# PUNJAB VIDHAN SABHA

## DEBATES

*6th April, 1992*

Vol. I—No. 15

## OFFICIAL REPORT



## CONTENTS

*Monday, the 6th April, 1992*



**Punjab Vidhan Sabha Secretariat, Chandigarh.**

Price : Rs._____

# PUNJAB VIDHAN SABHA

*Monday, the 6th April, 1992*

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P. M. Mr. Speaker (Sardar Harcharn Singh Ajnala) in the Chair.*

---

## STARRED QUESTIONS AND ANSWERS

### ਮੈਂਟਲ ਹਸਪਤਾਲ, ਅੰਮ੍ਰਿਤਸਰ ਵਿਚ ਮਰੀਜ਼ਾਂ ਦੀ ਖੁਰਾਕ ਲਈ ਰੱਖੀ ਗਈ ਰਕਮ

*96. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਮੈਂਟਲ ਹਸਪਤਾਲ, ਅੰਮ੍ਰਿਤਸਰ ਵਿਚ ਗਰੀਬ ਮਰੀਜ਼ਾਂ ਨੂੰ ਮੁਫ਼ਤ ਖੁਰਾਕ ਦੇਣ ਲਈ ਕੋਈ ਖੁਰਾਕ ਦਰ ਨਿਸ਼ਚਿਤ ਕੀਤੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਮਾਲੀ ਸਾਲ 1991-92 ਦੌਰਾਨ ਪ੍ਰਤਿ ਦਿਨ, ਪ੍ਰਤਿ ਮਰੀਜ਼ ਖਰਚ ਕੀਤੀ ਜਾਣ ਲਈ ਕਿੰਨੀ ਰਕਮ ਰੱਖੀ ਗਈ ?

**ਸਰਦਾਰ ਲਾਲ ਸਿੰਘ** : (ੳ) ਹਾਂ ਜੀ ।

(ਅ) ਸਾਲ 1991-92 ਦੌਰਾਨ ਪ੍ਰਤਿ ਦਿਨ ਪ੍ਰਤਿ ਮਰੀਜ਼ ਲਈ 8/- ਰੁਪਏ ਨਿਰਧਾਰਤ ਹਨ ।

**श्रीमति लक्ष्मी कांता चावला** : अध्यक्ष महोदय, क्या मंत्री महोदय यह बतायेंगे कि यह जो 8/- रूपये निर्धारित किये हैं क्या यह $2\frac{1}{2}$ लाख रुपये की कटौती के बाद 8/- रूपये बचे हैं या नहीं ?

**ਮੰਤਰੀ** : ਸਪੀਕਰ ਸਾਹਿਬ, ਜੋ ਮੈਂਬਰ ਸਾਹਿਬਾ ਨੇ ਸਵਾਲ ਕੀਤਾ ਹੈ ਇਹ ਪਿਛਲੀ ਵਾਰੀ ਵੀ ਸਵਾਲ ਆਇਆ ਸੀ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ 6 ਮਹੀਨਿਆਂ ਲਈ 5.80 ਲੱਖ ਰੁਪਏ ਰੱਖੇ ਗਏ ਸਨ ਔਰ ਇਹ ਉਸ ਹਿਸਾਬ ਨਾਲ 12 ਲੱਖ ਰੁਪਏ ਰੱਖੇ ਹਨ । ਇਹ 8/- ਰੁਪਏ ਪੂਰੇ ਹੋਣਗੇ । ਜੇ ਲੋੜ ਪਈ ਤਾਂ ਹੋਰ ਦੇ ਦੇਵਾਂਗੇ ।

**श्रीमति लक्ष्मी कांता चावला** : क्या मंत्री महोदय बतायेंगे कि यह जो 8/- रुपये

[श्रीमति लक्ष्मी कांता चावला]

का खाना है, क्या यह खाने योग्य है; जो डिपाटमैंट ने ज्यादा रेट सिफारिश करके भेजा है क्या मन्त्री जी उसे मान लेंगे ?

ਮੰਤਰੀ : ਸਪੀਕਰ ਸਾਹਿਬ, ਮੇਰੇ ਪਾਸ ਰੇਟ ਵਧਾਉਣ ਦੀ ਕੋਈ ਪ੍ਰੋਪੋਜ਼ਲ ਨਹੀਂ ਆਈ। ਜੇ ਵਧਾਉਣ ਦੀ ਜ਼ਰੂਰਤ ਪਈ ਤਾਂ ਵਧਾ ਦੇਵਾਂਗੇ। ਜੇ ਘੱਟ ਹੈ ਤਾਂ ਦੱਸ ਦੇਣ, ਦੇਖ ਲਵਾਂਗੇ।

श्रीमति लक्ष्मी कांता चावला : डिपार्टमैंट ने प्रोपोज़ल भेजी है। विभाग ने 13/- रुपए करने के लिए लिखा है।

ਮੰਤਰੀ : ਪਤਾ ਕਰਵਾ ਲਵਾਂਗੇ।

## ਪੰਜਾਬ ਸਿਵਲ ਸਕੱਤਰੇਤ ਵਿਚ ਬਾਲ ਨਿਕੇਤਨ (ਕਿੰਡਰਗਾਰਟਨ) ਅਤੇ ਬਾਲਵਾੜੀਆਂ

*118. ਸ੍ਰੀਮਤੀ ਵਿਮਲਾ ਡਾਂਗ : ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਪੰਜਾਬ ਸਿਵਲ ਸਕੱਤਰੇਤ ਵਿਚ ਕਿੰਨੇ ਬਾਲ ਨਿਕੇਤਨ ਅਤੇ ਬਾਲਵਾੜੀਆਂ ਹਨ ਅਤੇ 1 ਜਨਵਰੀ, 1992 ਨੂੰ ਉਨ੍ਹਾਂ ਵਿਚ ਕਿੰਨੇ ਬੱਚੇ ਸਨ;

(ਅ) 1 ਜਨਵਰੀ, 1992 ਨੂੰ ਉਕਤ ਭਾਗ (ੳ) ਵਿਚ ਵਰਣਿਤ ਬਾਲ ਨਿਕੇਤਨ ਅਤੇ ਬਾਲਵਾੜੀਆਂ ਵਿਚ ਕਿੰਨੇ ਕਰਮਚਾਰੀ ਕੰਮ ਕਰਦੇ ਸਨ ?

**ਸ੍ਰੀ ਬ੍ਰਹਮ ਮਹਿੰਦਰਾ** : (ੳ) ਪੰਜਾਬ ਸਿਵਲ ਸਕੱਤਰੇਤ, ਚੰਡੀਗੜ੍ਹ ਵਿਖੇ ਕੋਈ ਬਾਲਵਾੜੀ ਜਾਂ (ਕਿੰਡਰਗਾਰਟਨ) ਖੇਡ ਖਿਡੌਣਿਆਂ ਨਾਲ ਬੱਚਿਆਂ ਨੂੰ ਪੜ੍ਹਾਉਣ ਦਾ ਸਕੂਲ ਨਹੀਂ ਚਲ ਰਿਹਾ।

(ੳ) ਉਪਰੋਕਤ (ੳ) ਅਨੁਸਾਰ ਇਹ ਵੀ ਨਿੱਲ ਹੈ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦੀ ਹਾਂ ਕਿ ਸਿਵਲ ਸਕੱਤਰੇਤ ਅੌਰ ਵਿਧਾਨ ਸਭਾ ਦੇ ਵਿਚ ਪੰਜ ਛੇ ਸੌ ਦੇ ਕਰੀਬ ਔਰਤਾਂ ਕੰਮ ਕਰਦੀਆਂ ਹਨ, ਕੀ ਸਰਕਾਰ ਛੇਤੀ ਹੀ ਇਥੇ ਕੋਈ ਕਿੰਡਰਗਾਰਟਨ ਅਤੇ ਬਾਲਵਾੜੀ ਦਾ ਕੋਈ ਪ੍ਰਬੰਧ ਕਰੇਗੀ ਅਤੇ ਕੋਈ ਨਿਸ਼ਚਿਤ ਤਿਥੀ ਦੱਸਣਗੇ ਕਿ ਕਦੋਂ ਤਕ ਪ੍ਰਬੰਧ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਪਨਵੇਕ ਸਕੀਮ ਦੇ ਮੁਤਾਬਿਕ ਜਿਥੇ ਮਹਿਲਾ ਕਰਮਚਾਰੀ ਸਿਵਲ ਸਕੱਤਰੇਤ ਤੇ ਵਿਧਾਨ ਸਭਾ ਵਿਚ ਕੰਮ ਕਰ ਰਹੀਆਂ ਹਨ ਉਥੇ ਕਰੈਚ ਦਾ ਬੰਦੋ-ਬਸਤ ਕਰਨ ਲਈ ਸਰਕੂਲਰ ਕਰ ਦਿੱਤਾ ਹੈ। ਜਿਥੇ ਪੇਰੈਂਟਸ ਅਗਰ ਬੱਚੇ ਵਾਸਤੇ ਖਾਣਾ ਦੇਣਗੇ ਤਾਂ ਉਨ੍ਹਾਂ ਤੋਂ 100/- ਰੁਪਏ ਚਾਰਜ ਕੀਤੇ ਜਾਣਗੇ ਅਤੇ ਜੇ ਪਨਵੇਕ ਖਾਣਾ ਬਗੈਰਾ ਬੱਚੇ ਨੂੰ ਦੇਵੇਗਾ ਤਾਂ 150/- ਰੁਪਏ ਲਏ ਜਾਣਗੇ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹਾਂਗੀ ਕਿ ਕੀ ਉਨ੍ਹਾਂ ਦੇ ਇਲਮ ਵਿਚ ਹੈ ਕਿ ਰਾਜ ਸਭਾ ਦੀ ਕਮੇਟੀ ਔਨ ਪਟੀਸ਼ਨ ਨੇ ਆਪਣੀ ਟਵੰਟੀ ਸੈਕੰਡ ਰਿਪੋਰਟ ਵਿਚ ਯੂਨਾਨੀਮਸਲੀ ਰਿਕੂਮੈਂਡ ਕੀਤਾ ਸੀ ਕਿ ਜਿਸ ਅਦਾਰੇ ਵਿਚ ਇਸ ਤਰ੍ਹਾਂ ਇਸਤਰੀਆਂ ਕੰਮ ਕਰਦੀਆਂ ਹਨ ਉਨ੍ਹਾਂ ਦੇ ਬੱਚਿਆਂ ਲਈ ਬਾਲਵਾੜੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਰਾਜ ਸਭਾ ਦੀ ਰਿਪੋਰਟ ਦਾ ਇਨ੍ਹਾਂ ਨੂੰ ਪੜ੍ਹਨ ਦਾ ਮੌਕਾ ਮਿਲਿਆ ਹੋਵੇਗਾ, ਮੈਨੂੰ ਇਹ ਪੜ੍ਹਨ ਦਾ ਮੌਕਾ ਨਹੀਂ ਮਿਲਿਆ ।

---

**ਨਿਸ਼ਾਨਵਾਲਾ ਪ੍ਰਸ਼ਨ ਨੰ: 107***

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

**ਜ਼ਿਲ੍ਹਾ ਪਟਿਆਲਾ ਵਿਚ ਸਰਹੰਦ ਤੋਂ ਚੰਡੀਗੜ੍ਹ ਤੱਕ ਬਰਾਸਤਾ ਖੇੜਾ ਅਤੇ ਵਡਾਲੀ ਆਲਾ ਸਿੰਘ ਬੱਸ ਰੂਟ**

*102. **ਡਾਕਟਰ ਹਰਬੰਸ ਲਾਲ** : ਕੀ ਟਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਕੁਝ ਸਮਾਂ ਪਹਿਲਾਂ ਪੰਜਾਬ ਰੋਡਵੇਜ਼ ਦੀਆਂ ਸਰਹੰਦ ਤੋਂ ਚੰਡੀਗੜ੍ਹ ਤੱਕ ਬਰਾਸਤਾ ਖੇੜਾ ਅਤੇ ਵਡਾਲੀ ਆਲਾ ਸਿੰਘ, ਤਿੰਨ ਬੱਸਾਂ ਚਲਦੀਆਂ ਸਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਬੱਸਾਂ ਅਜੇ ਵੀ ਚਲ ਰਹੀਆਂ ਹਨ; ਜੇਕਰ ਨਹੀਂ; ਤਾਂ ਉਸ ਦੇ ਕੀ ਕਾਰਨ ਹਨ ?

**Sardar Umrao Singh** (Rural Development and Panchayats Minister) :

(a) Yes Sir. The Punjab Roadways used to ply three trips on Sirhind to Chandigarh via Khera and Wadali Ala Singh upto 1988.

(b) The operation on Sirhind-Chandigarh route via Khera and Wadali Ala Singh has been discontinued after the year 1988, because the Roadways has no permits for the route and the village Khera is now being served by private bus operation.

---

*For Starred Question No. 107 and reply thereto, please see Page No. 9 of this Debates.

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਤੋਂ ਮੰਗ ਕਰਦਾ ਹਾਂ ਕਿ ਇਨ੍ਹਾਂ ਨੇ ਦਸਿਆ ਹੈ ਕਿ 1988 ਵਿਚ ਬਿਨਾਂ ਪਰਮਿਟ ਦੇ ਤਿੰਨ ਰੂਟਸ ਉਧਰ ਨੂੰ ਚਲਦੇ ਰਹੇ, ਪਰ ਬਾਅਦ ਵਿਚ ਬੰਦ ਕਰ ਦਿਤੇ ਗਏ । ਕੀ ਇਹ ਪਰ-ਮਿਟਸ ਦੇ ਕੇ ਉਹ ਰੂਟਸ ਦੁਬਾਰਾ ਚਾਲੂ ਕਰਾਉਣਗੇ ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਅਗਰ ਪਬਲਿਕ ਵਲੋਂ ਡਿਮਾਂਡ ਆਏਗੀ ਤਾਂ ਸਰਕਾਰ ਵਿਚਾਰ ਕਰ ਲਵੇਗੀ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 79**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

---

**ਜ਼ਿਲ੍ਹਾ ਪਟਿਆਲਾ ਵਿਚ ਬਲਾਕ ਬਸੀ ਪਠਾਣਾ ਵਿਖੇ ਭਾਰੀ ਉਦਯੋਗ ਲਗਾਉਣਾ**

*103. **ਡਾਕਟਰ ਹਰਬੰਸ ਲਾਲ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜ਼ਿਲ੍ਹਾ ਪਟਿਆਲਾ ਵਿਚ ਬਲਾਕ ਬੱਸੀ ਪਠਾਣਾ ਵਿਖੇ ਭਾਰੀ ਉਦਯੋਗ ਲਗਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਸਰਦਾਰ ਬੇਅੰਤ ਸਿੰਘ** : ਨਹੀਂ ਜੀ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਦੋ ਡਿਸਟ੍ਰਿਕਟ ਬਣਾ ਦਿੱਤੇ ਹਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਡਾ ਇਲਾਕਾ ਜਿਹੜਾ ਬੱਸੀ ਪਠਾਣਾ ਹੈ, ਉਹ ਇੰਡਸਟਰੀ ਵਲੋਂ ਕਾਫ਼ੀ ਬੈਕਵਰਡ ਹੈ, ਜਿਸ ਤਰ੍ਹਾਂ ਫਤਿਹਗੜ੍ਹ ਸਾਹਿਬ ਜ਼ਿਲ੍ਹਾ ਬਣਾਇਆ ਹੈ, ਕੀ ਉਸੇ ਤਰ੍ਹਾਂ ਬੱਸੀ ਪਠਾਣਾ ਵਿਚ ਇੰਡਸਟਰੀ ਲਗਾਈ ਜਾਏਗੀ ਤਾਂਕਿ ਲੋਕਾਂ ਨੂੰ ਰੋਜ਼ਗਾਰ ਮਿਲੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਅੱਛਾ ਸੁਆਲ ਹੈ ਕਿ ਇੰਡਸਟਰੀ ਲਗਣੀ ਚਾਹੀਦੀ ਹੈ । ਮੈਂ ਦਸਦਾ ਹਾਂ ਕਿ ਜ਼ਿਲ੍ਹਾ ਬਣ ਗਿਆ ਹੈ ਤਾਂ ਜ਼ਿਲ੍ਹੇ ਵਿਚ ਆਟੋ-ਮੈਟਿਕ ਇੰਡਸਟਰੀ ਲਗਣੀ ਹੈ । ਜਿਸ ਤਰ੍ਹਾਂ ਕਹਾਵਤ ਹੈ ਪੰਜਾਬੀ ਵਿਚ ਕਿ ਜਿਸ ਤਰ੍ਹਾਂ ਤੇਰੀ ਮਿਰਗੀ ਹਟ ਗਈ ਉਸੇ ਤਰ੍ਹਾਂ ਤੇਰੀ ਮੰਗਣੀ ਵੀ ਹੋ ਜਾਵੇਗੀ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 80

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

---

## ਪਠਾਨਕੋਟ ਸਬ-ਡਿਵੀਜ਼ਨ, ਜ਼ਿਲ੍ਹਾ ਗੁਰਦਾਸਪੁਰ ਵਿਚ ਪੱਕੀਆਂ ਗਲੀਆਂ ਅਤੇ ਨਾਲੀਆਂ ਬਣਾਉਣ ਬਾਰੇ

*66. **ਸ੍ਰੀ ਰਘੂਨਾਥ ਸਹਾਏ ਪੁਰੀ** : ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਠਾਨਕੋਟ, ਸਬ-ਡਿਵੀਜ਼ਨ ਜ਼ਿਲ੍ਹਾ ਗੁਰਦਾਸਪੁਰ ਵਿਚ ਕੁਝ ਪਿੰਡਾਂ ਵਿਚ ਗਲੀਆਂ ਅਤੇ ਨਾਲੀਆਂ ਪੱਕੀਆਂ ਨਹੀਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਇਨ੍ਹਾਂ ਨੂੰ ਪੱਕਾ ਕਰਨ ਲਈ ਸਰਕਾਰ ਦਾ ਕੀ ਕਾਰਵਾਈ ਕਰਨ ਦਾ ਵਿਚਾਰ ਹੈ ?

**ਸਰਦਾਰ ਉਮਰਾਓ ਸਿੰਘ** : ਜੀ ਹਾਂ, ਪਿੰਡਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਰਾਜ ਦੇ ਸਾਰੇ ਬਲਾਕਾਂ ਵਿਚ ਨਾਲੀਆਂ ਅਤੇ ਗੰਦੇ ਪਾਣੀ ਦੇ ਨਿਕਾਸ ਸਬੰਧੀ ਇਕ ਵਿਸ਼ੇਸ਼ ਪ੍ਰਾਜੈਕਟ ਚਲਾਇਆ ਜਾ ਰਿਹਾ ਹੈ । ਪਠਾਨਕੋਟ ਤਹਿਸੀਲ ਵਿਚ ਪਿੰਡ ਸੁਲਤਾਨਪੁਰ ਬਲਾਕ ਪਠਾਨਕੋਟ ਅਤੇ ਪਿੰਡ ਨੰਗਲ ਬਲਾਕ ਨਰੋਟ ਜੈਮਲ ਸਿੰਘ ਇਸ ਪ੍ਰਾਜੈਕਟ ਅਧੀਨ ਲਏ ਗਏ ਹਨ । ਇਸ ਮੰਤਵ ਲਈ ਫੰਡਜ਼ ਜ਼ਿਲ੍ਹਾ ਵਿਕਾਸ ਅਤੇ ਯੋਜਨਾ ਬੋਰਡ, ਗੁਰਦਾਸਪੁਰ ਪਾਸ ਰੱਖੇ ਗਏ ਹਨ । ਬੋਰਡਾਂ ਪਾਸ ਫੰਡਾਂ ਦੀ ਉਪਲੱਭਤਾ ਨੂੰ ਮੁਖ ਰੱਖਦੇ ਹੋਏ ਬਹੁਤ ਸਾਰੇ ਪਿੰਡਾਂ ਵਿਚ ਗਲੀਆਂ. ਨਾਲੀਆਂ, ਪੱਕੀਆਂ ਕਰਨ ਦਾ ਕੰਮ ਸ਼ੁਰੂ ਕੀਤਾ ਜਾਵੇਗਾ ।

"ਅਨੁਲੱਗ ੳ"

| ਲੜੀ ਨੰ: | ਬਲਾਕ ਦਾ ਨਾਂ | ਪੰਚਾਇਤਾਂ ਦਾ ਨਾਂ |
|---|---|---|
| 1 | 2 | |
| 1. | ਪਠਾਨਕੋਟ | 1. ਅਸਲਾਮਪੁਰ |
| | | 2. ਐਮਾਂ ਚਾਂਗਾਂ |
| | | 3. ਐਮਾਂ ਮੁਗਲਾਂ |
| | | 4. ਬਹਿਲਾਦਪੁਰ |
| | | 5. ਛਾਵਲਾ |
| | | 6. ਡਿਬਕੁ |
| | | 7. ਦਰਸੋਪੁਰ |
| | | 8. ਗੁਜਰਾਤ |
| | | 9. ਜਮੂ |
| | | 10. ਗੁਲਪਰ |
| | | 11. ਝਲੋਆ |
| | | 12. ਘੰਡਰਾਂ |
| | | 13. ਜਾਂਖਿਆ ਲਾਹੜੀ |

| 1 | 2 | 3 |
|---|---|---|
| | | 14. ਖੋੜਾ |
| | | 15. ਹੇਬੋਂ |
| | | 16. ਸਿੰਬਲੀ |
| | | 17. ਸਮਰਾਲਾ |
| | | 18. ਸੁਲਤਾਨਪੁਰ |
| | | 19. ਚਸਮਾ |
| | | 20. ਪਨਾਨ ਚੱਕ |
| | | 21. ਫਗੜੀਆਂ |
| | | 22. ਮੇਰਾਂ ਮੇਹਤਾ (ਪੰਜੂਪੁਰ) |
| | | 23. ਤੰਗੋਸ਼ਾਹ । |
| 2. | ਨਰੋਟ ਜੈਮਲ ਸਿੰਘ | 1. ਚੇਲੇ ਚੱਕ |
| | | 2. ਭੇਲਾ ਆਮਦਾ ਗੁਰਦਾਸਪੁਰ |
| | | 3. ਖਿਆਲਾ |
| | | 4. ਖੁਸ਼ੀ ਨਗਰ |
| | | 5. ਮੰਗਿਆਲ |
| | | 6. ਨੰਗਲ |
| | | 7. ਪਖੋ ਚੱਕ |
| | | 8. ਫਰਵਾਲ |
| | | 9. ਰਤਣਵਾਂ |
| | | 10. ਰਕਵਾਲ |
| | | 11. ਸਰੀਫ ਚਕ |
| | | 12 ਤਾਹਰਪੁਰ |
| | | 13. ਨਰਾਇਣਪੁਰ । |

**ਸ੍ਰੀ ਰਘੂਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮੇਰਾ ਹਲਕਾ ਸੁਜਾਨਪੁਰ ਹੈ ਜਿਸ ਵਿਚ ਕੋਈ 12 ਪਿੰਡ ਹਨ ਉਨ੍ਹਾਂ ਵਿਚ ਕੋਈ ਨਾਲੀਆਂ ਜਾਂ ਗਲੀਆਂ ਪੱਕੀਆਂ ਨਹੀਂ ਹੋਈਆਂ ਇਨਾਂ ਪਿੰਡਾਂ ਵਿਚ ਕਦੋਂ ਤਕ ਗਲੀਆਂ ਨਾਲੀਆਂ ਪੱਕੀਆਂ ਹੋ ਜਾਣਗੀਆਂ ? ਮੈਂ ਚਾਹੁੰਦਾ ਹਾਂ ਕਿ ਮੰਤਰੀ ਜੀ ਕਮਿਟਮੈਂਟ ਕਰਨ ਕਿ ਕਦੋਂ ਤਕ ਮੁਕੰਮਲ ਹੋ ਜਾਣਗੀਆਂ ? ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਮਨਿਸਟਰ ਸਾਹਿਬ ਹਾਊਸ ਵਿਚ ਯਕੀਨ ਦਿਵਾਉਣ ਕਿ ਇਹ ਕੰਮ ਕਦੋਂ ਕੁ ਤਕ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਅੱਠਵੀਂ ਪੰਜ ਸਾਲਾ ਪਲਾਨ ਵਿਚ ਇਹ ਪਲਾਨ ਕੀਤਾ ਗਿਆ ਹੈ ਕਿ ਇਸ ਪੰਜ ਸਾਲਾ ਪਲਾਨ ਵਿਚ ਸਾਰੇ ਪਿੰਡਾਂ ਵਿਚ ਨਾਲੀਆਂ ਗਲੀਆਂ ਪੱਕੀਆਂ ਕੀਤੀਆਂ ਜਾਣੀਆਂ ਹਨ । ਡਿਵੈਲਪਮੈਂਟ ਪਲਾਨਿੰਗ ਬੋਰਡ ਨੂੰ ਫੰਡਜ਼ ਦਿੱਤੇ ਗਏ ਹਨ । ਲੇਕਿਨ ਕਿਹੜੇ ਕਿਹੜੇ ਪਿੰਡ ਨੂੰ ਪਰਿਆਰਿਟੀ ਦਿਤੀ ਜਾਣੀ ਹੈ, ਇਹ ਉਥੇ ਹੀ ਡਿਸਾਇਡ ਹੋਣਾ ਹੈ। ਆਨਰੇਬਲ ਮੈਂਬਰ ਸਾਹਿਬਾਨ ਸਾਰੇ ਹੀ ਇਸ ਹਾਊਸ ਦੇ ਉਨ੍ਹਾਂ ਜ਼ਿਲ੍ਹਾ ਕਮੇਟੀਆਂ ਦੇ ਮੈਂਬਰ ਹਨ ਤਾਂ ਕਿ ਇਹ ਉਥੇ ਜਿਸ ਤਰ੍ਹਾਂ ਚਾਹੁੰਦੇ ਹਨ ਪਰਿਆਰਟੀ ਫਿਕਸ ਕਰਵਾ ਸਕਣ । ਪਰ ਚੂੰਕਿ ਧਾਰ ਬਲਾਕ ਹੈ. ਮਸਿਆਲ ਹੈ, ਕਾਫੀ ਪਛੜੇ ਹੋਏ ਹਨ, ਇਸ ਲਈ ਸਰਕਾਰ ਵਲੋਂ ਵੀ ਕੋਸ਼ਿਸ਼ ਕੀਤੀ ਜਾਵੇਗੀ ਕਿ ਜ਼ਿਲ੍ਹਾ ਪਲਾਨਿੰਗ ਬੋਰਡ ਨੂੰ ਹਦਾਇਤ ਕੀਤੀ ਜਾਵੇ ਕਿ ਇਸ ਬਲਾਕ ਦਾ ਕੰਮ ਜਿਹੜਾ ਹੈ ਪਰਿਆਰਿਟੀ ਤੇ ਕੀਤਾ ਜਾਵੇ ।

**ਸ੍ਰੀ ਰਘੂਨਾਥ ਸਹਾਏ ਪੁਰੀ** . ਸਪੀਕਰ ਸਾਹਿਬ, ਮੰਤਰੀ ਜੀ ਨੇ ਇਹ ਤਾਂ ਵਿਸ਼ਵਾਸ ਦਿਵਾਇਆ ਹੈ ਕਿ ਸਰਕਾਰ ਵਲੋਂ ਪਲਾਨਿੰਗ ਬੋਰਡ ਨੂੰ ਪਾਰਿਆਰਿਟੀ ਫਿਕਸ ਕਰਨ ਲਈ ਕਿਹਾ ਜਾਏਗਾ ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਸ ਹਾਊਸ ਵਿਚ ਇਹ ਯਕੀਨ ਦਿਵਾਉਣਗੇ ਕਿ ਉਨ੍ਹਾਂ ਨੂੰ ਡਾਇਰੈਕਸ਼ਨਾਂ ਦੇ ਦੇਣ ਕਿ ਇਹ ਕਦੋਂ ਤਕ ਕੰਮ ਹੋ ਜਾਵੇਗਾ । ਸਪੀਕਰ ਸਾਹਿਬ, ਪਰਿਆਰਿਟੀ ਫਿਕਸ ਹੋਣੀ ਚਾਹੀਦੀ ਹੈ । ਜੇਕਰ ਪਰਿਆਰਿਟੀ ਫਿਕਸ ਨਹੀਂ ਹੋਵੇਗੀ ਤਾਂ ਲੋਕਾਂ ਵਿਚ ਜ਼ਿਆਦਾ ਰਿਜ਼ੈਂਟਮੈਂਟ ਵਧੇਗੀ ।

**ਸ੍ਰੀ ਸਪੀਕਰ** : ਉਨ੍ਹਾਂ ਐਸ਼ੋਰੈਂਸ ਤਾਂ ਕਾਫੀ ਦੇ ਦਿਤੀ ਹੈ ।

**ਸ੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਮਹੋਦਯ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਲਾਨਿੰਗ ਬੋਰਡ ਵਿਚ ਐਮ. ਐਲ. ਏਜ਼ ਨੂੰ ਮੈਂਬਰ ਰਖਿਆ ਹੈ ਪਰ ਜਿਹੜੇ ਬਾਕੀ ਸਰਪੰਚ ਸਨ, ਉਨ੍ਹਾਂ ਨੂੰ ਹਟਾ ਦਿੱਤਾ ਗਿਆ ਹੈ, ਕੀ ਪਰਿਆਰਿਟੀ ਲਿਸਟ ਬਣਾਉਣ ਤੋਂ ਪਹਿਲਾਂ ਮੈਂਬਰ ਪਾਸੋਂ ਅਪਰੂਵ ਕਰਵਾਈ ਜਾਂਦੀ ਹੈ ? ਕੀ ਲਿਸਟ ਨੂੰ ਫਾਈਨਲ ਕਰਨ ਤੋਂ ਪਹਿਲਾਂ ਐਮ.ਐਲ.ਏ. ਜਿਹੜਾ ਮੈਂਬਰ ਹੈ ਉਸ ਤੋਂ ਪੁੱਛ ਲਿਆ ਜਾਂਦਾ ਹੈ ਕਿ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਹ ਸੈਪੇਰੇਟ ਨੋਟਿਸ ਦੇ ਦੇਣ ।

**ਸ੍ਰੀ ਰਮੇਸ਼ ਦੱਤ** . ਨਹੀਂ, ਸਪੀਕਰ ਸਾਹਿਬ, ਇਹ ਪਰਿਆਰਟੀ ਦਾ ਸਵਾਲ ਹੈ ਕਿ ਕੌਣ ਫਾਈਨਲ ਕਰਦਾ ਹੈ ? ਇਹ ਰੈਲੇਵੈਂਟ ਸਪਲੀਮੈਂਟਰੀ ਹੈ ਜੀ ।

**ਮੰਤਰੀ** : ਸਪੀਕਰ ਸਾਹਿਬ, ਜਿਤਨੇ ਵੀ ਪ੍ਰਾਜੈਕਟਸ ਹਨ, ਸਾਰੇ ਹੀ ਸਰਪੰਚ ਜਿਹੜੇ ਹਨ ਪਹਿਲਾਂ ਉਹ ਸਕਰੂਟੀਨਾਈਜ਼ ਕਰਦੇ ਹਨ ਔਰ ਫਿਰ ਪਲਾਨਿੰਗ ਬੋਰਡ ਨੂੰ ਭੇਜਦੇ ਹਨ । ਉਥੇ ਫਿਰ ਇਹ ਵੇਖਿਆ ਜਾਂਦਾ ਹੈ ਔਰ ਫ਼ਾਈਨਲ ਅਪਰੂਵਲ ਹੁੰਦੀ ਹੈ ਕਿ ਕਿਹੜੇ ਕਿਹੜੇ ਪਿੰਡ ਨੂੰ ਕਿੰਨਾ ਕਿੰਨਾ ਫੰਡ ਚਾਹੀਦਾ ਹੈ । ਉਸ ਦੇ ਸਾਰੇ ਹੀ ਆਨਰੇਬਲ ਮੈਂਬਰ ਸਾਹਿਬਾਨ ਮੈਂਬਰ ਹਨ । ਮੈਂ ਇਸ ਕਰਕੇ ਹੀ ਕਿਹਾ ਹੈ ਕਿ ਡੀਸੈਂਟ੍ਰਲਾਈਜ਼ੇਸ਼ਨ ਆਫ ਪਾਵਰਜ਼ ਦੀ ਸਕੀਮ ਦੇ ਥੱਲੇ ਚੰਗੇ ਢੰਗ ਦੇ ਨਾਲ ਜਿਥੇ ਜਿਥੇ ਲੋੜ ਹੈ ਇਹ ਉਥੇ ਉਥੇ ਉਸ ਹਿਸਾਬ ਨਾਲ ਕੰਮ ਕਰਵਾ ਸਕਣਗੇ ।

**ਜ਼ਿਲਾ ਬਠਿੰਡਾ ਦੇ ਬੋਹਾ ਕਸਬੇ ਦੀ ਨਵੀਂ ਅਨਾਜ ਮੰਡੀ ਵਿਚ ਪੱਕੇ ਯਾਰਡ ਬਣਾਉਣਾ**

*93. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਮਾਨਸਾ, ਜ਼ਿਲ੍ਹਾ ਬਠਿੰਡਾ ਦੇ ਬੋਹਾ ਕਸਬੇ ਵਿਚ ਨਵੀਂ ਅਨਾਜ ਮੰਡੀ ਬਣਾਉਣ ਲਈ ਸਰਕਾਰ ਨੇ ਪ੍ਰਵਾਨਗੀ ਦੇ ਦਿੱਤੀ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਿੰਨੇ ਸਮੇਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਦਿਲਬਾਗ ਸਿੰਘ (ਖੇਤੀਬਾੜੀ ਅਤੇ ਵਣ ਮੰਤਰੀ)** : ਹਾਂ ਜੀ ।

ਇਸ ਮੰਡੀ ਵਾਸਤੇ ਵਿਕਾਸ ਪਲਾਨਜ਼ ਤਿਆਰ ਕੀਤੀਆਂ ਜਾ ਰਹੀਆਂ ਹਨ । ਮੰਡੀ ਦੇ ਜ਼ਰੂਰੀ ਕੰਮ ਜਿਵੇਂ ਪੱਕੇ ਪਲੇਟਫਾਰਮ, ਸੜਕਾਂ, ਰੋਸ਼ਨੀ, ਵਾਟਰ ਸਪਲਾਈ ਆਦਿ ਮਿਤੀ 31-3-1993 ਤੀਕ ਮੁਕੰਮਲ ਹੋਣ ਦੀ ਆਸ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, 8-10-1990 ਨੂੰ ਮੰਡੀ ਵਾਸਤੇ ਜ਼ਮੀਨ ਐਕੁਆਇਰ ਕਰ ਲਈ ਗਈ ਸੀ । ਦੋ ਸਾਲਾਂ ਦਾ ਸਮਾਂ ਹੋ ਗਿਆ ਹੈ । ਹਰ ਸਾਲ ਕਿਸਾਨਾਂ ਦੀ ਫਸਲ ਰੁਲਦੀ ਹੈ, ਕੀ ਕਾਰਨ ਹੈ ਕਿ ਅਜੇ ਤਕ ਇਹ ਮੰਡੀ ਨਹੀਂ ਬਣੀ ?

**ਖੇਤੀਬਾੜੀ ਅਤੇ ਵਣ ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ 8-10-1990 ਨੂੰ ਜ਼ਮੀਨ ਐਕੁਆਇਰ ਕਰ ਲਈ ਸੀ । ਪ੍ਰੋਸੀਡਿੰਗਜ਼ ਹੋ ਗਈਆਂ, ਪਲਾਨ ਤਿਆਰ ਕਰ ਲਿਆ ਹੈ । ਹੋਰ ਜ਼ਰੂਰੀ ਕੰਮ ਜਿਸ ਤਰ੍ਹਾਂ ਕਿ ਸੜਕਾਂ ਦਾ, ਲਾਈਟ ਦਾ ਜਾਂ ਵਾਟਰ ਸਪਲਾਈ ਦਾ ਪਲਾਨ ਤਿਆਰ ਕਰਕੇ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ ਔਰ ਜਿਹੜੀ ਡੇਟ ਜਵਾਬ ਵਿਚ ਦਿੱਤੀ ਹੈ ਉਸ ਡੇਟ ਤੀਕਰ ਕੰਮ ਮੁਕੰਮਲ ਹੋ ਜਾਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਦੂਸਰਾ ਸਵਾਲ ਇਹ ਪੁੱਛਣਾ ਚਾਹੁੰਦਾ ਹਾਂ ਕਿ ਦੋ ਮਹੀਨੇ ਪਹਿਲਾਂ ਉਥੇ ਆੜ੍ਹਤੀਆਂ ਨੂੰ ਦੁਕਾਨਾਂ ਲਈ ਸਾਈਟਸ ਅਲਾਟ ਕਰਨੀਆਂ ਸਨ, ਸਮਾਂ ਤਹਿ ਕੀਤਾ ਗਿਆ ਸੀ, ਲੇਕਿਨ ਐਨ ਟਾਈਮ ਸਿਰ ਜਦੋਂ ਟਾਈਮ ਆ ਗਿਆ ਤਾਂ ਉਹ ਨਹੀਂ ਕੀਤੀਆਂ ਗਈਆਂ ਇਸ ਦਾ ਕੀ ਕਾਰਨ ਹੈ ? ਹੁਣ ਕਦੋਂ ਤੇ ਕਿੱਥੇ ਦੇਣਗੇ ?

**ਮੰਤਰੀ** : ਜੋ ਸਵਾਲ ਸੀ ਪਹਿਲਾਂ ਉਸ ਨੂੰ ਵੇਖ ਲਵੋ । ਦੂਸਰੀ ਦੁਕਾਨਾਂ ਵਾਲੀ ਗੱਲ ਹੈ, ਉਸ ਬਾਰੇ ਲਿਖ ਕੇ ਦੇ ਦਿਉ, ਫਿਰ ਵੇਖ ਲਵਾਂਗੇ ।

(At this state Comrade Hardev Singh Arshi was on his legs.)

**Mr. Speaker**: You being a very renowned parliamentarian can put a separate question for this.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਸਾਨਾਂ ਦੀ ਕਣਕ ਦਾ ਸੀਜ਼ਨ ਸ਼ੁਰੂ ਹੋਣ ਵਾਲਾ ਹੈ ਜਿਨ੍ਹਾਂ

ਕੰਮ ਪਿਆ ਹੈ, ਉਸ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਸ਼ੁਰੂ ਹੋਣ ਵਿਚ 2 ਸਾਲ ਲਗ ਜਾਣਗੇ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਫਰਸ਼ਾਂ ਤਕ ਦਾ ਕੰਮ ਇਸ ਸੀਜ਼ਨ ਵਿਚ ਕਰ ਦੇਣਗੇ ?

**ਮੰਤਰੀ :** ਕਿਸਾਨਾਂ ਦੇ ਵਾਸਤੇ ਜੋ ਕੁਝ ਵੀ ਅਸੀਂ ਕਰ ਸਕਦੇ ਹੋਵਾਂਗੇ ਉਹ ਕਰਾਂਗੇ।

**ਸ੍ਰੀ ਸਪੀਕਰ :** ਕੁਐਸਚਨ ਖ਼ਤਮ ਹੋ ਗਏ ਹਨ।

**ਸ੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੇਰਾ ਸਵਾਲ ਨੰ: 107 ਰਹਿ ਗਿਆ ਹੈ ਜੀ। ਉਸ ਨੂੰ ਲੈ ਲਉ।

**ਸ੍ਰੀ ਸਪੀਕਰ :** ਹੁਣ ਤਾਂ ਮੈਂ ਅਲਾਉ ਕਰ ਦਿੰਦਾ ਹਾਂ, ਅੱਗੇ ਤੋਂ ਟਾਈਮ ਤੇ ਆਇਆ ਕਰੋ। Kindly try to come in time.

**ਪੰਡਿਤ ਮੋਹਨ ਦੱਤ ਸ਼ਰਮਾ :** ਪੁਆਇੰਟ ਆਫ਼ ਆਰਡਰ, ਸਰ।

**ਸ੍ਰੀ ਸਪੀਕਰ :** ਸੋਮ ਦੱਤ ਜੀ, ਹੁਣ ਮੈਂ ਸਵਾਲ ਅਲਾਓ ਕਰ ਦਿੱਤਾ ਹੈ। ਤੁਸੀਂ ਫਿਰ ਕਹਿ ਲੈਣਾ।

**Shri Hans Raj Josan:** Thank you, Sir.

**ਰਾਜ ਵਿਚ ਹਰੀਜਨ ਧਰਮਸ਼ਾਲਾਵਾਂ ਦੀ ਮੁਰੰਮਤ ਅਤੇ ਸੰਭਾਲ**

*107. **ਸ੍ਰੀ ਹੰਸ ਰਾਜ ਜੋਸਨ :** ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਹਰੀਜਨ ਧਰਮਸ਼ਾਲਾਵਾਂ ਦੀ ਮੁਰੰਮਤ ਅਤੇ ਸੰਭਾਲ ਲਈ ਫੰਡਾਂ ਦਾ ਕੋਈ ਉਪਬੰਧ ਨਹੀਂ ਕੀਤਾ ਗਿਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਇਨ੍ਹਾਂ ਧਰਮਸ਼ਾਲਾਵਾਂ ਦੀ ਮੁਰੰਮਤ ਅਤੇ ਸੰਭਾਲ ਲਈ ਫੰਡਾਂ ਦਾ ਉਪਬੰਧ ਕਰਨ ਦਾ ਵਿਚਾਰ ਰੱਖਦੀ ਹੈ ?

**ਸ੍ਰੀ ਬ੍ਰਹਮ ਮਹਿੰਦਰਾ :** (ੳ) ਜੀ ਨਹੀਂ।

(ਅ) ਵਿਚਾਰ ਅਧੀਨ ਹੈ।

**ਸ੍ਰੀ ਹੰਸ ਰਾਜ ਜੋਸਨ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੀ ਦੇਰ ਤਕ ਇਹ ਸਪੈਸਫਿਕ ਪਰੋਵੀਜ਼ਨ ਕਰ ਦੇਣਗੇ ਔਰ ਕਦੋਂ ਤਕ ਇਹ ਰਿਪੇਅਰ ਦਾ ਕੰਮ ਚਾਲੂ ਹੋ ਜਾਵੇਗਾ ?

**ਮੰਤਰੀ** : ਹਰੀਜਨਾਂ ਦੇ ਕੰਮ ਲਈ ਅਸੀਂ ਪੂਰਾ ਉਪਰਾਲਾ ਕਰਕੇ ਕੰਮ ਕਰਾਂਗੇ।

**ਸ੍ਰੀ ਸੰਤੋਖ ਸਿੰਘ ਚੌਧਰੀ** : ਮੈਂ ਮਾਨਯੋਗ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਅਨੁਸੂਚਿਤ ਜਾਤੀ ਦੀਆਂ ਧਰਮਸ਼ਾਲਾਵਾਂ ਲਈ ਚਾਰ ਦਿਵਾਰੀ ਬਣਾਉਣ ਲਈ ਵੀ ਪੈਸੇ ਦੇਣਗੇ ਕਿਉਂਕਿ ਇਹ ਚਾਰ ਦਿਵਾਰੀ ਪਹਿਲੇ ਸਕੀਮ ਵਿਚ ਨਹੀਂ ਸੀ ?

**ਮੰਤਰੀ** : ਹਾਂ ਜੀ, ਵਿਚਾਰ ਅਧੀਨ ਹੈ।

**ਸ੍ਰੀ ਮਦਨ ਮੋਹਨ ਮਿੱਤਲ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਰੀਆਂ ਧਰਮਸ਼ਾਲਾਵਾਂ ਤਾਂ ਨਹੀਂ ਬਣੀਆਂ, ਜਿਥੇ ਧਰਮਸ਼ਾਲਾਵਾਂ ਨਹੀਂ ਹਨ ਕੀ ਉਥੇ ਬਣਾਉਣ ਵਾਸਤੇ ਪਰੋਵੀਜ਼ਨ ਕਰਨਗੇ ?

Wheather there is any proposal to construct Dharamshala where there is no Dharamshala ?

**ਸ੍ਰੀ ਸਪੀਕਰ** : ਹਾਲੇ ਤਕ ਉਨ੍ਹਾਂ ਨੇ ਕਿਹਾ ਹੈ ਕਿ ਰਿਪੇਅਰ ਵਾਸਤੇ ਪੈਸੇ ਦੇਣਗੇ। (ਵਿਘਨ) Mittal Ji, it is a separate question.You can ask a separate question.

**ਮੰਤਰੀ** : ਮੈਂ ਇਸ ਦਾ ਵੀ ਜਵਾਬ ਦੇ ਦਿੰਦਾ ਹਾਂ। ਸਾਡੀ ਸਟੇਟ ਵਿਚ ਹੁਣ ਤਕ 16504 ਧਰਮਸ਼ਾਲਾਵਾਂ ਕੰਪਲੀਟ ਹੋ ਚੁੱਕੀਆਂ ਹਨ ਅਤੇ 1154 ਧਰਮਸ਼ਾਲਾਵਾਂ ਅਜਿਹੀਆਂ ਹਨ ਜਿਨ੍ਹਾਂ ਦੇ ਝਗੜੇ ਕੋਰਟਾਂ ਵਿਚ ਜਾਂ ਡਿਪਾਰਟਮੈਂਟ ਵਿਚ ਪੈਂਡਿੰਗ ਪਏ ਹਨ। ਜਿਵੇਂ ਜਿਵੇਂ ਇਹ ਕਲੀਅਰ ਹੁੰਦੇ ਜਾਣਗੇ, ਧਰਮਸ਼ਾਲਾਵਾਂ ਕੰਪਲੀਟ ਕਰਦੇ ਜਾਵਾਂਗੇ।

**ਸ੍ਰੀ ਸਪੀਕਰ** : ਸਵਾਲ ਖਤਮ ਹੋ ਗਏ ਹਨ।

---

## POINTS OF ORDER *REG.* INDISCRIMINATE FIRING BY THE MILITANTS AND UNTOUCHABILITY

**ਪੰਡਿਤ ਸੋਮ ਦੱਤ ਸ਼ਰਮਾ** : ** ** **

**Mr. Speaker** : This is no Point of Order. Law and Order and Justice are going to be discussed just now. You can have your say at that time.

---

**Expunged as ordered by the Chair.

**ਪੰਡਿਤ ਸੋਮ ਦੱਤ ਸ਼ਰਮਾ** : ਇਹ ਸਮਾਜ ਭਲਾਈ ਦਾ ਕੰਮ ਹੈ। ਤੁਹਾਨੂੰ ਇਹ ਸੁਣਨਾ ਪਵੇਗਾ, ਅਨਿਆਏ ਹੋ ਰਿਹਾ ਹੈ। ਜੋ ਜ਼ੁਲਮ ਬਰਨਾਲੇ ਵਿਖੇ ਹੋਇਆ ਹੈ ਮੈਂ ਬੇਨਤੀ ਕਰਾਂਗਾ ਚੀਫ ਮਨਿਸਟਰ ਸਾਹਿਬ ਨੂੰ ਕਿ ਬਰਨਾਲੇ ਜਾਣਾ ਚਾਹੀਦਾ ਹੈ। ਲੋਕਾਂ ਦੇ ਜ਼ਖਮਾਂ ਉਤੇ ਮਲ੍ਹਮ ਪੱਟੀ ਲਗਾਉਣੀ ਚਾਹੀਦੀ ਹੈ। ਜਿਨ੍ਹਾਂ ਨੇ ਜੱਫਾ ਮਾਰਿਆ, ਬਹਾਦਰੀ ਦਾ ਕੰਮ ਕੀਤਾ ਹੈ, ਉਨ੍ਹਾਂ ਨੂੰ ਉਤਸ਼ਾਹਤ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ ਇਹ ਇੱਕ ਬਹੁਤ ਹੀ ਜ਼ਰੂਰੀ ਗੱਲ ਹੈ। ਚੀਫ ਮਨਿਸਟਰ ਸਾਹਿਬ ਬੜੇ ਹੀ ਨੇਕ ਅਤੇ ਇਮਾਨਦਾਰ ਆਦਮੀ ਹਨ। ਉਨ੍ਹਾਂ ਨੂੰ ਲੋਕਾਂ ਦੇ ਜ਼ਖਮਾਂ ਤੇ ਮਲ੍ਹਮ ਲਾਉਣ ਬਰਨਾਲੇ ਆਉਣਾ ਚਾਹੀਦਾ ਹੈ।

**Mr. Speaker** : Please take your seat, ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀਆਂ ਡਿਮਾਂਡਾਂ ਆ ਰਹੀਆਂ ਹਨ, ਉਹ ਲਾਅ ਐਂਡ ਆਰਡਰ ਅਤੇ ਜਸਟਿਸ ਵਾਸਤੇ ਹਨ। ਤੁਸੀਂ ਆਪਣਾ ਪੁਆਇੰਟ ਹੋਮ ਅਫੇਅਰਜ਼ ਅਤੇ ਜਸਟਿਸ ਦੀ ਡਿਮਾਂਡ ਤੇ ਕਹਿ ਲੈਣਾ। ਤੁਸੀਂ ਸਾਰੇ ਜਜ਼ਬਾਤ ਹਾਊਸ ਨੂੰ ਦੱਸ ਦੇਣਾ ਅਤੇ ਸੀ.ਐਮ. ਸਾਹਿਬ ਨੂੰ ਵੀ ਆਪਣੀ ਗੱਲ ਕਹਿਣ ਦੇਣਾ।

**ਕਾਮਰੇਡ ਤਰਸੇਮ ਜੋਧਾ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, 3 ਤਰੀਖ ਦੀ ਗੱਲ ਹੈ ਕਿ 11 ਵਜ ਕੇ ਪੰਜ ਮਿੰਟ ਤੇ ਅਤਿਵਾਦੀਆਂ ਵਲੋਂ ਮੇਰੇ ਘਰ ਤੇ ਹਮਲਾ ਕੀਤਾ ਗਿਆ। ਪੰਜ ਦੇ ਕਰੀਬ ਅਤਿਵਾਦੀ ਸਨ ਅਤੇ ਡੇਢ ਘੰਟਾ ਗੋਲੀ ਚਲਦੀ ਰਹੀ। ਪੁਲਿਸ ਚੌਕੀ ਨਾਲ ਹੀ ਮੌਜੂਦ ਹੈ ਅਤੇ ਇਹ ਕੋਈ 150 ਗਜ ਦੀ ਦੂਰੀ ਤੇ ਹੈ। ਪੁਲਿਸ ਨੇ ਕੋਈ ਗੋਲੀ ਦਾ ਜਵਾਬ ਨਹੀਂ ਦਿਤਾ। ਮੇਰੇ ਆਦਮੀਆਂ ਨੇ ਹਵਾਈ ਫਾਇਰ ਕੀਤੇ, ਉਨ੍ਹਾਂ ਵਲੋਂ ਜਵਾਬ ਦਿਤਾ ਗਿਆ। ਪੁਲਿਸ ਉਥੇ ਗਈ ਨਹੀਂ। ਮੈਂ ਪੰਜਾਬ ਸਰਕਾਰ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੁਲਿਸ ਨੂੰ ਪਤਾ ਨਹੀਂ ਹੈ ? ਡੇਢ ਘੰਟਾ ਗੋਲੀ ਚਲਦੀ ਰਹੀ ਪਰ ਪੁਲਿਸ ਨੇ ਕੁਝ ਨਹੀਂ ਕੀਤਾ।

(ਇਸ ਵਲੇ ਕੁਝ ਮੈਂਬਰ ਸਾਹਿਬਾਨ ਖੜੇ ਹੋ ਕੇ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਸਨ ਪਰ ਸ਼ੋਰ ਪੈਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ)

**Mr. Speaker**: Please take your seats. ਤੁਹਾਨੂੰ ਪਤਾ ਹੈ ਕਿ ਰੂਲਜ਼ ਬਣੇ ਹੋਏ ਹਨ ਜਦੋਂ ਮੈਂ ਖੜ੍ਹਾ ਹੋਵਾਂ ਤਾਂ ਤੁਹਾਨੂੰ ਸਾਰਿਆਂ ਨੂੰ ਬੈਠਣਾ ਚਾਹੀਦਾ ਹੈ। ਤੁਸੀਂ ਗਲਤ ਗੱਲ ਕਰਦੇ ਹੋ। ਜੇਕਰ ਤੁਸੀਂ ਕਹੋ ਤਾਂ ਨਵੇਂ ਕਾਨੂੰਨ ਬਣਾ ਲੈਂਦੇ ਹਾਂ। ਰੂਲਜ਼ ਦੇ ਮੁਤਾਬਿਕ ਹੀ ਸਾਰਾ ਕੰਮ ਹੋਣਾ ਚਾਹੀਦਾ ਹੈ। ਮੈਂ ਬੇਨਤੀ ਕਰਾਂਗਾ ਕਿ ਜਿਹੜੇ ਪੁਆਇੰਟ ਰੇਜ਼ ਕਰਨੇ ਹਨ, ਉਹ ਤੁਸੀਂ ਡਿਮਾਂਡ ਨੰ: 12 ਤੇ ਬਹਿਸ ਸਮੇਂ ਕਹਿ ਲੈਣਾ। ਹੁਣ ਤੁਸੀਂ ਦੋ ਮਿੰਟ ਦੀ ਗੱਲ ਕਰਦੇ ਹੋ, ਪਰ ਉਦੋਂ ਤੁਸੀਂ ਛੇ ਮਿੰਟ ਆਪਣੀ ਗੱਲ ਕਰ ਲੈਣਾ। I will give you time then and you can discuss it. *(Interruption)* Everything has a way, please.

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ, ਸਰ । ਕੁਐਸ਼ਚਨ ਆਵਰ ਤੇ ਬਹਿਸ ਖਤਮ ਹੋ ਗਈ ਹੈ । ਮੇਰੇ ਸਾਥੀ ਵਿੱਤ ਮੰਤਰੀ ਸਾਹਿਬ ਨੇ ਕਿਹਾ ਕਿ ਰਾਮ ਰਾਜ ਵਿਚ ਛੂਆ ਛਾਤ ਸੀ । ਸ੍ਰੀ ਰਾਮ ਚੰਦਰ ਜੀ ਨੇ ਭੀਲਣੀ ਦੇ ਜੂਠੇ ਬੇਰ ਖਾਧੇ ਪਰ ਸ੍ਰੀ ਲਛਮਣ ਜੀ ਨੇ ਨਹੀਂ ਖਾਧੇ । I have brought Ramayana written by Rishi Balmik. I have brought Ramayana written by Shri Tulsi Dass. ਇਸ ਵਿਚ ਕੋਈ ਜ਼ਿਕਰ ਨਹੀਂ ਕੀਤਾ । ਸਪੀਕਰ ਸਾਹਿਬ, ਛੂਆ ਛਾਤ ਬਾਰੇ ਵੀ ਕਿਹਾ ਗਿਆ ਹੈ । ਉਨ੍ਹਾਂ ਨੇ ਛੂਆ ਛਾਤ ਦਾ ਜ਼ਿਕਰ ਨਹੀਂ ਕੀਤਾ । ਭਗਵਾਨ ਰਾਮ ਜੀ ਦੇ ਰਾਜ ਵਿਚ ਛੂਆ ਛਾਤ ਨਹੀਂ ਸੀ । ਮੇਰੇ ਕੋਲ ਦੋਨੋ ਗ੍ਰੰਥ ਹਨ ਅਤੇ ਇਨ੍ਹਾਂ ਵਿਚ ਕੋਈ ਜ਼ਿਕਰ ਨਹੀਂ । I will request that the Minister should apologise for using these words otherwise it is most unfortunate. We have a protest to it. He should apologise and withdraw these words otherwise we cannot participate in the proceedings of the House. ਤੁਸੀਂ ਕਹਿੰਦੇ ਹੋ ਪੜ੍ਹ ਕੇ ਦੱਸ ਦੇਂਦੇ ਹਾਂ । ਇਨ੍ਹਾਂ ਨੇ ਜੋ ਕੁਝ ਕਿਹਾ ਹੈ......

(ਇਸ ਵਕਤ ਬੀ. ਜੇ. ਪੀ. ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ** ** ** ਦੇ ਨਾਅਰੇ ਲਗਾ ਰਹੇ ਸਨ)

**Mr. Speaker** : These slogans should not from part of the proceedings.

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮਹਾਤਮਾ ਗਾਂਧੀ ਜੀ ਨੇ ਰਾਮ ਰਾਜ ਮੰਗਿਆ ਸੀ । ਜੇ ਉਹ ਏਨਾ ਮਾੜਾ ਰਾਜ ਸੀ ਤਾਂ ਕਿਉਂ ਮੰਗਿਆ ਸੀ । ਇਹ ਅੱਜ ਗਾਂਧੀ ਵੇਸ਼ ਧਾਰਣ ਕਰਨ ਵਾਲੇ ਹੀ ਉਸ ਦੀ ਨਿਖੇਧੀ ਕਰ ਰਹੇ ਹਨ । ਜਦੋਂ ਕੋਈ ਮਰ ਜਾਂਦਾ ਹੈ ਤਾਂ ਵੀ ਅਸੀਂ ਰਾਮ ਨਾਮ ਸੱਤ ਹੈ ਕਹਿੰਦੇ ਹਾਂ ।

**ਸ੍ਰੀ ਸਪੀਕਰ** : ਮੈਂ ਸਾਰੀ ਪ੍ਰੋਸੀਡਿੰਗਜ਼ ਦੇਖ ਲੈਂਦਾ ਹਾਂ ਅਤੇ ਦੇਖ ਲੈਂਦਾ ਹਾਂ ਕਿ ਜੇ ਕੋਈ ਇਹੋ ਜਿਹੀ ਚੀਜ਼ ਹੋਵੇਗੀ ਤਾਂ ਉਹ ਐਕਸਪੰਜ ਹੋ ਜਾਵੇ ।

**ਪਾਰਲੀਮਾਨੀ ਮਾਮਲਿਆਂ ਦੇ ਮੰਤਰੀ** : ਇਹ ਰੂਲ ਦੇ ਮੁਤਾਬਿਕ ਕੋਈ ਮੋਸ਼ਨ ਨਹੀਂ ਅਤੇ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਬਣਦਾ । He can only seek clarification. ਜੋ ਮਨਿਸਟਰ ਸਾਹਿਬ ਨੇ ਕਿਹਾ ਹੈ, ਇਹ ਉਸ ਨੂੰ ਮਿਸਕੋਟ ਕਰ ਰਹੇ ਹਨ ।

**Mr. Speaker** : I have just assured you that I will look into the proceedings. That is all. I will look at the proceedings. (*interruption*)

**Finance Minister** : On a Personal Explanation.

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜਿਹੜਾ ਮੰਤਰੀ ਜੀ ਨੇ ਕਿਹਾ ਸੀ ਉਹ ਅੱਜ ਆਪ ਗਾਂਧੀ ਜੀ ਦੀ ਆਗਿਆ ਲਈ ਬੈਠੇ ਹਨ ।

---

**Expunged as ordered by the Chair.

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਇਸ ਤੇ ਕਲੈਰੀਫਿਕੇਸ਼ਨ ਦੇ ਰਹੇ ਹਨ ।

## PERSONAL EXPLANATION BY THE FINANCE MINISTER

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਸਪੀਕਰ ਸਾਹਿਬ, ਤੁਸੀਂ ਵੀ ਏਥੇ ਮੌਜੂਦ ਸੀ ਅਤੇ ਹੋਰ ਵੀ ਮੈਂਬਰ ਮੌਜੂਦ ਸਨ । ਮੈਂ ਇਹ ਗੱਲ ਜ਼ਰੂਰ ਕਹੀ ਹੈ ਕਿ ਭੀਲਣੀ ਦੇ ਬੇਰ ਭਗਵਾਨ ਰਾਮ ਜੀ ਨੇ ਖਾਧੇ ਅਤੇ ਇਹ ਵੀ ਕਿਹਾ ਹੈ ਕਿ ਲਛਮਣ ਜੀ ਨੇ ਉਹ ਬੇਰ ਨਹੀਂ ਖਾਧੇ । ਪਰ ਉਸ ਵਕਤ ਛੂਆ ਛਾਤ ਵੀ ਸੀ, ਇਹ ਮੈਂ ਪ੍ਰੋਸੀਡਿੰਗ ਵਿੱਚ ਕੋਈ ਸ਼ਬਦ ਨਹੀਂ ਕਹੇ । ਮੈਂ ਇਹ ਕਿਹਾ ਹੈ ਕਿ ਇਨਸਾਨ, ਇਨਸਾਨ ਤੋਂ ਨਫਰਤ ਉਦੋਂ ਵੀ ਕਰਦਾ ਸੀ । ਮੈਂ ਇਸ ਗੱਲ ਤੇ ਅੱਜ ਵੀ ਕਾਇਮ ਹਾਂ ਕਿ ਇਹੀ ਨਫਰਤ ਸੀ ਇਨਸਾਨ ਤੋਂ ਇਨਸਾਨ ਨਾਲ ਜਿਹੜੀ ਯੁਗਾਂ ਯੁਗਾਂ ਤੋਂ ਚਲੀ ਆ ਰਹੀ ਸੀ ਅਤੇ ਬਾਅਦ ਵਿੱਚ ਆ ਕੇ ਛੂਆ ਛਾਤ ਵਿੱਚ ਬਦਲ ਗਈ । ਮੈਂ ਇਹ ਵੀ ਕੋਟ ਕੀਤਾ ਸੀ ਕਿ ਗੁਰੂ ਨਾਨਕ ਦੇਵ ਜੀ ਵੇਲੇ ਵੀ ਕਿਹਾ ਗਿਆ ਸੀ "ਨੀਚਾ ਅੰਦਰਿ ਨੀਚ ਜਾਤਿ ।" ਮੈਂ ਇਹ ਵੀ ਕਿਹਾ ਸੀ ਕਿ ਅੰਗਰੇਜ਼ਾਂ ਦੇ ਜ਼ਮਾਨੇ ਵਿੱਚ, ਮੁਗਲ ਕਾਲ ਵਿੱਚ ਵੀ ਇਹ ਨਫਰਤ ਸੀ । ਪਰ ਮੈਂ ਰਮਾਇਣ ਵੇਲੇ ਛੂਆ ਛਾਤ ਦਾ ਸ਼ਬਦ ਕਿਹਾ ਸੀ, ਮੈਂ ਖੁਦ ਕਹਾਂਗਾ ਕਿ ਪ੍ਰੋਸੀਡਿੰਗ ਵਿੱਚ ਹੋਵੇ ਤਾਂ ਉਹ ਕੱਟ ਦੇਣਾ ਚਾਹੀਦਾ ਹੈ । ਨਫਰਤ ਦਾ ਸ਼ਬਦ ਹੁਣ ਵੀ ਮੈਂ ਕਹਿੰਦਾ ਹਾਂ ਕਿ ਇਨਸਾਨ, ਇਨਸਾਨ ਨਾਲ ਨਫਰਤ ਕਰਦਾ ਹੈ, ਉਹ ਛੂਆ ਛਾਤ ਵਿੱਚ ਬਦਲ ਗਈ । ਮੈਂ ਰਾਮ ਜੀ ਬਾਰੇ ਇਨ੍ਹਾਂ ਸਾਰਿਆਂ ਨਾਲੋਂ ਜ਼ਿਆਦਾ ਸ਼ਰਧਾ ਰੱਖਦਾ ਹਾਂ । ਮੈਂ ਉਸ ਪਾਰਟੀ ਦਾ ਅਨੁਆਈ ਹਾਂ ਜਿਸ ਵਿੱਚ ਮਹਾਤਮਾ ਗਾਂਧੀ ਜੀ ਨੇ ਨਫ਼ਰਤ ਦੂਰ ਕਰਨ ਵਾਸਤੇ ਰਾਮ ਰਾਜ ਦੇ ਆਦਰਸ਼ ਨੂੰ ਸਾਹਮਣੇ ਰਖਿਆ ਸੀ ਅਤੇ ਉਸ ਮਹਾਤਮਾ ਗਾਂਧੀ ਨੇ ਆਪਣੀ ਸੀਨੇ ਵਿੱਚ ਗੋਲੀਆਂ ਖਾਂਦੇ ਹੋਏ ਮੂੰਹ ਵਿਚੋਂ ਤਿੰਨ ਵਾਰੀ ਹੇ ਰਾਮ, ਹੇ ਰਾਮ. ਹੇ ਰਾਮ ਦਾ ਸ਼ਬਦ ਹੀ ਨਿਕਲਿਆ । ਅਸੀਂ ਵੀ ਪੂਰੀ ਤਰ੍ਹਾਂ ਰਾਮ ਜੀ ਦੇ ਅਨੁਆਈ ਹਾਂ ਅਤੇ ਪੂਰੀ ਸ਼ਰਧਾ ਰਖਦੇ ਹਾਂ । ਏਨੇ ਸ਼ਬਦ ਕਹਿੰਦਾ ਹੋਇਆ ਮੈਂ ਬੜੇ ਜ਼ੋਰ ਨਾਲ ਇਸ ਗੱਲ ਤੇ ਵਿਸ਼ਵਾਸ ਕਰਦਾ ਹਾਂ ਕਿ ਇਸ ਛੂਆ ਛਾਤ ਦੀ ਬੀਮਾਰੀ ਨੂੰ, ਜਿਹੜੀ ਇਨਸਾਨ ਨਾਲ ਇਨਸਾਨ ਨੂੰ ਨਫਰਤ ਕਰਾਉਂਦੀ ਹੈ, ਕਾਂਗਰਸ ਪਾਰਟੀ ਨੇ ਦੂਰ ਕੀਤਾ ਹੈ । ਕਰੋੜਾਂ ਲੋਕ ਇਹ ਗੱਲ ਚੰਗੀ ਤਰ੍ਹਾਂ ਜਾਣਦੇ ਹਨ ।

**Shri Madan Mohan Mittal** : Speaker Sahib, I have brought a book. (Noise) He should withdraw these words.

**Mr. Speaker** : Let me speak for a minute please. (*Interruption.*) Let me speak for a minute.

**ਪਾਰਲੀਮਾਨੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਉਨ੍ਹਾਂ ਨੇ ਕਹਿ ਦਿੱਤਾ ਹੈ, ਤੁਸੀਂ ਰਿਕਾਰਡ ਦੇਖ ਲਓ ।

**ਸ੍ਰੀ ਸਪੀਕਰ** : ਗੱਲ ਇਹ ਹੈ ਕਿ ਜਿਥੋਂ ਤੱਕ ਰਾਮ ਜੀ ਦੇ ਸਤਿਕਾਰ, ਇੱਜ਼ਤ ਔਰ ਮਾਣ ਦਾ ਸਵਾਲ ਹੈ ਸਾਰਾ ਹਾਊਸ ਮੁਤਫਿਕ ਹੈ । There is no second opinion about it.

ਅਸੀਂ ਸਾਰਿਆਂ ਦਾ ਬਹੁਤ ਸਤਿਕਾਰ ਕਰਦੇ ਹਾਂ । ਨੁਮਾਇਸ਼ ਦਾ ਕੋਈ ਫਾਇਦਾ

[ਸ੍ਰੀ ਸਪੀਕਰ]

ਨਹੀਂ ਹੁੰਦਾ ਔਰ ਇਹੋ ਜਿਹੇ ਜਿਹੜੇ ਸਾਡੇ ਦੇਵਤੇ ਹਨ, ਉਨ੍ਹਾਂ ਸਾਰਿਆਂ ਲਈ ਸਾਡੇ ਜਜ਼ਬਾਤ ਇਕੋ ਜਿਹੇ ਹੀ ਹਨ। ਮੈਂ ਇਹ ਵੀ ਐਸ਼ਿਓਰ ਕਰਵਾ ਦਿੱਤਾ ਹੈ, ਬਾਵਜੂਦ ਐਫ. ਐਮ. ਸਾਹਿਬ ਦੀ ਐਕਸਪਲੇਨੇਸ਼ਨ ਦੇ ਕਿ ਮੈਂ ਇਹ ਸਾਰੀ ਪ੍ਰੋਸੀਡਿੰਗਜ਼ ਵੇਖ ਲਵਾਂਗਾ ਔਰ ਸਾਰੀ ਚੀਜ਼ ਵੇਖ ਕੇ ਜੇ ਕੋਈ ਇਹੋ ਜਿਹੀ ਚੀਜ਼ ਹੋਵੇਗੀ ਤਾਂ ਐਕਸਪੰਜ ਕਰਵਾ ਦਿਆਂਗਾ। You can have faith in me. ਈਸ਼ੂ ਤੋਂ ਬਾਅਦ ਇਸ ਮਸਲੇ ਤੇ ਹੁਣ ਹੋਰ ਕੋਈ ਗੱਲ ਨਹੀਂ ਹੋਣੀ ਚਾਹੀਦੀ। ਇਹ ਇੱਕ ਈਸ਼ੂ ਹੈ। It is a very delicate issue. ਇਸ ਤਰ੍ਹਾਂ ਕਰਨ ਨਾਲ ਹਾਊਸ ਦਾ ਡੇਕੋਰਮ ਕਾਇਮ ਨਹੀਂ ਹੋ ਸਕਦਾ, ਮਰਿਆਦਾ ਕਾਇਮ ਨਹੀਂ ਹੋ ਸਕਦੀ।

**ਸ੍ਰੀ ਮਦਨ ਮੋਹਨ ਮਿੱਤਲ :** ਐਫ. ਐਮ. ਸਾਹਿਬ ਹਾਲੇ ਵੀ ਉਸੇ ਗੱਲ ਤੇ ਸਟਿਕ ਕਰ ਰਹੇ ਹਨ।

**Mr. Speaker** : You leave it to me. Kindly have a seat at my request. I will look up.

**ਸ੍ਰੀ ਮਦਨ ਮੋਹਨ ਮਿੱਤਲ :** ਐਫ. ਐਮ. ਸਾਹਿਬ, ਹੁਣ ਵੀ ਇਹ ਗੱਲ ਕਹਿ ਰਹੇ ਹਨ......

**Shrimati Vimla Dang** : On a Point of Order.

(ਇਸ ਵਕਤ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲ ਰਹੇ ਸਨ ਅਤੇ ਹਾਊਸ ਵਿਚ ਕਾਫੀ ਸ਼ੋਰ ਪੈ ਰਿਹਾ ਸੀ। ਇਸੇ ਦੌਰਾਨ ਵਿਜੇ ਕੁਮਾਰ ਸਾਥੀ ਜੀ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਸਪੀਕਰ :** ਸਾਥੀ ਜੀ, ਤੁਸੀਂ ਬੈਠ ਜਾਓ। ਇਹ ਗੱਲ ਤਾਂ ਚੰਗੀ ਨਹੀਂ ਲਗਦੀ ਕਿ ਮੈਂ ਮਿੱਤਲ ਜੀ ਨੂੰ ਅਲਾਓ ਕੀਤਾ ਹੋਵੇ ਤੇ ਤੁਸੀਂ ਬੋਲਣ ਲੱਗ ਜਾਓ। Do not let me perform unpleasant duty, which I never want to do. I have allowed Smt. Vimla Dang to raise point of order. What is your point of order, Shrimati Vimla Dang ?

**ਸ੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬਹੁਤ ਦੁੱਖ ਹੈ ਜੋ ਸ੍ਰੀ ਤਰਸੇਮ ਜੋਧਾਂ ਜੀ ਨੇ ਤੁਹਾਡੇ ਸਾਹਮਣੇ ਇਥੇ ਇਹ ਮਸਲਾ ਰਖਿਆ ਕਿ ਉਸ ਦੇ ਘਰ ਪਿੰਡ ਪੱਖੋਵਾਲ ਵਿਚ ਅੱਤਵਾਦੀਆਂ ਨੇ ਅਟੈਕ ਕੀਤਾ, ਡੇਢ ਘੰਟਾ ਗੋਲੀਆਂ ਚਲਦੀਆਂ ਰਹੀਆਂ, ਫਾਇਰਿੰਗ ਹੁੰਦੀ ਰਹੀ। ਉਨ੍ਹਾਂ ਦੀ ਫੈਮਿਲੀ ਨੂੰ ਖ਼ਤਰਾ ਪੈਦਾ ਹੋ ਗਿਆ। ਇੱਕ ਬੀ. ਐਸ. ਐਫ. ਦਾ ਬੰਦਾ ਵੀ ਮਾਰਿਆ ਗਿਆ। ਪੁਲਿਸ ਟਾਲਟਲੀ ਡਿਨਾਈ ਕਰਦੀ ਹੈ ਕਿ ਕੋਈ ਵਾਕਿਆ ਹੋਇਆ। ਇਸ ਸਬੰਧੀ ਕੋਈ ਤਸੱਲੀਬਖਸ਼ ਜਵਾਬ ਸੀ. ਐਮ. ਸਾਹਿਬ ਨੂੰ ਵੀ ਦੇਣਾ ਚਾਹੀਦਾ ਹੈ। ਜੇ ਇਸ ਤਰ੍ਹਾਂ ਦੇ ਹਮਲੇ ਹੋਣਗੇ ਤਾਂ ਇਹ ਪੰਜਾਬ ਦੇ ਲੋਕਾਂ ਦੀ ਸੁਰਕਸ਼ਾ ਵਾਸਤੇ ਠੀਕ ਨਹੀਂ ਹੈ।

(ਇਸ ਵਕਤ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲ ਰਹੇ ਸਨ ਅਤੇ ਹਾਊਸ ਵਿਚ ਕਾਫੀ ਸ਼ੋਰ ਪੈ ਰਿਹਾ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਸ੍ਰੀ ਸਪੀਕਰ :** ਮੈਂ ਇਸ ਬਾਰੇ ਅਪਣਾ ਵਰਡਿਕਟ ਦੇ ਦਿੱਤਾ ਹੈ। This cannot be questioned. Now we take up next item.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਉਹ ਸਿਕਿਉਰਿਟੀ ਵਾਪਸ ਲੈ ਲਈ ਗਈ ਔਰ ਚੌਂਕੀ ਉਥੋਂ ਚੁੱਕ ਲਈ ਗਈ........(ਸ਼ੋਰ)

**Mr. Speaker** : You may emphasise special focus on this particular aspect during the discussion on the Demand of Home Affair and Justice.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਉਹ ਤਾਂ ਜਨਰਲ ਡਿਸਕਸ਼ਨ ਹੁੰਦੀ ਹੈ ।

**Mr. Speaker** : You may confine your discussion to this particular aspect only. Please sit down.

## WALK OUT

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਸ਼ੁੱਕਰਵਾਰ ਨੂੰ.......

(ਇਸ ਸਮੇਂ ਸ਼੍ਰੀ ਤਰਸੇਮ ਜੋਧਾਂ, ਕਾਮਰੇਡ ਹਰਦੇਵ ਸਿੰਘ ਅਰਸ਼ੀ, ਕਾਮਰੇਡ ਅਜਾਇਬ ਸਿੰਘ ਰੌਂਤਾ, ਸ਼੍ਰੀ ਵਿਜੇ ਕੁਮਾਰ ਸਾਥੀ ਅਤੇ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਹਾਊਸ ਵਿਚੋਂ ਵਾਕ-ਆਊਟ ਕਰ ਗਏ ਅਤੇ ਬਾਹਰ ਜਾਂਦੇ ਹੋਏ ਉਹ ਉਚੀ ਉਚੀ ਬੋਲ ਰਹੇ ਸਨ ਜਿਸ ਕਰਕੇ ਸਦਨ ਵਿਚ ਕਾਫੀ ਸ਼ੋਰ ਪੈ ਰਿਹਾ ਸੀ ਅਤੇ ਸਾਫ ਸੁਣਾਈ ਨਹੀਂ ਸੀ ਦੇ ਰਿਹਾ) ।

## POINT OF ORDER REG. ARREST OF CULPRITS OF NURMAHAL INCIDENT AND CLARIFICATION THEREON BY THE CHIEF MINISTER

**ਸ਼੍ਰੀ ਸਤਨਾਮ ਸਿੰਘ ਕੈਂਥ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਸ਼ੁੱਕਰਵਾਰ ਨੂੰ ਮੁੱਖ ਮੰਤਰੀ ਜੀ ਨੇ ਨੂਰ ਮਹਿਲ ਦੀਆਂ ਘਟਨਾਵਾਂ ਤੇ ਆਪਣਾ ਬਿਆਨ ਦਿੱਤਾ ਸੀ । ਉਨ੍ਹਾਂ ਨੇ ਕਿਹਾ ਸੀ ਕਿ ਜਿਹੜਾ ਦੋਸ਼ੀ ਹੈ, ਉਹ ਰਿਵਾੜੀ ਭੱਜ ਗਿਆ ਹੈ । ਪਰ ਮੈਂ ਕਹਿੰਦਾ ਹਾਂ ਕਿ ਜਿਹੜਾ ਦੋਸ਼ੀ ਹੈ, ਉਹ ਰਿਵਾੜੀ ਭੱਜਿਆ ਨਹੀਂ । ਇਨ੍ਹਾਂ ਦੇ ਕਹਿਣ ਦੇ ਮੁਤਾਬਿਕ ਡੀ. ਆਈ. ਜੀ. ਸਾਹਿਬ ਬਿਆਨ ਲੈਣ ਵਾਸਤੇ ਉਥੇ (ਰਿਵਾੜੀ) ਗਏ ਪਰ ਨਾ ਤਾਂ ਡੀ. ਆਈ. ਜੀ. ਉਥੇ ਗਏ ਅਤੇ ਨਾ ਹੀ ਦੋਸ਼ੀ ਰਿਵਾੜੀ ਭੱਜਿਆ ਕਿਉਂਕਿ ਦੋਸ਼ੀ ਜੋ ਸੀ, ਉਹ ਤਾਂ 'ਛੋਟੀ ਦੁਨੀਆਂ' ਜੋ ਘਿਓ ਦਾ ਡਿਪੂ ਹੈ ਨੂਰ ਮਹਿਲ ਅੰਦਰ ਉਥੇ ਬੈਠਾ ਸੀ । ਮੈਂ ਮੁੱਖ ਮੰਤਰੀ ਜੀ ਨੂੰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਬਿਊਰੋਕਰੇਸੀ ਨੇ ਸਰਕਾਰ ਨੂੰ ਮਿਸਗਾਈਡ ਕੀਤਾ ਹੈ, ਗਲਤ ਇਨਫਰਮੇਸ਼ਨ ਦਿੱਤੀ ਹੈ ਕਿ ਦੋਸ਼ੀ ਰਿਵਾੜੀ ਭੱਜ ਗਿਆ ਅਤੇ ਡੀ. ਆਈ. ਜੀ. ਸਾਹਿਬ ਉਥੇ ਬਿਆਨ ਲੈਣ ਵਾਸਤੇ ਗਏ ਸੀ । ਇੱਕ ਐਸ. ਐਚ. ਓ. ਚਮਨ ਲਾਲ ਕੋਲ ਗਿਆ ਅਤੇ ਉਸ ਨੂੰ ਕਿਹਾ ਕਿ ਤੂੰ ਐਸ. ਐਸ. ਪੀ. ਸਾਹਿਬ ਕੋਲ ਚੱਲ, ਤੂੰ ਉਥੇ ਆਪਣੇ ਬਿਆਨ ਦੇਣ ਹਨ । ਜਦੋਂ ਉਹ ਉਥੇ ਗਿਆ ਤਾਂ ਉਹ (ਐਸ. ਐਸ. ਪੀ.) ਰੈਜ਼ੀਡੈਂਸ ਤੇ ਨਹੀਂ ਸੀ । ਇਹ ਠੀਕ ਹੈ ਕਿ ਉਸ ਦੇ ਬਿਆਨ ਲੈਣ ਵਾਸਤੇ ਜ਼ਰੂਰ ਕੋਈ ਗਿਆ ਪਰ ਦੋਸ਼ੀ ਰਿਵਾੜੀ ਨਹੀਂ ਭੱਜਿਆ ਹੈ । ਦੋਸ਼ੀ ਜਿਹੜਾ ਹੈ ਉਹ 'ਛੋਟੀ ਦੁਨੀਆਂ' ਜਿਹੜਾ ਉਥੇ ਘਿਓ ਦਾ ਡੀਪੂ ਹੈ ਉਥੇ ਬੈਠਾ ਰਿਹਾ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਮਾਮਲਾ, ਜਿਸ ਤੇ ਉਸ ਦਿਨ ਸਾਰਾ

[ਸ੍ਰੀ ਸਤਨਾਮ ਸਿੰਘ ਕੈਂਥ]

ਹਾਊਸ ਚਿੰਤਾਤੁਰ ਸੀ, ਤੇ ਸਰਕਾਰ ਨੇ ਗਲਤ ਰਿਪੋਰਟ ਦਿੱਤੀ ਕਿ ਦੋਸ਼ੀ ਪਕੜਿਆ ਗਿਆ ਜਾਂ ਡੀ. ਆਈ. ਜੀ. ਉਸ ਦੇ ਬਿਆਨ ਲੈਣ ਲਈ ਗਏ ਹਨ........

**Mr. Speaker** : Do not have apprehensions. The Chief Minister has already replied. Chief Minister is on his legs.

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)** : ਸਪੀਕਰ ਸਾਹਿਬ, ਇਸ ਗੱਲ ਤੇ ਬੜੀ ਬਹਿਸ ਹੋ ਚੁੱਕੀ ਹੈ ਔਰ ਮੇਰੇ ਮਾਨਯੋਗ ਮੈਂਬਰ ਜੋ ਬੀ. ਐਸ. ਪੀ. ਦੇ ਹਨ ਉਨ੍ਹਾਂ ਨੇ ਕਾਫੀ ਗਲਤ ਗੱਲ ਕੀਤੀ ਹੈ । ਇਹ ਗੱਲ ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ, ਬੜੀ ਪੁਰਾਣੀ ਹੈ ਔਰ ਮੈਂ ਇਸ ਤੇ ਕਾਫੀ ਕੁਝ ਕਹਿ ਚੁੱਕਾ ਹਾਂ । ਲੇਕਿਨ ਮੈਂ ਜਿਹੜਾ ਉਸ ਦਿਨ ਪਰਾਮਿਸ ਕੀਤਾ ਸੀ ਉਸ ਅਨੁਸਾਰ ਬਿਆਨ ਦੇਣਾ ਸੀ ਕਿ ਇੰਦਰਜੀਤ ਸਿਘ, ਜਿਸ ਨੂੰ ਦੋਸ਼ੀ ਕਿਹਾ ਗਿਆ ਹੈ, ਮੈਂ ਉਸ ਦਿਨ ਵੀ ਕਿਹਾ ਸੀ ਕਿ ਉਹ ਸਾਡੀ ਪਾਰਟੀ ਦਾ ਨਹੀਂ ਅਤੇ ਅੱਜ ਵੀ ਆਖਦਾ ਹਾਂ ਕਿ ਉਹ ਸਾਡੀ ਪਾਰਟੀ ਦਾ ਬੰਦਾ ਨਹੀਂ ਹੈ । ਇਹ ਗੱਲ ਦਰੁਸਤ ਹੈ । ਇੱਕ ਡੀ. ਆਈ. ਜੀ. ਰੈਂਕ ਦਾ ਅਫਸਰ, ਉਸ ਨੂੰ ਪੂਰੀ ਇਨਫਰਮੇਸ਼ਨ ਸੀ ਕਿ ਉਹ ਦੋਸ਼ੀ ਹਰਿਆਣੇ ਦੇ ਅੰਦਰ ਗਿਆ ਹੋਇਆ ਸੀ ਔਰ ਉਸ ਤੋਂ ਬਾਅਦ ਜਦੋਂ ਉਹ ਆ ਗਿਆ ਤਾਂ ਉਸ ਨੂੰ ਅਰੈਸਟ ਵੀ ਕੀਤਾ ਗਿਆ । ਅੱਜ ਉਹ ਪੁਲਿਸ ਦੀ ਕਸਟਡੀ ਵਿੱਚ ਹੈ । ਉਸ ਦੀ ਇਨਟੈਰੋਗੇਸਨ ਵੀ ਹੋਏਗੀ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਬ, ਸੀ. ਐਸ. ਸਾਹਿਬ ਨੇ ਕਿਹਾ ਹੈ ਕਿ ਦੋਸ਼ੀ ਕਾਂਗਰਸ ਦਾ ਵਰਕਰ ਨਹੀਂ ਸੀ, ਕਿਉਂਕਿ ਜਿਸ ਵੇਲੇ ਜਲੰਧਰ ਦੇ ਅੰਦਰ ਘਟਨਾ ਹੋਈ ਹੈ, ਪਰਚਾ ਦਰਜ ਹੋਇਆ ਉਹ ਉਸ ਤੋਂ ਪਹਿਲਾਂ ਉਥੇ ਥੱਬੇ ਟੈਂਟ ਹਾਊਸ ਵਿਚ ਬੈਠਾ ਸੀ ਜੋ ਕਿ ਸਿਟੀ ਪ੍ਰੈਜ਼ੀਡੈਂਟ ਕਾਂਗਰਸ ਦਾ ਹੈ । ਉਹ ਪੋਲਿੰਗ ਏਜੰਟ ਹੈ (ਵਿਘਨ)

**ਸ੍ਰੀ ਸਪੀਕਰ**: ਕੈਂਥ ਸਾਹਿਬ, ਤੁਹਾਡਾ ਜਿਹੜਾ ਪੁਆਇੰਟ ਆਫ ਆਰਡਰ ਸੀ ਉਸ ਦਾ ਜਵਾਬ ਬੜਾ ਸੁਹਣਾ, ਵਿਸਥਾਰ-ਪੂਰਵਕ ਸੀ.ਐਮ. ਸਾਹਿਬ ਨੇ ਦੇ ਦਿੱਤਾ ਹੈ ਔਰ ਜਿਹੜਾ ਵੀ ਆਦਮੀ ਸੀ ਉਹ ਫੌਰਨ ਗ੍ਰਿਫਤਾਰ ਹੋ ਗਿਆ ਹੈ, ਉਹ ਪੁਲਿਸ ਦੀ ਕਸਟਡੀ ਵਿੱਚ ਹੈ । ਇਸਦੇ ਬਾਅਦ ਫਰਦਰ ਕਲੈਰੀਫਿਕੇਸ਼ਨ ਦਾ ਸਵਾਲ ਪੈਦਾ ਨਹੀਂ ਹੁੰਦਾ ਉਨ੍ਹਾ ਨੇ ਤੁਹਾਨੂੰ ਸੈਟਿਸਫਾਈ ਕਰ ਦਿੱਤਾ ਹੈ । ਮੇਰਾ ਖਿਆਲ ਹੈ ਕਿ ਹੁਣ ਹਾਊਸ ਦੀਆਂ ਪਰੋਸੀਡਿੰਗਜ਼ ਚੱਲਣ ਔਰ ਅਸੀਂ ਅਗਲਾ ਸਵਾਲ ਲਈਏ ।

**ਸ੍ਰੀ ਸਤਨਾਮ ਸਿੰਘ ਕੈਂਥ** : ਡੀ.ਆਈ.ਜੀ. ਸਾਹਿਬ ਨੇ ਇਨਕੁਆਇਰੀ ਕਰਕੇ ਕੋਈ ਰਿਪੋਰਟ ਦਿੱਤੀ ਹੈ । ਪੇਪਰ ਵਿੱਚ ਆਇਆ ਹੈ, ਉਨ੍ਹਾਂ ਨੇ ਕਿਹਾ ਹੈ ਕਿ ਦੋਸ਼ੀ ਜਿਹੜਾ ਹੈ ਬਾਅਦ ਵਿੱਚ ਪਕੜਿਆ ਗਿਆ ਪਰ ਪਹਿਲਾਂ ਹੀ ਪਕੜਿਆ ਕਹਿ ਦਿੱਤਾ । ਇਸ ਘਟਨਾ ਵਿੱਚ ਇਸਦਾ ਹੱਥ ਨਹੀਂ ਸੀ ।

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਉਨ੍ਹਾਂ (ਸੀ. ਐਮ. ਸਾਹਿਬ) ਨੇ ਕਾਫੀ ਜਵਾਬ ਦੇ ਦਿੱਤਾ ਹੈ । Would you (addressing the Chief Minister) like to further elaborate ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਬਾਰ ਬਾਰ ਕਹਿਣਾ ਚੰਗਾ ਨਹੀਂ

ਸਮਝਦਾ । ਤੁਹਾਡੀ ਮਾਰਫ਼ਤ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਠ ਬੰਦੇ ਮਰੇ ਸੀ ਔਰ ਜੋ ਚਾਰ ਮੁਲਜ਼ਮ ਸਨ ਉਹ ਪਕੜੇ ਗਏ ਸੀ। ਇਕ ਮੁਲਜ਼ਮ ਦੌੜ ਗਿਆ ਸੀ । ਐਫ.ਆਈ.ਆਰ. ਦਰਜ ਹੈ । ਜੋ ਮੇਰੇ ਮਾਨਯੋਗ ਮੈਂਬਰ ਸਾਹਿਬਾਨ ਕਹਿ ਰਹੇ ਹਨ ਮੈਂ ਉਸਦਾ ਜਵਾਬ ਵੀ ਦਿੰਦਾ ਰਿਹਾ ਹੈ ਕਿਉਂਕਿ ਇਹ ਸਿੱਧ ਹੋ ਗਿਆ ਸੀ ਕਿ ਇਹ ਟੈਰੋਰਿਸਟਾਂ ਵੱਲੋਂ ਹੋਇਆ ਹੈ ਇਸ ਲਈ ਸਰਕਾਰ ਨੇ ਇਨ੍ਹਾਂ ਸਾਰਿਆਂ ਨੂੰ ਆਪਣੇ ਵਲੋਂ ਜੋ ਰਾਹਤ ਵਜੋਂ ਪੈਸੇ ਦਿੱਤੇ ਜਾਂਦੇ ਹਨ ਪੰਜਾਹ ਪੰਜਾਹ ਹਜ਼ਾਰ ਰੁਪਏ ਵੀ ਦਿੱਤੇ ਹਨ । ਜਿੱਥੇ ਚਾਰ ਪਕੜੇ ਗਏ ਹਨ ਉਥੇ ਪੰਜਵਾਂ ਵੀ ਪਕੜਿਆ ਗਿਆ ਹੈ, ਉਸ ਦੀ ਇੰਟੈਰੋਗੇਸ਼ਨ ਕੀਤੀ ਜਾ ਰਹੀ ਹੈ । ਜੋ ਰੀਜ਼ਲਟ ਹੋਏਗਾ ਉਹ ਮੈਂ ਤੁਹਾਡੇ ਸਾਹਮਣੇ ਰੱਖ ਦਿਆਂਗਾ ।

**Mr. Speaker** : Announcement....(*Interruptions*)

**Shri Madan Mohan Mittal** : On a point of Order. He says.....

**Mr. Speaker** : I have to inform the House that I have received a D. O. letter ..(*Interruptions*)

## WALK-OUT

ਇਸ ਸਮੇਂ ਬੀ. ਜੇ. ਪੀ. ਜਨਤਾ ਦਲ, ਸੀ.ਪੀ.ਆਈ. ਅਤੇ ਸੀ. ਪੀ. ਐਮ. ਸਦਨ ਵਿਚ ਸਾਰੇ ਮੈਂਬਰ ਸਾਹਿਬਾਨ ਨਾਹਰੇ * * * ਲਗਾਉਂਦੇ ਹੋਏ ਵਾਕ ਆਊਟ ਕਰ ਗਏ ।)

**Mr. Speaker**: No slogan should form part of the proceedings. ਤੁਸੀਂ ਕਦੇ ਕੁਝ ਇਸ ਤਰ੍ਹਾਂ ਨਹੀਂ ਕੀਤਾ ਸੀ ।

## ANNOUNCEMENT BY THE SPEAKER REG. MESSAGE FROM MRS. SONIA GANDHI IN RESPONSE TO OBITUARY REFERENCE MADE AND SYMPATHY SHOWN BY THE PUNJAB VIDHAN SABHA ABOUT THE DEATH OF SH. RAJIV GANDHI

**Mr. Speaker** : I have to inform the House that I have received a D.O. letter dated 31st March, 1992, from Smt. Sonia Gandhi, which reads as follows:

> "Thank you for your letter of March 24, 1992. I am touched by the sympthy and affection shown by the Punjab Vidhan Sabha to my family and myself. My late husband was deeply committed to the cause of peace in Punjab and the restoration of its prospereous robust culture. We are all proud that we vouchsafed the opportunity to share his life even if so briefly.
>
> Please convey my thanks to all the members of the Punjab Vidhan Sabha. Their message has brought some comfort to all of us."

## CALL ATTENTION NOTICES UNDER RULE 66

*(Serial No. 30)*

**Shri Romesh Chander Dogra** : Sir, I beg to draw the attention of the Government towards a matter of urgent public importance, namely, the huge stretch of Agricultural Land is facing water logging problem in bet area of Dasuya Constituency in the

**Expunged as ordered by the Chair.

[Shri Romesh Chandra Dogra]

villages Budhu Barkat, Saidowal Terkiana, Ganga Chak Sehga Varyamgarh etc. thereby resulting in total loss to the wheat crops. The Govt. has neither cleared the existing drain which needs dredging. The Goverment has also not made new drain to save the area from water logging. Will the Govt. pay compensation for the damaged crops and take immediate steps towards dredging of existing drain.

**ਰਾਜ ਮੰਤਰੀ, ਸਿੰਚਾਈ ਅਤੇ ਬਿਜਲੀ** (ਸ੍ਰੀ ਸੁਰਿੰਦਰ ਕਪੂਰ) : ਜ਼ਿਲ੍ਹਾ ਹੁਸ਼ਿਆਰਪੁਰ ਦੇ ਬੇਟ ਇਲਾਕੇ ਦੇ ਪਿੰਡ ਬੁ-ਬਰਕਤ, ਸੈਦੋਵਾਲ, ਟੈਰਕਿਆਨਾ, ਗੰਗਾ ਚੱਕ ਸਹਿਗਾ, ਵਰਿਆਮਗੜ੍ਹ ਆਦਿ ਦੇ ਜ਼ਿਮੀਦਾਰਾਂ ਨੂੰ ਵਾਟਰ-ਲਾਗਿੰਗ ਤੋਂ ਰਾਹਤ ਦੇਣ ਲਈ ਜ਼ਿਲ੍ਹਾ ਯੋਜਨਾ ਬੋਰਡ ਅਤੇ ਵਿਕਾਸ ਬੋਰਡ ਹੁਸ਼ਿਆਰਪੁਰ ਵੱਲੋਂ ਦਿੱਤੇ ਫੰਡਾਂ ਅਨੁਸਾਰ 3 ਡਰੇਨਾਂ ਯਾਨੀ ਕਿ ਲਾਮਿਨ ਡਰੇਨ, ਗੌਂਸਪੁਰ ਡਰੇਨ ਅਤੇ ਪੰਡੋਰੀ ਡਰੇਨ ਵਿਚੋਂ ਡੀ-ਸਿਲਟਿੰਗ ਦਾ ਕੰਮ ਕੀਤਾ ਜਾ ਰਿਹਾ ਹੈ ਜਿਸ ਦੇ ਕੁਝ ਦਿਨਾਂ ਵਿੱਚ ਪੂਰਾ ਹੋਣ ਦੀ ਆਸ ਹੈ। ਹਾਲ ਦੀ ਘੜੀ ਇਸ ਇਲਾਕੇ ਵਿਚ ਕੋਈ ਨਵੀਂ ਡਰੇਨ ਪੁਟਣ ਦੀ ਤਜਵੀਜ਼ ਨਹੀਂ ਹੈ।

ਜਿਥੋਂ ਤੱਕ ਫਸਲਾਂ ਨੂੰ ਹੋਏ ਨੁਕਸਾਨ ਦੇ ਮੁਆਵਜ਼ੇ ਦਾ ਸਬੰਧ ਹੈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਦੀ ਪਾਲਿਸੀ ਅਧੀਨ ਸੋਕਾ, ਹੜ੍ਹ ਤੂਫਾਨ, ਗੜ੍ਹੇ ਅਤੇ ਅੱਗ ਆਦਿ ਕੁਦਰਤੀ ਆਫਤਾਂ ਨਾਲ ਹੋਏ ਨੁਕਸਾਨ ਲਈ ਮੁਆਵਜ਼ਾ ਦੇਣ ਦਾ ਉਪਬੰਧ ਹੈ ਪਰ ਵਾਟਰ-ਲਾਗਿੰਗ ਕਾਰਨ ਫਸਲਾਂ ਨੂੰ ਹੋਏ ਨੁਕਸਾਨ ਲਈ ਪਾਲਿਸੀ ਵਿੱਚ ਕੋਈ ਉਪਬੰਧ ਨਹੀਂ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਵਾਟਰ-ਲੌਗਿੰਗ ਕਾਰਨ ਹੋਏ ਫਸਲਾਂ ਦੇ ਨੁਕਸਾਨ ਨੂੰ ਨੈਚੁਰਲ ਲੌਸ ਵਾਸਤੇ ਕਨਸਿਡਰ ਨਹੀਂ ਕੀਤਾ ਜਾ ਸਕਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਪੰਜ ਸਾਲ ਰਾਜ ਵਿਚ ਰਾਸ਼ਟਰਪਤੀ ਰਾਜ ਸੀ ਅਤੇ ਉਸ ਰਾਜ ਵਿੱਚ ਲੋਕਾਂ ਦੀ ਕੋਈ ਸੁਣਵਾਈ ਨਹੀਂ ਹੋਈ। ਲੋਕ ਐਸ ਡੀ. ਐਮ. ਦੇ ਲੈਵਲ ਦੇ ਅਧਿਕਾਰੀ ਨੂੰ ਮਿਲਦੇ ਰਹੇ, ਅਪਰੋਚ ਕੀਤਾ ਪਰ ਕੋਈ ਸੁਣਵਾਈ ਨਾ ਹੋਈ। ਅੱਜ ਰਾਜ ਵਿਚ ਲੋਕਾਂ ਦੀ ਲੋਕ-ਪ੍ਰਿਆ ਸਰਕਾਰ ਹੈ ਤਾਂ ਲੋਕਾਂ ਦੇ ਹਿੱਤਾਂ ਦਾ ਕੰਮ ਕੀਤਾ ਜਾਵੇ ਨਹੀਂ ਤਾਂ ਲੋਕਾਂ ਵਿਚ ਸਰਕਾਰ ਦੀ ਕਰੈਡੀਬਿਲਟੀ ਖਤਮ ਹੋ ਜਾਵੇਗੀ। ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹਾਂਗਾ ਕਿ ਕੀ ਉਨ੍ਹਾਂ ਨੂੰ ਕੋਈ ਕੰਪਨਸੇਟ ਕਰਨ ਦੇ ਮਾਮਲੇ ਤੇ ਵਿਚਾਰ ਕੀਤਾ ਜਾਵੇਗਾ ਜਿਹੜੀਆਂ ਕਿ ਉਨ੍ਹਾਂ ਦੀਆਂ ਫਸਲਾਂ ਵਾਟਰ-ਲਾਗਿੰਗ ਨਾਲ ਤਬਾਹ ਹੋ ਗਈਆਂ ਹਨ ? ਮੰਤਰੀ ਜੀ ਨੇ ਕਿਹਾ ਹੈ ਕਿ ਡਰੇਨਜ ਪੁੱਟੀਆਂ ਜਾ ਰਹੀਆਂ ਹਨ ਪਰ ਕੋਈ ਡਰੇਨਜ ਡਰੱਗਿੰਗ ਨਹੀਂ ਹੋ ਰਹੀ। ਇਸ ਵਾਸਤੇ ਕੋਈ ਉਪਰਾਲੇ ਕਰਨਗੇ ਅਤੇ ਕਦੋਂ ਤਕ ਕਰਵਾ ਦੇਣਗੇ ?

**ਰਾਜ ਮੰਤਰੀ** : ਕੋਈ ਮਹੀਨਿਆਂ ਜਾਂ ਸਾਲਾਂ ਦੀ ਗੱਲ ਨਹੀਂ, ਥੋੜ੍ਹੇ ਦਿਨਾਂ ਵਿਚ ਹੀ ਮੁਕੰਮਲ ਹੋ ਜਾਵੇਗਾ। ਡੀ-ਸਿਲਟਿੰਗ ਦਾ ਕੰਮ ਵੀ ਕੀਤਾ ਜਾ ਰਿਹਾ ਹੈ। ਜਿੱਥੋਂ ਤੱਕ ਵਾਟਰ ਲੌਗਿੰਗ ਦਾ ਸਵਾਲ ਹੈ ਭਾਰਤ ਸਰਕਾਰ ਵਲੋਂ ਵਾਟਰ ਲੌਗਿੰਗ ਕਾਰਨ ਫਸਲਾਂ ਨੂੰ ਹੋਏ ਨੁਕਸਾਨ ਲਈ ਪਾਲਿਸੀ ਵਿੱਚ ਕੋਈ ਉਪਬੰਧ ਨਹੀਂ ਹੈ।

(ਧਿਆਨ ਦਿਵਾਊ ਮਤਾ ਨੰ: 27 ਅਤੇ 31)

**ਸ੍ਰੀ ਸਪੀਕਰ** : ਧਿਆਨ ਦਿਵਾਊ ਮਤਾ ਨੰ: 27 ਅਤੇ 31 ਦਾ ਵਿਸ਼ਾ ਇੱਕ ਹੈ। ਇਸ ਲਈ ਆਪਾਂ ਇਸ ਨੂੰ ਇਕੱਠਾ ਹੀ ਟੇਕ-ਅੱਪ ਕਰ ਲੈਂਦੇ ਹਾਂ। ਰੌਂਤਾ ਸਾਹਿਬ, ਤੁਸੀਂ ਧਿਆਨ ਦਿਵਾਊ ਮਤਾ ਨੰ: 31 ਪੜ੍ਹੋ।

**Comrade Ajaib Singh Raunta**
**Shrimati Vimla Dang**
**Comrade Gurnam Singh Dhirowal**
**Comrade Hardev Singh Arshi** : Sir, I beg to draw the attention of the Government towards a matter of urgent public importance, namely, the future of 3500 workers employed in the Escorts Goetze factory situated at Bahadurgarh 10 kilometrs from Patiala and their families are in jeopardy as the management of the factory has declared a lock-out for an indefinite period.

The Minister concerned may please make a statement in the House.

**ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ** (ਸਰਦਾਰ ਗੁਲਜ਼ਾਰ ਸਿੰਘ) : ਪੜਤਾਲ ਤੋਂ ਪਤਾ ਲੱਗਾ ਹੈ ਕਿ 1 ਫਰਵਰੀ, 1992 ਨੂੰ ਇਮਪਲਾਈਜ਼ ਯੂਨੀਅਨ ਦੇ ਦੋ ਗਰੁਪਾਂ ਵਿਚ ਇਲੈਕਸ਼ਨ ਹੋਈ। ਇਸ ਇਲੈਕਸ਼ਨ ਦੇ ਵਿੱਚ ਇੱਕ ਗਰੁੱਪ ਜਿੱਤ ਗਿਆ ਅਤੇ ਦੂਸਰਾ ਹਾਰ ਗਿਆ। ਮਿਤੀ 26 ਮਾਰਚ, 1992 ਨੂੰ ਸਵੇਰੇ ਤਕਰੀਬਨ 9-30 ਵਜੇ ਜੋ ਜਿਤਿਆ ਹੋਇਆ ਗਰੁੱਪ ਸੀ, ਉਸ ਦਾ ਪ੍ਰਧਾਨ ਸਰਦਾਰ ਮਹਿੰਦਰ ਸਿੰਘ ਹੁੰਡਲ ਆਪਣੇ ਦੋ ਚਾਰ ਸਾਥੀਆਂ ਨਾਲ ਫੈਕਟਰੀ ਦੀ ਕੰਟੀਨ ਵਿੱਚ ਚਾਹ ਪੀ ਰਿਹਾ ਸੀ। ਇੰਨੇ ਵਿੱਚ ਜੋ ਪਹਿਲਾ ਯੂਨੀਅਨ ਦਾ ਪ੍ਰਧਾਨ ਸੀ ਸਰਦਾਰ ਮਹਿੰਦਰ ਸਿੰਘ ਖਾਲਸਾ, ਜੋ ਇਲੈਕਸ਼ਨ ਹਾਰ ਗਿਆ ਸੀ, ਉਹ ਆਪਣੇ ਸੱਤ ਅੱਠ ਸਾਥੀਆਂ ਨੂੰ ਨਾਲ ਲੈ ਕੇ ਉਥੇ ਪੁੱਜਾ ਅਤੇ ਉਸ ਨੇ ਸ੍ਰੀ ਹੁੰਡਲ ਤੇ ਹਮਲਾ ਕਰ ਦਿੱਤਾ। ਮਿਤੀ 26 ਮਾਰਚ, 1992 ਨੂੰ ਸੁਬਾ 9-30 ਵਜੇ ਜਦੋਂ ਹਮਲਾ ਕਰ ਦਿਤਾ ਤਾਂ ਝਗੜਾ ਕਾਫੀ ਵੱਧ ਗਿਆ ਜਿਸ ਦੇ ਵਿੱਚ ਇੱਕ ਕਿਰਤੀ, ਸਰਦਾਰ ਬਲਵਿੰਦਰ ਸਿੰਘ ਸਪੁੱਤਰ ਸਰਦਾਰ ਬਲਕਾਰ ਸਿੰਘ, ਮਾਰਿਆ ਗਿਆ ਅਤੇ ਇਕ ਕਿਰਤੀ ਸ੍ਰੀ ਮੱਖਣ ਸਿੰਘ ਜ਼ਖਮੀ ਹੋਇਆ। ਪ੍ਰਬੰਧਕਾਂ ਵਲੋਂ ਇਸ ਮਗਰੋਂ ਫੈਕਟਰੀ ਬੰਦ ਕਰ ਦਿੱਤੀ ਗਈ ਅਤੇ ਬਾਅਦ ਵਿੱਚ ਪ੍ਰਾਪਤ ਸੂਚਨਾ ਅਨੁਸਾਰ ਲਾਕ-ਆਊਟ ਕਰ ਦਿਤੀ ਗਈ, ਜਿਸ ਨਾਲ ਫੈਕਟਰੀ ਦੇ 3500 ਕਿਰਤੀ ਅਤੇ ਉਨ੍ਹਾਂ ਦੇ ਪ੍ਰਵਾਰ ਪ੍ਰਭਾਵਿਤ ਹੋਏ ਹਨ। ਇੱਥੇ ਇਹ ਵੀ ਦੱਸਣਾ ਯੋਗ ਹੈ ਕਿ ਇਸ ਅਦਾਰੇ ਵਿੱਚ ਇੱਕ ਯੂਨੀਅਨ ਐਸਕਾਰਟਸ ਅਤੇ ਗੋਇਟੇਜ਼ ਇੰਪਲਾਈਜ਼ ਯੂਨੀਅਨ, ਜਿਸ ਦਾ ਮੌਜੂਦਾ ਪ੍ਰਧਾਨ ਸ੍ਰੀ ਮਹਿੰਦਰਪਾਲ ਸਿੰਘ ਹੁੰਡਲ ਹੈ। ਇਸ ਯੂਨੀਅਨ ਦਾ ਪਹਿਲਾ ਪ੍ਰਧਾਨ ਸ੍ਰੀ ਮਹਿੰਦਰ ਸਿੰਘ ਖਾਲਸਾ ਸੀ, ਜੋ ਕਿ ਕੁਝ ਸਮਾਂ ਹੋਇਆ ਯੂਨੀਅਨ ਦੇ ਇਲੈਕਸ਼ਨ ਵਿਚ ਕੁਝ ਵੋਟਾਂ ਦੇ ਫਰਕ ਨਾਲ ਹਾਰ ਗਿਆ ਸੀ, ਪ੍ਰਬੰਧਕਾਂ ਨੇ ਆਪਣੇ ਪੱਤਰ ਰਾਹੀਂ ਹਾਦਸੇ ਦਾ ਕਾਰਨ ਯੂਨੀਅਨ ਦੀ ਚੋਣ ਹੀ ਦੱਸਿਆ ਜਿਸ ਦੇ ਸਿੱਟੇ ਵਜੋਂ ਦੋ ਵਿਰੋਧੀ ਗਰੁੱਪਾਂ ਵਿੱਚ ਝਗੜਾ ਹੋਣ ਕਾਰਨ ਫੈਕਟਰੀ ਵਿੱਚ ਅਜਿਹੇ ਹਾਲਾਤ ਪੈਦਾ ਹੋਏ ਹਨ।

[ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ]

ਇਸ ਹਾਦਸੇ ਦੀ ਸੂਚਨਾਂ ਮਿਲਦੇ ਹੀ ਸਹਾਇਕ ਕਿਰਤ ਕਮਿਸ਼ਨਰ, ਪਟਿਆਲਾ ਫੈਕਟਰੀ ਵਿੱਚ ਗਿਆ ਅਤੇ ਇਸ ਫੈਕਟਰੀ ਦੇ ਵਾਇਸ ਪ੍ਰਧਾਨ ਸ੍ਰੀ ਸੀ. ਪੀ. ਐਸ. ਨਰੂਲਾ ਨੂੰ ਮਿਲਿਆ ਅਤੇ ਹਾਦਸੇ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕੀਤੀ। ਸਹਾਇਕ ਕਿਰਤ ਕਮਿਸ਼ਨਰ, ਪਟਿਆਲਾ ਨੂੰ ਹੁਣ ਵੀ ਹਦਾਇਤ ਕੀਤੀ ਗਈ ਹੈ ਕਿ ਉਹ ਸਥਿਤੀ ਦਾ ਲਗਾਤਾਰ ਜਾਇਜ਼ਾ ਲੈ ਕੇ ਸਦਰ ਦਫਤਰ ਨੂੰ ਸੂਚਿਤ ਕਰਦਾ ਰਹੇ। ਪ੍ਰਬੰਧਕਾਂ ਨੇ ਤਾਰ ਰਾਹੀਂ ਸੂਚਿਤ ਕੀਤਾ ਹੈ ਕਿ ਇਸ ਹਾਦਸੇ ਦੇ ਸਿੱਟੇ ਵਜੋਂ ਉਨ੍ਹਾਂ ਨੂੰ ਅੱਗੇ ਵੀ ਫੈਕਟਰੀ ਵਿਖੇ ਗੜਬੜ ਹੋਣ ਦੀ ਸ਼ੰਕਾ ਹੈ। ਪ੍ਰਬੰਧਕਾਂ ਦੇ ਲਿਖਣ ਮੁਤਾਬਿਕ ਹਾਲ ਦੀ ਘੜੀ ਲਾਕ ਆਊਟ ਜਾਰੀ ਰਖੇਗੀ।

ਇਹ ਦੱਸਣਾ ਯੋਗ ਹੈ ਕਿ ਇਸ ਫੈਕਟਰੀ ਵਿੱਚ ਜਿਹੜਾ ਹਾਦਸਾ ਹੋਇਆ ਹੈ, ਉਹ ਕਿਸੇ ਉਦਯੋਗਿਕ ਝਗੜੇ ਜਾਂ ਕਿਰਤੀਆਂ ਦੀ ਕਿਸੇ ਮੰਗ ਕਾਰਨ ਨਹੀਂ ਹੋਇਆ ਸਗੋਂ ਇਹ ਪੂਰਨ ਰੂਪ ਵਿੱਚ ਲਾਅ ਐਂਡ ਆਰਡਰ ਦਾ ਮਸਲਾ ਹੈ। ਜਦੋਂ ਤੀਕ ਲੋਕਲ ਪੁਲਿਸ ਵਲੋਂ ਪ੍ਰਬੰਧਕਾਂ ਨੂੰ ਲੋੜੀਂਦੀ ਪੁਲਿਸ ਸਹਾਇਤਾ ਨਹੀਂ ਦਿਤੀ ਜਾਂਦੀ ਉਸ ਸਮੇਂ ਤੱਕ ਫੈਕਟਰੀ ਨੂੰ ਮੁੜ ਚਾਲੂ ਕਰਨਾ ਮੁਸ਼ਕਿਲ ਹੈ ਪਰੰਤੂ ਕਿਰਤ ਵਿਭਾਗ ਦੇ ਅਧਿਕਾਰੀ ਵਲੋਂ ਸਥਿਤੀ ਤੇ ਲਗਾਤਾਰ ਨਜ਼ਰ ਰੱਖੀ ਜਾ ਰਹੀ ਹੈ ਤਾਂ ਕਿ ਫੈਕਟਰੀ ਛੇਤੀ ਤੋਂ ਛੇਤੀ ਖੁਲਵਾਈ ਜਾ ਸਕੇ ਤਾਂ ਕਿ ਕਿਰਤੀਆਂ ਦਾ ਨੁਕਸਾਨ ਨਾ ਹੋਵੇ।

ਮਿਤੀ 2 ਅਪ੍ਰੈਲ, 1992 ਨੂੰ ਮੈਂ ਖੁਦ ਸਰਦਾਰ ਜਸਜੀਤ ਸਿੰਘ ਐਮ. ਐਲ. ਏ. ਨੂੰ ਨਾਲ ਲੈ ਕੇ ਪ੍ਰਬੰਧਕਾ ਨਾਲ, ਯੂਨੀਅਨ ਦੇ ਨੁਮਾਇੰਦਿਆਂ ਨਾਲ ਅਤੇ ਜ਼ਿਲ੍ਹਾ ਪ੍ਰਸਾਸ਼ਨ ਨਾਲ ਗੱਲਬਾਤ ਕੀਤੀ ਹੈ ਅਤੇ ਵਿਭਾਗ ਇਸ ਨਤੀਜੇ ਤੇ ਪੁਜਿਆ ਹੈ ਕਿ ਲਾਕ-ਆਊਟ ਫੋਰੀ ਤੌਰ ਤੇ ਉਠਾਉਣ ਨਾਲ ਹਿੰਸਾਤਮਕ ਘਟਨਾਵਾਂ ਦੁਬਾਰਾ ਹੋਣ ਦੀ ਪੂਰੀ ਸੰਭਾਵਨਾ ਹੈ, ਜਿਸ ਵਿਚ ਕਿਰਤੀਆਂ, ਪਲਾਂਟ, ਮਸ਼ੀਨਰੀ ਅਤੇ ਪ੍ਰਬੰਧਕਾਂ ਦਾ ਵੀ ਨੁਕਸਾਨ ਹੋ ਸਕਦਾ ਹੈ। ਜ਼ਿਲ੍ਹਾ ਪ੍ਰਸ਼ਾਸਨ ਅਤੇ ਸਾਰੀਆਂ ਸਬੰਧਤ ਧਿਰਾਂ ਨਾਲ ਲਗਾਤਾਰ ਤਾਲਮੇਲ ਰੱਖਿਆ ਜਾ ਰਿਹਾ ਹੈ ਅਤੇ ਹਾਲਾਤ ਸੁਖਾਵੇਂ ਹੁੰਦਿਆਂ ਹੀ ਫੈਕਟਰੀ ਵਿਚ ਲਾਕ-ਆਊਟ ਉਠਾਉਣ ਦੇ ਠੋਸ ਉਪਰਾਲੇ ਕੀਤੇ ਜਾਣਗੇ।

**ਕਾਮਰੇਡ ਅਜਾਇਬ ਸਿੰਘ ਰੋਤਾਂ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਗੱਲ ਕੀਤੀ ਹੈ ਮੈਂ ਸਮਝਦਾ ਹਾਂ ਕਿ ਇਹ ਦੋਸ਼ ਉਨ੍ਹਾਂ ਦਾ ਨਿਰਮੂਲ ਹੈ। ਉਥੋਂ 35 ਸੌ ਵਰਕਰਜ਼ ਕੱਢੇ ਗਏ। ਉਹ ਹੁਣ ਅਮਨ ਅਮਾਨ ਰੈਲੀਆਂ ਕਰਦੇ ਹਨ ਅਤੇ ਧਰਨਾ ਮਾਰਦੇ ਹਨ। ਇਹ ਜਿਹੜਾ ਮੰਤਰੀ ਜੀ ਨੇ ਦੋਸ਼ ਲਾਇਆ ਹੈ ਇਹ ਨਿਰਮੂਲ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਝਗੜੇ ਨੂੰ ਪ੍ਰਸ਼ਾਸਨਿਕ ਢੰਗ ਨਾਲ ਜਾਂ ਕੋਰਟ ਰਾਹੀਂ ਨਜਿੱਠਣਗੇ? ਉਹ 35 ਸੌ ਵਰਕਰਜ਼ ਹਨ ਜਿਨ੍ਹਾਂ ਨੂੰ ਕੱਢਿਆ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਲਾਕ-ਆਊਟ ਖੁੱਲ੍ਹ ਜਾਵੇਗਾ ਤਾਂਕਿ ਉਹ ਕੰਮ ਤੇ ਲੱਗ ਸਕਣ?

**ਸ੍ਰੀ ਸਪੀਕਰ** : ਤੁਸੀਂ ਕਲੈਰੀਫੀਕੇਸ਼ਨ ਲਵੋ। Only Clarification.

**ਰਾਜ ਮੰਤਰੀ** : ਉਥੇ ਟੈਨਸ਼ਨ ਐਨੀ ਸੀ ਕਿ ਮੈਂ ਕਿਰਤੀਆਂ ਦੇ ਨੁਮਾਇੰਦਿਆਂ ਨੂੰ ਵੀ ਮਿਲਿਆ ਹਾਂ ਅਤੇ ਐਡਮਨਿਸਟਰੇਸ਼ਨ-ਮੈਨੇਜਮੈਂਟ ਨੂੰ ਵੀ ਮਿਲਿਆ ਹਾਂ। ਉਨ੍ਹਾਂ ਨੇ ਕਿਹਾ

ਕਿ ਟੈਨਸ਼ਨ ਐਨੀ ਜ਼ਿਆਦਾ ਹੋਣ ਦੇ ਕਾਰਣ ਅਸੀਂ ਫੈਕਟਰੀ ਨਹੀਂ ਖੋਲ੍ਹਦੇ । ਦੋਨਾਂ ਗਰੁੱਪਾਂ ਦੀ ਜ਼ਿਆਦਾ ਲੜਾਈ ਹੋ ਸਕਦੀ ਹੈ । ਟੈਨਸ਼ਨ ਥੋੜ੍ਹੀ ਜਿਹੀ ਵੀ ਹਟੀ ਤਾਂ ਉਸੇ ਵੇਲੇ ਫੈਕਟਰੀ ਖੋਲ੍ਹ ਦਿਤੀ ਜਾਵੇਗੀ ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦੀ ਹਾਂ ਕਿ ਇਸ ਵਿਚ 35 ਸੌ ਵਰਕਰਾਂ ਦੇ ਭਵਿੱਖ ਦਾ ਸਵਾਲ ਹੈ । ਇਸ ਲਈ ਇਹ ਕਦੋਂ ਤੱਕ ਇਸ ਲਾਕ-ਆਊਟ ਨੂੰ ਖਤਮ ਕਰਨ ਦਾ ਯਤਨ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਰੀਆਂ ਗੱਲਾਂ ਨੂੰ ਮੱਦੇ ਨਜ਼ਰ ਰੱਖ਼ਦੇ ਹੋਏ, ਵਰਕਰਜ਼ ਦੇ ਇੰਟਰੈਸਟ ਨੂੰ ਪੂਰੀ ਤਰ੍ਹਾਂ ਵਾਚ ਕਰਕੇ ਛੇਤੀ ਤੋਂ ਛੇਤੀ ਇਸ ਮਸਲੇ ਨੂੰ ਸੁਲਝਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ।

---

## DISCUSSION AND VOTING ON DEMANDS FOR GRANTS FOR THE YEAR 1992-93

**Mr. Speaker** : Now discussions and voting on Demands for Grants. If the Hon'ble Members agree, all these Demands may be deemed to have been read and moved as per past practice.

(Voices ; Yes, Yes)

Demand No. 12

That a sum not exceeding Rs. 2,42,64,40,000 on Revenue Account and Rs. 9,00,00,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Home Affairs and Justice,

Demand No. 5

That a sum not exceeding Rs. 4,93,56,17,000 on Revenue Account and Rs. 4,29,94,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Education,

**ਸ੍ਰੀ ਸਪੀਕਰ** : ਇਕ ਡਿਮਾਂਡ ਹੋਮ ਅਫੇਅਰਜ਼ ਅਤੇ ਜਸਟਿਸ ਨਾਲ ਤੁਅੱਲਕ ਰੱਖਦੀ ਹੈ, ਅਤੇ ਦੂਜੀ ਡਿਮਾਂਡ ਤਾਲੀਮ ਦੇ ਨਾਲ ਸਬੰਧ ਰੱਖਦੀ ਹੈ । ਇਨ੍ਹਾਂ ਦੋਨਾਂ ਡਿਮਾਂਡਜ਼ ਨੂੰ ਇਕੱਠਿਆਂ ਹੀ ਸਮਝਿਆ ਜਾਵੇਗਾ ।

**ਪਾਰਲੀਮਾਨੀ ਮਾਮਲਿਆਂ ਦੇ ਮੰਤਰੀ** : ਡਿਸਕਸ਼ਨ ਵੀ ਇਕੱਠੀ ਹੋ ਜਾਵੇ ।

**ਸ੍ਰੀ ਸਪੀਕਰ** : ਹਾਂ ਜੀ, ਠੀਕ ਹੈ । ਇਸ ਦੇ ਬਾਦ ਦੋਨਾਂ ਡਿਮਾਂਡਜ਼ ਦੇ ਉਤੇ ਇਕੱਠੀ ਡਿਸਕਸ਼ਨ ਹੋਵੇਗੀ ।

---

## OBSERVATION BY THE SPEAKER REG. PRIVILEGE MOTION

**ਸ੍ਰੀ ਸਪੀਕਰ** : ਮੈਨੂੰ ਇਕ ਪ੍ਰੀਵਿਲਜ ਮੋਸ਼ਨ ਮਿਲੀ ਹੈ ਸ੍ਰੀ ਜੋਧਾ ਸਾਹਿਬ ਵੱਲੋਂ ਕਿ ਡੇਹਲੋਂ ਪੁਲਿਸ ਸਟੇਸ਼ਨ ਵਿਚ ਉਨ੍ਹਾਂ ਨਾਲ ਵਿਹਾਰ ਅੱਛਾ ਨਹੀਂ ਹੋਇਆ । ਮੈਂ ਉਸ ਦੇ ਫੈਕਟਸ ਐਸ਼ਰਟੇਨ ਕਰ ਰਿਹਾ ਹਾਂ ਔਰ ਜਿਸ ਵੇਲੇ ਇਸ ਮੇਰੇ ਪਾਸ ਫੈਕਟਸ ਆ ਗਏ ਤਾਂ I will give my ruling. ਹੁਣ ਡਿਸਕਸ਼ਨ ਸ਼ੁਰੂ ਹੁੰਦੀ ਹੈ ਲਾਅ ਐਂਡ ਆਰਡਰ, ਜਸਟਿਸ ਅਤੇ ਐਜੂਕੇਸ਼ਨ ਤੇ । ਇਨ੍ਹਾਂ ਦੋਨਾਂ ਡਿਮਾਂਡਜ਼ ਤੇ ਇਕੱਠੀ ਡਿਸਕਸ਼ਨ ਹੋਣੀ ਹੈ । ਸਰਦਾਰ ਗੁਰਨਾਮ ਸਿੰਘ ਜੀ, ਤੁਸੀਂ ਸ਼ੁਰੂ ਕਰੋ । ਤੁਸੀਂ ਟਾਈਮ ਦਾ ਧਿਆਨ ਰੱਖਣਾ ।

---

## DISCUSSION AND VOTING ON DEMANDS FOR GRANTS FOR THE YEAR 1992-93 (*Resumption*)

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** (ਸ੍ਰੀ ਹਰਗੋਬਿੰਦਪੁਰ) : ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਦੇ ਰਾਹੀਂ ਹਾਊਸ ਦੇ ਸਾਹਮਣੇ ਇਹ ਰੱਖਣਾ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਦੀ ਸਮੱਸਿਆ ਇਕ ਬੜੀ ਅਹਿਮ ਸਮੱਸਿਆ ਹੈ । ਇਸ ਅਹਿਮ ਸਮੱਸਿਆ ਨੂੰ ਸਾਨੂੰ ਆਪਣੀ ਪਾਰਟੀ ਦੇ ਹਿੱਤਾਂ ਨੂੰ ਪਾਸੇ ਰੱਖਕੇ ਬੜੀ ਸੰਜੀਦਗੀ ਨਾਲ ਲੈਣਾ ਚਾਹੀਦਾ ਹੈ । ਅਸੀਂ ਆਪਣੀ ਸੀ. ਪੀ. ਆਈ. ਪਾਰਟੀ ਵੱਲੋਂ ਤੁਹਾਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ ਇਸ ਸਦਨ ਦੇ ਅੰਦਰ ਜਿਹੜੀ ਠੀਕ ਗੱਲ ਹੋਵਗੀ ਉਸ ਨੂੰ ਠੀਕ ਕਹਾਂਗੇ ਅਤੇ ਜਿਹੜੀ ਗਲਤ ਗੱਲ ਹੋਵੇਗੀ ਉਸ ਨੂੰ ਗਲਤ ਕਹਾਂਗੇ । ਬਹਰਹਾਲ ਸਦਨ ਦੇ ਸਾਹਮਣੇ ਤੁਹਾਡੇ ਰਾਹੀਂ ਇਹ ਸਪੱਸ਼ਟ ਕਰਨਾ ਚਾਹੁੰਦਾ ਹਾ ਕਿ ਲਾਅ ਐਂਡ ਆਰਡਰ ਦਾ ਜਿਹੜਾ ਮਸਲਾ ਹੈ, ਜਿਸ ਤਰੀਕੇ ਨਾਲ ਅਸੀਂ ਇਸ ਨੂੰ ਲੈ ਰਹੇ ਹਾਂ ਜਾਂ ਗੈਰਸੰਜੀਦਾ ਮਾਹੌਲ ਜੋ ਹੈ ਜੇ ਇਸ ਤਰ੍ਹਾਂ ਦਾ ਰਿਹਾ ਤਾਂ ਮੈਂ ਸਮਝਦਾ ਹਾਂ ਕਿ ਇਸ ਦੇ ਨਤੀਜੇ ਮਾੜੇ ਨਿਕਲਣਗੇ । ਸਪੀਕਰ ਸਾਹਿਬ, ਅਸੀਂ ਪਿਛਲੇ ਸਾਲਾਂ ਵਿੱਚ ਦੇਖ ਲਿਆ ਹੈ ਕਿ ਹਾਲਾਤ ਪਿਛਲੇ ਕਈ ਸਾਲਾਂ ਤੋਂ ਬਦਤਰ ਤੋਂ ਬਦਤਰ ਹੁੰਦੇ ਜਾ ਰਹੇ ਹਨ । ਅਸੀਂ ਪੁਲਿਸ ਵੀ ਲਾ ਕੇ ਦੇਖ ਲਈ, ਪੀ. ਏ. ਪੀ. ਵੀ ਲਾ ਕੇ ਦੇਖ ਲਈ, ਬੀ. ਐਸ. ਐਫ. ਵੀ ਲਾ ਕੇ ਦੇਖ ਲਈ, ਸੀ. ਆਰ. ਪੀ ਐਫ. ਵੀ ਲਾ ਕੇ ਦੇਖ ਲਈ ਹੈ ਔਰ ਹੁਣ ਆਰਮੀ ਵੀ ਲਾ ਕੇ ਦੇਖ ਲਈ ਹੈ ਕਿ ਇਸ ਦੇ ਕੀ ਨਤੀਜੇ ਨਿਕਲੇ ਹਨ, ਇਸ ਦੇ ਵਿੱਚ ਕੀ ਸੁਧਾਰ ਆਇਆ ਹੈ । ਅਸੀਂ ਬਰਨਾਲਾ ਸਰਕਾਰ ਨੂੰ ਤੋੜ ਕੇ ਵੀ ਦੇਖ ਲਿਆ ਹੈ ਔਰ ਤਿੰਨ ਚਾਰ ਗਵਰਨਰੀ ਰਾਜ ਦੇ ਭੁਗਤਾਨ ਵੀ ਸਾਡੇ ਸਾਹਮਣੇ ਹਨ । ਮੈਂ ਇਹ ਗੱਲ, ਸਪੀਕਰ ਸਾਹਿਬ, ਸਪੱਸ਼ਟ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮੇਰੇ ਦੋਸਤ ਲਾਅ ਐਂਡ ਆਰਡਰ ਦੀ ਗੱਲ ਕਹਿ ਕੇ ਪੁਲਿਸ ਦੀ ਗੱਲ ਕਹਿ ਕੇ ਜਾਂ ਇੰਤਜ਼ਾਮੀਆ ਮਸ਼ੀਨਰੀ ਦੀ ਗੱਲ ਕਹਿ ਕੇ ਹੀ ਇਸ ਗੱਲ ਦਾ ਭੋਗ ਪਾਉਣਾ ਚਾਹੁੰਦੇ ਹਨ ਉਨ੍ਹਾਂ ਦੀ ਸੋਚ ਗਲਤ ਹੈ । ਅਸੀਂ ਸਾਰੀਆਂ ਫੋਰਸਿਜ਼ ਲਾ ਕੇ ਦੇਖ ਲਈਆਂ ਹਨ, ਆਰਮੀ ਵੀ ਲਾ ਕੇ ਦੇਖ ਲਈ ਹੈ ਪਰ ਜੋ ਪੰਜਾਬ ਦੇ ਬੁਨਿਆਦੀ ਮਸਲੇ ਹਨ ਜੇ ਉਨ੍ਹਾਂ ਦਾ ਹੱਲ ਨਹੀਂ ਕਰਾਂਗੇ ਤਾਂ ਇਹ ਇਕ ਉਹ ਪੱਕੀ ਸੜਕ ਹੈ ਜਿਸ ਤੇ ਬਜਰੀ ਵੀ ਪਈ ਹੈ, ਸਾਰਾ ਕੁਝ ਪਿਆ ਹੈ ਔਰ ਉਸ ਦੇ ਥੱਲੇ ਇਕ ਬੰਬ ਹੈ ਜਦੋਂ ਉਹ ਬੰਬ ਫਟੇਗਾ ਤਾਂ ਉਸ ਬੰਬ ਦੇ ਫਟਣ ਨਾਲ ਨੁਕਸਾਨ ਹੋਵੇਗਾ ਔਰ ਇਹ ਨੁਕਸਾਨ ਸਾਰੇ ਦੇਸ਼ ਦਾ

ਨੁਕਸਾਨ ਹੋਵੇਗਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਦੀਆਂ ਜਿਹੜੀਆਂ ਮੁਸ਼ਕਲਾਂ ਹਨ ਉਨ੍ਹਾਂ ਨੂੰ ਦੂਰ ਕਰਨ ਲਈ ਜਦੋਂ ਤਕ ਅਸੀਂ ਵਾਪਸ ਵਿਸ਼ਵਾਸ ਪ੍ਰਾਪਤ ਨਹੀਂ ਕਰਦੇ, ਅਸੀਂ ਚੈਕ ਅੱਪ ਨਹੀਂ ਕਰਦੇ ਜਾਂ ਜਿਹੜੀ ਗਲਤ ਐਡਮਨਿਸਟਰੇਸ਼ਨ ਹੈ ਜਾਂ ਉਸ ਦੇ ਵਿੱਚ ਮੌਜੂਦ ਅਫਸਰ ਜੋ ਗਲਤ ਹਨ ਉਨ੍ਹਾਂ ਨੂੰ ਡੀ-ਮਾਰੇਲਾਈਜ਼ ਨਹੀਂ ਕਰਦੇ ਤਾਂ ਇਸ ਦੇ ਨਤੀਜੇ ਚੰਗੇ ਨਹੀਂ ਨਿਕਲ ਸਕਦੇ । ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਸੀਂ ਇਹ ਦੇਖ ਲਿਆ ਹੈ ਕਿ ਪਿਛਲੇ 6-7 ਸਾਲ ਦੇ ਗਵਰਨਰੀ ਰਾਜ ਦਾ ਜਿਹੜਾ ਦ੍ਰਿਸ਼ਾਂਦਾ ਲੋਕਾਂ ਨੂੰ ਦਿੱਤਾ ਗਿਆ ਹੈ ਇਸ ਦੇ ਨਾਲ ਮੁਸ਼ਕਲਾਂ ਵਧੀਆਂ ਹਨ । ਜਦ ਵੀ ਕੋਈ ਗੱਲ ਕੀਤੀ ਜਾਂਦੀ ਹੈ ਪੁਲਿਸ ਨੂੰ ਕੋਸਿਆ ਜਾਂਦਾ ਹੈ, ਪੁਲਿਸ ਨੂੰ ਕਸੂਰਵਾਰ ਠਹਿਰਾਇਆ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਇਸ ਦੇ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਪੁਲਿਸ ਵਿੱਚ ਵੀ ਗਲਤ ਕਿਸਮ ਦੇ ਅਫਸਰ ਹਨ । ਸਾਡੀ ਕਮਿਊਨਿਸਟ ਪਾਰਟੀ ਵੀ ਪੁਲਿਸ ਵਿੱਚ ਇਸ ਤਰ੍ਹਾਂ ਦੇ ਗਲਤ ਪੁਲਿਸ ਅਫਸਰਾਂ ਦੀ ਗੱਲ ਕਰਦੀ ਹੈ, ਉਨ੍ਹਾਂ ਦਾ ਹਮੇਸ਼ਾ ਕ੍ਰਿਟਿਸਿਜ਼ਮ ਕਰਦੀ ਹੈ । ਪਰ ਅਸੀਂ ਇਸ ਗੱਲ ਨੂੰ ਵੀ ਸਮਝਦੇ ਹਾਂ ਕਿ ਪੰਜਾਬ ਦੀ ਜੋ ਪੁਲਿਸ ਹੈ ਉਸ ਦੇ ਵਿੱਚ ਬਹੁਤੇ ਪੁਲਿਸ ਵਾਲੇ ਮੂਹਰੇ ਹੋ ਕੇ ਡਟ ਕੇ ਮੁਕਾਬਲਾ ਕਰਦੇ ਹਨ, ਉਹ ਅੱਤਵਾਦ ਦਾ ਮੁਕਾਬਲਾ ਡਟ ਕੇ ਕਰਦੇ ਹਨ ਪਰ ਉਨ੍ਹਾਂ ਨੂੰ ਬੜੀਆਂ ਮੁਸ਼ਕਲਾਂ ਸਾਹਮਣੇ ਆਉਂਦੀਆਂ ਹਨ । ਉਨ੍ਹਾਂ ਦੇ ਬੱਚੇ ਅਨਪੜ੍ਹ ਰਹਿ ਜਾਂਦੇ ਹਨ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਨਿਸ਼ਾਨਾ ਬਣਾਇਆ ਜਾਂਦਾ ਹੈ । ਉਨ੍ਹਾਂ ਦੇ ਬੱਚਿਆਂ ਦੀ ਤਾਲੀਮ ਦਾ ਕੋਈ ਪ੍ਰਬੰਧ ਨਹੀਂ । ਉਨ੍ਹਾਂ ਦੇ ਰਹਿਣ ਸਹਿਣ ਦਾ ਕੋਈ ਪ੍ਰਬੰਧ ਨਹੀਂ । ਜੇ ਉਹ ਕਿਧਰੇ ਜਾਂਦੇ ਹਨ ਤਾਂ ਉਹ ਟੁਟੀਆਂ ਬਸਾਂ ਵਿੱਚ ਜਾਂਦੇ ਹਨ । ਉਨ੍ਹਾਂ ਲਈ ਕੋਈ ਕਨਵੇਐਂਸ ਨਹੀਂ, ਅਸੀਂ ਇਸ ਗੱਲ ਨੂੰ ਵੀ ਸਮਝਦੇ ਹਾਂ । ਮੈਂ ਇਹ ਵੀ ਸਮਝਦਾ ਹਾਂ ਕਿ ਸਾਨੂੰ ਇਹ ਗੱਲ ਸੋਚਣੀ ਪਵੇਗੀ ਕਿ ਪੁਲਿਸ ਦੇ ਵਿੱਚ ਸਾਨੂੰ ਕੈਟੇਗਰੀਜ਼ ਬਣਾਉਣੀਆਂ ਪੈਣਗੀਆਂ । ਜਿੰਨੀ ਦੇਰ ਤਕ ਅਸੀਂ ਪੁਲਿਸ ਦੀਆਂ ਕੈਟੇਗਰੀਜ਼ ਨਹੀਂ ਬਣਾਉਂਦੇ ਉਦੋਂ ਤਕ ਸਾਨੂੰ ਇਸ ਗੱਲ ਦਾ ਪਤਾ ਨਹੀਂ ਲਗ ਸਕਦਾ । ਇਕ ਕੈਟੇਗਰੀ ਤਾਂ ਉਹ ਹੈ ਜਿਹੜੀ ਅੱਤਵਾਦ ਦੇ ਖ਼ਿਲਾਫ਼ ਲੜਦੀ ਹੈ ਔਰ ਅਤਵਾਦ ਦੇ ਖ਼ਿਲਾਫ਼ ਲੜਨ ਨਾਲ ਉਨ੍ਹਾਂ ਦੀਆਂ ਮੁਸ਼ਕਲਾਂ ਵੱਧ ਜਾਂਦੀਆਂ ਹਨ ਅਤੇ ਫਿਰ ਉਹ ਭੁੱਖੇ ਚੱਕ ਮਾਰਦੇ ਫਿਰਦੇ ਹਨ ਜਿਨ੍ਹਾਂ ਦਾ ਤਨਖਾਹਾਂ ਨਾਲ ਗੁਜ਼ਾਰਾ ਨਹੀਂ ਹੁੰਦਾ । ਇਕ ਪਾਸੇ ਤਾਂ ਪੁਲਿਸ ਦੇ ਉਹ ਲੋਕ ਹਨ ਜੋ ਅੱਤਵਾਦ ਦਾ ਡਟ ਕੇ ਮੁਕਾਬਲਾ ਕਰਦੇ ਹਨ ਅਤੇ ਜਿਨ੍ਹਾਂ ਨੂੰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਦੂਸਰੇ ਉਹ ਲੋਕ ਹਨ ਜਿਨ੍ਹਾਂ ਦੀ ਸਕਰੀਨਿੰਗ ਦੀ ਜ਼ਰੂਰਤ ਹੈ । ਇਹ ਉਹ ਪੁਲਿਸ ਦੇ ਬੰਦੇ ਹਨ ਜਿਨ੍ਹਾਂ ਦੇ ਹੱਥ ਇਕ ਦੋ ਅੱਤਵਾਦੀ ਲਗ ਗਏ ਅਤੇ ਉਹ ਅਨ-ਡਿਊ ਪ੍ਰੋਮੋਸ਼ਨ ਲੈ ਗਏ, ਦੋ ਫੁੱਲ ਵੀ ਲਗ ਗਏ ਅਤੇ ਉਪਰ ਅਫ਼ਸਰਾਂ ਵਿੱਚ ਵੀ ਉਨ੍ਹਾਂ ਦੀ ਮਰਜ਼ੀ ਚਲਦੀ ਹੈ । ਚੀਫ਼ ਮਨਿਸਟਰ ਵੀ ਅਤੇ ਹੋਰ ਦੂਸਰੇ ਵੀ ਉਨ੍ਹਾਂ ਦੀ ਮੰਨਦੇ ਹਨ ਅਤੇ ਐਡਮਨਿਸਟਰੇਸ਼ਨ ਵਿੱਚ ਵੀ ਉਨ੍ਹਾਂ ਦੀ ਸੁਣਵਾਈ ਹੈ ਕਿ ਉਨ੍ਹਾਂ ਤੋਂ ਚੰਗਾ ਹੋਰ ਕੋਈ ਨਹੀਂ । ਬਾਕੀ ਸਾਰੀ ਪੁਲੀਸ ਫ਼ੋਰਸ ਨੁਕਰੇ ਲਾਈ ਹੋਈ ਹੁੰਦੀ ਹੈ । ਜਿਨ੍ਹਾਂ ਨੇ ਅਨ-ਡਿਊ ਪ੍ਰਮੋਸ਼ਨ ਲਈ ਹੋਈ ਹੁੰਦੀ ਹੈ ਉਹ ਲੋਕਾਂ ਤੋਂ ਫਿਰੌਤੀਆਂ ਮੰਗਦੇ ਹਨ । ਲੋਕਾਂ ਦੇ ਮੁੰਡਿਆਂ ਨੂੰ ਟੰਗ ਟੰਗ ਕੇ ਕੁਟਾਪਾ ਚੜ੍ਹਾਉਂਦੇ ਹਨ । ਇਹ ਕਹਿ ਦਿੰਦੇ ਹਨ ਕਿ ਐਸ. ਪੀ. ਦੀ ਚਿੱਠੀ ਹੈ ਫਲਾਣੇ ਦੀ ਚਿੱਠੀ ਆਈ ਹੈ ਕਿ ਇਹ ਮੁੰਡਾ ਬਹੁਤ ਮਾੜਾ ਹੈ ਇਸ ਨੂੰ ਗੋਲੀ ਦਾ ਨਿਸ਼ਾਨਾ ਬਣਾਉਣਾ ਹੈ । ਇਹ ਗੱਲਾਂ ਕਹਿ ਕਹਿ ਕੇ ਉਨ੍ਹਾਂ ਮੁੰਡਿਆਂ ਦੇ ਮਾਂ ਪਿਉ ਤੋਂ 50, 50 ਹਜ਼ਾਰ ਰੁਪਏ, ਇਕ ਇਕ ਲੱਖ ਰੁਪਏ ਦੀਆਂ ਫਿਰੌਤੀਆਂ ਲੈਂਦੇ

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਹਨ । ਇਸ ਤਰ੍ਹਾਂ ਦੇ ਹਨ ਇਨ੍ਹਾਂ ਦੇ ਤੀਸਰੀ ਕਿਸਮ ਦੇ ਪੁਲੀਸ ਵਾਲੇ ਜਿਹੜੇ ਸਾਰੀ ਪੁਲੀਸ ਦਾ ਇਮੇਜ ਖਰਾਬ ਕਰਦੇ ਹਨ । ਇਸ ਲਈ ਜਦੋਂ ਪੁਲੀਸ ਦਾ ਕੋਈ ਬੰਦਾ ਮਰ ਜਾਂਦਾ ਹੈ ਜਾਂ ਮਾਰਿਆਂ ਜਾਂਦਾ ਹੈ ਤਾਂ ਲੋਕ ਕਹਿੰਦੇ ਹਨ ਕਿ ਚੰਗਾ ਹੋਇਆ ਪੁਲੀਸ ਵਾਲਾ ਮਰ ਗਿਆ । ਚੰਗੇ ਪੁਲੀਸ ਵਾਲੇ ਉਨ੍ਹਾਂ ਦੀਆਂ ਅੱਖਾਂ ਤੋਂ ਓਝਲ ਹੋ ਜਾਂਦੇ ਹਨ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਵਿਸ਼ਵਾਸ ਪ੍ਰਾਪਤ ਕਰਨਾ ਹੈ ਕਿ ਤੀਜੀ ਕਿਸਮ ਦੇ ਪੁਲੀਸ ਵਾਲੇ ਜਿਹੜੇ ਪੰਜ ਸਾਲਾਂ ਦੇ ਗਵਰਨਰੀ ਰਾਜ ਦੇ ਅੰਦਰ ਵਧੇ ਫੁੱਲੇ ਹਨ ਉਨ੍ਹਾਂ ਵੱਲ ਖਾਸ ਧਿਆਨ ਦਿਤਾ ਜਾਵੇ । ਮੈਂ ਦੋ ਤਿੰਨ ਉਦਾਹਰਣਾ ਦੇ ਕੇ ਇਹ ਚੀਜ਼ ਸਾਬਤ ਕਰਨ ਦੀ ਕੋਸ਼ਿਸ਼ ਕਰਾਂਗਾ ।

ਸਪੀਕਰ ਸਾਹਿਬ, ਸਾਡੇ ਸ੍ਰੀ ਹਰਗੋਬਿੰਦਪੁਰ ਅੰਦਰ ਸੁਖਦੇਵ ਸਿੰਘ ਨਾਂ ਦਾ ਇਕ ਨੰਬਰ ਦਾ ਅਤਿਵਾਦੀ ਸੀ । ਅਤਿਵਾਦੀਆਂ ਨੇ ਆਪਸੀ ਲੜਾਈ ਵਿਚ ਉਸ ਦੇ ਗੋਲੀ ਮਾਰ ਦਿਤੀ । ਉਸ ਦੇ ਸਿਰ ਤੇ ਦੋ ਸੌ ਕਤਲ ਸਨ । ਉਹ ਬੜਾ ਖੂਨਖਾਰ ਅੱਤਵਾਦੀ ਸੀ । ਸ੍ਰੀ ਬਲਦੇਵ ਸਿੰਘ ਅਸ. ਐਚ. ਓ. ਨਾਲ ਮੁੱਠਭੇੜ ਵਿਚ ਉਹ ਮਾਰਿਆ ਗਿਆ, ਇਹ ਅਖਬਾਰਾਂ ਵਿਚ ਕਢਾ ਦਿਤਾ ਗਿਆ, ਜਦ ਕਿ ਹਕੀਕਤ ਇਹ ਸੀ ਕਿ ਉਸ ਅੱਤਵਾਦੀ ਨੂੰ ਅਤਿਵਾਦੀਆਂ ਨੇ ਆਪਸੀ ਦੁਸ਼ਮਣੀ ਦੀ ਬਿਨਾਂ ਤੇ ਮਾਰਿਆ । ਇਸ ਗੱਲ ਦਾ ਪੁਲੀਸ ਵਾਲਿਆਂ ਨੂੰ ਜਦੋਂ ਸਵੇਰੇ ਪਤਾ ਲੱਗਾ ਕਿ ਸੁਖਦੇਵ ਸਿੰਘ ਮਾਰਿਆ ਗਿਆ ਹੈ ਤਾਂ ਉਨ੍ਹਾਂ ਨੇ 30, 40 ਗੱਡੀਆਂ ਵਿਚ ਫੋਰਸ ਭਰ ਲਈ ਅਤੇ ਮੌਕੇ ਤੇ ਜਾ ਕੇ ਕੋਈ 5000 ਗੋਲੀਆਂ ਚਲਾਈਆਂ ਅਤੇ ਅਗਲੇ ਦਿਨ ਅਖਬਾਰਾਂ ਵਿਚ ਕਢਾ ਦਿਤਾ ਕਿ ਸੁਖਦੇਵ ਸਿੰਘ, 200 ਬੰਦਿਆਂ ਦਾ ਕਾਤਲ, ਜਿਸ ਦੇ ਸਿਰ ਤੇ 5 ਲੱਖ ਰੁਪਏ ਦਾ ਅਵਾਰਡ ਸੀ, ਉਹ ਮੁਕਾਬਲੇ ਵਿਚ ਮਾਰਿਆ ਗਿਆ ਹੈ । 7 ਅਕਤੂਬਰ, 1991 ਨੂੰ ਅਜੀਤ ਅਖਬਾਰ ਵਿਚ ਅੱਤਵਾਦੀਆਂ ਦੀਆਂ ਚਾਰੇ ਜੱਥੇਬੰਦੀਆਂ ਨੇ ਸਟੇਟਮੈਂਟ ਦਿਤੀ ਕਿ ਸੁਖਦੇਵ ਸਿੰਘ ਆਚਰਣਹੀਨ ਹੋਣ ਕਰਕੇ ਮਾਰ ਦਿਤਾ ਗਿਆ ਹੈ, ਕਿਉਂਕਿ ਇਹ ਸਾਡੀਆਂ ਜੱਥੇਬੰਦੀਆਂ ਦੇ ਅਸੂਲਾਂ ਦੇ ਬਰਖਿਲਾਫ ਚਲ ਰਿਹਾ ਸੀ । ਇਹ ਮਾਮਲਾ ਡੀ. ਜੀ. ਪੀ. ਤਕ ਗਿਆ, ਗਰੀਵੇਂਸਿਜ਼ ਕਮੇਟੀ ਵਿਚ ਲਿਆਂਦਾ ਪਰ ਕਿਸੇ ਨਾ ਪੁਛਿਆ । ਇਹ ਜਿਹੜਾ ਪੰਜ ਲੱਖ ਰੁਪਏ ਦਾ ਅਵਾਰਡ ਸੀ ਉਸ ਦੇ ਸਿਰ ਤੇ ਇਹ ਸਾਡੇ ਸਰਕਾਰੀ ਖਜ਼ਾਨੇ ਤੇ ਡਾਕਾ ਸੀ । ਹਕੀਕਤ ਤਾਂ ਇਹ ਹੈ ਕਿ ਅੱਤਵਾਦੀਆਂ ਨੇ ਆਪਣੀ ਦੁਸ਼ਮਣੀ ਕਾਰਣ ਉਸ ਨੂੰ ਮਾਰਿਆ ਹੈ ਪਰ ਗੱਲ ਦੂਸਰੀ ਤਰ੍ਹਾਂ ਲੈ ਲਈ ਗਈ ।

ਇਸ ਤਰ੍ਹਾਂ ਸੂਬੇਦਾਰ ਜੋਗਿੰਦਰ ਸਿੰਘ ਸ੍ਰੀ ਹਰਗੋਬਿੰਦਪੁਰ ਦਾ ਹੈ । ਉਸ ਦਾ ਸਕੂਟਰ ਅਤਿਵਾਦੀ ਲੈ ਗਏ ਸਨ । ਉਸ ਨੇ ਸਕੂਟਰ ਵਾਸਤੇ ਤਿੰਨ ਦਸੰਬਰ ਨੂੰ ਮੈਜਿਸਟਰੇਟ ਕੋਲ ਅਪਲਾਈ ਕੀਤਾ ਕਿ ਮੇਰਾ ਸਕੂਟਰ ਦਿਵਾਇਆ ਜਾਵੇ, ਪਰ ਨਾ ਦਿਤਾ ਗਿਆ । ਗਵਰਨਰ ਤਕ ਅਤੇ ਗਰੀਵੈਂਸਿਜ਼ ਕਮੇਟੀ ਅੰਦਰ ਵੀ ਇਹ ਮਾਮਲਾ ਗਿਆ ਪਰ ਕੁਝ ਨਾ ਬਣਿਆ । ਉਹ ਸੂਬੇਦਾਰ ਸ਼ਰੀਫ ਸ਼ਹਿਰੀ ਆਪਣੀ ਪੈਨਸ਼ਨ ਲੈ ਰਿਹਾ ਹੈ ਅਤੇ ਜ਼ਿੰਦਗੀ ਗੁਜ਼ਰ ਕਰ ਰਿਹਾ ਹੈ । ਖਾਰ ਵਿਚ ਆਕੇ ਪਿੰਡ ਭਾਂਬੜੀ ਵਿਚ ਜਿਹੜੇ 6 ਮੁੰਡੇ ਐਨਕਾਊਂਟਰ ਵਿਚ ਮਾਰੇ ਸਨ, ਉਥੇ ਸਕੂਟਰ ਸ਼ੋਅ ਕਰ ਦਿਤਾ ਅਤੇ ਉਸ ਨੂੰ ਕਿਹਾ ਕਿ ਮੈਜਿਸਟ੍ਰੇਟ ਤੋਂ ਦਰਖਾਸਤ ਵਾਪਸ ਲੈ ਤਾਂ ਸਕੂਟਰ ਦੇ ਦਿਆਂਗੇ, ਕਿਉਂਕਿ ਇਸ ਤਰਾਂ ਸਾਡਾ ਨੁਕਸਾਨ ਹੁੰਦਾ ਹੈ ।

ਇਸੇ ਤਰ੍ਹਾਂ ਸਾਡੇ ਕਾਮਰੇਡ ਕਰਨੈਲ ਸਿੰਘ ਹਰਚਵਾਲ ਦਾ ਲੜਕਾ ਅਤਵਾਦੀਆਂ ਨੇ ਡੇਢ ਸਾਲ ਹੋ ਗਿਆ, ਮਾਰ ਦਿੱਤਾ। ਥਾਣੇ ਵਿੱਚ ਰਿਪੋਰਟ ਦਰਜ ਹੈ। ਇਹ ਗੱਲ ਸਾਬਤ ਹੋ ਚੁੱਕੀ ਹੈ ਕਿ ਅਤਵਾਦੀਆਂ ਨੇ ਮਾਰਿਆ ਹੈ ਪਰ ਅਜੇ ਤੱਕ ਉਸ ਨੂੰ ਰਿਲੀਫ ਨਹੀਂ ਦਿੱਤਾ ਗਿਆ। ਜਦੋਂ ਰਿਲੀਫ ਦੀ ਗੱਲ ਆਉਂਦੀ ਹੈ ਤਾਂ ਇਹ ਕਹਿ ਦਿੱਤਾ ਜਾਂਦਾ ਹੈ ਕਿ ਉਹ ਬੰਦਾ ਚੰਗਾ ਨਹੀਂ ਸੀ। ਮੈਂ ਕਹਿੰਦਾ ਹਾਂ ਕਿ ਗਵਰਨਰ ਸਾਹਿਬ ਨੇ ਕਿਹਾ, ਡੀ. ਸੀ. ਸਾਹਿਬ ਨੇ ਕਿਹਾ, ਪੰਜਾਬ ਦੀ ਉੱਚ ਐਡਮਨਿਸਟਰੇਸ਼ਨ ਨੇ ਕਿਹਾ ਕਿ ਰਿਲੀਫ ਦਿਉ ਪਰ ਹਾਲੇ ਤੱਕ ਐਸ. ਐਸ. ਪੀ. ਸਾਹਿਬ ਦੇ ਆਰਡਰਜ਼ ਦੇ ਬਾਵਜੂਦ ਰਿਲੀਫ ਨਹੀਂ ਦਿੱਤਾ ਗਿਆ। ਉਸ ਬੱਚੇ ਦੀ ਗੋਲੀਆਂ ਨਾਲ ਛਲਨੀ ਲਾਸ਼ ਨਹਿਰ ਵਿਚੋਂ ਬਰਾਮਦ ਹੋਈ ਸੀ।

ਇਸੇ ਤਰ੍ਹਾਂ ਪਿੰਡ ਰਾਪੁਰ ਤਲਵਾੜਾ ਦਾ ਮੰਗਲ ਸਿੰਘ ਪੱਪਾ ਪੁਲਿਸ ਦੀ ਹਿਰਾਸਤ ਵਿੱਚੋਂ ਨਿਕਲ ਗਿਆ। ਜਦੋਂ ਪੁੱਛਿਆ ਤਾਂ ਪਤਾ ਲੱਗਾ ਕਿ ਮੰਗਲ ਸਿੰਘ ਪੱਪਾ ਜਿਹੜਾ 'ਏ' ਕੈਟੇਗਰੀ ਦਾ ਅਤਵਾਦੀ ਹੈ ਅਤੇ ਬਲਿਯੂ ਸਟਾਰ ਦਾ ਭਗੌੜਾ ਹੈ, ਉਹ ਪੁਲਿਸ ਦੀ ਹਿਰਾਸਤ ਵਿਚੋਂ ਚਲਾ ਗਿਆ। ਸੁਣਿਆ ਹੈ ਕਿ ਉਸ ਦੇ ਹੀਰੋ ਹਾਂਡਾ ਦੇ ਕਾਗਜ਼ਾਤ ਥਾਣੇਦਾਰ ਨੇ ਆਪਣੇ ਕਿਸੇ ਰਿਸ਼ਤੇਦਾਰ ਦੇ ਨਾਂ ਬਣਾ ਲਏ। ਪਹਿਲਾਂ ਉਹ ਹੀਰੋ ਹਾਂਡਾ ਮਿਸਪਲੇਸ ਸ਼ੋਅ ਕਰ ਦਿੱਤਾ, ਫਿਰ ਉਸ ਕੇਸ ਵਿਚ ਹੀਰੋ ਹਾਂਡਾ ਉਸ ਥਾਣੇਦਾਰ ਪਾਸੋਂ ਰਿਕਵਰ ਹੋਇਆ ਹੈ। ਲੇਕਿਨ ਕੀ ਉਸ ਨੂੰ ਕੋਈ ਪਨਿਸ਼ਮੈਂਟ ਹੋਈ? ਬਜਾਏ ਉਸ ਨੂੰ ਕੋਈ ਸਜ਼ਾ ਦੇਣ ਦੇ ਉਸ ਨੂੰ ਮੇਹੇ ਉਥੇ ਹੈਡਕੁਆਟਰ ਤੇ ਲਗਾਇਆ ਗਿਆ ਹੈ ਅੋਰ ਉਹ ਐਵੇਂ ਹੀ ਲੋਕਾਂ ਦੀਆਂ ਤਲਾਸ਼ੀਆਂ ਲੈਂਦਾ ਫਿਰਦਾ ਹੈ। ਇਥੇ ਹੀ ਬੱਸ ਨਹੀਂ, ਫਿਰ ਹੋਰ ਕੇਸ ਲੈ ਲਵੋ। ਮੈਨੂੰ ਪਤਾ ਲੱਗਾ ਹੈ ਕਿ ਬਗੈਰ ਰਵਾਨਗੀ ਪਾਇਆਂ ਉਹ ਥਾਣੇਦਾਰ ਚਾਰ ਜਵਾਨਾਂ ਨੂੰ ਲੈ ਕੇ ਕਪੂਰਥਲੇ ਜਾ ਰਿਹਾ ਸੀ। ਰਸਤੇ ਵਿਚ ਅਤਵਾਦੀ ਬੈਠੇ ਸਨ। ਗੱਡੀ ਵਿਚ ਬੈਠੇ ਜਵਾਨਾਂ ਨੇ ਕਿਹਾ ਕਿ ਆਪਾਂ ਨੂੰ ਪੁਜ਼ੀਸ਼ਨਾਂ ਲੈ ਲੈਣੀਆਂ ਚਾਹੀਦੀਆਂ ਹਨ ਪਰ ਉਹ ਨਾ ਮੰਨਿਆ। ਗੱਡੀ ਵੀ ਬੰਦ ਨਾ ਕੀਤੀ ਕਿਉਂਕਿ ਉਹ ਆਪ ਹੀ ਡਰਾਈਵਰੀ ਕਰਦਾ ਸੀ। ਜਦੋਂ ਨੇੜੇ ਗਏ ਤਾਂ ਅਤਵਾਦੀਆਂ ਨੇ ਬਰਸਟ ਮਾਰਿਆ। ਦੋ ਜਵਾਨ ਸ਼ਹੀਦ ਹੋ ਗਏ ਔਰ ਦੋ ਫੱਟੜ ਹੋ ਗਏ। ਲੇਕਿਨ ਜਿਸ ਬੰਦੇ ਦੀ ਗਲਤੀ ਨਾਲ ਇਹ ਸ਼ਹੀਦ ਹੋਏ ਉਸ ਦਾ ਕੀ ਕੀਤਾ? ਉਸ ਨੂੰ ਫਿਰ ਐਕਸਾਈਜ਼ ਐਂਡ ਟੈਕਸੇਸ਼ਨ ਦੇ ਮਹਿਕਮੇ ਵਿਚ ਲਗਾ ਦਿੱਤਾ ਹੈ। ਇਹ ਮਿਸਾਲਾਂ ਸਾਡੇ ਸਾਹਮਣੇ ਹਨ ਔਰ ਮੈਂ ਇਹ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ।

ਇਸੇ ਤਰ੍ਹਾ ਸ੍ਰੀ ਹਰਗੋਬਿੰਦਪੁਰ ਦਾ ਇਕ ਬਲਕਾਰ ਸਿੰਘ ਨਾਮ ਦਾ ਏ. ਐਸ. ਆਈ. ਲਗਾਇਆ ਗਿਆ। ਉਹ ਇਕ ਲਖਬੀਰ ਕੌਰ ਵਿਧਵਾ ਜਾਗੀਰ ਸਿੰਘ, ਲੇਡੀ ਹੈਲਥ ਗਾਈਡ ਇਕ ਔਰਤ ਦੇ ਘਰ ਪਿੰਡ ਵਰਸਾਲ ਚੱਕ ਗਿਆ ਤੇ ਕਿਹਾ ਕਿ ਤੇਰੇ ਬੱਚੇ ਕਿੱਥੇ ਹਨ? ਉਹ ਗਲਤ ਰਸਤੇ ਪਏ ਹੋਏ ਹਨ। ਇਸ ਗੱਲ ਵਿਚ ਹੀ ਉਹ ਉਸ ਪਾਸੋਂ 1500/- ਰੁਪਏ ਰਿਸ਼ਵਤ ਦੇ ਲੈ ਆਇਆ ਤੇ ਇਕ ਛਾਪ ਲੈ ਆਇਆ। ਉਹ ਵਿਧਵਾ ਔਰਤ ਕਹਿੰਦੀ ਹੈ ਕਿ ਉਹ ਥਾਣੇਦਾਰ ਨਿੱਤ ਤੀਸਰੇ ਦਿਨ ਮੇਰੇ ਘਰ ਆਉਂਦਾ ਹੈ। ਮੈਂ ਜਵਾਨ ਹਾਂ। ਮੈਂ ਮੁਸ਼ਕਲ ਵਿਚ ਹਾਂ। ਉਹ ਮੇਰੀ

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਇੱਜ਼ਤ ਲੁਟਣੀ ਚਾਹੁੰਦਾ ਹੈ । ਇਸ ਲਈ ਉਸ ਨੇ ਭੈਣ ਵਿਮਲਾ ਡਾਂਗ ਨੂੰ ਰੀਪਰੇਜ਼ੇਂਟੇਸ਼ਨ ਦਿੱਤੀ ਹੈ ਕਿ ਸੀ. ਐਮ. ਸਾਹਿਬ ਤੋਂ ਮੈਨੂੰ ਇਨਸਾਫ਼ ਦਿਵਾਓ । ਸਾਡੇ ਕੋਲ ਰੀਪਰੇਜ਼ੇਂਟੇਸ਼ਨ ਪਈ ਹੈ । ਇਸੇ ਤਰ੍ਹਾਂ ਹੀ ਇਕ ਪਠਾਨਕੋਟ ਮਲਕਪੁਰ ਦਾ ਸਵਰਨਜੀਤ ਹੈ । ਉਸ ਪਾਸੋਂ ਉਹ ਦਵਾਈ ਦੇ ਕਿਸੇ ਨਾਲ ਝਗੜੇ ਦੇ ਕੇਸ ਵਿਚੋਂ 15000 ਹਜ਼ਾਰ ਰੁਪਏ ਰਿਸ਼ਵਤ ਦੇ ਤੌਰ ਤੇ ਲੈ ਆਇਆ । ਉਸ ਬਾਰੇ ਗਵਰਨਰ ਸਾਹਿਬ ਨੂੰ ਦਰਖਾਸਤਾਂ ਦਿਤੀਆਂ ਔਰ ਉਨ੍ਹਾਂ ਦੀਆਂ ਐਕਨਾਲਿਜਮੈਂਟਾਂ ਪਈਆਂ ਹਨ । ਸਰਦਾਰ ਬੇਅੰਤ ਸਿੰਘ ਜੀ ਨੂੰ ਜਿਹੜੀਆਂ ਦਰਖਾਸਤਾਂ ਦਿੱਤੀਆਂ ਹਨ ਉਨ੍ਹਾਂ ਦੀਆਂ ਐਕਨਾਲਿਜਮੈਂਟਾਂ ਪਈਆਂ ਹਨ । ਬੀਬੀ ਸੁਖਬੰਸ ਕੌਰ ਭਿੰਡਰ ਨੂੰ ਜਿਹੜੀਆਂ ਦਰਖਾਸਤਾਂ ਦਿੱਤੀਆਂ ਹਨ ਉਨ੍ਹਾਂ ਦੀਆਂ ਐਕਨਾਲਿਜਮੈਂਟਾਂ ਪਈਆਂ ਹਨ ਪਰ ਉਹ ਬੰਦਾ ਉਥੇ ਹੀ ਪਠਾਨਕੋਟ ਕਦੇ ਸਟਾਫ਼ ਵਿਚ ਤੇ ਕਦੇ ਸਿਟੀ ਵਿਚ ਫਿਰਦਾ ਹੈ । ਉਸ ਦੇ ਖਿਲਾਫ 15 ਹਜ਼ਾਰ ਰੁਪਏ ਤੋਂ ਵੱਧ ਦਾ ਰਿਸ਼ਵਤ ਦਾ ਕੇਸ ਹੈ । ਉਹ, ਸਪੀਕਰ ਸਾਹਿਬ, ਡੰਡੇ ਵਜਾਉਂਦਾ ਉਥੇ ਹੀ ਫਿਰਦਾ ਹੈ ।

ਫਿਰ, ਸਪੀਕਰ ਸਾਹਿਬ, ਅਹਿਮਦਗੜ੍ਹ ਦੀ ਇਕ ਫੈਕਟਰੀ ਦਾ ਕੇਸ ਹੈ । ਉਥੋਂ ਇਕ ਭਈਏ ਨੂੰ ਚੁੱਕ ਕੇ ਪੁਲਿਸ ਲੈ ਗਈ । ਉਸ ਨੂੰ ਇਤਨਾ ਮਾਰਿਆ ਕਿ ਉਸ ਦਾ ਇਲਾਜ ਹਸਪਤਾਲ ਵਿਚ ਹੋ ਰਿਹਾ ਹੈ । ਜਦੋਂ ਪੁੱਛਿਆ ਕਿ ਇਸ ਤਰ੍ਹਾਂ ਨਜਾਇਜ਼ ਕਿਉਂ ਕੀਤਾ ਗਿਆ ਹੈ ਤਾਂ ਥਾਣੇਦਾਰ ਨੇ ਕਿਹਾ ਕਿ ਯੂ. ਪੀ. ਦਾ ਇਕ ਭਈਆ ਹੀ ਹੈ, ਕਿਹੜੀ ਵੱਡੀ ਗੱਲ ਹੈ, ਇਸ ਤਰ੍ਹਾਂ ਦੇ ਤਾਂ ਕੇਸ ਹੋ ਹੀ ਜਾਂਦੇ ਹਨ । ਇਸ ਲਈ ਮੈਂ ਇਹ ਸੀ. ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਇਹ ਅੱਜ ਕਹਿੰਦੇ ਹਨ ਕਿ ਅਸੀਂ ਨੌਜਵਾਨਾਂ ਨੂੰ ਮੁੱਖ ਧਾਰਾ ਵਿਚ ਲਿਆਉਣਾ ਚਾਹੁੰਦੇ ਹਾਂ । ਮੈਂ ਕਹਿੰਦਾ ਹਾਂ ਕਿ ਬੜੇ ਬੱਚੇ ਹਨ ਜਿਹੜੇ ਕਿ ਮੁੱਖ ਧਾਰਾ ਵਿਚ ਆਉਣਾ ਚਾਹੁੰਦੇ ਹਨ ਪਰ ਉਨ੍ਹਾਂ ਨੂੰ ਡਰ ਹੈ ਕਿ ਜੇਕਰ ਸਾਨੂੰ ਪੁਲਿਸ ਦੇ ਹਵਾਲੇ ਕੀਤਾ ਤਾਂ ਸਾਡੀ ਕੀ ਪੁਜ਼ੀਸ਼ਨ ਹੋਵੇਗੀ । ਅਸੀਂ ਉਨ੍ਹਾਂ ਦੇ ਹੀ ਮੁੜ ਕੇ ਰਹਿਮੋ ਕਰਮ ਤੇ ਹੋਵਾਂਗੇ ਜਿਹੜੇ ਕਿ ਛੱਤਾਂ ਨਾਲ ਲਟਕਾ ਲਟਕਾ ਕੇ ਮਾਰਦੇ ਹਨ ।

ਇਸੇ ਤਰ੍ਹਾਂ ਇਕ ਹੋਰ ਮਿਸਾਲ ਹੈ । ਨਿਹਾਲ ਸਿੰਘ ਵਾਲੇ ਦੇ ਇਕ ਬੰਦੇ ਹਰਜਿੰਦਰ ਸਿੰਘ ਨੂੰ ਸਰਦਾਰ ਅਜਾਇਬ ਸਿੰਘ, ਐਮ. ਐਲ. ਏ. ਨੇ ਪੁਲਿਸ ਦੇ ਪੇਸ਼ ਕੀਤਾ । ਪੁਲਿਸ ਇਨਕਾਊਂਟਰ ਬਣਾ ਕੇ ਉਸ ਬੰਦੇ ਨੂੰ ਜੇਲ੍ਹ ਵਿਚ ਭੇਜ ਦਿੱਤਾ ਗਿਆ । ਉਸ ਨੂੰ ਮਾਰਿਆ ਜਾਂਦਾ ਹੈ ਜਾਂ ਨਹੀਂ, ਕੋਈ ਪਤਾ ਨਹੀਂ ਹੈ । ਪੁਲਿਸ ਵਿਚ ਇਸ ਤਰ੍ਹਾਂ ਦੇ ਹੋਰ ਬਹੁਤ ਸਾਰੇ ਕੇਸ ਆਉਂਦੇ ਹਨ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਇਹ ਹੀ ਰਹਿੰਦੀ ਹੈ, ਜੇਕਰ ਇਸ ਤਰ੍ਹਾਂ ਦੇ ਪੁਲਿਸ ਅਫ਼ਸਰਾਂ ਦਾ ਹਾਲ ਇਹ ਹੀ ਰਹਿੰਦਾ ਹੈ, ਮੈਂ ਸਾਰੇ ਪੁਲਿਸ ਅਫ਼ਸਰਾਂ ਦੀ ਗੱਲ ਨਹੀਂ ਕਰਦਾ, ਮੈਂ ਪੁਲਿਸ ਦੇ ਇਕ ਸੈਕਸ਼ਨ ਦੀ ਗੱਲ ਕਰਦਾ ਹਾਂ, ਤਾਂ ਇਸ ਤਰ੍ਹਾਂ ਪੁਲਿਸ ਦਾ ਇਮੇਜ ਖਰਾਬ ਹੁੰਦਾ ਹੈ । ਜਿਸ ਤਰ੍ਹਾਂ ਖੂਨਖਾਰ ਅਤਵਾਦੀ ਹਨ, ਇਸ ਤਰ੍ਹਾਂ ਹੀ ਪੁਲਿਸ ਡੀਪਾਰਟਮੈਂਟ ਵਿਚ ਖੂਨਖਾਰ ਪੁਲਿਸ ਦੇ ਬੰਦੇ ਵੀ ਹਨ ਜਿਹੜੇ ਕਿ ਲੋਕਾਂ ਨੂੰ ਤੰਗ ਕਰਦੇ ਹਨ, ਔਰ ਕੁਰੱਪਸ਼ਨ ਕਰਦੇ ਹਨ ਅਤੇ ਚੰਗੇ ਭਲੇ ਲੋਕਾਂ ਨੂੰ ਅਤਵਾਦੀ ਸਮਝਕੇ ਮਾਰਦੇ ਹਨ । ਉਹ ਅੱਤਵਾਦੀ ਸਮਝਕੇ ਲੋਕਾਂ ਪਾਸੋਂ ਪੈਸੇ ਇਕੱਠੇ

ਕਰਦੇ ਹਨ ਔਰ ਪੁਲਿਸ ਦਾ ਇਮੇਜ ਜੋ ਹੈ ਉਸ ਨੂੰ ਖਰਾਬ ਕਰਦੇ ਹਨ । ਉਹ ਪੁਲਿਸ ਅਫਸਰ ਜਿਨ੍ਹਾਂ ਨੇ ਆਪਣੇ ਬੱਚੇ ਦਾਅ ਤੇ ਲਗਾਏ ਹੋਏ ਹਨ, ਇਹ ਕੁਰੱਪਟ ਲੋਕ ਉਨ੍ਹਾਂ ਨੂੰ ਵੀ ਬਦਨਾਮ ਕਰਦੇ ਹਨ । ਅਗਰ ਉਨ੍ਹਾਂ ਦੀ ਅਸੀਂ ਸਕਰੀਨਿੰਗ ਨਹੀਂ ਕਰਦੇ, ਅਗਰ ਉਨ੍ਹਾਂ ਨੂੰ ਸਜ਼ਾਵਾਂ ਨਹੀਂ ਦਿੰਦੇ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਉਤਨੀ ਦੇਰ ਤਕ ਉਨ੍ਹਾਂ ਲੋਕਾਂ ਦਾ ਵਿਸ਼ਵਾਸ ਨਹੀਂ ਪ੍ਰਾਪਤ ਕਰ ਸਕਾਂਗੇ ਜਿਨ੍ਹਾਂ ਕੋਲੋਂ ਅਸੀਂ ਵੋਟਾਂ ਲੈ ਕੇ ਇਥੇ ਆਏ ਹਾਂ । ਇਹ ਸਿਰਫ ਸਾਡੀ ਪਾਰਟੀ ਹੀ ਨਹੀਂ ਕਹਿੰਦੀ ਬਲਕਿ ਸਾਰੀਆਂ ਪਾਰਟੀਆਂ ਕਹਿੰਦੀਆਂ ਹਨ, ਚਾਹੇ ਉਹ ਬੀ. ਜੇ. ਪੀ. ਹੋਵੇ ਜਾਂ ਕੋਈ ਹੋਰ ਹੋਵੇ । ਸਰਕਾਰ ਕਿਸੇ ਵੀ ਪਾਰਟੀ ਦੀ ਹੋਵੇ ਉਸ ਨੂੰ ਲੋਕਾਂ ਦਾ ਵਿਸ਼ਵਾਸ ਜਿਤਣਾ ਚਾਹੀਦਾ ਹੈ, ਲੋਕਾਂ ਦੀਆਂ ਮੁਸ਼ਕਲਾਂ ਹੱਲ ਕਰਨੀਆਂ ਚਾਹਦੀਆਂ ਹਨ । ਇਹ ਨਹੀਂ ਵੇਖਣਾ ਚਾਹੀਦਾ ਕਿ ਅੱਜ ਸਰਕਾਰ ਬਣੀ ਹੈ । ਇਹ ਸਰਕਾਰਾਂ ਬਣਦੀਆਂ ਆਈਆਂ ਹਨ ਅਤੇ ਢਹਿੰਦੀਆਂ ਆਈਆਂ ਹਨ ਪਰ ਸਾਨੂੰ ਆਪਣੇ ਇਮਾਨ ਨਾਲ ਕੰਮ ਕਰਨਾ ਚਾਹੀਦਾ ਹੈ । ਸਾਡਾ ਜਿਹੜਾ ਪਿਛਲਾ 6-7 ਸਾਲ ਦਾ ਸਮਾਂ ਗੁਜ਼ਰਿਆ ਹੈ, ਉਸ ਗਵਰਨਰੀ ਰਾਜ ਵਿਚ ਜੋ ਹਨੇਰ ਪਿਆ ਹੈ ਉਸ ਨੂੰ ਦੂਰ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਮੈਂ ਇਹ ਦੱਸਣਾ ਹੈ ਕਿ ਭਾਵੇਂ ਇਹ ਘੱਟ ਗਿਣਤੀ ਦੀ ਸਰਕਾਰ ਹੈ, ਘੱਟ ਵੋਟਾਂ ਲੈਕੇ ਇਹ ਸਰਕਾਰ ਇਥੇ ਬਣੀ ਹੈ ਪਰ ਫਿਰ ਵੀ ਲੋਕ ਇਸ ਵਿਚ ਵਿਸ਼ਵਾਸ ਰੱਖਦੇ ਹਨ । ਲੋਕ ਇਹ ਸਮਝਦੇ ਹਨ ਕਿ ਉਨ੍ਹਾਂ ਦੀ ਗੱਲ ਅਸੈਂਬਲੀ ਵਿਚ ਚਲਦੀ ਤਾਂ ਹੈ, ਭਾਵੇਂ ਉਹ ਬੀ. ਜੇ. ਪੀ. ਵਾਲੇ ਕਹਿੰਦੇ ਹਨ, ਭਾਵੇਂ ਅਸੀਂ ਕਹਿੰਦੇ ਹਾਂ ਜਾਂ ਕੋਈ ਹੋਰ ਪਾਰਟੀ ਵਾਲੇ ਕਹਿੰਦੇ ਹਨ, ਪਰ ਉਨ੍ਹਾਂ ਦੀ ਅਵਾਜ਼ ਔਰ ਐਡਮਨਿਸਟਰੇਸ਼ਨ ਨੂੰ ਬੇਹਤਰ ਬਣਾਉਣ ਵਾਸਤੇ ਗੱਲ ਤਾਂ ਕੀਤੀ ਜਾਂਦੀ ਹੈ । ਭਾਵੇਂ ਉਹ ਗੱਲ ਡਿਵੈਲਪਮੈਂਟ ਦੀ ਹੋਵੇ ਜਾਂ ਕੁਰੱਪਸ਼ਨ ਦੀ ਹੋਵੇ । 6-7 ਸਾਲ ਪਹਿਲਾਂ ਤਾਂ ਉਨ੍ਹਾਂ ਦੇ ਦੁੱਖ ਦੀ ਗੱਲ ਨਹੀਂ ਸੀ ਕੀਤੀ ਜਾਂਦੀ । ਇਸ ਕਰਕੇ ਮੈਂ ਸਮਝਦਾ ਹਾਂ ਕਿ ਅਸੀਂ ਉਨ੍ਹਾਂ ਲੋਕਾਂ ਦੀ ਭਾਵਨਾ ਸਮਝਦੇ ਹਾਂ ਔਰ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਲੋਕਾਂ ਦਾ ਵਿਸ਼ਵਾਸ ਪ੍ਰਾਪਤ ਕਰੀਏ । ਅਗਰ ਉਹ ਵਿਸ਼ਵਾਸ ਪ੍ਰਾਪਤ ਨਾ ਕਰ ਸਕੇ ਤਾਂ ਅਸੀਂ ਉਨ੍ਹਾਂ ਲੋਕਾਂ ਨਾਲ ਇਨਸਾਫ ਨਹੀਂ ਕਰ ਸਕਾਂਗੇ । ਇਹ ਸਰਕਾਰ ਅੱਜ ਤੁਹਾਡੀ ਹੈ ਤਾਂ ਕਲ੍ਹ ਇਸ ਪਾਸੇ ਦੀ ਵੀ ਹੋ ਸਕਦੀ ਹੈ, ਬੀ. ਜੇ. ਪੀ. ਦੀ ਹੋ ਸਕਦੀ ਹੈ । ਕੋਈ ਵੀ ਸਰਕਾਰ ਲੰਬਾ ਸਮਾਂ ਇਥੇ ਨਹੀਂ ਰਹਿ ਸਕਦੀ । ਇਸ ਲਈ ਸਾਨੂੰ ਆਪਣੇ ਇਮਾਨ ਨਾਲ ਲੋਕਾਂ ਦੀ ਅਵਾਜ਼ ਨੂੰ ਸੁਣਨਾ ਚਾਹੀਦਾ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਪਾਵਰ ਦੇ ਨਸ਼ੇ ਵਿਚ ਚੂਰ ਹੋ ਕੇ ਇਨ੍ਹਾਂ ਕੁਰਸੀਆਂ ਤੇ ਬੈਠ ਜਾਈਏ ਔਰ ਉਨ੍ਹਾਂ ਲੋਕਾਂ ਨਾਲ ਇਨਸਾਫ ਨਾ ਕਰ ਸਕੀਏ ।

ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਵਿਚ ਵੀ ਕੁਰੱਪਸ਼ਨ ਹੋ ਸਕਦੀ ਹੈ । ਸਾਨੂੰ ਆਪਣੀ ਪੀੜ੍ਹੀ ਥਲੇ ਵੀ ਸੋਟਾ ਫੇਰਨਾ ਚਾਹੀਦਾ ਹੈ । ਸਾਡੇ ਵਿਚੋਂ ਵੀ ਕਈ ਅੱਤਵਾਦੀਆਂ ਦੀਆਂ ਗੱਡੀਆਂ ਤੇ ਚੜ੍ਹ ਕੇ ਵੋਟਾਂ ਦੀ ਮੰਗ ਕਰਦੇ ਰਹੇ ਹਨ । ਹੋਰ ਵੀ ਬਹੁਤ ਸਾਰੀਆਂ ਕੁਰੱਪਸ਼ਨ ਵਾਲੀਆਂ ਗੱਲਾਂ ਹੁੰਦੀਆਂ ਰਹੀਆਂ ਹਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਐਡਮਨਿਸਟਰੇਸ਼ਨ ਨੂੰ ਠੀਕ ਕਰਨ ਤੋਂ ਪਹਿਲਾਂ ਸਾਨੂੰ ਆਪਣੀ ਪੀੜ੍ਹੀ ਥੱਲੇ ਸੋਟਾ ਫੇਰਨਾ ਚਾਹੀਦਾ ਹੈ । ਜੇਕਰ ਅਸੀਂ ਆਪ ਸਾਫ ਹੋਵਾਂਗੇ ਤਾਂ ਹੀ

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਅਸੀਂ ਐਡਮਨਿਸਟਰੇਸ਼ਨ ਨੂੰ ਠੀਕ ਰੱਖ ਸਕਾਂਗੇ । ਜੇ ਅਸੀਂ ਆਪ ਉਸਾਰੂ ਤਰੀਕੇ ਨਾਲ ਕੰਮ ਕਰਾਂਗੇ ਤਾਂ ਹੀ ਅਸੀਂ ਕੁਰੱਪਸ਼ਨ ਦੂਰ ਕਰਨ ਦੇ ਕਾਬਲ ਹੋ ਸਕਾਂਗੇ ।

ਮੈਂ ਕੁਰੱਪਸ਼ਨ ਦੇ ਮਾਮਲੇ ਵਿਚ ਬਹੁਤ ਸਾਰੀਆਂ ਗੱਲਾਂ ਦੱਸ ਸਕਦਾ ਹਾਂ, ਲਾਅ ਐਂਡ ਆਰਡਰ ਦੇ ਬਾਰੇ ਦੱਸ ਸਕਦਾ ਹਾਂ (ਘੰਟੀ) ਹੜ੍ਹ ਆਉਂਦੇ ਹਨ ਤਾਂ ਕਿਸ ਤਰ੍ਹਾਂ ਨਾਲ ਕੁਰੱਪਸ਼ਨ ਕੀਤੀ ਜਾਂਦੀ ਰਹੀ ਹੈ । (ਘੰਟੀ) ਸਪੀਕਰ ਸਾਹਿਬ, ਜਦੋਂ ਪਿਛੇ ਹੜ੍ਹ ਆਏ ਸਨ ਤਾਂ ਜੋ ਗੌਰਮਿੰਟ ਵਲੋਂ ਸਬਸਿਡੀ ਜਾਂ 10 ਹਜ਼ਾਰ ਰੁਪਏ ਕਰਜ਼ੇ ਦੀ ਮੁਆਫ਼ੀ ਦੀ ਗੱਲ ਕੀਤੀ ਗਈ ਸੀ ਤਾਂ ਉਸ ਦਾ ਫ਼ਾਇਦਾ ਉਨ੍ਹਾਂ ਲੋਕਾਂ ਨੂੰ ਬਿਲਕੁਲ ਨਹੀਂ ਮਿਲਿਆ ਜਿਨ੍ਹਾਂ ਦੀਆਂ ਫ਼ਸਲਾਂ ਬਰਬਾਦ ਹੋਈਆਂ ਸਨ ਬਲਕਿ ਉਸ ਦਾ ਫਾਇਦਾ ਉਹ ਲੈ ਗਏ ਸਨ ਜਿਨ੍ਹਾਂ ਦੀਆਂ ਜ਼ਮੀਨਾਂ ਬੰਜਰ ਪਈਆਂ ਸਨ । ਉਹੀ ਸਬਸਿਡੀ ਲੈ ਗਏ ਔਰ ਉਹ ਹੀ 10-10 ਹਜ਼ਾਰ ਰੁਪਏ ਦਾ ਕਰਜ਼ਾ ਮੁਆਫ਼ ਕਰਵਾ ਗਏ । ਕਰੋੜਾਂ ਰੁਪਏ ਦਾ ਗਬਨ ਹੋਇਆ, ਉਹ ਹਜ਼ਮ ਕਰ ਗਏ । ਸਾਡੇ ਗੁਰਦਾਸਪੁਰ ਵਿਚ ਅਨੇਕਾਂ ਕੇਸ ਇਸ ਤਰ੍ਹਾਂ ਦੇ ਹੋਏ ਹਨ । ਜੇ ਅੱਜ ਪੜਤਾਲ ਕੀਤੀ ਜਾਵੇ ਤਾਂ ਪਤਾ ਚਲ ਜਾਵੇਗਾ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਵੱਲ ਖ਼ਾਸ ਧਿਆਨ ਦੇਣਾ ਚਾਹੀਦਾ ਹੈ । ਇਹ ਜਿਹੜਾ ਅੱਤਵਾਦ ਹੈ ਇਹ ਹਰ ਇਕ ਵਿਚ ਫੈਲਿਆ ਹੋਇਆ ਹੈ । ਇਕ ਪਾਸੇ ਤਾਂ ਉਹ ਅੱਤਵਾਦ ਹੈ ਜੋ ਕਤਲ ਕਰਦੇ ਹਨ ਅਤੇ ਇਕ ਪਾਸੇ ਉਹ ਅੱਤਵਾਦ ਹੈ ਜੋ ਕੁਰਸੀਆਂ ਤੇ ਬੈਠੇ ਰਾਜ ਕਰਦੇ ਲੋਕਾਂ ਤੇ ਜ਼ੁਲਮ ਕਰ ਰਹੇ ਹਨ । ਉਹ ਗਲਤ ਤਰੀਕੇ ਨਾਲ ਪਰਮੋਟ ਹੋਏ ਹਨ ਪਰ ਜਿਨ੍ਹਾਂ ਲੋਕਾਂ ਤੇ ਜ਼ੁਲਮ ਕੀਤੇ ਜਾ ਰਹੇ ਹਨ ਉਨ੍ਹਾਂ ਦੀ ਕੋਈ ਸੁਣਵਾਈ ਨਹੀਂ । (ਘੰਟੀ)

ਸਪੀਕਰ ਸਾਹਿਬ, ਐਡਮਨਿਸਟਰੇਸ਼ਨ ਬਾਰੇ ਲੋਕ ਗੱਲਾਂ ਕਰਦੇ ਹਨ । ਪੰਜਾਬ ਦੇ ਲੋਕ ਐਡਮਨਿਸਟਰੇਸ਼ਨ ਤੋਂ ਬਹੁਤ ਦੁਖੀ ਹਨ । ਐਡਮਨਿਸਟਰੇਸ਼ਨ ਤੇ ਚੈਕ ਰੱਖੋ ਤਾਂ ਹੀ ਚੰਗੇ ਨਤੀਜੇ ਨਿਕਲਣਗੇ । 5—7—10 ਕੇਸਾਂ ਵਿਚ ਸਜ਼ਾਵਾਂ ਦੇ ਕੇ ਮਿਸਾਲਾਂ ਹਾਈ-ਲਾਈਟ ਕਰੋ ।

**ਸ੍ਰੀ ਸਪੀਕਰ** : ਪਲੀਜ਼ ਵਾਈਂਡ ਅੱਪ ਕਰੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਪੁਲਿਸ ਦੀ, ਸਪੀਕਰ ਸਾਹਿਬ, ਸਕਰੀਨਿੰਗ ਕਰਨੀ ਚਾਹੀਦੀ ਹੈ । ਪੁਲਿਸ ਵਿਭਾਗ ਬਾਰੇ ਮੈਂ ਕੁਝ ਸੁਜੈਸ਼ਨਾਂ ਦੇਣੀਆਂ ਚਾਹੁੰਦਾ ਹਾਂ । ਇਹ ਜਿਹੜੀ ਨਵੀਂ ਸਰਕਾਰ ਬਣੀ ਹੈ ਇਸ ਵੱਲ ਲੋਕ ਵੇਖਦੇ ਹਨ । ਐਸ. ਐਸ. ਪੀ. ਆਪਣੇ ਆਪ ਨੂੰ ਮਨਿਸਟਰ ਤੋਂ ਵੱਡਾ ਸਮਝਦਾ ਹੈ । ਅਫ਼ਸਰ ਮੀਟਿੰਗਾਂ ਵਿਚ ਹਾਜ਼ਰ ਨਹੀਂ ਹੁੰਦੇ । ਜਿਤਨੀ ਦੇਰ ਤੱਕ ਪੁਲਿਸ ਵਿਭਾਗ ਵਿਚ ਥੱਲੇ ਤੋਂ ਲੈ ਕੇ ਉਪਰ ਤੱਕ ਸਕਰੀਨਿੰਗ ਨਹੀਂ ਕੀਤੀ ਜਾਂਦੀ ਉਦੋਂ ਤੱਕ ਲਾਅ ਐਂਡ ਆਰਡਰ ਦੀ ਪੁਜੀਸ਼ਨ ਠੀਕ ਨਹੀਂ ਹੁੰਦੀ ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਬੱਸ ਜੀ, ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਹਰਗੋਪਾਲ ਸਿਘ ਐਡਵੋਕੇਟ** (ਬਲਾਚੌਰ) : ਸਪੀਕਰ ਸਾਹਿਬ, ਪੰਜਾਬ ਵਿਚ ਲਾਅ ਐਂਡ ਆਰਡਰ ਅਤੇ ਨਿਆਂ ਬਾਰੇ ਬਜਟ ਰੱਖਿਆ ਗਿਆ ਹੈ। ਲਾਅ ਐਂਡ ਆਰਡਰ ਦੀ ਸਮੱਸਿਆ ਨੂੰ ਠੀਕ ਕਰਨਾ ਸਰਕਾਰ ਦਾ ਫਰਜ਼ ਬਣਦਾ ਹੈ। ਸਰਕਾਰ ਦੇ ਕਰਮਚਾਰੀਆਂ ਦਾ ਫਰਜ਼ ਲੋਕਾਂ ਨੂੰ ਨਿਆਂ ਦੇਣਾ ਹੈ। ਗ੍ਰਹਿ ਵਿਭਾਗ ਸਰਕਾਰ ਦੀ ਰੀੜ੍ਹ ਦੀ ਹੱਡੀ ਹੁੰਦਾ ਹੈ। ਗ੍ਰਹਿ ਵਿਭਾਗ ਤੋਂ ਬਗੈਰ ਦੂਸਰੇ ਵਿਭਾਗ ਅਧੂਰੇ ਹੁੰਦੇ ਹਨ। ਪੰਜਾਬ ਵਿਚ 57 ਮਹੀਨਿਆਂ ਦੇ ਰਾਸ਼ਟਰਪਤੀ ਰਾਜ ਤੋਂ ਬਾਅਦ ਸਰਕਾਰ ਬਣੀ ਹੈ। ਲੋਕਾਂ ਨੂੰ, ਸਪੀਕਰ ਸਾਹਿਬ, ਇਸ ਸਰਕਾਰ ਤੇ ਵਿਸ਼ਵਾਸ ਨਹੀਂ ਹੈ। ਲੋਕਾਂ ਦਾ ਕੋਈ ਫਾਇਦਾ ਇਹ ਸਰਕਾਰ ਨਹੀਂ ਕਰ ਰਹੀ। ਦੂਸਰੇ ਪਾਸੇ ਪੰਜਾਬ ਦੇ ਲੋਕ ਪੁਲਿਸ ਤੋਂ ਪਹਿਲਾਂ ਵੀ ਦੁਖੀ ਸਨ ਤੇ ਹੁਣ ਵੀ ਦੁਖੀ ਹਨ। 57 ਮਹੀਨੇ ਲੰਘ ਜਾਣ ਦੇ ਬਾਵਜੂਦ ਵੀ ਲੋਕਾਂ ਨੂੰ ਪੁਲਿਸ ਵਿਚ ਵਿਸ਼ਵਾਸ ਨਹੀਂ ਰਿਹਾ। ਮੈਂ ਇਹ ਨਹੀਂ ਕਹਿੰਦਾ ਕਿ ਪੰਜਾਬ ਦੀ ਪੁਲਿਸ ਸਾਰੀ ਮਾੜੀ ਹੈ। ਪੰਜਾਬ ਦੀ ਪੁਲਿਸ ਵਿਚ ਕੁਝ ਬੰਦੇ ਠੀਕ ਵੀ ਹਨ। ਪੰਜਾਬ ਵਿਚ ਪੁਲਿਸ ਨੇ ਹਾਲਾਤ ਖਰਾਬ ਕੀਤੇ ਹਨ। ਐਡਮਨਿਸਟਰੇਸ਼ਨ ਨੇ ਵੀ ਘੱਟ ਨਹੀਂ ਕੀਤੀ। ਪੰਜਾਬ ਵਿਚ ਜੋ ਗਰੀਬ ਆਦਮੀ ਹੈ ਜੇਕਰ ਉਹ ਐਫ. ਆਈ. ਆਰ. ਦਰਜ ਕਰਾਉਣ ਵਾਸਤੇ ਪੁਲਿਸ ਚੌਕੀ ਜਾਂਦਾ ਹੈ ਤਾਂ ਉਸ ਗਰੀਬ ਵਿਚਾਰੇ ਦੀ ਐਫ. ਆਈ. ਆਰ. ਦਰਜ ਨਹੀਂ ਕੀਤੀ ਜਾਂਦੀ। ਰਿਸ਼ਵਤ ਤੋਂ ਬਗੈਰ ਐਫ. ਆਈ. ਆਰ. ਦਰਜ ਨਹੀਂ ਕੀਤੀ ਜਾਂਦੀ। ਸਪੀਕਰ ਸਾਹਿਬ, ਕਾਨੂੰਨ ਦੀਆਂ ਨਜ਼ਰਾਂ ਵਿਚ ਰਿਸ਼ਵਤ ਦੇਣ ਵਾਲਾ ਵੀ ਅਤੇ ਰਿਸ਼ਵਤ ਲੈਣ ਵਾਲਾ ਵੀ ਦੋਨੋਂ ਹੀ ਕਸੂਰਵਾਰ ਹਨ। ਸਪੀਕਰ ਸਾਹਿਬ, 57 ਮਹੀਨਿਆਂ ਤੋਂ ਬਾਅਦ ਜੋ ਸਰਕਾਰ ਬਣੀ ਉਸ ਤੋਂ ਲੋਕ ਖੁਸ਼ ਨਹੀਂ ਹਨ। ਪੁਲਿਸ ਵਿਭਾਗ ਤੋਂ ਲੋਕ ਅੱਜ ਵੀ ਦੁਖੀ ਹਨ। ਮੈਂ ਕੁਝ ਸੁਜੇਸ਼ਨਾਂ ਚੀਫ ਮਨਿਸਟਰ ਸਾਹਿਬ ਨੂੰ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਪੰਜਾਬ ਵਿਚ ਅੱਜ ਪੁਲਿਸ ਰਾਜ ਹੈ। ਨਵੀਂ ਬਣੀ ਸਰਕਾਰ ਨੂੰ ਨਾ ਪੁਲਿਸ ਪੁੱਛਦੀ ਹੈ ਔਰ ਨਾ ਹੀ ਐਡਮਨਿਸ-ਟਰੇਸ਼ਨ ਦੇ ਅਫਸਰ ਪੁੱਛਦੇ ਹਨ। ਪੁਲਿਸ ਨੂੰ ਜਦ ਤੱਕ ਚਕ ਨਹੀਂ ਕੀਤਾ ਜਾਂਦਾ, ਪੁਲਿਸ ਅਫਸਰਾਂ ਦੀ ਜਦ ਤੱਕ ਸਕਰੀਨਿੰਗ ਨਹੀਂ ਹੁੰਦੀ ਉਦੋਂ ਤੱਕ ਪੰਜਾਬ ਦੇ ਹਾਲਾਤ ਜੋ ਖਰਾਬ ਹਨ, ਉਹ ਬਦਲ ਨਹੀਂ ਸਕਦੇ। ਮੈਂ ਮਹਿਸੂਸ ਕਰਦਾ ਹਾਂ ਕਿ ਸਰਕਾਰ ਬਣਨ ਦਾ ਲੋਕਾਂ ਨੂੰ ਕੋਈ ਫਾਇਦਾ ਮਹਿਸੂਸ ਨਹੀਂ ਹੋਇਆ। ਲੋਕਾਂ ਨੂੰ ਪੰਜਾਬ ਪੁਲਿਸ ਤੋਂ ਭੈਅ ਹੈ। ਜ਼ਿਲ੍ਹੇ ਦੇ ਐਸ. ਐਸ. ਪੀ. ਜਿਹੜੇ ਹਨ ਉਹ ਜ਼ਿਲ੍ਹਾ ਲੈਵਲ ਦੇ ਸਾਰੇ ਅਫਸਰਾਂ ਨੂੰ ਆਪਣੇ ਥੱਲੇ ਸਮਝਦੇ ਹਨ। ਜਿਤਨਾ ਚਿਰ ਪੁਲਿਸ ਅਤੇ ਐਡਮਨਿਸ-ਟਰੇਸ਼ਨ ਦੀ ਚੈਕ ਐਂਡ ਬਲੈਂਸ ਨਹੀਂ ਕਰਦੇ, ਲੋਕਾਂ ਦਾ ਭਲਾ ਨਹੀਂ ਹੋ ਸਕਦਾ। ਐਸ. ਐਸ. ਪੀ. ਸਮਝਦਾ ਹੈ ਕਿ ਸਾਰੀਆਂ ਪਾਵਰਾਂ ਹੀ ਮੇਰੇ ਕੋਲ ਹਨ।

ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸੁਜੇਸ਼ਨ ਦੇਂਦਾ ਹਾਂ ਕਿ ਜਿਥੇ ਪੁਲਿਸ ਨੂੰ ਵੱਧ ਅਧਿਕਾਰ ਦਿੱਤੇ ਹਨ, ਬੇਦੋਸ਼ੇ ਲੋਕਾਂ ਨੂੰ ਫੜਨ ਲਈ ਅਧਿਕਾਰ ਦਿੱਤੇ ਹਨ, ਉਨ੍ਹਾਂ ਤੇ ਵੀ ਚੇਕ ਐਂਡ ਬੈਲੈਂਸ ਦੀ ਪਾਲਿਸੀ ਲਾਗੂ ਹੋਣੀ ਬਹੁਤ ਜ਼ਰੂਰੀ ਹੈ। ਸਾਨੂੰ ਏਥੇ ਲੋਕ ਆਪਣੇ ਨੁਮਾਇੰਦੇ ਦੇ ਤੌਰ ਤੇ ਚੁਣ ਕੇ ਭੇਜਦੇ ਹਨ। ਮੇਰੀ ਸੁਜੇਸ਼ਨ ਹੈ ਕਿ ਇਹ ਸਰਕਾਰ ਦਾ ਫਰਜ਼ ਬਣਦਾ ਹੈ ਕਿ ਪੁਲਿਸ ਦੀਆਂ ਵਧੀਕੀਆਂ ਰੋਕਣ ਲਈ ਐਂਟੀ ਕੁਰੱਪਸ਼ਨ ਸੈੱਲ

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਜ਼ਿਲ੍ਹਾ ਪੱਧਰ ਤੋਂ ਲੈ ਕੇ ਪੰਜਾਬ ਪੱਧਰ ਤੱਕ ਹੋਣਾ ਚਾਹੀਦਾ ਹੈ। ਭਾਵੇਂ ਗਰੀਵੈਂਸਿਜ਼ ਕਮੇਟੀਆਂ ਬਣੀਆਂ ਹੋਈਆਂ ਹਨ ਪਰ ਫੇਰ ਵੀ ਲੋਕਾਂ ਦੇ ਮਸਲੇ ਹੱਲ ਨਹੀਂ ਹੋਏ। ਮੇਰੀ ਸੁਜੇਸ਼ਨ ਹੈ ਕਿ ਪੁਲਿਸ ਅਤੇ ਸਿਵਲ ਪ੍ਰਸ਼ਾਸਨ ਨੂੰ ਨੱਥ ਪਾਉਣ ਲਈ ਜ਼ਿਲ੍ਹਾ ਪੱਧਰ ਤੇ ਕਮੇਟੀਆਂ ਬਣਾਈਆਂ ਜਾਣ ਅਤੇ ਉਨ੍ਹਾਂ ਨੂੰ ਅਧਿਕਾਰ ਦਿੱਤੇ ਜਾਣ ਕਿ ਉਹ ਆਈ.ਏ.ਐਸ., ਆਈ. ਪੀ. ਐਸ. ਅਤੇ ਪੀ. ਸੀ. ਐਸ. ਅਫਸਰ ਜਿਹੜੇ ਦੇਸ਼ ਦੀ ਰੀੜ ਦੀ ਹੱਡੀ ਦੇ ਬਰਾਬਰ ਹਨ, ਉਨ੍ਹਾਂ ਤੇ ਕੰਟਰੋਲ ਰੱਖਣ। ਜ਼ਿਲ੍ਹਾ ਪੱਧਰ ਤੇ ਡੀ. ਸੀ., ਆਈ. ਪੀ. ਐਸ. ਅਤੇ ਪੀ. ਸੀ. ਐਸ. ਅਫਸਰ ਹੁੰਦੇ ਹਨ। ਉਨ੍ਹਾਂ ਤੇ ਚੈਕ ਐਂਡ ਬੈਲੈਂਸ ਦੀ ਨੀਤੀ ਅਪਨਾਉਣ ਲਈ ਕਮੇਟੀਆਂ ਲੋਕਾਂ ਦੁਆਰਾ ਚੁਣੇ ਹੋਏ ਨੁਮਾਇੰਦਿਆਂ ਦੀਆਂ ਅਤੇ ਪਬਲਿਕ ਦੇ ਨੁਮਾਇੰਦਿਆਂ ਦੀਆਂ ਬਣਾਈਆਂ ਜਾਣ। ਉਹ ਕਮੇਟੀ ਇਕ ਮਹੀਨੇ ਬਾਅਦ ਸਾਰੇ ਅਫਸਰਾਂ ਦੀ ਰਿਪੋਰਟ ਲਵੇ ਅਤੇ ਇਕ ਸਾਲ ਤੋਂ ਬਾਅਦ ਜਿਹੜੀ ਏ. ਸੀ. ਆਰ, ਏਥੇ ਚੰਡੀਗੜ੍ਹ ਵਿਚ ਬੈਠੇ ਲਿਖੀ ਜਾਂਦੇ ਹਨ, ਉਸ ਸਬੰਧੀ ਜ਼ਿਲ੍ਹਾ ਪੱਧਰ ਤੇ ਕਮੇਟੀ ਆਪਣੀ ਰਿਪੋਰਟ ਬਣਾ ਕੇ ਪੰਜਾਬ ਪੱਧਰ ਦੀ ਕਮੇਟੀ ਨੂੰ ਭੇਜੇ ਅਤੇ ਪੰਜਾਬ ਪੱਧਰ ਦੀ ਜਿਹੜੀ ਕਮੇਟੀ ਹੈ ਉਹ ਆਈ. ਏ. ਐਸ., ਆਈ. ਪੀ. ਐਸ. ਅਤੇ ਪੀ. ਸੀ. ਐਸ. ਤਿੰਨਾਂ ਵਿੰਗਾਂ ਨੂੰ ਕੰਟਰੋਲ ਕਰਨ ਲਈ ਆਪਣੀ ਰਿਪਰਟ ਅੱਗੇ ਭੇਜੇ। ਫੇਰ ਏ. ਸੀ. ਆਰ. ਲਿਖੀ ਜਾਵੇ। ਇਸ ਤਰੀਕੇ ਨਾਲ ਸਾਰੇ ਦੇਸ਼ ਵਿਚੋਂ, ਪ੍ਰਸ਼ਾਸਨ ਵਿਚੋਂ ਕੁਰੱਪਸ਼ਨ ਇਕ ਮਹੀਨੇ ਵਿਚ ਖ਼ਤਮ ਹੋ ਸਕਦੀ ਹੈ। ਇਹ ਤਿੰਨ ਵਿੰਗ ਹਨ, ਇਨ੍ਹਾਂ ਨੂੰ ਸਹੀ ਤਰੀਕੇ ਨਾਲ, ਈਮਾਨਦਾਰੀ ਨਾਲ ਜੇ ਅਸੀਂ ਕੰਟਰੋਲ ਨਹੀਂ ਕਰ ਸਕੇ ਤਾਂ ਸਰਕਾਰ ਵੀ ਕੁਝ ਨਹੀਂ ਕਰ ਸਕਦੀ। ਇਨ੍ਹਾਂ ਕਮੇਟੀਆਂ ਵਿਚ ਲੋਕ ਆਪਣੇ ਸ਼ਿਕਵੇ ਸ਼ਿਕਾਇਤਾਂ ਰੱਖ ਸਕਦੇ ਹਨ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਨਿਆਂ ਵੀ ਸਸਤਾ, ਜਲਦੀ, ਈਮਾਨਦਾਰੀ ਨਾਲ ਅਤੇ ਸਹੀ ਤਰੀਕੇ ਨਾਲ ਮਿਲ ਸਕਦਾ ਹੈ। ਉਦਾਹਰਣ ਦੇ ਤੌਰ ਤੇ ਮੰਨ ਲਓ ਕਿ ਏ.ਸੀ.ਆਰ. ਵਿਚ 10% ਨੰਬਰ ਸਰਕਾਰ ਵਲੋਂ ਲਗਦੇ ਹਨ ਪਰ ਨਾਲ ਹੀ 3% ਨੰਬਰ ਪਬਲਿਕ ਦੇ ਹੱਥ ਵਿਚ ਹੋਣ। ਅੱਜ ਪੁਲਿਸ ਦੁਆਰਾ 30% ਤਾਂ ਅਸਲੀ ਸ਼ਰਾਰਤੀ ਅਨਸਰ ਫੜੇ ਜਾਂਦੇ ਹਨ ਪਰ 70% ਬੇਦੋਸ਼ੇ ਲੋਕਾਂ ਦੀਆਂ ਲਾਸ਼ਾਂ ਮਿਲਦੀਆਂ ਹਨ। ਮੈਂ ਇਹ ਨਹੀਂ ਕਹਿੰਦਾ ਕਿ ਪੁਲਿਸ ਮਾੜੇ ਕੰਮ ਹੀ ਕਰਦੀ ਹੈ। ਉਹ 30% ਤੱਕ ਠੀਕ ਕਰਦੇ ਹਨ ਪਰ 70% ਗਲਤ ਵੀ ਕਰਦੇ ਹਨ। ਇਸ ਨੂੰ ਰੋਕਣ ਲਈ ਐਂਟੀ ਕੁਰੱਪਸ਼ਨ ਕਮੇਟੀਆਂ ਬਣਾ ਕੇ ਏ. ਸੀ. ਆਰ. ਲਿਖਣ ਲਈ ਕਮੇਟੀਆਂ ਕੋਲ ਪਾਵਰਾਂ ਹੋਣੀਆਂ ਚਾਹੀਦੀਆਂ ਹਨ ਤਾਂਕਿ ਅਫਸਰ ਨੂੰ ਡਰ ਹੋਵੇ ਕਿ ਸਟੇਟ ਲੇਵਲ ਤੇ ਐਂਟੀ ਕੁਰੱਪਸ਼ਨ ਕਮੇਟੀ ਹੈ, ਉਹ ਸ਼ਿਕਾਇਤ ਕਰੇਗੀ ਅਤੇ ਜਿਹੜੀ ਆਖਰ ਵਿਚ ਏ. ਸੀ. ਆਰ. ਲਿਖਣੀ ਹੈ, ਉਹ ਫਾਈਨਲ ਅਥਾਰਿਟੀ ਚੀਫ ਸੈਕਰੇਟਰੀ ਦੁਆਰਾ ਲਿਖੀ ਜਾਣੀ ਹੈ। ਉਨ੍ਹਾਂ ਨੂੰ ਵੀ ਕਮੇਟੀਆਂ ਦੇ ਆਧਾਰ ਤੇ ਏ. ਸੀ. ਆਰ. ਲਿਖਣੀ ਚਾਹੀਦੀ ਹੈ। ਇਸ ਤਰ੍ਹਾਂ ਆਈ. ਏ. ਐਸ., ਆਈ.ਪੀ.ਐਸ. ਅਤੇ ਪੀ. ਸੀ. ਐਸ. ਅਫਸਰ ਸਰਕਾਰ ਦੀਆਂ ਪਾਲਸੀਆਂ ਠੀਕ ਤਰ੍ਹਾਂ ਲਾਗੂ ਕਰਨਗੇ। ਪਰ ਇਕ ਗੱਲ ਹੋਰ ਹੈ ਕਿ ਇਸ ਬਿਊਰੋਕਰੇਸੀ ਵਿਚ ਸ਼ਡਿਊਲਡ ਕਾਸਟਸ ਨੂੰ ਫੇਰ ਵੀ ਨਿਆਂ ਨਹੀਂ ਮਿਲ ਸਕਦਾ ਕਿਉਂਕਿ ਅਫਸਰਸ਼ਾਹੀ ਵਿਚ ਉਨ੍ਹਾਂ ਦੀ ਗਿਣਤੀ ਪਹਿਲਾਂ ਹੀ ਬਹੁਤ ਘੱਟ ਹੈ। ਉਨ੍ਹਾਂ ਨੂੰ ਇਸ ਅਫਸਰਸ਼ਾਹੀ ਤੋਂ ਕਦੇ ਵੀ ਇਨਸਾਫ ਨਹੀਂ ਮਿਲ ਸਕਦਾ। ਸਰਕਾਰ ਨੂੰ ਪੰਜਾਬ ਲੇਵਲ ਤੇ ਪੀ. ਸੀ. ਐਸ. ਐਗਜ਼ੈਕਟਿਵ ਬਰਾਂਚ ਵਿਚ

ਸ਼ਡਿਊਲਡ ਕਾਸਟਸ ਦੀ ਨਾਮੀਨੇਸ਼ਨ ਕਰਕੇ ਰਿਜ਼ਰਵੇਸ਼ਨ ਪੂਰੀ ਕਰਨੀ ਚਾਹੀਦੀ ਹੈ। ਜਿਹੜੇ ਪੀ. ਸੀ. ਐਸ. ਅਫਸਰ ਹਨ, ਉਨ੍ਹਾਂ ਨੂੰ ਨਾਮੀਨੇਟ ਕੀਤਾ ਜਾ ਸਕਦਾ ਹੈ। ਇਸ ਤਰੀਕੇ ਨਾਲ ਸਰਕਾਰ ਨੂੰ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀ ਰਿਜ਼ਰਵੇਸ਼ਨ ਨੂੰ ਪੂਰਾ ਕਰਨਾ ਚਾਹੀਦਾ ਹੈ ਅਤੇ ਲੋਕਾਂ ਨੂੰ ਨਿਆਂ ਦਿਵਾਉਣ ਲਈ ਬੈਕ-ਲਾਗ ਪੂਰਾ ਕਰਨਾ ਚਾਹੀਦਾ ਹੈ ਤਾਂਕਿ ਇਸ ਦੇਸ਼ ਦੇ ਦੱਬੇ ਅਤੇ ਕੁਚਲੇ ਹੋਏ ਲੋਕਾਂ ਨੂੰ ਰਾਹਤ ਮਿਲ ਸਕੇ। ਮੈਂ ਇਹੀ ਗੁਜ਼ਾਰਿਸ਼ ਕਰਦਾ ਹਾਂ ਕਿ ਏਡਾ ਵੱਡਾ ਬੱਜਟ ਰੱਖਿਆ ਹੈ, ਸਰਕਾਰ ਦੇ ਆਪਣੇ ਆਂਕੜੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਪੁਲਿਸ ਨੇ ਪਿਛਲੀਆਂ ਕਾਰਗੁਜ਼ਾਰੀਆਂ ਵਿਚ ਕੀ ਕੀਤਾ ਹੈ ? ਸਰਕਾਰ ਦੇ ਆਪਣੇ ਆਂਕੜੇ ਹਨ ਕਿ 1990 ਵਿਚ ਪੈਂਡਿੰਗ ਕੇਸ ਸਨ 2443, ਦੋਸ਼ ਸਿੱਧ ਹੋਏ 183 ਅਤੇ 13 ਝੂਠੇ ਕੇਸ ਹਨ ਹੋਰ ਵੀ ਪਤਾ ਨਹੀਂ ਕਿੰਨੇ ਝੂਠੇ ਕੇਸ ਹੋਣਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਨੂੰ ਪਤਾ ਹੈ ਕਿ ਐਨੇ ਕੇਸ ਝੂਠੇ ਹਨ ਤਾਂ ਸਰਕਾਰ ਉਨ੍ਹਾਂ ਪੁਲਿਸ ਵਾਲਿਆਂ ਦੇ ਵਿਰੁੱਧ ਕਾਰਵਾਈ ਕਿਉਂ ਨਹੀਂ ਕਰਦੀ ? ਸਰਕਾਰ ਨੂੰ ਪ੍ਰਸ਼ਾਸਨ ਵਿਚ ਸੁਧਾਰ ਕਰਨਾ ਚਾਹੀਦਾ ਹੈ। ਜਦੋਂ ਤੱਕ ਪੰਜਾਬ ਦੀ ਬਿਊਰੋਕਰੇਸੀ ਜਾਂ ਪ੍ਰਸ਼ਾਸਨ ਵਿਚ ਸੁਧਾਰ ਨਹੀਂ ਹੁੰਦਾ, ਉਦੋਂ ਤੱਕ ਕੋਈ ਵੀ ਪਾਲਿਸੀ ਸਹੀ ਤਰੀਕੇ ਨਾਲ ਇੰਪਲੀਮੈਂਟ ਨਹੀਂ ਹੋ ਸਕਦੀ। ਲੋਕਾਂ ਦਾ ਸਰਕਾਰ ਤੋਂ ਵਿਸ਼ਵਾਸ ਉਠ ਗਿਆ ਹੈ। ਇਸ ਵਿਸ਼ਵਾਸ ਨੂੰ ਕਾਇਮ ਕਰਨ ਲਈ ਕੁਝ ਕਰਨਾ ਪਵੇਗਾ। ਅਜਿਹੇ ਪੁਲਿਸ ਅਫਸਰਾਂ ਜਾਂ ਦੂਸਰੇ ਅਫ਼ਸਰਾਂ ਦੀਆਂ ਏ. ਸੀ. ਆਰਾਂ ਲਿਖਣ ਦੇ ਅਧਿਕਾਰ ਪਬਲਿਕ ਦੀਆਂ ਕਮੇਟੀਆਂ ਨੂੰ ਦਿੱਤੇ ਜਾਣ ਜਿਨ੍ਹਾਂ ਵਿਚ ਕੋਈ ਐਮ. ਐਲ. ਏ. ਅਤੇ ਦੂਸਰੇ ਇੱਜ਼ਤਦਾਰ ਆਦਮੀ ਜਾਂ ਹੋਰ ਅਫ਼ਸਰ ਹੋਣ। ਲੋਕਾਂ ਨੂੰ ਨਿਆਂ ਦਿਵਾਉਣ ਲਈ ਕੋਈ ਇਸ ਤਰ੍ਹਾਂ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ। ਇਸ ਤਰ੍ਹਾਂ ਉਨ੍ਹਾਂ ਨੂੰ ਡਰ ਰਹੇਗਾ ਕਿ ਜੇ ਕੋਈ ਝੂਠਾ ਕੇਸ ਬਣਾਇਆ ਜਾਵੇਗਾ ਤਾਂ ਸਾਡਾ ਰਿਕਾਰਡ ਖਰਾਬ ਹੋ ਸਕਦਾ ਹੈ। ਇਥੇ ਪੁਲਿਸ ਐਕਟ ਬਣਿਆ ਹੋਇਆ ਹੈ। ਐਕਟ ਪੜ੍ਹ ਕੇ ਵੇਖ ਲਵੋ, ਉਸ ਵਿਚ ਲਿਖਿਆ ਹੋਇਆ ਹੈ ਕਿ ਸਵੇਰ ਦੇ ਚਾਰ ਵਜੇ ਤੋਂ ਪਹਿਲਾਂ ਕਿਸੇ ਜਗ੍ਹਾ ਤੇ ਪੁਲਿਸ ਤਲਾਸ਼ੀ ਵਾਸਤੇ ਐਂਟਰ ਨਹੀਂ ਕਰ ਸਕਦੀ। ਪਰ ਸਾਡੀ ਪੁਲਿਸ ਕੋਈ ਦਿਨ ਜਾਂ ਰਾਤ ਦਾ ਟਾਈਮ ਨਹੀਂ ਵੇਖਦੀ। ਹਰਿਮੰਦਰ ਸਾਹਿਬ ਦਾ ਕੇਸ ਹੀ ਵੇਖ ਲਵੋ। ਉਥੇ ਪੁਲਿਸ ਨੇ ਪੌਣੇ ਦੋ ਵਜੇ ਤਲਾਸ਼ੀ ਲਈ। ਪੁਲਿਸ ਆਪ ਇਸ ਤਰ੍ਹਾਂ ਦੇ ਕੰਮ ਕਰਦੀ ਹੈ ਜਿਨ੍ਹਾਂ ਨਾਲ ਅੱਤਵਾਦ ਵਧੇ। ਸਰਕਾਰ ਇਹ ਕਹਿੰਦੀ ਹੈ ਕਿ ਅੱਤਵਾਦੀਆਂ ਨੂੰ ਪਾਕਿਸਤਾਨ ਹਥਿਆਰ ਦਿੰਦਾ ਹੈ। ਮੈਂ ਪੁੱਛਦਾ ਹਾਂ ਕਿ ਸਾਡੀ ਸਰਹੱਦ ਤੇ ਜਿਹੜੀ ਸਾਡੀ ਫੌਜ ਹੈ, ਸੀ. ਆਰ. ਪੀ. ਐਫ. ਹੈ ਜਾਂ ਬੀ. ਐਸ. ਐਫ. ਹੈ, ਕੀ ਸਰਕਾਰ ਉਨ੍ਹਾਂ ਨੂੰ ਤਨਖਾਹਾਂ ਨਹੀਂ ਦਿੰਦੀ ? ਜਿਹੜੀਆਂ ਏ. ਕੇ. 47 ਜਾਂ ਹੋਰ ਹਥਿਆਰ ਬਾਹਰੋਂ ਐਂਟਰ ਕਰਦੇ ਹਨ, ਉਹ ਕਿਸ ਤਰ੍ਹਾਂ ਕਰਦੇ ਹਨ ? ਇਹ ਸਭ ਮਿਲੀ-ਭੁਗਤ ਕਰਕੇ ਹੁੰਦਾ ਹੈ। ਜਦੋਂ ਤੱਕ ਇਸ ਚੀਜ਼ ਤੇ ਗੌਰ ਨਹੀਂ ਹੁੰਦੀ ਅਤੇ ਸਰਹੱਦ ਤੇ ਬੈਠੇ ਸਾਡੇ ਕਰਮਚਾਰੀਆਂ ਦੀ ਸਕਰੀਨਿੰਗ ਨਹੀਂ ਹੁੰਦੀ ਜਾਂ ਇਸ ਦੇਸ਼ ਦੇ ਸਿਸਟਮ ਵਿਚ ਸੁਧਾਰ ਨਹੀਂ ਹੁੰਦਾ, ਉਦੋਂ ਤੱਕ ਇਥੋਂ ਦੇ ਹਾਲਾਤ ਕਦੇ ਵੀ ਸੁਧਰ ਨਹੀਂ ਸਕਦੇ। ਸਰਹੱਦਾਂ ਤੇ ਜੋ ਸਾਡੇ ਜਵਾਨ ਬੈਠੇ ਹਨ, ਉਨ੍ਹਾਂ ਦੀ ਮਿਲੀਭੁਗਤ ਨਾਲ ਹੀ ਹਥਿਆਰ ਇਥੇ ਐਂਟਰ ਕਰਦੇ ਹਨ। ਸਰਕਾਰ ਆਪ ਇਨ੍ਹਾਂ ਅਨਸਰਾਂ ਦਾ ਸਾਥ ਦਿੰਦੀ ਹੈ।

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਸਪੀਕਰ ਸਾਹਿਬ, 7 ਮਾਰਚ ਨੂੰ ਸਰਦਾਰ ਅਵਤਾਰ ਸਿੰਘ ਮੁਹਾਲੀ ਵਿਚੋਂ ਚੁਕਿਆ ਗਿਆ। ਉਹ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਦਾ ਵਰਕਰ ਹੈ, ਮੁਲਾਜ਼ਮ ਹੈ। ਬਠਿੰਡਾ ਪੁਲਿਸ ਉਸ ਨੂੰ ਚੁੱਕ ਕੇ ਲੈ ਗਈ। ਅੱਜ ਤੱਕ ਉਸ ਦਾ ਕੋਈ ਪਤਾ ਨਹੀਂ ਲਗਾ। ਕੀ ਸਰਕਾਰ ਨੇ ਪੁਲਿਸ ਨੂੰ ਐਨੀਆਂ ਪਾਵਰਾਂ ਦੇ ਦਿੱਤੀਆਂ ਹਨ ਕਿ ਜਿਸ ਨੂੰ ਮਰਜ਼ੀ ਹੈ ਚੁੱਕ ਕੇ ਲੈ ਜਾਓ ? 57 ਮਹੀਨਿਆਂ ਦੇ ਗਵਰਨਰੀ ਰਾਜ ਤੋਂ ਬਾਅਦ ਵੀ ਕੋਈ ਚੇਂਜ ਨਹੀਂ ਆਈ। ਸਾਡੇ ਹਰ ਜ਼ਿਲ੍ਹੇ ਵਿਚ ਇੰਟੈਰੋਗੇਸ਼ਨ ਸੈਂਟਰ ਹੈ ਅਤੇ ਹੋਰ ਕਈ ਤਰ੍ਹਾਂ ਦੇ ਸੈੱਲ ਜ਼ਿਲ੍ਹਾ ਪੱਧਰ ਤੇ ਹਨ। ਕੀ ਜਿੰਨੇ ਵੀ ਦੋਸ਼ੀ ਪਾਏ ਜਾਂਦੇ ਹਨ, ਕੀ ਉਨ੍ਹਾਂ ਨੂੰ ਜ਼ਿਲ੍ਹਾ ਲੇਵਲ ਤੇ ਨਹੀਂ ਰੱਖਿਆ ਜਾ ਸਕਦਾ ? ਜਿਨ੍ਹਾਂ ਦੋਸ਼ੀਆਂ ਨੂੰ ਫੜਨਾ ਹੋਵੇ, ਉਥੋਂ ਦੇ ਨੰਬਰਦਾਰ ਜਾਂ ਸਰਪੰਚ ਵਗੈਰਾ ਨੂੰ ਦੱਸ ਕੇ ਫੜਨਾ ਚਾਹੀਦਾ ਹੈ। ਜਿਨ੍ਹਾਂ ਵੀ ਦੋਸ਼ੀਆਂ ਨੂੰ ਚੁੱਕਣਾ ਹੋਵੇ, ਉਨ੍ਹਾਂ ਦੇ ਘਰਦਿਆਂ ਨੂੰ ਪਤਾ ਹੋਵੇ। ਪਰ ਪੁਲਿਸ ਕਿਸੇ ਨੂੰ ਕੁਝ ਦੱਸਦੀ ਹੀ ਨਹੀਂ। ਜੇ ਅਸੀਂ ਪੁੱਛਦੇ ਹਾਂ ਤਾਂ ਪੁਲਿਸ ਕਹਿੰਦੀ ਹੈ ਕਿ ਜੇ ਤੁਹਾਨੂੰ ਦੱਸ ਦਿੱਤਾ ਤਾਂ ਤੁਸੀਂ ਪਿੱਛਾ ਕਰੋਗੇ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਪ੍ਰਸ਼ਾਸਨ ਵਿਚ ਸੁਧਾਰ ਅਤਿ ਜ਼ਰੂਰੀ ਹੈ। ਕੋਈ ਵੀ ਮੁਜ਼ਰਮ ਪੁਲਿਸ ਨੇ ਚੁੱਕਣਾ ਹੋਵੇ ਤਾਂ ਉਸ ਪਿੰਡ ਦੇ ਨੰਬਰਦਾਰ ਜਾਂ ਸਰਪੰਚ ਨੂੰ ਨਾਲ ਲੈ ਕੇ ਦੋਸ਼ੀ ਦੇ ਘਰ ਜਾਣਾ ਚਾਹੀਦਾ ਹੈ ਅਤੇ ਪਲਿਸ ਵਾਲਿਆਂ ਨੂੰ ਦੱਸਣਾ ਚਾਹੀਦਾ ਹੈ ਕਿ ਕਿਸ ਜਗ੍ਹਾ ਮੁਲਜ਼ਮ ਨੂੰ ਲਿਜਾਇਆ ਜਾ ਰਿਹਾ ਹੈ। ਪੰਚਾਇਤਾਂ ਨੂੰ ਸਰਕਾਰ ਨੇ ਡਿਵੈਲਪਮੈਂਟ ਕਰਨ ਲਈ ਜਾਂ ਪਿੰਡਾਂ ਵਿਚ ਅਮਨ ਚੈਨ ਰੱਖਣ ਲਈ ਅਧਿਕਾਰ ਦਿੱਤੇ ਹਨ ਪਰ ਪੁਲਿਸ ਉਨ੍ਹਾਂ ਪੰਚਾਇਤਾਂ ਨੂੰ ਕੋਈ ਮਾਣ ਨਹੀਂ ਦਿੰਦੀ। ਥਾਣਿਆਂ ਦੇ ਵਿਚ ਪੰਚਾਇਤਾਂ ਜਾਂ ਸਰਪੰਚ ਜੋ ਜਾਂਦੇ ਹਨ ਉਨ੍ਹਾਂ ਨੂੰ ਬਾਹਰ ਜਾ ਕੇ ਬੈਠਣਾ ਪੈਂਦਾ ਹੈ, ਉਨ੍ਹਾਂ ਦੀ ਕੋਈ ਗੱਲ ਨਹੀਂ ਸੁਣਦਾ। ਇਨ੍ਹਾਂ ਲੋਕਾਂ ਦੀ ਰਿਸਪੈਕਟ ਹੋਣੀ ਚਾਹੀਦੀ ਹੈ ਚਾਹੇ ਉਹ ਪੰਚਾਇਤਾਂ ਹੋਣ ਚਾਹੇ ਸਰਪੰਚ ਹੋਣ। ਜਿਹੜੇ ਲੋਕ ਵੋਟਾਂ ਰਾਹੀਂ ਲੋਕਾਂ ਦੁਆਰਾ ਚੁਣ ਕੇ ਅੱਗੇ ਆਉਂਦੇ ਹਨ ਉਨ੍ਹਾਂ ਦੀ ਹਰ ਮਹਿਕਮੇ ਦੇ ਵਿਚ ਇੱਜ਼ਤ ਹੋਣੀ ਚਾਹੀਦੀ ਹੈ। ਜਦੋਂ ਉਹ ਲੋਕਾਂ ਦੇ ਕੰਮਾਂ ਲਈ ਕਿਸੇ ਮਹਿਕਮੇ ਦੇ ਵਿਚ ਜਾਂਦੇ ਹਨ, ਉਨ੍ਹਾਂ ਨੂੰ ਬੈਠਣ ਲਈ ਕੁਰਸੀ ਦਿੱਤੀ ਜਾਣੀ ਚਾਹੀਦੀ ਹੈ। ਮੈਂ ਹਾਊਸ ਨੂੰ ਦੱਸਦਾ ਹਾਂ ਕਿ 1989 ਵਿਚ ਦਿੱਲੀ ਵਿਚ ਇਕ ਸੰਮੇਲਨ ਹੋਇਆ ਸੀ। ਉਸ ਸੰਮੇਲਨ ਵਿਚ ਪੰਜਾਬ ਬਾਰੇ ਬੋਲਣ ਦਾ ਮੈਨੂੰ ਵੀ ਮੌਕਾ ਮਿਲਿਆ। ਉਥੇ ਵੀ ਮੈਂ ਅਜਿਹੀਆਂ ਕਮੀਆਂ ਦੱਸਣ ਦੀ ਕੋਸ਼ਿਸ਼ ਕੀਤੀ। ਉਥੇ ਰਾਜੀਵ ਗਾਂਧੀ ਜੀ ਨੇ ਵੀ ਕਿਹਾ। ਇਹ ਸਟੇਟਮੈਂਟ ਬਾਅਦ ਵਿਚ ਅਖਬਾਰਾਂ ਵਿਚ ਵੀ ਛਪੀ ਕਿ ਜਦੋਂ ਪੰਚਾਇਤਾਂ ਕਿਸੇ ਮਹਿਕਮੇ ਵਿਚ ਜਾਂ ਥਾਣਿਆਂ ਵਿਚ ਜਾਣ ਤਾਂ ਉਥੇ ਉਨ੍ਹਾਂ ਵਾਸਤੇ ਬੈਠਣ ਲਈ ਕਮਰਾ ਹੋਵੇ ਔਰ ਜਦੋਂ ਉਹ ਡੀ. ਸੀ. ਸਾਹਿਬ ਕੋਲ ਜਾਣ ਤਾਂ ਕਮਰੇ ਵਿਚ ਡੀ. ਸੀ. ਸਾਹਿਬ ਉਨ੍ਹਾਂ ਨੂੰ ਉਠ ਕੇ ਮਿਲਣ ਔਰ ਉਨ੍ਹਾਂ ਦੀ ਗੱਲ ਸੁਣਨ। ਮੈਂ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਜੋ ਰੂਲਜ਼, ਨਿਯਮ ਬਣਾਏ ਹਨ ਕੀ ਉਨ੍ਹਾਂ ਦੀ ਇੰਪਲੀਮੈਨਟੇਸ਼ਨ ਹੋ ਜਾਂ ਨਹੀਂ ?

ਇੱਕ ਗੱਲ ਮੈਂ ਹੋਰ ਦੱਸਣਾ ਚਾਹੁੰਦਾ ਹਾਂ ਕਿ ਪੁਲਿਸ ਨੂੰ ਸਰਕਾਰ ਨੇ ਏਨੀਆਂ ਪਾਵਰਜ਼ ਦਿੱਤੀਆਂ ਹੋਈਆਂ ਹਨ ਕਿ ਜੋ ਮਰਜ਼ੀ ਕਰੀ ਜਾਣ। ਮੈਂ ਮਹਿਸੂਸ ਕਰਦਾ ਹਾਂ ਕਿ ਸਾਡੀ ਸਰਕਾਰ ਸ਼ਾਇਦ ਇਸ ਕਰਕੇ ਪੁਲਿਸ ਤੇ ਦਬਾਅ ਨਹੀਂ ਪਾ ਰਹੀ ਕਿਉਂਕਿ

ਓਹ ਸਮਝਦੀ ਹੈ ਕਿ ਪੰਜਾਬ ਦੀ ਪੁਲਿਸ ਨੂੰ ਵਧੇਰੇ ਪਾਵਰਜ਼ ਦੇਈ ਰੱਖਣ ਨਾਲ ਪੰਜਾਬ ਦੇ ਹਾਲਾਤ ਠੀਕ ਹੋ ਜਾਣਗੇ, ਸੁਧਰ ਸਕਦੇ ਹਨ । ਮੈਂ ਇਸ ਹਾਊਸ ਦੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤੱਕ ਪੁਲਿਸ ਦਾ ਲੋਕਾਂ ਦੇ ਵਿਚ ਵਿਸ਼ਵਾਸ ਪੈਦਾ ਨਹੀਂ ਹੁੰਦਾ ਉਠੀ ਦੇਰ ਤੱਕ ਪੰਜਾਬ ਦੇ ਹਾਲਾਤ ਕਦੇ ਨਹੀਂ ਸੁਧਰ ਸਕਦੇ, ਜਿੰਨੀ ਵੀ ਮਰਜ਼ੀ ਸਰਕਾਰ ਕੋਸ਼ਿਸ਼ ਕਰ ਲਵੇ । ਪੰਜਾਬ ਦੇ ਹਾਲਾਤ ਸੁਧਾਰਨ ਲਈ ਪ੍ਰਸ਼ਾਸਨ ਦਾ ਸਹਿਯੋਗ ਹੋਣਾ ਬਹੁਤ ਜ਼ਰੂਰੀ ਹੈ । ਜ਼ਿਲ੍ਹਾ ਲੈਵਲ ਤੇ ਜਿਹੜੀਆਂ ਕਮੇਟੀਆਂ ਬਣਾਉਣ ਦੀ ਰਾਏ ਦਿੱਤੀ ਹੈ ਉਹ ਬਹੁਤ ਜ਼ਰੂਰੀ ਹਨ । ਇਨ੍ਹਾਂ ਕਮੇਟੀਆਂ ਕਾਰਨ ਜ਼ਿਲ੍ਹੇ ਦੇ ਅਫਸਰਾਂ ਨੂੰ ਡਰ ਹੋਵੇਗਾ ਕਿ ਜੇਕਰ ਇਨ੍ਹਾਂ ਕਮੇਟੀਆਂ ਨੇ ਸਾਡੀ ਰਿਪੋਰਟ ਖਰਾਬ ਕਰ ਦਿੱਤੀ ਤਾਂ ਸਾਡੀ ਪ੍ਰਮੋਸ਼ਨ ਰੁਕ ਸਕਦੀ ਹੈ ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਦੇ ਉਤੇ 30 ਕਰੋੜ ਰੁਪਏ ਨਾਨ-ਗੌਰਮਿੰਟ ਸਕੂਲਾਂ ਤੇ ਖਰਚ ਕੀਤੇ ਜਾਂਦੇ ਹਨ । ਇਨ੍ਹਾਂ ਵਿਚੋਂ ਕਾਫੀ ਖਰਚਾ ਗੌਰਮਿੰਟ ਏਡਿਡ ਸਕੂਲਾਂ ਤੇ ਹੈ । ਸਰਕਾਰ 95% ਸਹਾਇਤਾ ਨਾਨ-ਗੌਰਮਿੰਟ ਸਕੂਲਾਂ ਨੂੰ ਦਿੰਦੀ ਹੈ । ਪੰਜਾਬ ਦੇ ਇਨ੍ਹਾਂ ਸਕੂਲਾਂ ਤੇ ਸਰਕਾਰ ਦਾ ਕੋਈ ਵੀ ਰੂਲਜ਼ ਐਂਡ ਰੈਗੂਲੇਸ਼ਨ ਲਾਗੂ ਨਹੀਂ ਹੈ ਨਾ ਹੀ ਜਿਨ੍ਹਾਂ ਸਕੂਲਾਂ ਨੂੰ ਸਰਕਾਰ ਵਲੋਂ 95% ਸਹਾਇਤਾ ਦਿੱਤੀ ਜਾਂਦੀ ਹੈ ਸਰਕਾਰ ਦੇ ਰੂਲਾਂ ਦੀ ਇਨ੍ਹਾਂ ਸਕੂਲਾਂ ਦੇ ਵਿਚ ਕੋਈ ਇੰਪਲੀਮੈਨਟੇਸ਼ਨ ਹੁੰਦੀ ਹੈ । ਮੈਂ ਸਰਕਾਰ ਨੂੰ ਪੁੱਛਣਾ ਚਾਹਾਂਗਾ ਕਿ ਕੀ ਉਨ੍ਹਾਂ ਸਕੂਲਾਂ ਲਈ ਕੋਈ ਰੂਲਜ਼ ਐਂਡ ਰੈਗੂਲੇਸ਼ਨਜ਼ ਬਣਾਉਣ ਦੀ ਲੋੜ ਨਹੀਂ ਹੈ ? ਐਜੂਕੇਸ਼ਨ ਮਹਿਕਮਾ ਸੱਭ ਤੋਂ ਮਹੱਤਵਪੂਰਨ ਮਹਿਕਮਾ ਹੈ । ਕਿਸੇ ਵੀ ਦੇਸ਼ ਦੀ ਐਜੂਕੇਸ਼ਨ ਉਸ ਦੇਸ਼ ਦੇ ਨਾਗਰਿਕਾਂ ਨੂੰ ਅੱਗੇ ਲਿਜਾਣ ਵਿਚ ਬਹੁਤ ਸਹਾਈ ਹੁੰਦੀ ਹੈ । ਜਿਥੇ 52% ਤੋਂ ਜਿਆਦਾ ਲੋਕ ਅਨਪੜ੍ਹ ਹਨ ਉਥੇ ਐਜੂਕੇਸ਼ਨ ਦਾ ਮਹੱਤਵ ਹੋਰ ਵੀ ਵੱਧ ਜਾਂਦਾ ਹੈ । ਇਸ ਲਈ ਐਜੂਕੇਸ਼ਨ ਨੂੰ ਸੁਧਾਰਨ ਲਈ ਜੋ ਸਰਕਾਰ ਇਨ੍ਹਾਂ ਏਡਿਡ ਸਕੂਲਾਂ ਨੂੰ ਗਰਾਂਟ ਦੇਂਦੀ ਹੈ ਉਸ ਲਈ ਕੋਈ ਰੂਲਜ਼ ਐਂਡ ਰੈਗੂਲੇਸ਼ਨਜ਼ ਹੋਣੇ ਚਾਹੀਦੇ ਹਨ ।

ਇੱਕ ਹੋਰ ਗੱਲ ਮੈਂ ਕਹਾਂਗਾ ਕਿ ਜਿੱਥੇ ਐਜੂਕੇਸ਼ਨ ਹੋਣੀ ਜ਼ਰੂਰੀ ਹੈ ਉਥੇ ਟੀਚਰਾਂ ਦੀਆਂ ਜੋ ਆਸਾਮੀਆਂ ਖਾਲੀ ਪਈਆਂ ਹਨ ਉਹ ਵੀ ਜਲਦੀ ਤੋਂ ਜਲਦੀ ਭਰੀਆਂ ਜਾਣੀਆਂ ਚਾਹੀਦੀਆਂ ਹਨ । ਵਿਦਿਆਰਥੀਆਂ ਨੂੰ ਸਹੀ ਤਰੀਕੇ ਨਾਲ ਐਜੂਕੇਸ਼ਨ ਤਾਂ ਹੀ ਮਿਲ ਸਕਦੀ ਹੈ । ਦੂਸਰੇ ਪਾਸੇ, ਸਪੀਕਰ ਸਾਹਿਬ, ਜਿਹੜੀਆਂ ਛੋਟੀਆਂ ਛੋਟੀਆਂ ਕਿਤਾਬਾਂ ਬੁੱਕ ਸੈਲਰਜ਼ ਦੁਕਾਨਾਂ ਵਿਚ ਵੇਚਦੇ ਹਨ ਜਿਹੜੀਆਂ ਕਿ ਵਿਦਿਆਰਥੀ ਇਮਤਿਹਾਨਾਂ ਦੇ ਵਿਚ ਆਪਣੇ ਨਾਲ ਜੇਬਾਂ ਦੇ ਵਿਚ ਪਾ ਕੇ ਨਕਲ ਦੀ ਹੈਲਪ ਲਈ ਅੰਦਰ ਨਾਲ ਲੈ ਜਾਂਦੇ ਹਨ ਇਨ੍ਹਾਂ ਤੇ ਬੈਨ ਹੋਣਾ ਚਾਹੀਦਾ ਹੈ । ਟੀਚਰ ਇਮਤਿਹਾਨਾਂ ਦੇ ਦਿਨਾਂ ਤੋਂ ਪਹਿਲਾਂ ਬੱਚਿਆਂ ਨੂੰ ਖੁਲ੍ਹਾ ਛੱਡ ਦੇਂਦੇ ਹਨ ਅਤੇ ਬੱਚੇ ਇਨ੍ਹਾਂ ਛੋਟੀਆਂ ਛੋਟੀਆਂ ਕਿਤਾਬਾਂ ਨੂੰ ਖਰੀਦ ਕੇ ਨਜ਼ਾਇਜ਼ ਤਰੀਕੇ ਨਾਲ ਵਰਤਦੇ ਹਨ ਜਿਸ ਨਾਲ ਵਿਦਿਆ ਦਾ ਮਿਆਰ ਗਿਰਦਾ ਹੈ । ਸਾਡੀ ਵਿਦਿਆ ਦਾ ਮਿਆਰ ਏਨਾ ਉੱਚਾ ਹੋਣਾ ਚਾਹੀਦਾ ਹੈ ਕਿ ਹਰ ਨਾਗਰਿਕ ਸਮਝੇ ਕਿ ਦੇਸ਼ ਵਿਚ ਕੀ ਹੋ ਰਿਹਾ ਹੈ । ਉਸ ਨੂੰ ਉਹ ਸਮਝਣ ਦੇ ਯੋਗ ਹੋਣ ਤਾਂ ਹੀ ਉਸ ਦੇਸ਼ ਦੇ ਸਿਸਟਮ ਵਿਚ ਤਰੱਕੀ ਹੋ ਸਕਦੀ ਹੈ । ਐਜੂਕੇਸ਼ਨ ਨੂੰ ਬਿਹਤਰ ਬਣਾਉਣ ਲਈ ਇਸ ਵੱਲ ਬਹੁਤ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ।

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਮੈਂ ਇੱਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਰਕਾਰ ਨੇ ਐਮ. ਪੀਜ਼. ਵਾਸਤੇ ਕਨਸੈਸ਼ਨ ਰੱਖੇ ਹੋਏ ਹਨ, ਰੇਲਵੇ ਪਾਸਿਜ਼ ਆਦਿ, ਉਸੇ ਤਰ੍ਹਾਂ ਹੀ ਇਹ ਕਨਸੈਸ਼ਨ ਐਮ. ਪੀਜ਼. ਔਰ ਐਮ. ਐਲ. ਏਜ਼. ਬਣਨ ਵੇਲੇ ਤੱਕ ਤਾਂ ਰਹਿੰਦੇ ਹਨ, ਇਹ ਸੁਵਿਧਾ ਮਿਲਦੀ ਰਹਿੰਦੀ ਹੈ ਪਰ ਇਕ ਵਾਰ ਐਮ. ਐਲ. ਏ. ਬਣਕੇ ਦੂਸਰੀ ਵਾਰ ਹਾਰਨ ਉਪਰੰਤ ਵੀ ਇਹ ਰਿਸਪੈਕਟ ਬਣੀ ਰਹਿਣੀ ਚਾਹੀਦੀ ਹੈ । ਇਹ ਫਰੀ ਪਾਸ ਉਨ੍ਹਾਂ ਨੂੰ ਵੀ ਹੋਣੇ ਚਾਹੀਦੇ ਹਨ ਅਤੇ ਐਮ. ਐਲ. ਏ. ਲਈ ਵੀ V. I. P. ਪਾਸਪੋਰਟ ਸਰਕਾਰ ਵਲੋਂ ਜਾਰੀ ਕਰਨੇ ਚਾਹੀਦੇ ਹਨ ਜਦ ਕਿ M. P. ਨੂੰ ਇਹ ਸਹੂਲਤਾਂ ਪਹਿਲਾਂ ਹੀ ਮਿਲਦੀ ਹੈ ।

ਸ਼੍ਰੀ ਸਪੀਕਰ : ਸਰਦਾਰ ਹਰਗੋਪਾਲ ਸਿੰਘ ਜੀ, ਹੁਣ ਵਾਈਂਡ-ਅੱਪ ਕਰਨ ਦੀ ਕੋਸ਼ਿਸ਼ ਕਰੋ ।

ਸਰਦਾਰ ਹਰਗੋਪਾਲ ਸਿੰਘ ਐਡਵੋਕੇਟ : ਇੱਕ ਗੱਲ ਮੈਂ ਹੋਰ ਕਹਿਣੀ ਚਾਹਾਂਗਾ ਕਿ ਜਿਹੜੀਆਂ ਜ਼ਿਲ੍ਹਾ ਲੈਵਲ ਤੇ ਐਂਟੀ ਕੁਰੱਪਸ਼ਨ ਕਮੇਟੀਆਂ ਬਣੀਆਂ ਹੋਈਆਂ ਹਨ ਉਨ੍ਹਾਂ ਦੇ ਵਿਚ ਲੋਕਾਂ ਦੇ ਨੁਮਾਇੰਦੇ ਅਤੇ ਵੱਖ-ਵੱਖ ਰਾਜਨੀਤਕ ਪਾਰਟੀਆਂ ਦੇ ਨੁਮਾਇੰਦੇ ਮੈਂਬਰ ਲਏ ਜਾਣੇ ਚਾਹੀਦੇ ਹਨ । ਜੈ ਭੀਮ, ਜੈ ਭਾਰਤ ।

**ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ)**: ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਰਿਣੀ ਹਾਂ ਕਿ ਤੁਸੀਂ ਮੈਨੂੰ ਇਨ੍ਹਾਂ ਮੰਗਾਂ ਤੇ ਬੋਲਣ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਦੋ ਸੱਜਣ ਇਨ੍ਹਾਂ ਮੰਗਾਂ ਤੇ ਲਾਅ ਐਂਡ ਆਰਡਰ ਅਤੇ ਸਿੱਖਿਆ ਬਾਰੇ ਬੋਲ ਕੇ ਗਏ ਹਨ । ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜੀ ਲਾਅ ਐਂਡ ਆਰਡਰ ਦੀ ਸਥਿਤੀ ਹੈ ਉਹ ਅੱਜ ਦੀ ਨਹੀਂ, ਇਹ ਪੂਰੇ 6-7 ਸਾਲਾਂ ਤੋਂ ਹੈ । ਜੋ ਪੰਜਾਬ ਦਾ ਵਾਤਾਵਰਣ ਖਰਾਬ ਕੀਤਾ ਹੋਇਆ ਹੈ, ਸਤਿਆਨਾਸ ਕੀਤਾ ਹੋਇਆ ਹੈ ਇਹ ਸਭ ਬਿਊਰੋਕਰੇਸੀ ਅਤੇ ਅਫਸਰਸ਼ਾਹੀ ਨੇ ਹੀ ਕੀਤਾ ਹੋਇਆ ਹੈ ਸਮੁੱਚੀਆਂ ਪਾਰਟੀਆਂ ਨੇ ਚਾਹੇ ਉਹ ਕਮਿਊਨਿਸਟ ਹੋਣ, ਖੱਬੇ ਹੋਣ ਜਾਂ ਸੱਜੇ, ਬਹੁਜਨ ਸਮਾਜੀ ਹਨ, ਕਾਂਗਰਸੀ, ਭਾਰਤੀ ਜਨਤਾ ਪਾਰਟੀ ਜਾਂ ਜਨਤਾ ਪਾਰਟੀ ਦੇ ਸਨ, ਉਨ੍ਹਾਂ ਸਾਰਿਆਂ ਨੇ ਵਾਵੇਲਾ ਮਚਾਇਆ ਅਤੇ ਕਿਹਾ ਕਿ 6-7 ਸਾਲਾਂ ਵਿਚ ਰਾਜ ਦੇ ਅੰਦਰ ਅਫਸਰਸ਼ਾਹੀ ਨੇ ਜੋ ਧੱਕਾ ਲੋਕਾਂ ਦੇ ਨਾਲ ਕੀਤਾ ਹੈ, ਇਸ ਵਾਸਤੇ ਜ਼ਰੂਰੀ ਹੈ ਕਿ ਚੋਣਾਂ ਕਰਵਾਈਏ । ਚੋਣਾਂ ਹੋ ਗਈਆਂ ਹਨ ਅਤੇ ਬੜੇ ਸੋਹਣੇ ਤਰੀਕੇ ਨਾਲ, ਠੀਕ ਢੰਗ ਨਾਲ ਹੋਈਆਂ ਹਨ । ਕੋਈ ਸਮਾਂ ਸੀ ਜਦੋਂ ਚੋਣਾਂ ਵਿਚ 30-35 ਉਮੀਦਵਾਰ ਮਾਰੇ ਗਏ ਸਨ । ਮੈਂ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਲੋਕਾਂ ਨੇ ਇਹੋ ਜਿਹੇ ਮਾਹੌਲ ਦੇ ਵਿੱਚ ਵੀ ਕਿਸੇ ਇਕ ਉਮੀਦਵਾਰ ਦੀ ਵੀ ਜਾਨ ਨਾ ਜਾਣ ਦਿੱਤੀ । ਪਰ ਇਸ ਦਾ ਮਤਲਬ ਇਹ ਨਹੀਂ ਕਿ ਲਾਅ ਐਂਡ ਆਰਡਰ ਠੀਕ ਹੋ ਗਿਆ ਹੈ । ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਤਪੇ ਦਾ ਸ਼੍ਰੀ ਰਘਬੀਰ ਚੰਦ ਤੇ ਚਾਰ ਹੋਰ ਨਾਲ ਮਾਰੇ ਗਏ ਸਨ । ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਹ ਬੰਦਾ ਜਿਹੜਾ ਸਮਾਜ ਦੀ ਬੜੀ ਸੇਵਾ ਕਰਦਾ ਸੀ ਅਤੇ ਹਰ ਵਰਗ ਦੇ ਲੋਕਾਂ ਨਾਲ ਮਿਲਦਾ ਸੀ । ਉਸ ਪਿਛੋਂ ਪਰਿਵਾਰ ਨੂੰ ਤੰਗ ਕੀਤਾ ਜਾ ਰਿਹਾ ਹੈ । ਉਥੇ ਥਾਣੇਦਾਰ ਨੂੰ ਵੀ ਖਾੜਕੂਆਂ ਨੇ ਮਾਰ ਦਿੱਤਾ ਸੀ । ਉਸਦੀ ਖ਼ਬਰ

ਅਖ਼ਬਾਰਾਂ, ਰੇਡੀਓ, ਟੈਲੀਵਿਜ਼ਨ ਤੇ ਆਈ ਕਿ ਖਾੜਕੂਆਂ ਨੇ ਮਾਰਿਆ ਹੈ। ਪਰ ਮੁਕੱਦਮਾ ਉਸਦੇ ਪਰਿਵਾਰ ਉਤੇ ਚਲਾ ਦਿੱਤਾ ਗਿਆ। ਇਹ ਅਫਸਰਸ਼ਾਹੀ ਦਾ ਹੀ ਕੰਮ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਡੇ ਮਾਨਯੋਗ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ, ਜਿਹੜੇ ਕਿ ਬੜੇ ਨੇਕਨੀਤੀ ਵਾਲੇ ਹਨ, ਹੋਰਾਂ ਨੂੰ ਕਹਾਂਗਾ ਕਿ ਜਿਹੜੇ ਉਸ ਰਘਬੀਰ ਚੰਦ ਦੇ ਬੱਚਿਆਂ ਤੇ ਝੂਠੇ ਮੁਕੱਦਮੇ ਬਣਾਏ ਗਏ ਹਨ, ਉਸਦੇ ਪਰਿਵਾਰ ਤੇ ਜ਼ੁਲਮ ਕੀਤੇ ਗਏ ਹਨ, ਉਹ ਬੰਦ ਹੋਣੇ ਚਾਹੀਦੇ ਹਨ। ਹੁਣ ਜਦੋਂ ਕਿ ਸਰਕਾਰ ਬਣ ਚੁੱਕੀ ਹੈ ਤਾਂ ਉਹ ਸਾਰੇ ਝੂਠੇ ਮੁਕੱਦਮੇ ਵੀ ਵਾਪਸ ਹੋਣੇ ਚਾਹੀਦੇ ਹਨ। ਮੈਂ ਮੰਨਦਾ ਹਾਂ ਕਿ ਚਲਾਨ ਪੇਸ਼ ਨਹੀਂ ਹੋਇਆ, ਬੱਚੇ ਬੇਗੁਨਾਹ ਹਨ। ਇਸ ਬਾਰੇ ਸਾਰੀਆਂ ਪਾਰਟੀਆਂ ਨੇ ਉਸ ਸਮੇਂ ਕਿਹਾ ਚਾਹੇ ਉਹ ਸੀ.ਪੀ.ਐਮ., ਸੀ.ਪੀ.ਆਈ., ਜਾਂ ਅਕਾਲੀ ਸਨ। ਸ੍ਰੀ ਜਗਦੀਸ਼ ਚੰਦਰ ਸਰਪੰਚ, ਸ੍ਰੀ ਹਰਬੰਸ ਲਾਲ ਕਿਸ ਕਿਸ ਦੇ ਨਾਂ ਗਿਣਵਾਵਾਂ ਜਿਨ੍ਹਾਂ ਤੇ ਜ਼ੁਲਮ ਹੋਏ ਹਨ। ਚਾਰ ਬੰਦੇ ਰੂੜੇਕੇ ਦੇ ਇਸ ਕਰਕੇ ਮਾਰੇ ਗਏ ਕਿ ਉਨ੍ਹਾਂ ਨੇ ਕਾਂਗਰਸ ਨੂੰ ਵੋਟਾਂ ਪਾਈਆਂ ਸਨ। 13 ਇੰਟਕ ਦੇ ਗਰੀਬ ਵਰਕਰ ਬਰਨਾਲਾ ਵਿਚ ਮਾਰੇ ਗਏ ਸਨ। ਪੰਜ ਟੀਚਰ ਜਿਹੜੇ ਕਿ ਸੀ.ਪੀ.ਐਮ., ਸੀ.ਪੀ. ਆਈ. ਤੇ ਇੰਟਕ ਨਾਲ ਤੁਅੱਲਕ ਰੱਖਦੇ ਸਨ, ਮਾਰੇ ਗਏ ਸਨ। ਅੱਜ ਉਨ੍ਹਾਂ ਦੇ ਬੱਚਿਆਂ ਦਾ ਕੋਈ ਧਿਆਨ ਨਹੀਂ ਰੱਖਿਆ ਜਾ ਰਿਹਾ। ਸਾਰੇ ਲੋਕਾਂ ਨੇ ਕਿਹਾ ਹੈ ਕਿ ਜਿੰਨਾ ਚਿਰ ਇਸ ਬਿਊਰੋਕਰੇਸੀ ਜਾਂ ਅਫਸਰਸ਼ਾਹੀ ਨੂੰ ਨੱਥ ਨਹੀਂ ਪਾਈ ਜਾਵੇਗੀ ਉਨਾ ਚਿਰ ਤੱਕ ਪੰਜਾਬ ਵਿੱਚ ਲਾਅ ਐਂਡ ਆਰਡਰ ਦੀ ਸਥਿਤੀ ਠੀਕ ਨਹੀਂ ਹੋਵੇਗੀ। ਇਹ ਬਿਊਰੋਕਰੇਸੀ ਚਾਹੁੰਦੀ ਹੈ ਕਿ ਇਥੇ ਲੋਕ ਬੈਠ ਕੇ ਉਨ੍ਹਾਂ ਦੀਆਂ ਗੱਲਾਂ ਨਾ ਕਰਨ। ਜਿਵੇਂ ਕਿ ਸਰਦਾਰ ਗੁਰਨਾਮ ਸਿੰਘ ਐਮ. ਐਲ. ਏ. ਨੇ ਕਿਹਾ ਹੈ ਕਿ ਲੋਕ ਉਨ੍ਹਾਂ ਕੋਲ ਆਉਂਦੇ ਹਨ ਤੇ ਕਹਿੰਦੇ ਹਨ ਕਿ ਭਾਵੇਂ ਉਨ੍ਹਾਂ ਨੇ ਵੋਟਾਂ ਨਹੀਂ ਪਾਈਆਂ ਪਰ ਉਨ੍ਹਾਂ ਨੂੰ ਸੁਣਨ ਵਾਲਾ ਤਾਂ ਕੋਈ ਹੈ। ਉਨ੍ਹਾਂ ਦਾ ਦਰਦ ਸਮਝਣ ਵਾਲਾ ਤਾਂ ਕੋਈ ਹੈ। ਮੇਰੇ ਸ਼ਹਿਰ ਦੀ ਘਟਨਾ ਹੈ। ਉਥੇ ਲਾਸ਼ਾਂ ਸੜਕ ਉੱਤੇ ਪਈਆ ਸਨ। ਪੁਲਿਸ ਦੀਆਂ ਗੱਡੀਆਂ ਕੋਲ ਦੀ ਅਗੇ ਲੰਘ ਗਈਆਂ ਇਹ ਪਤਾ ਕਰਨ ਦੀ ਕੋਸ਼ਿਸ਼ ਨਾ ਕੀਤੀ ਗਈ ਕਿ ਕੋਈ ਜਿਉਂਦਾ ਹੈ ਜਾਂ ਮਰਿਆ ਹੋਇਆ। ਜਿਹੜੇ ਦੋ ਬੰਦੇ ਉਥੇ ਪੁਲਿਸ ਦੇ ਡਿਊਟੀ ਉਤੇ ਸਨ ਉਹ ਭੱਜ ਗਏ, ਚਾਰ ਬੰਦੇ ਹੋਰ ਆਏ ਤਾਂ ਉਹ ਵੀ ਭੱਜ ਗਏ। ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਸਾਡੇ ਮੁੱਖ ਮੰਤਰੀ ਜੀ ਜਿਹੜੇ ਕਿ ਹਮੇਸ਼ਾਂ ਲਾਅ ਐਂਡ ਆਰਡਰ ਦੀ ਸਥਿਤੀ ਨੂੰ ਬਹਾਲ ਕਰਨ ਦੇ ਇੱਛੁਕ ਹਨ। ਉਹ ਇਸ ਤਰ੍ਹਾਂ ਦੀ ਸਥਿਤੀ ਨੂੰ ਠੀਕ ਕਰਨ। ਉਥੇ ਲੋਕਾਂ ਦਾ ਜਲੂਸ ਸ਼ਮਸ਼ਾਨ ਘਾਟ ਜਾ ਰਿਹਾ ਸੀ, ਕਿਸੇ ਨੇ ਸ਼ਰਾਰਤ ਕੀਤੀ ਅਤੇ ਜਲੂਸ ਵਿਚ ਬੋਤਲ ਸੁੱਟ ਦਿਤੀ। ਉਥੇ ਗੁਰਦੁਆਰਾ ਸਾਹਿਬ ਹੈ। ਇਕ ਹਿੰਦੂ ਨੇ ਕਿਹਾ ਕਿ ਗੁਰਦੁਆਰਾ ਸਾਹਿਬ ਤੋਂ ਕੋਈ ਬੰਬ ਨਹੀਂ ਸੁਟਿਆ ਗਿਆ ਅਤੇ ਇਸ ਤਰ੍ਹਾਂ ਸ਼ਾਂਤੀ-ਪੂਰਵਕ ਜਲੂਸ ਨਿਕਲ ਗਿਆ। ਅੱਜ ਤੱਕ ਸਾਡਾ ਭਾਈਚਾਰਾ ਇਸ ਕਰਕੇ ਕਾਇਮ ਹੈ ਕਿਉਂਕਿ ਇੱਥੇ ਗੁਰੂਆਂ ਦੀ ਸ਼ਕਤੀ ਹੈ, ਪੀਰਾਂ ਦੀ ਸ਼ਕਤੀ ਹੈ। ਇਸ ਕਰਕੇ ਹੀ ਸਾਡਾ ਭਾਈਚਾਰਾ ਅੱਜੇ ਤੱਕ ਕਾਇਮ ਹੈ।

ਮੈਂ ਇੱਕ ਹੋਰ ਅਰਜ਼ ਕਰਦਾ ਹਾਂ ਕਿ ਇਹ ਵਿਤਕਰੇ ਕਿਉਂ ਹਨ? ਇਕ ਡਾਕਟਰ ਵਿਚਾਰਾ ਜਿਹੜਾ ਮਰਿਆਂ ਨੂੰ ਬਚਾਉਂਦਾ ਹੈ ਅਤੇ ਇੱਕ ਇੰਜਨੀਅਰ ਜਿਹੜਾ ਪਹਾੜਦਾਂ ਸੀਨਾ ਚੀਰ ਕੇ ਨਹਿਰਾਂ ਕੱਢ ਕੇ ਲਿਆਉਂਦਾ ਹੈ, ਜਿਹੜੇ ਬਿਜਲੀ ਦੇ ਬਲਬ

[ਪੰਡਿਤ ਸੋਮ ਦੱਤ ਸ਼ਰਮਾ ]

ਜਲਦੇ ਹਨ ਇਹ ਉਨ੍ਹਾਂ ਇੰਜਨੀਅਰਾਂ ਦੀਆਂ ਕਾਢਾਂ ਕਾਰਨ ਹੀ ਹਨ । ਇੱਕ ਇੰਜਨੀਅਰ ਜੋ ਬੜਾ ਲਾਇਕ ਹੈ ਅਤੇ ਇਕ ਸਾਇੰਸਦਾਨ ਜਿਹੜਾ ਕਿ ਵਿਗਿਆਨ ਵਿੱਚ ਆਪਣਾ ਬੜਾ ਯੋਗਦਾਨ ਪਾਉਂਦਾ ਹੈ, ਉਸਦੀ ਰਿਪੋਰਟ ਇਕ ਅਜਿਹਾ ਬੰਦਾ ਲਿਖਦਾ ਹੈ ਜਿਸ ਨੂੰ ਇਨ੍ਹਾਂ ਕੰਮਾਂ ਬਾਰੇ ਬਿਲਕੁਲ ਜਾਣਕਾਰੀ ਨਹੀਂ ਹੁੰਦੀ । ਜੇ ਤਾਂ ਬਿਊਰੋਕਰੇਸੀ ਵਾਲੇ ਉਨ੍ਹਾਂ ਤੋਂ ਖੁਸ਼ ਹਨ ਤਾਂ ਰਿਪੋਰਟ ਠੀਕ ਲਿਖਦੇ ਹਨ ਨਹੀਂ ਤਾਂ ਖਰਾਬ ਕਰ ਦਿੰਦੇ ਹਨ । ਸੋ ਮੇਰੀ ਬੇਨਤੀ ਹੈ ਮੁੱਖ ਮੰਤਰੀ ਸਰਦਾਰ ਬੇਅੰਤ ਜੀ ਨੂੰ ਕਿ ਇਸ ਪਾਸੇ ਵੱਲ ਵੀ ਧਿਆਨ ਦੇਣ ਦੀ ਕਿਰਪਾਲਤਾ ਕਰਨ ਕਿ ਗਵਰਨਰੀ ਰਾਜ ਵਿੱਚ ਜੋ ਪਾਵਰਾਂ ਇਨ੍ਹਾਂ ਅਫ਼ਸਰਾਂ ਨੂੰ ਦਿਤੀਆਂ ਗਈਆਂ ਹਨ, ਉਹ ਵਾਪਸ ਲੈ ਲੈਣ । ਸਰਦਾਰ ਬਲਵੀਰ ਸਿੰਘ ਡੀ.ਐਸ.ਪੀ. ਨੇ 12 ਮੁੰਡੇ ਭਜਾਏ ਅਤੇ 70 ਹਜ਼ਾਰ ਰੁਪਏ ਦੀ ਰਿਸ਼ਵਤ ਸਬੰਧੀ ਐਫੀਡੇਵਿਟ ਵੀ ਦਿਤਾ ਅਤੇ ਇੱਕ ਹੋਰ 50 ਹਜ਼ਾਰ ਰੁਪਏ ਦੀ ਰਿਸ਼ਵਤ ਬਾਰੇ ਹਲਫੀਆ ਬਿਆਨ ਦਿਤਾ ਪਰ ਉਸਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਗਈ । ਬਦਲੀ ਕਰ ਦੇਣਾ ਕੋਈ ਸਜ਼ਾ ਨਹੀਂ ਹੈ । ਸਪੀਕਰ ਸਾਹਿਬ, ਮੈਂ ਜ਼ਿਕਰ ਕਰਦਾ ਹਾਂ ਲਾਅ ਐਂਡ ਆਰਡਰ ਬਾਰੇ, ਇਹ ਅਜੇ ਤੱਕ ਨਹੀਂ ਸੁਧਰਿਆ । ਸਪੀਕਰ ਸਾਹਿਬ, ਇਹ ਬਿਊਰੋਕਰੇਸੀ ਵਾਲੇ ਨਹੀਂ ਚਾਹੁੰਦੇ ਕਿ ਮੰਤਰੀ ਸਾਹਿਬ ਇੱਥੇ ਬੈਠ ਕੇ ਲੋਕਾਂ ਦੀਆਂ ਗੱਲਾਂ ਦੁੱਖ ਤਕਲੀਫਾਂ ਸੁਨਣ । ਇਸ ਲਈ ਉਹ ਅਫਸਰ ਜਿਹੜੇ ਹਨ, ਭਾਵੇਂ ਉਹ ਪੁਲਿਸ ਵਿੱਚ ਹਨ ਜਾਂ ਦੂਜਿਆਂ ਮਹਿਕਮਿਆਂ ਵਿੱਚ ਹਨ ਉਨ੍ਹਾਂ ਦੀ ਗੱਲ ਤੁਹਾਨੂੰ ਲਾਜ਼ਮੀ ਵਿਚਾਰ ਕਰਨੀ ਪਵੇਗੀ । ਮੈਂ ਇਹ ਨਹੀਂ ਆਖਦਾ ਕਿ ਸਾਰੇ ਅਫਸਰ ਬੇਈਮਾਨ ਹਨ । ਸਪੀਕਰ ਸਾਹਿਬ, ਤੁਸੀਂ ਵੀ ਵਾਚ ਕਰਦੇ ਆ ਰਹੇ ਹੋ ਅਤੇ ਸਰਦਾਰ ਬੇਅੰਤ ਸਿੰਘ ਜੀ ਵੀ ਵਾਚ ਕਰਦੇ ਆ ਰਹੇ ਹਨ ਸਭ ਨੂੰ ਪਤਾ ਹੈ ਕਿ ਕਿਹੜਾ ਅਫਸਰ ਬੇਈਮਾਨ ਹੈ ਅਤੇ ਕਿਹੜਾ ਇਮਾਨਦਾਰ ਹੈ । ਰੋਜ਼ ਅਸੀਂ ਰੌਲਾ ਪਾਈ ਜਾਂਦੇ ਹਾਂ ਕਿ ਅਫਸਰ ਬਹੁਤ ਮਾੜੇ ਹਨ । ਇਸ ਲਈ ਸਾਡੀ ਡਿਊਟੀ ਬਣਦੀ ਹੈ ਕਿ ਅਸੀਂ ਗਲਤ ਅਫਸਰਾਂ ਦਾ ਸੁਧਾਰ ਕਰੀਏ । ਬਿੱਲੀ ਮਰ ਗਈ ਤਾਂ ਪਹਿਲੇ ਦਿਨ ਮਰ ਗਈ, ਪੰਜ ਸੱਤ ਮਹੀਨਿਆਂ ਬਾਅਦ ਨਹੀਂ ਮਰਦੀ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਫਸਰ ਸ਼ਾਹੀ ਨੂੰ ਨੱਥ ਪਾਉ ਅਤੇ ਕੰਟਰੋਲ ਕਰੋ, ਫਿਰ ਬਾਅਦ ਵਿੱਚ ਇਨ੍ਹਾਂ ਉਤੇ ਕੰਟਰੋਲ ਨਹੀਂ ਜੇ ਹੋਣਾ । ਮੈਂ ਹੋਰ ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ । ਬਰਨਾਲਾ ਵਿਖੇ ਲੋਕਾਂ ਨੇ ਜਿਥੇ ਸ਼ਾਂਤੀ ਬਣਾਈ ਰਖੀ ਹੈ ਅਤੇ ਸੁਨੇਹਾ ਵੀ ਆ ਗਿਆ ਸੀ ਕਿ ਮੁੱਖ ਮੰਤਰੀ ਸਾਹਿਬ ਵੀ ਉਥੇ ਜਾਣਗੇ ਅਤੇ ਉਨ੍ਹਾਂ ਦੁਖੀਆਂ ਦੇ ਜ਼ਖਮਾਂ ਤੇ ਮੱਲ੍ਹਮ ਲਗਾਉਣਗੇ । ਬਰਨਾਲਾ ਦੇ ਵਿੱਚ ਇੱਕ ਅਗਰਵਾਲਾਂ ਦੇ ਮੁੰਡੇ ਨੇ ਜਿਸ ਨੇ ਪੰਜ ਮਿੰਟ ਇਕ ਅੱਤਵਾਦੀ ਨੂੰ ਜੱਫਾ ਮਾਰੀ ਰੱਖਿਆ ਅਤੇ ਰੋਕੀ ਰੱਖਿਆ, ਉਸਨੂੰ ਅਵਾਰਡ ਵੀ ਦੇਣਾ ਚਾਹੀਦਾ ਹੈ ਅਤੇ ਚੰਗਾ ਅਵਾਰਡ ਦੇਣਾ ਚਾਹੀਦਾ ਹੈ ਤਾਂ ਕਿ ਲੋਕ ਅੱਗੇ ਨੂੰ ਹਿੰਮਤ ਨਾਲ ਗੱਲ ਕਰ ਸਕਣ ।

ਹੁਣ ਮੈਂ ਐਜੂਕੇਸ਼ਨ ਵੱਲ ਆ ਰਿਹਾ ਹਾਂ । ਐਜੂਕੇਸ਼ਨ ਕਿਹੋ ਜਿਹੀ ਹੋਣੀ ਚਾਹੀਦੀ ਹੈ? ਐਜੂਕੇਸ਼ਨ ਲਈ ਰਕਮ ਰੱਖੀ ਗਈ ਹੈ, ਚੰਗੀ ਗੱਲ ਹੈ, ਕਿਸੇ ਨੂੰ ਕੋਈ ਇਤਰਾਜ਼ ਨਹੀਂ । ਮੈਂ ਸਮਝਦਾ ਹਾਂ ਕਿ ਜੇ ਇਹ ਥੋੜ੍ਹੀ ਰੱਖੀ ਗਈ ਹੈ ਤਾਂ ਹੋਰ ਵੱਧ ਕਰ ਲਓ । ਕੋਈ ਫਰਕ ਨਹੀਂ ਪੈਂਦਾ । ਪਰ ਐਜੂਕੇਸ਼ਨ ਐਸੀ ਹੋਣੀ ਚਾਹੀਦੀ ਹੈ ਜੋ ਰਿਸ਼ੀ ਬਾਲਮੀਕ ਜੀ ਨੇ ਲਵ ਔਰ ਕੁੱਸ਼ ਨੂੰ ਦਿਤੀ । ਐਜੂਕੇਸ਼ਨ ਐਸੀ ਹੋਣੀ ਚਾਹੀਦੀ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਦਿਤੀ ਸੀ, ਐਜੂਕੇਸ਼ਨ ਐਸੀ ਹੋਣੀ ਚਾਹੀਦੀ ਹੈ ਜੋ ਭਗਵਾਨ ਰਾਮ ਨੇ ਦਿਤੀ ਸੀ, ਐਜੂਕੇਸ਼ਨ ਐਸੀ ਹੋਣੀ ਚਾਹੀਦੀ ਹੈ ਜੋ ਮਹਾਰਾਣਾ ਪ੍ਰਤਾਪ ਦੇ ਜ਼ਮਾਨੇ ਵਿੱਚ ਸੀ ਤਾਂ ਕਿ ਸਾਨੂੰ

ਪਤਾ ਲੱਗੇ ਕਿ ਅਸੀਂ ਕੌਣ ਹਾਂ ਅਤੇ ਕਿਥੇ ਖੜ੍ਹੇ ਹਾਂ । ਪਿਛਲੇ ਜ਼ਮਾਨੇ ਵਿਚ ਤੁਹਾਨੂੰ ਪਤਾ ਹੈ ਕਿ ਹਿੰਦੁਸਤਾਨ ਦੀ ਧਰਤੀ ਤੇ ਪੰਜਾਬ ਦੇ ਲੋਕਾਂ ਨੂੰ ਛੇ ਗੁਰੂਆਂ ਦੀਆਂ ਪੁਸ਼ਤਾਂ ਮਿਲੀਆਂ ਕਿਉਂਕਿ ਉਨ੍ਹਾਂ ਨੂੰ ਠੀਕ ਐਜੂਕੇਸ਼ਨ ਮਿਲੀ ਸੀ । ਉਨ੍ਹਾਂ ਨੂੰ ਗਾਈਡੈਂਸ ਠੀਕ ਮਿਲੀ ਸੀ । ਤੁਹਾਨੂੰ ਪਤਾ ਹੈ ਕਿ ਸਾਡੇ ਗੁਰੂ ਨੇ ਕਿਸ ਤਰ੍ਹਾਂ ਆਪਣੇ ਪਿਤਾ ਅਤੇ ਬੱਚੇ ਦੇਸ਼ ਤੋਂ ਅਰਪਣ ਕੀਤੇ ਅਤੇ ਬੁਜ਼ਦਿਲਾਂ ਨੂੰ ਦਲੇਰ ਬਣਾਇਆ । ਇਹੋ ਜਿਹੀ ਐਜੂਕੇਸ਼ਨ ਹੋਣੀ ਚਾਹੀਦੀ ਹੈ ।

ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦਾ ਇਸ਼ਤਿਹਾਰ ਪੜ੍ਹਿਆ ਜਿਸ ਵਿਚ ਦੱਸਿਆ ਗਿਆ ਹੈ ਕਿ ਕਿਤਾਬਾਂ ਸਸਤੀਆਂ ਕਰ ਦਿਤੀਆਂ ਹਨ । ਬਹੁਤ ਅੱਛੀ ਗੱਲ ਹੈ ਕਿ ਕਿਤਾਬਾਂ ਸਸਤੀਆਂ ਕੀਤੀਆਂ ਹਨ । ਪਰ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਜੂਕੇਸ਼ਨ ਦੇ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਕੁਝ ਐਸੇ ਅਦਾਰੇ ਹਨ, ਕੁਝ ਐਸੀਆਂ ਸੰਸਥਾਵਾਂ ਹਨ, ਕੁਝ ਐਸੇ ਕਾਲਜ ਹਨ ਜਿਹੜੇ ਪੇਰੈਂਟ ਬਾਡੀ ਦੀ ਗੱਲ ਸੁਣਨ ਲਈ ਤਿਆਰ ਨਹੀਂ ਹਨ । ਉਹ ਸਰਕਾਰ ਨੂੰ ਲੁੱਟ ਕੇ ਖਾ ਰਹੇ ਹਨ । ਉਹ 95% ਪੈਸਾ ਸਰਕਾਰ ਤੋਂ ਲੈਂਦੇ ਹਨ ਅਤੇ ਪੈਸਾ ਲੈ ਕੇ ਆਪਣੀਆਂ ਮਨਮਰਜ਼ੀਆਂ ਕਰਦੇ ਹਨ । 25-25 ਹਜ਼ਾਰ ਰੁਪਿਆ ਡੋਨੇਸ਼ਨ ਦਾ ਲੈਂਦੇ ਹਨ ਅਤੇ ਫਿਰ ਦਾਖਲਾ ਦਿੰਦੇ ਹਨ । ਇਸ ਕਰਕੇ ਇਸ ਦੀ ਪੜਤਾਲ ਹੋਣੀ ਚਾਹੀਦੀ ਹੈ ਚਾਹੇ ਉਹ ਚੀਫ਼ ਖਾਲਸਾ ਦੀਵਾਨ ਹੋਵੇ, ਚਾਹੇ ਉਹ ਆਰੀਆ ਸਮਾਜ ਹੋਵੇ ਅਤੇ ਚਾਹੇ ਉਹ ਸਨਾਤਨ ਧਰਮ ਹੋਵੇ । ਭਾਵੇਂ ਉਹ ਸਕੂਲ ਹੈ ਜਾਂ ਕਾਲਜ ਹੈ ਉਥੇ ਪੇਰੈਂਟ ਬਾਡੀ ਦੀ ਉਹ ਗੱਲ ਸੁਣਨ ਲਈ ਤਿਆਰ ਨਹੀਂ ਹਨ । ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦੀ ਇਸ ਲੁੱਟ ਨੂੰ ਰੋਕਿਆ ਜਾਵੇ ।

ਸਪੀਕਰ ਸਾਹਿਬ, ਮੈਂ ਤੁਹਾਡਾ ਅਤਿ ਰਿਣੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ । ਮੈਂ ਜੋ ਦੋ ਚਾਰ ਗੱਲਾਂ ਲਾਅ ਐਂਡ ਆਰਡਰ ਦੇ ਬਾਰੇ ਕਹੀਆਂ ਹਨ ਉਨ੍ਹਾਂ ਵੱਲ ਧਿਆਨ ਦਿਤਾ ਜਾਵੇ । ਇਸ ਤਰ੍ਹਾਂ ਹੀ ਮੈਂ ਐਜੂਕੇਸ਼ਨ ਦੇ ਬਾਰੇ ਵੀ ਬੇਨਤੀ ਕੀਤੀ ਹੈ, ਉਧਰ ਵੀ ਧਿਆਨ ਦਿਤਾ ਜਾਵੇ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਅੱਜ ਇਥੇ ਸਾਰੇ ਬੈਠੇ ਹਨ ਅਤੇ ਅੱਜ ਬੈਂਚ ਖਾਲੀ ਨਹੀਂ ਹਨ ।

ਸਪੀਕਰ ਸਾਹਿਬ, ਅਸੀਂ ਨਵੇਂ ਆਏ ਹਾਂ ਅਤੇ ਇਹ ਤੁਹਾਡੀ ਡਿਊਟੀ ਬਣਦੀ ਹੈ ਕਿ ਨਵੇਂ ਮੈਂਬਰਾਂ ਨੂੰ ਦੱਸਿਆ ਜਾਵੇ ਕਿ ਉਨ੍ਹਾਂ ਨੂੰ ਸਦਨ ਵਿਚ ਕਿਸ ਤਰ੍ਹਾਂ ਚੱਲਣਾ ਚਾਹੀਦਾ ਹੈ । ਜਦ ਕੋਈ ਮੈਂਬਰ ਆ ਕੇ ਬੈਠੇ ਤਾਂ ਉਸ ਨੂੰ ਪਹਿਲੇ ਸਪੀਕਰ ਸਾਹਿਬ ਵੱਲ ਸਿਰ ਝੁਕਾਉਣਾ ਚਾਹੀਦਾ ਹੈ, ਫਿਰ ਆਪੋਜ਼ੀਸ਼ਨ ਵੱਲ ਅਤੇ ਫਿਰ ਇਧਰ । ਦੂਸਰਾ ਇਹ ਕਿ ਜਦ ਸਪੀਕਰ ਸਾਹਿਬ ਖੜ੍ਹੇ ਹੋਣ ਤਾਂ ਸਾਨੂੰ ਬੈਠ ਕੇ ਸੁਣਨਾ ਚਾਹੀਦਾ ਹੈ । ਇਹ ਵੀ ਲਾਅ ਐਂਡ ਆਰਡਰ ਹੈ ਅਤੇ ਇਸ ਮਰਿਆਦਾ ਨੂੰ ਤੋੜਨਾ ਨਹੀਂ ਚਾਹੀਦਾ । ਇਹ ਗੱਲਾਂ ਸਾਨੂੰ ਧਿਆਨ ਵਿਚ ਰੱਖਣੀਆਂ ਚਾਹੀਦੀਆਂ ਹਨ ।

ਅੰਤ ਵਿਚ ਮੈਂ ਤੁਹਾਡਾ ਅਤਿ ਰਿਣੀ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ, ਤਕੜੇ ਹੋ ਜਾਵੋ ਅਸੀਂ ਸਾਰੇ ਤੁਹਾਡੇ ਨਾਲ ਹਾਂ । ਘਬਰਾਉਣ

[ਪੰਡਿਤ ਸੋਮ ਦੱਤ ਸ਼ਰਮਾ]

ਵਾਲੀ ਕੋਈ ਗੱਲ ਨਹੀਂ ਹੈ । ਤੁਸੀਂ ਲਾਅ ਐਂਡ ਆਰਡਰ ਨੂੰ ਠੀਕ ਕਰੋ, ਚੰਗੇ ਕੰਮ ਕਰੋ, ਸਾਰੇ ਤੁਹਾਡੇ ਨਾਲ ਹਨ । ਤੁਸੀਂ ਤਕੜੇ ਹੋ ਕੇ ਚੱਲੋ, ਚੰਗੇ ਕੰਮ ਕਰੋ ਤਾਂ ਕਿ 5-10 ਦਿਨਾਂ ਵਿਚ ਨਜ਼ਾਰਾ ਸਾਹਮਣੇ ਆਵੇ । ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਕਿ ਇਥੇ ਐਵੇਂ ਰੌਲਾ ਪਾ ਦਿਤਾ । ਮੈਨੂੰ ਪਤਾ ਹੈ ਕਿ ਸਰਦਾਰ ਗੁਰਨਾਮ ਸਿੰਘ ਆਪਣੀਆਂ ਨਿੱਜੀ ਗੱਲਾਂ ਵਿਚ ਪੈ ਗਏ । ਫਿਰ ਤਰਸੇਮ ਲਾਲ ਜੀ ਨੇ ਗੱਲਾਂ ਕੀਤੀਆਂ ਠੀਕ ਗੱਲਾਂ ਕੀਤੀਆਂ ਪਰ ਮੇਰਾ ਮਨ ਕਿੰਨਾਂ ਖੁਸ਼ ਹੁੰਦਾ ਜੇ ਸਾਰਿਆਂ ਦੀਆਂ ਗੱਲਾਂ, ਵਿਚਾਰਾਂ ਨੂੰ ਸੁਣਦੇ । ਇਹ ਮਨ ਵਿਚ ਨਹੀਂ ਹੋਣਾ ਚਾਹੀਦਾ ਕਿ ਇਹ ਪੰਡਿਤ ਬੋਲਦਾ ਹੈ ਇਸ ਨੂੰ ਸੁਣਿਆ ਹੀ ਨਾ ਜਾਵੇ । ਸਾਰਿਆਂ ਦੀਆਂ ਗੱਲਾਂ ਨੂੰ ਸੁਣਨਾ ਚਾਹੀਦਾ ਹੈ । ਚੰਗੀਆਂ ਗੱਲਾਂ ਨੂੰ ਚੰਗਾ ਕਹਿਣਾ ਚਾਹੀਦਾ ਹੈ। ਲਾਅ ਐਂਡ ਆਰਡਰ ਦੀ ਸਥਿਤੀ ਬੜੀ ਖਰਾਬ ਹੈ । ਤੁਸੀਂ ਬਿਊਰੋਕ੍ਰੇਸੀ ਨੂੰ ਨੱਥ ਪਾਉ । (ਥੰਪਿੰਗ) ਪੈਸਾ ਜਿੰਨਾ ਮਰਜ਼ੀ ਲੈ ਲਵੋ ਪਰ ਲਾਅ ਐਂਡ ਆਰਡਰ ਨੂੰ ਠੀਕ ਕਰੋ । ਲਾਅ ਐਂਡ ਆਰਡਰ ਜ਼ਰੂਰੀ ਹੈ ।

**ਸ਼੍ਰੀ ਸੰਤੋਖ ਸਿੰਘ ਚੌਧਰੀ** ( ਫਿਲੌਰ, ਐਸ. ਸੀ. ): ਸਪੀਕਰ ਸਾਹਿਬ, ਜੋ ਅੱਜ ਡਿਮਾਂਡਜ਼ ਰੱਖੀਆਂ ਗਈਆਂ ਹਨ ਐਜੂਕੇਸ਼ਨ ਬਾਰੇ ਔਰ ਲਾਅ ਐਂਡ ਆਰਡਰ ਬਾਰੇ, ਮੈਂ ਸਮਝਦਾ ਹਾਂ ਕਿ ਇਹ ਡਿਮਾਂਡਜ਼ ਅਤਿ ਜ਼ਰੂਰੀ ਸਨ ਕਿਉਂਕਿ ਪਿਛਲੇ ਅਰਸੇ ਵਿੱਚ ਲਾਅ ਐਂਡ ਆਰਡਰ ਦੀ ਸਥਿਤੀ ਜੋ ਪੰਜਾਬ ਵਿੱਚ ਰਹੀ ਹੈ ਉਸ ਬਾਰੇ ਜਿਹੜੇ ਮੇਰੇ ਵੀਰ ਇਥੇ ਬੈਠੇ ਹਨ, ਸਾਰੀਆਂ ਪਾਰਟੀਆਂ ਵਾਲੇ ਵਿਧਾਇਕ ਸਾਹਿਬਾਨ ਇਥੇ ਬੈਠੇ ਹਨ ਉਹ ਭਲੀ ਭਾਂਤ ਜਾਣਦੇ ਹਨ ਕਿ ਇਥੇ ਕਿਸ ਕਿਸਮ ਦਾ ਰਾਜ ਸੀ । ਜੇ ਮੈਂ ਇਹ ਕਹਾਂ ਕਿ ਪਿਛਲੇ ਅਰਸੇ ਵਿੱਚ ਇਨ੍ਹਾਂ ਇਲੈਕਸ਼ਨਾਂ ਤੋਂ ਪਹਿਲਾਂ ਪੰਜਾਬ ਵਿੱਚ ਜੰਗਲ ਰਾਜ ਸੀ ਤਾਂ ਉਹ ਗ਼ਲਤ ਨਹੀਂ ਹੋਵੇਗਾ । ਅਸੀਂ ਦੇਖਦੇ ਹਾਂ ਕਿ ਉਹ ਭਿਆਨਕ ਹਾਦਸੇ ਜੋ ਇਸ ਧਰਤੀ ਤੇ ਹੋਏ ਅਸੀਂ ਸਾਰਿਆਂ ਨੇ ਦੇਖੇ ਹਨ, ਅਸੀਂ ਉਹਨਾਂ ਯਤੀਮ ਬੱਚਿਆਂ ਦੀਆਂ ਆਹਾਂ ਔਰ ਉਨ੍ਹਾਂ ਭੈਣਾਂ ਦੇ, ਜਿਹੜੀਆਂ ਵਿਧਵਾ ਹੋਈਆਂ ਹਨ, ਵੈਣ ਸੁਣੇ ਹਨ, ਉਨ੍ਹਾਂ ਗਰੀਬ ਮਾਪਿਆਂ ਦੇ ਅਥਰੂ ਅਸੀਂ ਦੇਖੇ ਹਨ । ਅਸੀਂ ਦੇਖਿਆ ਹੈ ਕਿ ਕਿਸ ਤਰ੍ਹਾਂ ਇਸ ਪੰਜਾਬ ਦੀ ਧਰਤੀ ਤੇ ਲਾਅ ਐਂਡ ਆਰਡਰ ਉਨ੍ਹਾਂ ਸ਼ਕਤੀਆਂ ਨੇ ਖ਼ਰਾਬ ਕੀਤਾ ਹੈ । ਅੱਜ ਜਦੋਂ ਅਸੀਂ ਇਨ੍ਹਾਂ ਡੀਮਾਂਡਜ਼ ਬਾਰੇ ਡਿਸਕਸ਼ਨ ਕਰ ਰਹੇ ਹਾਂ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਵਿੱਚ ਸਮੁੱਚੀਆਂ ਜੋ ਸਿਆਸੀ ਪਾਰਟੀਆਂ ਹਨ ਉਨ੍ਹਾਂ ਦਾ ਫਰਜ਼ ਬਣਦਾ ਹੈ ਕਿ ਅੱਜ ਉਹ ਅਗੇ ਆਉਣ ਅਤੇ ਇਕੱਠੀਆਂ ਹੋ ਕੇ ਪੰਜਾਬ ਵਿੱਚ ਇਸ ਸਥਿਤੀ ਨੂੰ ਸੁਧਾਰਨ ਵਿੱਚ ਆਪਣਾ ਆਪਣਾ ਯੋਗਦਾਨ ਪਾਉਣ। ਪਿਛਲੇ ਅਰਸੇ ਵਿੱਚ ਅਸੀਂ ਦੇਖਿਆ ਹੈ ਕਿ ਕੁਝ ਐਸੀਆਂ ਸ਼ਕਤੀਆਂ, ਕੁਝ ਐਸੇ ਲੋਕ, ਕੁਝ ਐਸੀਆਂ ਆਰਗੇਨਾਈਜ਼ੇਸ਼ਨਜ਼ ਨੇ ਸਿਰ ਕਢਿਆ ਜਿਨ੍ਹਾਂ ਦੇ ਕਾਰਨ ਇਸ ਧਰਤੀ ਤੇ ਪੰਜਾਬ ਦਾ ਮਾਹੌਲ ਖ਼ਰਾਬ ਹੋਇਆ । ਪੰਜਾਬ ਜੋ ਕਿਸੇ ਵਕਤ ਹਿੰਦੁਸਤਾਨ ਦਾ ਸਿਰਤਾਜ ਸੀ, ਹਿੰਦੁਸਤਾਨ ਦਾ ਮਾਣ ਸੀ ਉਸ ਪੰਜਾਬ ਨੂੰ ਔਰ ਪੰਜਾਬੀਅਤ ਨੂੰ ਠੇਸ ਲਗੀ ਹੈ ਕਿਉਂਕਿ ਸੈਂਕੜੇ ਲੋਕ ਬੇ-ਘਰ ਹੋਏ ਹਨ, ਸੈਂਕੜੇ ਬੱਚੇ ਯਤੀਮ ਹੋਏ ਹਨ, ਸੈਂਕੜੇ ਭੈਣਾਂ ਵਿਧਵਾ ਹੋਈਆਂ ਹਨ । ਸਪੀਕਰ ਸਾਹਿਬ, ਮੈਨੂੰ ਯਾਦ ਹੈ ਕੁਝ ਸਾਡੀਆਂ ਸਿਆਸੀ ਪਾਰਟੀਆਂ ਨੇ ਉਹ ਜਿਹੜੀਆਂ ਗ਼ਲਤ ਸ਼ਕਤੀਆਂ ਹਨ, ਅੱਤਿਵਾਦ ਅਤੇ ਵੱਖਵਾਦ ਦੀਆਂ ਸ਼ਕਤੀਆਂ ਹਨ, ਉਨ੍ਹਾਂ ਨੂੰ ਐਨਕਰੇਜ ਕੀਤਾ ਹੈ ਔਰ ਉਨ੍ਹਾਂ ਦੇ ਸਾਹਮਣੇ ਆਪਣੇ

ਉਨ੍ਹਾਂ ਨੇ ਗੋਡੇ ਟੇਕੇ ਹਨ । ਪਿਛਲਾ ਅਰਸਾ ਇਸ ਗੱਲ ਦਾ ਗਵਾਹ ਹੈ ਕਿ ਪਿਛੇ ਜਦੋਂ ਇਲੈਕਸ਼ਨਾਂ ਹੋਈਆਂ ਤਾਂ ਬਹੁਤ ਸਾਰੀਆਂ ਸਿਆਸੀ ਪਾਰਟੀਆਂ ਨੇ ਉਨ੍ਹਾਂ ਸ਼ਕਤੀਆਂ ਦੇ ਅਗੇ ਆਪਣੇ ਗੋਡੇ ਟੇਕੇ ਔਰ ਉਨ੍ਹਾਂ ਦੇ ਆਦੇਸ਼ ਤੇ ਚਲੀਆਂ। ਨਤੀਜਾ ਇਹ ਨਿਕਲਿਆ ਕਿ ਪੰਜਾਬ ਦਾ ਵਾਤਾਵਰਣ ਸ਼ਾਂਤ ਹੋਣ ਦੀ ਬਜਾਏ ਹੋਰ ਖ਼ਰਾਬ ਹੋਇਆ। ਪੰਜਾਬ ਦਾ ਵਾਤਾਵਰਣ ਇਕ ਐਸੀ ਸਥਿਤੀ ਵਿਚ ਆ ਗਿਆ ਜਿਥੇ ਹਰ ਇਨਸਾਨ ਨੇ ਅਨਸਰਟਨਟੀ ਮਹਿਸੂਸ ਕੀਤੀ। ਖੌਫ, ਡਰ ਅਤੇ ਭੈਅ ਹਰ ਇਨਸਾਨ ਦੇ ਮਨ ਵਿੱਚ ਪੈ ਗਿਆ ਔਰ ਹਰ ਨਾਗਰਿਕ ਮਹਿਫੂਜ਼ ਨਹੀਂ ਸਮਝਦਾ ਰਿਹਾ । ਮੈਨੂੰ ਖੁਸ਼ੀ ਹੈ, ਸਪੀਕਰ ਸਾਹਿਬ, ਕਿ ਪੰਜਾਬ ਦੇ ਲੋਕਾਂ ਨੇ ਇਸ ਵਾਤਾਵਰਣ ਤੋਂ ਬਾਅਦ ਇਸ ਲੋਕ ਰਾਜ ਪ੍ਰਣਾਲੀ ਵਿੱਚ ਸ਼ਾਮਲ ਹੋ ਕੇ ਇਸ ਸਰਕਾਰ ਨੂੰ ਬਣਾਇਆ ਹੈ । ਮੈਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿ ਇਸ ਸਰਕਾਰ ਦੇ ਮੁਖੀ ਸਰਦਾਰ ਬੇਅੰਤ ਸਿੰਘ ਜੀ ਬਣੇ ਹਨ ਜਿਨ੍ਹਾਂ ਦੇ ਮਨ ਵਿੱਚ ਪਹਿਲਾਂ ਹੀ ਪੰਜਾਬ ਵਿੱਚ ਅਮਨ ਔਰ ਸ਼ਾਂਤੀ ਲਿਆਉਣ ਦੀ ਭਾਵਨਾ ਹੈ ਔਰ ਬਹੁਤ ਮਜ਼ਬੂਤ ਭਾਵਨਾ ਹੈ । ਤੇ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ, ਇਨ੍ਹਾਂ ਦੀ ਸਰਕਾਰ ਨੇ ਜੋ ਡੀਮਾਂਡਜ਼ ਰਖੀਆ ਹਨ, ਇਨ੍ਹਾਂ ਦੀ ਸਰਕਾਰ ਨੇ ਵੱਖ ਵੱਖ ਪਾਲਿਸੀਜ਼ ਬਣਾਈਆਂ ਹਨ ਜਿਨ੍ਹਾਂ ਦੇ ਨਾਲ ਪੰਜਾਬ ਵਿੱਚ ਅਮਨ ਔਰ ਸ਼ਾਂਤੀ ਬਹਾਲ ਹੋਵੇਗੀ ।

ਡਾਕਟਰ ਅੰਬੇਦਕਰ ਬਾਬਾ ਸਾਹਿਬ ਨੇ ਕਿਹਾ ਸੀ :—

"Great men are those who worked for society, mankind and down-trodden, not those who fought battle like Napoleon Bonaparte and Alexander."

ਮੈਂ ਸਪੀਕਰ ਸਾਹਿਬ, ਡਾਕਟਰ ਸਾਹਿਬ ਦਾ ਜ਼ਿਕਰ ਇਸ ਕਰਕੇ ਕੀਤਾ ਹੈ ਕਿ ਉਨ੍ਹਾਂ ਨੇ ਸਾਨੂੰ ਇਕ ਮਾਰਗ ਦਰਸ਼ਨ ਦਿਤਾ, ਇਕ ਪੈਗਾਮ ਦਿਤਾ ਅਸੀਂ ਉਹ ਲੋਕਾਂ ਦੇ ਦਿਲਾਂ ਵਿਚ ਭਰਨਾ ਹੈ, ਸਮਾਜ ਦੀ ਸੇਵਾ ਕਰਨੀ ਹੈ । ਪਰ ਮੈਨੂੰ ਅਫਸੋਸ ਹੈ ਕਿ ਉਨ੍ਹਾਂ ਦੇ ਉਦੇਸ਼ਾਂ ਦੇ ਉਲਟ ਕੁਝ ਲੋਕ ਇਥੇ ਕਹਿੰਦੇ ਹਨ । ਜਿਸ ਤਰ੍ਹਾਂ ਮੈਂ ਦੱਸਿਆ ਹੈ ਕਿ ਉਨ੍ਹਾਂ ਨੇ ਆਪਣੇ ਲੈਕਚਰ ਵਿਚ ਕਿਹਾ ਸੀ ਕਿ ਬੜੀਆਂ ਬੜੀਆਂ ਲੜਾਈਆਂ ਲੜਨ ਵਾਲੇ ਜਾਂ ਤਸ਼ੱਦਦ ਕਰਨ ਵਾਲੇ ਲੋਕ ਮਹਾਨ ਨਹੀਂ ਹੁੰਦੇ, ਪਰ ਮੈਨੂੰ ਅਫਸੋਸ ਹੈ ਕਿ ਉਨ੍ਹਾਂ ਨੂੰ ਮੰਨਣ ਵਾਲੇ ਅਸੀਂ ਲੋਕ ਅੱਜ ਗੁਮਰਾਹ ਹੋਏ ਹਾਂ । ਪਿਛਲੇ ਅਰਸੇ ਵਿਚ ਐਸੇ ਨਾਅਰੇ ਲਾਏ ਗਏ ਜੋ ਪੰਜਾਬ ਦਾ ਵਾਤਾਵਰਣ ਖਰਾਬ ਕਰਦੇ ਰਹੇ । ਪੰਜਾਬ ਦੇ ਵਿਚ ਜੰਗਲ ਰਾਜ ਚਲਦਾ ਰਿਹਾ । ਪਰ ਕੁਝ ਆਰਗੇਨਾਈਜ਼ੇਸ਼ਨਜ਼ ਡਾਕਟਰ ਸਾਹਿਬ ਨੂੰ ਮੰਨਣ ਵਾਲੀਆਂ ਲੋਕਾਂ ਦੇ ਪਿਛੇ ਲਗੀਆਂ ਹੋਈਆਂ ਹਨ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਡਾਕਟਰ ਸਾਹਿਬ ਦੇ ਨਾਂ ਤੇ ਜੋ ਭਵਨ ਬਣਾਉਣ ਦੀ ਸਕੀਮ ਬਣਾਈ ਹੈ ਇਸ ਨੇ ਮੈਨਕਾਈਂਡ ਦੇ ਵਾਸਤੇ ਕੰਮ ਕਰਨਾ ਹੈ । ਉਨ੍ਹਾਂ ਦਾ ਸੰਦੇਸ਼ ਇਨ੍ਹਾਂ ਭਵਨਾਂ ਨਾਲ ਪੰਜਾਬ ਦੇ ਕੋਨੇ ਕੋਨੇ ਵਿਚ ਜਾਏਗਾ । ਪੰਜਾਬ ਦੇ ਵਿਚ ਅਮਨ ਔਰ ਸ਼ਾਂਤੀ ਬਹਾਲ ਕਰਨ ਵਿਚ ਉਨ੍ਹਾਂ ਦਾ ਸੰਦੇਸ਼ ਸਾਨੂੰ ਠੀਕ ਸੇਧ ਦੇਵੇਗਾ ।

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕਿ ਉਹ ਆਰਗੇਨਾਈਜ਼ੇਸ਼ਨਜ਼, ਉਹ ਸਿਆਸੀ ਪਾਰਟੀਆਂ ਜਿਹੜੀਆਂ ਉਨਾਂ ਸ਼ਕਤੀਆਂ

[ਸ਼੍ਰੀ ਸੰਤੋਖ ਸਿੰਘ ਚੌਧਰੀ]

ਦੇ ਅੱਗੇ ਗੋਡੇ ਟੇਕਦੀਆਂ ਹਨ ਜਾਂ ਉਨ੍ਹਾਂ ਦੇ ਆਦੇਸ਼ ਤੇ ਪੰਜਾਬ ਵਿਚ ਆਵਾਜ਼ ਉਠਾ-ਉਂਦੀਆਂ ਹਨ ਉਨ੍ਹਾਂ ਨੂੰ ਨੱਥ ਪਾਈ ਜਾਵੇ, ਉਨ੍ਹਾਂ ਨੂੰ ਕੰਟਰੋਲ ਕੀਤਾ ਜਾਵੇ। ਸਪੀਕਰ ਸਾਹਿਬ, ਜਿਹੜੇ ਸਿਆਸੀ ਲੋਕ ਪੰਜਾਬ ਵਿਚ ਉਹਨਾਂ ਦੀ ਬੋਲੀ ਬੋਲਦੇ ਹਨ ਔਰ ਆਪਣੇ ਨਾਲ ਸਿਕਿਉਰਿਟੀ ਰਖਦੇ ਹਨ। ਮੈਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਉਨ੍ਹਾਂ ਦੀ ਸਿਕਿਉਰਿਟ ਵਾਪਸ ਲਈ ਜਾਵੇ ਤਾਂ ਕਿ ਉਹਨਾਂ ਨੂੰ ਪਤਾ ਲੱਗੇ ਕਿ ਸਿਕਿਉਰਿਟੀ ਤੋਂ ਬਗੈਰ ਇਸ ਤਰ੍ਹਾਂ ਦੇ ਖਤਰਨਾਕ ਨਾਅਰੇ ਲਾਉਣੇ ਜਾਂ ਗਲਤ ਆਵਾਜ਼ ਉਠਾਉਣ ਦਾ ਕੀ ਹਸ਼ਰ ਹੋ ਸਕਦਾ ਹੈ। ਉਹਨਾਂ ਦੀ ਸਿਕਿਉਰਿਟੀ ਫੋਰਸ ਵਾਪਸ ਲਈ ਜਾਵੇ ਤਾਂਕਿ ਉਹ ਸਮਝਣ ਕਿ ਪੰਜਾਬ ਔਰ ਪੰਜਾਬੀਆਂ ਵਾਸਤੇ ਹੀ ਆਵਾਜ਼ ਉਠਾਉਣੀ ਚਾਹੀਦੀ ਹੈ। ਇਹ ਮੇਰੀ ਪੁਰਜ਼ੋਰ ਮੰਗ ਹੈ।

ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀ ਵਿਗੜ-ਦੀ ਕਾਨੂੰਨੀ ਸਥਿਤੀ ਵਿਚ ਇਹ ਜੋ ਨੌਜਵਾਨਾਂ ਵਿਚ ਅਨਇਮਪਲਾਇਮੈਂਟ ਹੈ ਇਸ ਦਾ ਵੀ ਬਹੁਤ ਭਾਰੀ ਹਿੱਸਾ ਹੈ। ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਸਰਕਾਰ ਨੇ 85 ਕਰੋੜ ਰੁਪਏ ਅਨਇਮਪਲਾਇਮੈਂਟ ਦੂਰ ਕਰਨ ਵਾਸਤੇ, ਉਹਨਾਂ ਨੌਜਵਾਨਾਂ ਨੂੰ ਇਮਪਲਾਇਮੈਂਟ ਦੇਣ ਵਾਸਤੇ ਜਿਹੜੇ ਨੌਜਵਾਨ ਉਹਨਾਂ ਸ਼ਕਤੀਆਂ ਦੇ ਕਹਿਣ ਤੇ ਗੁਮਰਾਹ ਹੋਏ ਹਨ, ਲਈ ਰਖੇ ਹਨ। ਮੈਂ ਇਹ ਵੀ ਜਾਣਦਾ ਹਾਂ ਕਿ 31 ਸਤੰਬਰ, 1991 ਤਕ ਜੋ ਸਰਕਾਰੀ ਅੰਕੜੇ ਹਨ ਪੰਜਾਬ ਵਿਚ ਕੋਈ 7,51,555 ਦੇ ਕਰੀਬ ਨੌਜਵਾਨਾਂ ਨੂੰ ਇੰਮ-ਪਲਾਇਮੈਂਟ ਲੈਣ ਵਾਸਤੇ ਇੰਪਲਾਇਮੈਂਟ ਐਕਸਚੇਂਜਾਂ ਵਿਚ ਆਪਣੇ ਨਾਂ ਦਰਜ਼ ਕਰਾਏ ਹੋਏ ਹਨ ਔਰ ਜੋ ਪੰਜਾਬ ਸਰਕਾਰ ਨੇ ਸਾਡੇ ਮੁੱਖ ਮੰਤਰੀ ਸਾਹਿਬ ਨੇ ਪੈਸੇ ਰਖੇ ਹਨ ਉਨ੍ਹਾਂ ਦੇ ਨਾਲ ਕੋਈ ਤਿੰਨ ਲੱਖ ਤੋਂ ਵੱਧ ਨੌਜਵਾਨਾਂ ਨੂੰ ਇਮਪਲਾਇਮੈਂਟ ਮੁਹੱਈਆ ਹੋਵੇਗੀ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਮੁੱਖ ਮੰਤਰੀ ਸਾਹਿਬ ਨੂੰ ਕਿ ਜੋ ਬਾਕੀ ਦੇ ਚਾਰ ਪੰਜ ਲੱਖ ਨੌਜਵਾਨ ਬੇਰੋਜ਼ਗਾਰ ਹਨ ਉਹਨਾਂ ਵਾਸਤੇ ਕੋਈ ਉਪਰਾਲਾ ਕੀਤਾ ਜਾਏ ਤਾਂਕਿ ਉਹ ਲੋਕ ਜੋ ਨੌਜਵਾਨਾਂ ਨੂੰ ਗੁਮਰਾਹ ਕਰਦੇ ਹਨ ਉਹਨਾਂ ਨੂੰ ਮੌਕਾ ਨਾ ਮਿਲੇ। ਐਸੀਆਂ ਸਕੀਮਾਂ ਬਣਾਈਆਂ ਜਾਣ ਪਬਲਿਕ ਸੈਕਟਰਾਂ ਵਿਚ ਕਿ ਜਿਹੜੇ ਬੇਰੋਜ਼ਗਾਰ ਨੌਜਵਾਨ ਹਨ ਉਨ੍ਹਾਂ ਨੂੰ ਅਪ੍ਰੈਂਟਿਸ ਦੀ ਤਰ੍ਹਾਂ ਰਖਿਆ ਜਾਏ ਔਰ ਉਹਨਾਂ ਲਈ. ਕੰਮ ਸਿਖਣ ਦੇ ਦੌਰਾਨ ਕੁਝ ਸਟਾਈਪੈਂਡ ਦਿਤਾ ਜਾਏ। ਤਾਂਕਿ ਇਹ ਲੋਕ, ਇਹ ਨੌਜਵਾਨ ਜਿਹੜੇ ਇਸ ਵੇਲੇ ਪਸ਼ੂਆਂ ਵਾਂਗ ਰਹਿੰਦੇ ਹਨ, ਔਰ ਉਹਨਾਂ ਲੋਕਾਂ ਦੀਆਂ ਗੱਲਾਂ ਵਿਚ ਜਿਹੜੇ ਕਿ ਗੁਮਰਾਹ ਕਰਦੇ ਹਨ, ਨਾ ਆ ਸਕਣ ਔਰ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਸਥਿਤੀ ਖਰਾਬ ਕਰਨ ਦੇ ਵਿਚ ਇਹ ਸ਼ਾਮਲ ਹੋ ਸਕਣ। ਇਸ ਦੇ ਨਾਲ ਹੀ ਮੈਂ ਵਧਾਈ ਦਿੰਦਾ ਹਾਂ ਮੁੱਖ ਮੰਤਰੀ ਸਾਹਿਬ ਨੂੰ ਜਿਹੜਾ ਕਿ ਇਹਨਾਂ ਨੇ ਐਲਾਨ ਕੀਤਾ ਹੈ ਕਿ ਵਿਸਾਖੀ ਦੇ ਦਿਨ ਤਕ ਜਿਹੜੇ ਨੌਜਵਾਨ ਮੁੱਖ ਧਾਰਾ ਵਿਚ ਆਉਣਾ ਚਾਹੁੰਦੇ ਹਨ ਉਹ ਆਪਣੇ ਹਥਿਆਰ ਛੱਡਣ। ਸਰਕਾਰ ਵੀ ਆਪਣਾ ਰਵੱਈਆ ਜੋ ਹੈ, ਉਸ ਨੂੰ ਠੀਕ ਕਰੇਗੀ ਔਰ ਜਿਨ੍ਹਾਂ ਨੂੰ ਡਰ ਹੈ, ਉਸ ਡਰ ਨੂੰ ਦੂਰ ਕਰੇਗੀ। ਉਹਨਾਂ ਦੇ ਵਾਸਤੇ ਇੰਪਲਾਇਮੈਂਟ ਮੁਹੱਈਆ ਵੀ ਕਰੇਗੀ ਔਰ ਉਹਨਾਂ ਨੂੰ ਮੇਨਸਟਰੀਮ ਵਿਚ ਲਿਆਉਣ ਲਈ ਯਤਨ ਵੀ ਕਰੇਗੀ। ਇਹ ਇਤਿਹਾਸਕ

ਅਪੀਲ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਨੇ ਕੀਤੀ ਹੈ। ਮੈਂ ਗੁਮਰਾਹ ਹੋਏ ਵੀਰਾਂ ਨੂੰ ਅਪੀਲ ਕਰਦਾ ਹਾਂ, ਤੁਹਾਡੇ ਰਾਹੀਂ ਸਪੀਕਰ ਸਾਹਿਬ, ਕਿ ਉਹ ਆਉਣ, ਪੰਜਾਬ ਵਿਚ ਅਮਨ ਸ਼ਾਂਤੀ ਬਹਾਲ ਕਰਨ ਵਿਚ ਯੋਗਦਾਨ ਆਪਣਾ ਪਾਉਣ, ਜੋ ਕੰਮ ਉਹ ਕਰਦੇ ਹਨ, ਆਪਣੀਆਂ ਜ਼ਿੰਦਗੀਆਂ ਫਸਲਾਂ ਦੇ ਵਿਚ ਕਟਦੇ ਹਨ ਔਰ ਉਹਨਾਂ ਦੇ ਮਾਂ ਬਾਪ ਔਰ ਫੈਮਿਲੀਜ਼ ਜੋ ਹਨ ਉਹਨਾਂ ਕਰਕੇ ਤਸੀਹੇ ਉਹਨਾਂ ਨੂੰ ਵੀ ਝੱਲਣੇ ਪੈਂਦੇ ਹਨ, ਤਕਲੀਫਾਂ ਉਠਾਉਣੀਆਂ ਪੈਂਦੀਆਂ ਹਨ। ਨਾਲ ਹੀ ਮੈਂ ਆਪੋਜ਼ੀਸ਼ਨ ਪਾਰਟੀਆ ਨੂੰ ਵੀ ਬੇਨਤੀ ਕਰਦਾ ਹਾਂ ਕਿ ਉਹ ਇਸ ਇਤਿਹਾਸਿਕ ਕਦਮ ਵਿਚ, ਮਹਾਨ ਫੈਸਲੇ ਵਿਚ, ਮਹਾਨ ਅਪੀਲ ਵਿਚ ਆਪਣਾ ਯੋਗਦਾਨ ਪਾਉਣ। ਉਹ ਉਹਨਾਂ ਵੀਰਾਂ ਨੂੰ ਵੀ ਅਪੀਲ ਕਰਨ ਕਿ ਉਹ ਵੀ ਆਉਣ ਔਰ ਇਥੇ ਪੰਜਾਬ ਦੀ ਖੁਸ਼ਹਾਲੀ ਵਿਚ ਆਪਣਾ ਹਿੱਸਾ ਪਾਉਣ ਤਾਂ ਕਿ ਇਥੇ ਦੀ ਸਥਿਤੀ ਠੀਕ ਹੋਵੇ, ਅਮਨ ਸ਼ਾਂਤੀ ਹੋਵੇ ਔਰ ਲਾਅ ਐਂਡ ਆਰਡਰ ਠੀਕ ਹੋਵੇ।

ਜਿੱਥੇ ਮੈਂ ਇਹ ਬੇਨਤੀ ਕੀਤੀ ਹੈ, ਸਪੀਕਰ ਸਾਹਿਬ, ਉਥੇ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਪੁਲਿਸ ਡਿਪਾਰਟਮੈਂਟ ਜੋ ਹੈ, ਪੁਲਿਸ ਥਾਣੇ ਜੋ ਹਨ, ਉਹ ਇਕ ਕਿਸਮ ਦੇ ਕੁਰੱਪਸ਼ਨ ਦੇ ਅੱਡੇ ਬਣ ਚੁੱਕੇ ਹਨ। ਅੱਜ ਜਦੋਂ ਵੀ ਕੋਈ ਬੇਗੁਨਾਹ ਆਪਣੀ ਕੋਈ ਸ਼ਿਕਾਇਤ ਲੈ ਕੇ ਵੀ ਜਾਂਦਾ ਹੈ, ਸ਼ਰੀਫ ਆਦਮੀ ਥਾਣੇ ਵਿਚ ਆਪਣੇ ਕੰਮ ਜਾਂਦਾ ਹੈ ਜਾਂ ਆਪਣੀ ਐਫ.ਆਈ.ਆਰ. ਦਰਜ ਕਰਾਉਣ ਜਾਂਦਾ ਹੈ, ਆਪਣਾ ਮੁਤਾਲਬਾ ਲੈ ਕੇ ਜਾਂਦਾ ਹੈ ਤਾਂ ਥਾਣਿਆਂ ਵਿਚ ਕੁਰੱਪਸ਼ਨ ਦਾ ਮੀਟਰ ਸ਼ੁਰੂ ਹੋ ਜਾਂਦਾ ਹੈ। ਥਲਿਉਂ ਲੈ ਕੇ ਉਪਰ ਤੱਕ ਪੈਸੇ ਮੰਗੇ ਜਾਂਦੇ ਹਨ। ਪਿਛਲੇ ਸਮੇਂ ਵਿਚ ਇਸ ਸਰਕਾਰ ਤੋਂ ਪਹਿਲਾਂ ਦੀਆਂ ਵੀ ਉਦਾਹਰਣਾਂ ਹਨ ਜਿਥੇ ਕਿ ਪੁਲਿਸ ਅਫਸਰਾਂ ਨੇ ਲੋਕਾਂ ਤੋਂ ਪੈਸੇ ਮੰਗੇ ਔਰ ਲੋਕਾਂ ਨੇ ਆਪਣੀਆਂ ਜਾਇਦਾਦਾਂ ਵੇਚਕੇ ਪੈਸੇ ਦਿੱਤੇ ਔਰ ਆਪਣੇ ਕੰਮ ਕਰਵਾਏ। ਇਸ ਲਈ ਸਮੇਂ ਦੀ ਲੋੜ ਹੈ, ਸਮੇਂ ਦੀ ਮੰਗ ਹੈ ਕਿ ਇਹ ਕੁਰੱਪਸ਼ਨ ਦੂਰ ਕੀਤੀ ਜਾਵੇ। ਜਦੋਂ ਕੁਰੱਪਸ਼ਨ ਦਾ ਜ਼ਿਕਰ ਕਰਦਾ ਹਾਂ ਤਾਂ ਮੇਰਾ ਭਾਵ ਇਹ ਨਹੀਂ ਹੈ ਕਿ ਸਮੁੱਚਾ ਪੁਲਿਸ ਡਿਪਾਰਟਮੈਂਟ ਕੁਰੱਪਟ ਹੈ। ਬਹੁਤ ਸਾਰੇ ਐਸੇ ਬਲੈਕਸ਼ੀਪ ਹਨ, ਥੱਲੇ ਤੋਂ ਉਪਰ ਤਕ ਐਸੇ ਅਫਸਰ ਹਨ ਜਿਨ੍ਹਾਂ ਦੇ ਬਲੱਡ ਵਿਚ ਕੁਰੱਪਸ਼ਨ ਰਚ ਚੁੱਕੀ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਪੁਲਿਸ ਅਫਸਰਾਂ ਵਿਚ ਜਿਹੜੇ ਕੁਰੱਪਟ ਅਫਸਰ ਹਨ ਉਹਨਾਂ ਨੂੰ ਠੀਕ ਕਰਨਾ ਪਵੇਗਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਕੋਈ ਐਸੀ ਏਜੰਸੀ ਬਣਾਈ ਜਾਵੇ, ਕੋਈ ਐਸਾ ਚੈਨਲ ਬਣਾਇਆ ਜਾਵੇ ਤਾਂਕਿ ਜਿਹੜੇ ਕੁਰੱਪਟ ਅਫਸਰ ਹਨ ਉਹਨਾਂ ਤੇ ਐਕਸ਼ਨ ਫੌਰੀ ਤੌਰ ਤੇ ਲਿਆ ਜਾਵੇ ਜਿਸ ਨਾਲ ਲੋਕਾਂ ਵਿਚ ਕਾਨਫੀਡੈਂਸ ਸਰਕਾਰ ਦਾ ਆ ਜਾਵੇ ਤਾਂਕਿ ਗਰੀਬ ਆਦਮੀ ਜਿਹੜਾ ਹੈ ਉਹ ਵੀ ਆਪਣਾ ਮੁਤਾਲਬਾ ਲੈ ਕੇ ਪੁਲਿਸ ਪਾਸ ਜਾ ਸਕੇ। ਜੇਕਰ ਸ਼ਾਂਤਮਈ ਮਾਹੌਲ ਬਣਾਉਣਾ ਹੈ ਤਾਂ ਇਹ ਕੰਮ ਕਰਨਾ ਪਵੇਗਾ। ਮੈਨੂੰ ਪੂਰੀ ਆਸ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਜੋ ਕੰਮ ਸ਼ੁਰੂ ਕੀਤਾ ਹੈ, ਪੰਜਾਬ ਦੇ ਲੋਕਾਂ ਨੂੰ ਜਿਸ ਤਰ੍ਹਾਂ ਅਪੀਲ ਕੀਤੀ ਹੈ ਜਾਂ ਕੁਝ ਹੁਕਮ ਜਾਰੀ ਕੀਤੇ ਹਨ ਔਰ ਜੋ ਉਹਨਾ ਦੀ ਕਲਪਨਾ ਹੈ, ਜੋ ਉਹਨਾਂ ਦਾ ਮਿਸ਼ਨ ਹੈ, ਮੈਨੂੰ ਪੂਰੀ ਆਸ ਹੈ ਕਿ ਉਹ ਆਉਣ ਵਾਲੇ ਸਮੇਂ ਵਿਚ ਉਸ ਤੇ ਪੂਰੇ ਉਤਰਨਗੇ ਔਰ ਜਿਹੜੀ ਕੁਰੱਪਸ਼ਨ ਹੈ ਉਹ ਦੂਰ

[ਸ਼੍ਰੀ ਸੰਤੋਖ ਸਿੰਘ ਚੌਧਰੀ]

ਕੀਤੀ ਜਾਵੇਗੀ । ਫਿਰ ਇਹ ਇਕ ਐਸਾ ਡਿਪਾਰਟਮੈਂਟ ਬਣ ਜਾਵੇਗਾ ਜਿਸ ਵਿਚ ਲੋਕਾਂ ਨੂੰ ਕਾਨਫੀਡੈਂਸ ਹੋਵੇਗਾ ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਜਿਥੇ ਮੈਂ ਕੁਰੱਪਟ ਅਫਸਰਾਂ ਨੂੰ ਸਜ਼ਾਵਾਂ ਦੇਣ ਦੀ ਗੱਲ ਕੀਤੀ ਹੈ ਜਾਂ ਚੈਕ ਕਰਨ ਦੀ ਗੱਲ ਕੀਤੀ ਹੈ ਉਥੇ ਮੈਂ ਇਹ ਵੀ ਕਹਿੰਦਾ ਹਾਂ ਕਿ ਜਿਹੜੇ ਅਫਸਰ ਨੇਕ ਕੰਮ ਕਰਦੇ ਹਨ, ਇਮਾਨਦਾਰੀ ਨਾਲ ਕੰਮ ਕਰਦੇ ਹਨ, ਜਿਨ੍ਹਾਂ ਨੇ ਆਪਣੀਆਂ ਜਾਨਾਂ ਖਤਰੇ ਵਿਚ ਪਾ ਕੇ ਕੰਮ ਕੀਤਾ ਹੈ ਉਹਨਾਂ ਨੂੰ ਤਰੱਕੀ ਜਾਂ ਅਵਾਰਡ ਜ਼ਰੂਰ ਦੇਣੇ ਚਾਹੀਦੇ ਹਨ । ਜਿਸ ਤਰ੍ਹਾਂ ਪੁਲਿਸ ਵਾਲੇ ਬਹੁਤ ਲੰਬੇ ਅਰਸੇ ਤੋਂ ਅੱਤਵਾਦ ਦੇ ਖਿਲਾਫ ਲੜਾਈ ਲੜਦੇ ਆ ਰਹੇ ਹਨ ਔਰ ਇਥੇ ਇਹ ਵੀ ਦੱਸਿਆ ਗਿਆ ਹੈ ਕਿ ਕੋਈ 500 ਦੇ ਕਰੀਬ ਪੁਲਿਸ ਅਫਸਰ, ਕਰਮਚਾਰੀ ਸ਼ਹੀਦ ਹੋ ਗਏ ਹਨ, ਉਨ੍ਹਾਂ ਨੂੰ ਜ਼ਰੂਰ ਕੁਝ ਨਾ ਕੁਝ ਅਵਾਰਡ ਮਿਲਣਾ ਚਾਹੀਦਾ ਹੈ ।

ਇਕ ਬੇਨਤੀ ਮੈਂ ਹੋਰ ਇਹ ਕਰਨੀ ਹੈ ਕਿ ਜਿਹੜੇ ਲੋਕ ਅੱਤਵਾਦ ਦਾ ਸ਼ਿਕਾਰ ਹੁੰਦੇ ਹਨ ਆਮ ਤੌਰ ਤੇ ਜਿਹੜੇ ਉਨ੍ਹਾਂ ਦੇ ਡਿਪੈਂਡੈਂਟਸ ਹੁੰਦੇ ਹਨ ਜਾਂ ਬੱਚਾ ਹੁੰਦਾ ਹੈ ਉਸ ਨੂੰ ਮੁਆਵਜ਼ਾ ਦਿੱਤਾ ਜਾਂਦਾ ਹੈ ਜਾਂ ਸਰਕਾਰੀ ਨੌਕਰੀ ਵਿਚ ਲਾਇਆ ਜਾਂਦਾ ਹੈ । ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਜਿਹੇ ਬਹੁਤ ਸਾਰੇ ਕੇਸਿਜ਼ ਹੁੰਦੇ ਹਨ, ਖਾਸ ਕਰਕੇ ਉਹ ਜਿਹੜੇ ਦਿਹਾਤਾਂ ਵਿਚ ਰਹਿੰਦੇ ਹਨ, ਬਜ਼ੁਰਗ ਹੁੰਦੇ ਹਨ, ਛੋਟੇ ਛੋਟੇ ਦੁਕਾਨਦਾਰ ਹੁੰਦੇ ਹਨ ਔਰ ਕਈ ਵਾਰ ਜਿਸ ਤਰ੍ਹਾਂ ਕਿ ਅੰਧਾ ਧੁੰਦ ਫਾਇਰਿੰਗ ਹੁੰਦੀ ਹੈ ਤਾਂ ਉਹ ਦੁਕਾਨਦਾਰ ਵੀ ਅੱਤਵਾਦ ਦਾ ਸ਼ਿਕਾਰ ਹੋ ਜਾਂਦੇ ਹਨ ਜਿਨ੍ਹਾਂ ਦੇ ਡਿਪੈਂਡੈਂਟ ਨਹੀਂ ਹੁੰਦੇ ਜਾਂ ਜਿਨ੍ਹਾਂ ਦੇ ਬੱਚੇ ਜਵਾਨ ਹੁੰਦੇ ਹਨ ਅਤੇ ਕੰਮਕਾਰ ਤੇ ਲੱਗੇ ਹੁੰਦੇ ਹਨ, ਉਹਨਾਂ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਉਸ ਵੇਲੇ ਜਿਹੜਾ ਵੀ ਨਜ਼ਦੀਕੀ ਉਹਨਾਂ ਦਾ ਡਿਪੈਂਡੈਂਟ ਹੈ ਉਸ ਨੂੰ ਪੂਰਾ ਕੰਪਨਸੇਟ ਕੀਤਾ ਜਾਣਾ ਚਾਹੀਦਾ ਹੈ ਜਾਂ ਨੌਕਰੀ ਵਗੈਰਾ ਦਿੱਤੀ ਜਾਣੀ ਚਾਹੀਦੀ ਹੈ ਜਾਂ ਜਿਹੜਾ ਦੂਸਰਾ ਕੰਪਨਸੇਸ਼ਨ ਹੈ ਉਹ ਦਿੱਤਾ ਜਾਵੇ ।

ਸੋ ਮੈਂ ਇਹ ਜਿਹੜੀ ਲਾਅ ਐਂਡ ਆਰਡਰ ਦੇ ਬਾਰੇ ਡਿਮਾਂਡ ਰਖੀ ਗਈ ਹੈ ਉਸ ਦੀ ਪ੍ਰੋੜਤਾ ਕਰਦਾ ਹੋਇਆ ਇਹ ਬੇਨਤੀ ਕਰਦਾ ਹਾਂ ਔਰ ਯਕੀਨ ਵੀ ਰਖਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਸਰਦਾਰ ਬੇਅੰਤ ਸਿੰਘ ਦੀ ਰਹਿਨੁਮਾਈ ਥਲੇ ਜੋ ਸਰਕਾਰ ਵਲੋਂ ਕਦਮ ਉਠਾਏ ਗਏ ਹਨ ਉਨ੍ਹਾਂ ਵਿਚ ਸਫਲਤਾ ਪ੍ਰਾਪਤ ਕਰਨਗੇ ਔਰ ਇਸ ਪੰਜਾਬ ਦੀ ਧਰਤੀ ਤੇ ਰਹਿਣ ਵਾਲੇ ਉਹ ਲੋਕ ਜਿਹੜੇ ਗਲਤ ਰਸਤੇ ਤੇ ਚਲ ਰਹੇ ਹਨ ਉਹ ਵੀ ਟਕਰਾਉ ਦੀ ਨੀਤੀ ਛੱਡਕੇ, ਮੁੱਖ ਮੰਤਰੀ ਸਾਹਿਬ ਨੇ ਜੋ ਅਪੀਲ ਕੀਤੀ ਹੈ ਉਸ ਤੇ ਅਮਲ ਕਰਦੇ ਹੋਏ ਮੁੱਖ ਧਾਰਾ ਵਿਚ ਆ ਜਾਣਗੇ ਔਰ ਟੇਬਲ ਤੇ ਬੈਠਕੇ ਗੱਲ ਕਰਨਗੇ ।

ਸਪੀਕਰ ਸਾਹਿਬ, ਐਜੂਕੇਸ਼ਨ ਦਾ ਵੀ ਜ਼ਿਕਰ ਇਥੇ ਆਇਆ ਹੈ ।

**ਸ਼੍ਰੀ ਸਪੀਕਰ** : ਜ਼ਰਾ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ । Please be brief.

**ਸ਼੍ਰੀ ਸੰਤੋਖ ਸਿੰਘ ਚੌਧਰੀ** : ਸਪੀਕਰ ਸਾਹਿਬ, ਮੈਂ ਥੋੜ੍ਹਾ ਸਮਾਂ ਹੀ ਲਵਾਂਗਾ । ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ

ਹਾਂ ਕਿ ਅੱਜ ਪੰਜਾਬ ਦੇ ਹਰ ਜ਼ਿਲ੍ਹੇ ਵਿਚ, ਹਰ ਪਿੰਡ ਵਿਚ, ਹਰ ਕਸਬੇ ਵਿਚ ਐਜੂ-ਕੇਸ਼ਨ ਦੇ ਨਾਂ ਤੇ ਕਈ ਕਮਰਸ਼ੀਅਲ ਸ਼ਾਪਸ ਖੋਲ੍ਹੀਆਂ ਹੋਈਆਂ ਹਨ ਜਿਥੇ ਕਿ ਬੱਚਿਆਂ ਨੂੰ ਤਾਲੀਮ ਦੇਣ ਦੀ ਬਜਾਏ ਜਿਸ ਤਰ੍ਹਾਂ ਕੋਈ ਮਸ਼ੀਨ ਘੜਨੀ ਹੁੰਦੀ ਹੈ, ਉਸ ਤਰੀਕੇ ਨਾਲ ਬੱਚਿਆਂ ਨੂੰ ਤਿਆਰ ਕੀਤਾ ਜਾਂਦਾ ਹੈ। ਹਰ ਆਦਮੀ ਇਨ੍ਹਾਂ ਸਕੂਲਾਂ ਵਿਚ ਆਪਣੇ ਬੱਚੇ ਦਾਖਲ ਕਰਾਉਣਾ ਚਾਹੁੰਦਾ ਹੈ। ਇਸ ਨਾਲ ਸਰਕਾਰੀ ਸਕੂਲਾਂ ਵਿਚ ਨਫਰੀ ਘਟਦੀ ਹੈ। ਇਸ ਲਈ ਇਹ ਜਿਹੜੇ ਕਮਰਸ਼ੀਅਲ ਅਦਾਰੇ ਚਲ ਰਹੇ ਹਨ, ਇਹ ਬੰਦ ਕੀਤੇ ਜਾਣ। ਇਹ ਪੈਟਰਨ ਅਡਾਪਟ ਕੀਤਾ ਜਾਵੇ ਕਿ ਗਰੀਬ ਅਤੇ ਅਮੀਰ ਵਿਚ ਕੋਈ ਫਰਕ ਨਹੀਂ ਹੈ।

ਦੂਸਰੀ ਗੱਲ ਮੈਂ ਸ਼ਡਿਊਲਡ ਕਾਸਟਸ ਨੂੰ ਛੋਟ ਦੇਣ ਬਾਰੇ ਕਰ ਰਿਹਾ ਹਾਂ। 20,000/- ਰੁਪਏ ਦੀ ਆਮਦਨ ਵਾਲੇ ਅਨੁਸੂਚਿਤ ਜਾਤੀਆਂ ਦੇ ਲੋਕ ਬਹੁਤ ਹਨ। ਉਨ੍ਹਾਂ ਨੂੰ ਜ਼ਿਆਦਾ ਸੁਵਿਧਾਵਾਂ ਮਿਲਣੀਆਂ ਚਾਹੀਦੀਆਂ ਹਨ। 20,000/- ਰੁਪਏ ਦੀ ਆਮਦਨ ਵਾਲੇ ਆਦਮੀਆਂ ਨੂੰ ਬੜੀ ਮੁਸ਼ਕਲ ਪੇਸ਼ ਆ ਰਹੀ ਹੈ। ਮੈਂ ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਇਹ ਹੱਦ ਵੀਹ ਹਜ਼ਾਰ ਤੋਂ ਵਧਾ ਕੇ ਤੀਹ ਹਜ਼ਾਰ ਰੁਪਏ ਕਰ ਦਿਤੀ ਜਾਵੇ (ਥੰਪਿੰਗ) ਬੈਕਵਰਡ ਕਲਾਸ ਵਾਲੇ ਜੋ ਹਨ, ਉਨ੍ਹਾਂ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਉਨ੍ਹਾਂ ਦੀ ਆਮਦਨ ਦੀ ਹੱਦ 15,000 /- ਕਰ ਦਿਤੀ ਜਾਵੇ। ਜਲੰਧਰ ਮੇਰਾ ਡਿਸਟ੍ਰਿਕਟ ਹੈ। ਇਸ ਦੇ ਬਾਰੇ ਵਿਚ ਮੈਂ ਜ਼ਿਕਰ ਕਰਾਂਗਾ ਕਿ ਮੇਰੇ ਹਲਕੇ ਵਿਚ ਬਹੁਤ ਸਾਰੀਆਂ ਕਲੀਨਿਕਸ ਖੋਲ੍ਹੀਆਂ ਹੋਈਆਂ ਹਨ। ਸਪੀਕਰ ਸਾਹਿਬ, ਤੁਸੀਂ ਜਲੰਧਰ ਵਿਚ ਇਕ ਵਾਰ ਕਾਰ ਤੇ ਬੈਠ ਕੇ ਚਲੇ ਜਾਉ। ਰਸਤੇ ਵਿਚ ਹਰ ਦੂਸਰੀ ਅਤੇ ਤੀਸਰੀ ਕੋਠੀ ਵਿਚ ਐਸੀਆਂ ਕਲੀ-ਨਿਕਸ ਖੁਲ੍ਹੀਆਂ ਹੋਈਆਂ ਹਨ। ਇਹ ਕਮਰਸ਼ੀਅਲ ਸ਼ਾਪਸ ਹਨ। ਮੇਰੇ ਹਲਕੇ ਵਿਚ ਮੈਡੀਕਲ ਦੀ ਫੈਸੀਲਿਟੀ ਨਹੀਂ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਫਿਲੌਰ ਵਿਚ ਇਕ ਮੈਡੀਕਲ ਕਾਲਜ ਖੋਲ੍ਹਿਆ ਜਾਵੇ। ਜਿਹੜੇ ਵੀ ਕਮਰਸ਼ੀਅਲ ਅਦਾਰੇ ਹਨ, ਉਹ ਸਾਰੇ ਬੰਦ ਹੋਣੇ ਚਾਹੀਦੇ ਹਨ। ਮੈਡੀਕਲ ਕਾਲਜ ਖੋਲ੍ਹ ਕੇ ਮੇਰੇ ਹਲਕੇ ਦੇ ਲੋਕਾਂ ਨੂੰ ਮੈਡੀਕਲ ਸਹੂਲਤ ਮਿਲ ਸਕੇਗੀ।

ਮੈਂ ਇਕ ਛੋਟੀ ਜਿਹੀ ਅਰਜ਼ ਹੋਰ ਕਰਨੀ ਹੈ। ਜਲੰਧਰ ਵਿਚ ਲਾਅ ਦੀਆਂ ਕਲਾਸਾਂ ਚਲਦੀਆਂ ਹਨ। ਲਾਅ ਕਾਲਜ ਦੀਆਂ ਕਲਾਸਾਂ ਚਲਾਉਣ ਲਈ ਕਾਲਜ ਬਣਾਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਡਾਕਟਰ ਅੰਬੇਦਕਰ ਜੀ ਦੇ ਨਾਂ ਤੇ ਜਿਸ ਤਰ੍ਹਾਂ ਸੈਂਟਰ ਵਿਚ ਸੈਨਟੇਨਰੀ ਸੈਲੀਬਿਰੇਸ਼ਨ ਕਮੇਟੀ ਬਣੀ ਹੋਈ ਹੈ। ਉਸ ਕਮੇਟੀ ਦੇ ਚੇਅਰਮਨ ਸ਼੍ਰੀ ਨਰਸਿਮ੍ਹਾ ਰਾਓ, ਪ੍ਰਧਾਨ ਮੰਤਰੀ ਖੁਦ ਆਪ ਬਣੇ ਹੋਏ ਹਨ। ਇਸ ਤਰ੍ਹਾਂ ਹੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਡਾਕਟਰ ਅੰਬੇਦਕਰ ਦੇ ਨਾਂ ਤੇ ਸੈਨਟੇਨਰੀ ਸੈਲੀਬਿਰੇਸ਼ਨ ਕਮੇਟੀ ਪੰਜਾਬ ਵਿਚ ਵੀ ਬਣਾਈ ਜਾਵੇ ਜਿਸ ਕਮੇਟੀ ਦੇ ਚੇਅਰਮੈਨ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਖੁਦ ਹਨ। ਇਸ ਤਰ੍ਹਾਂ ਸਪੀਕਰ ਸਾਹਿਬ, ਆਉਣ ਵਾਲੇ ਸਮੇਂ ਵਿਚ ਡਾਕਟਰ ਅੰਬੇਦਕਰ ਸਾਹਿਬ ਦਾ ਨਾਂ ਚਲੇਗਾ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਨ੍ਹਾਂ ਡਿਮਾਂਡਾਂ ਦੀ ਪ੍ਰੋੜਤਾ ਕਰਦਾ ਹਾਂ। ਇਹ ਡਿਮਾਂਡਾਂ ਪਾਸ ਕੀਤੀਆਂ ਜਾਣ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ (ਅੰਮ੍ਰਿਤਸਰ ਕੇਂਦਰੀ)** : ਸਪੀਕਰ ਸਾਹਿਬ, ਮੈਂ ਸ਼ਿਕਸ਼ਾ ਤੇ ਬੋਲਾਂਗੀ । ਸਪੀਕਰ ਸਾਹਿ,ਬ ਮੈਂ ਸਪਸ਼ਟ ਕਰ ਦੇਣਾ ਚਾਹੁੰਦੀ ਹਾਂ ਕਿ ਸ਼ਿਕਸ਼ਾ ਅਤੇ ਕਾਨੂੰਨ ਦੀ ਅਵਸਥਾ ਇਕੱਠੇ ਦੋਵੇਂ ਹੀ ਚਲ ਰਹੇ ਹਨ । ਮੈਂ ਸ਼ਿਕਸ਼ਾ ਤੇ ਬੋਲਾਂਗੀ ਅਤੇ ਮਿੱਤਲ ਸਾਹਿਬ ਲਾਅ ਐਂਡ ਆਰਡਰ ਤੇ ਨਿਆਂ ਤੇ ਬੋਲਣਗੇ ।

**ਸ਼੍ਰੀ ਸਪੀਕਰ** : ਤੁਸੀ ਦੋਨੋਂ ਡਿਮਾਂਡਜ਼ ਤੇ ਬੋਲ ਸਕਦੇ ਹੋ । ਤੁਸੀ ਬੋਲਣਾ ਸ਼ੁਰੂ ਕਰੋ ਅਤੇ ਟਾਈਮ ਜ਼ਾਇਆ ਨਾ ਕਰੋ ।

**श्रीमति लक्ष्मी कांता चावला** : स्पीकर साहिब, पंजाब में शिक्षा का जो ढांचा चल रहा है उसमें बहुत कमियां हैं । एक तरफ तो केन्द्रीय स्कूल बोर्ड का ढांचा चल रहा है और एक तरफ पंजाब स्कूल ऐजूकेशन बोर्ड का ढांचा है । एक तरफ तो अमीर का बच्चा केन्द्रीय बोर्ड द्वारा संचालित स्कूल में जाएगा और दूसरी तरफ आम स्कूलों में आम बच्चे पढ़ने जाते हैं। यह आपको भी मालूम होगा कि कालेज में एडमिशन के समय सैंट्रल स्कूल बोर्ड के बच्चे आते हैं। उनको 5% का लाभ दिया जाता है और इस तरह पंजाब स्कूल शिक्षा बोर्ड का सीधा हल्कापन साबित किया जाता है । स्पीकर साहिब, हमारे बजट में शिक्षा के लिए 6 करोड़ रुपए बढ़ाए गए हैं और 50 स्कूलों को अपग्रेड करने की बात की गई है । स्कूलों को अपग्रेड करना अच्छी बात है । मगर मैं कहती हूं कि इस 6 करोड़ की रकम से क्या होगा ? यह प्रयोगशालाएं बनवाएंगे, भवन बनवाएंगे और स्कूलों में योग्य स्टाफ भी लगाया जाएगा । यह 6 करोड़ क्या अलादीन का चिराग है ? इस बारे में कुछ नहीं बताया । शहरों के स्कूल तो कुछ अच्छे हैं, लेकिन गांव के स्कूलों की हालत यह है कि स्कूल के बाहर बारिश 2 दिन होती है तो स्कूल की छत तीन दिन बरसती है । स्कूल के बाहर तो साफ पानी बरसता है लेकिन स्कूल की छत से गंदा पानी टपकता है । स्कूलों का यह हाल है कि आज बारिश ज्यादा है तो छुटी, आज धूप ज्यादा है तो छुटी । मैं कहती हूं कि जितने स्कूल हमारे पास हैं उनकी ठीक तरह देखभाल पहले होनी चाहिए और 50 स्कूल अपग्रेड करने की बात बाद में । यह 6 करोड़ रुपए क्या अलादीन का चिराग बनेंगे ? यह बात हम समझ नहीं पाए ।

एक बात और है कि लंबे समय तक संस्कृत के अध्यापकों और हिंदी के अध्यापकों की जगह खाली रखी जाती है । बटाला के दोनों स्कूलों में संस्कृत के अध्यापकों की जगह 3 साल से खाली पड़ी है । विद्यार्थी तरसते रहते हैं संस्कृत पढ़ने को परंतु 3 साल खाली रहने के बाद वह पोस्ट किसी दूसरे विषय को दे दी जाती है । यह संस्कृत और हिन्दी को निरउत्साहित करने का शिक्षा विभाग का योजनाबद्ध तरीका है ।

फिर हमें 10+2 शिक्षा नीति भारत सरकार की ओर से दी गई और उस वक्त विश्वास भी दिलाया गया था कि दसवीं के बाद विद्यार्थियों को उनकी रुचि

के मुताबिक हाथ का काम सिखाया जाएगा । इस मामले में भी निराशा ही हाथ
लगी । वही कवि, वही गणित और वही इतिहास ग्यारहवीं में पढ़ाया जाता
है और वही बारहवीं में और दूसरी तरफ कालिज अध्यापकों के हितों पर भी
कुठाराघात हो रहा है कि शिक्षा विभाग ने कहा है कि नए वर्ष से ग्यारहवीं का
दाखला स्कूलों में ही होगा । इससे 60 हज़ार से 70 हज़ार तक बच्चे संकट
में पड़ेंगे । इस तरह अध्यापकों को परेशान करके शिक्षा विभाग ने पता नहीं क्या
लेना है । स्कूलों में ग्यारहवीं की पढ़ाई के लिए अच्छे भवन, प्रयोगशालाएं और अधिक
संख्या में अध्यापक लगाए जाएं तो हमें भी खुशी होगी । पर यह आदेश पंजाब
सरकार ने भी दे दिया, शिक्षा मंत्री जी ने भी दे दिया और शिक्षा विभाग ने भी दे दिया
कि हम ग्यारहवीं की एडमिशन कालेजों में नहीं होने देंगे , ऐसे तो बहुत से बच्चे
धक्के खाएंगे और अध्यापक भी परेशान होंगे । यह समस्या आने वाले समय में सरकार
के सामने आने वाली है । इस समय पंजाब में सरकारी कालेज साढ़े तीन दर्जन के
करीब हैं लेकिन गैर सरकारी कालेज 146 हैं जिन्हें 30 करोड़ रुपया पंजाब सरकार
ग्रांट के तौर पर देती है । अगर इन गैर सरकारी कालेजों में कोई गल्त बात
होती है तो शिक्षा विभाग भी असमर्थ होकर आत्मसमर्पण कर देता है कि वहां
की तो मैनेजमैंट प्राईवेट है, उनका हम क्या कर सकते हैं । हम 1991 में भी राज्यपाल
के ध्यान में लाये थे कि 50-50 हज़ार रुपए ले कर दाखला हो रहा है और मैडीकल
तथा इंजीनियरिंग कालेजों में तो लम्बी चौड़ी रकमें चलती हैं । लुधियाना और
जालंधर के कालेज इस मामले में सबसे आगे हैं । सरकार कह देती है हम क्या
कर सकते हैं । आम नागरिक तो असमर्थ हो सकता है, यह बात समझ में आती है
लेकिन पंजाब सरकार असमर्थ हो जाए, जो 30 करोड़ रुपए की प्राईवेट कालेजों
को ग्रांट देती हो, वह भी असमर्थ हो जाए यह बात समझ में नहीं आती । इन
कालेजों में 35% नम्बरों वाले को 50 हज़ार लेकर 75% नम्बरों वालों के साथ ही
दाखिला मिलता है । मैडीकल कालेज, लुधियाना की लाखों रुपयों में एडमिशन
की जाती है । और पंजाब सरकार का इस बारे में कोई ध्यान नहीं है । आज
हालत यह है कि पब्लिक स्कूलों के नाम पर जो दुकानें चल रही हैं, अमीरों
के बच्चों और बड़े अधिकारियों के बच्चे इन पब्लिक स्कूलों में पढ़ते हैं । सरकार
बताये कि पंजाब सरकार के कितने अधिकारियों और शिक्षा विभाग के कितने
अधिकारियों के बच्चे पंजाब सरकार के स्कूलों में पढ़ते हैं । कितने मंत्रियों और
नेताओं के बच्चे प्राइमरी स्कूलों में पढ़ते हैं ? प्राइमरी स्कूलों की हालत तो
और भी खराब है । वहां बच्चे ज्यादा और अध्यापक कम होते हैं । मैं अमृत-
सर के सरकारी स्कूल में नौकरी करती रही हूं । मुझे पता है कि वहां बैठने
के लिए बैंच और टाट नहीं होते । कई बार बच्चे अपने बैठने के लिए टाट और
हाथों में पंखा लेकर आते थे । इस हालत में शिक्षा के लिए मात्र 6 करोड़ रुपया
रख कर यह पंजाब सरकार कितने स्कूलों को क्या दे देगी' मुझे इसकी समझ नहीं
आती ।

[श्रीमति लक्ष्मी कांता चावला]

बार्डर एरिया के अध्यापकों का हाऊस रैन्ट पंजाब सरकार ने बंद कर दिया हालांकि बार्डर एरिया अलाऊन्स देना उस ने सिद्धाँत रूप में मान लिया है लेकिन दिया नहीं है। बार्डर के पास रह कर, उग्रवाद के ज़माने में उन अध्यापकों की उपस्थिति चैक करने के लिए तो यह मंत्री रेड कर सकते हैं लेकिन ये अध्यापक किन हालात में पढ़ाते हैं, इस की तरफ इन का ध्यान नहीं। मुझे अमृतसर का पता है। गांवों में बहुत से अध्यापक उग्रवादियों को एक महीने या दो महीने की तनखाह देते हैं। मतलब साल में 10 महीने की तनखाह अध्यापक लेते हैं और 2 तनखाहें उन्हें उग्रवादियों को देनी पड़ती हैं। स्कूलों में वहां उग्रवादियों के डर से अध्यापक हिन्दी नहीं पढ़ाते, वहां कोई महिला अध्यापक अपने माथे पे बिंदी नहीं लगा सकती। वहां पंजाब सरकार के स्कूलों में जो युनिफार्म है वह उग्रवादियों की है। पंजाब सरकार या शिक्षा विभाग अपनी यूनिफार्म लागू नहीं करवा सकती। जो हुक्मनामा उग्रवादियों ने जारी किया, वही शिक्षा विभाग के स्कूलों में लागू है। उस की तरफ किसी का कोई ध्यान नहीं। आप को पता नहीं है, जन गन मन जो हमारा राष्ट्रीय गीत है, वह हमारे स्कूलों में नहीं चलता। मुख्य मंत्री का ध्यान इस चीज़ की तरफ नहीं है। क्या उन को पता है कि कितने स्कूलों में जन गन मन गा सकते है, या हिन्दी की परीक्षा ले सकते हैं या पढ़ सकते हैं ?

जैसे मेरे से पहले एक माननीय सदस्य ने कहा है, आज शिक्षा के नाम पर बहुत सारी दुकानें खुली हुई हैं। एक ईंटें उठाने वाला मज़दूर जितना पैसा लेता है, उस से कहीं कम प्राईवेट स्कूलों मे ग्रेजुएट्स और पोस्ट ग्रेजुएटस अध्यापक वेतन लेते हैं। 300 रुपये से लेकर 700 रुपये तक एम.ए., बी. एड, पास अध्यापक बेकारी के कारण इन स्कूलों में काम करने को मज़बूर है। उन्हें 8-10 घंटे काम करना पड़ता है। यह शिक्षा विभाग के ध्यान देने वाली बात है। कालेज अध्यापकों को एल. टी. सी. देने की बात कही जाती है लेकिन यह दे देंगे यह सरकार ने अभी तक नहीं माना है। हमें सपने ज़रूर दिखाए जाते हैं कि हम देंगे लेकिन देते कुछ नहीं। इस से तो अच्छा है कि हमें झूठे सपने ना ही दिखाए जाएँ। पी.एम.टी. और पी.ई.टी. में सिलैक्ट होकर मैडीकल और इन्जीनियरिंग कालेजों में पहुंचने वाले 95% बच्चे कालेजों के हैं लेकिन जब यह अध्यापक अपनी मांगों को लेकर चन्डीगढ़ आकर विधान सभा तक जाना चाहते हैं तो विधान सभा जाने से पहले ही उन्हें सैक्टर 3 के थाने में बंद कर दिया जाता है। वह अध्यापक अपनी बात कहने के लिए शिक्षा मंत्री के पास नहीं पहुंच सकते, विधान सभा के पास नहीं पहुँच सकते।

शिक्षा मंत्री के ध्यान योग्य मैं एक और बात कहना चाहती हूँ कि एक

ऐसा भी मैडीकल कालेज है जहां की शर्त है कि धर्म परिवर्तन कर लो तो मुफ्त सीट मिलेगी, मुफ्त में पढ़ाई होगी । आज की आवश्यकता है कि स्कूलों में 11वीं और 12वीं की जो कलासिज़ हैं उन में टेलरिंग की, कटिंग की, सिखलाई, स्वैटर बुनने की सिखलाई, टाईप का काम, टी. वी. मुरम्मत, जिलद बांधने की ट्रेनिंग और रेडियो मुरम्मत की सिखलाई ऐसे अनेकों काम हैं सिखाए जाने चाहिए। 12-15 साल तोते का रट्टा लगवा दिया उस से बेरोज़गारी ही बढ़ रही है। अगर यह बेरोज़गारी बढ़ती ही चली जाएगी तो इस की जिम्मेवारी सरकार की शिक्षा नीति पर ही होगी क्योंकि यह आज का शिक्षा का ढांचा सरकार का दिया हुआ है । स्पीकर साहिब, पंजाब में बहुत से स्कूलों में केवल अंग्रेजी माध्यम ही चलता है । मेरी जानकारी के मुताबिक जिन व्यक्तियों के पास ज्यादा पैसा टका है या सत्ता है उन के बच्चे पंजाबी या हिन्दी माध्यम नहीं पढ़ते उनके बच्चे अंग्रेजी माध्यम पढ़ते हैं। इस प्रकार हमारे समाज में आज दो वर्ग बनते जा रहे हैं भाषा की दृष्टि से । अगर हमें आज कोई बच्चा पूछे कि कितने बजे हैं तो हम कह देते हैं साढ़े तीन । तो बच्चा आगे से कहता है what do you mean by साढ़े तीन ? साढ़े तीन क्या होता है ? आज हमारे पंजाब में नई पीढ़ी में यह संकट आ चुका है, उस की तर्फ ध्यान देना अति जरूरी है । यह संकट हमारे सभी के घरों में आ रहा है।

**Mr. Speakar** : Try to wind up please.

**श्रीमति लक्ष्मी कांता चावला** : हमारे हलके में फिरौतियां और अपहरण इतने बढ़ गये हैं कि पिछले हफ्ते एक भाई को दो लाख रुपये देकर छुड़वाया । परसों ही उसके दूसरे भाई को उठा लिया जिस के लिये 5 लाख रुपये मांगे थे। बाकी जो विभाग हैं उन में भी भ्रष्टाचार बहुत है । यह ठीक है कि पुलिस का नाम भ्रष्टाचार में अनामिका पर आता है ।

पंजाब पुलिस के भ्रष्टाचार की बहुत बात की जा रही है-पर याद रखिये, यह अमर बेल है जो ऊपर से नीचे को आती है । एक सिपाही तभी पैसा लेता है जब बड़ा अधिकारी ले और अधिकारी तभी लेगा जब बड़े राजनीतिज्ञों की छाया होगी । अगर एक राजनीतिज्ञ टैलीफून पर एक अपराधी को छुड़वायेगा तो दस काम पुलिस अधिकारी गलत करें तो क्या आश्चर्य है ?

मैं आप को आज की बात बताना चाहती हूं कि आज जब मैं इधर चंडीगढ़ आ रही थी तो रास्ते में मैंने देखा कि कोई मंत्री साहिब की गाड़ी मेरे आगे जा रही थी । ** ** **

** Expunged as ordered by the Chair.

**Mr. Speaker** : Try to wind up .To the point ਬੋਲੋ ।

**श्रीमति लक्ष्मी कांता चावला** : मेरा यह मत है कि उग्रवाद से लड़ने का सरकार का संकल्प नहीं। बार बार कहा जा रहा है कि सरकार ने चुनावों में एक भी उमीदवार नहीं मरने दिया। इस से सपष्ट है कि जब संकल्प किया तब मरने नहीं दिया। अब लोगों को बचाने का संकल्प नहीं। जरुरी है निर्दोष नागरिकों को जीवन रक्षा का संकल्प सरकार करे जय हिन्द।

**Parliamentary Affairs Minister** : This is reflection on the Chair. I strongly object to it. She says that ** ** This is reflection on the Chair

**श्री स्पीकर** : आप का टाईम पूरा हो गया है।

**श्रीमति लक्ष्मी कांता चावला** : बोलने का समय पूरा हो गया लेकिन मेरा अभी नहीं मैंने तो अभी जीना है।

**ਪਾਰਲੀਮਾਨੀ ਮਾਮਲਿਆ ਦੇ ਮੰਤਰੀ** : ਜੋ ਰੀਮਾਰਕਸ ਇਨ੍ਹਾਂ ਨੇ ਕੀਤੇ ਹਨ I think that is reflection on the proceedings of the House. Those remarks should be expunged.

**श्री स्पीकर** : ठीक है जी।

**Sardar Gurbinder Singh Atwal** : On a Point of Order Sir. I want to speak on Education.

**Mr. Speaker** : Are you on a Point of Order ? Do you want to speak ? I Will Call you. Now Comrade Tarsem Jodhan to speak

** ** **

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਏਪੁਰ) : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬੜਾ ਧੰਨਵਾਦ ਕਿ ਤੁਸੀਂ ਮੈਨੂੰ ਅਹਿਮ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਸ਼੍ਰੀ ਸਪੀਕਰ** : ਤਰਸੇਮ ਜੀ, ਜ਼ਰਾ ਵਕਤ ਦਾ ਖਿਆਲ ਰੱਖਣਾ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਅੱਜ ਪੰਜਾਬ ਦੇ ਹਾਲਾਤ ਬਹੁਤ ਖਰਾਬ ਹਨ। ਇਹ ਚਿੰਤਾ ਇਕੱਲੀ ਰੂਲਿੰਗ ਪਾਰਟੀ ਦੀ ਨਹੀਂ। ਪੰਜਾਬ ਦੀਆਂ ਸਾਰੀਆਂ ਦੇਸ਼ ਭਗਤ ਪਾਰਟੀਆਂ ਸਾਰੇ ਪੰਜਾਬੀਆਂ ਦੀ ਇਹ ਚਿੰਤਾ ਹੈ। ਇਸ ਚਿੰਤਾ ਨੂੰ ਦੂਰ ਕਰਨ ਵਾਸਤੇ ਸਾਰੇ ਪੰਜਾਬੀਆਂ ਦਾ ਯੋਗਦਾਨ ਬਹੁਤ ਜ਼ਰੂਰੀ ਹੈ। ਜੇਕਰ ਸਾਰੇ ਪੰਜਾਬੀ ਯੋਗਦਾਨ ਨਹੀਂ ਪਾਉਂਦੇ ਤਾਂ ਫਿਰ ਭਾਵੇਂ ਪੰਜਾਬ ਵਿੱਚ ਪੁਲਿਸ ਲਾ ਲਓ, ਮਿਲਟਰੀ ਲਾ ਲਓ, ਕਰਫਿਊ ਲਾ ਲਓ, ਕੁੱਟ ਮਾਰ ਕਰ ਲਓ ਇਹ ਹੱਲ ਨਹੀਂ ਹੋਣਾ।

** Expunged as ordered by the Chair.

ਜਿਉਂ ਜਿਉਂ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੇ ਹਾਲਾਤ ਸੁਧਰਨ, ਉਹ ਲੋਕ ਚਾਹੁੰਦੇ ਹਨ ਕਿ ਪੰਜਾਬ ਦੇ ਹਾਲਾਤ ਨਾ ਸੁਧਰਨ, ਮਾੜੇ ਹੋਣ। ਜਿਥੇ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦਾ ਮਸਲਾ ਨਾ ਵਿਗੜੇ ਉਥੇ ਉਹ ਮਿਲਟਰੀ ਤੇ ਹਮਲਾ ਕਰਨਗੇ, ਬੀ. ਐਸ. ਐਫ. ਤੇ ਵੀ ਅਟੈਕ ਕਰਨਗੇ, ਪੁਲਿਸ ਤੇ ਵੀ ਕਰਨਗੇ ਤਾਂ ਜੋ ਉਨ੍ਹਾਂ ਵਿੱਚ ਗੁੱਸਾ ਵਧੇ ਅਤੇ ਉਹ ਆਮ ਲੋਕਾਂ ਨੂੰ ਫੜ ਕੇ ਕੁੱਟਣ। ਇਸ ਪਾਸੇ ਵੱਲ ਧਿਆਨ ਦੇਣ ਦੀ ਲੋੜ ਹੈ। ਸਾਡੇ ਚੀਫ ਮਨਿਸਟਰ ਸਾਹਿਬ ਦੀ ਪੁਰਾਣੀ ਕੰਸਟੀਚਿਉਐਂਸੀ ਵਿੱਚ ਇਕ ਪਿਡ ਲਹਿਲ ਹੈ, ਉਥੇ ਮਿਲਟਰੀ ਵਾਲੇ ਮਾਰ ਦਿੱਤੇ ਗਏ। ਉਥੇ ਸਾਡੇ ਵਰਗੀਆਂ ਪਾਰਟੀਆਂ ਜਿਹੜੀਆਂ ਕਿ ਦੇਸ਼ ਦੀ ਏਕਤਾ ਅਤੇ ਅਖੰਡਤਾ ਵਾਸਤੇ ਜੂਝਦੀਆਂ ਹਨ, ਨੇ ਦੇਖਿਆ ਕਿ ਆਮ ਲੋਕਾਂ ਉਤੇ ਕੁਟਾਪਾ ਚਾੜ੍ਹਿਆ ਗਿਆ। ਡੇਹਲੋਂ ਥਾਣੇ ਵਿੱਚ ਜਿਹੜੇ ਉਥੇ ਆਮ ਲੋਕ ਖੜ੍ਹੇ ਸਨ, ਉਨ੍ਹਾਂ ਨੂੰ ਫੜ ਕੇ ਕੁੱਟਿਆ ਗਿਆ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਦਾ ਵਤੀਰਾ ਆਮ ਲੋਕਾਂ ਪ੍ਰਤੀ ਬੜਾ ਮਾੜਾ ਹੈ। ਮੇਰੇ ਕਿਲਾ ਰਾਏਪੁਰ ਦੇ ਇਲਾਕੇ ਵਿੱਚ ਥਾਣਾ ਡੇਹਲੋਂ ਵਿੱਚ ਉਹ ਇਕ ਔਰਤ ਫੜ ਕੇ ਲੈ ਗਏ ਸਨ। ਮੈਂ ਉਸਦਾ ਪਤਾ ਕਰਨ ਗਿਆ ਸੀ। ਉਥੇ ਜਿਹੜੇ ਗੰਨਮੈਨ ਸਨ, ਉਹ ਤਾਸ਼ ਖੇਡ ਰਹੇ ਸਨ। ਮੈਂ ਸੰਤਰੀ ਨਾਲ ਗੱਲ ਕੀਤੀ। ਉਸਨੇ ਇਜਾਜ਼ਤ ਦੇ ਦਿੱਤੀ। ਮੇਰੇ ਨਾਲ ਕੁਝ ਸੀਨੀਅਰ ਕਾਮਰੇਡ ਵੀ ਸਨ। ਗੰਨਮੈਨ ਜਿਹੜੇ ਤਾਸ਼ ਖੇਡ ਰਹੇ ਸਨ, ਵਿਚੋਂ ਇਕ ਨੇ ਕਿਹਾ ਕਿ ਅੰਦਰ ਨਹੀਂ ਵੜਨਾ। ਮੇਰੇ ਇਕ ਸਾਥੀ ਨੇ ਕਿਹਾ ਕਿ ਇਹ ਐਮ. ਐਲ. ਏ. ਸਾਹਿਬ ਹਨ। ਤਾਂ ਉਹ ਬੋਲਿਆ ਇਥੇ 20 ਐਮ. ਐਲ. ਏ. ਤੁਰੇ ਫਿਰਦੇ ਹਨ, ਬਾਹਰ ਨਿਕਲ ਜਾਓ। ਮੈਂ ਓਬਜੈਕਸ਼ਨ ਕੀਤਾ ਤਾਂ ਪੁਲਿਸ ਵਾਲੇ ਮੇਰੇ ਸਾਥੀ ਦੇ ਨਾਲ ਹੱਥੋਪਾਈ ਵੀ ਹੋਏ। ਐਸ. ਐਲ. ਆਰ. ਦਾ ਬੱਟ ਵੀ ਮਾਰਿਆ। ਹੁਣ ਤੁਸੀਂ ਦੇਖੋ ਕਿ ਪੁਲਿਸ ਦਾ ਵਤੀਰਾ ਕਿੰਨਾ ਮਾੜਾ ਹੈ। (ਸ਼ੇਮ, ਸ਼ੇਮ) ਪੁਲਿਸ ਵਾਲੇ ਕੁਰਬਾਨੀਆਂ ਵੀ ਕਰ ਰਹੇ ਹਨ। ਉਨ੍ਹਾਂ ਨੂੰ ਅਸੀਂ ਐਪਰੀਸ਼ੀਏਟ ਵੀ ਕਰਦੇ ਹਾਂ। ਪਿੰਡ ਹੇਭੜਾ ਵਿੱਚ ਮਾਂ-ਪੁੱਤ ਆ ਰਹੇ ਸਨ। ਐਸ. ਐਚ. ਓ. ਨੇ ਗੋਲੀ ਮਾਰ ਕੇ ਪੁੱਤ ਨੂੰ ਫੱਟੜ ਕਰ ਦਿੱਤਾ ਅਤੇ ਉਸ ਉਤੇ ਅੱਤਵਾਦ ਦਾ ਕੇਸ ਬਣਾ ਦਿੱਤਾ। ਉਸ ਦੇ ਵੱਲ ਅਜੇ ਕੋਈ ਧਿਆਨ ਨਹੀਂ ਦਿੱਤਾ ਗਿਆ। ਪੜਾਨ ਪਿੰਡ ਦੀ ਇਕ 12 ਸਾਲ ਦੀ ਲੜਕੀ ਨਾਲ ਬਲਾਤਕਾਰ ਕੀਤਾ ਗਿਆ। ਇਹ ਵਾਕਿਆ 11 ਵਜੇ ਹੋਇਆ ਅਤੇ ਉਹ 12 ਵਜੇ ਥਾਣੇ ਗਈ। ਥਾਣੇਦਾਰ ਨੇ ਉਸਦੀ ਕੋਈ ਨਾ ਸੁਣੀ। ਉਹ ਰੋ ਰਹੀ ਸੀ, ਬਲੀਡਿੰਗ ਹੋ ਰਹੀ ਸੀ। ਉਹ ਸਿਵਲ ਹਸਪਤਾਲ ਜਾ ਕੇ ਰੁਲਦੀ ਰਹੀ। ਮੈਂ ਜਾ ਕੇ ਦਖਲ ਦਿੱਤਾ। ਲੋਕਾਂ ਨੇ ਘਿਰਾਓ ਵੀ ਕੀਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਪੁਲਿਸ ਨੂੰ ਕਾਬੂ ਨਹੀਂ ਕੀਤਾ ਜਾਂਦਾ, ਲੋਕਾਂ ਨੂੰ ਸੌਖਾ ਸਾਹ ਨਹੀਂ ਆਉਣਾ। ਸਾਨੂੰ ਪੁਲਿਸ ਦੀ ਲੋੜ ਹੈ, ਇਹ ਬਹੁਤ ਜ਼ਰੂਰੀ ਹੈ। ਉਹ ਕੁਰਬਾਨੀਆਂ ਵੀ ਕਰ ਰਹੇ ਹਨ। ਉਹ ਟੱਬਰਾਂ ਦੇ ਟੱਬਰ ਮਰਵਾ ਰਹੇ ਹਨ ਅਤੇ ਉਨ੍ਹਾਂ ਨੂੰ ਇਹ ਵੀ ਪਤਾ ਹੈ ਕਿ ਆਉਣ ਵਾਲੇ ਸਮੇਂ ਵਿਚ ਵੀ ਉਨ੍ਹਾਂ ਤੇ ਹਮਲੇ ਹੋਣੇ ਹਨ। ਮੈਂ ਉਨ੍ਹਾਂ ਨੂੰ ਐਪਰੀਸ਼ੀਏਟ ਕਰਦਾ ਹਾਂ। ਇਕ ਹੁੰਦੇ ਹਨ ਖੀਰ ਬਣਾਉਣ ਵਾਲੇ ਅਤੇ ਦੂਜੇ ਹੁੰਦੇ ਹਨ ਸੁਆਹ ਪਾਉਣ ਵਾਲੇ; ਇਥੇ ਖੀਰ ਬਣਾਉਣ ਵਾਲੇ ਘੱਟ ਹਨ ਅਤੇ ਸੁਆਹ ਪਾਉਣ ਵਾਲੇ ਜ਼ਿਆਦਾ ਹਨ। ਜੇਕਰ ਸੁਆਹ ਪਾਉਣ ਵਾਲਿਆਂ ਦਾ ਕੁਝ ਨਾ ਕੀਤਾ ਗਿਆ ਤਾਂ ਖੀਰ ਬਣਾਉਣ ਵਾਲਿਆਂ ਦੀ ਸਾਰੀ ਮਿਹਨਤ ਖੂਹ ਵਿੱਚ ਪੈ ਜਾਣੀ ਹੈ।

[ਕਾਮਰੇਡ ਤਰਸੇਮ ਜੋਧਾਂ]

ਗਵਰਨਰੀ ਰਾਜ ਦੇ ਵਿੱਚ ਬਹੁਤ ਸਾਰੀਆਂ ਧਾਂਦਲੀਆਂ ਹੋਈਆਂ ਹਨ । ਸੰਗਰੂਰ ਵਿੱਚ ਅੱਤਵਾਦੀਆਂ ਨੇ ਉਥੇ ਪੱਲੇਦਾਰਾਂ ਦੀ ਯੂਨੀਅਨ ਬਣਾ ਲਈ । ਗੋਲੀ ਚਲਾ ਦਿੱਤੀ, ਇਕ ਮਰ ਗਿਆ ਅਤੇ 45 ਫੱਟੜ ਹੋਏ । ਔਰਤਾਂ ਦੀ ਬੇਪੱਤੀ ਕੀਤੀ । ਉਨ੍ਹਾਂ ਨੂੰ ਤਾਂ ਕੁਝ ਕਿਹਾ ਨਹੀਂ ਗਿਆ ਪਰ ਗਰੀਬ ਮਜ਼ਦੂਰਾਂ ਤੇ 307 ਦਾ ਕੇਸ ਦਰਜ ਹੋ ਗਿਆ ਅਤੇ ਜਿਹੜਾ ਠੇਕੇਦਾਰ. ਕਾਤਲ ਹੈ ਉਹ ਫਿਰ ਰਿਹਾ ਹੈ । ਸਾਡੇ ਇਕ ** ** ਹਨ ਜਿਹੜੇ ਕਿ ਰੂਲਿੰਗ ਪਾਰਟੀ ਨਾਲ ਸਬੰਧਤ ਹਨ । ਉਹ ਡੀ. ਸੀ. ਅਤੇ ਪੁਰਾਣੇ ਐਸ. ਪੀ. ** ਨਾਲ ਰਲੇ ਹੋਏ ਹਨ ਤੇ ਉਸ ਠੇਕੇਦਾਰ ਦੇ ਖਿਲਾਫ ਕੋਈ ਐਕਸ਼ਨ ਨਹੀਂ ਹੋ ਰਿਹਾ । ਇਸੇ ਤਰ੍ਹਾਂ ਮੋਹਾਲੀ ਦੀ ਇਕ ਫੈਕਟਰੀ ਜੇ. ਸੀ. ਟੀ. ਵਿੱਚ ਹੜਤਾਲ ਚਲ ਰਹੀ ਹੈ । ਰੋਪੜ ਦੇ ** ** ** ਉਥੇ ਇਸ਼ਤਿਹਾਰ ਕਢਵਾ ਰਹੇ ਹਨ ਤੇ ਵਰਕਰਾਂ ਨੂੰ ਤਾੜਨਾ ਕਰਦੇ ਹਨ..... (ਵਿਘਨ)

**Minister for Parliamentary Affairs** : Speaker Sahib, he cannot name a person who cannot defend himself in the House. He is repeating the names. He cannot do so.

**ਸ੍ਰੀ ਸਪੀਕਰ** : ਤਰਸੇਮ ਜੀ, ਤੁਸੀਂ ਨਾਂ ਨਾ ਲਵੋ, ਕੇਵਲ ਜਨਰਲ ਡਿਸਕਸ਼ਨ ਕਰੋ । ਇਹ ਨਾਂ ਸਦਨ ਦੀ ਕਾਰਵਾਈ ਵਿਚੋਂ ਕੱਢੇ ਜਾਂਦੇ ਹਨ ।

**ਕਾਮਰੇਡ ਤਰਸੇਮ ਜੋਧਾਂ** : ਮਿੱਲ ਮਾਲਕਾਂ ਦੀ ਹਮਾਇਤ ਕੀਤੀ ਜਾ ਰਹੀ ਹੈ । ਜ਼ਿਲ੍ਹਾ ਫਰੀਦਕੋਟ ਦੇ ਵਿੱਚ ਮੱਲੜ੍ਹ ਪਿੰਡ ਦੀਆਂ ਦੋ ਲੜਕੀਆਂ ਦੋ ਮਹੀਨੇ ਤੋਂ ਗੁੰਮ ਹਨ । ਉਨ੍ਹਾਂ ਦੀ ਐਫ. ਆਈ. ਆਰ. ਦਰਜ ਨਹੀਂ ਹੋ ਰਹੀ । ਅਬੋਹਰ ਵਿੱਚ 8 ਮਜ਼ਦੂਰ ਮਾਰ ਦਿੱਤੇ । ਥੀਨ ਡੈਮ ਦੇ ਮਜ਼ਦੂਰਾਂ ਤੇ ਝੂਠੇ ਕੇਸ ਬਣਾ ਦਿੱਤੇ । ਮਜ਼ਦੂਰ ਜੋ ਇੰਨੇ ਮਾੜੇ ਹਾਲਾਤ ਵਿੱਚ ਲੜ ਰਹੇ ਹਨ, ਕੰਮ ਕਰ ਰਹੇ ਹਨ, ਜੇ ਪੁਲਿਸ ਉਨ੍ਹਾਂ ਤੇ ਹਮਲੇ ਕਰੇਗੀ ਤਾਂ ਜ਼ਰੂਰੀ ਹੈ ਕਿ ਮਜ਼ਦੂਰ ਜਮਾਤ ਵਿੱਚ ਵੀ ਗੁੱਸਾ ਵੱਧੇਗਾ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਸਮਰਾਲਾ ਵਿਖੇ ਇਕ ਡੀ. ਐਸ. ਪੀ. ਹੈ ਉਸਨੇ ਇਕ ਸਰਪੰਚ ਦੇ ਚਾਰ ਮੁੰਡੇ ਫੜੇ, ਮਾਰ-ਕੁੱਟ ਕੀਤੀ ਅਤੇ ਬਾਅਦ ਵਿੱਚ ਪੈਸੇ ਲੈ ਕੇ ਛੱਡ ਦਿੱਤੇ । ਉਸਦੇ ਗੰਨ-ਮੈਨਾਂ ਨੇ ਲੋਕਾਂ ਤੋਂ ਪੈਸੇ ਖੋਹਣੇ ਅਤੇ ਹੋਰ ਮਾੜੇ ਕੰਮ ਕਰਨੇ ਸ਼ੁਰੂ ਕੀਤੇ ਹੋਏ ਹਨ । ਇਸੇ ਤਰ੍ਹਾਂ ਲੋਪੋਕੇ ਦੇ ਐਸ. ਐਚ. ਓ. ਦੇ ਰਿਸ਼ਤੇਦਾਰਾਂ ਨੇ ਵੀ ਲੁੱਟਾਂ-ਖੋਹਾਂ ਸ਼ੁਰੂ ਕੀਤੀਆਂ ਹੋਈਆਂ ਹਨ । ਸਪੀਕਰ ਸਾਹਿਬ, ਜੇ ਇਹੋ ਜਿਹੇ ਡੀ. ਐਸ. ਪੀ. ਅਤੇ ਐਸ. ਐਚ. ਓ. ਨੂੰ ਖੁੱਲ੍ਹੇ ਛੱਡ ਦੇਵਾਂਗੇ ਤਾਂ ਹਾਲਾਤ ਹੋਰ ਵੀ ਮਾੜੇ ਹੋਣਗੇ । ਪੰਜਾਬ ਦੇ ਲੋਕ ਅਮਨ ਚਾਹੁੰਦੇ ਹਨ । ਉਹ ਅੱਤਵਾਦੀਆਂ ਤੋਂ ਬਹੁਤ ਦੁਖੀ ਹਨ । ਲੋਕੀਂ ਅੱਤਵਾਦੀਆਂ ਨੂੰ ਚੰਗਾ ਨਹੀਂ ਸਮਝਦੇ । ਉਹ ਡਰਦੇ ਸਭ ਕੁਝ ਕਰਦੇ ਹਨ ਪਰ ਇੰਨੇ ਹੀ ਪੁਲਿਸ ਵਾਲਿਆਂ ਨੇ ਦੁਖੀ ਕੀਤੇ ਹੋਏ ਹਨ । ਇਕ ਸਮਾਂ ਸੀ ਕਿ ਪੁਲਿਸ ਦਾ ਚੋਰਾਂ, ਡਾਕੂਆਂ, ਸਮਗਲਰਾਂ ਅਤੇ ਕਾਤਲਾਂ ਨਾਲ ਵਾਹ ਸੀ ।

**Expunged as ordered by the Chair.

ਅੱਜ ਸਮਾਂ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਣਾਈ ਰੱਖਣ ਦੀ ਮੰਗ ਕਰਦਾ ਹੈ। ਜੇ ਰਾਜ ਕਰਦੀ ਪਾਰਟੀ ਪੁਲਿਸ ਦੀਆਂ ਵਧੀਕੀਆਂ ਵਿੱਚ ਸੁਧਾਰ ਨਹੀਂ ਲਿਆਏਗੀ ਤਾਂ ਲੋਕ ਬਹੁਤ ਦੁਖੀ ਹੋ ਜਾਣਗੇ ਅਤੇ ਹਾਲਾਤ ਵਿਗੜਨਗੇ।

ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਜੋ ਮੇਰੇ ਨਾਲ ਵਾਪਰਿਆ। ਇਲੈਕਸ਼ਨ ਵੇਲੇ ਮੇਰੇ ਨਾਲ 26 ਸੀ. ਆਰ. ਪੀ. ਐਫ. ਦੇ ਜਵਾਨ ਲੱਗੇ ਹੋਏ ਸਨ ਜੋ ਕਿ ਪੰਜ ਮਾਰਚ ਨੂੰ ਵਿੱਦ ਡਰਾ ਕਰ ਲਿਤੇ ਗਏ। ਮੇਰੀ ਗੱਡੀ ਜੋ ਕਿ ਬੰਬ ਧਮਾਕੇ ਨਾਲ ਉਡਾ ਦਿੱਤੀ ਗਈ ਸੀ, ਖਰਾਬ ਸੀ। ਮੈਂ ਕਿਹਾ ਕਿ ਮੈਨੂੰ ਸਿਕਿਉਰਿਟੀ ਅਤੇ ਹਥਿਆਰ ਦਿੱਤੇ ਜਾਣ ਕਿਉਂਕਿ ਮੈਂ ਹਿੱਟ ਲਿਸਟ ਤੇ ਸੀ। ਮੈਨੂੰ ਕੇਵਲ ਇੱਕ ਐਸ. ਐਲ. ਆਰ. ਅਤੇ 4 ਥਰੀ-ਨਟ-ਥਰੀ ਦੀਆਂ ਬੰਦੂਕਾਂ ਦਿੱਤੀਆਂ ਗਈਆਂ। ਜਦ ਮੇਰੇ ਘਰ ਤੇ ਹਮਲਾ ਹੋਇਆ ਤਾਂ ਇਨ੍ਹਾਂ ਵਿਚੋਂ ਇੱਕ ਵੀ ਨਹੀਂ ਚਲੀ। ਸਪੀਕਰ ਸਾਹਿਬ ਇਨ੍ਹਾਂ ਦੇ ਕਾਰਤੂਸ ਵੀ ਨਹੀਂ ਸੀ ਮਿਲਦੇ। ਸਪੀਕਰ ਸਾਹਿਬ, ਮੇਰੇ ਘਰ ਤੇ 11.05 ਵਜੇ ਅਟੈਕ ਕੀਤਾ ਗਿਆ, ਤਕਰੀਬਨ 1-30 ਘੰਟਾ ਮੁਕਾਬਲਾ ਚਲਦਾ ਰਿਹਾ ਪਰ ਪੁਲਿਸ ਨੇ ਕੋਈ ਜਵਾਬ ਨਹੀਂ ਦਿੱਤਾ ਜਦ ਕਿ ਉੱਤੇ ਇੱਕ ਪੰਜਾਬ ਪੁਲਿਸ ਅਤੇ ਇੱਕ ਬੀ. ਐਸ. ਐਫ. ਦੀ ਚੌਕੀ ਬਣੀ ਹੋਈ ਸੀ। ਬੀ. ਐਸ. ਐਫ. ਨੇ ਗੋਲੀ ਦਾ ਜਵਾਬ ਦਿੱਤਾ ਅਤੇ ਉਨ੍ਹਾਂ ਦਾ ਇੱਕ ਬੰਦਾ ਵੀ ਮਾਰਿਆ ਗਿਆ ਪਰ ਅਗਲੇ ਦਿਨ ਹੀ ਅਖਬਾਰਾਂ ਵਿੱਚ ਬਿਆਨ ਆਇਆ ਕਿ ਆਪਸੀ ਫਾਇਰਿੰਗ ਵਿੱਚ ਇੱਕ ਬੀ. ਐਸ. ਐਫ. ਦਾ ਜਵਾਨ ਮਾਰਿਆ ਗਿਆ ਅਤੇ ਉਸ ਵਿੱਚ ਮੇਰੇ ਤੇ ਹੋਏ ਅਟੈਕ ਦਾ ਕੋਈ ਜ਼ਿਕਰ ਨਹੀਂ ਆਇਆ। ਕੱਲ ਵੀ ਮੈਂ ਐਸ. ਐਸ. ਪੀ. ਸਾਹਿਬ ਨੂੰ ਮਿਲਿਆ ਕਿ ਮੈਨੂੰ ਹਥਿਆਰ ਦਿਓ ਅਤੇ ਮੇਰੇ ਨਾਲ ਜਿਹੜੇ 7 ਗੰਨ-ਮੈਨ ਪਹਿਲਾਂ ਦਿੱਤੇ ਸਨ ਉਨ੍ਹਾਂ ਵਿੱਚੋਂ ਚਾਰ ਮੇਰੇ ਨਾਲ ਮੁੜ ਲਗਾਏ ਜਾਣ ਪਰੰਤੂ ਉਨ੍ਹਾਂ ਨੇ ਮੈਨੂੰ ਕੋਈ ਸਿਕਿਓਰਿਟੀ ਨਹੀਂ ਦਿੱਤੀ। ਮੈਂ ਫਿਰ ਉਨ੍ਹਾਂ ਨੂੰ ਕਿਹਾ ਕਿ ਮਰੇ ਨਾਲ ਅਗਰ ਕੋਈ ਮਾੜੀ ਵਾਰਦਾਤ ਵਾਪਰ ਗਈ ਤਾਂ ਉਸਦੇ ਜ਼ਿੰਮੇਵਾਰ ਤੁਸੀਂ ਹੋਵੋਗੇ। ਇਸ ਲਈ ਅਸੀਂ ਸਮਝਦੇ ਹਾਂ ਕਿ ਲਾਅ ਐਂਡ ਆਰਡਰ ਦਾ ਮਸਲਾ ਬੜਾ ਸੰਗੀਨ ਮਸਲਾ ਹੈ, ਇਸ ਨੂੰ ਗੰਭੀਰਤਾ ਨਾਲ ਲਿਆ ਜਾਵੇ ਅਤੇ ਜੇ ਪੁਲਿਸ ਵਾਲਿਆਂ ਦੀਆਂ ਵਧੀਕੀਆਂ ਇਸੇ ਤਰ੍ਹਾਂ ਜਾਰੀ ਰਹੀਆਂ ਤਾਂ ਲੋਕ ਤੰਗ ਹੋਕੇ ਅੱਤਵਾਦੀਆਂ ਦਾ ਸਾਥ ਦੇਣਾ ਸ਼ੁਰੂ ਕਰ ਦੇਣਗੇ ਅਤੇ ਉਨ੍ਹਾਂ ਨੂੰ ਚੰਗਾ ਸਮਝਣ ਲੱਗ ਪੈਣਗੇ। ਸਪੀਕਰ ਸਾਹਿਬ, ਇਨ੍ਹਾਂ ਨੂੰ ਰੋਕਿਆ ਜਾਣਾ ਚਾਹੀਦਾ ਹੈ।

ਦੂਜਾ ਇੱਥੇ ਵਿਦਿਆ ਬਾਰੇ ਜ਼ਿਕਰ ਆਇਆ ਹੈ। ਵਿਦਿਅਕ ਪ੍ਰਣਾਲੀ ਸੈਂਟਰਲ ਪੱਧਰ ਤੇ ਹੋਣੀ ਚਾਹੀਦੀ ਹੈ ਔਰ ਦੂਜੇ ਪਾਸੇ ਜੋ ਵਿਦਿਆ ਤੇ ਖਰਚਾ ਕੀਤਾ ਜਾ ਰਿਹਾ ਹੈ, ਪਹਿਲੀ ਪੰਜ ਸਾਲਾ ਪਲੈਨ ਵਿੱਚ 6% ਰਕਮ ਰੱਖੀ ਗਈ ਸੀ ਉਹ ਹੁਣ ਘਟਾ ਕੇ 2.1% ਰਹਿ ਗਈ ਹੈ ਜਦ ਕਿ ਅਸੀਂ ਕਹਿੰਦੇ ਹਾਂ ਕਿ ਇਹ 10% ਰੱਖਣੀ ਚਾਹੀਦੀ ਹੈ। ਉਹ ਘੱਟ ਰਹੀ ਹੈ ਔਰ ਦੂਜੇ ਪਾਸੇ ਚਾਰ ਚਾਰ ਸੌ ਰੁਪਏ ਉਨ੍ਹਾਂ ਟੀਚਰਾਂ ਨੂੰ ਦਿੱਤੇ ਜਾਂਦੇ ਹਨ ਜਦ ਕਿ ਉਹ ਬੀ. ਏ., ਬੀ. ਐਡ., ਐਮ. ਏ., ਐਮ. ਐਡ. ਹੁੰਦੇ ਹਨ। ਉਹ ਅੱਠ ਅੱਠ ਘੰਟੇ ਕੰਮ ਕਰਦੇ ਹਨ। ਉਥੇ ਬੱਚਿਆਂ ਕੋਲੋਂ ਦੋ ਦੋ, ਤਿੰਨ ਤਿੰਨ ਸੌ ਰੁਪਏ ਫੀਸ ਲਈ ਜਾਂਦੀ ਹੈ। ਅਜਿਹੀਆਂ ਦੁਕਾਨਾਂ ਵੱਧ ਰਹੀਆਂ ਹਨ। ਇਸ ਲਈ ਮੈਂ

[ਕਾਮਰੇਡ ਤਰਸੇਮ ਜੋਧਾਂ]

ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਕੂਲਾਂ ਵਿਚ ਵਿਦਿਆ ਦਾ ਸੁਧਾਰ ਕੀਤਾ ਜਾਵੇ ।

ਮੈਂ ਇਥੇ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਟੀਚਰ ਬੜੇ ਮਾੜੇ ਹਾਲਾਤ ਵਿਚੋਂ ਦੀ ਲੰਘ ਰਹੇ ਹਨ । ਉਹ ਮਰ ਰਹੇ ਹਨ । ਮਾੜੀ ਮੋਟੀ ਗੱਲ ਬਦਲੇ ਉਨ੍ਹਾਂ ਨੂੰ ਐਨੀ ਸਜ਼ਾ ਨਹੀਂ ਦੇਣੀ ਚਾਹੀਦੀ, ਮਾੜੀ ਮੋਟੀ ਗੱਲ ਨੂੰ ਇਗਨੋਰ ਕਰਨਾ ਚਾਹੀਦਾ ਹੈ । ਜੇ ਕੋਈ ਬਲੰਡਰ ਹੋਵੇ ਤਾਂ ਉਸ ਤੇ ਸਖਤ ਐਕਸ਼ਨ ਲੈਣਾ ਚਾਹੀਦਾ ਹੈ । ਜਿਹੜੇ ਮਾਸਟਰਾਂ ਨੇ ਚੋਣਾਂ ਦੇ ਵਿਚ ਆਪਣੀ ਡਿਊਟੀ ਨਹੀਂ ਦਿੱਤੀ, ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਤੇ ਬਹੁਤ ਸਖਤ ਐਕਸ਼ਨ ਨਹੀਂ ਲੈਣਾ ਚਾਹੀਦਾ । ਜੇ ਸਖਤ ਐਕਸ਼ਨ ਲਵੋਗੇ ਤਾਂ ਹਾਲਾਤ ਗਲਤ ਪਾਸੇ ਨੂੰ ਜਾਣਗੇ ਕਿਉਂਕਿ ਸਾਰਿਆਂ ਟੀਚਰਾਂ ਨੇ ਬਾਈਕਾਟ ਇਸ ਕਰਕੇ ਨਹੀਂ ਕੀਤਾ ਕਿ ਉਹ ਅੱਤਵਾਦੀਆਂ ਨਾਲ ਸਨ ਬਲਕਿ ਉਨ੍ਹਾਂ ਨੇ ਬਾਈਕਾਟ ਉਨ੍ਹਾਂ ਤੋਂ ਡਰਦਿਆਂ ਨੇ ਕੀਤਾ ।

ਦੂਜੇ ਪਾਸੇ ਮੈਂ ਬੇਨਤੀ ਕਰਾਂਗਾ ਕਿ ਪਲੱਸ ਟੂ ਸਕੂਲਾਂ ਵਿਚ ਜਾ ਰਹੀ ਹੈ । ਜੇ ਇਹ ਕਲਾਸਾਂ ਸਕੂਲਾਂ ਵਿਚ ਜਾਣਗੀਆਂ ਤਾਂ ਉਥੇ ਇਕਦਮ ਬਿਲਡਿੰਗ ਅਤੇ ਲੈਬਾਰਟਰੀ ਆਦਿ ਦਾ ਪ੍ਰਬੰਧ ਜਲਦੀ ਨਹੀਂ ਹੋ ਸਕੇਗਾ । ਇਸ ਲਈ ਇਸ ਨੂੰ ਸ਼ਿਫਟ-ਵਾਈਜ਼ ਕਰਨਾ ਚਾਹੀਦਾ ਹੈ । ਹਰਿਆਣਾ, ਹਿਮਾਚਲ, ਯੂ. ਪੀ. ਅਤੇ ਬਿਹਾਰ ਵਿਚ ਇਹ ਕਲਾਸਾਂ ਸਕੂਲਾਂ ਵਿਚ ਵੀ ਚਲਦੀਆਂ ਹਨ ਅਤੇ ਕਾਲਜਾਂ ਵਿਚ ਵੀ ਚਲਦੀਆਂ ਹਨ । ਇਕਦਮ ਪਲੱਸ 2 ਦੀਆਂ ਕਲਾਸਾਂ ਸ਼ਿਫਟ ਕਰਨ ਨਾਲ ਕਾਲਜਾਂ ਦੇ ਟੀਚਰ ਬੇਕਾਰ ਹੋ ਜਾਣਗੇ । ਫਿਰ ਉਥੇ ਸਕੂਲਾਂ ਵਿਚ ਪੂਰੀਆਂ ਫੈਸਿਲਿਟੀਜ਼ ਵੀ ਨਹੀਂ ਹੋਣਗੀਆਂ । ਸ਼ਹੀਦ ਭਗਤ ਸਿੰਘ, ਕਾਲਜ ਕੋਟਕਪੂਰਾ, ਜ਼ਿਲ੍ਹਾ ਫਰੀਦਕੋਟ ਵਿਚ ਹੈ । ਉਹ 2 ਸਾਲ ਤੋਂ ਬੰਦ ਹੈ । ਪ੍ਰਿੰਸੀਪਲ ਦੀ ਅਪਰੂਵਲ ਨਹੀਂ ਹੈ । (ਘੰਟੀ) ਡੀ. ਸੀ. ਉਸ ਦਾ ਐਡਮਨਿਸਟ੍ਰੇਟਰ ਹੈ ।

**ਸ਼੍ਰੀ ਸਪੀਕਰ :** ਤੁਸੀਂ ਖਤਮ ਕਰੋ ।

**ਕਾਮਰੇਡ ਤਰਸੇਮ ਜੋਧਾਂ :** ਉਸ ਦੀ ਗਵਰਨਰ ਨੇ ਇਨਕੁਆਇਰੀ ਕੀਤੀ । ਉਸ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । ਮੈਂ ਐਨੀ ਬੇਨਤੀ ਕਰਦਾ ਹੋਇਆ ਅਰਜ਼ ਕਰਾਂਗਾ ਕਿ ਵਿਦਿਆ ਤੇ ਵੱਧ ਖਰਚ ਕੀਤਾ ਜਾਵੇ, ਵਿਦਿਆ ਨੂੰ ਇੰਪਰੂਵ ਕਰਨ ਵਾਸਤੇ ਟੀਚਰਾਂ ਨੂੰ ਸਪੈਸ਼ਲ ਟਰੇਨਿੰਗ ਦਿੱਤੀ ਜਾਵੇ । ਜਿਹੜੀ ਕੁਰੱਪਸ਼ਨ ਹੈ ਅਤੇ ਜਿਹੜੇ ਨਕਲ ਕਰਦੇ ਹਨ ਉਸ ਨੂੰ ਦੂਰ ਕਰਨ ਵੱਲ ਧਿਆਨ ਦਿੱਤਾ ਜਾਵੇ ਅਤੇ ਠੀਕ ਲੀਹਾਂ ਤੇ ਚਲਾਇਆ ਜਾਵੇ । (ਘੰਟੀ) ਐਨੀਆਂ ਗੱਲਾਂ ਕਹਿੰਦਾ ਹੋਇਆ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ।

**ਸ਼੍ਰੀ ਸਪੀਕਰ :** ਸਰਦਾਰ ਈਸ਼ਰ ਸਿੰਘ ਜੀ, ਤੁਸੀਂ ਸ਼ੁਰੂ ਕਰੋ । ਤੁਸੀਂ 10 ਮਿਟ ਬੋਲੋ ।

**ਸਰਦਾਰ ਈਸ਼ਰ ਸਿੰਘ** (ਕੁੰਮ ਕਲਾਂ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਅੱਜ ਅਮਨ ਕਾਨੂੰਨ ਤੇ ਬਹਿਸ ਵਿਚ ਆਪਨੇ ਮੈਨੂੰ ਮੌਕਾ ਬਖਸ਼ਿਸ਼ ਕੀਤਾ ਹੈ, ਮੈਂ ਤੁਹਾਡਾ

ਇਸ ਲਈ ਧੰਨਵਾਦੀ ਹਾਂ । ਸਾਡਾ ਪੰਜਾਬ ਪਿਛਲੇ 10 ਸਾਲਾਂ ਤੋਂ ਲਗਾਤਾਰ ਮੰਦ ਭਾਗੀ ਮਾਹੌਲ ਵਿਚੋਂ, ਅਸ਼ਾਂਤੀ ਦੇ ਮਾਹੌਲ ਵਿਚੋਂ ਗੁਜ਼ਰ ਰਿਹਾ ਸੀ । ਹਜ਼ਾਰਾਂ ਨਿਹੱਥੇ ਮਸੂਮ ਬੱਚੇ ਮਾਰੇ ਗਏ । ਉਨ੍ਹਾਂ ਬੱਚਿਆਂ ਦੀਆਂ ਮਾਵਾਂ, ਸਾਡੀਆਂ ਭੈਣਾਂ ਵਿਧਵਾ ਹੋਈਆਂ । ਇਹ ਬੜੀ ਹੀ ਦੁਖਦਾਈ ਗੱਲ ਹੈ ਜੋ ਵਾਪਰ ਰਹੀ ਹੈ । ਇਸ ਪਾਸੇ ਵੱਲ ਸਾਡੀਆਂ ਪਹਿਲੀਆਂ ਸਰਕਾਰਾਂ ਅਤੇ ਅੱਜ ਦੀ ਸਰਕਾਰ ਵੀ ਬੜੀ ਤਕੜੀ ਹੋ ਕੇ ਧਿਆਨ ਦੇ ਰਹੀ ਹੈ ਤਾਂਕਿ ਸਾਡੇ ਹਰ ਨਾਗਰਿਕ ਨੂੰ ਕੁਝ ਨਾ ਕੁਝ ਰਾਹਤ ਮਿਲ ਸਕੇ । ਸਾਡੀ ਸਰਕਾਰ ਨੇ, ਸਪੀਕਰ ਸਾਹਿਬ, ਜੋ ਕੁਝ ਨਵੇਂ ਜ਼ਿਲ੍ਹੇ ਬਣਾਏ ਹਨ, ਪੁਲਿਸ ਜ਼ਿਲ੍ਹੇ ਬਣਾਏ ਹਨ, ਤਾਂਕਿ ਉਨ੍ਹਾਂ ਦਾ ਏਰੀਆ ਘਟਾਉਣ ਨਾਲ ਅਮਨ ਕਾਨੂੰਨ ਦੀ ਹਾਲਤ ਵਿਚ ਸੁਧਾਰ ਕੀਤਾ ਜਾਵੇ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜ਼ਿਲ੍ਹਿਆਂ ਵਿਚ ਉਚ ਅਧਿਕਾਰੀ ਜਿਹੜੇ ਹਨ ਜਿਵੇਂ ਕਿ ਐਸ. ਐਸ. ਪੀ. ਹਨ, ਉਨ੍ਹਾਂ ਦੇ ਥੱਲੇ ਐਸ. ਪੀ. ਹਨ ਅਤੇ ਫਿਰ ਡੀ. ਐਸ. ਪੀ ਹਨ, ਇਨ੍ਹਾਂ ਦੀ ਨਫਰੀ ਵੱਧ ਗਈ ਹੈ ਪਰ ਥਾਣਿਆਂ ਵਿਚ ਸਾਡੀ ਪੁਲਿਸ ਦੀ ਗਿਣਤੀ ਘੱਟ ਗਈ ਹੈ ਜਦ ਕਿ ਥੱਲੇ ਦੇ ਮੁਲਾਜ਼ਮਾਂ ਨੂੰ ਸਿਚੂਏਸ਼ਨ ਨਾਲ ਡਾਇਰੈਕਟ ਲੜਾਈ ਲੜਨੀ ਪੈਂਦੀ ਹੈ । ਮੈਂ ਸਪੀਕਰ ਸਾਹਿਬ, ਆਪ ਦੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਸਾਡੀਆਂ ਐਡੀਸ਼ਨਲ ਫੋਰਸਿਜ਼ ਹਨ ਜਿਵੇਂ ਕਿ ਪੀ. ਏ. ਪੀ, ਹੈ, ਇਨ੍ਹਾਂ ਦੀ ਅਮੂਮਨ ਡਿਊਟੀ ਬੈਂਕਾਂ ਦੀ ਸੁਰੱਖਿਆ ਵਾਸਤੇ ਜਾਂ ਸਰਕਾਰੀ ਬਿਲਡਿੰਗਜ਼ ਦੀ ਸੁਰੱਖਿਆ ਵਾਸਤੇ ਜਾਂ ਪੁੱਲਾਂ, ਰੇਲਵੇ ਦੇ ਪੁਲਾਂ ਵਾਸਤੇ ਲਾਈ ਜਾਂਦੀ ਹੈ ਪਰ ਅਮੂਮਨ ਅੱਜ ਵੀ ਬੈਂਕਾਂ ਦੀ ਸੁਰੱਖਿਆ ਵਾਸਤੇ ਇੰਡੋ-ਤਿੱਬਤ ਬਾਰਡਰ ਪੁਲਿਸ ਲਾਈ ਹੋਈ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਟਰੇਂਡ ਫੋਰਸਿਜ਼ ਹਨ ਕਿਉਂ ਨਾ ਉਨ੍ਹਾਂ ਫੋਰਸਿਜ਼ ਨੂੰ ਡੈਪੂਟੇਸ਼ਨ ਤੇ ਥਾਣਿਆਂ ਦੀ ਨਫਰੀ ਪੂਰੀ ਕਰਨ ਵਾਸਤੇ ਭੇਜਿਆ ਜਾਵੇ ਕਿਉਂਕਿ ਉਹ ਟਰੇਂਡ ਫੋਰਸਿਜ਼ ਹਨ ਅਤੇ ਬੜੇ ਤਕੜੇ ਹੋ ਕੇ ਉਹ ਲੜਾਈ ਲੜ ਸਕਦੇ ਹਨ । ਦੂਜੇ ਪਾਸੇ, ਸਪੀਕਰ ਸਾਹਿਬ, ਮੈਂ ਸਰਕਾਰ ਦਾ ਵੀ ਬਹੁਤ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਸੱਤ ਹਜ਼ਾਰ ਹੋਰ ਅਸਾਮੀਆਂ ਪੁਲਿਸ ਭਰਤੀ ਵਾਸਤੇ ਉਪਲਬਧ ਕੀਤੀਆਂ ਹਨ । ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਦੀ ਜਲਦੀ ਤੋ ਜਲਦੀ ਰਿਕਰੂਟਮੈਂਟ ਕਰਕੇ, ਉਨ੍ਹਾਂ ਨੂੰ ਅੱਛੀ ਟਰੇਨਿੰਗ ਦੇ ਕੇ ਲਾਇਆ ਜਾਵੇ ।

ਅਗੇ, ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਮੈਨੂੰ ਅੱਜ ਹੀ ਪਤਾ ਲਗਿਆ ਹੈ ਕਿ ਜਿਹੜੇ ਐਸ. ਪੀ. ਓਜ਼. ਭਰਤੀ ਕਰਕੇ ਲਾਏ ਹੋਏ ਸਨ ਉਨ੍ਹਾਂ ਨੂੰ 28 ਫਰਵਰੀ ਤੋਂ ਬਾਅਦ ਨੌਕਰੀ ਤੋਂ ਵਾਂਝਿਆਂ ਕਰ ਦਿੱਤਾ ਗਿਆ ਹੈ । ਉਨ੍ਹਾਂ ਦੀ ਸੈਂਕਸ਼ਨ ਵਾਸਤੇ ਪੰਜਾਬ ਗੌਰਮਿੰਟ ਨੂੰ ਕੇਸ ਭੇਜਿਆ ਹੋਇਆ ਹੈ, ਹਾਲੀਂ ਤਕ ਸੈਂਕਸ਼ਨ ਨਹੀਂ ਆਈ । ਉਨ੍ਹਾਂ ਨੂੰ ਪੇ ਨਹੀਂ ਮਿਲੀ । ਡਰਦੇ ਮਾਰੇ ਉਹ ਘਰ ਨਹੀਂ ਜਾਂਦੇ ਕਿ ਦੂਜੇ ਪਾਸੇ ਦੇ ਲੋਕਾਂ ਨੇ ਉਨ੍ਹਾਂ ਨੂੰ ਮਾਰ ਦੇਣਾ ਹੈ । ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜਲਦੀ ਤੋਂ ਜਲਦੀ ਉਨ੍ਹਾਂ ਦੀ ਸੈਂਕਸ਼ਨ ਭੇਜੀ ਜਾਵੇ ਤਾਂਕਿ ਉਹ ਹਜ਼ਾਰਾਂ ਦੀ ਤਾਦਾਦ ਵਿੱਚ ਜੋ ਐਸ. ਪੀ. ਓਜ਼. ਰਿਕਰੂਟ ਹੋਏ ਸਨ ਉਹ ਰੋਜ਼ਗਾਰ ਤੇ ਲੱਗੇ ਰਹਿਣ ਅਤੇ ਉਹ ਬੇ-ਰੋਜ਼ਗਾਰ ਨਾ ਹੋਣ ।

ਅਗੇ ਜਾ ਕੇ, ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਅੱਤਿਵਾਦੀ ਗਤੀ-

[ਸਰਦਾਰ ਈਸ਼ਰ ਸਿੰਘ]

ਵਿਧੀਆਂ ਦੇ ਨਾਲ ਪ੍ਰਭਾਵਤ ਪ੍ਰਵਾਰ ਦਾ ਜੇ ਕੋਈ ਮੈਂਬਰ ਸ਼ਹੀਦ ਹੁੰਦਾ ਹੈ ਤਾਂ ਉਨ੍ਹਾਂ ਨੂੰ ਐਕਸ ਗਰੇਸ਼ੀਆ ਗਰਾਂਟ ਜੋ ਪਹਿਲਾਂ 50 ਹਜ਼ਾਰ ਰੁਪਏ ਸੀ ਉਸ ਨੂੰ ਵਧਾ ਕੇ 1 ਲੱਖ ਰੁਪਿਆ ਕੀਤਾ ਹੈ ਉਸ ਦੇ ਲਈ ਮੈਂ ਸਰਦਾਰ ਬੇਅੰਤ ਸਿੰਘ ਜੀ, ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਉਨ੍ਹਾਂ ਦਾ ਦੁੱਖ ਵੰਡਾਉਣ ਵਾਸਤੇ, ਉਨ੍ਹਾਂ ਦਾ ਦੁੱਖ ਘੱਟ ਕਰਨ ਵਾਸਤੇ 1 ਲੱਖ ਰੁਪਿਆ ਦੇਣ ਦਾ ਫੈਸਲਾ ਕੀਤਾ ਹੈ। ਪਰ ਇਸ ਦੇ ਨਾਲ ਮੈਂ ਇਕ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਐਕਸ-ਗਰੇਸ਼ੀਆ ਗਰਾਂਟ ਦੀ ਰਕਮ ਹੈ ਉਹ, ਜੋ ਸ਼ਹੀਦ ਹੋ ਗਿਆ ਹੈ ਉਸ ਦੀ ਵਿਧਵਾ ਜਾਂ ਬੱਚਿਆਂ ਨੂੰ ਮਿਲਣ ਦੀ ਸ਼ਰਤ ਹੈ। ਇਸ ਦੇ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹੁਣੇ ਜਿਹੇ ਜਿਹੜਾ ਲੁਧਿਆਣੇ ਫੀਲਡ ਗੰਜ ਵਿਚ ਕਾਂਡ ਹੋਇਆ ਹੈ ਉਸ ਦੇ ਵਿਚ 14-15 ਜਵਾਨ ਸ਼ਹੀਦ ਹੋ ਗਏ ਔਰ ਕਈ ਹੋਰ ਲੋਕ ਮਾਰੇ ਗਏ। ਉਨ੍ਹਾਂ ਵਿਚੋਂ ਇਕ ਐਸਾ ਸੀ ਜਿਸ ਦੇ ਵਿਆਹ ਹੋਏ ਨੂੰ ਹਾਲੀਂ ਮਹੀਨਾ ਡੇਢ ਮਹੀਨਾ ਹੀ ਹੋਇਆ ਸੀ। ਜੋ ਉਸ ਦੀ ਵਿਧਵਾ ਸੀ ਉਹ ਤਾਂ ਕਿਰਿਆ ਕਰਮ ਤੋਂ ਬਾਅਦ ਪੇਕੇ ਚਲੀ ਗਈ। ਐਕਸ-ਗਰੇਸ਼ੀਆ ਗਰਾਂਟ ਜਿਹੜੀ ਹੈ ਉਹ ਵਿਧਵਾ ਨੂੰ ਮਿਲਣੀ ਹੈ ਔਰ ਉਸ ਵਿਚਾਰੇ ਦੇ ਮਾਂ ਬਾਪ ਦਾ ਰੋਟੀ ਕਮਾਉਣ ਦਾ ਆਸਰਾ ਕੋਈ ਨਹੀਂ ਰਿਹਾ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦੇ ਕੇਸਿਜ਼ ਵਿਚ ਜੇ ਹੋਰ ਕੁਝ ਨਹੀਂ ਤਾਂ ਕਮ-ਅਜ਼-ਕਮ ਡਿਪੈਂਡੈਂਟ ਮਾਂ ਬਾਪ ਜੋ ਹਨ, ਜੋ ਪੈਨਸ਼ਨ ਵਿਧਵਾ ਨੂੰ ਮਿਲਦੀ ਹੈ, ਉਹ ਪੈਨਸ਼ਨ ਉਨ੍ਹਾਂ ਨੂੰ ਮੁਹੱਈਆ ਕੀਤੀ ਜਾਵੇ ਤਾਂ ਕਿ ਉਹ ਆਪਣਾ ਰੋਟੀ ਦਾ ਗੁਜ਼ਾਰਾ ਕਰ ਸਕਣ।

ਅੱਗੇ ਜਾ ਕੇ, ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਬਾਰੇ 2-3 ਪੁਆਇੰਟਸ ਕਹਿਣਾ ਚਾਹੁੰਦਾ ਹਾਂ। ਅੱਜ ਜੋ ਸਾਡੀ ਸਿੱਖਿਆ ਦਾ ਢਾਂਚਾ ਹੈ ਉਸ ਦੇ ਵਿਚ ਅਸੀਂ ਦੇਖਦੇ ਹਾਂ ਕਿ ਬਹੁਤ ਸਾਰੇ ਪਬਲਿਕ ਸਕੂਲ ਖੁਲ੍ਹ ਗਏ ਹਨ ਔਰ ਇਸ ਦੇ ਨਾਲ ਸਿੱਖਿਆ ਕਰੀਬਨ ਖੇਰੂੰ-ਖੇਰੂੰ ਹੋਈ ਲਗਦੀ ਹੈ। ਅਸੀਂ ਵੀ ਪੜ੍ਹਾਈ ਕੀਤੀ ਹੈ, ਅਸੀਂ ਗੌਰਮਿੰਟ ਸਕੂਲਾਂ ਦੇ ਵਿਚ ਪੜ੍ਹੇ ਹਾਂ। ਗੌਰਮਿੰਟ ਸਕੂਲਾਂ ਦਾ ਸਟੈਂਡਰਡ ਬਹੁਤ ਅੱਛਾ ਹੁੰਦਾ ਸੀ, ਰਿਜ਼ਲਟ ਅੱਛੇ ਆਉਂਦੇ ਸਨ ਔਰ ਅਸੀਂ ਕੋਈ ਟਿਊਸ਼ਨ ਨਹੀਂ ਰੱਖੀ। ਪਰ ਅੱਜ ਕੀ ਹੋ ਰਿਹਾ ਹੈ ਕਿ ਅਮੀਰ ਲੋਕ ਜੋ ਹਨ ਉਹ ਆਪਣੇ ਬੱਚਿਆਂ ਨੂੰ ਪਬਲਿਕ ਸਕੂਲਾਂ ਵਿਚ ਭੇਜਣ ਲੱਗ ਗਏ ਹਨ। ਇਧਰ ਗੌਰਮਿੰਟ ਸਕੂਲਾਂ ਵਿਚ ਕੰਪੀਟੀਸ਼ਨ ਘੱਟ ਗਿਆ ਹੈ ਜਿਸ ਕਰਕੇ ਇਨ੍ਹਾਂ ਦਾ ਸਟੈਂਡਰਡ ਲੋਅ ਹੋ ਗਿਆ ਹੈ। ਜੋ ਪਬਲਿਕ ਸਕੂਲ ਹਨ ਉਨ੍ਹਾਂ ਵਿਚ ਫੀਸਾਂ ਬਹੁਤ ਜ਼ਿਆਦਾ ਹਨ। ਉਨ੍ਹਾਂ ਕੋਲ ਟਰੇਂਡ ਟੀਚਰ ਨਹੀਂ ਹਨ। ਮੈਂ ਤਾਂ ਇਹ ਕਹਾਂਗਾ ਕਿ ਉਨ੍ਹਾਂ ਸਕੂਲਾਂ ਨੂੰ ਗੌਰਮਿੰਟ ਸਕੂਲਾਂ ਵਿਚ ਮਰਜ ਕੀਤਾ ਜਾਵੇ। (ਘੰਟੀ)

ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਪੰਜਾਬ ਸਰਕਾਰ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਅਨੁਸੂਚਿਤ ਜਾਤੀਆਂ ਦੀਆਂ ਵਿਦਿਆਰਥਣਾਂ ਵਾਸਤੇ ਵਜ਼ੀਫ਼ਾ 30/- ਰੁਪਏ ਔਰ ਫਰੀ ਕਿਤਾਬਾਂ ਉਪਲਬੱਧ ਕੀਤੀਆਂ ਹਨ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਲਈ, ਬੱਚੇ, ਬੱਚੀਆਂ ਲਈ, ਘੱਟੋ-ਘੱਟ ਗਰੈਜੂਏਸ਼ਨ ਤੱਕ ਮੁਫਤ ਕਿਤਾਬਾਂ ਦੇ ਕੇ ਤਾਲੀਮ ਦਿੱਤੀ ਜਾਵ ਔਰ ਵਜ਼ੀਫ਼ੇ ਦੀ ਰਕਮ ਵੀ ਵਧਾਈ ਜਾਵੇ।

ਸਾਡੇ ਗਰੀਬ ਮਜ਼ਦੂਰ, ਅਨੁਸੂਚਿਤ ਜਾਤੀਆਂ ਦੇ ਬੱਚੇ ਅੱਜ ਕੱਲ ਦੇ ਟਾਈਮ ਵਿਚ ਇਤਨੀ ਮਹਿੰਗਾਈ ਦੇ ਵਿਚ ਸਿਖ਼ਸ਼ਾ ਨਹੀਂ ਲੈ ਸਕਦੇ ਕਿਉਂਕਿ ਆਏ ਦਿਨ ਹੜਤਾਲਾਂ ਰਹਿੰਦੀਆਂ ਹਨ, ਸਕੂਲ, ਕਾਲਜ ਬੰਦ ਰਹਿੰਦੇ ਹਨ। ਜੋ ਇਹ ਮੰਗਾਂ ਹਾਊਸ ਦੇ ਸਾਹਮਣੇ ਹਨ, ਹੋਮ ਵਾਸਤੇ ਜਾਂ ਐਜੂਕੇਸ਼ਨ ਵਾਸਤੇ, ਮੈਂ ਇਹਨਾਂ ਦਾ ਪੁਰਜ਼ੋਰ ਸਮਰਥਨ ਕਰਦਾ ਹਾਂ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਬੋਲਣ ਲਈ ਮੰਗ ਕਰ ਰਹੇ ਸਨ।)

**ਸ੍ਰੀ ਸਪੀਕਰ** : ਜੇਕਰ ਤੁਸੀਂ ਕੋਆਪ੍ਰੇਟ ਕਰੋਗੇ ਤਾਂ ਸਭ ਨੂੰ ਸਮਾਂ ਮਿਲੇਗਾ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਜੇ ਸਾਨੂੰ ਸਮਾਂ ਮਿਲਣਾ ਹੈ ਤਾਂ ਦੱਸ ਦਿਓ। ਅਸੀਂ ਪਹਿਲਾਂ ਹੀ ਕਿਹਾ ਸੀ ਕਿ ਸਾਡਾ ਇਕ ਮੈਂਬਰ ਐਜੂਕੇਸ਼ਨ ਤੇ ਬੋਲੇਗਾ ਅਤੇ ਦੂਜਾ ਲਾਅ ਐਂਡ ਆਰਡਰ ਤੇ। I will speak on law and order.

**ਸ੍ਰੀ ਸਪੀਕਰ** : ਮੈਂ ਤੁਹਾਨੂੰ ਟਾਈਮ ਦਿੰਦਾ ਹਾਂ (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਜੇਕਰ ਚਾਰ ਪੰਜ ਮਿੰਟ ਹੀ ਦੇਣੇ ਹਨ ਤਾਂ ਕੋਈ ਫ਼ਾਇਦਾ ਨਹੀਂ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਇਧਰ ਸਾਡੇ ਵੀ ਕਈ ਸਾਥੀਆਂ ਨੇ ਬੋਲਣਾ ਹੈ। (ਵਿਘਨ)

**ਸ੍ਰੀ ਸਪੀਕਰ** : ਸਾਰੇ ਮੈਂਬਰ ਸਾਹਿਬਾਨ ਤਸ਼ਰੀਫ਼ ਰੱਖੋ, ਐਂਵੇ ਕਿਉਂ ਇਸ ਤਰ੍ਹਾਂ ਟਾਈਮ ਜ਼ਾਇਆ ਕੀਤਾ ਜਾਵੇ। ਕੈਂਥ ਜੀ, ਤੁਸੀਂ ਬੋਲੋ।

**ਸ੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ. ਸੀ.) : ਸਪੀਕਰ ਸਾਹਿਬ, ਅੱਜ ਦੇ ਹਾਊਸ ਵਿਚ ਬਹਿਸ ਹੋ ਰਹੀ ਹੈ, ਗ੍ਰਹਿ ਮਾਮਲਿਆਂ ਤੇ ਨਿਆਂ ਅਤੇ ਇਸ ਦੇ ਨਾਲ ਹੀ ਸਿੱਖਿਆ ਬਾਰੇ। ਆਜ਼ਾਦੀ ਤੋਂ ਬਾਅਦ ਭਾਰਤ ਨੇ ਜਿਹੜਾ ਸਿਸਟਮ ਬਣਾਇਆ ਹੈ ਡੈਮੋਕਰੇਸੀ ਦਾ, ਲੋਕਰਾਜ ਦਾ, ਉਹ ਚੱਲ ਰਿਹਾ ਹੈ। ਵੱਖ ਵੱਖ ਫਿਲਾਸਫਰਾਂ ਨੇ ਆਪਣੇ ਵਿਊਜ਼ ਦਿੱਤੇ ਹਨ, ਪਰ ਲੇਟ ਅਮਰੀਕਨ ਪ੍ਰੈਜ਼ੀਡੈਂਟ ਇਬ੍ਰਾਹੀਮ ਲਿੰਕਨ ਨੇ ਜੋ ਕਿਹਾ ਹੈ।

"Democracy is of the people, for the people and by the people."

Further, Father of the Indian Constitution, Baba Sahib Dr. B. R. Ambedkar said:

"Democracy is the Government which is run by the majority with the consultation of minority."

ਲੋਕਰਾਜ ਲੋਕਾਂ ਦੀ ਸਹਿਮਤੀ ਦੇ ਆਧਾਰ ਤੇ ਬਹੁਮਤ ਘੱਟ ਗਿਣਤੀ ਦੀ ਸਹਿਮਤੀ ਨਾਲ ਚਲਾਇਆ ਜਾਣਾ ਚਾਹੀਦਾ ਹੈ। ਇਹੋ ਜਿਹੇ ਸਿਸਟਮ ਦੇ ਅੰਦਰ ਜੋ ਹੋਮ-ਅਫੇਅਰਜ਼ ਹੋਣ ਜਾਂ ਜਸਟਿਸ ਹੋਵੇ ਉਸ ਦਾ ਰੋਲ ਹੋਰ ਵੀ ਵੱਧ ਜਾਂਦਾ ਹੈ ਕਿਉਂਕਿ ਅੱਜ ਅਸੀਂ

[ਸ੍ਰੀ ਸਤਨਾਮ ਸਿੰਘ ਕੈਂਥ]

ਵੇਖਦੇ ਹਾਂ ਕਿ ਪਿਛਲੇ ਦਸ ਸਾਲਾਂ ਤੋਂ ਪੰਜਾਬ ਦੇ ਲੋਕਾਂ ਨੂੰ ਵੱਖ ਵੱਖ ਕਿਸਮ ਦੇ ਸੰਤਾਪ ਭੋਗਣੇ ਪੈ ਰਹੇ ਹਨ, ਚਾਹੇ ਖਾੜਕੂਆਂ ਦੇ ਪੱਖੋਂ, ਚਾਹੇ ਪੁਲਿਸ ਡਿਪਾਰਟਮੈਂਟ ਦੇ ਪੱਖ ਤੋਂ । ਇਸ ਦੇ ਵਿਚ ਜਿਥੇ ਸਮੇਂ ਦੇ ਲੀਡਰਾਂ ਨੂੰ ਦੋਸ਼ੀ ਮੰਨਿਆ ਜਾ ਸਕਦਾ ਹੈ, ਰਾਜਨੀਤੀ ਅੰਦਰ ਫਾਰਮੂਲਾ ਹੁੰਦਾ ਹੈ ਕਿ ਗੌਰਮਿੰਟ ਦੀਆਂ ਮਿਸਟੇਕਸ ਲੋਕਾਂ ਦੇ ਅੰਦਰ ਪ੍ਰੋਟੈਸਟ ਪੈਦਾ ਕਰਦੀਆਂ ਹਨ ਔਰ ਪੁਲੀਟੀਕਲ ਪਾਰਟੀਆਂ ਉਸ ਪ੍ਰੋਟੈਸਟ ਨੂੰ ਪਾਵਰ ਮੂਵਮੈਂਟ ਵਿਚ ਬਦਲਣ ਦੀ ਕੋਸ਼ਿਸ਼ ਕਰਦੀਆਂ ਹਨ । ਪਰ ਸਾਡੇ ਪੰਜਾਬ ਦਾ ਇਹ ਦੁਖਾਂਤ ਹੈ ਕਿ ਸਾਡੇ ਪੰਜਾਬ ਦੇ ਲੀਡਰਾਂ ਨੇ ਉਸ ਪ੍ਰੋਟੈਸਟ ਨੂੰ ਵਧਾ ਕੇ ਰਿਵੈਂਜਫੁਲ ਭਾਵਨਾ ਵਿਚ ਲੈ ਆਂਦਾ । ਬਦਲਾ ਲਊ ਭਾਵਨਾ ਖਾੜਕੂ ਕੁਝ ਲੋਕਾਂ ਨਾਲ ਕਰਦੇ ਹਨ ਅਤੇ ਟੈਰਰ ਕਰੀਏਟ ਕਰਦੇ ਹਨ, ਪੁਲਿਸ ਵੀ ਟੈਰਰ ਕਰੀਏਟ ਕਰਦੀ ਹੈ । ਉਹ ਅਗਵਾ ਕਰਦੇ ਹਨ ਤੇ ਪੁਲਿਸ ਵਾਲੇ ਵੀ ਅਗਵਾ ਕਰਦੇ ਹਨ । ਇਹੋ ਜਿਹੀ ਨੀਤੀ ਪੰਜਾਬ ਵਿਚ ਪਿਛਲੇ ਦਸ ਸਾਲਾਂ ਤੋਂ ਚਲ ਰਹੀ ਹੈ । ਰੇਬੇਰੋ ਸਾਹਿਬ ਇਥੇ ਆਏ. . ...

**ਸ੍ਰੀ ਸਪੀਕਰ** : ਤੁਸੀਂ ਨਾਂ ਕਿਉਂ ਲੈਂਦੇ ਹੋ, ਜਨਰਲੀ ਕਹੀ ਜਾਓ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਪੰਜਾਬ ਦਾ ਇਹ ਜਿਹੜਾ ਮਸਲਾ ਹੈ ਇਹ ਹੋਮ ਡਿਪਾਰਟਮੈਂਟ ਦਾ ਮਸਲਾ ਹੈ, ਲਾਅ ਐਂਡ ਆਰਡਰ ਦਾ ਮਸਲਾ ਹੈ । ਗੋਲੀ ਨਾਲ, ਗੋਲੀ ਦੀ ਨੀਤੀ ਨਾਲ ਹੋਮ ਡਿਪਾਰਟਮੈਂਟ ਕਾਮਯਾਬ ਨਹੀਂ ਹੋ ਸਕਦਾ । ਲੋਕਾਂ ਨੂੰ ਚਾਹੀਦਾ ਹੈ ਸਰਕਾਰ ਦਾ ਵਿਸ਼ਵਾਸ ਕਿ ਪੰਜਾਬ ਵਿਚ ਕਾਨੂੰਨ ਦਾ ਰਾਜ ਲਾਗੂ ਹੋਵੇ, ਕਿਉਂਕਿ ਕੋਈ ਵੀ ਅਧਿਕਾਰੀ, ਕੋਈ ਵੀ ਵਿਅਕਤੀ ਕਿੰਨੀ ਵੱਡੀ ਗਲਤੀ ਕਰਦਾ ਹੈ, ਉਸ ਦੇ ਵਾਸਤੇ ਜਿਹੜਾ ਦੋਸ਼ੀ ਪਾਇਆ ਜਾਵੇ ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ ।

ਅਗਰ ਅਸੀਂ ਕਿਸੇ ਨੂੰ ਸੇਵ ਕਰਨ ਵਿਚ ਲੱਗ ਜਾਂਦੇ ਹਾਂ ਤਾਂ ਮੇਰਾ ਖਿਆਲ ਹੈ ਕਿ ਪੰਜਾਬ ਦੇ ਹਾਲਾਤ ਜਿਹੜੇ ਹਨ, ਆਉਣ ਵਾਲੇ ਸਮੇਂ ਦੇ ਅੰਦਰ ਹੋਰ ਵੀ ਖਰਾਬ ਹੋ ਸਕਦੇ ਹਨ ਕਿਉਂਕਿ ਟਕਰਾ ਦੀ ਨੀਤੀ ਜਦੋਂ ਹੋਵੇ, ਜਦੋਂ ਕਾਨੂੰਨ ਨੂੰ ਆਪਣੇ ਹੱਥਾਂ ਵਿਚ ਲਿਆ ਜਾਵੇ, ਚਾਹੇ ਉਹ ਸਰਕਾਰੀ ਅਧਿਕਾਰੀ ਹੋਵੇ ਜਾਂ ਹੋਰ ਕੋਈ ਹੋਵੇ, ਜਦੋਂ ਵੀ ਕੋਈ ਵਿਅਕਤੀ ਆਪਣਾ ਨਿੱਜੀ ਅਧਿਕਾਰ ਸਮਝ ਕੇ ਲਾਅ ਨੂੰ ਆਪਣੇ ਹੱਥ ਵਿਚ ਲੈ ਕੇ ਚੱਲਣ ਦੀ ਕੋਸ਼ਿਸ਼ ਕਰੇਗਾ ਤਾਂ ਲਾਅ ਐਂਡ ਆਰਡਰ ਖਰਾਬ ਹੋ ਸਕਦਾ ਹੈ । ਆਉਣ ਵਾਲੇ ਸਮੇਂ ਦੇ ਅੰਦਰ ਜਿੱਥੇ ਕਿ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਪੰਜਾਬ ਵਿਚ ਅਮਨ ਦੀ ਬਹਾਲੀ ਲਈ ਉਪਰਾਲੇ ਕਰੀਏ ਤਾਂ ਸਰਕਾਰ ਨੂੰ ਵੀ ਇਹ ਨੀਤੀ ਤਿਆਗਣੀ ਪਵੇਗੀ । ਜੇ 23% ਪੰਜਾਬ ਦਾ ਪੈਸਾ ਇਸ ਪਾਸੇ ਖਰਚ ਹੁੰਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡਾ ਹਿੱਸਾ ਜਿਹੜਾ ਹੈ ਉਹ ਇਸ ਪਾਸੇ ਖਰਚ ਨਹੀਂ ਹੋਣਾ ਚਾਹੀਦਾ । ਇਸ ਕਰਕੇ ਅੱਜ ਸਾਰੇ ਸਾਥੀਆਂ ਦੀ, ਸਾਰੀਆਂ ਪਾਰਟੀਆਂ ਦੀ ਜ਼ਿੰਮੇਂਵਾਰੀ ਬਣਦੀ ਹੈ ਕਿ ਜਿਥੇ ਵੀ ਗਲਤੀ ਹੈ, ਉਸ ਨੂੰ ਸੁਧਾਰੀਏ । ਪੰਜਾਬ ਦੇ ਮਸਲੇ ਹਨ, ਉਨ੍ਹਾਂ ਨੂੰ ਹਲ ਕਰਨਾ ਚਾਹੀਦਾ ਹੈ ਤਾਂ ਕਿ ਪੰਜਾਬ ਵਿਚ ਸ਼ਾਂਤੀ ਆਵੇ । ਜਿਹੜਾ ਹੋਮ ਡਿਪਾਰਟਮੈਂਟ ਹੈ, ਉਸ ਦੀ ਕੀ ਹਾਲਤ ਹੈ ? ਅੱਜ ਆਈ. ਏ. ਐਸ. ਔਰ ਆਈ. ਪੀ. ਐਸ. ਅਧਿਕਾਰੀਆਂ ਦੇ ਅੰਦਰ ਇਕ ਕਲੇਸ਼ ਚਲਦਾ ਹੈ । ਪੰਜਾਬ ਇਕ ਐਸਾ ਸੂਬਾ ਹੈ ਜਿਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਇਥੇ ਆਈ. ਪੀ. ਐਸ., ਆਈ. ਏ. ਐਸ. ਅਫਸਰਾਂ ਦੀ

ਪਰਵਾਹ ਨਹੀਂ ਕਰਦੇ । ਇਹ ਵੀ ਜਿਹੜੀ ਹਾਲਤ ਹੈ ਇਹ ਹੋਮ ਡਿਪਾਰਟਮੈਂਟ ਦੀ ਵਰਕਿੰਗ ਨੂੰ ਡਿਸਟਰਬ ਕਰਨ ਦੀ ਕੋਸ਼ਿਸ਼ ਕਰਦੀ ਹੈ ਕਿਉਂਕਿ ਮੈਨੂੰ ਦੱਸਿਆ ਗਿਆ ਹੈ ਕਿ ਇਕ ਅਵਤਾਰ ਸਿੰਘ ਨਾਂ ਦਾ ਬੰਦਾ 7 ਮਾਰਚ, 1992 ਨੂੰ ਮੁਹਾਲੀ ਤੋਂ ਪਕੜਿਆ ਗਿਆ ਅੌਰ ਘਰ ਦਿਆਂ ਨੂੰ ਇਤਨੇ ਦਿਨਾਂ ਬਾਦ ਵੀ ਪਤਾ ਨਹੀਂ ਲੱਗ ਸਕਿਆ ਕਿ ਗਿਆ ਕਿੱਥੇ ਹੈ । ਉਨ੍ਹਾਂ ਨੇ ਅਪਰੋਚ ਕੀਤਾ ਹੈ ਅੌਰ ਛੋਟੇ ਅਧਿਕਾਰੀ ਤਾਂ ਕਹਿ ਰਹੇ ਹਨ ਕਿ ਉਹ ਸਾਡੀ ਕਸਟੱਡੀ ਵਿਚ ਹੈ ਲੇਕਿਨ ਐਸ. ਐਸ. ਪੀ. ਜਿਹੜਾ ਹੈ ਉਹ ਕਹਿ ਰਿਹਾ ਹੈ ਕਿ ਸਾਡੀ ਕਸਟੱਡੀ ਵਿਚ ਨਹੀਂ ਹੈ । ਇਸ ਲਈ ਇਸ ਤਰ੍ਹਾਂ ਦੀ ਜਿਹੜੀ ਵੀ ਗੱਲ ਹੈ, ਕਾਨੂੰਨ ਦੇ ਹਿਸਾਬ ਨਾਲ ਚਲੋ, ਕਿਸੇ ਦਾ ਨਿੱਜੀ ਤੌਰ ਤੇ ਹੁਕਮ ਨਹੀਂ ਚਲਣਾ ਚਾਹੀਦਾ । ਕਾਨੂੰਨ ਦੇ ਹਿਸਾਬ ਨਾਲ ਚਲਣਾ ਚਾਹੀਦਾ ਹੈ ।

ਐਜੂਕੇਸ਼ਨ ਜਿਹੜੀ ਹੈ, ਅੱਜ ਅਸੀਂ ਵੇਖਦੇ ਹਾਂ ਕਿ ਪੰਜਾਬ ਜਿਹੜਾ ਕਿ ਪਹਿਲਾਂ ਕੇਰਲਾ, ਪੱਛਮੀ ਬੰਗਾਲ, ਤਾਮਿਲਨਾਡੂ ਜਾਂ ਦੂਜਰਿਆਂ ਸੂਬਿਆਂ ਤੋਂ ਚੌਥੇ ਪੰਜਵੇਂ ਨੰਬਰ ਤੇ ਆਉਂਦਾ ਸੀ ਅੱਜ ਉਸ ਤੋਂ ਪਿੱਛੇ ਚਲਾ ਗਿਆ ਹੈ ਕਿਉਂਕਿ ਪੰਜਾਬ ਦੇ ਅੰਦਰ ਅਨਪੜ੍ਹਤਾ ਵੱਧੀ ਹੈ ਅੌਰ ਐਜੂਕੇਸ਼ਨ ਅੱਗੇ ਨਾਲੋਂ ਘੱਟੀ ਹੈ । ਕਿਉਂਕਿ ਅੱਜ ਵੀ ਅਸੀਂ ਵੇਖਦੇ ਹਾਂ ਕਿ ਜਿਹੜੇ ਤਬਕੇ ਸਮਾਜ ਵਿਚ ਚੰਗੇ ਹਨ, ਜਿਨ੍ਹਾਂ ਦੀ ਫੈਮਿਲੀ ਬੈਕਗਰਾਉਂਡ ਚੰਗੀ ਹੈ, ਜਿਹੜੇ ਸਮਝਦੇ ਹਨ ਕਿ ਐਜੂਕੇਸ਼ਨ ਜ਼ਰੂਰੀ ਹੈ ਉਹ ਉਸ ਤਰ੍ਹਾਂ ਦੀ ਹੀ ਐਜੂਕੇਸ਼ਨ ਆਪਣੇ ਬੱਚਿਆਂ ਨੂੰ ਪ੍ਰਾਪਤ ਕਰਾਉਂਦੇ ਹਨ ਪਰ ਜਿਹੜੇ ਗਰੀਬ ਹਨ ਉਹ ਬੱਚਿਆਂ ਨੂੰ ਮਹਿੰਗੀ ਵਿਦਿਆ ਨਹੀਂ ਦਿਵਾ ਸਕਦੇ । ਇਸ ਲਈ ਪੰਜਾਬ ਦੇ ਅੰਦਰ ਐਜੂਕੇਸ਼ਨ ਗਰੀਬਾਂ ਦੇ ਬੱਚਿਆਂ ਨੂੰ ਦੇਣ ਵਾਸਤੇ ਜ਼ਰੂਰੀ ਹੈ ਕਿ ਕਾਰਖਾਨਿਆਂ ਦੇ ਅੰਦਰ ਜੋ ਵਰਕਰ ਕੰਮ ਕਰਦੇ ਹਨ ਉਨ੍ਹਾਂ ਦੇ ਬੱਚਿਆਂ ਨੂੰ ਐਜੂਕੇਸ਼ਨ ਦੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ । ਅੱਜ ਅਸੀਂ ਵੇਖਦੇ ਹਾਂ ਕਿ ਪੰਜਾਬ ਦੇ ਅੰਦਰ ਕੋਈ 40/42 ਸਰਕਾਰੀ ਕਾਲਜ ਹਨ ਅੌਰ 146 ਪ੍ਰਾਈਵੇਟ ਕਾਲਜ ਹਨ ਜਿਨ੍ਹਾਂ ਵਿਚ 1 ਲੱਖ 50 ਹਜ਼ਾਰ ਵਿਦਿਆਰਥੀ ਪੜ੍ਹਦੇ ਹਨ ।

ਅੱਜ ਅਸੀਂ ਦੇਖਦੇ ਹਾਂ ਕਿ ਸਰਕਾਰ 95% ਗਟਾਂਟ ਪ੍ਰਾਈਵੇਟ ਇਨਸਟੀਚਿਊਸ਼ਨਜ਼ ਨੂੰ ਦਿੰਦੀ ਹੈ ਪਰ ਸਰਕਾਰ ਦੀਆਂ ਹਦਾਇਤਾਂ ਉਹ ਮੰਨਣ ਵਾਸਤੇ ਤਿਆਰ ਨਹੀਂ ਹਨ । ਜਿਨ੍ਹਾਂ ਕਾਲਜਾਂ ਨੂੰ 95% ਗਰਾਂਟ ਰਾਹੀਂ ਏਡ ਕਰਦੇ ਹਾਂ ਉਹ ਰਿਜ਼ਰਵੇਸ਼ਨ ਪਾਲਿਸੀ ਸਰਕਾਰ ਦੀ ਲਾਗੂ ਕਰਨ ਦੇ ਵਾਸਤੇ ਤਿਆਰ ਨਹੀਂ ਹਨ । ਉਹ ਸਰਕਾਰ ਦੀਆਂ ਹਦਾਇਤਾਂ ਮੰਨਣ ਵਾਸਤੇ ਤਿਆਰ ਨਹੀਂ ਹਨ । ਪੰਜਾਬ ਵਿਚ ਮੈਂ ਸਮਝਦਾ ਹਾਂ ਕਿ ਐਜੂਕੇਸ਼ਨ ਦਾ ਸਟੈਂਡਰਡ ਇਕਸਾਰਤਾ ਵਾਲਾ ਹੋਣਾ ਚਾਹੀਦਾ ਹੈ । ਪੰਜਾਬ ਖੁਸ਼ਹਾਲ ਸੂਬਾ ਹੈ । ਇਸ ਲਈ ਐਜੂਕੇਸ਼ਨ ਦਾ ਸਟੈਂਡਰਡ ਇਕੋ ਜਿਹਾ ਸਾਰਿਆਂ ਲਈ ਹੋਣਾ ਚਾਹੀਦਾ ਹੈ । ਅੱਜ ਬਹੁਤ ਸਾਰੇ ਪਬਲਿਕ ਸਕੂਲ ਖੋਲ੍ਹੇ ਹਨ । ਅਮੀਰ ਲੋਕ ਵੱਡੀਆਂ ਵੱਡੀਆਂ ਫ਼ੀਸਾਂ ਦੇ ਕੇ ਆਪਣੇ ਬੱਚਿਆਂ ਨੂੰ ਉਥੇ ਪੜ੍ਹਾਉਂਦੇ ਹਨ । ਇਸ ਲਈ ਮੈਂ ਕਹਾਂਗਾ ਕਿ ਐਜੂਕੇਸ਼ਨ ਨੂੰ ਨੈਸ਼ਨੇਲਾਈਜ਼ ਕਰ ਦੇਣਾ ਚਾਹੀਦਾ ਹੈ ਤਾਂਕਿ ਹਰ ਬੱਚੇ ਨੂੰ ਇਕੋ ਜਿਹੀ, ਬਰਾਬਰ ਦੀ ਐਜੂਕੇਸ਼ਨ ਮਿਲ ਸਕੇ, ਬਰਾਬਰ ਦਾ ਮੌਕਾ ਮਿਲ ਸਕੇ । ਅੱਜ ਇਸ ਵੇਲੇ ਅਸੀਂ ਵੇਖਦੇ ਹਾਂ ਕਿ 10 ਪਲੱਸ 2 ਜਿਹੜਾ ਸਿਸਟਮ ਹੈ ਉਸ ਦੇ ਨਾਲ ਟੈਕਨੀਕਲ ਐਜੂਕੇਸ਼ਨ ਦਿੱਤੀ ਜਾਂਦੀ ਹੈ । ਜਿਸ ਤਰ੍ਹਾਂ ਇਹ ਕਹਿ ਲਵੋ ਕਿ ਰੰਦਾ ਕਿਸੇ ਮੁੰਡੇ ਨੂੰ ਦਿੱਤਾ

[ਸ੍ਰੀ ਸਤਨਾਮ ਸਿੰਘ ਕੈਂਥ]

ਜਾਂਦਾ ਹੈ, ਉਹ ਰੰਦਾ ਚਲਾਉਣਾ ਸਿੱਖਦਾ ਨਹੀਂ ਹੈ। ਇਸ ਲਈ ਜ਼ਰੂਰੀ ਹੈ ਕਿ ਇਸ ਪਾਸੇ ਸਰਕਾਰ ਧਿਆਨ ਦੇਵੇ। ਟੈਕਨੀਕਲ ਐਜੂਕੇਸ਼ਨ ਤੇ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇਹ ਜਿਹੜੀ ਟੈਕਨੀਕਲ ਐਜੂਕੇਸ਼ਨ ਹੈ ਇਸ ਤੇ ਜ਼ਿਆਦਾ ਸਟਰੈੱਸ ਦੇਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਕੰਪਿਊਟਰ ਵਗੈਰਾ ਹਨ ਤਾਂ ਕਿ ਜਿਹੜਾ ਬੱਚਾ ਪੜ੍ਹ ਕੇ ਨਿਕਲਦਾ ਹੈ ਉਸ ਨੂੰ ਆਪਣੀ ਦਿਸ਼ਾ ਦਾ ਪਤਾ ਹੋਵੇ ਕਿ ਕਿਸ ਪਾਸੇ ਉਸ ਨੇ ਜਾਣਾ ਹੈ। ਇਸ ਦੇ ਨਾਲ ਹੀ ਉਹ ਸਾਰੀਆਂ ਸਹੂਲਤਾਂ ਉਸ ਨੂੰ ਮਿਲਣੀਆਂ ਚਾਹੀਦੀਆਂ ਹਨ ਜਿਸ ਨਾਲ ਉਸ ਬੱਚੇ ਨੂੰ ਆਪਣੇ ਭਵਿਖ ਦਾ ਪਤਾ ਲੱਗ ਸਕੇ ਔਰ ਉਹ ਚੰਗੀ ਐਜੂਕੇਸ਼ਨ ਹਾਸਲ ਕਰ ਸਕੇ। (ਘੰਟੀ) ਇਸ ਲਈ ਅੰਤ ਵਿਚ ਮੈਂ ਇਹ ਕਹਿੰਦਾ ਹੋਇਆ ਕਿ ਇਨ੍ਹਾਂ ਸਾਰੀਆਂ ਗੱਲਾਂ ਵੱਲ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ, ਤੁਹਾਡਾ ਧੰਨਵਾਦ ਕਰਦਾ ਹਾਂ।

ਜੈ ਭੋਮ, ਜੈ ਭਾਰਤ।

(ਇਸ ਸਮੇਂ ਕਾਮਰੇਡ ਅਜਾਇਬ ਸਿੰਘ ਰੌਂਤਾ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ** : ਕਾਮਰੇਡ ਅਜਾਇਬ ਸਿੰਘ ਜੀ, ਤੁਸੀਂ 5 ਮਿੰਟ ਬੋਲਣਾ ਹੈ।

**ਕਾਮਰੇਡ ਅਜਾਇਬ ਸਿੰਘ ਰੌਂਤਾ** (ਨਿਹਾਲ ਸਿੰਘ ਵਾਲਾ, ਐਸ. ਸੀ.) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਐਜੂਕੇਸ਼ਨ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ ਪੰਜਾਬ ਪਿਛਲੇ 10-12 ਸਾਲ ਤੋਂ ਲਗਾਤਾਰ ਅੱਤਵਾਦ ਦਾ ਸ਼ਿਕਾਰ ਬਣਿਆ ਰਿਹਾ ਹੈ। ਇਸ ਅੱਤਵਾਦ ਨੇ ਐਜੂਕੇਸ਼ਨ ਤੇ ਵੀ ਬਹੁਤ ਵੱਡੀ ਸੱਟ ਮਾਰੀ ਹੈ। ਖਾਸ ਕਰਕੇ ਸਰਹੱਦੀ ਸਕੂਲਾਂ ਤੇ ਬਹੁਤ ਮਾੜਾ ਅਸਰ ਪਿਆ ਹੈ। ਗੌਰਮਿੰਟ ਵਲੋਂ ਸਕੂਲਾਂ ਦੇ ਟੀਚਰਾਂ ਦੀ ਸੁਰੱਖਿਆ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਮੈਂ ਇਹ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਸਕੂਲਾਂ ਵਿਚ ਸਰਕਾਰ ਨੂੰ ਅੱਤਵਾਦ ਨੂੰ ਮੁੱਖ ਰੱਖਦੇ ਹੋਏ ਸਾਰੇ ਪ੍ਰਬੰਧ ਕਰਨੇ ਚਾਹੀਦੇ ਹਨ ਤਾਂਕਿ ਬੱਚੇ ਔਰ ਟੀਚਰ ਬਗੈਰ ਅੱਤਵਾਦ ਦੇ ਡਰ ਦੇ ਉਥੇ ਪੜ੍ਹ ਪੜ੍ਹਾ ਸਕਣ। ਅੱਜ ਜਿਹੜੇ ਟੀਚਰਜ਼ ਹਨ ਉਹ ਅੱਤਵਾਦ ਦੇ ਨਾਂ ਤੇ ਬੱਚਿਆਂ ਨੂੰ ਡਰਾ ਦਿੰਦੇ ਹਨ ਔਰ ਕਈ ਤਰ੍ਹਾਂ ਨਾਲ ਉਨ੍ਹਾਂ ਕੋਲੋਂ ਉਗਰਾਹੀਆਂ ਕੀਤੀਆਂ ਜਾਂਦੀਆਂ ਹਨ। ਅੱਤਵਾਦ ਦੇ ਨਾਂ ਥੱਲੇ ਉਨ੍ਹਾਂ ਬੱਚਿਆਂ ਨੂੰ ਵਰਦੀਆਂ ਵਾਸਤੇ ਜ਼ੋਰ ਪਾਇਆ ਜਾਂਦਾ ਹੈ ਜਿਸ ਦੇ ਬਾਰੇ ਇਸ ਹਾਊਸ ਦੇ ਸਾਰੇ ਮੈਂਬਰਾਂ ਨੂੰ ਵੀ ਪਤਾ ਹੈ ਔਰ ਤੁਹਾਨੂੰ ਵੀ ਪਤਾ ਹੈ। ਇਸੇ ਤਰ੍ਹਾਂ ਜਿਹੜਾ ਰਾਸ਼ਟਰੀ ਗੀਤ ਹੈ ਉਹ ਵੀ ਸਕੂਲਾਂ ਵਿਚ ਨਹੀਂ ਬੋਲਿਆ ਜਾਂਦਾ। ਇਸੇ ਤਰ੍ਹਾਂ ਉਨ੍ਹਾਂ ਬੱਚਿਆਂ ਦੇ ਦਿਲ ਵਿਚ ਅੱਤਵਾਦ ਦਾ ਡਰ ਬੈਠਾ ਹੋਇਆ ਹੈ। ਸਪੀਕਰ ਸਾਹਿਬ, ਅੱਤਵਾਦ ਨੇ ਬਹੁਤ ਸਾਰੇ ਬੰਦੇ ਮਾਰ ਦਿੱਤੇ ਹਨ ਔਰ ਫੈਮਲੀਆਂ ਦੀਆਂ ਫੈਮਲੀਆਂ ਤਬਾਹ ਕਰ ਦਿੱਤੀਆਂ ਹਨ, ਉਨ੍ਹਾਂ ਫੈਮਲੀਆਂ ਦੇ ਜਿਹੜੇ ਬੱਚੇ ਰਹਿ ਗਏ ਹਨ, ਉਨ੍ਹਾਂ ਬੱਚਿਆਂ ਦੀ ਸਿੱਖਿਆ ਵੱਲ ਸਰਕਾਰ ਦਾ ਕੋਈ ਧਿਆਨ ਨਹੀਂ। ਪੰਜਾਬ ਇਸਤਰੀ ਸਭਾ ਉਨ੍ਹਾਂ ਬੱਚਿਆਂ ਵਾਸਤੇ ਕਈ ਉਪਰਾਲੇ ਕਰਦੀ ਹੈ ਪਰ ਸਰਕਾਰ ਵਲੋਂ ਕੁਝ ਨਹੀਂ ਕੀਤਾ ਜਾ ਰਿਹਾ। ਪੰਜਾਬ ਇਸਤਰੀ ਸਭਾ ਵਲੋਂ ਉਨ੍ਹਾਂ ਬੱਚਿਆਂ ਨੂੰ, ਤਕਰੀਬਨ 130 ਬੱਚਿਆਂ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ ਪਰ ਉਹ ਜਿਹੜਾ ਵਜ਼ੀਫਾ ਦਿੱਤਾ

ਜਾਂਦਾ ਹੈ ਉਹ ਬਹੁਤ ਘੱਟ ਹੈ ! ਇਹ 30 ਰੁਪਏ ਬਹੁਤ ਘੱਟ ਹੈ। ਅੱਜ ਮਹਿੰਗਾਈ ਜਿਆਦਾ ਹੋ ਰਹੀ ਹੈ, ਮੈਂ ਸਮਝਦਾ ਹਾਂ ਕਿ ਇਸ ਨੂੰ ਮਹਿੰਗਾਈ ਦੇ ਨਾਲ ਜੋੜਨਾ ਚਾਹੀਦਾ ਹੈ ਤਾਂਕਿ ਉਨ੍ਹਾਂ ਦਾ ਵਜੀਫਾ ਵੀ ਵਧਦਾ ਰਹੇ। ਇਸ ਵਾਸਤੇ ਸਰਕਾਰ ਨੂੰ ਕੋਈ ਧਿਆਨ ਦੇਣਾ ਚਾਹੀਦਾ ਹੈ।

ਤੁਹਾਨੂੰ ਪਤਾ ਹੈ ਕਿ ਪਿਛਲੇ ਸਮੇਂ ਵਿਚ ਪੰਜਾਬ ਦੇ ਬਹੁਤ ਸਾਰੇ ਲੋਕ ਅੱਤਵਾਦ ਨਾਲ ਪ੍ਰਭਾਵਿਤ ਹੋਏ ਹਨ, ਬਹੁਤ ਸਾਰੇ ਬੱਚੇ ਮਰ ਗਏ ਹਨ, ਬਹੁਤ ਸਾਰੇ ਮਾਸਟਰ ਮਰ ਗਏ ਹਨ ਔਰ ਹੋਰ ਵੀ ਕਈ ਕਰਮਚਾਰੀ ਮਰ ਗਏ ਹਨ। ਪਰ ਸਰਕਾਰ ਵਲੋਂ ਜੋ ਉਨ੍ਹਾਂ ਨੂੰ ਮੁਆਵਜਾ ਵਗੈਰਾ ਜਾਂ ਉਨ੍ਹਾਂ ਦੇ ਡਿਪੈਂਡੈਂਟਸ ਨੂੰ ਨੌਕਰੀ ਬਗੈਰਾ ਦੇਣ ਦੀ ਸਕੀਮ ਹੈ ਉਹ ਨਾ ਦੇ ਬਰਾਬਰ ਹੈ, ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਅੱਤਵਾਦ ਦਾ ਸ਼ਿਕਾਰ ਹੋ ਜਾਂਦੇ ਹਨ, ਉਨ੍ਹਾਂ ਦੇ ਡਿਪੈਂਡੈਂਟਸਾਂ ਨੂੰ ਨੌਕਰੀ ਜਲਦੀ ਦੇਣੀ ਚਾਹੀਦੀ ਹੈ ਔਰ ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਦਾ ਇੰਤਜ਼ਾਮ ਕਰਨਾ ਚਾਹੀਦਾ।

ਸਪੀਕਰ ਸਾਹਿਬ, ਇਸ ਤੋਂ ਅਗਲੀ ਗੱਲ ਮੈਂ ਇਹ ਕਹਿਣੀ ਹੈ ਕਿ ਸਕੂਲਾਂ, ਕਾਲਜਾਂ ਦੀ ਪੜ੍ਹਾਈ ਚੰਗੀ ਕਰਨ ਲਈ ਉਨ੍ਹਾਂ ਦੇ ਜਿਹੜੇ ਅਧਿਆਪਕ ਹਨ ਚਾਹੇ ਉਹ ਸਕੂਲਾਂ ਦੇ ਹਨ, ਕਾਲਜਾਂ ਦੇ ਹਨ, ਜਾਂ ਯੂਨੀਵਰਸਿਟੀਆਂ ਦੇ ਹਨ, ਉਨ੍ਹਾਂ ਨੂੰ ਪੂਰਾ ਇਨਸਾਫ ਮਿਲਣਾ ਚਾਹੀਦਾ ਹੈ। ਉਨ੍ਹਾਂ ਦੀਆਂ ਜੋ ਮੰਗਾਂ ਹਨ ਉਹ ਮੰਨੀਆ ਜਾਣੀਆਂ ਚਾਹੀਦੀਆ ਹਨ। ਪਰ ਸਰਕਾਰ ਇਸ ਪਾਸੇ ਧਿਆਨ ਨਹੀਂ ਦੇ ਰਹੀ। ਪਿਛਲੇ ਦਿਨਾਂ ਵਿਚ ਕੁਝ ਕਾਲਜਾਂ ਦੇ ਟੀਚਰਜ਼ ਨੇ ਇਥੇ ਆ ਕੇ ਧਰਨਾ ਦਿੱਤਾ ਔਰ ਇਸ ਬਾਰੇ ਸਾਡੀ ਪਾਰਟੀ ਦੇ ਮੈਂਬਰਾਂ ਨੇ ਸਰਕਾਰ ਦਾ ਧਿਆਨ ਵੀ ਦਿਵਾਇਆ ਪਰ ਸਰਕਾਰ ਨੇ ਉਨ੍ਹਾਂ ਦੀਆਂ ਮੰਗਾਂ ਤਾਂ ਕੀ ਮੰਨਣੀਆਂ ਸਨ ਬਲਕਿ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਅਸੀਂ ਇਸ ਵਾਸਤੇ ਬਹੁਤ ਕਹਿੰਦੇ ਰਹੇ ਪਰ ਸਰਕਾਰ ਨੇ ਕੋਈ ਜਵਾਬ ਨਹੀਂ ਦਿੱਤਾ।

ਸਪੀਕਰ ਸਾਹਿਬ, ਹੁਣ ਮੈਂ ਤੁਹਾਡਾ ਧਿਆਨ ਇਕ ਹੋਰ ਬਹੁਤ ਜ਼ਰੂਰੀ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ। ਅੱਜ ਸਾਡੀ ਸਿੱਖਿਆ ਵਿਚ ਫਿਰਕਾਪ੍ਰਸਤੀ ਦੀ ਬੀਮਾਰੀ ਬਹੁਤ ਆ ਗਈ ਹੈ। ਇਹ ਬੀਮਾਰੀ ਅੰਗ੍ਰੇਜ਼ਾਂ ਨੇ ਸ਼ੁਰੂ ਕੀਤੀ ਸੀ ਪਰ ਹੁਣ ਇਹ ਫਿਰ ਸ਼ੁਰੂ ਹੋ ਗਈ ਹੈ। ਮੈਂ ਸਮਝਦਾ ਹਾਂ ਕਿ ਸਕੂਲਾਂ ਦੇ ਸਲੇਬਸ ਵਿਚ ਅਜਿਹੀ ਕੋਈ ਗੱਲ ਨਹੀਂ ਹੋਣੀ ਚਾਹੀਦੀ ਜਿਸ ਨਾਲ ਫਿਰਕਾਪ੍ਰਸਤੀ ਨੂੰ ਬੜ੍ਹਾਵਾ ਮਿਲੇ। ਮੈਂ ਦੱਸਦਾ ਹਾਂ ਕਿ ਸਾਡੇ ਇਥੇ 3-4 ਯੂਨੀਵਰਸਿਟੀਆਂ ਹਨ। ਇਕ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਹੈ, ਇਕ ਪੰਜਾਬੀ ਯੂਨੀਵਰਸਿਟੀ, ਪਟਿਆਲਾ ਹੈ। ਇਨ੍ਹਾਂ ਦਾ ਆਪਸ ਵਿਚ ਤਾਲਮੇਲ ਹੋਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਕ ਯੂਨੀਵਰਸਿਟੀ ਦਾ ਦੂਜੀ ਯੂਨੀਵਰਸਿਟੀ ਨਾਲੋਂ ਪੜ੍ਹਾਈ ਦਾ ਫਰਕ ਹੈ। ਇਸ ਫਰਕ ਨੂੰ ਦੂਰ ਕੀਤਾ ਜਾਵੇ। ਬੱਚਿਆਂ ਨੂੰ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ।

ਸਪੀਕਰ ਸਾਹਿਬ, ਮੈਂ ਇੱਕ ਗੱਲ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਸਿਖਿਆ ਵਿਭਾਗ ਦੀ 11 ਦਸੰਬਰ ਨੂੰ ਇਕ ਕਮੇਟੀ ਬਣੀ ਸੀ। ਕਮੇਟੀ ਵਲੋਂ

[ਕਾਮਰੇਡ ਅਜਾਇਬ ਸਿੰਘ ਰੌਂਤਾਂ]

320 ਉਮੀਦਵਾਰ ਚੁਣੇ ਗਏ ਸਨ ਪਰ ਸਿਖਿਆ ਵਿਭਾਗ ਵਲੋਂ ਕੋਈ ਨਿਯੁਕਤੀ ਪੱਤਰ ਉਨ੍ਹਾਂ ਉਮੀਦਵਾਰਾਂ ਨੂੰ ਜਾਰੀ ਨਹੀਂ ਕੀਤਾ ਗਿਆ। 570 ਟੀਚਰ ਵਿਭਾਗ ਨੇ ਜਿਹੜੇ ਚੁਣੇ ਸਨ, ਉਨ੍ਹਾਂ ਨੂੰ ਨਿਯੁਕਤੀ ਪੱਤਰ ਜਾਰੀ ਤਾਂ ਕੀਤੇ ਗਏ ਹਨ ਪਰ ਜਿਹੜੇ ਵਿਭਾਗੀ ਕਮੇਟੀ ਵਲੋਂ 320 ਉਮੀਦਵਾਰ ਪਹਿਲਾਂ ਚੁਣੇ ਗਏ ਸਨ, ਉਨ੍ਹਾਂ ਨੂੰ ਕੋਈ ਨਿਯੁਕਤੀ ਪੱਤਰ ਜਾਰੀ ਨਹੀਂ ਕੀਤੇ ਗਏ। ਸਰਕਾਰ ਨੂੰ ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਇੱਕ ਨਕਲ ਦੀ ਬਿਮਾਰੀ ਚਲ ਪਈ ਹੈ। ਬਹੁਤ ਵੱਡੀ ਪੱਧਰ ਤੇ ਨਕਲ ਦਾ ਕੰਮ ਸ਼ੁਰੂ ਪੰਜਾਬ ਵਿਚ ਹੋ ਗਿਆ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਸਾਲ ਵਿਚ ਚਾਰ ਤਿਮਾਹੀਆਂ ਵਿਚ ਟੈਸਟ ਬੱਚੇ ਦੇ ਹੋਣੇ ਚਾਹੀਦੇ ਹਨ। ਇੱਕ ਟੀਚਰ ਦਾ ਜੋ ਰਿਜ਼ਲਟ ਨਿਕਲਦਾ ਹੈ ਉਸ ਲਈ ਨਾਰਮ ਫਿਕਸ ਕੀਤਾ ਹੋਇਆ ਹੈ। ਅਧਿਆਪਕ ਨੇ ਆਪਣਾ ਰਿਜ਼ਲਟ ਦੇਖਣਾ ਹੁੰਦਾ ਹੈ। ਇਸ ਲਈ ਅਧਿਆਪਕ ਵੀ ਬੱਚਿਆਂ ਨੂੰ ਇਮਤਿਹਾਨਾਂ ਵਿਚ ਨਕਲਾਂ ਮਰਵਾਉਂਦੇ ਹਨ। ਨਕਲ ਦਾ ਸਿਸਟਮ ਸਾਰੇ ਪੰਜਾਬ ਵਿਚ ਬੰਦ ਹੋਣਾ ਚਾਹੀਦਾ ਹੈ। ਜੋ ਪੰਜਵੀਂ ਕਲਾਸ ਦਾ ਬੱਚਾ ਛੇਵੀਂ ਕਲਾਸ ਵਿਚ ਜਾਂਦਾ ਹੈ ਤਾਂ ਛੇਵੀਂ ਕਲਾਸ ਪੜ੍ਹਾਉਣ ਵਾਲੇ ਟੀਚਰਾਂ ਨੂੰ ਪੰਜਵੀਂ ਕਲਾਸ ਦੇ ਬੱਚਿਆਂ ਦਾ ਇਮਤਿਹਾਨ ਲੈਣਾ ਚਾਹੀਦਾ ਹੈ! ਅਠਵੀਂ ਦਾ ਇਮਤਿਹਾਨ ਬੋਰਡ ਦਾ ਹੋਣਾ ਚਾਹੀਦਾ ਹੈ। ਨੌਵੀਂ ਅਤੇ ਦਸਵੀਂ ਦੇ ਬੱਚੇ ਕਮਜ਼ੋਰ ਹੁੰਦੇ ਹਨ। (ਘੰਟੀ)

**ਸ੍ਰੀ ਸਪੀਕਰ :** ਹੁਣ ਤੁਸੀਂ ਵਾਈਂਡ ਅੱਪ ਕਰੋ ਜੀ।

**ਕਾਮਰੇਡ ਅਜਾਇਬ ਸਿੰਘ ਰੌਂਤਾ ;** ਕੋਠਾਰੀ ਕਮਿਸ਼ਨ ਦੀਆਂ ਰਿਪੋਰਟਾਂ ਅਨੁਸਾਰ ਟੀਚਰਾਂ ਦੇ ਗਰੇਡ ਹੋਣੇ ਚਾਹੀਦੇ ਹਨ। ਟੀਚਰਾਂ ਨੂੰ ਸਮਾਜ ਵਿਚ ਉਚਾ ਦਰਜਾ ਮਿਲਣਾ ਚਾਹੀਦਾ ਹੈ। ਅਧਿਆਪਕਾਂ ਦਾ ਮਿਆਰ ਉਚਾ ਹੋਣਾ ਚਾਹੀਦਾ ਹੈ। ਸਾਰੇ ਅਧਿਆਪਕਾਂ ਨੂੰ ਉਨ੍ਹਾਂ ਦੀਆਂ ਯੋਗਤਾਵਾਂ ਦੇ ਮੁਤਾਬਿਕ ਹੀ ਗਰੇਡਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਯੋਗਤਾਵਾਂ ਦੇ ਮੁਤਾਬਿਕ ਹੀ ਸਭ ਅਧਿਆਪਕਾਂ ਨੂੰ ਗਰੇਡ ਮਿਲਣੇ ਚਾਹੀਦੇ ਹਨ। ਇੰਗਲੈਂਡ ਵਿਚ ਜਿਸ ਤਰ੍ਹਾਂ ਅਧਿਆਪਕਾਂ ਦਾ ਗ੍ਰੇਡ ਹੈ, ਉਸੇ ਤਰ੍ਹਾਂ ਹੀ ਇਥੇ ਹੋਣਾ ਚਾਹੀਦਾ ਹੈ।

**ਕਾਮਰੇਡ ਬਲਦੇਵ ਸਿੰਘ ਬਲ੍ਹਮਗੜ੍ਹ** (ਮਲੋਟ ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਨ੍ਹਾਂ ਮੰਗਾਂ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਯੂਨਾਈਟਿਡ ਸੀ. ਪੀ. ਆਈ. ਵਲੋਂ ਸਰਕਾਰ ਦਾ ਧਿਆਨ ਇਸ ਅਹਿਮ ਡਿਮਾਂਡ ਵੱਲ ਦਿਵਾਉਣਾ ਚਾਹੁੰਦਾ ਹਾਂ! ਪਹਿਲੀ ਗੱਲ ਤਾਂ ਇਹ ਹੈ ਕਿ ਇਥੇ ਹੋਮ ਡਿਪਾਰਟਮੈਂਟ ਦੀਆਂ ਮੰਗਾਂ ਦਾ ਸਵਾਲ ਹੈ। ਇਹ ਡਿਪਾਰਟਮੈਂਟ ਸੀ. ਐਮ. ਸਾਹਿਬ ਕੋਲ ਹੈ। ਮੈਂ ਸੀ. ਐਮ. ਸਾਹਿਬ ਦਾ ਬਹੁਤ ਧੰਨਵਾਦੀ ਹਾਂ ਕਿ ਮਲੋਟ ਨੂੰ ਸਬ-ਡਵੀਜ਼ਨ ਬਣਾਉਣ ਦਾ ਐਲਾਨ ਕੀਤਾ ਗਿਆ ਹੈ। ਕਾਫੀ ਚਿਰਾਂ ਤੋਂ ਮਲੋਟ ਦੇ ਲੋਕਾਂ ਦੀ ਇਹ ਡਿਮਾਂਡ ਚਲੀ ਆ ਰਹੀ ਸੀ। (ਥੰਪਿੰਗ) ਪੁਲਿਸ ਦੇ ਅੰਦਰ ਇਮਾਨਦਾਰੀ ਵੀ ਹੈ ਅਤੇ

ਬੇਈਮਾਨੀ ਵੀ ਹੈ । ਬਹੁਤ ਸਾਰੇ ਮੈਂਬਰਾਂ ਨੇ ਵੀ ਪੁਲਿਸ ਮਹਿਕਮੇ ਬਾਰੇ ਕਿਹਾ ਹੈ । ਇਸ ਪੁਲਿਸ ਦੇ ਮਹਿਕਮੇ ਨੂੰ ਥੱਲੇ ਤੋਂ ਲੈ ਕੇ ਉਪਰ ਤਕ ਵੇਖਣ ਦੀ ਲੋੜ ਹੈ । ਜਦ ਤਕ ਪੁਲਿਸ ਮਹਿਕਮੇ ਨੂੰ ਠੀਕ ਨਹੀਂ ਕੀਤਾ ਜਾਂਦਾ ਤਦ ਤਕ ਪੰਜਾਬ ਦੇ ਹਾਲਾਤ ਠੀਕ ਨਹੀਂ ਹੋ ਸਕਦੇ । ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਸਹੀ ਕਦਮ ਚੁਕਣੇ ਪੈਣਗੇ । 1-2 ਗੱਲਾਂ ਮੈਂ ਹੋਮ ਡਿਪਾਰਟਮੈਂਟ ਦੇ ਬਾਰੇ ਵਿਚ ਕਰਨਾ ਚਾਹੁੰਦਾ ਹਾਂ । ਜੇਕਰ ਥਾਣੇਦਾਰ ਲਗਾਉਣਾ ਹੋਵੇ ਤਾਂ ਠੀਕ ਹੈ ਕਿਉਂਕਿ ਅਮਨ ਅਤੇ ਕਾਨੂੰਨ ਦੀ ਰਾਖੀ ਕਰਨੀ ਹੁੰਦੀ ਹੈ । (ਵਿਘਨ)

ਮੈਂ ਏ. ਡੀ. ਏ. ਦੀ ਗੱਲ ਕਰਦਾ ਹਾਂ । ਹੋਮ ਡਿਪਾਰਟਮੈਂਟ ਨੇ ਏ. ਡੀ. ਏ. ਦੀਆਂ ਨਿਯੁਕਤੀਆਂ ਉਦੋਂ ਕੀਤੀਆਂ ਜਦੋਂ ਨਵੀਂ ਸਰਕਾਰ ਸ਼ਪਥ ਲੈ ਰਹੀ ਸੀ । ਇਸ ਵਿਚ ਜ਼ਰੂਰ ਘਪਲੇਬਾਜ਼ੀ ਹੋਈ ਹੈ । ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਨਿਯੁਕਤੀਆਂ ਰੱਦ ਹੋਣ । ਮੈਨੂੰ ਦਸਿਆ ਗਿਆ ਹੈ ਕਿ ਹਾਈ ਯੋਗਤਾ ਵਾਲੇ ਵਿਦਿਆਰਥੀਆਂ ਦੀ ਨਿਯੁਕਤੀ ਛੱਡ ਦਿੱਤੀ ਗਈ ਹੈ, ਐਲ. ਐਲ. ਐਮ. ਵਾਲਿਆਂ ਨੂੰ ਛੱਡ ਦਿੱਤਾ ਗਿਆ ਹੈ । ਜਿਨ੍ਹਾਂ ਨੇ ਕਿਸੇ ਹੋਰ ਢੰਗ ਨਾਲ ਡਿਪਾਰਟਮੈਂਟ ਨੂੰ ਨਵਾਜ਼ਿਆ ਹੈ, ਉਨ੍ਹਾਂ ਨੂੰ ਰੱਖ ਲਿਆ ਗਿਆ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਸ ਗੱਲ ਵੱਲ ਜ਼ਰੂਰ ਧਿਆਨ ਦਿੱਤਾ ਜਾਵੇ ।

ਸਪੀਕਰ ਸਾਹਿਬ, ਮੈਂ ਅਗਲੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਜਦੋਂ ਗਵਰਨਰੀ ਰਾਜ ਰਿਹਾ ਹੈ, ਲੋਕ ਬਹੁਤ ਤੰਗ ਆਏ ਹੋਏ ਸਨ । ਪੰਜਾਬ ਦੇ ਲੋਕ ਇਹ ਚਾਹੁੰਦੇ ਸਨ ਕਿ ਸਰਕਾਰ ਬਣ ਜਾਵੇ ਚਾਹੇ ਉਹ ਕਿਸੇ ਦੀ ਬਣੇ ਤਾਂਕਿ ਅਸੀਂ ਆਪਣੀ ਗੱਲ ਕਿਸੇ ਨੂੰ ਕਹਿ ਸਕੀਏ, ਆਪਣੇ ਦੁੱਖ ਰੋ ਸਕੀਏ । ਅੱਜ ਸਾਡੀ ਸਰਕਾਰ ਬਣ ਗਈ ਹੈ । ਜਿਥੇ ਪਿਛਲੇ ਸਮੇਂ ਵਿਚ ਸਾਡੇ ਇਸ ਮਹਿਕਮੇ ਦੇ ਬਹੁਤ ਸਾਰੇ ਅਫਸਰਾਂ ਨੇ ਬੜੀ ਈਮਾਨਦਾਰੀ ਨਾਲ ਕੰਮ ਕਰਕੇ ਸਾਡੇ ਪੰਜਾਬ ਨੂੰ ਬਚਾਇਆ ਹੈ, ਉਥੇ ਜਿਨ੍ਹਾਂ ਨੇ ਗਲਤੀਆ ਕੀਤੀਆਂ, ਅੱਤਵਾਦ ਨੂੰ ਵਧਾਇਆ ਹੈ, ਜਿਨ੍ਹਾਂ ਨੇ ਲੋਕਾਂ ਨਾਲ ਜ਼ਿਆਦਤੀਆਂ ਕੀਤੀਆਂ ਹਨ, ਨਾਜਾਇਜ਼ ਨੌਜਵਾਨਾਂ ਨੂੰ ਮਾਰਿਆ ਹੈ, ਉਨ੍ਹਾਂ ਦੀ ਸਕਰੀਨਿੰਗ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ । ਮੈਂ ਅੱਗੇ ਵੀ ਦੱਸਿਆ ਸੀ ਕਿ ਮੇਰੇ ਹਲਕੇ ਦੇ ਬੋਦੀਵਾਲ ਜਗ੍ਹਾ ਦੇ ਦੋ ਨੌਜਵਾਨਾਂ ਨੂੰ ਪੁਲਿਸ ਨੇ ਮਾਰਿਆ ਪਰ ਇਸ ਗੱਲ ਬਾਰੇ ਨਾ ਤਾਂ ਫਰੀਦਕੋਟ ਦੇ ਐਸ. ਐਸ. ਪੀ. ਨੂੰ ਖਬਰ ਹੈ, ਨਾ ਮਲੋਟ ਦੇ ਡੀ. ਐਸ. ਪੀ. ਅਤੇ ਐਸ. ਐਚ. ਓ. ਨੂੰ ਕੋਈ ਪਤਾ ਹੈ । ਫਿਰੋਜ਼ਪੁਰ ਦੀ ਪੁਲਿਸ ਆਈ ਅਤੇ ਦੋ ਨਜਾਇਜ਼ ਬੰਦੇ ਮਾਰ ਗਈ । ਇਸ ਗੱਲ ਦੀ ਇਨਕੁਆਰੀ ਹੋਣੀ ਚਾਹੀਦੀ ਹੈ । ਮੈਂ ਸੀ. ਐਮ. ਸਾਹਿਬ ਅੱਗੇ ਫੇਰ ਬੇਨਤੀ ਕਰਾਂਗਾ ਕਿ ਇਸ ਗੱਲ ਦੀ ਇਨਕੁਆਇਰੀ ਉਹ ਜ਼ਰੂਰ ਕਰਾਉਣ । (ਘੰਟੀ)

ਸਪੀਕਰ ਸਾਹਿਬ, ਐਜੂਕੇਸ਼ਨ ਦੀਆਂ ਮੰਗਾਂ ਦਾ ਸਵਾਲ ਆਇਆ ਹੈ । ਇਹ ਵਿਦਿਆਂ ਦਾ ਢਾਂਚਾ ਲਾਜ਼ਮੀ ਤੌਰ ਤੇ ਥੱਲੇ ਤੋਂ ਲੈ ਕੇ ਉਪਰ ਤੱਕ ਸੁਧਾਰਨ ਦੀ ਲੋੜ ਹੈ ਤਾਂਕਿ ਟੈਕਨੀਕਲ ਐਜੂਕੇਸ਼ਨ ਵੱਲ ਜ਼ਿਆਦਾ ਧਿਆਨ ਦਿੱਤਾ ਜਾ ਸਕੇ । ਅੱਜ ਸਾਡੇ

[ਕਾਮਰੇਡ ਬਲਦੇਵ ਸਿਘ ਬਲੂਮਗੜ੍ਹ]

ਅਧਿਆਪਕ ਬਹੁਤ ਮੁਸ਼ਕਿਲ ਹਾਲਾਤ ਵਿਚੋਂ ਲੰਘ ਰਹੇ ਹਨ। ਬਹੁਤ ਸਾਰੇ ਤਾਂ, ਸਿੱਖਿਆ ਮੰਤਰੀ ਸਾਹਿਬ, ਐਸੇ ਹਨ ਜਿਹੜੇ ਵਿਚਾਰੇ 15-15 ਸਾਲਾਂ ਤੋਂ ਪਿੰਡਾਂ ਵਿਚ ਹੀ ਹਨ। ਬਹੁਤ ਸਾਰੇ ਸ਼ਹਿਰਾਂ ਵਿਚ ਹੀ ਬੈਠੇ ਹਨ। ਇਸ ਗੱਲ ਦਾ ਵੀ ਖਿਆਲ ਕੀਤਾ ਜਾਣਾ ਚਾਹੀਦਾ ਹੈ, ਤਾਂਕਿ ਸਾਰਿਆਂ ਨਾਲ ਨਿਆਂ ਹੋਵੇ ਅਤੇ ਸਾਰੇ ਅਧਿਆਪਕ ਪਿੰਡਾਂ ਵਿਚ ਹੀ ਪੜ੍ਹਾਉਣ ਜਾਣ ਅਤੇ ਸ਼ਹਿਰਾਂ ਵਿਚ ਵੀ ਜਾਣ। ਸਾਰਿਆਂ ਨੂੰ ਇਕੋ ਜਿਹਾ ਮੌਕਾ ਮਿਲਣਾ ਚਾਹੀਦਾ ਹੈ। ਵਿੱਦਿਆ ਮੰਤਰੀ ਜੀ ਦਾ ਬਿਆਨ ਆਇਆ ਹੈ ਕਿ ਕਿਤਾਬਾਂ ਦਿੱਤੀਆਂ ਜਾਣਗੀਆਂ ਪਰ ਕਿਧਰੇ ਵੀ ਕਿਤਾਬਾਂ ਗਈਆਂ ਹੀ ਨਹੀਂ ਅਤੇ ਪੜ੍ਹਾਈ ਸ਼ੁਰੂ ਹੋਣ ਵਾਲੀ ਹੈ। ਵਕਤ ਸਿਰ ਕਿਤਾਬਾਂ ਮਿਲਣੀਆਂ ਚਾਹੀਦੀਆਂ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ਼੍ਰੀ ਸਪੀਕਰ** : ਸ਼੍ਰੀ ਛੱਜਲਵੱਡੀ ਜੀ, ਤੁਸੀਂ 5 ਮਿੰਟ ਲਓ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ.ਸਾਹਿਬ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਫੂਲ ਹਲਕੇ ਤੋਂ ਸੁਖਚੈਨ ਸਿੰਘ ਇਲੈਕਸ਼ਨ ਲੜਿਆ ਸੀ। ਉਹ ਫੈਡਰੇਸ਼ਨ ਨਾਲ ਤਾਲੁਕ ਰੱਖਦਾ ਸੀ। ਉਸਦੇ ਪਰਿਵਾਰ ਵਾਲੇ ਜਾਂ ਭਰਾ ਆਦਿ ਤਾਂ ਗਲਤ ਰਸਤੇ ਤੇ ਸ਼ਾਇਦ ਟੁਰੇ ਹੋਣ ਲੇਕਿਨ ਉਹ ਆਪ ਦੇਸ਼ ਦੀ ਅਖੰਡਤਾ ਅਤੇ ਏਕਤਾ ਵਾਸਤੇ ਖੜਾ ਸੀ। ਉਹ ਉਨ੍ਹਾਂ ਤੋਂ ਬਾਗੀ ਹੋ ਕੇ ਸਾਡੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਤੇ ਲੜਿਆ। ਚੰਗਾ ਹੁੰਦਾ ਜੇ ਉਸਦਾ ਸਤਿਕਾਰ ਕੀਤਾ ਜਾਂਦਾ ਅਤੇ ਸਰਕਾਰ ਉਸਦੇ ਮੁੜ-ਵਸੇਬੇ ਵਾਲੇ ਪਾਸੇ ਲਗਦੀ। ਪਰ ਸਰਕਾਰ ਨੇ ਉਸਦੀ ਜਿੰਨੀ ਵੀ ਸਿਕਿਉਰਟੀ ਸੀ ਉਹ ਵਾਪਸ ਲੈ ਲਈ ਹੈ। ਹੁਣ ਸਗੋਂ ਪੁਲਿਸ ਵਾਲੇ ਵੀ ਉਸਦੇ ਮਗਰ ਭੱਜੇ ਫਿਰਦੇ ਹਨ ਅਤੇ ਖਾੜਕੂ ਵੀ ਭੱਜੇ ਫਿਰਦੇ ਹਨ ਕਿ ਤੂੰ ਇਲੈਕਸ਼ਨ ਕਿਉਂ ਲੜੀ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਜਿਹੜਾ ਮੇਨ ਸਟ੍ਰੀਮ ਦੀ ਰਾਹ ਤੇ ਤੁਰਿਆ ਹੈ, ਉਸਨੂੰ ਮੇਨ ਸਟ੍ਰੀਮ ਵਿਚ ਹੀ ਰਹਿਣ ਦਿੱਤਾ ਜਾਵੇ। ਉਸਦੀ ਪੂਰੀ ਪੂਰੀ ਸੁਰੱਖਿਆ ਕੀਤੀ ਜਾਣੀ ਚਾਹੀਦੀ ਹੈ।

ਸਪੀਕਰ ਸਾਹਿਬ, ਜਿਹੜੇ ਹਸਪਤਾਲ ਹਨ, ਉਨ੍ਹਾਂ ਵਿੱਚ ਡਾਕਟਰਾਂ ਦੀ ਸਿਕਿਉਰਟੀ ਦਾ ਵੀ ਪ੍ਰਬੰਧ ਹੋਣਾ ਚਾਹੀਦਾ ਹੈ। ਉਹ ਡਰਦੇ ਮਾਰੇ ਹਸਪਤਾਲਾਂ ਵਿੱਚ ਨਹੀਂ ਜਾਂਦੇ। ਉਨ੍ਹਾਂ ਨੂੰ ਪੂਰੀ ਸਿਕਿਉਰਟੀ ਪ੍ਰੋਵਾਇਡ ਕੀਤੀ ਜਾਵੇ ਤਾਂ ਕਿ ਗਰੀਬਾਂ ਨੂੰ ਡਾਕਟਰ ਹਰ ਵੇਲੇ ਅਵੇਲੇਬਲ ਹੋ ਸਕਣ।

ਸਕੂਲਾਂ ਬਾਰੇ ਮੈਂ ਅੱਗੇ ਵੀ ਸਰਕਾਰ ਨੂੰ ਬੇਨਤੀ ਕੀਤੀ ਸੀ ਕਿ ਸਰਕਾਰ ਨੇ ਜਿਹੜੇ 1973 ਵਿੱਚ ਸਕੂਲ ਰੀਕੁਗਨਾਈਜ਼ ਕੀਤੇ ਸਨ, ਉਸ ਵੇਲੇ 5% ਲੋਕਲ ਕਮੇਟੀਆਂ ਨੂੰ ਪਾਉਣ ਲਈ ਕਿਹਾ ਗਿਆ ਸੀ। ਹੁਣ ਲੋਕਲ ਕਮੇਟੀਆਂ ਤਾਂ ਕੋਈ ਪੈਸਾ ਪਾਉਂਦੀਆਂ ਨਹੀਂ ਹਨ ਅਤੇ ਦੂਜੇ ਪਾਸੇ ਅਧਿਆਪਕ ਝੂਠਾ ਲਿਖ ਲਿਖ ਦੇ ਦਿੰਦੇ ਹਨ ਕਿ ਅਸੀਂ ਪੂਰੀ 100% ਤਨਖਾਹ ਲੈ ਲਈ ਹੈ। ਚੰਗਾ ਹੋਵੇ ਜੇਕਰ ਸਰਕਾਰ ਇਹ 5% ਵੀ ਆਪਣੇ ਕੋਲੋਂ ਪਾ ਦੇਵੇ ਤਾਂ ਕਿ ਉਨ੍ਹਾਂ ਦੀ ਦਖਲਅੰਦਾਜ਼ੀ ਸਕੂਲਾਂ ਵਿਚ ਬੰਦ ਹੋਵੇ ਔਰ ਮੁਲਾਜ਼ਮਾਂ ਨੂੰ ਪੂਰੀ ਸਹੂਲਤ/ਤਨਖਾਹ ਮਿਲ

ਸਕੇ । ਇਸ ਤੋਂ ਇਲਾਵਾ ਜਿਹੜੀਆਂ ਕਿਤਾਬਾਂ ਹਨ, ਉਹ ਅਜੇ ਤਕ ਪਿੰਡਾਂ ਵਿਚ ਨਹੀਂ ਪਹੁੰਚੀਆਂ । ਉਹ ਇਨ੍ਹਾਂ ਛੁੱਟੀਆਂ ਤੋਂ ਪਹਿਲਾਂ ਪਹਿਲਾਂ ਅਤੇ ਅਗਲਾ ਸੈਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਪਹਿਲਾਂ ਜ਼ਰੂਰ ਪਹੁੰਚ ਜਾਣੀਆਂ ਚਾਹੀਦੀਆਂ ਹਨ ।

**ਸ਼੍ਰੀ ਸਪੀਕਰ** : ਹਾਂ ਜੀ, ਮਿੱਤਲ ਜੀ, ਤੁਸੀਂ ਬੋਲੋ, ਸਿਰਫ 10 ਮਿੰਟ ਵਾਸਤੇ ।

**ਸ਼੍ਰੀ ਮਦਨ ਮੋਹਨ ਮਿੱਤਲ** (ਨੰਗਲ) : ਸਰ, ਅੱਜ ਹੋਮ ਡਿਪਾਰਟਮੈਂਟ ਦੇ ਖਰਚੇ ਦਾ ਜੋ ਮਤਾ ਪੇਸ਼ ਹੋਇਆ ਹੈ, ਉਸ ਬਾਰੇ ਕੁਝ ਅਰਜ ਕਰਨੀ ਚਾਹੁੰਦਾ ਹਾਂ। ਪਹਿਲਾਂ ਵੀ ਹੋਮ ਡਿਪਾਰਟਮੈਂਟ ਵਾਸਤੇ ਬਹੁਤ ਖਰਚ ਮੰਗਿਆ ਜਾਂਦਾ ਸੀ ਲੇਕਿਨ ਇਸ ਵਾਰੀ ਐਨਾ ਕਿਉਂ ਵਧ ਗਿਆ ਔਰ ਕਿਉਂ ਇਸ ਦੀ ਲੋੜ ਪਈ, ਮੈਂ ਇਸ ਬਾਰੇ ਕੁਝ ਨਹੀਂ ਕਹਾਂਗਾ । ਅੱਜ ਪੰਜਾਬ ਵਿਚ ਜੋ ਆਤੰਕਵਾਦ ਵਧਿਆ ਹੈ, ਉਸ ਦੇ ਕਾਰਣ ਸਰਕਾਰ ਤੇ ਖਰਚੇ ਦਾ ਸਭ ਤੋਂ ਜ਼ਿਆਦਾ ਬੋਝ ਹੈ, ਹੋਮ ਡਿਪਾਰਮੈਂਟ ਦਾ ਖਰਚ ਸਭ ਤੋਂ ਵਧ ਹੈ । ਮੈਂ ਇਸ ਗੱਲ ਬਾਰੇ ਕਮੈਂਟਸ ਨਹੀਂ ਕਰਾਂਗਾ ਕਿ ਤੁਸੀਂ ਪੈਸਾ ਘਟ ਰਖਿਆ ਹੈ ਜਾਂ ਵਧ ਰਖਿਆ ਹੈ ਮੈਂ ਇਤਨਾ ਹੀ ਕਹਾਂਗਾ ਕਿ ਪੈਸਾ ਭਾਵੇਂ ਹੋਰ ਲੈ ਲਵੋ ਪਰ ਇਥੇ ਸ਼ਾਂਤੀ ਦੀ ਕੋਈ ਤਰੀਕ ਜ਼ਰੂਰ ਮੁਕੱਰਰ ਕਰੋ। ਆਤੰਕਵਾਦ ਦੇ ਫੈਲਣ ਦੇ ਕਾਰਣ ਲਭਣ ਦੀ ਲੋੜ ਹੈ । ਕੇਵਲ ਫੋਰਸਿਜ਼ ਵਧਾਉਣ ਨਾਲ ਗੱਲ ਨਹੀਂ ਬਣੇਗੀ । ਇਥੇ ਜੋ ਅੰਕੜੇ ਦੱਸੇ ਗਏ ਹਨ, ਜਿਸ ਤਰੀਕੇ ਨਾਲ ਇਥੇ ਭਰਤੀ ਕੀਤੀ ਜਾ ਰਹੀ ਹੈ,ਕਦੀ ਕਿਹਾ ਜਾਂਦਾ ਹੈ ਕਿ ਸੱਤ ਹਜ਼ਾਰ ਹੋਰ ਕਰਮਚਾਰੀ ਭਰਤੀ ਕਰਨੇ ਹਨ, ਕਦੇ ਦੋ ਹਜ਼ਾਰ ਹੋਰ ਕਰਮਚਾਰੀ ਭਰਤੀ ਕਰਨੇ ਹਨ । ਕੀ ਆਉਣ ਵਾਲੇ ਸਮੇਂ ਵਿਚ ਇਨ੍ਹਾਂ ਨੂੰ ਅਸੀਂ ਪਰਮਾਨੈਂਟ ਰੱਖ ਸਕਾਂਗੇ । ਕੀ ਕੋਈ ਐਸੀ ਰੇਖਾ ਅਸੀਂ ਖਿੱਚ ਸਕਾਂਗੇ ਜਿਸ ਨਾਲ ਪੰਜਾਬ ਵਿੱਚ ਸ਼ਾਂਤੀ ਆ ਸਕੇ । ਇਹ ਨਾ ਹੋਵੇ ਕਿ ਐਨੀ ਭਰਤੀ ਹੋ ਜਾਵੇ ਪਰ ਸ਼ਾਂਤੀ ਫਿਰ ਵੀ ਨਾ ਆਵੇ, ਫਿਰ ਇਨ੍ਹਾਂ ਨੂੰ ਅਸੀਂ ਕਿਥੇ ਅਬਜ਼ਾਰਬ ਕਰਾਂਗੇ । ਇਥੇ ਪਹਿਲਾਂ ਹੀ ਬਹੁਤ ਕੁੱਝ ਕਿਹਾ ਜਾ ਚੁਕਾ ਹੈ, ਮੈਂ ਉਸ ਨੂੰ ਰਿਪੀਟ ਨਹੀਂ ਕਰਾਂਗਾ। ਇਤਨਾ ਹੀ ਕਹਾਂਗਾ ਕਿ ਅੱਜ ਪੰਜਾਬ ਵਿਚ ਆਤੰਕਵਾਦ ਫੈਲਣ ਦੇ ਤਿੰਨ ਮੁੱਖ ਕਾਰਣ ਹਨ । ਇਕ ਕਾਰਣ ਤਾਂ ਇਹ ਹੈ ਕਿ ਇਥੇ ਜੋ ਪੁਲੀਟੀਕਲ ਖਲਾਤਰ ਰਹੀ ਹੈ,ਉਸ ਨਾਲ ਇਥੇ ਵਿਗਾੜ ਪੈਂਦਾ ਰਿਹਾ ਅਤੇ ਅੱਤਵਾਦ ਨੂੰ ਸ਼ਹਿ ਮਿਲੀ । ਦੂਸਰਾ ਕਾਰਣ ਹੈ ਬੇਰੋਜ਼ਗਾਰੀ । ਅਸੀਂ ਬੇਰੋਜ਼ਗਾਰੀ ਨੂੰ ਖਤਮ ਕਰਨ ਵਾਸਤੇ ਕੋਈ ਉਪਰਾਲਾ ਨਹੀਂ ਕੀਤਾ । ਬਹੁਤ ਸਾਰੇ ਨੌਜਵਾਨ ਉਕਤਾਹਟ ਵਿਚ ਆਕੇ ਇਸ ਰਸਤੇ ਤੇ ਪੈਂਦੇ ਹਨ । ਇਹ ਵੀ ਠੀਕ ਹੈ ਕਿ ਸਾਡਾ ਪੜੋਸੀ ਦੇਸ਼ ਇਥੋਂ ਦਾ ਅਮਨ ਭੰਗ ਕਰਨਾ ਚਾਹੁੰਦਾ ਹੈ, ਦੇਸ਼ ਨੂੰ ਤੋੜਨਾ ਚਾਹੁੰਦਾ ਹੈ । ਉਹ ਸਾਡੇ ਕੁਰਾਹੇ ਪਏ ਨੌਜਵਾਨਾਂ ਨੂੰ ਟਰੇਂਡ ਕਰਕੇ, ਉਨ੍ਹਾਂ ਨੂੰ ਅਸਲਾ ਦੇ ਕੇ ਇਧਰ ਭੇਜਦਾ ਹੈ । ਜਦ ਤੱਕ ਅਸੀਂ ਉਨ੍ਹਾਂ ਦਾ ਇਹ ਸੋਰਸ ਬੰਦ ਨਹੀਂ ਕਰਦੇ ਟਰੇਂਡ ਹੋਏ ਲੋਕਾਂ ਨੂੰ ਬਾਰਡਰ ਸੀਲ ਕਰਕੇ ਇਧਰ ਆਉਣਾ ਬੰਦ ਨਹੀਂ ਕਰਦੇ, ਤਦ ਤਕ ਸਿਕਿਉਰਿਟੀ ਵਧਾਉਣ ਦੇ ਸਾਡੇ ਸਾਰੇ ਯਤਨ ਨਿਸਫਲ ਹੋ ਜਾਣਗੇ । ਰਾਜਨੀਤਕ ਅਤੇ ਅਨਐਮਪਲਾਇਮੈਂਟ ਤੋਂ ਬਾਦ ਤੀਸਰਾ ਕਾਰਣ ਹੈ, ਸਮਾਜਿਕ ਨਿਆਂ । ਜੋ ਸਮਾਜਿਕ ਨਿਆਂ ਇਥੇ ਮਿਲਣਾ ਚਾਹੀਦਾ ਸੀ ਉਹ ਨਹੀਂ ਮਿਲਿਆ । Justice delayed is justice denied ਜੋ ਲੋਕਾਂ ਵਿਚ ਫਰੱਸਟਰੇਸ਼ਨ ਆਈ, ਉਸ ਦਾ ਇਹ ਵੀ ਇਕ ਵੱਡਾ ਕਾਰਣ ਹੈ । ਜੇ ਅਸੀਂ ਪੰਜਾਬ ਵਿਚ ਸ਼ਾਂਤੀ ਲਿਆਉਣਾ ਚਾਹੁੰਦੇ ਹਾਂ ਤਾਂ ਸਾਨੂੰ ਇਨ੍ਹਾਂ ਤਿੰਨਾਂ ਕਾਰਨਾਂ ਵੱਲ

[ਸ੍ਰੀ ਮਦਨ ਮੋਹਨ ਮਿੱਤਲ]

ਧਿਆਨ ਦੇਣਾ ਪਵੇਗਾ। ਅੱਜ ਪੰਜਾਬ ਅਤੇ ਹਰਿਆਣਾ ਵਿਚ ਕਾਂਗਰਸ ਪਾਰਟੀ ਦਾ ਰਾਜ ਹੈ ਅਤੇ ਚੰਡੀਗੜ੍ਹ ਦਾ ਐਮ.ਪੀ. ਵੀ ਕਾਂਗਰਸੀ ਹੈ। ਇਥੇ ਰੋਜ਼ ਚਰਚਾ ਹੁੰਦੀ ਹੈ ਪੰਜਾਬ ਪੈਕੇਜ ਦੀ। ਕਦੀ ਸੁਣਦੇ ਹਾਂ, ਅਪ੍ਰੈਲ ਤੱਕ, ਕਦੀ ਵਿਸਾਖੀ ਤੱਕ। ਜਿਸ ਤਰੀਕੇ ਨਾਲ ਇਹ ਦੇਰੀ ਹੋ ਰਹੀ ਹੈ, ਇਸ ਨਾਲ ਸਿਚੂਏਸ਼ਨ ਹੋਰ ਐਗਰੇਵੇਟ ਹੋ ਰਹੀ ਹੈ ਸਰਕਾਰ ਨੂੰ ਬੜੀ ਜ਼ਿੰਮੇਵਾਰੀ ਨਾਲ ਸੋਚ ਸਮਝ ਕੇ ਅਤੇ ਤਿੰਨ ਰਾਜਾਂ ਨੂੰ ਇਕ ਡਿਕਟੇਟ ਜਾਰੀ ਕਰਕੇ ਤੁਰੰਤ ਇਸ ਮਸਲੇ ਦਾ ਹੱਲ ਕੱਢਣਾ ਚਾਹੀਦਾ ਹੈ। ਪੈਕੇਜ ਦੀ ਗੱਲ ਦਸੰਬਰ, ਜਨਵਰੀ ਤੋਂ ਸੁਣਦੇ ਆ ਰਹੇ ਹਾਂ। ਹੁਣ 13 ਅਪ੍ਰੈਲ ਦੀ ਸੁਣ ਰਹੇ ਹਾਂ। ਪੰਜਾਬ ਬਾਰੇ, ਦੂਜੇ ਸੂਬਿਆਂ ਬਾਰੇ ਵਧ ਰਾਜਨੀਤਿਕ ਅਤੇ ਆਰਥਕ ਅਧਿਕਾਰ, ਪੁਲੀਟੀਕਲ ਅਟਾਨਮੀ ਆਦਿ ਜੋ ਕੁਝ ਵੀ ਕਰਨਾ ਚਾਹੀਦਾ ਹੈ, ਉਸ ਬਾਰੇ ਇਕ ਰੇਖਾ ਖਿੱਚ ਲਵੋ। ਇੱਕ ਰੇਖਾ ਰੱਖ ਲਓ, ਇੱਕ ਲੰਮਾ ਰੱਖ ਲਓ ਕਿ ਇਸ ਸਟੇਜ ਤੱਕ ਅਸੀਂ ਇਹ ਕਰਨਾ ਹੈ। ਫਿਰ ਉਸ ਨੂੰ ਤਕੜੇ ਹੋਕੇ ਹੱਥ ਪਾਓ। ਲੋਕਾਂ ਨੂੰ ਵੀ ਐਜੂਕੇਟ ਕਰੋ। ਸਰਕਾਰੀ ਮੀਡੀਆ ਨੂੰ ਵੀ ਇਸਤੇਮਾਲ ਕਰੋ। We should put a full stop and should not surrender before these forces who want to break the country ਜੋ ਵੀ ਕੰਮ ਕਰੋ ਉਸ ਲਈ ਸਾਂਝੇ ਤੌਰ ਤੇ ਰਾਏ ਪੈਦਾ ਕਰੋ। ਅਸੀਂ ਵੀ ਇਸ ਰਾਏ ਵਿਚ ਸ਼ਾਮਲ ਹੋਣ ਲਈ ਤਿਆਰ ਹਾਂ। ਕੇਵਲ ਪੁਲੀਟੀਕਲ ਹਿਤਾਂ ਵਾਸਤੇ ਇਸਤੇਮਾਲ ਨਾ ਕਰੀਏ। ਪੰਜਾਬ ਦੇ ਵਿਚ ਜਾਂ ਦੇਸ਼ ਦੇ ਵਿਚ ਇਹ ਸੰਕਟ ਹੈ ਉਸ ਨੂੰ ਸੋਲਵ ਕਰਨ ਲਈ ਅਸੀਂ ਹਰ ਤਰ੍ਹਾਂ ਤਿਆਰ ਹਾਂ। ਇਸ ਹੱਦ ਤੱਕ ਕਿ ਸਾਰੀਆਂ ਦੀ ਸਾਂਝੀ ਰਾਏ ਲੈ ਲਈ ਜਾਵੇ। with resolute mind, determined mind, ਉਸ ਨੂੰ ਐਨਫੋਰਸ ਕਰੀਏ। ਫਿਰ ਕਾਨੂੰਨ ਅਤੇ ਵਿਵਸਥਾ ਦਾ ਪ੍ਰਸ਼ਨ ਸਮਝ ਕੇ ਲਾਗੂ ਕਰੀਏ। ਕਿਸੇ ਦੀ ਜਾਨ ਨਾ ਜਾਏ ਜਿਸ ਦੀ ਜਾਨ ਜਾਂਦੀ ਹੈ ਦੁੱਖ ਉਸ ਦੇ ਪਰਵਾਰ ਨੂੰ ਹੀ ਹੁੰਦਾ ਹੈ। ਬਾਕੀ ਸਾਰੇ ਲੋਕ ਕੇਵਲ ਰਸਮੀ ਤੌਰ ਤੇ ਜਾ ਆਉਣਗੇ, ਸ਼ਰਧਾਂਜਲੀ ਵੀ ਦੇ ਆਉਣਗੇ ਲੇਕਿਨ ਜਿਉਂ ਜਿਉਂ ਟਾਈਮ ਗੁਜ਼ਰਦਾ ਜਾਂਦਾ ਹੈ ਉਸ ਸ਼ਰਧਾਂਜਲੀ ਦੀ ਸਿਆਹੀ ਸੁਕਦੀ ਜਾਂਦੀ ਹੈ ਔਰ ਪੂਰੇ ਦਾ ਪੂਰਾ ਸੰਕਟ ਸਬੰਧਤ ਪਰਵਾਰ ਹੀ ਝੱਲਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਝ ਗੱਲਾਂ ਬਾਰੇ ਸਰਕਾਰ ਨੂੰ ਤੁਰੰਤ ਧਿਆਨ ਦੇਣ ਦੀ ਲੋੜ ਹੈ। ਨਹੀਂ ਤਾਂ ਤੁਸੀਂ ਜਿਤਨੀ ਮਰਜ਼ੀ ਸਿਕਿਉਰਟੀ ਫੋਰਸਿਜ਼ ਵਧ ਲਗਾ ਲਉ ਇਸ ਵਿਚ ਕੁਝ ਨਹੀਂ ਹੋ ਸਕਦਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਲੋਕ ਭਾਵੇਂ ਉਹ ਭੁੱਲ ਗਏ ਹਨ ਕਹਿ ਲਓ ਜਾਂ ਜਾਣ-ਬੁਝ ਕੇ ਕਹਿ ਲਓ, ਗ੍ਰਿਫਤਾਰ ਕੀਤੇ ਹੋਏ ਹਨ ਉਨ੍ਹਾਂ ਲੋਕਾਂ ਵਾਸਤੇ ਕਿ ਸਰਕਾਰ ਕੋਲ ਕੋਈ ਸਕੀਮ ਹੈ, ਉਨ੍ਹਾਂ ਨੂੰ ਸੁਧਾਰਨ ਵਾਸਤੇ ਕੀ ਸਰਕਾਰ ਨੇ ਕਦੇ ਕੋਈ ਕੋਸ਼ਿਸ਼ ਕੀਤੀ ਹੈ ਕਿ ਉਨ੍ਹਾਂ ਲੋਕਾਂ ਨੂੰ ਨੈਸ਼ਨਲ ਐਜੂਕੇਸ਼ਨ ਦਿੱਤੀ ਜਾਵੇ। ਕੀ ਅਜਿਹਾ ਕੋਈ ਉਪਰਾਲਾ ਕੀਤਾ ਹੈ ਜਾਂ ਕੋਈ ਯੋਜਨਾ ਹੈ ? ਮੈਂ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਇਸ ਬਾਰੇ ਵੀ ਕੁਝ ਬੋਲਣ ਅਤੇ ਸਾਨੂੰ ਦੱਸਣ। ਜੇ ਇਨ੍ਹਾਂ ਦਾ ਮਹਿਕਮਾ ਕੁਝ ਨਹੀਂ ਸੁਝਾ ਦਿੰਦਾ ਤਾਂ ਅਸੀਂ ਦੱਸ ਸਕਦੇ ਹਾਂ। ਪੰਜਾਬ ਦੀ ਲਾਅ ਐਂਡ ਆਰਡਰ ਦੀ ਅੱਤਵਾਦ ਦੇ ਖਿਲਾਫ ਜੋ ਲੜਾਈ ਸੀ ਨਵੀਂ ਸਰਕਾਰ ਨੇ ਉਸ ਬਾਰੇ ਕੋਈ ਡਿਟਰਮਿੰਡ ਇੱਛਾ ਨਜ਼ਰ ਨਹੀਂ ਆਈ। ਮੈਂ ਪਹਿਲਾਂ ਵੀ ਗੱਲ ਕੀਤੀ ਸੀ ਕਿ ਇਹ ਜੋ ਬਜਟ ਪੇਸ਼ ਹੋਇਆ ਹੈ ਇਸ ਵਿਚ ਵੀ ਇਨ੍ਹਾਂ ਨੇ ਮਿਲੀਟੈਂਟ ਵਰਡ ਹੀ ਯੂਜ਼ ਕੀਤਾ ਹੈ। ਇਸ ਨਾਲ ਉਨ੍ਹਾਂ ਦੀ ਹਿੰਮਤ ਹੋਰ ਵਧੇਗੀ। ਮੈਂ ਇਹ ਗੱਲ ਕੇਵਲ ਕ੍ਰਿਟੀਸਿਜ਼ਮ ਕਰਨ

ਕਰਕੇ ਹੀ ਨਹੀਂ ਕਹਿੰਦਾ । ਮੈਂ ਕਾਰਵਾਈ ਕਰਨ ਲਈ ਕਹਿ ਰਿਹਾ ਹਾਂ । ਜੇਕਰ ਸਾਡੀ ਇਸ ਦੇ ਖਿਲਾਫ ਲੜਣ ਦੀ ਇੱਛਾ ਬਣੀ ਹੈ ਤਾਂ ਅਸੀਂ ਇਸ ਨੂੰ ਹੋਰ ਦ੍ਰਿੜ੍ਹ ਕਰੀਏ । ਜਿਨ੍ਹਾਂ ਲੋਕਾਂ ਨੇ ਸਾਨੂੰ ਕਾਨਫੀਡੈਂਟਸ ਦਿੱਤਾ ਹੈ ਔਰ ਚੁਣ ਕੇ ਏਥੇ ਭੇਜਿਆ ਹੈ ਉਨ੍ਹਾਂ ਦਾ ਕਾਨਫੀਡੈਂਸ ਵਿਨ ਕਰੀਏ । ਪੰਜਾਬ ਦੇ ਲੋਕ ਬਹੁਤ ਮਿਹਨਤੀ ਹਨ। ਇਹ ਲੋਕ ਬਹੁਤ ਕੰਮ ਕਰਨਾ ਜਾਣਦੇ ਹਨ । ਇਹ ਤਰੱਕੀ ਕਰ ਸਕਦੇ ਹਨ । ਵਿਹਲੇ ਨਹੀਂ ਰਹਿਣਾ ਚਾਹੁੰਦੇ । ਸਾਡੀ ਇਹ ਬਦਕਿਸਮਤੀ ਹੈ ਕਿ ਇਹ ਕੰਮ ਸਾਡੇ ਸੂਬੇ ਖੁਸ਼ਹਾਲ ਪੰਜਾਬ ਵਿਚ ਸ਼ੁਰੂ ਹੋਇਆ ਹੈ ਨਹੀਂ ਤਾਂ ਪੰਜਾਬ ਸਾਰੇ ਹਿੰਦੁਸਤਾਨ ਨੂੰ ਰਾਹ ਪਾ ਦੇਂਦਾ । ਪੰਜਾਬ ਨੂੰ ਉਜਾੜਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ।

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਹੁਣ ਅੱਗੇ ਚਲੋ ।

**ਸ੍ਰੀ ਮਦਨ ਮੋਹਨ ਮਿੱਤਲ** : ਬੱਸ ਜੀ ਦੋ ਤਿੰਨ ਮਿੰਟ ਤੋਂ ਵੱਧ ਨਹੀਂ ਲਵਾਂਗਾ। ਸਪੀਕਰ ਸਾਹਿਬ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਅੱਤਵਾਦ ਨਾਲ ਲੜਨ ਵਾਸਤੇ ਤਿੰਨ ਮੇਨ ਆਰਗੇਨਾਈਜੇਸ਼ਨਜ਼ ਹਨ—ਪੁਲਿਸ, ਮੈਜਿਟਰੇਸੀ ਔਰ ਪਰਾਸੀਕਿਊਸ਼ਨ । ਮੈਂ ਕਿਸੇ ਦੀ ਤਾਰੀਫ ਕਰਨ ਵਾਸਤੇ ਕੁਝ ਨਹੀਂ ਕਹਿ ਰਿਹਾ ਪਰ ਮੇਰੇ ਖਿਆਲ ਅਨੁਸਾਰ ਇਕ ਗੱਲ ਠੀਕ ਹੈ ਤੁਹਾਡੀ ਮੈਜਿਟਰੇਸੀ ਔਰ ਪਰਾਸੀਕਿਊਸ਼ਨ ਬਿਲਕੁਲ ਫੇਲ੍ਹ ਹੋਈ ਹੈ । They have virtually surrendered ਕੇਵਲ ਪੁਲਿਸ ਦੇ ਕਰਮਚਾਰੀ ਹੀ ਹਨ ਜੋ ਇਹ ਲੜਾਈ ਲੜ ਰਹੇ ਹਨ । ਉਨ੍ਹਾਂ ਨੇ ਆਪਣੀਆਂ ਜਾਨਾਂ ਵੀ ਦਿੱਤੀਆਂ ਹਨ ਔਰ ਪਰਵਾਰ ਵੀ ਉਨ੍ਹਾਂ ਦੇ ਮਾਰੇ ਗਏ ਹਨ । ਫਿਰ ਵੀ ਉਨ੍ਹਾਂ ਨੇ ਆਪਣੇ ਹੌਂਸਲੇ ਨਹੀਂ ਛੱਡੇ । ਪਰ, ਸਪੀਕਰ ਸਾਹਿਬ, ਪੁਲਿਸ ਵਿਚ ਵੀ ਸਾਰੇ ਕਰਮਚਾਰੀ/ਅਫਸਰ ਲੜਦੇ ਨਹੀਂ ਹਨ । ਏਥੇ ਵੀ ਸਕਰੀਨਿੰਗ ਦੀ ਲੋੜ ਹੈ । ਜੋ ਲੜਣ ਵਾਲੇ ਨਹੀਂ ਹਨ ਉਨ੍ਹਾਂ ਨੂੰ ਆਈਡੈਂਟੀਫਾਈ ਕਰਨਾ ਚਾਹੀਦਾ ਹੈ । ਜਿੰਨੀ ਦੇਰ ਤੱਕ ਕੋਈ ਕਿਸੇ ਨੂੰ ਪੂਰੀ ਇਨਫਰਮੇਸ਼ਨ ਨਹੀਂ ਦਿੰਦਾ ਉਨੀ ਦੇਰ ਤੱਕ ਕਿਸੇ ਤੇ ਕੋਈ ਹਮਲਾ ਨਹੀਂ ਹੋ ਸਕਦਾ । ਪੁਲਿਸ ਵਿਚ ਛਾਣਬੀਣ ਕਰਨ ਦੀ ਲੋੜ ਹੈ । ਜੋ ਆਦਮੀ ਉਨ੍ਹਾਂ ਦਾ ਸਮਰਥਨ ਕਰਦਾ ਹੈ, ਉਸ ਨੂੰ ਇਨਕੁਆਇਰੀ ਦੀ ਸ਼ਕਲ ਦੇ ਕੇ ਜਾਂ ਸ਼ੈਲਟਰ ਕਰਨ ਵਾਲੀ ਗੱਲ ਨਾ ਕੀਤੀ ਜਾਵੇ ਉਸ ਨੂੰ ਪੂਰਾ ਦੰਡ ਦਿਤਾ ਜਾਵੇ । ਇਸ ਤੋਂ ਇਲਾਵਾ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਿਵਲ ਐਡਮਨਿਸਟਰੇਸ਼ਨ ਦੇ ਵਿਚ ਵੀ ਕੁਝ ਕਮੀਆਂ ਹਨ । ਕੋਈ ਵੀ ਇਜ਼ੱਤਦਾਰ ਆਦਮੀ ਥਾਣਿਆਂ ਦੇ ਵਿਚ ਜਾਕੇ ਰਿਪੋਰਟ ਲਿਖਾਉਣ ਲਈ ਤਿਆਰ ਨਹੀਂ । ਸਾਰਿਆਂ ਨੂੰ ਇਸ ਗੱਲ ਦੀਆਂ ਹਦਾਇਤਾਂ ਜਾਰੀ ਹੋਣੀਆਂ ਚਾਹੀਦੀਆਂ ਹਨ ਅਤੇ ਇਸ ਬਾਰੇ ਕੁਝ ਸੁਜੈਸ਼ਨਜ਼ ਹਨ ਕਿ ਜਿਹੜਾ ਵੀ ਕੋਈ ਰਿਪੋਰਟ ਲਿਖਵਾਉਣ ਆਉਂਦਾ ਹੈ ਤਾਂ ਉਸਦੀ ਰਿਪੋਰਟ ਲਿਖੀ ਜਾਵੇ ਭਾਵੇਂ ਉਹ ਠੀਕ ਹੈ ਜਾਂ ਗਲਤ ਹੈ । ਜੇਕਰ ਰਿਪੋਰਟ ਕੋਈ ਗਲਤ ਲਿਖਵਾਏਗਾ ਤਾਂ ਉਸਦੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾ ਸਕਦੀ ਹੈ । ਉਸ ਰਿਪੋਰਟ ਦਾ ਨਿਪਟਾਰਾ ਹੋਣਾ ਚਾਹੀਦਾ ਹੈ ।

ਆਖਿਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਤਿਵਾਦ ਦੇ ਖਿਲਾਫ ਲੜਾਈ ਇਕੱਲੀ ਫੋਰਸਿਜ਼ ਦੇ ਲੜਨ ਨਾਲ ਇਹ ਮਸਲਾ ਹਲ ਨਹੀਂ ਹੋ ਸਕਦਾ । ਸਾਡੇ ਗੁਪਤਚਰ ਵਿਭਾਗ ਨੂੰ ਬੜਾ ਸਤਰਕ ਹੋਣਾ ਚਾਹੀਦਾ ਹੈ । ਕਦੀ ਇਹ ਵਿਭਾਗ ਬੜਾ ਚੌਕਸ ਹੁੰਦਾ ਸੀ । ਜਦੋਂ ਅਸੀਂ ਵਿਦਿਆਰਥੀ ਹੁੰਦੇ ਸੀ,ਪਰੇਡ ਕਰਦੇ ਹੁੰਦੇ ਸੀ, ਖੇਡਦੇ ਹੁੰਦੇ ਸੀ ਤਾਂ

[ਸ੍ਰੀ ਮਦਨ ਮੋਹਨ ਮਿੱਤਲ]

ਸਾਡੀ ਵੀ ਸਾਰੀ ਸੀ. ਆਈ.ਡੀ. ਪਾਸ ਰਿਪੋਰਟ ਪਹੁੰਚਦੀ ਸੀ । ਹੁਣ ਹਾਲ ਇਹ ਹੈ ਕਿ ਉਹ ਆਪ ਸਾਨੂੰ ਆਕੇ ਪੁਛਦੇ ਹਨ ਕਿ ਕੀ ਰੈਜ਼ੋਲਿਊਸ਼ਨ ਪਾਸ ਹੋਇਆ ਹੈ ਅਤੇ ਕਿਹੜੇ ਕਿਹੜੇ ਮੈਂਬਰ ਨੇ ਹਿੱਸਾ ਲਿਆ ਹੈ । ਜਾਂ ਤਾਂ ਅੱਜ ਸਾਡਾ ਗੁਪਤਚਰ ਵਿਭਾਗ ਜਾਂਚ-ਪੜਤਾਲ ਕਰਨ ਦਾ ਇਛਕ ਨਹੀਂ ਹੈ । ਅੱਜ ਜਦੋਂ ਕਿ ਬੜੇ ਸਾਇਟੇਫਿਕ ਤਰੀਕੇ ਅਪਣਾਏ ਜਾ ਰਹੇ ਹਨ ਇਸ ਲਈ ਇਸ ਨੂੰ ਇੰਪਰੂਵ ਕਰਨਾ ਚਾਹੀਦਾ ਹੈ । ਸਾਡੇ ਮੁੱਖ ਮੰਤਰੀ ਜੀ ਬਾਰ ਬਾਰ ਇਹ ਕਹਿੰਦੇ ਹਨ ਕਿ 13 ਅਪਰੈਲ ਨੂੰ ਆਪਣੇ ਹਥਿਆਰ ਸੁੱਟ ਦਿਉ । ਅਖ਼ਬਾਰਾਂ, ਰੇਡੀਓ, ਟੀ. ਵੀ. ਤੇ ਖਬਰਾਂ ਆਈਆਂ । ਟੀ.ਵੀ. ਤੇ ਫੋਟ ਵੀ ਆਈ ਕਿ ਕੁਝ ਕੁ ਲੋਕਾਂ ਨੇ ਸਰੰਡਰ ਕੀਤਾ ਹੈ । ਜੇ ਤਾਂ ਇਹ ਜੇਨੁਅਨ ਸਰੰਡਰ ਦਾ ਕੇਸ ਹੈ ਤਾਂ ਸਾਨੂੰ ਦੱਸਣਾ ਚਾਹੀਦਾ ਹੈ ਕਿ ਇਨ੍ਹਾਂ ਵਿਚੋਂ ਕਿੰਨੇ 'ਏ' ਕੈਟੇਗਰੀ ਦੇ ਅਤਿਵਾਦੀ ਸਨ, ਕਿੰਨੇ 'ਬੀ' ਕੇਟੇਗਰੀ ਦੇ, ਕਿੰਨੇ ਕੇਸਿਜ਼ ਉਨ੍ਹਾਂ ਤੇ ਪਏ ਹੋਏ ਹਨ, ਉਨ੍ਹਾਂ ਨੇ ਕਿੰਨੇ ਮਰਡਰ ਕੀਤੇ ਹਨ, ਇਹ ਸਭ ਦੱਸਣਾ ਚਾਹੀਦਾ ਹੈ । ਜੇਕਰ ਸਰੰਡਰ ਕਰਨ ਵਾਲੇ ਆਮ ਜਿਹੇ ਲੋਕ ਹਨ ਜਿਨ੍ਹਾਂ ਕੋਲ ਅੱਤਿਵਾਦੀ ਆ ਕੇ ਰਾਤ ਠਹਿਰੇ ਸਨ ਤੇ ਖਾਣਾ ਖਾਧਾ ਸੀ ਜਾਂ ਜਿਨ੍ਹਾਂ ਨੇ ਕੋਈ ਮਾੜੀ-ਮੋਟੀ ਲੁੱਟ-ਖੋਟ ਕੀਤੀ ਤਾਂ ਫਿਰ ਇਸ ਤਰ੍ਹਾਂ ਪਲੇਅ ਟੂ ਦੀ ਗੈਲਰੀ ਨਹੀਂ ਹੋਣਾ ਚਾਹੀਦਾ । ਨਿਰੀ ਗੱਲਾਂ ਨਾਲ ਵਾਹਵਾ ਨਹੀਂ ਖੱਟਣੀ ਚਾਹੀਦੀ । come to the reality ਅਤੇ ਇਸ ਨੂੰ ਸੋਲਵ ਕਰਨ ਦੀ ਕੋਸ਼ਿਸ਼ ਕਰੀਏ । ਜੇਕਰ ਸਾਡੇ ਮਨਸੂਬੇ ਠੀਕ ਹੋਣਗੇ, ਸਾਡੀ ਨੀਅਤ ਸਾਫ਼ ਹੋਵੇਗੀ ਤਾਂ ਰਿਜ਼ਲਟ ਅੱਛੇ ਨਿਕਲ ਸਕਣਗੇ ।

ਭ੍ਰਿਸ਼ਟਾਚਾਰ ਦੀ ਗੱਲ ਕਹੀ ਗਈ ਹੈ । ਇਸ ਨੂੰ ਵੀ ਦੂਰ ਕਰਨਾ ਚਾਹੀਦਾ ਹੈ ਇਸਨੂੰ ਰੋਕਣ ਦੀ ਲੋੜ ਹੈ ਨਹੀਂ ਤਾਂ all effects will fall to the ground ਇਸ ਦੇ ਵਿੱਚ ਕਿਸੇ ਦੀ ਕੋਈ ਸਿਫਾਰਸ਼ ਨਹੀਂ ਸੁਣੀ ਜਾਣੀ ਚਾਹੀਦੀ । ਸਪੀਕਰ ਸਾਹਿਬ, ਤੁਸੀਂ ਦਸ ਮਿੰਟ ਦਾ ਸਮਾਂ ਦਿੱਤਾ ਸੀ, ਇਸ ਲਈ ਮੈਂ ਸਮਾਪਤ ਕਰਦਾ ਹਾਂ ।

Mr. Speaker : Thank you very much. ਜੌਹਰ ਸਾਹਿਬ, ਤੁਸੀਂ ਆਪਣੇ ਜਵਾਬ ਦਿਓ ।

**ਸ੍ਰੀ ਵਿਜੇ ਕੁਮਾਰ ਸਾਥੀ, ਐਡਵੋਕੇਟ** : ਸਪੀਕਰ ਸਾਹਿਬ, ਮੈਨੂੰ ਟਾਈਮ ਨਹੀਂ ਮਿਲਿਆ ਮੈਂ ਐਜੂਕੇਸ਼ਨ ਅਤੇ ਹੋਮ ਅਫੇਅਰਜ਼ ਬਾਰੇ ਦੋ ਗੱਲਾਂ ਕਹਿਣਾ ਚਾਹੁੰਦਾ ਹਾਂ । ।

ਸ੍ਰੀ ਸਪੀਕਰ : ਸਾਥੀ ਜੀ, ਪਲੀਜ਼ ਬੈਠ ਜਾਉ । Hon. Minister is on his legs. No interruption please. ਤੁਹਾਨੂੰ ਫਿਰ ਟਾਈਮ ਦਿੱਤਾ ਜਾਵੇਗਾ ।

**ਸਿੱਖਿਆ ਮੰਤਰੀ** (ਸ੍ਰੀ ਹਰਨਾਮ ਦਾਸ ਜੌਹਰ) : ਪਰਮ ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਦਾ ਬੜਾ ਧੰਨਵਾਦੀ ਹਾਂ, ਮੈਂ ਆਪਣੇ ਮੈਂਬਰ ਸਾਹਿਬਾਨ ਦਾ ਧਨਵਾਦੀ ਹਾਂ ਜਿਨ੍ਹਾਂ ਨੇ ਸਿਖਿਆ ਦੀਆਂ ਮੰਗਾਂ ਤੇ ਵਿਚਾਰ ਰੱਖੇ ਹਨ ਅਤੇ ਨਾਲ ਹੀ ਹੁਣ ਤੱਕ ਜੋ ਕੁਰੀਤੀਆਂ ਪੰਜਾਬ ਦੇ ਅੰਦਰ, ਤਾਲੀਮ ਦੇ ਅੰਦਰ, ਸਕੂਲਾਂ ਕਾਲਜਾਂ ਅੰਦਰ, ਪ੍ਰਾਈਵੇਟ ਇੰਸਟੀਚਿਊਸ਼ਨਜ਼ ਦੇ ਅੰਦਰ ਆਈਆਂ ਹਨ, ਉਨ੍ਹਾਂ ਨੂੰ ਸਾਹਮਣੇ ਰੱਖਿਆ ਹੈ । ਨਾਲ ਹੀ ਬੜੇ ਸੁਚੱਜੇ ਢੰਗ ਨਾਲ ਜੋ ਅੱਛੀਆਂ ਤਜਵੀਜ਼ਾਂ ਦਿੱਤੀਆਂ ਹਨ ਮੈਂ ਉਨ੍ਹਾਂ ਦਾ ਬਹੁਤ ਬਹੁਤ ਧੰਨਵਾਦੀ ਹਾਂ ।

ਸਤਿਕਾਰਯੋਗ ਸਪੀਕਰ ਸਾਹਿਬ, ਮੇਰੇ ਆਦਰਯੋਗ ਮੈਂਬਰ ਸਾਹਿਬਾਨ ਨੇ ਦੱਸਿਆ ਹੈ ਕਿ ਸਕੂਲਾਂ ਦੀਆਂ ਬਿਲਡਿੰਗਾਂ ਦੀ ਹਾਲਤ ਅੱਛੀ ਨਹੀਂ ਹੁੰਦੀ, ਉਥੇ ਫਰਨੀਚਰ ਨਹੀਂ ਹੁੰਦਾ, ਲਾਇਬ੍ਰੇਰੀ ਨਹੀਂ ਹੁੰਦੀ, ਲੈਬੋਰਟਰੀ ਨਹੀਂ ਹੁੰਦੀ, ਜਾਂ ਬਿਲਡਿੰਗਾਂ ਦੀ ਹਾਲਤ ਖ਼ਸਤਾ ਹੁੰਦੀ ਹੈ। ਇਸ ਦੇ ਨਾਲ ਹੀ ਖਾਲੀ ਪਈਆਂ ਅਸਾਮੀਆਂ ਬਾਰੇ ਦਸਿਆ ਹੈ। ਉਨ੍ਹਾਂ ਨੇ ਇਹ ਵੀ ਦੱਸਿਆ ਹੈ ਕਿ ਬਹੁਤ ਸਾਰੀਆਂ ਸਕੂਲਾਂ ਦੀਆਂ ਦੁਕਾਨਾਂ ਖੁੱਲ੍ਹੀਆਂ ਹੋਈਆਂ ਹਨ। ਪਬਲਿਕ ਸਕੂਲਾਂ ਦੇ ਨਾਂ ਤੇ ਅੰਗਰੇਜ਼ੀ ਮੀਡੀਅਮ ਰਾਹੀਂ ਪੜ੍ਹਾਉਂਦੇ ਹਨ ਅਤੇ ਲੋਕਾਂ ਨੂੰ ਲੁਟਦੇ ਹਨ। ਨਾਲ ਹੀ ਐਫੀਲੀਏਟਿਡ ਸਕੂਲ ਜੋ ਟੀਚਰਜ਼ ਨਾਲ ਜ਼ਿਆਦਤੀਆਂ ਕਰਦੇ ਹਨ, ਉਨ੍ਹਾਂ ਨੂੰ ਠੀਕ ਢੰਗ ਨਾਲ ਪੂਰੀ ਪੇ ਨਹੀਂ ਦਿੰਦੇ ਜਾਂ ਪੜ੍ਹੇ ਲਿਖੇ ਸੁਚੱਜੇ ਟਰੇਂਡ ਟੀਚਰਜ਼ ਨੂੰ ਬੜੀ ਥੋੜ੍ਹੀ ਤਨਖਾਹ ਦਿੰਦੇ ਹਨ। ਨਾਲ ਹੀ ਇਹ ਵੀ ਦੱਸਿਆ ਗਿਆ ਹੈ ਕਿ ਕਿਤਾਬਾਂ ਜੋ ਹਨ ਸਮੇਂ ਸਿਰ ਪਹੁੰਚਦੀਆਂ ਨਹੀਂ। ਨਾਲ ਹੀ ਵੋਕੇਸ਼ਨਲ ਟਰੇਨਿੰਗ ਦੇ ਬਾਰੇ ਵੀ ਤਜਵੀਜ਼ ਆਈ ਹੈ। ਕੁਝ ਸਕੂਲਾਂ ਦੀ ਡਰੈੱਸ ਦੇ ਬਾਰੇ, ਕੁਝ ਵਜ਼ੀਫਿਆਂ ਦੇ ਬਾਰੇ, ਜਿਹੜੇ ਕਿ ਅਨੁਸੂਚਿਤ ਜਾਤੀਆਂ ਅਤੇ ਹੋਰ ਦੂਸਰਿਆਂ ਨੂੰ ਮਿਲਦੇ ਹਨ, ਇਸੇ ਤਰ੍ਹਾਂ ਅਧਿਆਪਕ ਸਾਹਿਬਾਨ ਦੀ ਮੰਗਾਂ ਦੇ ਬਾਰੇ ਗੱਲ ਕੀਤੀ ਗਈ ਹੈ। ਇਸੇ ਤਰ੍ਹਾਂ ਦੀਆਂ ਹੋਰ ਵੀ ਕਈ ਦੂਸਰੀਆਂ ਚੀਜ਼ਾਂ ਦੱਸੀਆਂ ਗਈਆਂ ਹਨ। ਇਨ੍ਹਾਂ ਬਾਰੇ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਇਨ੍ਹਾਂ ਸਾਰੀਆਂ ਤਰੁੱਟੀਆਂ ਬਾਰੇ, ਜਿਹੜੀਆਂ ਤੁਸੀਂ ਪੇਸ਼ ਕੀਤੀਆਂ ਹਨ, ਚੰਗੀ ਤਰ੍ਹਾਂ ਜਾਣਦੀ ਹੈ ਔਰ ਇਨ੍ਹਾਂ ਨੂੰ ਦੂਰ ਕਰਨ ਦੀ ਜਲਦੀ ਤੋਂ ਜਲਦੀ ਕੋਸ਼ਿਸ਼ ਕਰੇਗੀ। ਸਾਥੀਓ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦਾ ਇਹ ਫੈਸਲਾ ਹੈ ਕਿ ਪੜ੍ਹਾਈ ਦੇ ਹਾਲਾਤ ਨੂੰ ਸੁਧਾਰਿਆ ਜਾਵੇਗਾ। ਅੱਜ ਜਿਹੜੇ ਬੱਚੇ ਭਾਰੇ ਭਾਰੇ ਬਸਤੇ ਨਹੀਂ ਚੁੱਕ ਸਕਦੇ, ਜਿਹੜੇ ਭਾਰੇ ਬਸਤੇ ਹਨ ਉਹ ਹਲਕੇ ਕੀਤੇ ਜਾਣਗੇ ਅਤੇ ਪੜ੍ਹਾਈ ਭਾਰੀ ਕੀਤੀ ਜਾਵੇਗੀ। ਸਕੂਲਾਂ ਵਿੱਚ ਜਿਹੜੀਆਂ ਕਮੀਆਂ ਹਨ ਉਨ੍ਹਾਂ ਦਾ ਪਤਾ ਕਰ ਲਿਆ ਗਿਆ ਹੈ ਕਿ ਕਿੱਥੇ ਬਿਲਡਿੰਗ ਦੀ ਹਾਲਤ ਖ਼ਸਤਾ ਹੈ, ਉਥੇ ਬਿਲਡਿੰਗ ਦੀ ਕਮੀ ਪੂਰੀ ਕਰਨ ਵਾਸਤੇ ਅਸੀਂ ਬਜਟ ਵਿੱਚ ਪੈਸਾ ਰੱਖਿਆ ਹੋਇਆ ਹੈ। ਨਾਲ ਹੀ ਸੈਂਟਰਲ ਗੌਰਮਿੰਟ ਨੂੰ ਇੱਕ ਬਾਰਡਰ ਪੈਕੇਜ ਸਕੀਮ ਦੇ ਤਹਿਤ 45 ਕਰੋੜ ਰੁਪਿਆ ਲੈਣ ਲਈ ਸਰਦਾਰ ਬੇਅੰਤ ਸਿੰਘ ਜੀ ਹੁਰਾਂ ਨੇ ਪ੍ਰਾਰਥਨਾ ਕੀਤੀ ਹੈ। ਜਦੋਂ ਉਹ ਪੈਸਾ ਮਿਲ ਜਾਵੇਗਾ ਤਾਂ ਬਾਰਡਰ ਦੇ ਸਕੂਲਾਂ ਦੀਆਂ ਸਾਰੀਆਂ ਬਿਲਡਿੰਗਾਂ ਔਰ ਉਨ੍ਹਾਂ ਦੇ ਵਿੱਚ ਫਰਨੀਚਰ ਅਤੇ ਹੋਰ ਲੋੜੀਂਦੀਆਂ ਚੀਜ਼ਾਂ ਪੂਰੀਆਂ ਕੀਤੀਆਂ ਜਾਣਗੀਆਂ।

ਜਿਥੋਂ ਤੱਕ ਆਸਾਮੀਆਂ ਦਾ ਸਵਾਲ ਹੈ ਅਸੀਂ ਸੱਤ ਡੀਪਾਰਟਮੈਂਟਲ ਕਮੇਟੀਆਂ ਬਣਾ ਦਿਤੀਆਂ ਹਨ ਔਰ ਜਿਸ ਤਰਾਂ ਸਰਦਾਰ ਬੇਅੰਤ ਸਿੰਘ ਜੀ ਨੇ ਦਾਅਵਾ ਕੀਤਾ ਸੀ ਕਿ 20,000 ਆਸਾਮੀਆਂ ਭਰੀਆਂ ਜਾਣਗੀਆਂ ਉਨ੍ਹਾਂ ਵਿਚੋਂ 5000 ਆਸਾਮੀਆਂ ਜਲਦੀ ਤੋਂ ਜਲਦੀ ਭਰੀਆਂ ਜਾਣਗੀਆਂ। ਅੱਜ ਤੱਕ ਇਸ ਸਾਲ ਦੇ ਵਿੱਚ ਅਸੀਂ 1967 ਟੀਚਰ ਰੱਖੇ ਹਨ। ਜਿਹੜੀਆਂ ਪੈਂਡਿੰਗ ਹਨ, ਜਿਨ੍ਹਾਂ ਆਸਾਮੀਆਂ ਦੀ ਸੀਲੈਕਸ਼ਨ ਹੋ ਚੁੱਕੀ ਹੈ ਉਨ੍ਹਾਂ ਸਾਰਿਆਂ ਨੂੰ ਅਸੀਂ ਨਿਯੁਕਤੀ ਪੱਤਰ ਜ਼ਾਰੀ ਕਰ ਦਿਤੇ ਹਨ ਅਤੇ ਜੋ ਬਕਾਇਆ ਹਨ ਉਨਾਂ ਦਾ ਪ੍ਰੋਸੈੱਸ ਜਾਰੀ ਹੈ।

ਹੁੰਡਲ ਕਮੇਟੀ ਦੇ ਬਾਰੇ ਗੱਲ ਆਈ ਹੈ। ਹੁੰਡਲ ਕਮੇਟੀ ਵਲੋਂ ਜ ਸਿਰਫ 300 ਆਸਾਮੀਆਂ ਮੰਗੀਆਂ ਗਈਆਂ ਸਨ ਉਨਾ ਵਿਚੋਂ 279 ਪਹਿਲੀ ਕਿਸ਼ਤ ਵਿਚ ਨਾ ਰਿਕੁਮੈਂਡ

[ਸਿੱਖਿਆ ਮੰਤਰੀ]

ਕਰਕੇ ਭੇਜੇ ਗਏ ਸਨ । ਉਨਾਂ ਸਾਰਿਆਂ ਨੂੰ ਲੈਟਰ ਦਿਤੇ ਗਏ ਹਨ ਔਰ ਜੋ ਨਹੀਂ ਮੰਗੀਆਂ ਗਈਆਂ ਸਨ ਔਰ ਜੋ ਉਸਨੇ ਸਿਫਾਰਸ਼ ਕੀਤੇ ਹਨ, ਉਨ੍ਹਾਂ ਬਾਰੇ ਪਤਾ ਕੀਤਾ ਜਾ ਰਿਹਾ ਹੈ ਕਿ ਕਿਸ ਹਾਲਾਤ ਵਿੱਚ ਉਨ੍ਹਾਂ ਨੇ ਇਹ ਸਿਲੈਕਸ਼ਨ ਲਿਸਟਾਂ ਭੇਜੀਆਂ ਹਨ ਜਦ ਕਿ ਸਰਕਾਰ ਨੇ ਮੰਗੀਆਂ ਹੀ ਨਹੀਂ । ਉਨ੍ਹਾਂ ਦੀ ਕਿਸ ਢੰਗ ਨਾਲ ਸਿਲੈਕਸ਼ਨ ਹੋਈ ਸੀ ਉਸ ਦੀ ਇਨਕੁਆਇਰੀ ਕਰਾਈ ਜਾ ਰਹੀ ਹੈ ਅਤੇ ਇਨਕੁਆਇਰੀ ਕਰਾਉਣ ਤੋਂ ਬਾਅਦ ਉਸ ਦਾ ਫੈਸਲਾ ਜਲਦੀ ਕੀਤਾ ਜਾਵੇਗਾ ।

ਜਿਥੋਂ ਤੱਕ ਵੋਕੇਸ਼ਨਲ ਟਰੇਨਿੰਗ ਦੀ ਗੱਲ ਹੈ, ਸਾਡੇ 255 ਸਕੂਲਾਂ ਦੇ ਵਿਚ ਵੋਕੇਸ਼ਨਲ ਟਰੇਨਿਗ ਸ਼ੁਰੂ ਹੈ । 26 ਟਰੇਡ ਸਿਖਲਾਏ ਜਾਂਦੇ ਹਨ । ਇਨ੍ਹਾਂ ਸਕੂਲਾਂ ਵਿਚ ਜਿਥੇ ਵੋਕੇਸ਼ਨਲ ਟਰੇਨਿੰਗ ਦਿਤੀ ਜਾਂਦੀ ਹੈ ਉਥੇ ਘੱਟੋ ਘੱਟ 3 ਸਬਜੈਕਟ ਸਿਖਾਏ ਜਾਂਦੇ ਹਨ । ਸਾਡੀ ਕੋਸ਼ਿਸ਼ ਹੈ ਕਿ ਇਸ ਨੂੰ ਜ਼ਿਆਦਾ ਕੀਤਾ ਜਾਵੇ ਤਾਂਕਿ ਬੱਚੇ ਪੜ੍ਹਕੇ ਨਿਕਲਣ ਅਤੇ ਆਪਣਾ ਕਾਰੋਬਾਰ ਕਰ ਸਕਣ ।

ਜਿਥੋਂ ਤੱਕ ਡਰੈਸ ਅਤੇ ਕੌਮੀ ਗੀਤ ਦਾ ਸਵਾਲ ਹੈ, ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਵੇਗਾ, ਮੈਂ ਆਪ ਜ਼ਾਤੀ ਤੌਰ ਤੇ ਗਿਆ, ਇਸ ਨੂੰ ਚੈਕ ਕੀਤਾ ਔਰ ਉਸ ਕੌਮੀ ਗੀਤ ਨੂੰ ਲਾਗੂ ਕਰਨ ਲਈ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਜਿਥੇ ਕੋਈ ਕਮੀ ਹੈ ਉਸ ਨੂੰ ਜਲਦੀ ਤੋਂ ਜਲਦੀ ਦੂਰ ਕੀਤਾ ਜਾਵੇਗਾ ।

ਜਿਥੋਂ ਤੱਕ ਪਬਲਿਕ ਸਕੂਲਾਂ ਦਾ ਸਵਾਲ ਹੈ ਉਨ੍ਹਾਂ ਦੀ ਐਫੀਲੀਏਸ਼ਨ ਜਿਹੜੀ ਸੈਂਟਰ ਨਾਲ ਹੈ, ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਉਨ੍ਹਾਂ ਦੀ ਐਫੀਲੀਏਸ਼ਨ ਨੂੰ ਰੀ-ਚੈਕ ਕੀਤਾ ਜਾਵੇ ਅਤੇ ਉਨ੍ਹਾਂ ਵਿਚ ਜਿਹੜੀਆਂ ਕਮੀਆਂ ਹਨ ਉਹ ਦੂਰ ਕੀਤੀਆਂ ਜਾਣ । ਜੋ ਐਜੂਕੇਸ਼ਨ ਦੇ ਨਾਮ ਤੇ, ਬਿਲਡਿੰਗਜ਼ ਦੇ ਨਾਂ ਤੇ ਗਰਾਂਟਾ ਲੈਂਦੇ ਹਨ ਅਤੇ ਫਿਰ ਲੋਕਾਂ ਨੂੰ ਲੁੱਟਦੇ ਹਨ, ਅਸੀਂ ਪੂਰੀ ਕੋਸ਼ਿਸ਼ ਕਰਾਂਗੇ ਕਿ ਜਲਦੀ ਉਨ੍ਹਾਂ ਨੂੰ ਨੱਥ ਪਾਈ ਜਾਵੇ ਅਤੇ ਉਹ ਲੁੱਟ ਨਾ ਸਕਣ ।

ਜਿਥੋਂ ਤੱਕ ਭਾਸ਼ਾ ਦਾ ਸਵਾਲ ਹੈ, ਸਾਡੀ ਸਰਕਾਰ ਪੰਜਾਬੀ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਲਈ ਕੋਸ਼ਿਸ਼ ਕਰ ਰਹੀ ਹੈ ਔਰ ਉਸ ਦੇ ਪਸਾਰ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ । ਜਿਥੇ ਕੋਈ ਕਮੀਆਂ ਹਨ ਉਹ ਦੂਰ ਕੀਤੀਆਂ ਜਾਣਗੀਆਂ । ਪਰ ਇਸ ਦਾ ਮਤਲਬ ਇਹ ਨਹੀਂ ਕਿ ਸਾਡਾ ਹਿੰਦੀ ਵੱਲ ਧਿਆਨ ਨਹੀਂ । ਹਿੰਦੀ ਸਾਡੀ ਕੌਮੀ ਭਾਸ਼ਾ ਹੈ, ਅਸੀਂ ਉਸ ਦਾ ਪੂਰਾ ਸਤਿਕਾਰ ਕਰਦੇ ਹਾਂ । (ਥੰਪਿੰਗ) ਜਿਥੋਂ ਤੱਕ ਸੰਸਕ੍ਰਿਤ ਦਾ ਸਵਾਲ ਹੈ, ਇਹ ਸਾਰੀਆਂ ਬੋਲੀਆਂ ਦੀ ਮਾਂ ਹੈ । ਇਥੇ ਮੇਰੀ ਇਕ ਭੈਣ ਨੇ ਕਿਹਾ ਹੈ ਕਿ ਸੰਸਕ੍ਰਿਤ ਦੇ ਟੀਚਰ ਨਹੀਂ ਲਗਾਏ ਜਾਂਦੇ ਉਨ੍ਹਾਂ ਦੀਆਂ ਆਸਾਮੀਆਂ ਖਤਮ ਕੀਤੀਆਂ ਜਾ ਰਹੀਆਂ ਹਨ । ਇਸ ਬਾਰੇ ਮੈਂ ਦਸੱਣਾ ਚਾਹੁੰਦਾ ਹਾਂ ਕਿ ਇਸ ਦੀ ਚੈਕਿੰਗ ਕਰਵਾਈ ਜਾਵੇਗੀ ਅਤੇ ਜੇ ਕੋਈ ਕਮੀ ਪਾਈ ਜਾਵੇਗੀ ਤਾਂ ਉਸ ਨੂੰ ਦੂਰ ਕੀਤਾ ਜਾਵੇਗਾ ।

ਨਕਲ ਬਾਰੇ ਅਸੀਂ ਖਾਸ ਕੋਸ਼ਿਸ਼ ਕੀਤੀ ਹੈ । ਫਲਾਇੰਗ ਸਕੁਐਡ ਬਣਾਏ ਹਨ । ਸਰਕਾਰ ਨੇ ਇਸ ਢੰਗ ਦਾ ਪ੍ਰਬੰਧ ਕੀਤਾ ਹੈ ਕਿ ਇਨਵਿਜੀਲੇਟਰ, ਸੁਪਰਵਾਈਜ਼ਰ ਉਹ

ਲਗਾਏ ਜਾਣ ਕਿ ਜਿਸ ਸਬਜੈਕਟ ਦਾ ਪੇਪਰ ਹੋਵੇ ਉਸ ਸਬਜੈਕਟ ਨੂੰ ਉਹ ਜਾਣਦੇ ਨਾ ਹੋਣ ਭਾਵ ਕਿ ਜੇ ਪਪਰ ਸਾਇੰਸ, ਕਾਮਰਸ ਅਤੇ ਮੈਥ ਦਾ ਹੋਵੇ ਤਾਂ ਉਥੇ ਦੂਸਰੇ ਸੁਪਰਵਾਈਜ਼ਰ ਇਨਵਿਜੀਲੇਟਰ ਲਗਾਏ ਜਾਣ ਜਿਹੜੇ ਇਸ ਸਬਜੈਕਟ ਦੇ ਨਾ ਹੋਣ । ਸਾਡੀ ਕੋਸ਼ਿਸ਼ ਜਾਰੀ ਹੈ ਅਤੇ ਸਾਨੂੰ ਪੂਰਾ ਵਿਸ਼ਵਾਸ਼ ਹੈ ਕਿ ਅਸੀਂ ਤੁਹਾਡੀ ਸਾਰਿਆਂ ਦੀ ਕੋਆਪ੍ਰੇਸ਼ਨ ਨਾਲ ਇਸ ਵਿਚ ਕਾਮਯਾਬ ਹੋਵਾਂਗੇ ।

ਜਿਥੋਂ ਤੱਕ 10 ਪਲੱਸ 2 ਦੀਆਂ ਕਲਾਸਾਂ ਦਾ ਸਵਾਲ ਹੈ, ਇਹ ਨੈਸ਼ਨਲ ਪਾਲਿਸੀ ਹੈ ਅਤੇ ਅਲਟੀਮੇਟਲੀ ਇਸ ਨੂੰ ਕਾਲਜਾਂ ਤੋਂ ਸਕੂਲਾਂ ਵਿਚ ਲਿਆਉਣਾ ਹੈ । ਇਸ ਨੂੰ ਫੇਜ਼ਡ ਮੈਨਰ ਨਾਲ ਲਿਆਵਾਂਗੇ । ਜਿਹੜੇ ਸਕੂਲਾਂ ਵਿਚ ਪੂਰੀਆਂ ਸਹੂਲਤਾਂ ਹੋਣਗੀਆਂ, ਉਥੇ ਬਿਲਡਿੰਗ ਹੋਵੇਗੀ, ਹੋਰ ਫਰਨੀਚਰ ਹੋਵੇਗਾ, ਲੈਬਾਰਟਰੀ ਅਤੇ ਲਾਇਬ੍ਰੇਰੀ ਹੋਵੇਗੀ, ਉਸ ਵੇਲੇ ਉਹ ਟਰਾਂਸਫਰ ਕੀਤੇ ਜਾਣਗੇ ।

ਸਪੀਕਰ ਸਾਹਿਬ, ਮੈਂ ਆਪਣੇ ਸਾਥੀਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਸਾਡੀ ਸਰਕਾਰ ਨੂੰ ਵਿਦਿਆਰਥੀਆਂ ਦਾ, ਉਨ੍ਹਾਂ ਦੀ ਵੈਲਫੇਅਰ ਦਾ ਖਿਆਲ ਹੈ ਉਥੇ ਸਾਨੂੰ ਟੀਚਰਾਂ ਦਾ ਵੀ ਖਿਆਲ ਹੈ । ਅਸੀਂ ਟੀਚਰਜ਼ ਦੀ ਐਸੋਸੀਏਸ਼ਨ ਨੂੰ ਬੁਲਾਇਆ ਸੀ । ਉਨ੍ਹਾਂ ਦੀਆਂ ਮੰਗਾਂ ਦਾ ਪਤਾ ਕੀਤਾ ਸੀ । ਉਹ ਮੰਗਾਂ ਅਸੀਂ ਐਗਜ਼ਾਮਿਨ ਕਰਵਾ ਰਹੇ ਹਾਂ । ਜਿਹੜੀਆਂ ਜਾਇਜ਼ ਮੰਗਾਂ ਹੋਣਗੀਆਂ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਪੂਰਾ ਕੀਤਾ ਜਾਵੇਗਾ ।

ਜਿਥੋਂ ਤਕ, ਸਪੀਕਰ ਸਾਹਿਬ, ਕਿਤਾਬਾਂ ਦੀ ਸਪਲਾਈ ਦਾ ਸਵਾਲ ਹੈ । ਹੁਣੇ ਹੀ ਕਿਸੇ ਦੋਸਤ ਨੇ ਕਿਤਾਬਾਂ ਦੇ ਬਾਰੇ ਕਿਹਾ ਸੀ । ਅਸੀਂ 10% ਮਾਰਕਿਟ ਰੇਟ ਤੋਂ ਘੱਟ ਕਿਤਾਬਾਂ ਵੇਚਣ ਦਾ ਤਹੱਈਆ ਕੀਤਾ ਹੋਇਆ ਹੈ । ਇਹ ਫਾਇਦਾ ਸਿਰਫ ਸਾਡੇ ਸਕੂਲਾਂ ਨੂੰ ਹੋਵੇਗਾ ਔਰ ਬੱਚਿਆਂ ਨੂੰ ਹੋਵੇਗਾ । ਇਕ ਕਰੋੜ ਦੇ ਕਰੀਬ ਜੋ ਬਚਤ ਹੋਵੇਗੀ ਉਹ ਸਕੂਲਾਂ ਤੇ ਲਗਾਉਣੀ ਹੈ ਔਰ 2% ਜਿਹੜੇ ਟੀਚਰਜ਼ ਹੈਂਡਲ ਕਰਨਗੇ ਉਨ੍ਹਾਂ ਨੂੰ ਇਨ-ਸੈਂਟਿਵ ਦਿੱਤਾ ਜਾਵੇਗਾ । ਬੱਚਿਆਂ ਤੋਂ 10% ਕਿਤਾਬ ਤੇ ਲਿਖੀ ਕੀਮਤ ਤੋਂ ਘੱਟ ਚਾਰਜ ਕੀਤਾ ਜਾਵੇਗਾ । ਕੋਸ਼ਿਸ਼ ਕੀਤੀ ਗਈ ਹੈ ਕਿ ਐਨ.ਸੀ. ਈ.ਆਰ.ਟੀ. ਦੀਆਂ ਬੁੱਕਸ ਜੋ ਸੈਂਟਰ ਵਿੱਚ ਛਪਦੀਆਂ ਹਨ ਉਸ ਤੋਂ ਕਿਸੇ ਤਰ੍ਹਾਂ ਵੀ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦੀ ਕੀਮਤ ਜ਼ਿਆਦਾ ਨਹੀਂ ਹੋਵੇਗੀ । (ਥੰਪਿੰਗ) ਪਿਛੇ ਆਮ ਦੇਖਿਆ ਜਾਂਦਾ ਰਿਹਾ ਹੈ ਕਿ ਜੁਲਾਈ ਅਗਸਤ ਤਕ ਕਿਤਾਬਾਂ ਬੱਚਿਆਂ ਨੂੰ ਨਹੀਂ ਸੀ ਮਿਲਦੀਆਂ । ਉਸ ਦੇ ਲਈ ਅਸੀਂ ਜਿਥੇ ਕਿਤਾਬਾਂ ਛਪਦੀਆਂ ਹਨ ਜਲੰਧਰ ਵਿੱਚ, ਛਾਪੇਖਾਨਿਆਂ ਤੇ ਛਾਪੇ ਮਾਰੇ ਹਨ । ਕਿਤਾਬਾਂ ਵਕਤ ਸਿਰ ਮਿਲਣਗੀਆਂ । ਤੁਹਾਨੂੰ ਇਸ ਗੱਲ ਦੀ ਸੁਣ ਕੇ ਖੁਸ਼ੀ ਹੋਵੇਗੀ ਕਿ 7-8 ਟਰੱਕ ਕਿਤਾਬਾਂ ਦੇ ਭਰ ਕੇ ਚਲ ਚੁੱਕੇ ਹਨ (ਥੰਪਿੰਗ) ਔਰ ਉਹ ਪਹੁੰਚ ਚੁੱਕੇ ਹਨ । ਤੁਹਾਡੀ ਖਾਹਸ਼ ਦਾ ਸਰਕਾਰ ਨੂੰ, ਮੈਨੂੰ ਪੂਰਾ ਖਿਆਲ ਹੈ । ਟੀਚਰਜ਼ ਦਾ, ਵਿਦਿਆਰਥੀਆਂ ਔਰ ਵਿਦਿਆਰਥੀਆਂ ਦੇ ਮਾਂ ਬਾਪ ਦਾ ਸਰਕਾਰ ਨੂੰ ਪੂਰਾ ਖਿਆਲ ਹੈ । ਅਸੀਂ ਕੋਸ਼ਿਸ਼ ਕਰਾਂਗੇ ਕਿ ਜਿਹੜੀਆਂ ਉਨ੍ਹਾਂ ਦੇ ਜਜ਼ਬਾਤ ਦੇ ਮੁਤਾਬਿਕ ਮੰਗਾਂ ਪੂਰੀਆਂ ਕੀਤੀਆਂ ਜਾ ਸਕਦੀਆਂ ਹੋਵੀਆਂ, ਪੂਰੀਆਂ ਕੀਤੀਆਂ ਜਾਣਗੀਆਂ । ਇਸ ਦੇ ਨਾਲ ਹੀ ਮੈਂ ਇਹ ਪ੍ਰਾਰਥਨਾ ਕਰਦਾ ਹਾਂ ਕਿ ਸਾਡੀ ਇਹ ਜਿਹੜੀ ਛੋਟੀ ਜਿਹੀ ਡੀਮਾਂਡ ਹੈ ਇਸ ਨੂੰ ਖੁੱਲ੍ਹੇ ਦਿਲ ਨਾਲ ਮਨਜ਼ੂਰ ਕਰੋ ।

ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) : ਸਪੀਕਰ ਸਾਹਿਬ, ਅੱਜ ਜੋ ਮੰਗਾਂ ਰਖੀਆਂ

[ਮੁੱਖ ਮੰਤਰੀ]

ਗਈਆਂ ਹਨ ਹੋਮ ਡੀਪਾਰਟਮੈਂਟ ਦੀਆਂ ਉਨ੍ਹਾਂ ਤੇ ਬੜੀ ਬਹਿਸ ਹੋਈ ਹੈ। ਚੰਗੇ ਚੰਗੇ ਸੁਝਾਓ ਵੀ ਆਏ ਹਨ ਔਰ ਕੁਝ ਮੇਰੇ ਦੋਸਤਾਂ ਵੱਲੋਂ ਇਹ ਭੇਖਲਾ ਵੀ ਜ਼ਾਹਰ ਕੀਤਾ ਗਿਆ ਹੈ ਕਿ ਸ਼ਾਇਦ ਇਸ ਪੰਜਾਬ ਦੇ ਅੰਦਰ ਅਮਨ ਹੋਣਾ ਵੀ ਹੈ ਜਾਂ ਨਹੀਂ ਹੋਣਾ। ਅੱਜ ਇਹ ਵੀ ਗੱਲਾਂ ਖੁਲ੍ਹ ਕੇ ਸਾਹਮਣੇ ਆਈਆਂ ਹਨ ਔਰ ਮੇਰੇ ਮਾਨਯੋਗ ਦੋਸਤ, ਮਿੱਤਲ ਸਾਹਿਬ ਨੇ ਕਿਹਾ ਹੈ ਕਿ ਬਹੁਤ ਜ਼ਿਆਦਾ ਖ਼ਰਚ ਹੋਮ ਡੀਪਾਰਟਮੈਂਟ ਦਾ ਵੱਧ ਗਿਆ ਹੈ। ਹੋਰ ਮੇਰੇ ਦੋਸਤਾਂ ਨੇ ਵੀ ਕਾਫ਼ੀ ਇੰਡਵੀਜੁਅਲ ਗੱਲਾਂ ਜੋ ਉਨ੍ਹਾਂ ਨਾਲ ਬੀਤੀਆਂ ਹਨ, ਕਹੀਆਂ ਹਨ। ਬੜੀ ਦੁਖਦਾਈ ਦਾਸਤਾਨ ਪੰਜਾਬ ਦੀ ਜੋ ਹੈ, ਉਹ ਦੱਸੀ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਇਤਨਾ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਅੱਜ ਸਰਕਾਰ ਨੂੰ ਆਏ ਨੂੰ ਇਕ ਮਹੀਨਾ ਦਸ ਦਿਨ ਹੋਏ ਹਨ ਔਰ ਇਸ ਇਕ ਮਹੀਨਾ ਦਸ ਦਿਨ ਵਿੱਚ ਮੈਂ ਇਹ ਨਹੀਂ ਕਹਿ ਸਕਦਾ ਕਿ ਅਸੀਂ ਬਹੁਤ ਕੁਝ ਕੀਤਾ ਹੈ ਕਿਉਂਕਿ ਅਸੀਂ ਇਸ ਗੱਲ ਵਿੱਚ ਬਿਲੀਵ ਨਹੀਂ ਕਰਦੇ ਕਿ ਝੂਠੇ ਅੰਕੜੇ ਤੱਥ ਕੇ ਗੱਲਾਂ ਕਹੀ ਜਾਵਾਂ, ਲੇਕਿਨ ਮੈਂ ਇਹ ਜ਼ਰੂਰ ਕਹਾਂਗਾ ਕਿ ਜੋ ਫੈਸਲਾ ਕੀਤਾ ਸੀ ਸਾਡੇ ਪ੍ਰਾਈਮ ਮਨਿਸਟਰ ਸਾਹਿਬ ਨੇ ਕਿ ਅਸੀਂ ਪੰਜਾਬ ਦੇ ਅੰਦਰ ਡੈਮੋਕਰੇਸੀ ਬਹਾਲ ਕਰਨੀ ਹੈ ਔਰ ਪ੍ਰਾਈਮ ਮਨਿਸਟਰ ਸਾਹਿਬ ਦੇ ਦ੍ਰਿੜ੍ਹ ਇਰਾਦੇ ਨਾਲ ਔਰ ਸਾਡੀਆਂ ਜੋ ਫ਼ੋਰਸਿਜ਼ ਪੁਲੀਸ, ਬੀ.ਐਸ.ਐਫ. ਜਾਂ ਆਰਮੀ ਸੀ, ਉਨ੍ਹਾਂ ਦੀ ਮਦਦ ਨਾਲ ਇਲੈਕਸ਼ਨ ਹੋਈ। ਮੈਂ ਸਮਝਦਾ ਹਾਂ ਕਿ ਇਹ ਇਲੈਕਸ਼ਨ ਕੋਈ ਮਾਮੂਲੀ ਜਿਹੀ ਇਲੈਕਸ਼ਨ ਨਹੀਂ ਸੀ। ਇਹ ਇਲੈਕਸ਼ਨ ਪਾਕਿਸਤਾਨ ਔਰ ਹਿੰਦੁਸਤਾਨ ਦੀ ਇਲੈਕਸ਼ਨ ਸੀ। ਪਾਕਿਸਤਾਨ ਨਹੀਂ ਸੀ ਚਾਹੁੰਦਾ ਕਿ ਇਥੇ ਇਲੈਕਸ਼ਨ ਹੋਣ। ਇਹ ਮੇਰੇ ਸਾਥੀ ਜੋ ਅੱਜ ਇਥੇ ਬੈਠੇ ਹਨ ਇਨ੍ਹਾਂ ਨੇ ਬਾਈਕਾਟ ਵੀ ਕੀਤਾ। ਮੈਨੂੰ ਇਹ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜੇ ਇਨ੍ਹਾਂ ਨੇ ਬਾਈਕਾਟ ਕੀਤਾ ਤਾਂ ਦੂਸਰੇ ਮੁਲਕ ਦੇ ਇਸ਼ਾਰੇ ਨਾਲ ਕੀਤਾ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿਉਂਕਿ ਤੁਸੀਂ ਇਸ ਹਾਊਸ ਦੇ ਰਖਵਾਲੇ ਹੋ; ਦੁਖ ਦੀ ਗਲ ਹੈ ਕਿ ਉਹ ਲੜਕੇ ਜੋ ਪਾਕਿਸਤਾਨ ਦਾ ਬਾਰਡਰ ਕਰਾਸ ਕਰਕੇ ਜਾਂਦੇ ਹਨ ਉਨ੍ਹਾਂ ਦਾ ਬਾਰਡਰ ਤੋਂ ਆਉਣਾ ਔਰ ਤਕੜੇ ਤਕੜੇ ਅਕਾਲੀ ਦਲ ਦੇ ਲੀਡਰਾਂ ਨੂੰ ਕਹਿਣਾ ਕਿ ਤੁਹਾਡਾ ਸਾਰਾ ਪਰੀਵਾਰ ਮਲੀਆਮੇਟ ਕਰ ਦਿਤਾ ਜਾਵੇਗਾ ਜੇ ਤੁਸੀਂ ਇਲੈਕਸ਼ਨਾਂ ਦੇ ਅੰਦਰ ਪੈਰ ਪਾਇਆ, ਮੈਨੂੰ ਅਫ਼ਸੋਸ ਹੈ ਕਿ ਉਨ੍ਹਾਂ ਨੇ ਵਿਸ਼ਵਾਸਘਾਤ ਕੀਤਾ ਔਰ ਵਿਸ਼ਵਾਸਘਾਤ ਕਰਕ ਦੂਸਰੇ ਮੁਲਕ ਦੇ ਹੱਥਾਂ ਵਿਚ ਖੇਡੇ ਹਨ। ਮੈਨੂੰ ਅਫ਼ਸੋਸ ਉਸ ਅਕਾਲੀ ਦਲ ਦੀ ਲੀਡਰਸ਼ਿਪ ਤੇ ਹੈ ਜਿਨ੍ਹਾਂ ਨੇ ਇਸ ਹਾਊਸ ਦੇ ਵਿਚ ਬੈਠ ਕੇ ਕਈ ਦਫ਼ੇ ਰਾਜ ਕੀਤਾ, ਉਹ ਅਕਾਲੀ ਦਲ ਦੀ ਲੀਡਰਸ਼ਿਪ ਇਕ ਡਰ ਨਾਲ, ਇਕ ਸਹਿਮ ਨਾਲ ਇਕ ਆਪਣੀ ਪੁਲੀਟੀਕਲ ਸੋਚ ਨੂੰ ਛੱਡ ਕੇ ਉਸ ਬਾਰੇ ਆਮਾਦਾ ਹੋ ਗਈ ਔਰ ਇਲੈਕਸ਼ਨ ਨਾ ਲੜੀ। ਸਪੀਕਰ ਸਾਹਿਬ, ਜਦੋਂ ਮੈਂ ਜਾਂਦਾ ਹਾਂ ਬਾਹਰ ਕਾਨਫਰੰਸਾਂ ਵਿਚ, ਮਨਿਸਟਰ ਸਾਹਿਬ ਜਾਂਦੇ ਹਨ, ਐਮ.ਐਲ.ਏ. ਸਾਹਿਬ ਜਾਂਦੇ ਹਨ ਤਾਂ ਬਹੁਤ ਸਾਰੇ ਲੋਕ ਸਾਨੂੰ ਮਿਲਦੇ ਹਨ। ਮੈਂ ਕੱਲ, ਸਪੀਕਰ ਸਾਹਿਬ, ਤਿੰਨ ਜਗ੍ਹਾ ਤੇ ਗਿਆ ਸੰਗਰੂਰ, ਨਿਹਾਲਸਿੰਘਵਾਲਾ ਔਰ ਲੰਬੀ ਜੋ ਕਿ ਹਰਿਆਣਾ ਦੀ ਹੱਦ ਤੇ ਹੈ। ਤਿੰਨਾਂ ਥਾਵਾਂ ਤੇ ਮੈਂ ਲੋਕਾਂ ਨੂੰ ਮਿਲਿਆ। ਉਨ੍ਹਾਂ ਨੇ ਇਹ ਗਲ ਮੈਨੂੰ ਖੁਲ ਕੇ ਆਖੀ ਕਿ ਅਕਾਲੀ ਦਲ ਨੇ ਬਾਈਕਾਟ ਕਰਕੇ ਗਲਤੀ ਕੀਤੀ ਹੈ। ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਅਕਾਲੀ ਦਲ ਨੇ ਬਾਈਕਾਟ ਕਰਕੇ ਨਿਰੀ

ਗਲਤੀ ਹੀ ਨਹੀਂ ਕੀਤੀ ਬਲਕਿ ਉਨ੍ਹਾਂ ਲੜਕਿਆਂ ਦੇ ਹੇਠਾਂ ਲਗ ਕੇ ਇਥੇ ਲਾਅ ਐਂਡ ਆਰਡਰ ਨੂੰ ਹੋਰ ਵਿਗਾੜਿਆ ਹੈ ਔਰ ਅਕਾਲੀ ਦਲ ਨੇ ਡੈਮੋਕਰੇਸੀ ਨੂੰ ਸਦਾ ਵਾਸਤੇ ਦਫ਼ਨਾਉਣ ਦਾ ਯਤਨ ਵੀ ਕੀਤਾ ਹੈ। ਉਹ ਲੋਕ ਬੜੇ ਸਾਦਾ ਲੋਕ ਹਨ ਔਰ ਦਸਤਾਰਾਂ ਬੰਨ੍ਹਣ ਵਾਲੇ ਹਨ ਜੋ ਕੱਲ ਮੈਨੂੰ ਮਿਲੇ। ਉਨ੍ਹਾਂ ਨੇ ਮੈਨੂੰ ਇਕ ਗਲ ਆਖੀ ਕਿ ਅਕਾਲੀਆਂ ਨੇ, ਬਾਦਲ ਸਾਹਿਬ ਨੇ, ਪੰਜਾਬ ਦਾ ਸਤਿਆਨਾਸ ਕਰ ਦਿਤਾ। ਉਹ ਬਾਦਲ ਸਾਹਿਬ ਦੇ ਇਲਾਕੇ ਦੇ ਲੋਕ ਵੀ ਸਨ। ਸਪੀਕਰ ਸਾਹਿਬ, ਮੇਰੇ ਕੋਲੋਂ ਉਨ੍ਹਾਂ ਦੀਆਂ ਕਹਾਣੀਆਂ ਸੁਣੀਆਂ ਨਹੀਂ ਸਨ ਜਾਂਦੀਆਂ। ਉਹ ਕਹਿ ਰਹੇ ਸਨ ਕਿ ਅਕਾਲੀ ਦਲ ਨੇ ਜਦੋਂ ਹਕੂਮਤ ਕੀਤੀ, ਸਾਨੂੰ ਉਨ੍ਹਾਂ ਤੇ ਆਸਾਂ ਸਨ ਪਰ ਉਨ੍ਹਾਂ ਨੇ ਸਾਡੀਆਂ ਆਸਾਂ ਕਦੇ ਪੂਰੀਆਂ ਨਹੀਂ ਕੀਤੀਆਂ ਲੇਕਿਨ ਉਹ ਛੋਟੀਆਂ ਛੋਟੀਆਂ ਗਲਾਂ ਕਰਕੇ ਲੜਦੇ ਰਹੇ, ਲੜ ਕੇ ਐਸੀ ਸਥਿਤੀ ਲਿਆ ਦਿਤੀ ਔਰ ਲੜਕਿਆਂ ਨੂੰ ਕਿਹਾ ਆਓ ਤੁਸੀਂ ਕਾਰੋਬਾਰ ਸੰਭਾਲੋ। ਮਰਜੀਵੜੇ ਬਣ ਜਾਓ। ਮੈਂ ਸਮਝਦਾ ਹਾਂ ਕਿ ਧਰਮਯੁੱਧ ਮੋਰਚਾ ਇਥੇ ਕਦੇ ਨਹੀਂ ਸੀ ਲੱਗਿਆ। ਮੈਂ ਧਰਮ ਯੁਧ ਦੀ ਗਲ ਕਰਦਾ ਹਾਂ ਕਿ ਅਕਾਲੀ ਦਲ ਨੇ ਬਹੁਤ ਵਾਰ ਗਲ ਕੀਤੀ ਔਰ ਹਮੇਸ਼ਾ ਲੋਕਾਂ ਨੂੰ ਉਕਸਾਇਆ ਧਰਮਯੁੱਧ ਦਾ ਨਾਂ ਲੈ ਕੇ। ਧਰਮਯੁੱਧ ਮੋਰਚਾ 1947 ਤੋਂ ਬਾਅਦ ਕਦੇ ਨਹੀਂ ਲਗਿਆ। ਅੱਜ ਵੀ ਮੇਰੇ ਵੀਰ ਕਹਿ ਰਹੇ ਸਨ ਔਰ ਸਮੂਲੀ ਤੌਰ ਤੇ ਇਸ ਕਰਕੇ ਕਹਿ ਰਹੇ ਸਨ ਕਿਉਂ ਜੋ ਉਨ੍ਹਾਂ ਨੇ ਆਪਣਾ ਮਕਸਦ ਸਿਧ ਕਰਨਾ ਸੀ। ਧਰਮਯੁੱਧ ਅਗੇ ਰਖਿਆ ਔਰ ਕਿਹਾ ਕਿ ਕਾਂਗਰਸ ਪਾਰਟੀ ਦੇ ਰਾਜ ਅੰਦਰ ਸਾਨੂੰ ਇਨਸਾਫ਼ ਨਹੀਂ ਮਿਲਦਾ। ਮਿੱਤਲ ਸਾਹਿਬ, ਮੈਨੂੰ ਮੁਆਫ਼ ਕਰਨਗੇ ਇਹ ਨਾਅਰੇ ਲਾਉਂਦੇ ਬਾਹਰ ਚਲੇ ਗਏ ਕਿ ਇਹ ਸਾਥੀ ਰਾਮ ਦੇ ਬਰਖਿਲਾਫ਼ ਹਨ। ਇਹ ਉਨ੍ਹਾਂ ਦੀ ਇਕ ਸੋਚ ਸੀ। ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੇ ਪੁਰਾਣਾ ਇਤਿਹਾਸ ਵੇਖੀਏ ਇਸ ਸਦਨ ਦੇ ਅੰਦਰ......(ਵਿਘਨ)

**Shri Madan Mohan Mittal** : On a point of order, Sir.

**Mr. Speaker** : No interruption please.

**ਸ੍ਰੀ ਮਦਨ ਮੋਹਨ ਮਿਤਲ** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਜੀ ਜਿੰਨਾ ਭਾਸ਼ਣ ਦੇ ਰਹੇ ਹਨ, ਬਾਈਕਾਟ ਦੀ ਹੀ ਗਲ ਕਰਦੇ ਹਨ ਬਾਈਕਾਟ ਦੀ ਗੱਲ ਇਕ ਵਾਰੀ ਆ ਚੁਕੀ ਹੈ ਹੁਣ ਇਹ ਦੱਸਣ ਕਿ ਇਨ੍ਹਾਂ ਦੀ ਸਰਕਾਰ ਕੀ ਕਰੇਗੀ ? (ਵਿਘਨ)

**ਸ੍ਰੀ ਸਪੀਕਰ** : ਤੁਸੀਂ ਗਲ ਕਰ ਲਈ ਹੈ, ਹੁਣ ਬੈਠ ਜਾਓ (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿਉਂਕਿ ਇਹ ਰੈਲੇਵੈਂਟ ਗੱਲਾਂ ਹਨ। ਅਗਰ ਕਿਸੇ ਨੂੰ ਦੱਸਣਾ ਹੋਵੇ ਕਿ ਕਿਉਂ ਇਥੇ ਅੱਤਿਵਾਦ ਸ਼ੁਰੂ ਹੋਇਆ ਹੈ ਤਾਂ ਇਹ ਗੱਲਾਂ ਨਾਲ ਜੋੜਨੀਆਂ ਹੀ ਪੈਂਦੀਆਂ ਹਨ। ਮੈਂ ਇਹ ਕਹਿ ਰਿਹਾ ਸੀ, ਸਪੀਕਰ ਸਾਹਿਬ, ਕਿ ਜੋ ਸੈਕੂਲੈਰਿਜ਼ਮ ਹੈ, ਜੋ ਮੁਢਲੀ ਗੱਲ ਹੈ ਇਥੇ ਕਾਂਸਟੀਚਿਊਸ਼ਨ ਦੇ ਅੰਦਰ ਜਦੋਂ ਅਸੀਂ ਉਸ ਨੂੰ ਛੱਡ ਦਿੰਦੇ ਹਾਂ ਤਾਂ ਅੱਤਿਵਾਦ ਫੈਲਦਾ ਹੈ। ਜਦੋਂ ਅਸੀਂ ਇਕ ਦੂਜੇ ਦੀ ਕਦਰ ਨਹੀਂ ਕਰਦੇ ਤਾਂ ਅੱਤਿਵਾਦ ਫੈਲਦਾ ਹੈ। ਮਿੱਤਲ ਸਾਹਿਬ ਗੁੱਸਾ ਨਾ ਕਰੋ। ਸਪੀਕਰ ਸਾਹਿਬ, ਤੁਹਾਡੀ ਮਾਰਫ਼ਤ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਰਾਮ ਦਾ ਨਾਮ ਲੈ ਲਵੇ, ਕੋਈ ਅਯੁੱਧਿਆ ਦਾ ਨਾਮ ਲੈ ਲਵੇ, ਕੋਈ ਬਾਬਰੀ ਮਸਜਿਦ ਦਾ ਨਾਮ

[ਮੁੱਖ ਮੰਤਰੀ]
ਲਵੇ, ਉਸ ਦੀ ਗੱਲ ਬਣਦੀ ਨਹੀਂ ਹੈ । ਉਸ ਨਾਲ ਤਾਂ ਚੰਗਿਆੜੀ ਹੋਰ ਮੁਲਕ ਵਿਚ ਸੁੱਟੀ ਜਾਂਦੀ ਹੈ । ਉਹ ਲੋਕ ਜੋ ਧਰਮ ਨੂੰ ਐਕਸਪਲਾਇਟ ਕਰਕੇ ਸਰਕਾਰ ਬਣਾਉਣਾ ਚਾਹੁੰਦੇ ਹਨ, ਮੈਂ ਸਮਝਦਾ ਹਾਂ ਕਿ ਉਹ ਹਿੰਦੁਸਤਾਨ ਦਾ ਨੁਕਸਾਨ ਕਰਨਾ ਚਾਹੁੰਦੇ ਹਨ (ਬਹੁਤ ਥੰਪਿੰਗ) ।

ਤੇ, ਸਪੀਕਰ ਸਾਹਿਬ, ਮੈਂ ਅੱਜ ਪਹਿਲਾਂ ਕਿਹਾ ਹੈ ਕਿ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਚੰਗੀ ਨਹੀਂ ਹੈ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਸਮਾਂ ਤਾਂ ਦਿਓ ਫਿਰ ਵੇਖੋ ਤਮਾਸ਼ਾ (ਥੰਪਿੰਗ) ਸਪੀਕਰ ਸਾਹਿਬ, ਮੈਨੂੰ ਹੈਰਾਨੀ ਹੁੰਦੀ ਹੈ ਕਿ ਜਦੋਂ ਅਸੀਂ ਕਹਿੰਦੇ ਹਾਂ ਕਿ ਸਖਤੀ ਕਰਾਂਗੇ ਤਾਂ ਇਹ (ਵਿਰੋਧੀ ਧਿਰ ਵੱਲ ਇਸ਼ਾਰਾ) ਇਨ੍ਹਾਂ ਨੂੰ ਮਨਜ਼ੂਰ ਨਹੀਂ । ਕਹਿੰਦੇ ਹਨ ਮਾਰ ਦਿੱਤੇ, ਲੁੱਟ ਲਏ, ਔਰ ਜੇਕਰ ਅਸੀਂ ਕਹਿੰਦੇ ਹਾਂ ਕਿ ਨਰਮੀ ਵਰਤਾਂਗੇ. ਗੱਲਬਾਤ ਕਰਾਂਗੇ ਤਾਂ ਕਹਿੰਦੇ ਹਨ ਕਿ ਇਹ ਝੁਕ ਗਏ, ਇਹ ਕਮਜ਼ੋਰ ਹਨ । ਸਪੀਕਰ ਸਾਹਿਬ, ਇਨਾਂ ਦੀ ਤਾਂ ਉਹ ਗੱਲ ਹੈ ਜਿਸ ਤਰ੍ਹਾਂ ਇਕ ਪੰਜਾਬ ਦੀ ਕਹਾਵਤ ਹੈ :-

"ਘੁੰਡ ਕਢਣਾ ਤੇ ਤਵੀਤ ਨੰਗਾ ਰਖਣਾ" (ਹਾਸਾ)

ਪਰ, ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੱਜ ਕਿਹਾ ਗਿਆ ਹੈ ਕਿ ਅਵਤਾਰ ਸਿੰਘ 7 ਤਾਰੀਖ ਨੂੰ ਮੁਹਾਲੀ ਤੋਂ ਚੁਕ ਲਿਆ ਗਿਆ । ਪੰਜ ਬੰਦੇ ਆਏ ਜਿਨ੍ਹਾਂ ਵਿਚੋਂ ਦੋ ਵਰਦੀ ਵਾਲੇ ਸਨ ਔਰ ਤਿੰਨ ਉਸ ਤਰ੍ਹਾਂ ਸਨ । ਉਨ੍ਹਾਂ ਕਿਹਾ ਕਿ ਅਸੀਂ ਅਨੰਦਪੁਰ ਸਾਹਿਬ ਦੇ ਥਾਣੇ ਵਿਚੋਂ ਆਏ ਹਾਂ । ਬਿੱਕਰ ਸਿੰਘ ਜੋ ਵੱਡਾ ਟੈਰੋਰਿਸਟ ਸੀ ਉਸ ਬਾਰੇ ਪੁੱਛਿਆ ਉਸ ਨੇ ਨਾਂ ਦੱਸਿਆ ਤਾਂ ਉਸ ਨੂੰ ਲੈ ਗਏ । ਇਹ ਤੜਕੇ ਛੇ ਵਜੇ ਦੀ ਗੱਲ ਹੈ ਕਿ ਚੁਕ ਕੇ ਲੈ ਗਏ । ਮੈਨੂੰ ਇਸ ਗੱਲ ਤੇ ਦੁੱਖ ਹੈ ਕਿ ਆਦਮੀ ਨੂੰ ਚੁਕ ਕੇ ਲੈ ਗਏ ਹੋਣ ਔਰ ਉਸ ਦੇ ਵੇਅਰਅਬਾਊਟਸ ਦਾ ਕਈ ਦਿਨ ਪਤਾ ਨਾ ਲਗੇ । ਲੇਕਿਨ ਜੋ ਗੱਲਾਂ ਵਾਪਰ ਰਹੀਆਂ ਹਨ, ਮੈਂ ਤਾਂ ਕਿਹਾ ਹੈ ਕਿ ਇਥੇ ਸਾਡੇ ਸੱਜਣ (ਵਿਰੋਧੀ ਧਿਰ ਵਲ ਇਸ਼ਾਰਾ) ਬਿਰਾਜਮਾਨ ਹਨ ਆਪੋਜ਼ੀਸ਼ਨ ਦੇ ਅੰਦਰ । ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣੇ ਕਿਹਾ ਸੀ ਮਿੱਤਲ ਸਾਹਿਬ ਨੇ ਕਿ ਉਹ ਆਪਣੀ ਖਿਦਮਾਤ ਪੇਸ਼ ਕਰਨ ਨੂੰ ਤਿਆਰ ਹਨ । ਮੈਂ ਕਹਿੰਦਾ ਹਾਂ ਕਿ ਫਿਰ ਰੁਕਾਵਟ ਕਿਸ ਗੱਲ ਦੀ ਹੈ । ਆਓ ਆਪਾਂ ਰਲ ਮਿਲ ਕੇ ਕੰਮ ਕਰੀਏ ।

**Shri Madan Mohan Mittal** : Please put some proposal.

**Chief Minister :** I am putting the proposal. ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਪੇਸ਼ਕਸ਼ ਕੀਤੀ ਸੀ, ਉਸ ਦੇ ਕੁਝ ਰਿਜ਼ਲਟਸ ਸਾਡੇ ਸਾਹਮਣੇ ਆਏ ਹਨ । 40 ਆਦਮੀਆਂ ਨੇ ਹਥਿਆਰ ਸੁੱਟੇ ਹਨ । (ਥੰਪਿੰਗ) ਉਨ੍ਹਾਂ 40 ਵਿਚੋਂ 24 ਲਿਸਟਿਡ ਟੈਰੋਰਿਸਟ ਹਨ ਔਰ ਇਨ੍ਹਾਂ ਦੀਆਂ ਜੋ ਸੰਸਥਾਵਾਂ ਹਨ, ਕੇ.ਸੀ.ਐਲ.ਐਫ. ਵਗੈਰਾ ਜੋ ਬਣਾਈ ਫਿਰਦੇ ਹਨ ਉਨ੍ਹਾਂ ਨੂੰ ਲੋਕਾਂ ਦਾ ਨੁਕਸਾਨ ਕਰਦਿਆਂ ਇਤਨਾ ਸਮਾਂ ਹੋ ਗਿਆ ਹੈ । ਮੈਂ ਇਹ ਵੀ ਕਹਾਂਗਾ ਕਿ ਜੋ ਲੋਕ ਅਜਿਹੇ ਕੰਮ ਕਰਦੇ ਹਨ ਉਹ ਕਾਇਰ ਹਨ ਜਾਂ ਉਹ ਮਵੇਸ਼ੀ ਹਨ ਜਾਂ ਉਨ੍ਹਾਂ ਨੂੰ ਆਪਣੀ ਸੂਝ-ਬੂਝ ਹੀ ਨਹੀਂ ਰਹੀ । ਜੋ ਇਨਸੀਡੈਂਸ ਲੁਧਿਆਣਾ ਔਰ ਸੰਗਰੂਰ ਵਿਚ ਹੋਏ ਹਨ, ਇਹ ਬਹੁਤ ਹੀ ਦਰਦਨਾਕ ਹਨ । ਮੈਂ ਦੱਸਦਾ ਹਾਂ ਕਿ ਹੁਣ ਤਕ

ਕੋਈ 227 ਆਦਮੀ ਮਰੇ ਹਨ । ਇਥੇ ਪੁਲਿਸ ਡਿਪਾਰਟਮੈਂਟ ਦੀ ਗਲ ਕੀਤੀ ਜਾਂਦੀ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਹਰ ਡਿਪਾਰਟਮੈਂਟ ਵਿਚ ਕੁਝ ਮਾੜੇ ਬੰਦੇ ਵੀ ਹੁੰਦੇ ਹਨ, ਲੇਕਿਨ ਜੋ ਪੁਲਿਸ ਡਿਪਾਰਟਮੈਂਟ ਵਲੋਂ ਹੁਣ ਤਕ ਕੋਈ 160 ਲਿਸਟਡ ਟੈਰੋਰਿਸਟਸ ਵੀ ਮਾਰ ਗਏ ਹਨ ਅੌਰ 96 ਦੇ ਕਰੀਬ ਕੈਦ ਵੀ ਹੋਏ ਹਨ ਅੌਰ ਇਹ ਹੁਣ ਜਿਹੜੇ 40 ਟੈਰੋਰਿਸਟਸ ਨੇ ਹਥਿਆਰ ਸੁਟੇ ਹਨ, ਇਸ ਦੇ ਬਾਰੇ ਮੇਰੇ ਕੁਝ ਦੋਸਤਾਂ ਨੇ ਸਦਨ ਦੇ ਬਾਹਿਰ ਵੀ, ਸਦਨ ਦੇ ਅੰਦਰ ਵੀ ਗਲ ਕੀਤੀ ਹੈ ਅੌਰ ਇਹ ਕਿਹਾ ਹੈ ਕਿ ਭਾਵੇਂ ਇਸ ਦਾ ਅਸਰ ਹਾਲੇ ਪੂਰਾ ਨਾ ਹੋਵੇ ਪਰ 50% ਦੇ ਕਰੀਬ ਇਸ ਦਾ ਅਸਰ ਜ਼ਰੂਰ ਹੋਵੇਗਾ । ਮੈਂ ਸਮਝਦਾ ਹਾਂ ਕਿ ਉਹ ਦਿਨ ਦੂਰ ਨਹੀਂ, ਉਹ ਦਿਨ ਵੀ ਆਏਗਾ ਕਿ ਉਹ ਆਪਣੇ ਹਥਿਆਰ ਸੁਟ ਦੇਣਗੇ ਅੌਰ ਫਿਰ ਸਾਡੇ ਕੋਲ ਅਮਨ ਦੀ ਸ਼ਾਂਤੀ ਵਾਲੀ ਜ਼ਿੰਦਗੀ ਬਿਤਾਉਣ ਲਈ ਕਹਿਣਗੇ । ਅਸੀਂ ਆਪਣੀ ਪਾਲਿਸੀ ਤੇ ਠੀਕ ਚਲ ਰਹੇ ਹਾਂ ।

ਸਪੀਕਰ ਸਾਹਿਬ, ਇਹ ਠੀਕ ਹੈ ਅੌਰ ਸਾਨੂੰ ਪਤਾ ਹੈ ਕਿ ਸਾਡੀ ਇੰਡਸਟਰੀ ਨੂੰ ਬਹੁਤ ਵਡਾ ਧੱਕਾ ਲਗਾ ਹੈ । ਸੰਗਰੂਰ ਵਿਚ ਜਿਹੜੇ ਬੰਦੇ ਮਾਰੇ ਗਏ ਉਹ ਮਦਰਾਸ ਦੇ ਰਹਿਣ ਵਾਲੇ ਸਨ । ਮੈਂ ਉਥੇ ਆਪ ਪਹੁੰਚਿਆ ਅੌਰ ਜੋ ਖ਼ੂਨ ਡੁੱਲਿਆ ਵੇਖਿਆ ਉਸ ਖ਼ੂਨ ਤੋਂ ਇਹ ਨਹੀਂ ਸੀ ਪਤਾ ਲਗਦਾ ਕਿ ਇਹ ਪੰਜਾਬੀ ਦਾ ਖ਼ੂਨ ਹੈ ਜਾਂ ਕਿਸੇ ਮਦਰਾਸੀ ਦਾ ਖ਼ੂਨ ਹੈ, ਕਿਸੇ ਹਿੰਦੂ ਦਾ ਖ਼ੂਨ ਹੈ ਜਾਂ ਸਿੱਖ ਦਾ ਖ਼ੂਨ ਹੈ । ਪਰ ਮੈਂ ਸਮਝਦਾ ਹਾਂ ਕਿ ਲਹੂ ਕਿਸੇ ਦਾ ਵੀ ਹੋਵੇ, ਲਹੂ ਡੋਲ੍ਹਣਾ ਬਹੁਤ ਵਡਾ ਪਾਪ ਹੈ । ਇਹ ਠੀਕ ਹੈ ਕਿ ਉਸ ਵੇਲੇ ਉਥੇ ਸਿਕਿਉਰਿਟੀ ਨਹੀਂ ਸੀ । ਉਸ ਤੋਂ ਬਾਅਦ ਮੈਂ ਦੂਸਰੇ ਦਿਨ ਮੀਟਿੰਗ ਬੁਲਾਈ ਅੌਰ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਸ ਵਾਸਤੇ ਆਪਣੀ ਐਕਸ-ਸਰਵਿਸਮੈਨ ਦੀ ਫੋਰਸ ਖੜੀ ਕਰਾਂਗੇ ਜਿਹੜੀ ਕਿ ਇੰਡਸਟਰੀ ਨੂੰ ਪਰੋਟੈਕਸ਼ਨ ਦੇਵੇਗੀ ।

ਇਸ ਦੇ ਨਾਲ ਅਸੀਂ ਇਹ ਵੀ ਫੈਸਲਾ ਕੀਤਾ ਹੈ ਕਿ ਇਸ ਅੱਤਿਵਾਦ ਦਾ ਮੁਕਾਬਲਾ ਕਰਨ ਲਈ 7 ਹਜ਼ਾਰ ਦੇ ਕਰੀਬ ਹੋਰ ਸਿਪਾਹੀ ਪੁਲਿਸ ਵਿਚ ਭਰਤੀ ਕੀਤੇ ਜਾਣਗੇ ਅੌਰ ਇਹ ਭਰਤੀ 5 ਦਿਨਾਂ ਵਿਚ ਸ਼ੁਰੂ ਹੋ ਜਾਵੇਗੀ । ਇਸ ਤੋਂ ਇਲਾਵਾ 4 ਬਟਾਲਿਨਾਂ ਪੀ.ਏ.ਪੀ. ਦੀਆਂ ਵੀ ਹੋਰ ਖੜੀਆਂ ਕਰਨ ਦਾ ਫੈਸਲਾ ਕੀਤਾ ਹੈ ।

ਇਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸੀ.ਆਰ.ਪੀ.ਐਫ. ਵਗੈਰਾ ਫੋਰਸਿਜ਼ ਹਨ, ਅਸੀਂ ਇਨ੍ਹਾਂ ਤੇ ਹਮੇਸ਼ਾ ਵਾਸਤੇ ਡਿਪੈਂਡ ਨਹੀਂ ਕਰ ਸਕਦੇ । ਇਨ੍ਹਾਂ ਨੂੰ ਬਾਹਰ ਹੋਰ ਵੀ ਸਟੇਟਾਂ ਵਿਚ ਜਾਣਾ ਪੈ ਸਕਦਾ ਹੈ । ਇਸ ਲਈ ਅਸੀਂ ਆਪਣੀ ਫੋਰਸ ਖੜੀ ਕਰਨਾ ਚਾਹੁੰਦੇ ਹਾਂ ਤਾਕਿ ਇਸ ਅੱਤਿਵਾਦ ਦਾ ਅਸੀਂ ਆਪ ਮੁਕਾਬਲਾ ਕਰ ਸਕੀਏ । ਇਥੇ ਮੇਰੇ ਦੋਸਤ ਕੈਂਥ ਸਾਹਿਬ ਨੇ ਕਿਹਾ ਹੈ ਕਿ ਪੁਲਿਸ ਹਰਮਿੰਦਰ ਸਾਹਿਬ ਵਿਚ ਚਲੀ ਗਈ ਹੈ । ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਪੁਲਿਸ ਹਰਮਿੰਦਰ ਸਾਹਿਬ ਨਹੀਂ ਗਈ । ਪੁਲਿਸ ਗੁਰੂ ਨਾਨਕ ਨਿਵਾਸ ਦੇ ਅੰਦਰ ਗਈ ਸੀ । ਇਸ ਬਾਰੇ ਸਾਨੂੰ ਕਪੂਰਥਲੇ ਤੋਂ ਇਹ ਇਨਫਰਮੇਸ਼ਨ ਆਈ ਸੀ ਕਿ ਕੁਝ ਟਾਪ ਦੇ ਟੈਰੋਰਿਸਟਸ ਉਥੇ ਲੁਕੇ ਹੋਏ ਹਨ । ਅੰਮ੍ਰਿਤਸਰ ਦੀ ਪੁਲਿਸ ਨੂੰ ਨਾਲ ਲੈ ਕੇ ਗੁਰੂ ਨਾਨਕ ਨਿਵਾਸ ਦੀ ਤਲਾਸ਼ੀ ਲਈ ਗਈ ਸੀ । ਮੈਂ ਦੱਸਦਾ ਹਾਂ ਕਿ ਉਥੋਂ 5 ਟੈਰੋਰਿਸਟਜ਼ ਬੜੀ ਤਕੜੀ ਕਿਸਮ ਦੇ ਪਕੜੇ ਹਨ । ਉਨ੍ਹਾਂ ਦੇ ਨਾਂ ਦੱਸਣਾ ਮੈਂ ਇਥੇ ਜ਼ਰੂਰੀ ਨਹੀਂ ਸਮਝਦਾ । ਗੁਰਦਵਾਰਿਆਂ ਦੇ ਅੰਦਰ ਐਸੇ ਗਲਤ ਕੰਮ ਨਹੀਂ ਹੋਣੇ ਚਾਹੀਦੇ । ਮੈਂ ਬੇਨਤੀ ਕਰਾਂਗਾ ਕਿ ਗੁਰਦਵਾਰਿਆਂ ਦੀ ਪਵਿੱਤਰਤਾ ਕਾਇਮ ਰਖੀਏ । ਐਸੇ

[ਮੁੱਖ ਮੰਤਰੀ]

ਆਦਮੀ ਜੋ ਗੁਰਦਵਾਰਿਆਂ ਦੇ ਅੰਦਰ, ਸਰਾਂਵਾਂ ਦੇ ਅੰਦਰ, ਮੰਦਰਾਂ ਦੇ ਅੰਦਰ ਹੋਣਗੇ ਤਾਂ ਉਨ੍ਹਾਂ ਨੂੰ ਬਖਸ਼ਿਆ ਨਹੀਂ ਜਾਵੇਗਾ । (ਥੰਪਿੰਗ) ਟੈਰੋਰਿਸਟ ਇਨੋਸੈਂਟ ਬੰਦਿਆਂ ਨੂੰ ਮਾਰਨ ਅਤੇ ਧਰਮ ਅਸਥਾਨਾਂ ਵਿਚ ਜਾ ਕੇ ਲੁਕ ਜਾਣ, ਸਪੀਕਰ ਸਾਹਿਬ, ਇਹ ਬਰਦਾਸ਼ਤ ਨਹੀਂ ਕੀਤਾ ਜਾਵੇਗਾ । ਮੈਂ ਬੇਨਤੀ ਕਰਾਂਗਾ ਕਿ ਬਾਹਿਰ ਤੋਂ ਏ.ਕੇ. 47 ਰਾਈਫਲਾਂ ਆਉਂਦੀਆਂ ਹਨ ਅਤੇ ਹੋਰ ਵੇਪਨਜ਼ ਵੀ ਆਉਂਦੇ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਅੱਤਿਵਾਦੀਆਂ ਦਾ ਮੁਕਾਬਲਾ ਕਰਨ ਲਈ ਵਾਇਰਲੈਸ ਸੈਟ, ਐਸ.ਐਲ.ਆਰ. ਅਤੇ ਹੋਰ ਜਿਪਸੀਆਂ ਖਰੀਦੀਆਂ ਗਈਆਂ ਹਨ । ਮੈਂ ਮੰਨਦਾ ਹਾਂ ਕਿ ਪੁਲਿਸ ਮਹਿਕਮੇ ਵਿਚ ਸੋਫਿਸਟੀਕੇਟਿਡ ਵੈਪਨਜ਼ ਦਿਤੇ ਹੋਏ ਹਨ । ਜੇਕਰ ਕੋਈ ਵਾਰਦਾਤ ਹੁੰਦੀ ਹੈ ਤਾਂ ਫੌਰਨ ਥਾਨੇਦਾਰ ਜਿਪਸੀ ਲੈ ਕੇ ਜਾਂਦਾ ਹੈ । ਜਿਪਸੀਆਂ ਦੀ ਗਿਣਤੀ ਵਧਾਈ ਗਈ ਹੈ । ਜਿਪਸੀਆਂ ਦੀ ਉਨ੍ਹਾਂ ਨੂੰ ਲੋੜ ਸੀ । ਇਸ ਲਈ 200 ਨਵੀਆਂ ਜਿਪਸੀਆਂ ਖਰੀਦੀਆਂ ਗਈਆਂ ਹਨ । ਇਸ ਨਾਲ ਬਜਟ ਦਾ ਖਰਚ ਵਧਣਾ ਹੈ । ਪੁਲਿਸ ਦੇ ਜ਼ਿਲ੍ਹੇ ਵੀ ਵਧਾਏ ਗਏ ਹਨ । ਸਪੀਕਰ ਸਾਹਿਬ, ਪੰਜਾਬ ਦੇ ਹਾਲਾਤ ਨੂੰ ਵੇਖਦੇ ਹੋਏ ਮੇਰੀ ਰਾਏ ਵਿਚ ਇਹ ਜ਼ਿਲ੍ਹੇ ਵਧਾਉਣੇ ਜ਼ਰੂਰੀ ਸਨ । ਹਾਲਾਤ ਨੂੰ ਵੇਖਦੇ ਹਏ ਨਵੇਂ ਵਾਇਰਲੈਸ ਸੈੱਟ ਖਰੀਦੇ ਗਏ ਹਨ । ਮੇਰੇ ਕੋਲ ਪਰਪੋਜ਼ਲ ਆਈ ਹੈ ਕਿ ਜਿਤਨੇ ਵੀ ਛੋਟੇ ਜ਼ਿਲ੍ਹੇ ਹੋਣਗੇ ਉਤਨਾ ਹੀ ਚੰਗਾ ਹੈ । ਮੈਂ ਸਪੀਕਰ ਸਾਹਿਬ, ਦਾਅਵੇ ਦੇ ਨਾਲ ਕਹਿ ਸਕਦਾ ਹਾਂ ਕਿ ਇਸ ਨਾਲ ਐਡਮਨਿਸਟਰੇਸ਼ਨ ਵਿਚ ਮਜ਼ਬੂਤੀ ਆਵੇਗੀ । ਮੈਨੂੰ ਇਥੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਸੀ.ਪੀ.ਐਮ. ਦੇ ਮੈਂਬਰ ਸ੍ਰੀ ਤਰਸੇਮ ਲਾਲ ਹੋਰਾਂ ਨੇ ਕਿਹਾ ਹੈ ਕਿ ਮੇਰੀ ਬੇਇੱਜ਼ਤੀ ਹੋਈ ਹੈ । ਮੈਨੂੰ ਉਹ ਮਿਲਕੇ ਦੱਸਣ ਉਹ ਕਿਲਾ ਰਾਏਪੁਰ ਪਿੰਡ ਦੇ ਰਹਿਣ ਵਾਲੇ ਹਨ । ਮੈਨੂੰ ਬੜਾ ਹੀ ਦੁੱਖ ਹੈ ਕਿ ਉਨ੍ਹਾਂ ਦੀ ਬੇਇੱਜ਼ਤੀ ਕੀਤੀ ਗਈ ਹੈ । ਕੁਝ ਵੀ ਹੋਵੇ ਮੈਂ ਡੇਹਲੋਂ ਦੇ ਉਸ ਥਾਣੇਦਾਰ ਤੇ ਐਕਸ਼ਨ ਲਵਾਂਗਾ ।

ਸਪੀਕਰ ਸਾਹਿਬ, ਲੰਬੀ ਦੇ ਅੰਦਰ ਮੈਂ ਗਿਆ ਸੀ । ਮੈਂ ਕੁਝ ਐਮ.ਐਲ.ਏਜ਼. ਅਤੇ ਆਪਣੀ ਪਾਰਟੀ ਦੇ ਵਰਕਰਾਂ ਨੂੰ ਵੀ ਮਿਲਿਆ ਹਾਂ । ਉਨ੍ਹਾਂ ਨੇ ਕਿਹਾ ਹੈ ਕਿ ਥਾਨੇਦਾਰ ਨੇ ਬੇਇੱਜ਼ਤੀ ਕੀਤੀ ਹੈ । ਇਹ ਬਹੁਤ ਹੀ ਬੁਰੀ ਗੱਲ ਹੈ । ਮੈਂ ਸਪੀਕਰ ਸਾਹਿਬ, ਪਹਿਲਾਂ ਤਾਂ ਚੁਪ ਰਿਹਾ ਪਰ ਜਦ ਬੋਲਣ ਲਗਾ ਤਾਂ ਉਸੇ ਵੇਲੇ ਥਾਨੇਦਾਰ ਨੂੰ ਸਸਪੈਂਡ ਕਰ ਕੇ ਆਇਆ ਹਾਂ । (ਥੰਪਿੰਗ) ਮੈਂ ਸਮਝਦਾ ਹਾਂ ਕਿ ਅਸੀਂ, ਸਪੀਕਰ ਸਾਹਿਬ, ਮਜ਼ਬੂਤੀ ਦੇ ਨਾਲ ਹੱਥ ਪਾਵਾਂਗੇ । ਉਹ ਸਮਝਦੇ ਹਨ ਕਿ ਇਲੈਕਸ਼ਨਾਂ ਠੀਕ ਠਾਕ ਹੋ ਗਈਆਂ ਹਨ । ਇਲੈਕਸ਼ਨਾਂ ਵਿਚ ਉਹ ਵਿਘਨ ਨਹੀਂ ਪਾ ਸਕੇ । ਉਹ ਚਾਹੁੰਦੇ ਹਨ ਕਿ ਇਲੈਕਸ਼ਨਾਂ ਤੋਂ ਬਾਅਦ ਕੁਝ ਕਰੋ, ਕੁਝ ਕਰਕੇ ਦਿਖਾਉ । ਮੈਂ ਸਪੀਕਰ ਸਾਹਿਬ, ਆਪਣੀ ਵਡਿਆਈ ਨਹੀਂ ਕਰਨਾ ਚਹੁੰਦਾ ਪਰ ਦੱਸਣਾ ਚਾਹੁੰਦਾ ਹਾਂ ਕਿ ਦੋ ਜ਼ਿਲ੍ਹਿਆਂ ਤੋਂ ਬਗੈਰ ਕਈ ਜ਼ਿਲ੍ਹੇ ਐਸੇ ਹਨ ਜਿਹੜੇ ਕਿ ਟੈਨਸ਼ਨ ਫਰੀ ਹੋ ਗਏ ਹਨ । ਮੈਂ ਉਨ੍ਹਾਂ ਦੇ ਨਾਵਾਂ ਦਾ ਜ਼ਿਕਰ ਤਾਂ ਨਹੀਂ ਕਰਦਾ, ਸਪੀਕਰ ਸਾਹਿਬ, ਕਾਫੀ ਜ਼ਿਲ੍ਹੇ ਟੈਨਸ਼ਨ ਫਰੀ ਹੋ ਗਏ ਹਨ । (ਥੰਪਿੰਗ) ਪੁਲਿਸ ਦੇ ਅਫਸਰਾਂ ਨੂੰ ਚੈਕ ਕਰਾਂਗੇ । ਚੰਗੇ ਕੰਮ ਕਰਨ ਵਾਲਿਆਂ ਨੂੰ ਇਨਾਮ ਦਿਆਂਗੇ ਮਾੜੇ ਕੰਮ ਕਰਨ ਵਾਲਿਆਂ ਨੂੰ ਸਜ਼ਾਵਾਂ ਦੇਵਾਂਗੇ । ਮੈਂ ਟੈਰੋਰਿਸਟਾਂ ਨੂੰ ਇੱਕ ਗੱਲ ਸਪੀਕਰ ਸਾਹਿਬ, ਜ਼ਰੂਰ ਕਹਾਂਗਾ ਕਿ ਉਹ ਆ ਕੇ ਸਾਡੇ ਨਾਲ ਗੱਲ ਕਰਨ । ਮੈਨੂੰ ਪਤਾ ਲਗਾ ਹੈ ਕਿ 6 ਥਾਵਾਂ ਦੇ ਕੇਸ ਹਨ । ਸਮਰਾਲੇ ਦੇ ਬਾਰੇ ਵੀ ਕਿਹਾ ਗਿਆ ਹੈ । ਸਪੀਕਰ ਸਾਹਿਬ, ਡੀ.ਐਸ.ਪੀ. ਦੇ ਚਾਰ-ਪੰਜ ਗੰਨਮੈਨ ਸਨ, ਉਨ੍ਹਾਂ ਨੇ ਲੁੱਟਣਾ ਸ਼ੁਰੂ ਕਰ ਦਿੱਤਾ ।

ਉਸ ਨੇ ਜਾ ਕੇ ਗੰਨਮੈਨਾਂ ਨੂੰ ਰੋਕਣਾ ਸ਼ੁਰੂ ਕੀਤਾ । ਪਰ ਫੇਰ ਵੀ ਉਨ੍ਹਾਂ ਗੰਨਮੈਨਾਂ ਨੇ ਸਾਹਨੇਵਾਲ ਕੋਲ ਜਾ ਕੇ ਵਾਰਦਾਤਾਂ ਕੀਤੀਆਂ ਅਤੇ ਇਕ ਦੋ ਹੋਰ ਜਗ੍ਹਾ ਵੀ ਕੀਤੀਆਂ ਅਤੇ ਹੁਣ ਸਾਡੀ ਸਰਕਾਰ ਨੇ ਉਹ 5 ਗੰਨਮੈਨ ਫੜ ਕੇ ਅੰਦਰ ਦਿੱਤੇ ਹੋਏ ਹਨ । (ਥੰਪਿੰਗ) ਇਹ ਮੈਂ ਦੱਸਣਾ ਚਾਹੁੰਦਾ ਸੀ ।

ਸਪੀਕਰ ਸਾਹਿਬ, ਮੈਂ ਸੀ.ਪੀ.ਐਮ. ਵਾਲੇ ਸ਼੍ਰੀ ਤਰਸੇਮ ਲਾਲ ਹੋਰਾਂ ਨੂੰ, ਬੀਬੀ ਡਾਂਗ ਨੂੰ, ਦੂਸਰੇ ਸੀ.ਪੀ.ਆਈ. ਦੇ ਮੈਂਬਰ ਸਾਹਿਬਾਨ ਨੂੰ, ਖਾਸ ਕਰਕੇ ਬੀ.ਜੇ.ਪੀ. ਵਾਲਿਆਂ ਨੂੰ ਅਤੇ ਬੀ.ਐਸ.ਪੀ. ਵਾਲਿਆਂ ਨੂੰ ਵੀ ਇਲੈਕਸ਼ਨਾਂ ਤੋਂ ਪਹਿਲਾਂ ਕਿਹਾ ਸੀ ਕਿ ਆਉ ਇਕੱਠੇ ਹੋ ਕੇ ਅੱਤਵਾਦ ਦੇ ਖਿਲਾਫ ਇਕ ਸੰਘ ਬਣਾ ਲਈਏ ਅਤੇ ਉਸਦੇ ਖਿਲਾਫ ਲੜੀਏ । ਪਰ ਮੈਨੂੰ ਅਫਸੋਸ ਹੈ ਕਿ ਇਨ੍ਹਾਂ ਨੇ ਪਿਆਰ ਦੀਆਂ ਪੀਂਘਾਂ ਸਾਡੇ ਨਾਲ ਨਹੀਂ ਪਾਈਆਂ, ਦੂਸਰਿਆਂ ਨਾਲ ਪਾਈਆਂ ਹਨ । ਅੱਜ ਰਿਜ਼ਲਟ ਤੁਹਾਡੇ ਸਾਹਮਣੇ ਹੈ । ਮਿੱਤਲ ਸਾਹਿਬ ਨੇ ਵੀ ਅਕਾਲੀ ਦਲ ਨਾਲ ਪਾਈਆਂ ਅਤੇ ਨਿਸ਼ਚਿਤ ਕੀਤਾ ਕਿ ਸੀ.ਐਮ. ਤਾਂ ਬਾਦਲ ਸਾਹਿਬ ਬਣਨਗੇ ਅਤੇ ਡਿਪਟੀ ਸੀ.ਐਮ. ਮਿੱਤਲ ਸਾਹਿਬ । ਅਸੀਂ ਇਸ ਨੂੰ ਜੀ ਆਇਆਂ ਕੀਤਾ, ਵੈਲਕਮ ਕੀਤਾ । (ਥੰਪਿੰਗ)

**ਸ਼੍ਰੀ ਮਦਨ ਮੋਹਨ ਮਿੱਤਲ** : ਤੁਸੀਂ ** ਨਾ ਬੋਲੋ ।

**ਮੁੱਖ ਮੰਤਰੀ** : ਮੈਨੂੰ ਖੁਸ਼ੀ ਹੁੰਦੀ ਮਿੱਤਲ ਸਾਹਿਬ । ਮੈਂ [**] ਘੱਟ ਹੀ ਬੋਲਦਾ ਹਾਂ । ਪਰ ਕਦੇ ਕਦੇ ਬੋਲਣਾ ਪੈਂਦਾ ਹੈ ਜਦੋਂ ਤੁਹਾਡੇ ਨਾਲ ਟਾਕਰਾ ਹੋ ਜਾਂਦਾ ਹੈ ।

**ਸ਼੍ਰੀ ਸਪੀਕਰ** : ** ਸ਼ਬਦ ਅਨਪਾਰਲੀਮੈਂਟਰੀ ਹੋਣ ਕਰ ਕੇ ਐਕਸਪੰਜ ਕੀਤਾ ਜਾਂਦਾ ਹੈ ।

**ਮੁੱਖ ਮੰਤਰੀ** : ਸਾਨੂੰ ਖੁਸ਼ੀ ਇਸ ਗੱਲ ਦੀ ਹੁੰਦੀ ਜੇ ਰਲ ਕੇ ਸਾਰੇ ਜਣੇ ਬਾਦਲ ਸਾਹਿਬ, ਅਮਰਿੰਦਰ ਸਿੰਘ ਅਤੇ ਮਿੱਤਲ ਸਾਹਿਬ ਇਧਰ ਬੈਠਦੇ । ਅਸੀਂ ਤਾਂ ਉਧਰ ਬੈਠਣ ਨੂੰ ਤਿਆਰ ਸੀ । ਸਾਨੂੰ ਤਾ ਸਰਕਾਰ ਤੁਹਾਡੀ ਗਲਤੀ ਨਾਲ ਮਿਲੀ ਹੈ । ਲੋਕਾਂ ਨੇ ਫਤਵਾ ਸਾਡੇ ਹੱਕ ਵਿਚ ਦਿੱਤਾ । 1977 ਵਿਚ ਸਰਕਾਰ ਬਣੀ । ਏਥੇ ਬਾਦਲ ਸਾਹਿਬ ਸਨ ਅਤੇ ਅਸੀਂ ਉਧਰ ਬੈਠਦੇ ਰਹੇ । ਲੋਕਾਂ ਨੇ ਫੇਰ ਸਾਡੇ ਹੱਕ ਵਿਚ ਫਤਵਾ ਦੇ ਦਿੱਤਾ । ਇਹ ਢਲਦੇ ਚੜ੍ਹਦੇ ਪਰਛਾਵੇਂ ਹਨ । ਕਦੇ ਸਰਕਾਰ ਕਿਸੇ ਦੀ ਆਉਂਦੀ ਰਹੀ ਹੈ ਅਤੇ ਕਦੇ ਕਿਸੇ ਦੀ ਆਉਂਦੀ ਰਹੀ ਹੈ । ਕਦੇ ਕਿਸੇ ਦੀ ਢਹਿੰਦੀ ਰਹਿੰਦੀ ਹੈ । ਜਿਵੇਂ ਕਿਹਾ ਗਿਆ ਹੈ ਸਰਕਾਰ ਦਾ ਕਾਂਟੀਨਿਊਅਸ ਪ੍ਰੋਗਰਾਮ ਚਲਣਾ ਚਾਹੀਦਾ ਹੈ । ਜਦੋਂ ਉਹ ਨਹੀਂ ਚਲਦਾ ਤਾਂ ਬੜਾ ਦੁੱਖ ਹੁੰਦਾ ਹੈ । ਏਥੇ ਗਵਰਨਰੀ ਰਾਜ ਨੂੰ ਅੱਜ ਗਾਲ੍ਹਾਂ ਕੱਢੀਆਂ ਗਈਆਂ । ਮੈਂ ਵੀ ਚੰਗਾ ਨਹੀਂ ਸਮਝਦਾ । ਲੇਕਿਨ ਗਵਰਨਰੀ ਰਾਜ ਨੂੰ ਕਰਾਉਣ ਵਾਲੇ ਕੌਣ ਸਨ ? ਅਸੀਂ ਸਭ ਕਰਾਉਣ ਵਾਲੇ ਸੀ । ਮੈਂ ਇਕ ਹਕੀਕਤ ਦੀ ਗੱਲ ਕਰਦਾ ਹਾਂ । ਇਕ ਹਿਊਮਨ ਰਾਈਟਸ ਕਮੇਟੀ ਬਣਾਈ ਗਈ । ਬੈਂਸ ਰਿਟਾਇਰਡ ਜੱਜ ਇਸ ਦਾ ਪ੍ਰੈਜ਼ੀਡੈਂਟ ਸੀ । ਉਹ ਪਹਿਲਾਂ ਕੀ ਸੀ ? ਪਹਿਲਾਂ ਇਕ ਵੰਨ ਮੈਨ ਕਮਿਸ਼ਨ ਬਰਨਾਲਾ ਸਾਹਿਬ ਨੇ ਬਣਾਇਆ । ਅਸੀਂ ਬੜੇ ਚਾਅ ਨਾਲ, ਸਪੀਕਰ ਸਾਹਿਬ, ਬਰਨਾਲਾ ਸਾਹਿਬ

**Expunged as ordered by the Chair.

[ਮੁੱਖ ਮੰਤਰੀ]

ਦੀ ਸਰਕਾਰ ਬਣਾਈ ਸੀ ਜਿਸ ਨੂੰ ਟੁੱਟਣ ਤਕ ਵੀ ਮੇਰੀ ਪਾਰਟੀ ਨੇ ਸਪੋਰਟ ਦਿੱਤੀ ਸੀ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਬੈਂਸ ਕਮਿਸ਼ਨ, ਜਿਸ ਵਿਚ ਬੈਂਸ ਇਕੱਲੇ ਮੈਂਬਰ ਸਨ, ਮਨ ਵਿਚ ਜੋ ਆਇਆ ਕਹਿੰਦੇ ਰਹੇ। ਫੇਰ ਇਨ੍ਹਾਂ ਨੇ ਜੇਲ੍ਹਾਂ ਵਿਚੋਂ 3,000 ਬੰਦੇ ਛੱਡ ਦਿਤੇ ਜਿਨ੍ਹਾਂ ਨੇ ਆ ਕੇ ਅੱਤਿਵਾਦ ਸ਼ੁਰੂ ਕਰ ਦਿੱਤਾ। ਉਸ ਨੇ ਹੋਰ ਡਰਾਮਾ ਰਚਿਆ। ਹਿਊਮਨ ਰਾਈਟਸ ਕਮੇਟੀ ਬਣਾਈ। ਹਿਊਮਨ ਰਾਈਟਸ ਕਮੇਟੀ ਬਣਾ ਕੇ ਫੇਰ ਉਥੇ ਲੁਧਿਆਣੇ ਜਲੂਸ ਕੱਢਿਆ। ਕੁਝ ਬੰਦੇ ਮੇਰੇ ਸਾਥੀ ਸਨ। ਉਦੋਂ ਮੋਗੇ ਦੀ ਘਟਨਾ ਹੋਈ ਸੀ। ਮੋਗੇ ਵਿਚ ਬੜੇ ਬੰਦੇ ਮਰੇ ਸਨ। ਇਕ ਬਹੁਤ ਵੱਡਾ ਅੱਤਿਵਾਦੀ ਲੁਧਿਆਣੇ ਦੇ ਨੇੜੇ ਮਾਰਿਆ ਗਿਆ ਸੀ। ਮੇਰੇ ਸਾਥੀਆਂ ਨੇ ਕਿਹਾ ਕਿ ਜੇ ਤੁਸੀਂ ਹਿਊਮਨ ਰਾਈਟਸ ਵਾਲੇ ਹੋ ਤਾਂ ਮੋਗੇ ਮਰਨ ਵਾਲਿਆਂ ਦੇ ਘਰ ਘਰ ਜਾਓ ਅਤੇ ਉਥੇ ਵੀ ਜਲੂਸ ਕੱਢੋ। ਫਿਰ ਉਨ੍ਹਾਂ ਰੇਜ਼ੋਲਿਊਸ਼ਨ ਇਹ ਪਾਇਆ ਕਿ ਅਸੀਂ ਤਲਵੰਡੀ ਸਾਬੋ ਦੇ ਅੰਦਰ ਜਾ ਕੇ ਬਹੁਤ ਵਡਾ ਇਕੱਠ ਕਰਾਂਗੇ ਔਰ ਇਕੱਠ ਕਰ ਕੇ ਲੋਕਾਂ ਦਾ ਧੰਨਵਾਦ ਵੀ ਕਰਾਂਗੇ ਕਿ ਬਾਈਕਾਟ ਕੀਤਾ। ਅੱਜ ਅਸੀਂ ਬੈਂਸ ਨੂੰ ਫੜਿਆ ਹੈ ਅਤੇ ਅੰਦਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਅਸੀਂ ਇਹ ਠੀਕ ਕੰਮ ਕੀਤਾ ਹੈ (ਥੰਪਿੰਗ)।

**ਸ੍ਰੀ ਰਮੇਸ਼ ਦੱਤ** ** ** **

**ਸ੍ਰੀ ਸਪੀਕਰ** ਕੋਈ ਪੁਆਇੰਟ ਆਫ ਆਰਡਰ ਨਹੀਂ। No interruption please. I will not allow. Please take your seat. With due respect.... ਸਾਰੇ ਮੈਂਬਰ ਇਥੇ ਬੋਲਦੇ ਰਹੇ ਹਨ, ਵਿਦ ਡਿਊ ਰਿਸਪੈਕਟ, ਮੈਂ ਕਿਸੇ ਨੂੰ ਵੀ ਇੰਟਰੱਪਸ਼ਨ ਨਹੀਂ ਹੋਣ ਦਿੱਤੀ।

**ਮੁੱਖ ਮੰਤਰੀ** ਸਪੀਕਰ ਸਾਹਿਬ, ਇਹ ਵੀ ਇਥੇ ਬੜੀ ਚਰਚਾ ਹੁੰਦੀ ਰਹੀ ਕਿ ਮੁੰਡਿਆਂ ਨਾਲ ਜੇਲ੍ਹਾਂ ਭਰੀਆਂ ਪਈਆਂ ਹਨ। ਸਪੀਕਰ ਸਾਹਿਬ, ਮੈਨੂੰ ਕਲ ਲੁਧਿਆਣੇ ਜਾਣ ਦਾ ਮੌਕਾ ਮਿਲਿਆ। ਮੈਂ ਸਿਆਸੀ ਤੌਰ ਤੇ ਲੁਧਿਆਣੇ ਜੇਲ੍ਹ ਵਿਚ 3 ਮਹੀਨੇ ਕੱਟੇ ਸੀ। ਉਸ ਵੇਲੇ ਉਹ ਜੇਲ੍ਹ ਕੱਚੀ ਸੀ। ਹੁਣ ਜੇਲ੍ਹ ਪੱਕੀ ਬਣੀ ਹੈ, ਬਹੁਤ ਤਕੜੀ ਬਣੀ ਹੈ। ਮੈਨੂੰ ਉਥੇ ਉਹ ਬੈਰਕਾਂ ਦਿਖਾਈਆਂ ਗਈਆਂ ਜਿਥੇ ਕੈਦੀ ਰਹਿੰਦੇ ਹਨ। ਬਾਥ ਰੂਮ ਬਣਾਏ ਗਏ, ਫਲੱਸ਼ ਸਿਸਟਮ ਵਿਖਾਇਆ ਗਿਆ। ਉਥੇ ਅੱਤਵਾਦੀ ਨਹੀਂ ਸਨ ਗਏ। ਅੱਤਿਵਾਦੀ ਦੂਸਰੀਆਂ ਜੇਲ੍ਹਾਂ ਵਿਚ ਹਨ ਜਿਵੇਂ ਨਾਭਾ, ਸੰਗਰੂਰ ਅਤੇ ਜਲੰਧਰ ਵਿਚ। ਉਥੇ ਦੂਸਰੇ ਕ੍ਰਿਮੀਨਲ ਲੋਕ ਸਨ। ਮੈਂ ਉਨ੍ਹਾਂ ਨਾਲ ਖੁਲ੍ਹ ਕੇ ਗੱਲਾਂ ਕੀਤੀਆਂ। ਮੈਂ ਉਨ੍ਹਾਂ ਨੂੰ ਇਹ ਗੱਲ ਕਹੀ ਕਿ ਅਸੀਂ ਕੋਈ ਤੁਹਾਡੇ ਵਿਰੋਧੀ ਨਹੀਂ ਹਾਂ, ਅਸੀਂ ਤਾਂ ਉਨ੍ਹਾਂ ਦੇ ਵੀ ਵਿਰੋਧੀ ਨਹੀਂ ਜਿਹੜੇ ਐਸਾ ਕੰਮ ਕਰਦੇ ਹਨ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਉਨ੍ਹਾਂ ਨੂੰ ਪੁੱਛ ਲਵੋ, ਸੁਨੇਹਾ ਭੇਜ ਕੇ ਪੁੱਛ ਲਵੋ ਤਾਂਕਿ ਉਹ ਦਰੁਸਤ ਹੋ ਕੇ ਆ ਜਾਣ। ਮੇਰੇ ਕਹਿਣ ਤੇ ਸਾਰੇ ਕੈਦੀਆਂ ਨੇ ਜ਼ੋਰਦਾਰ ਤਾੜੀਆਂ ਵਜਾਈਆਂ। ਇਸ ਤੋਂ ਇਹ ਮਾਲੂਮ ਹੁੰਦਾ ਹੈ ਕਿ ਲੋਕ ਚਾਹੁੰਦੇ ਹਨ ਕਿ ਪੰਜਾਬ ਵਿਚ ਅਮਨ ਹੋਵੇ ਅਤੇ ਅਸੀਂ ਹਮੇਸ਼ਾ ਵਾਸਤੇ ਆਰਾਮ ਨਾਲ ਰਹਿ ਸਕੀਏ। ਉਥੇ ਬੋਰਸਟਲ ਜੇਲ੍ਹ ਵਿਚ ਮੁੰਡੇ ਵੀ ਸਨ। ਉਸ ਮੌਕੇ ਤੇ ਅਸੀਂ 10 ਸਾਲ ਦੀ ਸਜ਼ਾ ਪੂਰੀ ਕਰਨ ਵਾਲਿਆਂ, 70 ਸਾਲ ਦੀ ਉਮਰ ਵਾਲੇ ਬਿਮਾਰ

**Expunged as ordered by the Chair.

ਅਤੇ 7 ਸਾਲ ਦੀ ਸਜ਼ਾ ਪੂਰੀ ਕਰਨ ਵਾਲੇ ਬੱਚਿਆਂ ਅਤੇ ਔਰਤਾਂ ਨੂੰ ਰਿਹਾਅ ਕਰਨ ਦਾ ਐਲਾਨ ਕੀਤਾ । ਉਥੇ ਜਿਹੜੇ ਬੱਚੇ ਕੈਦੀ ਸਨ, ਉਨ੍ਹਾਂ ਨੂੰ ਪਾਈਆ ਦੁੱਧ ਮਿਲਦਾ ਹੁੰਦਾ ਸੀ । ਮੈਂ ਕਿਹਾ ਕਿ ਪਾਈਆ ਦੁੱਧ ਨਾਲ ਕੀ ਬਣਦਾ ਹੈ, ਮੈਂ ਉਹ ਦੁੱਧ ਵਧਾ ਕੇ ਅੱਧਾ ਕਿਲੋ ਕਰ ਦਿੱਤਾ । ਇਸ ਤਰ੍ਹਾਂ ਦੀਆਂ ਉਥੇ ਰਿਆਇਤਾਂ ਅਸੀਂ ਦਿੱਤੀਆਂ । ਲੇਕਿਨ ਇਹ ਗੱਲ ਕਹਿਣਾ ਕਿ ਜੇਲ੍ਹਾਂ ਭਰੀਆਂ ਪਈਆਂ ਹਨ, ਇਹ ਠੀਕ ਨਹੀਂ ਹੈ । ਮੈਂ ਅੰਕੜੇ ਦੇ ਦਿੰਦਾ ਹਾਂ । ਕੁੱਲ ਕੈਦੀ, ਸਮੇਤ ਅਤਿਵਾਦੀਆਂ ਦੇ, 6,000 ਸਾਡੇ ਕੋਲ ਹਨ । ਇਸ ਤੋਂ ਜ਼ਿਆਦਾ ਨਹੀਂ । ਲੇਕਿਨ ਗੱਲਾਂ ਬੜੀਆਂ ਜ਼ਿਆਦਾ ਕੀਤੀਆਂ ਜਾਂਦੀਆਂ ਹਨ ਕਿ 30,000 ਹਨ, 35,000 ਹਨ । ਤੁਸੀਂ ਅੰਦਾਜ਼ਾ ਲਗਾ ਲਉ ਕਿ ਇਹ ਕਿੰਨੀ ਗਲਤ ਗੱਲ ਹੈ । ਇਹ ਵੀ ਕਿਹਾ ਜਾਂਦਾ ਹੈ ਕਿ ਅਕਾਲੀਆਂ ਨੂੰ ਛੱਡ ਦਿਉ । 2-3 ਅਕਾਲੀ ਅਸੀਂ ਨਵੇਂ ਫੜੇ ਹਨ । ਉਹ ਵੀ ਇਸ ਕਰਕੇ ਫੜੇ ਹਨ ਕਿ ਕਿਤੇ ਉਹ ਅਮਨ ਨੂੰ ਅੱਗ ਨਾ ਲਾ ਦੇਣ । ਕੁਝ ਪੁਰਾਣੇ ਦੋਸਤ ਅੰਦਰ ਬੈਠੇ ਹਨ । ਉਹ ਇਸ ਕਰਕੇ ਉਥੇ ਬੈਠੇ ਹਨ, ਐਵੇਂ ਗੱਲ ਕਹਿਣੀ ਪੈਂਦੀ ਹੈ ਕਿ ਉਨ੍ਹਾਂ ਨੂੰ ਬਾਹਰ ਖਤਰਾ ਹੈ । ਉਨ੍ਹਾਂ ਵਾਸਤੇ ਅੰਦਰ ਰਹਿਣਾ ਚੰਗਾ ਹੈ । ਮੇਰੇ ਇਕ ਸਾਥੀ ਚੌਧਰੀ ਸੰਤੋਖ ਸਿੰਘ ਨੇ ਇਥੇ ਕਿਹਾ ਸੀ ਕਿ ਜਿਹੜੇ ਟਰੀਜ਼ਨ ਕਰਦੇ ਹਨ, ਜਾਂ ਜਿਹੜੇ ਮੁਲਕ ਦੇ ਵਫਾਦਾਰ ਨਹੀਂ ਜਾਂ ਜਿਹੜੇ ਇਸ ਮੁਲਕ ਵਿਚ ਰਹਿਣਾ ਨਹੀਂ ਚਾਹੁੰਦੇ, ਉਨ੍ਹਾਂ ਨੂੰ ਪੰਜਾਬ ਸਰਕਾਰ ਤੋਂ ਸਿਕਿਉਰਿਟੀ ਲੈਣ ਦਾ ਕੋਈ ਹੱਕ ਨਹੀਂ । ਮੈਂ ਯਕੀਨ ਦਿਵਾਉਂਦਾ ਹਾਂ ਕਿ ਮੈਂ ਇਕ ਤਿੰਨ ਮੈਂਬਰੀ ਕਮੇਟੀ ਬੜੀ ਜਲਦੀ ਬਣਾ ਦਿੰਦਾ ਹਾਂ । ਉਹ ਉਨ੍ਹਾਂ ਨੂੰ ਮਿਲ ਲੈਣ, ਗੱਲਾਂ ਕਰ ਲੈਣ, ਜੇ ਉਹ ਅਜੇ ਵੀ ਕਹਿੰਦੇ ਹਨ ਕਿ ਅਸੀਂ ਪੰਜਾਬ ਪ੍ਰਤੀ ਵਫਾਦਾਰ ਨਹੀਂ ਤਾਂ ਅਸੀਂ ਉਨ੍ਹਾਂ ਤੇ ਲਗਾਈ ਗਈ ਫੋਰਸ ਵਾਪਸ ਲੈ ਲਵਾਂਗੇ (ਥੰਪਿੰਗ) । ਅਗਰ ਉਨ੍ਹਾਂ ਨੇ ਸਿਕਿਉਰਿਟੀ ਸਾਡੇ ਕੋਲੋਂ ਲੈਣੀ ਹੈ ਅਤੇ ਗੱਲਾਂ ਪਾਕਿਸਤਾਨ ਦੀਆਂ ਕਰਨੀਆਂ ਹਨ ਤਾਂ ਸਾਨੂੰ ਇਹ ਗੱਲ ਮੰਨਜ਼ੂਰ ਨਹੀਂ । ਅਸੀਂ ਉਨ੍ਹਾਂ ਤੇ ਹਮੇਸ਼ਾ ਐਕਸ਼ਨ ਲੈਣ ਨੂੰ ਤਿਆਰ ਹਾਂ (ਥੰਪਿੰਗ) ।

ਮੈਂ ਫਿਰੋਜ਼ਪੁਰ ਵੀ ਗਿਆ ਹਾਂ । ਉਥੇ ਬਾਰਡਰ ਤੇ ਜਿਹੜੀ ਤਾਰ ਲੱਗੀ ਹੈ ਉਸ ਵਿਚ ਕਈ ਨੁਕਸ ਹਨ । ਉਥੇ ਜੋ ਬਾਰਡਰ ਵਾਇਰ ਲੱਗੀ ਹੈ, ਉਸ ਵਿਚ ਕੁਝ ਟੋਟੇ ਰਹੇ ਹੋਏ ਹਨ ਸੈਂਟਰਲ ਗੌਰਮਿੰਟ ਨਾਲ ਗੱਲ ਕਰਕੇ ਉਹ ਟੋਟੇ ਵੀ ਪੂਰੇ ਕਰਾਂਗੇ । ਜੋ ਆਰਮਜ਼ ਦੀ ਸਮੱਗਲਿੰਗ ਬੰਦ ਹੋ ਗਈ ਸੀ ਉਹ ਫਿਰ ਰਾਜਸਥਾਨ ਦੇ ਬਾਰਡਰ ਦੁਆਰਾ ਸ਼ੁਰੂ ਹੋ ਗਈ ਹੈ । ਦੂਸਰੇ ਸੂਬਿਆਂ ਵਿਚੋਂ ਹਥਿਆਰ ਆਉਣੇ ਸ਼ੁਰੂ ਹੋ ਗਏ ਹਨ । ਬੜਾ ਲੰਮਾ ਬਾਰਡਰ ਹੈ । ਮਿੱਤਲ ਸਾਹਿਬ, ਸਭ ਤੋਂ ਮਹੱਤਵਪੂਰਣ ਗੱਲ ਅਸੀਂ ਇਹ ਕਰਾਂਗੇ ਕਿ ਸੈਂਟਰਲ ਗੌਰਮਿੰਟ ਨਾਲ ਗੱਲ ਕਰਾਂਗੇ ਕਿ ਤੁਸੀਂ ਇਸ ਬਾਰਡਰ ਨੂੰ ਪੂਰੀ ਤਰ੍ਹਾਂ ਸੀਲ ਕਰਵਾਓ ਅਗਰ ਬਾਰਡਰ ਸੀਲ ਹੋ ਗਿਆ ਤਾਂ ਸਾਡੇ ਸੂਬੇ ਅੰਦਰ ਹਥਿਆਰ ਜ਼ਰੂਰ ਆਉਣੇ ਬੰਦ ਹੋ ਜਾਣਗੇ । ਮੈਂ ਦਾਅਵੇ ਨਾਲ ਇਹ ਗੱਲ ਕਹਿੰਦਾ ਹਾਂ । ਸਪੀਕਰ ਸਾਹਿਬ, ਇਹ ਲੋਕ ਮੁਰਦਾ ਹਨ (ਭਾਵ ਅੱਤਵਾਦੀ) । ਇਹ ਧਾਰਮਿਕ ਆਦਮੀ ਨਹੀਂ ਹਨ । ਇਹ ਲੋਕ ਏ.ਕੇ. 47 ਦੇ ਸਿਰ ਉਤੇ ਐਸ਼ ਕਰਦੇ ਫਿਰਦੇ ਹਨ । ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਬਾਰਡਰ ਸੀਲ ਹੋ ਜਾਣ ਨਾਲ ਇਹ ਅੱਤਵਾਦ ਬੰਦ ਹੋ ਜਾਵੇਗਾ । ਮੈਂ ਬੜਾ ਸਿਨਸੀਅਰਲੀ ਕਹਾਂਗਾ, ਤੁਸੀਂ ਵੀ (ਸ਼੍ਰੀ ਮਿੱਤਲ ਜੀ ਵੱਲ ਇਸ਼ਾਰਾ) ਆਪਣੀ ਰਾਏ ਦੇ ਦਿਓ । ਜੋ ਕੁਝ ਤੁਸੀਂ ਕਹੋਗੇ ਉਹ ਵੀ ਅਸੀਂ ਵਿਚਾਰ ਲਵਾਂਗੇ । ਲੇਕਿਨ ਮੈਂ ਇਹ ਕਹਿੰਦਾ ਹਾਂ ਕਿ ਇਹ ਮਸਲਾ ਪੁਲੀਟੀਕਲ

[ਮੁੱਖ ਮੰਤਰੀ]

ਜ਼ਰੂਰ ਹੈ । ਪੁਲੀਟੀਕਲ ਮੈਂ ਇਸ ਲਈ ਵੀ ਕਹਿੰਦਾ ਹਾਂ ਕਿਉਂਕਿ ਇਹ ਖਾਲਿਸਤਾਨ ਦੀ ਡੀਮਾਂਡ ਕਰਦੇ ਹਨ । ਜੇ ਇਹ ਖਾਲਿਸਤਾਨ ਦੀ ਡੀਮਾਂਡ ਕਰਦੇ ਹਨ ਤਾਂ ਮੈਂ ਇਸ ਮਸਲੇ ਨੂੰ ਪੁਲੀਟੀਕਲ ਮੰਨਣ ਲਈ ਤਿਆਰ ਹਾਂ । ਨਹੀਂ ਤਾਂ ਅਸੀਂ ਜਾਣਦੇ ਹਾਂ, ਸਾਡੀ ਸਰਕਾਰ ਜਾਣਦੀ ਹੈ ਕਿ ਇਹ ਮਸਲਾ ਚੰਡੀਗੜ੍ਹ ਦਾ ਹੈ । ਚੰਡੀਗੜ੍ਹ ਲੈਣ ਦਾ ਮਸਲਾ ਹੈ । ਮੈਨੂੰ ਗੱਲ ਪੁੱਛੀ ਜਾਂਦੀ ਹੈ ਪੈਕੇਜ ਦੀ । ਪੈਕੇਜ ਕੀ ਹੈ ? ਪੈਕੇਜ ਵਿਚ ਚਾਰ ਚੀਜ਼ਾਂ ਲੈਣੀਆਂ ਹਨ ! ਚੰਡੀਗੜ੍ਹ ਲੈਣਾ, ਫਾਜ਼ਿਲਕਾ ਅਤੇ ਅਬੋਹਰ ਰੱਖਣੇ, ਪਾਣੀ ਜਿਆਦਾ ਲੈਣਾ ਔਰ ਪੰਜਾਬੀ ਜਬਾਨ ਦਾ ਚਰਚਾ ਕਰਾਉਣਾ ਦੂਸਰੇ ਸੂਬਿਆਂ ਦੇ ਵਿਚ । ਇਹ ਚਾਰੇ ਗੱਲਾਂ ਹਨ । ਇਹ ਚਾਰ ਗੱਲਾਂ ਕਰਨੀਆਂ ਹਨ । ਕੀ ਤੁਸੀਂ (ਸ੍ਰੀ ਮਿੱਤਲ ਅਤੇ ਵਿਰੋਧੀ ਪਾਰਟੀਆਂ ਵੱਲ ਇਸ਼ਾਰਾ) ਗਾਰੰਟੀ ਕਰਦੇ ਹੋ ਕਿ ਫਿਰ ਲਾਅ ਐਂਡ ਆਰਡਰ ਦਰੁਸਤ ਹੋ ਜਾਏਗਾ ਔਰ ਕੋਈ ਵੀ ਬੰਦਾ ਨਹੀਂ ਮਾਰਿਆ ਜਾਏਗਾ ? ਮੈਂ ਲਾਅ ਐਂਡ ਆਰਡਰ ਤਾਂ ਕਹਿੰਦਾ ਹਾਂ । ਮੈਂ ਕਹਿੰਦਾ ਹਾਂ ਇਹ ਮਸਲਾ ਪੁਲੀਟੀਕਲ ਵੀ ਹੈ, ਲਾਅ ਐਂਡ ਆਰਡਰ ਦਾ ਵੀ ਹੈ । ਸਾਰੇ ਰਲ ਕੇ ਮੇਰੇ ਨਾਲ ਗੱਲ ਕਰ ਲੈਣ, ਅਸੀਂ ਅੱਜ ਪੈਕੇਜ ਲੈ ਲੈਂਦੇ ਹਾਂ । ਮੈਂ ਬੜੇ ਪੁਰਜ਼ੋਰ ਤਰੀਕੇ ਨਾਲ ਤੁਹਾਡੇ ਕੋਲ ਅਪੀਲ ਕਰਾਂਗਾ ਕਿ ਉਹ ਇਸ ਪੰਜਾਬ ਦੇ ਲੋਕਾਂ ਦੇ ਜਜ਼ਬਾਤਾਂ ਦੇ ਨਾਲ ਨਾ ਖੇਡਣ । ਪੰਜਾਬ ਦੇ ਅੰਦਰ ਅੱਜ ਤਕ ਬਹੁਤ ਕੁਝ ਹੋ ਚੁਕਿਆ ਹੈ । ਖੂਨ ਦੀ ਹੋਲੀ ਬਹੁਤ ਦੇਰ ਖੇਲੀ ਗਈ ਹੈ । ਅੱਜ ਜਦੋਂ ਖੂਨ ਡੁਲ੍ਹਦਾ ਹੈ ਤਾਂ ਮਨ ਨੂੰ ਠੇਸ ਲਗਦੀ ਹੈ । ਜਵਾਨ ਬੱਚੇ ਜਦੋਂ ਮਰਦੇ ਹਨ ਉਹ ਦੇਖੇ ਨਹੀਂ ਜਾਂਦੇ । ਭੈਣਾਂ ਵਿਧਵਾ ਹੁੰਦੀਆਂ ਦੇਖੀਆਂ ਨਹੀਂ ਜਾਂਦੀਆਂ । ਉਹ ਬੀਬੀ ਜੀ (ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਵੱਲ ਇਸ਼ਾਰਾ) ਹੁਣ ਚਲੇ ਗਏ ਹਨ । ਉਨ੍ਹਾਂ ਨੇ ਕੁਝ ਇਸ ਤਰ੍ਹਾਂ ਦੀਆਂ ਗੱਲਾਂ ਕਹੀਆਂ ਹਨ ਜਿਨ੍ਹਾਂ ਨੂੰ ਸੁਣ ਕੇ ਆਮ ਆਦਮੀ ਦੇ ਮਨ ਨੂੰ ਅੱਗ ਲਗ ਜਾਂਦੀ ਹੈ । ਉਹ ਕਈ ਵਾਰੀ ਬੜੀਆਂ ਜਜ਼ਬਾਤੀ ਗੱਲਾਂ ਕਰ ਦੇਂਦੇ ਹਨ । ਜਦੋਂ 'ਹਿੰਦ ਸਮਾਚਾਰ' ਦਾ ਸ਼ਹੀਦ ਫੰਡ ਦਾ ਸਮਾਗਮ ਹੋਇਆ ਸੀ ਉਥੇ ਹੋਰ ਵੀ ਬਹੁਤ ਔਰਤਾਂ/ਵਿਧਵਾਵਾਂ ਆਈਆਂ ਹੋਈਆਂ ਸਨ । ਜੋ ਤਕਰੀਰਾਂ ਇਹ ਕਰਦੇ ਹਨ ਇਹ ਸੁਣ ਕੇ ਔਰਤਾਂ ਉਥੇ ਰੋਣ ਲੱਗ ਪਈਆਂ । ਉਨ੍ਹਾਂ ਨੇ ਬਹੁਤ ਕੀਰਨੇ ਪਾਏ । ਮੇਰ ਵਰਗੇ ਬੰਦੇ ਤੋਂ ਤਾਂ ਇਹ ਸਹਾਰੇ ਨਹੀਂ ਗਏ । ਮੈਂ ਤਾਂ ਕਹਿੰਦਾ ਹਾਂ ਕਿ ਪੰਜਾਬ ਦੇ ਲੋਕਾਂ ਦੇ ਜਜ਼ਬਾਤਾਂ ਨਾਲ ਨਾ ਖੇਡੋ । ਜੋ ਸਹੀ ਪਿਕਚਰ ਹੈ ਉਹ ਸਾਹਮਣੇ ਰਖੀਏ । ਜੋ ਸਹੀ ਗੱਲ ਹੈ, ਉਹ ਕਰਨੀ ਚਾਹੀਦੀ ਹੈ । ਅਸੀਂ ਇਹ ਗੱਲ ਕਰੀਏ ਕਿ ਕਾਮਨ ਓਪੀਨੀਅਨ ਕਾਇਮ ਕਰੀਏ । ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਸਾਡੀ ਫੋਰਸ ਬੜੀ ਤਕੜੀ ਹੈ । ਸਾਡੇ ਹੱਥ ਬੜੇ ਹੀ ਲੰਮੇ ਹਨ । ਅਸੀਂ ਜਾਣਦੇ ਹਾਂ ਕਿ ਕਿਸ ਤਰ੍ਹਾਂ ਹਥਿਆਰਾਂ ਨੂੰ ਬੰਦ ਕਰਨਾ ਹੈ ਲੇਕਿਨ ਫਿਰ ਵੀ ਕਾਮਨ ਰਾਏ ਜ਼ਰੂਰ ਬਣਾਉਣੀ ਪਵੇਗੀ ਜਿਹੜੀ ਕਿ ਸਭ ਨਾਲੋਂ ਵੱਡੀ ਗੱਲ ਹੈ । ਸਾਡੀ ਕਾਂਗਰਸ ਪਾਰਟੀ ਦੀ ਆਵਾਜ਼ ਬਹੁਤ ਹੈ ਲੇਕਿਨ ਸ਼ਾਇਦ ਕਾਰਖਾਨੇ ਦੀ ਤੂਤੀ ਦੀ ਆਵਾਜ਼ ਨਾਲੋਂ ਜ਼ਰੂਰ ਛੋਟੀ ਹੋਵੇ । ਆਓ ਰਲ ਕੇ ਇਸ ਆਵਾਜ਼ ਨੂੰ ਬੁਲੰਦ ਕਰੀਏ ਔਰ ਜਿਹੜੇ ਭਰਾ ਰੁੱਸੇ ਹੋਏ ਹਨ, ਰੁੱਸਣਾ ਚੰਗਾ ਨਹੀਂ ਹੁੰਦਾ । ਮੈਂ ਸਮਝਦਾ ਹਾਂ ਕਿ ਉਹ ਰੁੱਸੇ ਨਹੀਂ, ਜਾਣ ਬੁੱਝ ਕੇ ਇਸ ਤਰ੍ਹਾਂ ਕਰਦੇ ਹਨ । ਉਨ੍ਹਾਂ ਦਾ ਦਿਲ ਬੇਈਮਾਨ ਹੈ । ਜੇ ਅਸਲੀ ਤੌਰ ਤੇ ਰੁੱਸੇ ਹਨ ਤਾਂ ਅਸੀਂ ਉਨ੍ਹਾਂ ਨੂੰ ਮਨਾ ਲੈਂਦੇ ਹਾਂ ਕਿਉਂਕਿ ਇੱਕ ਟੱਬਰ ਦੇ ਅੰਦਰ ਵੀ ਕੋਈ ਰੁੱਸਦਾ ਹੈ ਤਾਂ ਉਹ ਬੰਦਾ ਹਮੇਸ਼ਾ ਖਰਾਬ ਕਰਦਾ ਹੈ । ਆਓ ਰਲ ਕੇ, ਮੈਂ ਕਹਿੰਦਾ ਹਾਂ ਕਿ ਇਸ ਪੰਜਾਬ ਨੂੰ ਦੁਬਾਰਾ ਨਵੇਂ ਸਿਰਿਓਂ ਖੜ੍ਹਾ ਕਰੀਏ ਔਰ ਦੁਬਾਰਾ ਅਸੀਂ ਪੰਜਾਬ ਨੂੰ ਤਰੱਕੀ ਦੀਆਂ ਲੀਹਾਂ ਤੇ ਲਿਜਾਈਏ ।

ਇਹੀ ਮੇਰੀ ਬੇਨਤੀ ਹੈ । (ਧੰਨਵਾਦ)

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਇਕ ਮਿੰਟ ਵਾਸਤੇ ਬੋਲਣਾ ਚਾਹੁੰਦਾ ਹਾਂ ।

**Mr. Speaker** : No, Mittal ji, sorry please.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਤਾਂ ਸਾਰਾ ਭਾਸ਼ਨ ਹੀ ਮੇਰੇ ਨਾਂ ਤੇ ਪੜ੍ਹਿਆ ਹੈ । ਮੈਂ ਕੇਵਲ ਇਕ ਮਿੰਟ ਵਾਸਤੇ ਬੋਲਣਾ ਚਾਹੁੰਦਾ ਹਾਂ । (ਵਿਘਨ-ਸ਼ੋਰ)

**Mr. Speaker** : Now, I put the demands to the Vote of the House.

Demand No. 12

**Mr. Speaker** : Question is—

> That a sum not exceeding Rs. 2,42,64,40,000 on Revenue Account and Rs. 9,00,00,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Home affairs and Justice.

*The motion was carried.*

Demand No. 5

**Mr. Speaker** : Question is—

> That a sum not exceeding Rs. 4,93,56,17,000 on Revenue Account and Rs. 4,99,94,000 on Capital Account be granted to the Governor to defray the charges that wlll come in course of payment for the year 1992-93 (excluding the amountalready Voted on Account) in respect of Education.

*The motion was carried.*

**Mr. Speaker** : The House stands adjourned till 9.00 A.M. on Tuesday, the 7th of April, 1992.

|*6.20 P.M.|

*(The Sabha then *adjourned till 9.00 A.M. on Tuesday, the 7th of April, 1992).*

152 — 11-9-92—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

16

# PUNJAB VIDHAN SABHA

## DEBATES

*7th April, 1992*

Vol. I No. 16

OFFICIAL REPORT

## CONTENTS

*Tuesday, the 7th April, 1992*




**Punjab Vidhan Sabha Secretariat, Chandigarh.**

Price Rs......

# PUNJAB VIDHAN SABHA

*Tuesday, the 7th April, 1992*

*The Vidhan Sabha met in The Punjab Vidhan Sabha Hall, Vidhan Bhawan, Chandigarh, at 9.00 A.M. Mr. Speaker (Sardar Harcharn Singh Ajnala) in the Chair.*

---

## POSTPONED STARRED QUESTION AND ANSWER

ਸ੍ਰੀ ਸਪੀਕਰ: ਸਭ ਤੋਂ ਪਹਿਲਾਂ ਜੋ 31 ਮਾਰਚ ਨੂੰ ਕੁਐਸਚਨ ਨੰਬਰ 119 ਪੋਸਟ ਪੋਨ ਹੋਇਆ ਸੀ, ਉਸ ਦਾ ਜਵਾਬ ਆਵੇਗਾ।

**ਡੇਰਾ ਬਸੀ ਬਲਾਕ ਨੰ: 1 ਅਤੇ 2 ਦੇ ਪ੍ਰਾਇਮਰੀ ਸਕੂਲ ਅਧਿਆਪਕਾਂ ਵਿਰੁੱਧ ਸ਼ਕਾਇਤਾਂ**

*119. **ਸ੍ਰੀ ਸਜਵਾਰ ਸਿੰਘ**: ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ—

(ੳ) ਸਾਲ 1989 ਤੋਂ ਹੁਣ ਤਕ ਦੇ ਸਮੇਂ ਦੇ ਦੌਰਾਨ ਜ਼ਿਲ੍ਹਾ ਪਟਿਆਲਾ ਵਿਚ ਡੇਰਾ ਬਸੀ ਦੇ ਬਲਾਕ ਨੰ: 1 ਅਤੇ 2 ਦੇ ਪ੍ਰਾਇਮਰੀ ਸਕੂਲ ਅਧਿਆਪਕਾਂ ਵਿਰੁੱਧ ਜ਼ਿਲ੍ਹਾ ਸਿੱਖਿਆ ਅਫ਼ਸਰ ਪ੍ਰਾਇਮਰੀ ਪਟਿਆਲਾ ਡੀ. ਪੀ. ਆਈ. (ਪ੍ਰ) ਅਤੇ ਸਿਖਿਆ ਸਕੱਤਰ ਨੂੰ ਕੁੱਲ ਕਿੰਨੀਆਂ ਸ਼ਕਾਇਤਾਂ ਪ੍ਰਾਪਤ ਹੋਈਆਂ ?

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਅਧਿਆਪਕਾਂ ਦੇ ਵਿਰੁੱਧ ਕੀਤੀ ਗਈ ਕਾਰਵਾਈ ਦਾ ਵੇਰਵਾ ਕੀ ਹੈ ?

**ਸ੍ਰੀ ਹਰਨਾਮ ਦਾਸ ਜੌਹਰ** : ਸੂਚਨਾਂ ਹੇਠ ਲਿਖੇ ਅਨੁਸਾਰ ਹੈ।

(ੳ) ਪ੍ਰਾਪਤ ਹੋਈਆਂ ਸ਼ਿਕਾਇਤਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ।

| ਡੀ.ਈ.ੳ. (ਪ੍ਰ) | ਡੀ.ਪੀ.ਆਈ. (ਪ੍ਰ) ਪੰਜਾਬ | ਸਕੱਤਰ ਸਿੱਖਿਆ | ਕੁਲ ਜੋੜ |
|---|---|---|---|
| 8 | 3 | 1 | 12 |

(ਅ) ਵੱਖ ਵੱਖ ਦਫ਼ਤਰਾਂ ਵਿਚ ਪ੍ਰਾਪਤ ਹੋਈਆਂ ਕੁੱਲ 12 ਸ਼ਿਕਾਇਤਾਂ ਵਿਚੋਂ ਮੁਕੰਮਲ ਇਨਕੁਆਇਰੀ ਕਰਨ ਉਪਰੰਤ 4 ਸ਼ਿਕਾਇਤਾਂ ਦਾਖਲ ਦਫ਼ਤਰ ਕੀਤੀਆਂ ਜਾ ਚੁੱਕੀਆਂ ਹਨ। ਬਾਕੀ ਰਹਿੰਦੀਆਂ 8 ਸ਼ਿਕਾਇਤਾਂ ਸਬੰਧੀ ਇਨਕੁਆਇਰੀ ਕੀਤੀ ਜਾ ਰਹੀ ਹੈ। 2 ਸ਼ਿਕਾਇਤਾਂ ਦੇ ਅਧਾਰ ਤੇ 3 ਅਧਿਆਪਕ/ਅਧਿਆਪਕਾਵਾਂ ਦੀ ਬਦਲੀ ਕੀਤੀ ਗਈ ਹੈ।

**ਸ੍ਰੀ ਸਜਵਾਰ ਸਿੰਘ**: ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਡੇਰਾ ਬਸੀ ਬਲਾਕ 2 ਵਿਚ ਜੋ ਪਿੰਡ ਬਹੌੜਾ ਹੈ ਉਥੋਂ ਦਾ ਸਰਪੰਚ ਸਕੂਲ ਦੇ ਗਰਾਊਂਡ ਤੇ ਨਜਾਇਜ਼ ਕਬਜ਼ਾ ਕਰਨਾ ਚਾਹੁੰਦਾ ਸੀ ਔਰ ਉਸ ਨੇ ਝੂਠੀਆਂ ਦਰਖਾਸਤਾਂ ਦਿਵਾ ਕੇ ਉਸ ਤੇ ਇਨਕੁਆਰੀ ਕਰਵਾਈ ਗਈ। ਜਿਨ੍ਹਾਂ ਲੋਕਾਂ ਵਲੋਂ ਸ਼ਿਕਾਇਤ ਬਣਾ ਕੇ ਦਿੱਤੀ ਗਈ ਸੀ ਉਹ ਬੇ-ਬੁਨਿਆਦ ਸੀ।

**ਸ੍ਰੀ ਸਪੀਕਰ**: ਸਪਲੀਮੈਂਟਰੀ ਪੁੱਛੋ।

**ਸ੍ਰੀ ਸਜਵਾਰ ਸਿੰਘ**: ਸਪਲੀਮੈਂਟਰੀ ਹੀ ਪੁੱਛ ਰਿਹਾ ਹਾਂ। ਉਹ ਬੇ-ਬੁਨਿਆਦ ਸੀ ਔਰ ਉਸ ਤੇ ਜੋ ਹਲਫੀਆ ਬਿਆਨ ਦਿਤੇ ਗਏ ਸਨ ਉਹ ਬਿਲਕੁਲ ਹੀ ਬੇ-ਬੁਨਿਆਦ ਸਨ ਔਰ ਇਸ ਤੇ ਇਨਕੁਆਰੀ ਕਰਵਾਈ ਗਈ ਔਰ ਜਿਨ੍ਹਾਂ ਲੋਕਾਂ ਦੇ ਨਾਮ ਤੇ ਹਲਫੀਆ ਬਿਆਨ ਦਿਤੇ ਗਏ ਸਨ, ਉਨ੍ਹਾਂ ਵਿਅਕਤੀਆਂ ਵਲੋਂ ਲਿਖ ਕੇ ਦਿੱਤਾ ਗਿਆ ਹੈ ਕਿ ਅਸੀਂ ਕੋਈ ਸ਼ਿਕਾਇਤ ਨਹੀਂ ਕੀਤੀ। ਕੀ ਮੰਤਰੀ ਜੀ ਉਸ ਅਧਿਆਪਕ ਨਾਲ ਹੋਈ ਜ਼ਿਆਦਤੀ ਨੂੰ ਦੂਰ ਕਰਨਗੇ।

**ਮੰਤਰੀ**: ਸਪੀਕਰ ਸਾਹਿਬ, ਜਿਸ ਅਧਿਆਪਕ ਨਾਲ ਜ਼ਿਆਦਤੀ ਹੋਈ ਹੈ, ਆਦਰਨੀਯ ਮੈਂਬਰ ਸਾਹਿਬਾਨ ਮੈਨੂੰ ਦੱਸ ਦੇਣ, ਉਸਦੀ ਪੂਰੀ ਇਨਕੁਆਰੀ ਕਰਕੇ ਉਸ ਨੂੰ ਇਨਸਾਫ ਦਵਾਇਆ ਜਾਵੇਗਾ।

**ਸ੍ਰੀ ਸਜਵਾਰ ਸਿੰਘ**: ਸਪੀਕਰ ਸਾਹਿਬ, ਜਿਸ ਸਰਪੰਚ ਨੇ ਇਹ ਸ਼ਿਕਾਇਤ ਕੀਤੀ ਸੀ, ਉਸ ਸਰਪੰਚ ਨੇ ਔਰ ਜਿਹੜੇ ਪਿੰਡ ਵਾਲੇ ਲੋਕ ਸਨ, ਉਥੇ ਮੌਕੇ ਤੇ ਕਈ ਇਨਕੁਆਰੀਆਂ ਹੋਈਆਂ। ਇਕ ਇਲਾਕੇ ਦੇ ਐਕਸ-ਵਿਧਾਇਕ ਨੇ ਕੀਤੀ ਸੀ ਔਰ ਦੂਸਰਾ ਇਕ ਕਾਂਗਰਸੀ ਲੀਡਰ ਨੇ ਲੈਟਰ ਦਿਤਾ ਸੀ।

**ਸ੍ਰੀ ਸਪੀਕਰ**: ਐਜੂਕੇਸ਼ਨ ਮੰਤਰੀ ਜੀ ਨੇ ਕਿਹਾ ਹੈ ਕਿ ਤੁਸੀਂ ਸਾਰੇ ਦਸਤਾਵੇਜ਼ ਦੇ ਦਿਓ।

**ਸ੍ਰੀ ਸਜਵਾਰ ਸਿੰਘ**: ਮੈਂ ਸਾਰੇ ਕਾਗਜ਼ ਸਦਨ ਦੇ ਮੇਜ਼ ਤੇ ਰੱਖ ਦੇਵਾਂਗਾ।

**ਸ੍ਰੀ ਸਪੀਕਰ**: ਨਹੀਂ, ਨਹੀਂ ਐਜੂਕੇਸ਼ਨ ਮਨਿਸਟਰ ਨੂੰ ਦੇ ਦੇਣੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਵਿਅਕਤੀਆਂ ਨੇ ਸ਼ਿਕਾਇਤ ਕੀਤੀ ਸੀ ਅਤੇ ਗਲਤ ਹਲਫੀਆ ਬਿਆਨ ਦਿਤੇ ਸਨ, ਕੀ ਉਨ੍ਹਾਂ ਦੇ ਖ਼ਿਲਾਫ ਕੋਈ ਐਕਸ਼ਨ ਲਿਆ ਜਾਵੇਗਾ?

**ਮੰਤਰੀ**: ਸਤਿਕਾਰਯੋਗ ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਤਾਂ ਇਹ ਹੈ ਨਹੀਂ ਲੇਕਿਨ ਮੈਂ ਮਾਨਯੋਗ ਐਮ. ਐਲ. ਏ. ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਮੇਰੇ ਨੋਟਿਸ ਵਿਚ ਲਿਆਉਣ ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਹੈ ਪੂਰੀ ਛਾਣਬੀਣ ਕਰਕੇ ਪੂਰਾ ਇਨਸਾਫ ਦਿਵਾਇਆ ਜਾਵੇਗਾ ਔਰ ਜਿਸਨੇ ਗਲਤ ਸ਼ਿਕਾਇਤ ਕੀਤੀ ਹੈ, ਗਲਤ ਹਲਫੀਆ ਬਿਆਨ ਦਿੱਤਾ ਹੈ, ਉਸ ਦੇ ਖ਼ਿਲਾਫ ਕਾਨੂੰਨ ਦੇ ਮੁਤਾਬਿਕ ਜੋ ਕਾਰਵਾਈ ਹੋ ਸਕਦੀ ਹੈ ਉਹ ਕੀਤੀ ਜਾਵੇਗੀ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ...

(ਮਾਨਯੋਗ ਮੈਂਬਰ ਸਾਹਿਬ ਦਾ ਮਾਈਕ ਬੰਦ ਹੋਣ ਕਰਕੇ ਸਾਫ ਸੁਣਾਈ ਨਹੀਂ ਸੀ ਦੇ ਰਿਹਾ ।)

ਕਪਲ ਕੇਸ ਨੂੰ ਪਰੈਫਰੈਂਸ ਦਿਤੀ ਜਾਂਦੀ ਹੈ । ਕੀ ਸਰਕਾਰੀ ਨਿਯਮਾਂ ਦੀਆਂ ਇਸੇ ਤਰ੍ਹਾਂ ਹੀ ਧੱਜੀਆਂ ਉਡਾਈਆਂ ਜਾਣਗੀਆਂ ਅਤੇ ਕੀ ਉਹ ਬਦਲੀ ਰੱਦ ਨਹੀਂ ਕੀਤੀ ਜਾ ਸਕਦੀ....

**ਸ਼੍ਰੀ ਸਪੀਕਰ** : ਸਰਦਾਰ ਹਰਗੋਪਾਲ ਸਿੰਘ ਜੀ, ਸੁਣਾਈ ਨਹੀਂ ਦਿੰਦਾ, ਤੁਸੀਂ ਫਿਰ ਸਵਾਲ ਕਰ ਦਿਓ ।

(ਮਾਨਯੋਗ ਮੈਂਬਰ ਸਰਦਾਰ ਹਰਗੋਪਾਲ ਸਿੰਘ ਐਡਵੋਕੇਟ ਦੁਬਾਰਾ ਸਪਲੀਮੈਂਟਰੀ ਕਰਨ ਵਾਸਤੇ ਨਹੀਂ ਉੱਠੇ ।)

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਕ ਪਲੇਅ ਗਰਾਉਂਡ ਦਾ ਮਸਲਾ ਹੈ ...

**Mr. Speaker** : No supplementary. Sit down please.

---

## STARRTED QUESTIONS AND ANSWERS

### ਰਾਜ ਵਿਚ ਜ਼ਿਲ੍ਹਿਆਂ ਦਾ ਪੁਨਰਗਠਨ

*82. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਰਾਜ ਵਿਚ ਜ਼ਿਲ੍ਹਿਆਂ ਅਤੇ ਤਹਿਸੀਲਾਂ ਦਾ ਪੁਨਰਗਠਨ ਕਰਨ ਦਾ ਵਿਚਾਰ ਹੈ. ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਦਾ ਸਬ-ਤਹਿਸੀਲ ਭੁਲੱਥ ਜ਼ਿਲ੍ਹਾ ਕਪੂਰਥਲਾ ਦਾ ਵੀ ਦਰਜਾ ਵਧਾਉਣ ਦਾ ਵਿਚਾਰ ਹੈ ?

**ਸਰਦਾਰ ਜਗਮੋਹਨ ਸਿੰਘ ਕੰਗ (ਰਾਜ ਮੰਤਰੀ, ਮਾਲ ਅਤੇ ਪੁਨਰਵਾਸ)** : ਲੋਕਾਂ ਨੂੰ ਹੋਰ ਸਹੂਲਤਾਂ ਦੇਣ ਲਈ ਅਤੇ ਉਨ੍ਹਾਂ ਨੂੰ ਪ੍ਰਸ਼ਾਸਨ ਦੇ ਨੇੜੇ ਲਿਆਉਣ ਲਈ ਸਰਕਾਰ ਦੁਆਰਾ ਜ਼ਿਲ੍ਹਿਆਂ ਅਤੇ ਤਹਿਸੀਲਾਂ ਦੀ ਪੁਨਰਗਠਨ ਦੀ ਤਜਵੀਜ਼ ਹੈ । ਭੁੱਲੱਥ ਸਬ-ਤਹਿਸੀਲ ਦੇ ਦਰਜ਼ਾ ਨੂੰ ਵਧਾਉਣ ਲਈ ਕੇਸ ਵੀ ਪਰਖਿਆ ਜਾਵੇਗਾ ।

**ਸਰਦਾਰ ਜਗਤਾਰ ਸਿਘ ਮੁਲਤਾਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਜਿਵੇਂ ਕਿ ਸਰਕਾਰ ਨੇ ਜ਼ਿਲ੍ਹਿਆਂ ਦੇ ਪੁਨਰਗਠਨ ਸਬੰਧੀ ਬੜੇ ਅਹਿਮ ਕਦਮ ਚੁੱਕੇ ਹਨ, ਸਰਕਾਰ ਇਸ ਗੱਲ ਦਾ ਐਲਾਨ ਕਰੇ ਕਿ ਅਗਰ ਕੁਝ ਨਵੇਂ ਸਬਡਵੀਜਨ ਬਣਾਏ ਜਾਣਗੇ ਤਾਂ ਭੁਲੱਥ ਸਬ-ਤਹਿਸੀਲ ਨੂੰ ਤਹਿਸੀਲ ਬਣਾਇਆ ਜਾਵੇਗਾ । ਭੁਲੱਥ ਪਹਿਲੇ ਤਹਿਸੀਲ ਹੁੰਦੀ ਸੀ ਪਰ 1947 ਤੋਂ ਉਸ ਨੂੰ ਡਾਉਨ ਗਰੇਡ ਕੀਤਾ ਗਿਆ । ਉਥੋਂ ਲੋਕਾਂ ਨੂੰ ਬਹੁਤ ਦੂਰ ਜਾਣਾ ਪੈਂਦਾ ਹੈ । ਇਸ ਲਈ ਇਸ ਸਬ-ਡਵੀਜ਼ਨ ਨੂੰ ਅੱਪਗ੍ਰੇਡ ਕੀਤਾ ਜਾਵੇ ।

**ਰਾਜ ਮੰਤਰੀ** (ਮਾਲ ਅਤੇ ਪੁਨਰਵਾਸ) : ਮੈਂ ਪਹਿਲੇ ਹੀ ਅਰਜ਼ ਕੀਤੀ ਹੈ ਕਿ ਇਸ ਬਾਰੇ ਵਿਚਾਰ ਕੀਤਾ ਜਾਵੇਗਾ, ਇਹ ਵਿਚਾਰ ਅਧੀਨ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਪੁੱਛਣਾ ਚਾਹੁੰਦਾ ਹਾਂ ਅਤੇ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਪ੍ਰੈਸ ਵਿਚ ਸਟੇਟਮੈਂਟ ਦਿੱਤੀ ਕਿ ਮਾਨਸਾ ਨੂੰ ਜ਼ਿਲ੍ਹਾ ਬਣਾ ਦਿਤਾ ਗਿਆ ਹੈ ਅਤੇ ਬਰੇਟਾ ਨੂੰ ਸਬ-ਤਹਿਸੀਲ ਬਣਾਇਆ ਜਾ ਰਿਹਾ ਹੈ, ਕੀ ਇਹ ਠੀਕ ਹੈ )

**ਰਾਜ ਮੰਤਰੀ** : ਇਹ ਵੀ ਵਿਚਾਰ ਅਧੀਨ ਹੈ ?

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਜ਼ਿਲ੍ਹਿਆਂ ਦਾ ਪੁਨਰਗਠਨ ਕੀਤਾ ਜਾ ਰਿਹਾ ਹੈ ਇਸ ਦੇ ਮਾਪ ਦੰਡ ਕੀ ਰੱਖਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲੇ ਵੀ ਦੱਸਿਆ ਸੀ ਕਿ ਮਾਪ-ਦੰਡ ਦੀ ਗੱਲ ਨਹੀਂ ਹੁੰਦੀ, ਸਾਰੀਆਂ ਗੱਲਾਂ ਦਖੀਆਂ ਜਾਂਦੀਆਂ ਹਨ ਕਿ ਕੀ ਉਹ ਵਾਇਬਲ ਹੈ ਜਾਂ ਨਹੀਂ, ਇਹ ਦੇਖਿਆ ਜਾਂਦਾ ਹੈ। ਫਿਰ ਲੋਕਾਂ ਦੀਆਂ ਸਹੂਲਤਾਂ ਨੂੰ ਦੇਖਿਆ ਜਾਂਦਾ ਹੈ । ਇਹ ਵੀ ਦੇਖਿਆ ਜਾਂਦਾ ਹੈ ਕਿ ਲੋਕਾਂ ਨੂੰ ਨੇੜੇ ਪਵੇ ਅਤੇ ਉਹ ਐਡਮਨਿਸਟਰੇਸ਼ਨ ਨਾਲ ਤਾਲਮੇਲ ਜ਼ਿਆਦਾ ਕਰ ਸਕਣ । ਇਹ ਵੀ ਦੇਖਿਆ ਜਾਂਦਾ ਹੈ ਕਿ ਐਸੀ ਗੱਲ ਨਾ ਹੋਵੇ ਕਿ ਛੋਟੇ ਛੋਟੇ ਜ਼ਿਲ੍ਹੇ ਬਣ ਜਾਣ । ਸੋ ਇਨ੍ਹਾਂ ਸਾਰੀਆਂ ਗੱਲਾਂ ਨੂੰ ਮੱਦੇ ਨਜ਼ਰ ਰੱਖਕੇ ਡਸੀਜ਼ਨ ਲਿਆ ਜਾਂਦਾ ਹੈ ।

---

## ਰਾਜ ਵਿਚ ਪਿੰਡਾਂ ਨੂੰ ਲਿੰਕ ਸੜਕਾਂ

*92. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਕੁੱਲ ਕਿੰਨੇ ਪਿੰਡ ਹਨ, ਜਿਨ੍ਹਾਂ ਨੂੰ ਅਜੇ ਤਕ ਕਿਸੇ ਵੀ ਸੜਕ ਨਾਲ ਜੋੜਿਆ ਨਹੀਂ ਗਿਆ ਹੈ ਅਤੇ ਇਹ ਦੂਰੀ ਕੁੱਲ ਕਿੰਨੇ ਕਿਲੋਮੀਟਰ ਬਣਦੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਪਿੰਡਾਂ ਨੂੰ ਕਦੋਂ ਤਕ ਲਿੰਕ ਸੜਕਾਂ ਮੁਹੱਈਆ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : (ੳ) 14 ਪਿੰਡ (39.92 ਕਿਲੋਮੀਟਰ) ।

(ਅ) ਸਮਾਂ ਅਜੇ ਨਿਸਚਿਤ ਕਰਨਾ ਸੰਭਵ ਨਹੀਂ, ਕਿਉਂਕਿ ਧਨ ਦੀ ਘਾਟ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਰਾਜ ਵਿਚ ਉਹ ਕਿਹੜੇ ਕਿਹੜੇ ਪਿੰਡ ਹਨ ਜਿਨ੍ਹਾਂ ਨੂੰ ਸੜਕਾਂ ਅਜੇ ਤਕ ਨਹੀਂ ਪਹੁੰਚਾਈਆਂ ਗਈਆਂ ?

**ਰਾਜ ਮੰਤਰੀ.** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ. ਐਲ. ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਅਤੇ ਮੈਂ ਪਹਿਲਾਂ ਵੀ ਦੱਸਿਆ ਹੈ ਕਿ 14 ਪਿੰਡ ਹਨ। ਜ਼ਿਲ੍ਹਾ ਹੁਸ਼ਿਆਰਪੁਰ ਵਿਚ 11 ਪਿੰਡ ਹਨ। ਰੋਪੜ ਵਿਚ 3 ਪਿੰਡ ਹਨ ਅਤੇ ਜ਼ਿਲ੍ਹਾ ਕਪੂਰਥਲਾ ਵਿਚ 1 ਪਿੰਡ ਹੈ। ਇਨ੍ਹਾਂ ਦੇ ਜ਼ਿਲ੍ਹੇ ਵਿਚ ਕੋਈ ਨਹੀਂ ਹੈ।

**ਸਰਦਾਰ ਗੁਰਨਾਮ ਸਿੰਘ ਅਬੁਲਖੁਰਾਨਾ.** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਜ਼ਿਲ੍ਹੇ ਵਿਚ ਕਿੰਨੇ ਪਿੰਡ ਹਨ ਜਿਨ੍ਹਾਂ ਨੂੰ ਸੜਕਾਂ ਨਹੀਂ ਮਿਲੀਆਂ।

**ਰਾਜ ਮੰਤਰੀ :** ਸਪੀਕਰ ਸਾਹਿਬ, ਡਿਸਟ੍ਰਿਕਟ ਗੁਰਦਾਸਪੁਰ ਵਿਚ ਸਾਡੇ ਮਹਿਕਮੇ ਦੇ ਮੁਤਾਬਿਕ ਕੋਈ ਅਜਿਹਾ ਪਿੰਡ ਨਹੀਂ ਹੈ; ਜੇ ਹੁੰਦਾ ਤਾਂ ਮੈਂ ਮਾਨਯੋਗ ਐਮ. ਐਲ. ਏ. ਸਾਹਿਬ ਦੇ ਨੋਟਿਸ ਵਿਚ ਜ਼ਰੂਰ ਲਿਆ ਦਿੰਦਾ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨ ਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ....

**ਸ੍ਰੀ ਸਪੀਕਰ :** ਤੁਸੀਂ ਦੱਸੋ ਨਾ, ਪੁੱਛੋ। (ਹਾਸਾ) Be brief and to the point.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜ਼ੀਰਾ ਇਕੱਲੇ ਹਲਕੇ ਵਿਚ ਪੰਜ ਪਿੰਡ-ਘੜੁੰਮ, ਗਟੀ ਹਰੀਕੇ, ਮਹਿਮੂਦਵਾਲਾ, ਰੁਕਨੇਵਾਲਾ ਅਤੇ ਜੂਈਆਂ ਵਾਲਾ ਹਨ ਜਿਨ੍ਹਾਂ ਨੂੰ ਹਾਲੀ ਤਕ ਕੋਈ ਸੜਕ ਨਾਲ, ਕਿਸੇ ਲਿੰਕ ਸੜਕ ਰਾਹੀਂ ਨਹੀਂ ਜੋੜਿਆ ਗਿਆ। ਇਸੇ ਤਰ੍ਹਾਂ ਹੋਰ ਵੀ ਜੇ ਪਤਾ ਕਰੀਏ ਤਾਂ ਪਤਾ ਲੱਗੇਗਾ ਕਿ ਅਨੇਕਾਂ ਐਸੇ ਪਿੰਡ ਹਨ ਜਿਨ੍ਹਾਂ ਵਿਚ ਸੜਕਾਂ ਨਹੀਂ ਪਹੁੰਚੀਆਂ। ਪੰਜਾਬ ਸਰਕਾਰ ਦੇ ਕਾਗਜ਼ਾਂ ਵਿਚ ਕੀ ਇਨ੍ਹਾਂ ਦਾ ਨਾਮ ਹੈ; ਜੇ ਨਾਮ ਹੈ ਤਾਂ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ 39.92 ਕਿਲੋਮੀਟਰ ਸੜਕਾਂ ਹਨ ਜਿਹੜੀਆਂ ਪੰਜਾਬ ਵਿਚ ਨਹੀਂ ਬਣੀਆਂ, ਮੈਂ ਉਸ ਦਿਨ ਵੀ ਸਦਨ ਵਿਚ ਕਿਹਾ ਸੀ ਕਿ ਟਿੰਡਵਾਂ ਪਿੰਡ ਵੀ ਜੋ ਹੈ ਉਹ ਮੰਡੀ ਨਾਲ ਨਹੀਂ ਜੋੜਿਆ.... (ਵਿਘਨ)

**ਸ੍ਰੀ ਸਪੀਕਰ :** ਇਹ ਸਪਲੀਮੈਂਟਰੀ ਨਹੀਂ ਹੈ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਕੁਐਸਚਨ ਬਹੁਤਾ ਮਹਿਕਮਾ ਮਾਲ ਨਾਲ ਤੁਅਲਕ ਰਖਦਾ ਹੈ। ਮੇਰੇ ਮਹਿਕਮੇ ਦੀ ਨਾਲਿਜ ਦੇ ਮੁਤਾਬਿਕ ਮੈਂ ਜੋ ਜਵਾਬ ਸੀ ਉਹ ਦੇ ਦਿੱਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਮਹਿਕਮਾ ਮਾਲ ਨੂੰ ਕੁਐਸਚਨ ਕਰਨਗੇ ਤਾਂ ਉਨ੍ਹਾਂ ਤੋਂ ਪੂਰੀ ਜਾਣਕਾਰੀ ਮਿਲ ਜਾਵੇਗੀ।

**Mr. Speaker :** You can give a specific question, Zira Ji. We come to the next question.

---

**ਤਹਿਸੀਲ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡਾਂ ਵਿਚ ਪਹੁੰਚ ਸੜਕਾਂ ਪੱਕੀਆਂ ਕਰਨਾ**

*65. **ਸ੍ਰੀ ਰਘੂਨਾਥ ਸਹਾਏ ਪੁਰੀ**. ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਤਹਿਸੀਲ ਪਠਾਨਕੋਟ, ਜ਼ਿਲਾ ਗੁਰਦਾਸਪੁਰ ਦੇ ਕੁਝ ਪਿੰਡਾਂ ਦੀਆਂ ਬਸਤੀਆਂ ਵਿਚ ਅਜੇ ਤਕ ਪਹੁੰਚ ਸੜਕਾਂ ਪੱਕੀਆਂ ਨਹੀਂ ਕੀਤੀਆਂ ਗਈਆਂ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ, ਤਾਂ ਇਸ ਦੇ ਕੀ ਕਾਰਣ ਹਨ ਅਤੇ ਉਕਤ ਪਹੁੰਚ ਸੜਕਾਂ ਨੂੰ ਪੱਕੀਆਂ ਕਰਨ ਸਬੰਧੀ ਸਰਕਾਰ ਦਾ ਕੀ ਕਾਰਵਾਈ ਕਰਨ ਦਾ ਪ੍ਰਸਤਾਵ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : (ੳ) ਜੀ ਹਾਂ।

(ਅ) ਸਰਕਾਰ ਦੀ ਪਿੰਡਾਂ ਦੀਆਂ ਵੱਖ ਵੱਖ ਆਬਾਦੀਆਂ ਨੂੰ ਲਿੰਕ ਸੜਕਾਂ ਨਾਲ ਜੋੜਨ ਅਤੇ ਪੱਕਾ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

**ਸ੍ਰੀ ਰਘੂਨਾਥ ਸਹਾਏ ਪੁਰੀ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਸੁਜਾਨਪੁਰ ਸਬ-ਮਾਊਂਟੇਨੀਅਸ ਏਰੀਆ ਹੈ ਉਥੇ ਜੋ ਫਸਟ ਲਿੰਕ ਦਿਤਾ ਗਿਆ ਹੈ ਉਸ ਦੀ ਆਬਾਦੀ 100 ਦੇ ਕਰੀਬ ਘਰਾਂ ਦੀ ਹੈ ਪਰ ਬਸਤੀ ਵਿਚ ਜਿਥੇ 150 ਘਰ ਹਨ ਉਥੇ ਵੀ ਇਨ੍ਹਾਂ ਨੂੰ ਸੜਕ ਜ਼ਰੂਰ ਬਣਾਉਣੀ ਚਾਹੀਦੀ ਹੈ। ਕੀ ਇਸ ਦੇ ਵਿਚ ਕੋਈ ਅਮੈਂਡਮੈਂਟ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਲਿੰਕ ਸੜਕਾਂ ਦਾ ਸੜਕਾਂ ਨਾਲ ਜੋੜਨ ਦਾ ਕੰਮ 1968 ਵਿਚ ਸ਼ੁਰੂ ਕੀਤਾ ਗਿਆ ਸੀ ਔਰ ਬਹੁਤ ਸਾਰੇ ਪਿੰਡਾਂ ਵਿਚ ਡੀਮਾਂਡ ਪੂਰੀ ਕਰਨ ਵਿਚ ਕਈ ਮੁਸ਼ਕਲਾਂ ਹਨ। ਉਸ ਦੇ ਬਾਰੇ ਡਿਪਟੀ ਕਮਿਸ਼ਨਰ ਤੋਂ ਨੋ ਓਬਜੈਕਸ਼ਨ ਸਰਟੀਫੀਕੇਟ ਲੈਣ ਦੇ ਵਿਚ ਕਾਫੀ ਪ੍ਰਾਬਲਮ ਹੈ। ਮਹਿਕਮਾ ਮਾਲ ਨੇ ਜਿਹੜੀਆਂ ਸੜਕਾਂ ਗੁਰਦੁਆਰਾ ਜਾਂ ਧਰਮਸ਼ਾਲਾ ਨੂੰ ਜਾਂਦੀਆਂ ਹਨ ਉਹ ਸੜਕਾਂ ਬਣਾ ਦਿੱਤੀਆਂ ਹਨ। ਵੈਸੇ ਵੀ ਜਿਵੇਂ ਮੈਂ ਪਹਿਲਾਂ ਦੱਸਿਆ ਹੈ ਕਿ ਪੀ. ਡਬਲਯੂ. ਡੀ. ਇਹ ਸੜਕਾਂ ਬਣਾਉਣ ਦਾ ਕੰਮ ਨਹੀਂ ਕਰਦਾ। ਇਸ ਦੇ ਵਾਸਤੇ ਫੰਡਾਂ ਦੀ ਘਾਟ ਹੈ। ਬਹੁਤ ਸਾਰੀਆਂ ਸੜਕਾਂ ਦਾ ਕੰਮ ਜ਼ਿਲਾ ਯੋਜਨਾ ਬੋਰਡ ਦੇ ਅਖਤਿਆਰ ਵਿਚ ਹੈ, ਉਹ ਪੈਸੇ ਵੀ ਸੈਕਸ਼ਨ ਕਰਦੇ ਹਨ ਔਰ ਸੜਕਾਂ ਵੀ ਬਣਾਉਂਦੇ ਹਨ। ਹੋਰ ਬਹੁਤ ਸਾਰੀਆਂ ਸੜਕਾਂ ਮੰਡੀਕਰਨ ਬੋਰਡ ਦੇ ਅਧੀਨ ਹਨ ਔਰ ਉਹ ਉਨ੍ਹਾਂ ਲਈ ਪੈਸੇ ਵੀ ਦਿੰਦੇ ਹਨ ਅਤੇ ਸੜਕਾਂ ਵੀ ਬਣਾਉਂਦੇ ਹਨ। ਸਪੀਕਰ ਸਾਹਿਬ, ਕੁਐਸਚਨ ਇਨ੍ਹਾਂ ਦਾ ਬਹੁਤ ਅੱਛਾ ਹੈ ਔਰ ਦੂਸਰਾ ਕੁਐਸਚਨ ਜੋ ਪਹਿਲਾਂ ਆਇਆ ਸੀ ਉਸ ਦੇ ਨਾਲ ਇਹ ਕਾਫੀ ਮਿਲਦਾ ਜੁਲਦਾ ਹੈ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਇਸ ਦੇ ਵਿਚ ਗੱਲਾਂ ਹਨ ਜੋ ਮਹਿਕਮਾ ਮਾਲ ਨਾਲ ਲਿੰਕ ਰਖਦੀਆਂ ਹਨ, ਜੇ ਇਹ ਮਹਿਕਮਾ ਮਾਲ ਨੂੰ ਆਈਡੈਂਟੀਫਾਈ ਕਰ ਦੇਣ ਤਾਂ ਜ਼ਿਆਦਾ ਬਿਹਤਰ ਹੈ ਤਾਂ ਕਿ ਸੜਕਾਂ ਬਣਾਇਆਂ ਜਾ ਸਕਣ।

---

## ਤਹਿਸੀਲ ਪਠਾਨਕੋਟ ਵਿੱਚ ਪਿੰਡਾਂ ਝਾਬਲਾ ਅਤੇ ਕਰੋਟਾ ਦਰਮਿਆਨ ਪੈਂਦੀ ਡਰੇਨ ਉਤੇ ਪੁਲ ਦੀ ਉਸਾਰੀ

*68. **ਸ੍ਰੀ ਰਘੂਨਾਥ** ਸਹਾਏ ਪੁਰੀ : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਤਹਿਸੀਲ ਪਠਾਨਕੋਟ ਵਿਚ ਪਿੰਡ ਝਾਬਲਾ ਅਤੇ ਕਰੋਟਾ ਦਰਮਿਆਨ ਲੰਘਦੀ ਡਰੇਨ ਉਤੇ ਇਕ ਪੁਲ ਦੀ ਉਸਾਰੀ ਦਾ ਕੰਮ ਰੋਕ ਦਿੱਤਾ ਗਿਆ ਹੈ ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ;

(ਅ) ਕੀ ਸਰਕਾਰ ਉਕਤ ਪੁਲ ਦੀ ਉਸਾਰੀ ਦਾ ਕੰਮ ਮੁੜ ਅਰੰਭਣ ਦਾ ਵਿਚਾਰ ਰਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਪੁਲ ਕਦੋਂ ਤਕ ਮੁਕੰਮਲ ਕਰ ਦਿੱਤਾ ਜਾਵੇਗਾ ?

**ਸਰਦਾਰ ਜੋਗਿੰਦਰ ਸਿੰਘ ਮਾਨ** (ਰਾਜ ਮੰਤਰੀ, ਲੋਕ ਨਿਰਮਾਣ) :

(ੳ) ਜੀ ਹਾਂ । ਕਿਉਂਕਿ ਠੇਕੇਦਾਰ ਦੇ ਲੜਕੇ ਤੇ ਖਾੜਕੂਆਂ ਵਲੋਂ ਕੰਮ ਵਾਲੀ ਥਾਂ ਤੇ ਹਮਲਾ ਕੀਤਾ ਗਿਆ ਸੀ । ਇਸ ਲਈ ਉਸ ਵਲੋਂ ਕੰਮ ਰੋਕ ਦਿੱਤਾ ਗਿਆ ਹੈ ।

(ਅ) ਜੀ ਹਾਂ । ਇਹ ਕੰਮ ਜੂਨ, 1993 ਦੇ ਅੰਤ ਤੱਕ ਪੂਰਾ ਹੋ ਜਾਣ ਦੀ ਉਮੀਦ ਹੈ ।

**ਸ੍ਰੀ ਰਘੂਨਾਥ ਸਹਾਏ ਪੁਰੀ:** ਸਪੀਕਰ ਸਾਹਿਬ, ਮੰਤਰੀ ਜੀ ਨੇ ਵਿਸ਼ਵਾਸ ਦਿਲਾਇਆ ਹੈ, ਉਨ੍ਹਾਂ ਦੀ ਬੜੀ ਕ੍ਰਿਪਾ ਹੈ । ਮੇਰੀ ਬੇਨਤੀ ਹੈ ਕਿ ਇਸ ਵਿਚ ਇਹ ਕੁਰੈਕਸ਼ਨ ਕਰ ਲਈ ਜਾਵੇ ਕਿ ਇਹ ਚਾਵਲਾ ਤੇ ਗਰੋਟਾ, ਬਲਾਕ ਪਠਾਨਕੋਟ ਹੈ ।

———

## ਮੰਡੀ ਸਰਹੰਦ ਜ਼ਿਲ੍ਹਾ ਪਟਿਆਲਾ ਵਿਖੇ ਰੇਲਵੇ ਲਾਈਨ ਤੇ ਫਲਾਈਓਵਰ ਬ੍ਰਿਜ ਦੀ ਉਸਾਰੀ

*101. **ਡਾਕਟਰ ਹਰਬੰਸ ਲਾਲ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੰਡੀ ਸਰਹੰਦ, ਜ਼ਿਲ੍ਹਾ ਪਟਿਆਲਾ ਵਿਖੇ ਰੇਲਵੇ ਲਾਈਨ ਤੇ ਫਲਾਈਓਵਰ ਬ੍ਰਿਜ ਬਣਾਉਣ ਦੀ ਕੋਈ ਤਜਵੀਜ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਜੋਗਿੰਦਰ ਸਿੰਘ ਮਾਨ** : ਜੀ ਨਹੀਂ ।

**ਡਾਕਟਰ ਹਰਬੰਸ ਲਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ ਮੈਂ ਉਸ ਦੇ ਨਾਲ ਸਹਿਮਤ ਨਹੀਂ ਹਾਂ। ਉਥੋਂ ਦੋ ਦੋ ਕਿਲੋਮੀਟਰ ਤਕ ਟਰੈਫਿਕ ਜਾਮ ਹੋ ਜਾਂਦਾ ਹੈ। ਮੈਂ ਮੰਤਰੀ ਜੀ ਤੋਂ ਮੰਗ ਕਰਾਂਗਾ ਕਿ ਉਹ ਭਰੋਸਾ ਦਿਵਾਉਣ ਕਿ ਹਾਲਾਤ ਦੇ ਮੱਦੇ ਨਜ਼ਰ ਉਥੇ ਪੁਲ ਬਣਾਇਆ ਜਾਏਗਾ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮੰਨਦਾ ਹਾਂ ਕਿ ਇਨ੍ਹਾਂ ਚੀ ਡਿਮਾਂਡ ਜੈਨੁਅਨ ਹੈ, ਪਰ ਸਾਡੀਆਂ ਬਹੁਤ ਸਾਰੀਆਂ ਪ੍ਰਾਬਲਮਜ਼ ਹਨ। ਸਾਨੂੰ ਰੇਲਵੇ ਬੋਰਡ ਤੋਂ ਮਨਜ਼ੂਰੀ ਲੈਣੀ ਪੈਂਦੀ ਹੈ, ਇਸ ਤੋਂ ਇਲਾਵਾ ਹੋਰ ਕਈ ਅੜਚਣਾਂ ਆਉਂਦੀਆਂ ਹਨ, ਦੂਸਰੇ ਪੰਜਾਬ ਸਰਕਾਰ ਕੋਲ ਇਤਨੇ ਪੈਸੇ ਨਹੀਂ ਹਨ, ਕਿ ਇਹ ਸਾਰੇ ਕੰਮ ਪੂਰੇ ਹੋ ਸਕਣ। ਇਸ ਤੇ ਕੋਈ ਅੱਠ ਦਸ ਕਰੋੜ ਰੁਪਏ ਖਰਚ ਆਉਂਦੇ ਹਨ। ਫਿਲਹਾਲ ਇਸ ਸਬੰਧੀ ਕੇਂਦਰ ਸਰਕਾਰ ਦੀ ਕੋਈ ਮਨਜ਼ੂਰੀ ਨਹੀਂ ਹੈ, ਇਸ ਤੋਂ ਇਲਾਵਾ ਜਿਹੜੇ ਪ੍ਰੋਜੈਕਟ ਅਸੀਂ ਹੱਥ ਵਿਚ ਲਏ ਹੋਏ ਹਨ, ਜਿਨ੍ਹਾਂ ਤੇ ਕੰਮ ਸ਼ੁਰੂ ਕੀਤਾ ਹੋਇਆ ਹੈ, ਸਾਡਾ ਮਹਿਕਮਾ ਇਹ ਨਹੀਂ ਚਾਹੁੰਦਾ ਕਿ ਉਨ੍ਹਾਂ ਪ੍ਰੋਜੈਕਟਾਂ ਨੂੰ ਵਿਚੇ ਛੱਡ ਕੇ ਹੋਰ ਪ੍ਰੋਜੈਕਟ ਸ਼ੁਰੂ ਕਰ ਦਿਤੇ ਜਾਣ।

**ਡਾਕਟਰ ਹਰਬੰਸ ਲਾਲ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜੋ ਵਿਸ਼ਵਾਸ ਦਿਲਾਇਆ ਹੈ, ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਅਤੇ ਸਾਡੇ ਵਲੋਂ ਜੇ ਸਹਿਯੋਗ ਦੀ ਕੋਈ ਲੋੜ ਹੋਈ ਤਾਂ ਅਸੀਂ ਹਰ ਤਰ੍ਹਾਂ ਨਾਲ ਸਹਿਯੋਗ ਦੇਣ ਲਈ ਤਿਆਰ ਹਾਂ (ਵਿਘਨ)

**Mr. Speaker** : No Supplementary,

**ਸ੍ਰੀ ਸੰਤੋਖ ਸਿੰਘ ਚੌਧਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਲੰਧਰ ਵਿਚ ਜਿਹੜਾ ਸਦਰ ਥਾਣੇ ਕੋਲ ਫ਼ਾਟਕ ਹੈ ਉਥੇ ਕਾਫੀ ਕਠਨਾਈ ਹੁੰਦੀ ਹੈ ਕੀ ਉਥੇ ਵੀ ਕੋਈ ਬ੍ਰਿਜ ਵਿਚਾਰ ਅਧੀਨ ਹੈ ?

**ਰਾਜ ਮੰਤਰੀ**: ਹਾਂ ਜੀ, ਉਥੇ ਵਿਚਾਰ ਅਧੀਨ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਠਿੰਡੇ ਵਿਚ ਜਿਹੜਾ ਰੇਲਵੇ ਓਵਰ ਬ੍ਰਿਜ ਉਸਾਰੀ ਅਧੀਨ ਹੈ, ਤਹਿਸ਼ੁਦਾ ਸਮੇਂ ਅਨੁਸਾਰ ਉਹ ਅਜ ਤੋਂ ਤਿੰਨ ਸਾਲ ਪਹਿਲਾਂ ਬਣ ਜਾਣਾ ਚਾਹੀਦਾ ਸੀ, ਪਰ ਅਜੇ ਤਕ ਨਹੀਂ ਬਣਿਆ। ਕੀ ਮੰਤਰੀ ਜੀ ਦਸਣਗੇ ਕਿ ਉਹ ਕਦੋਂ ਤਕ ਮੁਕੰਮਲ ਹੋ ਜਾਏਗਾ ?

**ਰਾਜ ਮੰਤਰੀ**: ਠੀਕ ਹੈ ਕਿ ਉਹ ਉਸਾਰੀ ਅਧੀਨ ਹੈ। ਉਹ ਤਕਰੀਬਨ 1992 ਤੱਕ ਕੰਪਲੀਟ ਹੋ ਜਾਏਗਾ।

**ਸਰਦਾਰ ਸੁਰਜਨ ਸਿੰਘ**: ਸਪੀਕਰ ਸਾਹਿਬ, ਸਾਡੇ ਮਾਨਸਾ ਦੀ ਇਕ ਸਮੱਸਿਆ ਹੈ ਕਿ ਜਦੋਂ ਤੁਸੀਂ ਗਊਸ਼ਾਲਾ ਰੋਡ ਤੋਂ ਜਾਓ ਤਾਂ ਉਥੇ ਕਾਫ਼ੀ ਟ੍ਰੈਫਿਕ ਜਾਮ ਹੁੰਦਾ ਹੈ ਕਿਉਂਕਿ ਉਹ ਪੁਲ ਗਲਤ ਜਗ੍ਹਾਂ ਤੇ ਬਣਿਆ ਹੋਇਆ ਹੈ ਔਰ ਇਸ ਬਾਰੇ ਸਾਡੀ ਫਰਟ ਦੀ ਪਾਰਟੀ ਕਈ ਵਾਰੀ ਮੰਗ ਕਰ ਚੁਕੀ ਹੈ, ਕੀ ਉਸ ਪਾਸੇ ਵੱਲ ਧਿਆਨ ਦਿੱਤਾ ਜਾਏਗਾ ?

**ਸ੍ਰੀ ਸਪੀਕਰ**: ਇਹ ਸੁਆਲ ਇਸ ਦੇ ਨਾਲ ਤੁਅੱਲਕ ਨਹੀਂ ਰਖਦਾ। ਤੁਸੀਂ ਅਲਹਿਦਾ ਸੁਆਲ ਦੇ ਦਿਓ, ਮੰਤਰੀ ਜੀ ਜਵਾਬ ਦੇ ਦੇਣਗੇ।

**ਸ੍ਰੀ ਹੰਸ ਰਾਜ ਜੋਸ਼ਨ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫਿਰੋਜ਼ਪੁਰ ਚ ਰੇਲਵੇ ਲਾਈਨ ਤੇ ਪੁਲ ਬਣਿਆ ਹੋਇਆ ਹੈ ਉਹ ਕਾਫ਼ੀ ਦੇਰ ਤੋਂ ਅੱਨਸੇਫ਼ ਡਿਕਲੇਅਰ ਹੋਇਆ ਹੋਇਆ ਹੈ, ਇਸ ਦੇ ਬਾਰੇ ਸਰਕਾਰ ਦਾ ਕੀ ਵਿਚਾਰ ਹੈ ਕਿ ਕਦ ਤਕ ਉਹ ਪੁਲ ਦੋਬਾਰਾ ਬਣ ਜਾਵੇਗਾ ?

**ਰਾਜ ਮੰਤਰੀ** : ਸਰ, ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਇਨ੍ਹਾਂ ਵਾਸਤੇ ਸਾਨੂੰ ਕਾਫ਼ੀ ਪੈਸੇ ਦੀ ਲੋੜ ਪੈਂਦੀ ਹੈ । ਮੈਂ ਥੋਹੜਾ ਜਿਹਾ ਐਮ.ਐਲ.ਏ. ਸਾਹਿਬ ਦੀ ਨੌਲਜ ਲਈ ਦਸ ਦਿਆਂ ਕਿ ਇਸ ਦੇ ਵਾਸਤੇ ਸਾਨੂੰ ਰੇਲਵੇ ਬੋਰਡ ਦੀ ਮਨਜ਼ੂਰੀ ਲੈਣੀ ਪੈਂਦੀ ਹੈ ਔਰ ਇਸ ਵਾਸਤੇ ਫ਼ੰਡਜ਼ ਦਾ ਕਾਫੀ ਹਿੱਸਾ ਰੇਲਵੇ ਬੋਰਡ ਦਿੰਦਾ ਹੈ । ਜਦ ਤਕ ਉਹ ਆਪਣਾ ਹਿੱਸਾ ਨਾ ਦੇਵੇ ਕੋਈ ਪੁਲ ਉਸਾਰਿਆ ਨਹੀਂ ਜਾ ਸਕਦਾ ।

ਵੈਸੇ ਜਿਹੜਾ ਪੁਲ ਲੁਧਿਆਣਾ ਰੇਲਵੇ ਲਾਈਨ ਤੇ ਲੁਧਿਆਣਾ ਜਨਰਲ ਬਸ ਸਟੈਂਡ ਨੇੜੇ ਦੀ ਇਨ੍ਹਾਂ ਨੇ ਗੱਲ ਕੀਤੀ ਹੈ, ਉਸ ਨੂੰ ਵੇਖ ਲਿਆ ਜਾਵੇਗਾ ।

---

## ਸਰਹੰਦ ਜ਼ਿਲ੍ਹਾ ਪਟਿਆਲਾ ਵਿਖੇ ਦੱਖਣੀ ਬਾਈਪਾਸ ਤੇ ਸੜਕ ਦੀ ਉਸਾਰੀ ਵਿਚ ਪ੍ਰਸਤਾਵਤ ਤਬਦੀਲੀਆਂ

*104. **ਡਾਕਟਰ ਹਰਬੰਸ ਲਾਲ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਸਰਹੰਦ, ਜ਼ਿਲ੍ਹਾ ਪਟਿਆਲਾ ਵਿਖੇ ਦੱਖਣੀ ਬਾਈਪਾਸ ਤੇ ਸੜਕ ਬਣਾਉਣ ਦੀ ਯੋਜਨਾ ਵਿਚ ਕੁਝ ਤਬਦੀਲੀਆਂ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਕੀ ਕਾਰਣ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਉਕਤ ਸੜਕ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** :

(ੳ) ਨਹੀਂ ਜੀ ।

(ਅ) ਲਗਭਗ ਇਕ ਸਾਲ ਛੇ ਮਹੀਨੇ (1-1/2 ਸਾਲ) ਦਾ ਸਮਾਂ ਭੌਂ ਪ੍ਰਾਪਤੀ ਅਤੇ ਫੰਡਾਂ ਦੀ ਉਪਲਬਧੀ ਉਪਰੰਤ ਲੱਗ ਜਾਵੇਗਾ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਸਦਰਨ ਬਾਈ ਪਾਸ ਸਰਹੰਦ ਵਾਸਤੇ ਸਾਲ ਡੇਢ ਸਾਲ ਦਾ ਟਾਈਮ ਲੱਗੇਗਾ । ਇਹ ਬਹੁਤ ਜ਼ਿਆਦਾ ਟਾਈਮ ਹੈ । ਮੈਂ ਚਾਹੁੰਦਾ ਹਾਂ ਕਿ ਇਹ ਦੋ ਚਾਰ ਮਹੀਨਿਆਂ ਵਿਚ ਬਣ ਜਾਵੇ ਕਿਉਂਕਿ ਹੁਣ ਫਤਿਹਗੜ੍ਹ ਸਾਹਿਬ ਜ਼ਿਲ੍ਹਾ ਬਣ ਚੁਕਾ ਹੈ ਔਰ ਇਥੇ ਬਾਈਪਾਸ ਬਹੁਤ ਜ਼ਰੂਰੀ ਹੈ ।

**ਰਾਜ ਮੰਤਰੀ** ਸਪੀਕਰ ਸਾਹਿਬ, ਮੈਂ ਐਮ. ਐਲ. ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਬਹੁਤ ਸਾਰੀਆਂ ਪ੍ਰਾਬਲਮਜ਼ ਹਨ । ਜਿਸ ਤਰ੍ਹਾਂ ਕਿ ਪਹਿਲਾਂ ਦੱਸਿਆ ਸੀ ਕਿ ਸਰਕਾਰ ਪਾਸ ਫੰਡਜ਼ ਨਹੀਂ ਹਨ ਔਰ ਫਿਰ ਕੁਝ ਕੰਮ ਬਾਕੀ ਰਹਿੰਦਾ ਹੈ ਜ਼ਮੀਨ ਦਾ ਕਬਜ਼ਾ ਲੈਣ ਵਾਸਤੇ । ਜ਼ਿਲ੍ਹਾ ਬੋਰਡ ਦੇ ਚੇਅਰਮੈਨ, ਡਿਪਟੀ ਕਮਿਸ਼ਨਰ ਸਾਹਿਬ ਨੂੰ ਕਈ ਵਾਰ ਲਿਖਿਆ ਗਿਆ ਹੈ ਕਿ ਇਸ ਦੇ ਵਾਸਤੇ ਧਨ ਦੀ ਪ੍ਰਾਪਤੀ ਕੀਤੀ ਜਾਵੇ ਲੇਕਿਨ ਧਨ ਦੀ ਪ੍ਰਾਪਤੀ ਨਾ ਹੋਣ ਕਰਕੇ ਬਹੁਤ ਸਾਰਾ ਕੰਮ ਰੁਕਿਆ ਪਿਆ ਹੈ ।

---

**ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ ਦੀ ਨੋਟੀਫਾਈਡ ਏਰੀਆ ਕਮੇਟੀ ਨੂੰ ਮੁੜ ਬਹਾਲ ਕਰਨਾ**

*212. **ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ ਲਈ ਇਕ ਨੋਟੀ-ਫਾਈਡ ਏਰੀਆ ਕਮੇਟੀ ਬਣਾਈ ਗਈ ਸੀ;

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਨੋਟੀਫਾਈਡ ਏਰੀਆ ਕਮੇਟੀ ਦੀ ਥਾਂ ਅਜੇ ਵੀ ਪੰਚਾਇਤ ਹੀ ਕੰਮ ਕਰ ਰਹੀ ਹੈ;

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਨੋਟੀਫਾਈਡ ਏਰੀਆ ਕਮੇਟੀ ਦੁਬਾਰਾ ਬਣਾਉਣ ਦਾ ਸਰਕਾਰ ਦਾ ਕੋਈ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਡਾਕਟਰ ਕੇਵਲ ਕ੍ਰਿਸ਼ਨ** :

(ੳ) ਹਾਂ ਜੀ ।

(ਅ) ਹਾਂ ਜੀ ।

(ੲ) ਬਲਾਚੌਰ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਨੋਟੀਫਾਈਡ ਏਰੀਆ ਕਮੇਟੀ ਮੁੜ ਸਥਾਪਤ ਕਰਨ ਬਾਰੇ ਤਜ਼ਵੀਜ ਅਤੇ ਪਾਲਿਸੀ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਨੂੰ ਘੱਟੋ ਘੱਟ ਇਕ ਵਰ੍ਹਾ ਲਗੇਗਾ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਾਰੀਆਂ ਰਿਕੁਆਇਰਮੈਂਟਸ, ਡਾਕੂਮੈਂਟਸ ਪੂਰੇ ਕਰਕੇ ਸਰਕਾਰ ਦੇ ਦਫਤਰ ਵਿਚ ਪੁੱਜ ਚੁਕੇ ਹਨ, ਸੰਨ 1981 ਨੂੰ ਇਹ ਕਮੇਟੀ ਟੁੱਟੀ ਸੀ, ਹੁਣ ਉਸ ਨੂੰ ਸਿਰਫ ਰੀਵਾਈਵ ਕਰਨ ਦੀ ਗੱਲ ਸੀ । ਸਾਰਾ ਢਾਂਚਾ ਬਣਿਆ ਹੋਇਆ ਹੈ ਪਰ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਇਕ ਸਾਲ ਲੱਗੇਗਾ । ਕੀ ਇਹ ਇਕ ਸਾਲ ਦੀ ਬਜਾਏ ਜਲਦੀ ਨਹੀਂ ਹੋ ਸਕਦਾ, ਕੀ ਕੋਈ ਸਮਾਂ ਸਰਕਾਰ ਮਿਥਣ ਨੂੰ ਤਿਆਰ ਹੈ ਤਾਂ ਕਿ ਕੰਮ ਜਲਦੀ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਦੀ ਜਾਣਕਾਰੀ ਲਈ ਦੱਸਣਾ ਚਾਹਵਾਂਗਾ ਕਿ ਸੰਨ 1978 ਵਿਚ ਬਲਾਚੌਰ ਨੋਟੀਫਾਈਡ ਏਰੀਆ ਕਮੇਟੀ ਬਣੀ ਸੀ ਅੌਰ ਸੰਨ 1985 ਵਿਚ ਡਿਜ਼ਾਲਵ ਹੋ ਗਈ। ਅੌਰ ਡੀਨੋਟੀਫਾਈ ਹੋ ਗਈ। ਸੰਨ 1989 ਵਿਚ ਫਿਰ ਪ੍ਰੈਜ਼ੀਡੈਂਟ ਰੂਲ ਵਿਚ ਫਿਰ ਕੇਸ ਸ਼ੁਰੂ ਹੋ ਗਿਆ ਪਰ ਪ੍ਰੈਜ਼ੀਡੈਂਟ ਰੂਲ ਵਿਚ ਕੋਈ ਫੈਸਲਾ ਨਾ ਹੋ ਸਕਿਆ। ਹੁਣ ਨੋਟੀਫਾਈਡ ਏਰੀਆ ਕਮੇਟੀ ਬਣਾਉਣ ਦਾ ਕੇਸ ਸ਼ੁਰੂ ਹੋ ਗਿਆ ਹੈ ਸ਼ਰਤ ਇਹ ਹੈ ਕਿ ਪਾਪੂਲੇਸ਼ਨ ਪੰਜ ਹਜ਼ਾਰ ਤੋਂ ਘੱਟ ਨਹੀਂ ਹੋਣੀ ਚਾਹੀਦੀ। ਦੂਸਰਾ ਇਹ ਹੈ ਕਿ ਕਮਰਸ਼ੀਅਲ ਅਦਾਰੇ ਜਿਹੜੇ ਹਨ ਉਹ ਉਸ ਏਰੀਆ ਵਿਚ ਹੋਣੇ ਚਾਹੀਦੇ ਹਨ। ਤੀਸਰਾ ਇਹ ਹੈ ਕਿ ਇਨਕਮ ਕਮੇਟੀ ਦੀ ਜੋ ਹੋਵੇ ਉਹ ਪੰਜ ਲੱਖ ਸਲਾਨਾ ਤੋਂ ਘੱਟ ਨਹੀਂ ਹੋਣੀ ਚਾਹੀਦੀ ਤਾਂ ਜੋ ਸਟਾਫ ਅੌਰ ਡਿਵੈਲਪਮੈਂਟ ਦੇ ਹੋਰ ਕੰਮ ਕੀਤੇ ਜਾ ਸਕਣ ਅੌਰ ਇਸ ਦੇ ਲਈ ਡੀ. ਡੀ. ਆਰ. ਅੌਰ ਡਿਪਟੀ ਕਮਿਸ਼ਨਰ ਦੀ ਰਿਕੁਮੈਂਡੇਸ਼ਨ ਦੀ ਲੋੜ ਹੈ। ਇਹ ਸਾਰੀਆਂ ਚੀਜ਼ਾਂ ਮੁੜ ਕੇ ਵੇਖ ਰਹੇ ਹਾਂ। ਅਗਰ ਸਾਰੀਆਂ ਚੀਜ਼ਾਂ ਪੂਰੀਆਂ ਹੋ ਜਾਣਗੀਆਂ ਤਾਂ ਛੇਤੀ ਤੋਂ ਛੇਤੀ ਨੋਟੀਫਾਈਡ ਏਰੀਆ ਕਮੇਟੀ ਬਣਾ ਦਿੱਤੀ ਜਾਵੇਗੀ।

**ਸਰਦਾਰ ਹਰਗੋਪਾਲ ਸਿੰਘ, ਐਡਵੋਕੇਟ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਕਿਸੇ ਕਮੇਟੀ ਦੀ ਆਮਦਨ 5 ਲੱਖ ਰੁਪਏ ਤੋਂ ਘੱਟ ਜਾਵੇ ਤਾਂ ਕੀ ਬਾਦ ਵਿਚ ਉਸ ਨੂੰ ਵੀ ਤੋੜ ਦਿੱਤਾ ਜਾਂਦਾ ਹੈ ਜਾਂ ਰਹਿਣ ਦਿੱਤਾ ਜਾਂਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਡੀ ਨੋਟੀਫਾਈਡ ਏਰੀਆ ਕਮਟੀ ਬਲਾਚੌਰ ਵਾਸਤੇ ਹੀ ਹੈ ਲੇਕਿਨ ਇਨ੍ਹਾਂ ਦੀ ਜਾਣਕਾਰੀ ਲਈ ਮੈਂ ਕਹਿਣਾ ਚਾਹਵਾਂਗਾ ਕਿ ਜੇਕਰ ਪੰਜ ਲੱਖ ਰੁਪਏ ਤੋਂ ਕਿਸੇ ਕਮੇਟੀ ਦੀ ਇਨਕਮ ਘੱਟ ਹੋਵੇ, ਤਾਂ ਯਤਨ ਕਰਾਂਗੇ ਕਿ ਉਸ ਦੀ 5 ਲੱਖ ਤੋਂ ਜ਼ਿਆਦਾ ਆਮਦਨ ਹੋ ਜਾਵੇ। ਉਸ ਨੂੰ ਜਾਰੀ ਰੱਖਣ ਲਈ ਕੁਝ ਦੇਰ ਸਟੇਟ ਗੌਰਮਿੰਟ ਤੋਂ ਪੈਸੇ ਲੈ ਕੇ ਜਿਉਂਦਾ ਰੱਖਿਆ ਜਾਂਦਾ ਹੈ ਅੌਰ ਟੁੱਟਣ ਨਹੀਂ ਦਿੱਤਾ ਜਾਂਦਾ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਬਲਾਚੌਰ ਦੀ ਪਾਪੂਲੇਸ਼ਨ 10 ਹਜ਼ਾਰ ਤੋਂ ਜ਼ਿਆਦਾ ਹੈ ਅੌਰ 22 ਦਫਤਰ ਉਥੇ ਹਨ ਅੌਰ ਕੋਈ ਦਫਤਰ ਐਸਾ ਨਹੀਂ ਹੈ ਜਿਹੜਾ ਬਲਾਚੌਰ ਨਾ ਹਵੇ। ਸਬਡਵੀਜ਼ਨ ਹੈ ਅੌਰ ਪੰਚਾਇਤ ਕੰਮ ਕਰ ਰਹੀ ਹੈ। ਇਹ ਮਸਾਲ ਸਾਰੇ ਪੰਜਾਬ ਵਿਚ ਇਕੋ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਸ ਨੂੰ ਜਲਦੀ ਤੋਂ ਜਲਦੀ ਅਨਾਉਂਸ ਕਰਨ ਦਾ ਸਮਾਂ ਨਿਸ਼ਚਤ ਕੀਤਾ ਜਾਵੇ।

**ਮੰਤਰੀ** : ਇਨ੍ਹਾਂ ਨੇ ਬਿਲਕੁਲ ਠੀਕ ਕਿਹਾ ਹੈ। ਸਬਡਵੀਜ਼ਨਲ ਪਲੇਸ ਹੈ ਅੌਰ ਬਲਾਚੌਰ ਸਬ ਡਵੀਜ਼ਨ ਬਣ ਚੁਕੀ ਹੈ। ਪੰਜਾਬ ਸਰਕਾਰ ਦੀ ਪੂਰੀ ਕੋਸ਼ਿਸ਼ ਹੈ ਕਿ ਸਬ-ਡਵੀਜ਼ਨਲ ਲੈਵਲ ਤੇ ਨੋਟੀਫਾਈਡ ਏਰੀਆ ਕਮੇਟੀ ਹੋਣੀ ਚਾਹੀਦੀ ਹੈ। ਮੈਂ ਪਹਿਲੇ ਦੱਸਿਆ ਹੈ ਕਿ ਅਸੀਂ ਜਲਦੀ ਕਰਾਂਗੇ ਅੌਰ 1992-93 ਵਿਚ ਇਹ ਕਰ ਦੇਵਾਂਗੇ ਅੌਰ ਸ਼ਰਤਾਂ ਦਾ ਫਿਰ ਸਰਵੇ ਕਰਕੇ ਜਾਣਕਾਰੀ ਲਵਾਂਗੇ।

STARRED QUESTION No. 193**

**ਸ੍ਰੀ ਸਪੀਕਰ** : ਸਰਦਾਰ ਇੰਦਰਜੀਤ ਸਿੰਘ ਜੀ, ਤੁਹਾਡੇ ਸਵਾਲ ਨੰ: 193 ਦੀ ਐਕਸਟੈਨਸ਼ਨ ਮੰਗੀ ਗਈ ਹੈ ।

---

**ਕੀਰਤਪੁਰ ਸਾਹਿਬ ਦੇ ਨੇੜੇ ਸਤਲੁਜ ਦਰਿਆ ਦੇ ਪੁਲ ਤੇ ਬੱਸਾਂ/ਟਰੱਕ ਚਲਾਉਣਾ**

*97. **ਸ੍ਰੀ ਰਮੇਸ਼ ਦੱਤ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਤਹਿਸੀਲ ਅਨੰਦਪੁਰ ਸਾਹਿਬ ਵਿਚ ਕੀਰਤਪੁਰ ਸਾਹਿਬ ਦੇ ਨੇੜੇ ਸੱਤਲੁਜ ਦਰਿਆ ਉਤੇ ਪੁੱਲ ਤੇ ਬੱਸਾਂ ਅਤੇ ਟਰੱਕਾਂ ਦੇ ਚਲਾਉਣ ਦੀ ਆਗਿਆ ਕੇਵਲ ਸਾਲ 1990-91 ਤਕ ਸੀ;

(ਅ) ਕੀ ਉਕਤ ਪੁੱਲ ਤੇ ਬੱਸਾਂ ਅਤੇ ਟਰੱਕ ਚਲਾਉਣ ਤੇ ਕੋਈ ਪਾਬੰਦੀ ਲਗਾਈ ਗਈ ਹੈ; ਜੇਕਰ ਅਜਿਹਾ ਹੈ, ਤਾਂ ਇਸ ਦੇ ਕਾਰਨ ਕੀ ਹਨ ?

**ਸਰਦਾਰ ਜੋਗਿੰਦਰ ਸਿੰਘ ਮਾਨ** :

(ੳ) ਨਹੀਂ ਜੀ ।

(ਅ) ਹਾਂ ਜੀ । ਬੋਟ ਬਰਿਜ ਸਤੰਬਰ, 1988 ਦੇ ਹੜ੍ਹਾਂ ਵਿਚ ਰੁੜ੍ਹ ਗਿਆ ਸੀ । ਇਸ ਦੀ ਜਗ੍ਹਾਂ ਤੇ ਇਕ ਪੈਨਟੂਨ ਬਰਿਜ ਬਣਾਇਆ ਗਿਆ ਸੀ ਅਤੇ ਟਰੈਫਿਕ ਲਈ ਨਵੰਬਰ, 1990 ਵਿਚ ਖੋਲ੍ਹ ਦਿੱਤਾ ਗਿਆ ਸੀ । ਇਹ ਬਰਿਜ ਸਿਰਫ ਹਲਕੇ ਟਰੈਫਿਕ ਲਈ ਸੇਫ ਹੈ ।

**ਸ੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ (ੳ) ਸਵਾਲ ਦੇ ਜਵਾਬ ਵਿਚ, ਨਹੀਂ ਜੀ, ਕਹਿ ਕੇ ਗੱਲ ਮੁਕਾ ਦਿੱਤੀ ਹੈ । ਪਰ ਮੈਨੂੰ ਪਤਾ ਹੈ, ਮੈਂ ਉਸ ਇਲਾਕੇ ਦਾ ਰਹਿਣ ਵਾਲਾ ਹਾਂ । ਮੈਂ ਦੱਸਦਾ ਹਾਂ ਕਿ 1990-91 ਤਕ ਬਸਾਂ ਸਵਾਰੀਆਂ ਨੂੰ ਉਥੇ ਲਾਹ ਜਾਂਦੀਆਂ ਸਨ ਔਰ ਹੋਰ ਬਸਾਂ ਤੇ ਟਰੱਕ ਆਉਂਦੇ ਜਾਂਦੇ ਸਨ । ਜੇ ਇਨ੍ਹਾਂ ਦੇ ਕਾਗਜ਼ਾਂ ਵਿਚ ਇਹ ਨਹੀਂ ਤਾਂ ਇਹ ਪਤਾ ਕਰ ਲੈਣ । ਪਰ ਇਹ ਬਿਲਕੁਲ ਠੀਕ ਹੈ ਕਿ ਪਹਿਲੇ ਉਥੇ ਕਿਸ਼ਤੀਆਂ ਦਾ ਪੁਲ ਸੀ ਔਰ ਬਾਅਦ ਵਿਚ ਪਲਾਤੂਨ ਦਾ ਪੁਲ ਬਣਾਇਆ ਹੋਇਆ ਸੀ । ਉਸ ਪੁਲ ਤੋਂ ਲੋਕ ਬਹੁਤ ਲੰਘਦੇ ਹਨ ਕਿਉਂਕਿ ਉਸ ਪਾਸੇ ਪਾਤਾਲਪੁਰੀ ਬਹੁਤ ਵਡਾ ਗੁਰਦੁਆਰਾ ਹੈ ਔਰ ਹਰ ਸੰਗਰਾਂਦ ਨੂੰ ਉਥੇ ਬਹੁਤ ਲੋਕ ਜਾਂਦੇ ਹਨ । ਮੈਂ ਇਹ ਬੇਨਤੀ ਕਰਦਾ ਹਾਂ ਕਿ ਕੀ ਸਰਕਾਰ ਹੁਣ ਉਨ੍ਹਾਂ ਲੋਕਾਂ ਵਾਸਤੇ ਉਥੇ ਕੋਈ ਵਿਵਸਥਾ ਕਰੇਗੀ ਜਿਸ ਨਾਲ ਲੋਕ ਆ ਜਾ ਸਕਣ ।

---

**For Starred Question No. 193 and reply thereto, please see Appendix to this Debates.

**ਰਾਜ ਮੰਤਰੀ** : ਇਹ ਐਮ. ਐਲ. ਏ. ਸਾਹਿਬ ਦਾ ਬਹੁਤ ਅੱਛਾ ਕੁਐਸਚਨ ਹੈ। ਮੈਂ ਪਹਿਲੇ ਦੱਸਿਆ ਹੈ ਕਿ 1988 ਵਿਚ ਜਦੋਂ ਹੜ੍ਹ ਆਏ ਸਨ ਤਾਂ ਉਹ ਪੁਲ ਰੁੜ੍ਹ ਗਿਆ ਸੀ ਉਥੇ ਪੁਲ ਬਣਾਉਣ ਵਾਸਤੇ ਇਕ ਕਰੋੜ ਦੇ ਕਰੀਬ ਖਰਚ ਆਉਂਦਾ ਹੈ। ਉਥੇ ਪਹਿਲੇ ਜੋ ਬੱਸਾਂ, ਟਰੱਕ ਲੰਘਦੇ ਸਨ ਉਸ ਦੇ ਬਾਰੇ ਇਸ ਤਰ੍ਹਾਂ ਹੈ ਕਿ ਉਹ ਜਿਹੜਾ ਪਹਿਲੇ ਕੱਚਾ ਪੁਲ ਬਣਿਆ ਸੀ ਉਥੇ ਹੈਵੀ ਟਰੱਕ ਵਗੈਰਾ ਲੰਘ ਨਹੀਂ ਸਨ ਸਕਦੇ ਪਰ ਡਰਾਈਵਰ ਉਥੋਂ ਦੇ ਬੋਟਸਮੈਨ ਨੂੰ ਡਰਾ ਧਮਕਾ ਕੇ ਆਪਣੇ ਟਰੱਕ ਲੰਘਾ ਜਾਂਦੇ ਸਨ। ਅਸਲ ਟੈਕਨੀਕਲ ਗੱਲ ਇਹ ਹੈ ਕਿ ਉਸ ਪੁਲ ਤੋਂ 7 ਟੱਨ ਤੋਂ ਵੱਧ ਭਾਰ ਵਾਲਾ ਵਹੀਕਲ ਨਹੀਂ ਲੰਘ ਸਕਦਾ ਪਰ ਟਰੱਕਾਂ ਵਾਲੇ ਜਿਸ ਦਾ ਬੋਝ 12 ਟੱਨ ਤੋਂ ਵੀ ਵੱਧ ਹੁੰਦਾ ਹੈ, ਕਈ ਵਾਰ ਆਪਣੇ ਟਰੱਕ ਲੰਘਾ ਕੇ ਲੈ ਜਾਂਦੇ ਰਹੇ ਹਨ। ਪਰ ਉਸ ਪੁਲ ਦੀ ਸਮਰਥਾ ਇਤਨੀ ਨਹੀਂ ਕਿ ਉਹ ਇਹ ਭਾਰ ਬਰਦਾਸ਼ਤ ਕਰ ਸਕੇ। ਇਸ ਲਈ ਕਿਸੇ ਵੇਲੇ ਵੀ ਕੋਈ ਦੁਰਘਟਨਾ ਹੋ ਸਕਦੀ ਹੈ।

**ਸ਼੍ਰੀ ਰਮੇਸ਼ ਦੱਤ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ, ਉਥੋਂ ਦੇ ਲੋਕਾਂ ਦੀਆਂ ਮੁਸ਼ਕਲਾਂ ਨੂੰ ਧਿਆਨ ਵਿਚ ਰਖਦੇ ਹੋਏ ਕੋਈ ਵਿਵਸਥਾ ਕਰਨਗੇ ਕਿਉਂਕਿ ਇਸ ਪੁਲ ਦਾ ਹਿਮਾਚਲ ਨਾਲ ਅਤੇ ਕੀਰਤਪੁਰ ਨਾਲ ਲਿੰਕ ਹੈ ? ਕੀ ਇਸ ਵਾਸਤੇ ਕੋਈ ਸਮੇਂ ਦੀ ਲਿਮਿਟ ਕਰ ਦੇਣਗੇ ਜਿਸ ਸਮੇਂ ਤਕ ਕਿ ਇਹ ਪੁਲ ਬਣ ਜਾਵੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਵੇਲੇ ਸਮਾਂ ਤਾਂ ਲਿਮਿਟ ਕਰਨਾ ਮੁਸ਼ਕਲ ਗੱਲ ਹੈ ਕਿਉਂਕਿ ਮੈਂ ਬੇਨਤੀ ਕੀਤੀ ਸੀ ਕਿ ਪੈਸੇ ਦੀ ਕਮੀ ਹੈ। ਬਾਕੀ ਸਾਡੀ ਸਰਕਾਰ ਧਾਰਮਿਕ ਅਸਥਾਨਾਂ ਨੂੰ ਪੂਰਾ ਮਾਣ ਦਿੰਦੀ ਹੈ, ਇਸ ਲਈ ਇਸ ਪੁਲ ਦੇ ਬਨਾਉਣ ਤੇ ਵਿਚਾਰ ਕੀਤੀ ਜਾ ਸਕਦੀ ਹੈ ਪਰ ਸਮਾਂ ਨਿਸ਼ਚਤ ਇਸ ਵੇਲੇ ਨਹੀਂ ਕੀਤਾ ਜਾ ਸਕਦਾ।

(ਇਸ ਵੇਲੇ ਸ਼੍ਰੀ ਰਮੇਸ਼ ਦੱਤ ਹੋਰ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ।)

**ਸ਼੍ਰੀ ਸਪੀਕਰ**: ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਬੱਸਾਂ ਔਰ ਟਰੱਕ ਨਹੀਂ ਲੰਘ ਸਕਦੇ।

**ਸ਼੍ਰੀ ਰਮੇਸ਼ ਦੱਤ**: ਪਰ ਜ਼ਿਮੀਂਦਾਰਾਂ ਨੂੰ ਜਿਹੜੀ ਮੁਸ਼ਕਲ ਆਉਂਦੀ ਹੈ ਉਨ੍ਹਾਂ ਦੀਆਂ ਗੰਨੇ ਦੀਆਂ ਟਰਾਲੀਆਂ ਤਾਂ ਅਲਾਓ ਕਰ ਦੇਣ।

**ਸ਼੍ਰੀ ਸਪੀਕਰ**: ਉਨ੍ਹਾਂ ਨੇ ਦੱਸਿਆ ਹੈ ਕਿ 12 ਟਨ ਦਾ ਟਰੱਕ ਨਹੀਂ ਲੰਘ ਸਕਦਾ।

**ਸ਼੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਟਰਾਲੀ ਦਾ ਵਜ਼ਨ ਤਾਂ ਬਹੁਤ ਘੱਟ ਹੁੰਦਾ ਹੈ। ਉਥੇ ਇਕੋ ਹੀ ਰਸਤਾ ਹੈ। ਉਥੋਂ ਦੇ ਜ਼ਿਮੀਦਾਰਾਂ ਨੂੰ ਮੁਸ਼ਕਲ ਪੇਸ਼ ਆ ਰਹੀ ਹੈ। ਜ਼ਿਮੀਂਦਾਰ ਕਣਕ, ਗੰਨਾ ਕਿਥੋਂ ਦੀ ਲੈ ਕੇ ਜਾਣ ?

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ ਅੌਰ ਪੁਲ ਦੀ ਅਵਸਥਾ ਦੱਸ ਦਿੱਤੀ ਹੈ । ਹੈਵੀ ਟਰੈਫਿਕ ਲਈ ਨਹੀਂ ਸਿਰਫ ਹਲਕੇ ਟਰੈਫਿਕ ਲਈ ਸੇਫ ਹੈ । ਤੁਸੀਂ ਆਪ ਹੀ ਹਿਸਾਬ ਲਗਾ ਲਓ ਕਿ ਟਰੱਕ, ਟਰਾਲੀ ਲੰਘ ਸਕਦਾ ਹੈ ਜਾਂ ਨਹੀਂ, ਉਨ੍ਹਾਂ ਦਾ ਵਜ਼ਨ ਕਿਤਨਾ ਹੁੰਦਾ ਹੈ ।

---

**ਸ੍ਰੀ ਹਰਗੋਬਿੰਦਪੁਰ ਵਿਖੇ ਬਿਆਸ ਦਰਿਆ ਉਤੇ ਪੁਲ ਬਣਾਉਣਾ**

*72. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਸ੍ਰੀ ਹਰਗੋਬਿੰਦਪੁਰ ਵਿਖੇ ਬਿਆਸ ਦਰਿਆ ਤੇ ਪੁੱਲ ਦੀ ਉਸਾਰੀ ਦੇ ਕਿੰਨੇ ਸਮੇਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** 1994-95 ਤਕ ਜੇਕਰ ਧਨ ਰਾਸ਼ੀ ਦੀ ਉਪਲਭਧਤਾ ਹੋਵੇ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** ਸਪੀਕਰ ਸਾਹਿਬ, ਇਸ ਸਵਾਲ ਦੇ ਮੁਤਾਬਿਕ ਸਾਰੇ ਕਾਰਨ ਮਨਿਸਟਰ ਸਾਹਿਬ ਦੱਸ ਦੇਣ ।

**ਰਾਜ ਮੰਤਰੀ**: ਸਪੀਕਰ ਸਾਹਿਬ, ਸ੍ਰੀ ਹਰਗੋਬਿੰਦਪੁਰ ਵਿਖੇ ਪੁਲ ਬਾਰੇ ਮੈਂ ਪਹਿਲਾ ਹੀ ਜਵਾਬ ਵਿਚ ਦੱਸ ਦਿੱਤਾ ਹੈ । ਇਸ ਪੁਲ ਵਾਸਤੇ 4.99 ਕਰੋੜ ਰੁਪਿਆ ਪ੍ਰੋਵਾਈਡ ਹੋਇਆ ਸੀ ।ਇਹ ਰੁਪਿਆ ਮੁਕੰਮਲ ਨਹੀਂ ਸੀ । ਇਸ ਪੁਲ ਤੇ 1987 ਤੋਂ ਲੈ ਕੇ ਹੁਣ ਤਕ ਮਿਤੀ 13 ਮਾਰਚ, 1992 ਤਕ 8.20 ਕਰੋੜ ਰੁਪਿਆ ਖਰਚ ਹੋ ਗਿਆ ਹੈ । ਜੇਕਰ ਪੂਰੇ ਪੈਸੇ ਮਿਲ ਗਏ ਤਾਂ ਪੁਲ ਜਲਦੀ ਬਣ ਜਾਵੇਗਾ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਇਹ ਪੁਲ 1986-87 ਵਿਚ ਸ਼ੁਰੂ ਹੋਇਆ ਸੀ । ਹੁਣ 1992 ਆ ਗਿਆ ਹੈ । 1992 ਤੋਂ ਪਹਿਲਾਂ ਇਸ ਪੁਲ ਦਾ ਖਰਚਾ ਤਕਰੀਬਨ 5 ਕਰੋੜ ਰੁਪਏ ਦਾ ਸੀ । ਸਪੀਕਰ ਸਾਹਿਬ, ਇਹ 17-18 ਕਰੋੜ ਰੁਪਏ ਦਾ ਖਰਚਾ ਹੈ । ਜੇਕਰ ਇਹ ਪੁਲ ਅਗਲੇ ਦੋ ਤਿੰਨ ਸਾਲਾਂ ਵਿਚ ਪੂਰਾ ਨਹੀਂ ਹੁੰਦਾ ਤਾਂ ਕੀ ਇਹ ਐਸਟੀਮੇਟ ਵੱਧ ਕੇ ਹੋਰ 10 ਕਰੋੜ ਰੁਪਏ ਦਾ ਤਾਂ ਨਹੀਂ ਹੋ ਜਾਵੇਗਾ ? ਦੂਸਰਾ 1988 ਵਿਚ, ਸਪੀਕਰ ਸਾਹਿਬ, ਫਲੱਡ ਆਏ ਸੀ ਤਾਂ ਕੀ ਠੇਕੇਦਾਰਾਂ ਵਲੋਂ ਪੈਸੇ ਦੀ ਦੁਰ-ਵਰਤੋਂ ਤਾਂ ਨਹੀਂ ਹੋਈ ?

**ਸ੍ਰੀ ਸਪੀਕਰ**. ਤੁਸੀਂ ਇੱਕ ਸਪਲੀਮੈਂਟਰੀ ਪੁੱਛ ਸਕਦੇ ਹੋ । ਪਹਿਲਾਂ ਤੁਸੀਂ ਇੱਕ ਸਪਲੀਮੈਂਟਰੀ ਦਾ ਜਵਾਬ ਲੈ ਲਉ ।

**ਰਾਜ ਮੰਤਰੀ** ਸਪੀਕਰ ਸਾਹਿਬ, ਇਸ ਦੇ ਵਾਸਤੇ ਮਹਿਕਮਾ ਪੀ. ਡਬਲਿਊ. ਡੀ. ਨੇ ਕੇਂਦਰ ਸਰਕਾਰ ਨੂੰ ਬੇਨਤੀ ਕੀਤੀ ਹੈ । ਅਸੀਂ ਕਿਹਾ ਹੈ ਕਿ ਇਸ ਨੂੰ ਇਸ ਵਿਚ ਸ਼ਾਮਿਲ ਕੀਤਾ ਜਾਵੇ । ਸਟਰੈਟੇਜਿਕ ਰੋਡ ਵਾਸਤੇ ਕੇਂਦਰ ਸਰਕਾਰ ਕੋਲੋਂ ਪੈਸਾ ਮਿਲ ਜਾਂਦਾ ਹੈ । ਮੈਂ ਸਾਰੀ ਪੁਜੀਸ਼ਨ ਪਹਿਲਾਂ ਹੀ ਦੱਸ ਦਿੱਤੀ ਹੈ । ਇਹੋ ਸਕੀਮ ਮਹਿਕਮੇ ਦੇ ਵਿਚਾਰ ਅਧੀਨ ਹੈ । ਕੇਂਦਰ ਸਰਕਾਰ ਨਾਲ ਡਿਸਕਸ ਕਰਾਂਗੇ ਅੌਰ ਅਸੀਂ ਕੋਸ਼ਿਸ਼ ਕਰਾਂਗੇ ਕਿ ਜਲਦੀ ਤੋਂ ਜਲਦੀ ਪੁਲ ਬਣ ਜਾਵੇ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਸਪੀਕਰ ਸਾਹਿਬ, 1988 ਵਿਚ ਫਲੱਡ ਆਇਆ ਸੀ। ਕੀ ਠੇਕੇਦਾਰ ਨੇ ਕੋਈ ਘਪਲਾ ਕੀਤਾ ਸੀ ਔਰ ਕਿਤਨਾ ਕੀਤਾ ਸੀ ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਹ ਇਸ ਸਵਾਲ ਬਾਰੇ ਵਖਰਾ ਨੋਟਿਸ ਦੇ ਦੇਣ।

---

### ਸਰਕਾਰੀ ਹਸਪਤਾਲ, ਮਕਸੂਦਪੁਰਾ, ਜ਼ਿਲ੍ਹਾ ਕਪੂਰਥਲਾ

*81. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਹਸਪਤਾਲ, ਮਕਸੂਦਪੁਰਾ, ਜ਼ਿਲ੍ਹਾ ਕਪੂਰਥਲਾ ਦੀ ਉਸਾਰੀ ਦਾ ਕੰਮ 1979 ਵਿਚ ਸ਼ੁਰੂ ਕੀਤਾ ਗਿਆ ਸੀ, ਪਰੰਤੂ ਅਜੇ ਤੱਕ ਅਧੂਰਾ ਪਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ਅਤੇ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : ਨਹੀਂ ਜੀ। ਰੂਰਲ ਹਸਪਤਾਲ ਮਕਸੂਦਪੁਰਾ ਦੀ ਉਸਾਰੀ ਦਾ ਕੰਮ ਸਾਲ 1980-81 ਵਿਚ ਸ਼ੁਰੂ ਕੀਤਾ ਗਿਆ ਸੀ ਜਿਹੜਾ ਕਿ ਹਾਲੀ ਅਧੂਰਾ ਹੈ।

ਉਸਾਰੀ ਦਾ ਕੰਮ ਮੁਕੰਮਲ ਨਾ ਹੋਣ ਦਾ ਕਾਰਨ ਇਹ ਹੈ ਕਿ ਰੂਰਲ ਹਸਪਤਾਲ ਮਕਸੂਦਪੁਰਾ ਦੀ ਉਸਾਰੀ ਲਈ ਗ੍ਰਾਮ ਪੰਚਾਇਤ ਨੇ ਜ਼ਮੀਨ ਦੇਣੀ ਸੀ ਅਤੇ ਇਮਾਰਤ ਦਾ ਪਹਿਲਾ ਫੇਜ਼ ਬਣਵਾ ਕੇ ਦੇਣਾ ਸੀ, ਪਰ ਗ੍ਰਾਮ ਪੰਚਾਇਤ ਨੇ ਸਿਰਫ ਜ਼ਮੀਨ ਹੀ ਦਿੱਤੀ ਹੈ ਤੇ ਇਮਾਰਤ ਦਾ ਪਹਿਲਾ ਫੇਜ਼ ਉਸਾਰੀ ਕਰਵਾਕੇ ਨਹੀਂ ਦਿੱਤਾ। ਫਿਰ ਵੀ ਹੁਣ ਜ਼ਿਲ੍ਹਾ ਯੋਜਨਾ ਬੋਰਡ, ਕਪੂਰਥਲਾ ਵਲੋਂ 6.00 ਲੱਖ ਰੁਪਏ ਮੰਨਜ਼ੂਰ ਕਰਵਾ ਕੇ ਉਸਾਰੀ ਦਾ ਕੰਮ ਸ਼ੁਰੂ ਕਰਨ ਅਤੇ ਚਾਲੂ ਰੱਖਣ ਲਈ ਦਿੱਤਾ ਗਿਆ ਹੈ ਅਤੇ ਛੱਤ ਤੱਕ ਦਾ ਕੰਮ ਛੇਤੀ ਮੁਕੰਮਲ ਹੋ ਜਾਣ ਦੀ ਆਸ ਹੈ। ਕੰਮ ਨੂੰ ਜਲਦੀ ਨੇਪਰੇ ਚੜ੍ਹਾਉਣ ਲਈ ਸਾਲ 1992-93 ਦੌਰਾਨ ਜ਼ਿਲ੍ਹਾ ਯੋਜਨਾ ਬੋਰਡ ਕਪੂਰਥਲਾ ਤੋਂ ਵਾਧੂ ਫੰਡਜ਼ ਲੈ ਕੇ ਕੰਮ ਮੁਕੰਮਲ ਕਰਵਾਉਣ ਦੀ ਪੁਰਜ਼ੋਰ ਕੋਸ਼ਿਸ਼ ਕੀਤੀ ਜਾਵੇਗੀ।

**ਸਰਦਾਰ ਜਗਤਾਰ ਸਿੰਘ ਮੁਲਤਾਨੀ:** ਸਪਲੀਮੈਂਟਰੀ, ਸਰ। ਸਪੀਕਰ ਸਾਹਿਬ, ਮੈਂ ਇਸ ਸਬੰਧ ਵਿੱਚ ਬੇਨਤੀ ਕਰਾਂਗਾ ਕਿ ਮੰਤਰੀ ਜੀ ਨੂੰ ਇਨ੍ਹਾਂ ਦੇ ਮਹਿਕਮੇ ਵਾਲਿਆਂ ਨੇ ਸਾਰੀ ਇਨਫਰਮੇਸ਼ਨ ਗਲਤ ਦਿੱਤੀ ਹੈ। ਇਸ ਸਬੰਧ ਵਿੱਚ ਮੈਂ ਦੱਸਣਾ ਚਾਹਵਾਂਗਾ ਕਿ ਇਹ ਹਸਪਤਾਲ 1979 ਵਿੱਚ ਮੰਨਜ਼ੂਰ ਕੀਤਾ ਗਿਆ ਸੀ। ਇਸ ਵਾਸਤੇ 5 ਏਕੜ ਜ਼ਮੀਨ ਦੀ ਮੰਗ ਕੀਤੀ ਗਈ ਸੀ। ਸਪੀਕਰ ਸਾਹਿਬ, ਇਹ 5 ਏਕੜ ਜ਼ਮੀਨ ਪੰਚਾਇਤ ਨੇ ਨਹੀਂ ਦਿੱਤੀ ਸੀ। ਇਹ ਜ਼ਮੀਨ ਖੁਦ ਦਾਸ ਨੇ ਆਪਣੀ ਜ਼ਮੀਨ ਵਿਚੋਂ ਪਹਿਲਾਂ ਸੰਤ ਰੋਸ਼ਨ ਸਿੰਘ ਜੀ ਨੂੰ ਦਿੱਤੀ ਸੀ। ਫੇਰ ਸੰਤ ਜੀ ਨੇ ਉਸ ਵਿਚੋਂ 5 ਏਕੜ ਜ਼ਮੀਨ ਸੰਤ ਮਾਝਾ ਸਿੰਘ ਹਸਪਤਾਲ ਬਨਾਉਣ ਵਾਸਤੇ ਅੱਗੇ ਦਿੱਤੀ ਸੀ। ਇਹ ਹਸਪਤਾਲ ਮਕਸੂਦਪੁਰਾ ਵਿੱਚ ਨਹੀਂ ਬਣ ਰਿਹਾ। ਇਹ ਇਬਰਾਹੀਮਵਾਲ ਵਿੱਚ ਬਣ ਰਿਹਾ ਹੈ।

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਪਰ ਉਦੋਂ ਅਕਾਲੀ ਸਰਕਾਰ ਹੋਣ ਕਰਕੇ ਇਹ ਮਾਮਲਾ ਟੇਕ ਅੱਪ ਨਹੀਂ ਕੀਤਾ ਗਿਆ ਕਿਉਂਕਿ ਦਾਸ ਕਾਂਗਰਸ ਪਾਰਟੀ ਨਾਲ ਸਬੰਧ ਰਖਦਾ ਹੈ। ਪਹਿਲਾਂ ਕਿਹਾ ਗਿਆ ਕਿ 5 ਏਕੜ ਜ਼ਮੀਨ ਦਿਓ। ਦਾਸ ਨੇ ਮੌਕੇ ਤੇ ਜ਼ਮੀਨ ਦਿੱਤੀ ਸੀ। ਉਸ ਵੇਲੇ ਵਸ਼ਿਸ਼ਟ ਜੀ ਸਾਡੇ ਡਿਪਟੀ ਕਮਿਸ਼ਨਰ ਹੁੰਦੇ ਸਨ। ਇਹ ਕੰਮ 1979 ਦਾ ਸ਼ੁਰੂ ਹੋ ਰਿਹਾ ਹੈ ਲੇਕਿਨ 1981 ਵਿੱਚ ਵੀ ਗਲਤ ਰਿਪੋਰਟ ਦਿੱਤੀ ਗਈ ਸੀ। ਅੱਜ 12-13 ਸਾਲ ਹੋ ਗਏ ਹਨ ਪਰ ਇਹ ਮੁਕੰਮਲ ਨਹੀਂ ਕੀਤਾ ਜਾ ਰਿਹਾ। ਉਸ ਇਲਾਕੇ ਵਿੱਚ ਜ਼ਿਆਦਾ ਲਬਾਣੇ ਸਿੱਖ ਰਹਿੰਦੇ ਹਨ। ਉਨ੍ਹਾਂ ਦੀ ਅਸੈਂਬਲੀ ਵਿੱਚ ਵੀ ਕੋਈ ਨੁਮਾਇੰਦਗੀ ਨਹੀਂ ਸੀ। ਇਹ ਹਸਪਤਾਲ ਨਾ ਮੰਨਜ਼ੂਰ ਕੀਤਾ ਜਾ ਰਿਹਾ ਹੈ ਅਤੇ ਨਾ ਹੀ ਮੁਕੰਮਲ ਕੀਤਾ ਜਾ ਰਿਹਾ ਹੈ। ਕੀ ਮੰਤਰੀ ਜੀ ਕੋਈ ਸਪੈਸ਼ਲ ਗ੍ਰਾਂਟ ਦਿਵਾ ਕੇ ਇਸ ਕੰਮ ਨੂੰ ਫੌਰਨ ਮੁਕੰਮਲ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ 5 ਏਕੜ ਜ਼ਮੀਨ ਮਿਲਣ ਦਾ ਸਵਾਲ ਹੈ, ਉਹ ਮਿਲ ਚੁਕੀ ਹੈ। ਉਸਦਾ ਤਾਂ ਕੋਈ ਰੌਲਾ ਹੀ ਨਹੀਂ। ਇਹ ਇਨ੍ਹਾਂ ਨੇ ਦਿੱਤੀ, ਸੰਤ ਜੀ ਨੇ ਦਿੱਤੀ ਜਾਂ ਗ੍ਰਾਮ ਪੰਚਾਇਤ ਨੇ ਦਿੱਤੀ ਹੈ, ਇਸ ਦਾ ਮੈਨੂੰ ਪਤਾ ਨਹੀਂ। 5 ਏਕੜ ਜ਼ਮੀਨ ਮਿਲ ਚੁਕੀ ਹੈ। ਜਦੋਂ 25 ਬੈਡ ਹਸਪਤਾਲ ਬਨਾਉਣ ਦਾ ਫੈਸਲਾ ਹੋਇਆ ਸੀ ਉਦੋਂ ਇਹ ਵੀ ਫੈਸਲਾ ਹੋਇਆ ਸੀ ਕਿ 5 ਏਕੜ ਜ਼ਮੀਨ ਅਤੇ 8 ਲੱਖ 10 ਹਜ਼ਾਰ ਰੁਪਏ ਪੰਚਾਇਤ ਨੇ ਦੇਣੇ ਸੀ। ਜ਼ਮੀਨ ਤਾਂ ਦੇ ਦਿੱਤੀ ਪਰ ਪੈਸੇ ਨਹੀਂ ਦਿੱਤੇ। ਇਸ ਕਰਕੇ ਕੰਮ ਲੇਟ ਹੋਇਆ ਹੈ। ਪਰ ਉਸ ਤੋਂ ਬਾਅਦ 1990-91 ਵਿੱਚ ਜਿਲ੍ਹਾ ਯੋਜਨਾ ਬੋਰਡ ਵਿੱਚ ਫੈਸਲਾ ਦੁਬਾਰਾ ਲਿਆ ਗਿਆ, ਰਿਵਿਊ ਕੀਤਾ ਗਿਆ ਕਿ 6 ਲੱਖ ਰੁਪਏ ਜ਼ਿਲਾ ਯੋਜਨਾ ਬੋਰਡ ਦੇਵੇਗਾ ਅਤੇ 2 ਲੱਖ ਰੁਪਏ ਗ੍ਰਾਮ ਪੰਚਾਇਤ ਦੇਵੇਗੀ। ਪਰ ਕੋਈ ਪੈਸਾ ਨਹੀਂ ਦਿੱਤਾ। ਇਸ ਕਰਕੇ ਕੰਮ ਲੇਟ ਹੋਇਆ ਹੈ। ਇਸ ਦੇ ਬਾਵਜੂਦ 6 ਲੱਖ ਰੁਪਏ ਯੋਜਨਾ ਬੋਰਡ ਨੇ ਮਨਜ਼ੂਰ ਕੀਤੇ। ਉਨ੍ਹਾਂ ਵਿਚੋਂ 4 ਲੱਖ 2 ਹਜ਼ਾਰ ਰੁਪਏ ਖਰਚ ਕਰ ਦਿੱਤੇ ਹਨ। 1992-93 ਵਿੱਚ ਪੂਰੀ ਕੋਸ਼ਿਸ਼ ਕਰਾਂਗੇ ਕਿ ਬਾਕੀ ਰਕਮ ਮਿਲ ਸਕੇ। ਇਸ ਤੇ ਪੂਰਾ 47 ਲੱਖ 42 ਹਜ਼ਾਰ 470 ਰੁਪਏ ਦਾ ਖਰਚਾ ਆਉਣ ਦਾ ਅਨੁਮਾਨ ਹੈ। ਇਹ ਰਕਮ ਕਾਫ਼ੀ ਹੈ। ਫੇਰ ਵੀ ਕੰਮ ਜਲਦੀ ਤੋਂ ਜਲਦੀ ਕਰਾਉਣ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪਲੀਮੈਂਟਰੀ, ਸਰ।

**ਸ੍ਰੀ ਸਪੀਕਰ**: ਮੁਲਤਾਨੀ ਜੀ, ਤੁਸੀਂ ਪਹਿਲੇ ਵਰਗੀ ਸਪਲੀਮੈਂਟਰੀ ਨਾ ਕਰਨਾ। ਸਿਰਫ ਪੁਆਇੰਟ ਤੇ ਗੱਲ ਕਰੋ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਵਾਸਤੇ ਫਸਟ ਫੇਜ਼ ਦਾ ਜਿਹੜਾ ਕੰਮ ਹੈ, ਉਹ ਕਿਸੇ ਪੰਚਾਇਤ ਨੂੰ ਜਾਂ ਕਿਸੇ ਇੰਡੀਵਿਜੁਅਲ ਨੂੰ ਕਰਾਉਣ ਦੀ ਕੋਈ ਮੰਗ ਨਹੀਂ ਸੀ। ਅਸੀਂ ਸਿਰਫ ਜ਼ਮੀਨ ਦੇਣੀ ਸੀ। ਹੁਣ ਮੈਂ ਮੰਤਰੀ ਜੀ ਨੂੰ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਇਲਾਕੇ ਵਲੋਂ ਇਸ ਹਸਪਤਾਲ ਨੂੰ ਮੁਕੰਮਲ ਕਰਾਉਣ ਲਈ 2 ਲੱਖ ਰੁਪਏ ਸੰਤ ਰੋਸ਼ਨ

ਸਿੰਘ ਜੀ ਦੇ ਨਾਂ ਤੇ ਜਮ੍ਹਾਂ ਕਰਵਾ ਦਿੱਤੇ ਗਏ ਹਨ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ 2 ਲੱਖ ਵਸੂਲ ਹੋਣ ਤੋਂ 6 ਮਹੀਨੇ ਦੇ ਵਿੱਚ ਵਿੱਚ ਇਹ ਕੰਮ ਮੁਕੰਮਲ ਕੀਤਾ ਜਾਵੇਗਾ ?

**ਮੰਤਰੀ**: ਸਪੀਕਰ ਸਾਹਿਬ, ਇਹ ਜਿਹੜਾ ਹਸਪਤਾਲ ਹੈ, ਇਹ 2 ਲੱਖ ਨਾਲ ਤਾਂ ਨਹੀਂ ਬਣਨਾ। ਇਨ੍ਹਾਂ ਦੀ ਬੜੀ ਮਿਹਰਬਾਨੀ ਹੈ। ਇਸ ਤੇ 47 ਲੱਖ ਰੁਪਿਆ ਲਗਣਾ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਜ਼ਿਲ੍ਹਾ ਯੋਜਨਾ ਬੋਰਡ ਤੋਂ ਜਿੰਨਾ ਵੀ ਪੈਸਾ ਜਲਦੀ ਮਿਲ ਸਕੇਗਾ, ਉਨ੍ਹੀ ਜਲਦੀ ਬਣਵਾ ਦਿਆਂਗੇ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਕੀ ਇਹ ਸਾਰੀਆਂ ਸ਼ਰਤਾਂ ਪਿੰਡਾਂ ਵਾਲਿਆਂ ਵਾਸਤੇ ਹੀ ਹਨ ? ਜਦ ਅਸੀਂ ਪੈਸਾ ਦੇਣ ਲਈ ਵੀ ਤਿਆਰ ਹਾਂ ਤਾਂ ਇਹ ਕੰਮ ਕਿਉਂ ਨਹੀਂ ਕੀਤਾ ਜਾਂਦਾ ?. . .

**ਡਾਕਟਰ ਮੁਹਿੰਦਰ ਕੁਮਾਰ ਰਿਨਵਾ** : ਸਪੀਕਰ ਸਾਹਿਬ, ਇਕ ਸਾਲ ਹੋ ਗਿਆ ਹੈ, ਫਾਜ਼ਿਲਕਾ ਸਬ ਡਵੀਜ਼ਨ ਦੇ ਪਿੰਡ ਟਿੱਲਾਂਵਾਲੀ ਦੀ ਡਿਸਪੈਂਸਰੀ ਪਿੰਡ ਦੀ ਪੰਚਾਇਤ ਨੇ ਕੰਪਲੀਟ ਕਰਕੇ ਦੇ ਦਿੱਤੀ ਹੋਈ ਹੈ ਪਰ ਅਜੇ ਤੱਕ ਉਥੇ ਨਾ ਤਾਂ ਕੋਈ ਡਾਕਟਰ ਪੋਸਟ ਕੀਤਾ ਗਿਆ ਹੈ, ਨਾ ਕੋਈ ਨਰਸ ਹੈ ਅਤੇ ਨਾ ਕੋਈ ਫਰਮਾਸਿਸਟ ਹੈ। ਕੀ ਸਿਹਤ ਮੰਤਰੀ ਜੀ ਇਸ ਬਾਰੇ ਕੋਈ ਭਰੋਸਾ ਦਿਵਾਉਣਗੇ ਕਿ ਉਹ ਲੋੜੀਂਦੇ ਸਟਾਫ ਦੀ ਪੋਸਟਿੰਗ ਦਾ ਕੋਈ ਇੰਤਜ਼ਾਮ ਕਰ ਦੇਣਗੇ ?

**ਸ੍ਰੀ ਸਪੀਕਰ**: ਇਸ ਦੇ ਬਾਰੇ ਤੁਸੀਂ ਕੋਈ ਸੈਪਰੇਟ ਨੋਟਿਸ ਦੇ ਦਿਓ। Now the Question Hour is over. We come to the Calling Attention Notices.

---

**Shri Satnam Singh Kainth**: On a Point of Order.

ਮਾਨਯੋਗ ਸਪੀਕਰ ਸਾਹਿਬ, ਕਲ੍ਹ ਮੁੱਖ ਮਤਰੀ ਜੀ ਨੇ ਬਿਆਨ ਦਿੱਤਾ ਸੀ ਕਿ ਜੇ ਕਿਸੇ ਪੁਲਿਸ ਅਫਸਰ ਨੇ ਸਾਥੀ ਤਰਸੇਮ ਜੋਧਾਂ ਜੀ ਦੀ ਬੇਇਜ਼ਤੀ ਕੀਤੀ ਹੈ ਤਾਂ ਮੁੱਖ ਮੰਤਰੀ ਸਾਹਿਬ ਨੇ ਉਸ ਨੂੰ ਆਪਣੀ ਬੇਇਜ਼ਤੀ ਸਮਝਿਆ ਸੀ। ਇਹ ਚੰਗੀ ਗੱਲ ਹੈ ਪਰ ਇਸ ਦੇ ਨਾਲ ਨਾਲ ਮੈਂ ਸਿਕਿਉਰਿਟੀ ਦੇ ਪ੍ਰਬੰਧ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਕਿ ਸਿਕਿਉਰਿਟੀ ਵਾਸਤੇ ਜਿਹੜੀਆਂ ਗੱਡੀਆਂ ਰਿਕਿਊਜ਼ਿਟ ਕੀਤੀਆਂ ਜਾਂਦੀਆਂ ਹਨ, ਉਸ ਦੇ ਵਿਚ ਆਪੋਜ਼ੀਸ਼ਨ ਔਰ ਰੂਲਿੰਗ ਪਾਰਟੀ ਦੇ ਦਰਮਿਆਨ ਵਿਤਕਰਾ ਕੀਤਾ ਜਾਂਦਾ ਹੈ। ਜਿਨ੍ਹਾਂ ਦੀਆਂ ਗੱਡੀਆਂ ਸਿਕਿਉਰਿਟੀ ਵਾਸਤੇ ਲਈਆਂ ਜਾਂਦੀਆਂ ਹਨ, ਉਹ ਮਹਿਸੂਸ ਕਰਦੇ ਹਨ ਕਿ ਸਾਨੂੰ ਆਪੋਜ਼ੀਸ਼ਨ ਵਾਲੇ ਹੈਰਾਸ ਕਰਦੇ ਹਨ ਕਿਉਂਕਿ ਉਹ ਸਮਝਦੇ ਹਨ ਕਿ ਸਾਡੀਆਂ ਗੱਡੀਆਂ ਆਪੋਜ਼ੀਸ਼ਨ ਨੂੰ ਦੇਣ ਵਾਸਤੇ ਲਈਆਂ ਜਾਂਦੀਆਂ ਹਨ। ਉਹ ਫਿਰ ਆਪੋਜ਼ੀਸ਼ਨ ਦੇ ਵਿਰੁਧ ਪ੍ਰਚਾਰ ਕਰਦੇ ਹਨ। ਡਾਕਟਰ ਰਾਜ ਬਾਰੇ ਵੀ ਇਸੇ ਤਰ੍ਹਾਂ ਹੀ ਹੋਇਆ। ਉਨ੍ਹਾਂ ਬਾਰੇ ਉਨ੍ਹਾਂ ਦੀ ਯੂਨੀਅਨ ਨੇ ਛਪਵਾਇਆ ਹੈ ਅਤੇ ਪੇਪਰ ਵਿਚ ਵੀ ਕਢਵਾਇਆ ਹੈ ਕਿ ਡਾਕਟਰ

[ਸ਼੍ਰੀ ਸਤਨਾਮ ਸਿੰਘ ਕੈਂਥ]

ਰਾਜ ਸਾਡੀਆਂ ਗੱਡੀਆਂ ਫੜਾ ਦਿੰਦਾ ਹੈ। ਮੇਰੀ ਅਰਜ਼ ਹੈ ਕਿ ਜਿਸ ਤਰ੍ਹਾਂ ਰੂਲਿੰਗ ਪਾਰਟੀ ਵਾਸਤੇ ਗੱਡੀਆਂ ਦਾ ਇੰਤਜ਼ਾਮ ਕੀਤਾ ਜਾਂਦਾ ਹੈ, ਉਸੇ ਤਰ੍ਹਾਂ ਹੀ ਆਪੋਜ਼ੀਸ਼ਨ ਵਾਸਤੇ ਵੀ ਸਰਕਾਰੀ ਗੱਡੀਆਂ ਪ੍ਰੋਵਾਈਡ ਕੀਤੀਆਂ ਜਾਣ ਤਾਂ ਕਿ ਗੱਡੀਆਂ ਫੜਾਉਣ ਦਾ ਦੋਸ਼ ਆਪੋਜ਼ੀਸ਼ਨ ਦੇ ਸਿਰ ਨਾ ਲੱਗੇ।

**ਟਰੇਜ਼ਰੀ ਬੈਂਚਾਂ ਵੱਲੋਂ ਇਕ ਆਵਾਜ਼:** ਸਰਕਾਰੀ ਗੱਡੀਆਂ ਤਾਂ ਹੈ ਹੀ ਨਹੀਂ।

(ਇਸ ਵਕਤ ਹਾਊਸ ਵਿਚ ਸ਼ੋਰ ਪੈਣਾ ਸ਼ੁਰੂ ਹੋ ਗਿਆ ਅਤੇ ਮਾਨਯੋਗ ਮੈਂਬਰ ਸ਼੍ਰੀਮਤੀ ਵਿਮਲਾ ਡਾਂਗ ਬੋਲਣ ਵਾਸਤੇ ਖੜ੍ਹੇ ਹੋਏ)

**ਸ਼੍ਰੀ ਸਪੀਕਰ:** ਹਾਂ ਜੀ, ਸ਼੍ਰੀਮਤੀ ਵਿਮਲਾ ਡਾਂਗ ਜੀ।

**ਸ਼੍ਰੀਮਤੀ ਵਿਮਲਾ ਡਾਂਗ:** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਾਰੇ ਸਦਨ ਦਾ ਧਿਆਨ, ਖਾਸ ਕਰਕੇ ਮੁੱਖ ਮੰਤਰੀ ਜੀ ਦਾ, ਇਕ ਬਹੁਤ ਗੰਭੀਰ ਸਮੱਸਿਆ ਵੱਲ ਦਿਵਾਉਣਾ ਚਾਹੁੰਦੀ ਹਾਂ। ਉਹ ਇਹ ਕਿ ਇਸਤਰੀਆਂ ਦੇ ਨਾਲ ਬਹੁਤ ਅਸ਼ਲੀਲ ਅਤੇ ਬੁਰਾ ਵਿਵਹਾਰ ਪੁਲਿਸ ਥਾਣਿਆਂ ਵਿਚ ਹੋ ਰਿਹਾ ਹੈ। ਇਸ ਸਬੰਧ ਵਿਚ ਮੈਂ "ਅਜੀਤ" ਅਤੇ "ਇੰਡੀਅਨ ਐਕਸਪ੍ਰੈਸ" ਮਿਤੀ 5 ਅਪ੍ਰੈਲ ਦੀਆਂ 2 ਖ਼ਬਰਾਂ ਕੋਟ ਕਰਨਾ ਚਾਹੁੰਦੀ ਹਾਂ। ਪਹਿਲੀ ਖਬਰ ਲੁਧਿਆਣਾ ਵਿਚ ਅਖੰਡ ਕੀਰਤਨੀ ਜੱਥੇ ਦੀ ਕੁਲਦੀਪ ਕੌਰ ਨਾਲ ਸਬੰਧਤ ਹੈ ਜੋ 31 ਸਾਲਾਂ ਦੀ ਹੈ ਅਤੇ 3 ਬੱਚਿਆਂ ਦੀ ਮਾਂ ਹੈ। ਉਸ ਨੂੰ ਪੁਲਿਸ ਵਲੋਂ ਬੁਰੀ ਤਰ੍ਹਾਂ ਮਾਰਿਆ ਕੁੱਟਿਆ ਗਿਆ ਅਤੇ ਉਸ ਨਾਲ ਬਹੁਤ ਅਸ਼ਲੀਲ ਵਿਵਹਾਰ ਕੀਤਾ ਗਿਆ। ਸੀ. ਪੀ. ਆਈ. (ਐਮ.) ਦੇ ਸਾਡੇ ਐਮ. ਐਲ. ਏ. ਸ਼੍ਰੀ ਤਰਸੇਮ ਲਾਲ ਉਸ ਨੂੰ ਮਿਲਣ ਗਏ ਤਾਂ ਐਸ. ਐਸ. ਪੀ. ਸ਼੍ਰੀ ਚਟੋਪਾਧਿਆਏ ਨੇ ਇਸ ਗੱਲ ਦਾ ਭਰੋਸਾ ਦਿਵਾਇਆ ਕਿ ਇਸ ਮਾਮਲੇ ਨਾਲ ਸਬੰਧਤ ਦੋਸ਼ੀਆਂ ਨੂੰ ਸਜ਼ਾਵਾਂ ਦਿਤੀਆਂ ਜਾਣਗੀਆਂ। ਦੂਸਰੀ ਖਬਰ ਬਹੁਤ ਭਿਆਨਕ ਹੈ। ਲੱਖੋਵਾਲ ਪਿੰਡ ਦੀ ਸਰਬਜੀਤ ਕੌਰ ਨੂੰ ਪੁੱਠੀ ਲਟਕਾ ਕੇ 2 ਦਿਨ ਬੁਰੀ ਤਰ੍ਹਾਂ ਟਾਰਚਰ ਕੀਤਾ ਗਿਆ। ਬਾਦ ਵਿਚ ਪਿੰਡਾਂ ਦੇ ਲੋਕਾਂ ਨੇ ਥਾਣੇ ਦਾ ਘਿਰਾਓ ਕੀਤਾ ਤਾਂ ਐਸ. ਪੀ. ਨੇ ਉਸ ਨੂੰ ਇਨੋਸੈਂਟ ਡਿਕਲੇਅਰ ਕੀਤਾ। ਸਪੀਕਰ ਸਾਹਿਬ, ਸਾਡੀ ਸੈਂਟਰਲ ਗੌਰਮਿੰਟ ਨੇ ਔਰਤਾਂ ਦੇ ਬਾਰੇ ਕੁਝ ਹਦਾਇਤਾਂ ਔਰ ਕੁਝ ਜ਼ਰੂਰੀ ਫੈਸਲੇ ਕੀਤੇ ਹੋਏ ਹੋਏ ਹਨ ਕਿ ਕੋਈ ਵੀ ਔਰਤ ਹੋਵੇ, ਲੇਡੀ ਪੁਲਿਸ ਤੋਂ ਬਗੈਰ ਉਸ ਦੀ ਪੁੱਛਗਿੱਛ ਨਹੀਂ ਕੀਤੀ ਜਾ ਸਕਦੀ। ਉਸ ਨੂੰ ਥਾਣੇ ਵਿਚ ਨਹੀਂ ਲਿਜਾਇਆ ਜਾ ਸਕਦਾ, ਉਸ ਨੂੰ ਜੁਡੀਸ਼ਲ ਲਾਕ-ਅਪ ਵਿਚ ਰੱਖਣਾ ਚਾਹੀਦਾ ਹੈ। ਇਹ ਕਿੰਨੀ ਬੁਰੀ ਗੱਲ ਹੈ ਕਿ ਇਸਤਰੀਆਂ ਨੂੰ ਇਥੇ ਪੁੱਠੇ ਲਟਕਾ ਕੇ, ਮਾਰ ਕੁਟਾਈ ਕਰਕੇ, ਬੇਹੋਸ਼ ਕਰਕੇ, ਉਨ੍ਹਾਂ ਨਾਲ ਅਸ਼ਲੀਲ ਤੇ ਅਸੱਭਿਆ ਵਿਵਹਾਰ ਥਾਣਿਆਂ ਵਿਚ ਕੀਤਾ ਜਾਂਦਾ ਹੈ। ਮੈਂ ਲੇਡੀ ਮੈਂਬਰਜ਼ ਨੂੰ, ਟਰੇਜ਼ਰੀ ਬੈਂਚਿਜ਼ ਦੀਆਂ ਲੇਡੀਜ਼ ਮੈਂਬਰਜ਼ ਸਮੇਤ, ਬੇਨਤੀ ਕਰਾਂਗੀ ਕਿ ਉਹ ਇਸ ਦੇ ਖਿਲਾਫ ਆਵਾਜ਼ ਉਠਾਉਣ ਅਤੇ ਇਸ ਚੀਜ਼ ਨੂੰ ਬੰਦ ਕਰਵਾਉਣ। ਇਸ ਸਬੰਧੀ ਜ਼ਰੂਰੀ ਹਦਾਇਤਾਂ ਜਾਰੀ ਹੋਣੀਆਂ ਚਾਹੀਦੀਆਂ ਹਨ ਅਤੇ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਕੀ ਸਰਕਾਰ ਇਸ ਸਬੰਧੀ ਜ਼ਰੂਰੀ ਇੰਸਟਰੱਕਸ਼ਨਜ਼ ਪੁਲਿਸ ਵਿਭਾਗ ਨੂੰ ਦੇਵੇਗੀ ?

**ਸ੍ਰੀ ਸਪੀਕਰ**: ਤੁਸੀਂ ਇਸ ਸਬੰਧੀ ਸੈਪਰੇਟ ਨੋਟਿਸ ਦੇ ਦਿਓ, ਕਾਲ ਅਟੈਨਸ਼ਨ ਵਗੈਰਾ। I will examine and give my ruling.

**ਸ੍ਰੀ ਮਦਨ ਮੋਹਨ ਮਿੱਤਲ**. ਸਪੀਕਰ ਸਾਹਿਬ, ਕੈਂਥ ਸਾਹਿਬ ਨੇ ਇਥੇ ਜੋ ਕੁਝ ਕਿਹਾ ਹੈ, ਮੈਂ ਉਸ ਦਾ ਸਮਰਥਨ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪੋਜ਼ੀਸ਼ਨ ਦੇ ਬਹੁਤ ਸਾਰੇ ਐਮ. ਐਲ. ਏਜ਼ ਦੀ ਫੀਲਿੰਗ ਕਨਵੇਅ ਕਰਨਾ ਚਾਹੁੰਦਾ ਹਾਂ ਕਿ ਜੋ ਸਕਿਓਰਟੀ ਹੈ, ਉਸ ਬਾਰੇ ਸਾਡੇ ਚੀਫ ਮਨਿਸਟਰ ਸਾਹਿਬ ਬੜੇ ਜ਼ੋਰ ਜ਼ੋਰ ਨਾਲ ਕਹਿ ਰਹੇ ਹਨ ਕਿ ਅਸੀਂ ਚੁਣਾਓ ਬਿਨਾਂ ਕਿਸੇ ਕੈਜ਼ੂਐਲਟੀ ਤੋਂ ਕਰਵਾ ਦਿੱਤਾ ਹੈ ਅਤੇ ਕੋਈ ਵੀ ਕੈਂਡੀਡੇਟ ਚੁਣਾਓ ਦੌਰਾਨ ਮਰਨ ਨਹੀਂ ਦਿੱਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਕੈਂਡੀਡੇਟ ਚੁਣਾਓ ਜਿੱਤ ਕੇ ਆਏ ਹਨ, ਉਨ੍ਹਾਂ ਨੂੰ ਸਕਿਓਰਟੀ ਪੂਰੀ ਨਹੀਂ ਮਿਲ ਰਹੀ। ਮੈਂ ਸੁਝਾਅ ਦੇਣਾ ਚਾਹੁੰਦਾ ਹਾਂ ਕਿ you are the custodian of the whole House aud also of all the members. ਇਹ ਜੋ ਸਕਿਓਰਟੀ ਦੀ ਅਵਸਥਾ ਹੈ, ਇਹ ਸੀ. ਐਮ. ਸਾਹਿਬ ਖੁਦ ਐਗਜ਼ਾਮਿਨ ਕਰ ਲੈਣ। ਅਗਰ ਕਿਤੇ ਕੋਈ ਕਮੀਆਂ ਹਨ ਤਾਂ ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ ਅਗਰ ਕੋਈ ਐਮ. ਐਲ. ਏ. ਕਹੇ ਕਿ ਮੈਂ ਹੋਸਟਲ ਤੋਂ ਵਿਧਾਨ ਸਭਾ ਤੱਕ ਪੈਦਲ ਚਲ ਕੇ ਆਉਣਾ ਹੈ ਤਾਂ he is not being provided proper security. ਦੂਸਰੀ ਗੱਲ ਇਹ ਹੈ ਕਿ ਇੱਕ ਪਾਸੇ ਸਰਕਾਰ ਇਹ ਕਹਿ ਰਹੀ ਹੈ ਕਿ ਸਾਡੇ ਕੋਲ ਫੰਡਜ਼ ਘੱਟ ਹਨ। ਸੀ. ਐਮ. ਸਾਹਿਬ ਨੇ ਵੀ ਕਿਹਾ ਹੈ ਫੰਡਜ਼ ਘੱਟ ਹਨ, ਮਾਨ ਸਾਹਿਬ ਨੇ ਵੀ ਕਿਹਾ ਹੈ ਕਿ ਫੰਡਜ਼ ਸਾਡੇ ਕੋਲ ਘੱਟ ਹਨ। ਲੇਕਿਨ ਜੋ ਵੇਸਟਫੁੱਲ ਐਕਸ-ਪੈਂਡੀਚਰ ਹੋ ਰਿਹਾ ਹੈ ਉਹ ਵੀ ਜ਼ਰੂਰ ਬੰਦ ਹੋਣਾ ਚਾਹੀਦਾ ਹੈ। ਐਜੂਕੇਸ਼ਨ ਮਨਿਸਟਰ ਕੋਈ ਵੀ ਪ੍ਰੈਸ ਸਟੇਟਮੈਂਟ ਦੇਂਦੇ ਹਨ ਫਿਰ ਦੋ ਦਿਨਾਂ ਬਾਅਦ ਏਡਾ ਵੱਡਾ ਇਸ਼ਤਿਹਾਰ ਲੱਗ ਜਾਂਦਾ ਹੈ। ਇਸ ਤਰ੍ਹਾਂ ਬੜਾ ਖਰਚਾ ਹੋ ਰਿਹਾ ਹੈ। ਸਾਡੇ ਫੰਕਸ਼ਨਜ਼ (ਸਰਕਾਰੀ) ਤੇ ਵੀ ਬਹੁਤ ਖਰਚ ਕੀਤਾ ਜਾਂਦਾ ਹੈ। ਏਨੀਆਂ ਫੋਟੋਆਂ ਖਿੱਚੀਆਂ ਜਾਂਦੀਆਂ ਹਨ, ਇਸ਼ਤਿਹਾਰਬਾਜ਼ੀ ਹੁੰਦੀ ਹੈ। ਇਹ ਖਰਚਾ ਬਚਾਇਆ ਜਾਣਾ ਚਾਹੀਦਾ ਹੈ। ਸਰਕਾਰ ਕੋਲ ਪਬਲਿਸਟੀ ਦੇ ਹੋਰ ਬਹੁਤ ਸਾਧਨ ਹਨ। ਪਬਲੀਸਿਟੀ ਦੀ ਲੋੜ ਨਹੀਂ। ਇਹ ਵੇਸਟਫੁੱਲ ਐਕਸਪੈਂਡੀਚਰ ਹੈ। We cannot be a party to it.

**ਸ੍ਰੀ ਸਪੀਕਰ**: ਹਾਂ ਜੀ, ਸਾਥੀ ਜੀ।

**ਸ੍ਰੀ ਵਿਜ ਕੁਮਾਰ ਸਾਥੀ ਐਡਵੋਕੇਟ**: ਸਪੀਕਰ ਸਾਹਿਬ, ਜਿਸ ਤਰ੍ਹਾਂ ਹੁਣੇ ਵਿਮਲਾ ਡਾਂਗ ਜੀ ਨੇ ਦਸਿਆ ਹੈ ਮੈਂ ਵੀ ਏਸੇ ਤਰ੍ਹਾਂ ਹੀ 3 ਤਾਰੀਕ ਨੂੰ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ। ਸਰਬਜੀਤ ਕੌਰ ਨਾਂ ਦੀ ਲੜਕੀ ਜੋ ਬਾਘਾ ਪੁਰਾਣਾ ਦੀ ਹੈ ਦੇ ਬਾਰੇ ਅਖਬਾਰਾਂ ਵਿਚ ਵੀ ਖਬਰ ਆਈ ਸੀ। ਇੱਕ ਦੋਸ਼ੀ ਨੂੰ ਲਿਆ ਕੇ ਮੂਹਰੇ ਖੜ੍ਹਾ ਕੀਤਾ ਗਿਆ। ਅੱਜ ਉਹ ਲੜਕੀ ਇਨਸਾਫ ਦੀ ਮੰਗ ਕਰਦੀ ਹੈ, ਜੋ ਕਿ ਮਾਈਨਰ ਲੜਕੀ ਹੈ ਔਰ ਬੈਕਵਰਡ ਵੀ ਹੈ। ਕੀ ਚੀਫ ਮਨਿਸਟਰ ਸਾਹਿਬ ਅੱਜ ਇਸ ਸਦਨ ਵਿਚ ਅਸ਼ੋਰੈਂਸ ਦਿਵਾਉਣਗੇ ਕਿ ਉਸ ਲੜਕੀ ਨੂੰ ਜੋ ਕਿ ਬਾਘੇਪੁਰਾਣੇ ਦੀ ਹੈ, ਜਿਸ ਨੂੰ ਕੁਝ

[ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ]

ਸਿਆਸੀ ਬੰਦਿਆਂ ਦਾ ਹੱਥ ਹੋਣ ਕਰਕੇ ਬਾਘੇਪੁਰਾਣੇ ਦੇ ਜ਼ਾਲਮ ਲੋਕਾਂ ਨੇ ਬੇਪਤ ਕੀਤਾ ਔਰ ਡੇਢ ਮਹੀਨਾ ਉਸ ਨੂੰ ਲੁਧਿਆਣੇ ਰੱਖਿਆ ਅਤੇ ਉਥੇ ਲਿਜਾ ਕੇ ਉਸ ਦੀ ਪੱਤ ਲੁੱਟੀ। ਅੱਜ ਅਸੀਂ ਵਿਚਾਰ ਕਰ ਰਹੇ ਹਾਂ ਜੋ ਡਾ. ਮਾਲਤੀ ਜੀ ਨੇ ਪ੍ਰਸਤਾਵ ਲਿਆਂਦਾ ਸੀ ਕਿ ਔਰਤਾਂ ਨਾਲ ਇਨਸਾਫ ਹੋਵੇ, ਕੀ ਚੀਫ ਮਨਿਸਟਰ ਸਾਹਿਬ ਅੱਜ ਇਸ ਗੱਲ ਦੀ ਅਗਵਾਈ ਕਰਨਗੇ ਅਤੇ ਇਸ ਸਦਨ ਨੂੰ ਦੱਸਣਗੇ ਕਿ ਉਸ ਸਰਬਜੀਤ ਕੌਰ ਨੂੰ ਕਦੋਂ ਇਨਸਾਫ ਮਿਲੇਗਾ ਜਿਸ ਦੇ ਬਾਰੇ ਇੱਕ ਆਈ. ਏ. ਐਸ. ਅਫਸਰ ਨੇ ਆਪਣੀਆਂ ਫਾਈਡਿੰਗਜ਼ ਦਿੱਤੀਆਂ ਹਨ ਅਤੇ ਦੋਸ਼ੀ ਨੂੰ ਮੂਰ੍ਹੇ ਰੱਖ ਦਿੱਤਾ ਹੈ।

**ਸ਼੍ਰੀ ਸਪੀਕਰ**: ਮੈਂ ਤੁਹਾਡੀ ਕਾਲ ਅਟੈਨਸ਼ਨ ਮੋਸ਼ਨ ਵੀ ਦੇਖ ਲਈ ਹੈ। You kindly come to my Chamber. We will sit together and discuss.

**ਸ਼੍ਰੀ ਵਿਜ ਕੁਮਾਰ ਸਾਥੀ ਐਡਵੋਕੇਟ** ਸਪੀਕਰ ਸਾਹਿਬ, ਮੈਂ ਇਸ ਬਾਰੇ ਕਾਲ ਅਟੈਨਸ਼ਨ ਮੋਸ਼ਨ ਲਿਆਂਦੀ ਸੀ। ਤੁਹਾਡੇ ਹੁਕਮ ਨਾਲ ਮੈਨੂੰ ਕਿਹਾ ਗਿਆ ਕਿ 6 ਤਰੀਖ ਨੂੰ ਸਮਾਂ ਦਿੱਤਾ ਜਾਵੇਗਾ। ਮੈਨੂੰ ਅੱਜ ਵੀ ਸਮਾਂ ਨਹੀਂ ਦਿੱਤਾ ਗਿਆ।

**ਸ਼੍ਰੀ ਸਪੀਕਰ**: ਹਾਂ ਜੀ ਮਿਸਿਜ਼ ਚਾਵਲਾ ਜੀ। ਸਾਡੀ ਭੈਣ ਖੜ੍ਹੀ ਹੈ, ਉਸ ਨੂੰ ਟਾਇਮ ਦੇ ਦਿੱਤਾ ਹੈ। (ਇਸ ਵੇਲੇ ਮਾਨਯੋਗ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਅਧਿਅਕਸ਼ ਮਹੋਦਯ, ਮੈਂ ਤੁਹਾਡੇ ਰਾਹੀਂ....।

**Rural Development and Panchayats Minister**: Without any point, they are raising Point of Order.

**ਸ਼੍ਰੀਮਤੀ ਲਕਸ਼ਮੀ ਕਾਂਤਾਂ ਚਾਵਲਾ**: ** ** **

**Mr. Speaker**: This is no Point of Order. You can give a separate notice. Kindly take your seat.

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਪੁਆਇੰਟ ਆਫ ਆਰਡਰ ਜਨਤਕ ਹਿੱਤ ਦਾ ਮਾਮਲਾ ਹੈ ਜੋ ਕਿ ਬਹੁਤ ਹੀ ਜ਼ਰੂਰੀ ਹੈ। ਸਪੀਕਰ ਸਾਹਿਬ, ਕਣਕ ਮੰਡੀਆਂ ਦੇ ਵਿਚ ਆਉਣ ਲਈ ਤਿਆਰ ਹੈ। ਖੇਤੀਬਾੜੀ ਮੰਤਰੀ ਅਤੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਰਕਾਰ ਬੋਨਸ ਦੇਣ ਲਈ ਵਚਨ-ਬੱਧ ਹੈ। ਗੁਆਂਢੀ ਰਾਜਾਂ ਦੇ ਵਿਚ ਇਸ ਦੇ ਬਾਰੇ ਐਲਾਨ ਕਰ ਦਿੱਤਾ ਹੈ। ਸਾਡੇ ਏਥੇ ਕਿਹਾ ਜਾ ਰਿਹਾ ਹੈ ਕਿ ਬਾਈਕਾਟ ਕਰੋ ਔਰ ਮੰਡੀਆਂ ਦੇ ਵਿਚ ਕਣਕ ਹਾਲੇ ਨਾ ਲਿਜਾਈ ਜਾਵੇ।

---

**Expunged as ordered by the Chair.

ਇਸ ਤਰ੍ਹਾਂ ਹੋਣ ਨਾਲ ਕਣਕ ਦੀ ਪਰੋਕਿਉਰਮੈਂਟ ਪੂਰੀ ਨਹੀਂ ਹੋਣੀ ਔਰ ਸੈਂਟਰਲ ਪੂਲ ਵਿਚ ਸਾਡਾ ਕਣਕ ਦਾ ਹਿੱਸਾ ਘੱਟ ਜਾਵੇਗਾ । ਇਸ ਦੇ ਬਾਰੇ ਬੜਾ ਜ਼ਰੂਰੀ ਹੈ ਕਿ ਦੱਸਿਆ ਜਾਵੇ ਕਿੰਨਾ ਬੋਨਸ ਸਰਕਾਰ ਵਲੋਂ ਦਿੱਤਾ ਜਾ ਰਿਹਾ ਹੈ ਅਤੇ ਕਿੰਨੀ ਛੇਤੀ ਐਲਾਨ ਕੀਤਾ ਜਾ ਰਿਹਾ ਹੈ ।

**Mr. Speaker**: He has already spoken on that.

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ**: ਮਾਨਯੋਗ ਸਪੀਕਰ ਸਾਹਿਬ, ਮੈਂ ਮੁਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਸਟਿਸ ਅਜੀਤ ਸਿੰਘ ਬੈਂਸ ਜਿਹੜੇ ਕਿ ਰਿਟਾਇਰਡ ਜੱਜ ਹਨ, ਉਨ੍ਹਾਂ ਨੂੰ ਸਰਕਾਰ ਨੇ ਗ੍ਰਿਫਤਾਰ ਕੀਤਾ ਹੈ । ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਕ ਹਾਈਕੋਰਟ ਦੇ ਰਿਟਾਇਰਡ ਜੱਜ ਨੂੰ ਹੱਥਕੜੀਆਂ ਲਗਾ ਕੇ ਅਦਾਲਤ ਵਿਚ ਪੇਸ਼ ਕੀਤਾ ਜਾ ਸਕਦਾ ਹੈ ? ਇਹ ਸਾਡੀ ਜੁਡੀਸ਼ਰੀ ਤੇ ਧੱਬਾ ਹੈ । ਜੇ ਸਰਕਾਰ ਸਮਝਦੀ ਹੈ ਕਿ ਉਹ ਕੁਝ ਗਲਤ ਕਾਰਵਾਈਆਂ ਕਰ ਰਹੇ ਹਨ ਤਾਂ ਉਨ੍ਹਾਂ ਤੇ ਪਹਿਲਾਂ ਕੇਸ ਦਰਜ ਕਿਉਂ ਨਹੀਂ ਕੀਤਾ ਗਿਆ ? ਇਸ ਤਰ੍ਹਾਂ ਕਰਕੇ ਸਰਕਾਰ ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾ ਰਹੀ ਹੈ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ ਬਣੇ ਹੋਏ ਜਸਟਿਸ ਨੂੰ ਇਸ ਤਰੀਕੇ ਨਾਲ ਗ੍ਰਿਫਤਾਰ ਕਰਕੇ ਹਥਕੜੀ ਲਗਾਈ ਜਾਵੇ, ਇਹ ਕਿੰਨੀ ਲਾਹਨਤ ਵਾਲੀ ਗੱਲ ਹੈ, ਸਰਕਾਰ ਤੇ ਇਹ ਧੱਬਾ ਹੈ । ਅਜਿਹਾ ਕੋਈ ਵੀ ਕਾਨੂੰਨ ਨਹੀਂ ਕਿ ਕਿਸੇ ਰਿਟਾਇਰਡ ਜੱਜ ਨੂੰ ਹੱਥਕੜੀ ਲਗਾਈ ਜਾਵੇ ਅਤੇ ਫਿਰ ਉਸਨੂੰ ਜੁਡੀਸ਼ਰੀ ਅੱਗੇ ਪੇਸ਼ ਕੀਤਾ ਜਾਵੇ ਇਹ ਤਾਂ ਕਾਨੂੰਨ ਦੀਆਂ ਧੱਜੀਆਂ ਉਡਾਉਣ ਵਾਲੀ ਗੱਲ ਹੈ । (ਇਸ ਵੇਲੇ ਸਦਨ ਵਿਚ ਸ਼ੋਰ ਪੈਣਾ ਸ਼ੁਰੂ ਹੋ ਗਿਆ ਤੇ ਕੁਝ ਸੁਣਾਈ ਨਹੀਂ ਦਿੱਤਾ)

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ**: ਸਪੀਕਰ ਸਾਹਿਬ, ਜਸਟਿਸ ਬੈਂਸ ਦਾ ਮਾਮਲਾ ਹਾਊਸ ਵਿਚ ਡਿਸਕਸ ਹੋਣਾ ਚਾਹੀਦਾ ਹੈ । (ਸ਼ੋਰ, ਵਿਘਨ)

**ਸ੍ਰੀ ਸਪੀਕਰ**: ਹੁਣ ਅਸੀਂ ਕਾਲ ਅਟੈਨਸ਼ਨ ਨੋਟਿਸ ਲੈਂਦੇ ਹਾਂ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਉਸਨੂੰ ਫੜ ਕੇ ਚੰਗਾ ਕੀਤਾ ਹੈ, ਪਰ ਉਸ ਨੂੰ ਜੱਜ ਬਣਾਇਆ ਕਿਸ ਨੇ ਸੀ ? (ਇਸ ਵੇਲੇ ਸਦਨ ਵਿਚ ਕਈ ਮੈਂਬਰ ਟਰੈਜ਼ਰੀ ਬੈਂਚਾਂ ਵਲੋਂ ਅਤੇ ਵਿਰੋਧੀ ਬੈਂਚਾਂ ਵੱਲੋਂ ਖੜ੍ਹੇ ਹੋ ਕੇ ਬੋਲਣ ਲੱਗ ਪਏ, ਅਤੇ ਕੁਝ ਵੀ ਸੁਣਾਈ ਨਾ ਦਿੱਤਾ)

**ਸ੍ਰੀ ਸਪੀਕਰ**: ਤੁਸੀਂ ਸਾਰੇ ਬੈਠ ਜਾਓ । ਕੈਂਥ ਜੀ, ਤੁਸੀਂ ਪੁਆਇੰਟ ਆਫ ਆਰਡਰ ਤੇ ਬੋਲੋ ।

**ਸ੍ਰੀ ਸਤਨਾਮ ਸਿੰਘ ਕੈਂਥ**: ਮਾਨਯੋਗ ਸਪੀਕਰ ਸਾਹਿਬ, ਜਿਹੜੇ ਸਾਡੇ ਮੈਂਬਰ ਸਾਹਿਬਾਨ ਨੇ ਜਸਟਿਸ ਅਜੀਤ ਸਿੰਘ ਬੈਂਸ ਬਾਰੇ ਪੁਆਇੰਟ ਰੇਜ਼ ਕੀਤਾ ਹੈ ਉਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਉਹ ਇਕ ਤਰਫਾ ਮਿਸ਼ਨ ਨੂੰ ਲੈ ਕੇ ਚਲ ਰਹੇ ਹਨ ਪਰ ਸਵਾਲ ਉਠਦਾ ਹੈ ਕਿ ਉਹ ਇਕ ਇਤਨੀ ਵੱਡੀ ਰੈਸਪੈਕਟੇਬ ਪੋਸਟ ਤੇ ਕੰਮ ਕਰ ਚੁੱਕੇ ਹਨ ਅਤੇ ਉਨ੍ਹਾਂ ਨੂੰ ਇਸ ਤਰੀਕੇ ਦੇ ਨਾਲ ਇਨਟੈਰੋਗੇਟ ਕੀਤਾ ਜਾ ਰਿਹਾ ਹੈ, ਹੱਥਕੜੀਆਂ

[ਸ੍ਰੀ ਸਤਨਾਮ ਸਿੰਘ ਕੈਂਥ]

ਲਗਾਈਆਂ ਗਈਆਂ ਹਨ ਅਤੇ ਇਸ ਤਰੀਕੇ ਨਾਲ ਗ੍ਰਿਫਤਾਰ ਕੀਤਾ ਜਾਵੇ ਇਹ ਬਿਲਕੁਲ ਗਲਤ ਹੈ (ਸ਼ੋਰ, ਵਿਘਨ) (ਇਸ ਵੇਲੇ ਸਦਨ ਵਿਚ ਕਈ ਮੈਂਬਰ ਸਾਹਿਬਾਨ ਖੜ੍ਹੇ ਹੋ ਗਏ ਤੇ ਬੋਲਣ ਲੱਗੇ) । (ਸ਼ੋਰ)

## WALK-OUT

(ਇਸ ਸਮੇਂ ਬੀ. ਐਸ. ਪੀ. ਦੇ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਨਾਹਰੇ ਲਗਾਉਣ ਲੱਗ ਪਏ ** ** ** ** ਅਤੇ ਨਾਅਰੇ ਲਗਾਉਂਦੇ ਹਾਊਸ ਵਿਚੋਂ ਵਾਕ-ਆਊਟ ਕਰ ਗਏ । ਉਨ੍ਹਾਂ ਦੇ ਨਾਲ ਅਕਾਲੀ ਦਲ (ਕ) ਦੇ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਅਤੇ ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਜਨਤਾ ਦਲ ਦੇ ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ, ਆਈ.ਪੀ.ਐਫ. ਦੇ ਸ੍ਰੀ ਸੁਰਜਣ ਸਿੰਘ ਵੀ ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ)

**ਸ੍ਰੀ ਸਪੀਕਰ**: ਕੋਈ ਵੀ ਸਲੋਗਨ ਰਿਕਾਰਡ ਦਾ ਹਿੱਸਾ ਨਾ ਬਣੇ ।

That should not from part of the record. Bajwa Sahib, please read your Call Attention Notice now.

## CALL ATTENTION NOTICES UNDER RULE 66

(ਕ੍ਰਮ ਨ: 34)

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਜਿੰਨੀਆਂ ਵੀ ਖੰਡ ਮਿਲਾਂ ਪਜਾਬ ਰਾਜ ਵਿਚ ਲੱਗੀਆਂ ਹੋਈਆਂ ਹਨ ਅਤੇ ਉਨ੍ਹਾਂ ਨੇ 15 ਦਸੰਬਰ, 1991 ਤੋਂ ਬਾਅਦ ਉਨ੍ਹਾਂ ਕਿਸਾਨਾਂ ਨੂੰ ਅਦਾਇਗੀ ਨਹੀਂ ਕੀਤੀ ਜਿਨ੍ਹਾਂ ਨੇ ਆਪਣਾ ਗੰਨਾ ਸਬੰਧਤ ਮਿੱਲਾਂ ਨੂੰ ਦਿੱਤਾ ਹੋਇਆ ਹੈ । ਇਸ ਲਈ ਪੰਜਾਬ ਦੇ ਅਜਿਹੇ ਕਿਸਾਨਾਂ ਵਿਚ ਬੜਾ ਰੋਸ ਅਤੇ ਭਾਰੀ ਪ੍ਰੇਸ਼ਾਨੀ ਪਾਈ ਜਾਂਦੀ ਹੈ, ਜੋ ਕਿ ਕਿਸੇ ਵੇਲੇ ਸੰਘਰਸ਼ ਦਾ ਰੂਪ ਧਾਰਨ ਕਰ ਸਕਦੀ ਹੈ । ਸਰਕਾਰ ਇਸ ਗੰਭੀਰ ਮਸਲੇ ਵਲ ਧਿਆਨ ਦੇਵੇ ਕਿ ਉਨ੍ਹਾਂ ਸਬੰਧਤ ਕਿਸਾਨਾਂ ਨੂੰ ਗੰਨੇ ਦੀ ਕੀਮਤ ਦਿਵਾਉਣ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ।

**ਸਹਿਕਾਰਤਾ ਮੰਤਰੀ** (ਸ੍ਰੀ ਸੱਜਨ ਕੁਮਾਰ ਜਾਖੜ): ਇਹ ਸੱਚ ਨਹੀਂ ਹੈ ਕਿ ਖੰਡ ਮਿੱਲਾਂ ਨੇ 15-12-1991 ਤੋਂ ਬਾਅਦ ਗੰਨੇ ਦੀ ਕੀਮਤ ਦੀ ਅਦਾਇਗੀ ਨਹੀਂ ਕੀਤੀ । ਮਿੱਲਵਾਰ ਗੰਨੇ ਦੀ ਪਿੜਾਈ, ਗੰਨੇ ਦੀ ਕੁਲ ਬਣਦੀ ਕੀਮਤ, ਗੰਨੇ ਦੀ ਕੀਮਤ ਦੀ ਅਦਾਇਗੀ, ਗੰਨੇ ਦੀ 14 ਦਿਨਾਂ ਤੋਂ ਉਪਰ ਦੀ ਬਣਦੀ ਅਦਾਇਗੀ ਅਤੇ ਜਿਸ ਖਰੀਦ ਮਿਤੀ ਤੱਕ ਗੰਨੇ ਦੀ ਕੀਮਤ ਦੀ ਅਦਾਇਗੀ ਕੀਤੀ ਗਈ ਹੈ, ਦਾ ਸਾਰਾ ਵੇਰਵਾ ਅਨੁਲੱਗ 'ੳ' ਤੇ ਨੱਥੀ ਕੀਤਾ ਜਾਂਦਾ ਹੈ ।

**Expunged as ordered by the Chair.

ਇਹ ਵੇਰਵਾ ਦੱਸਦਾ ਹੈ ਕਿ 28-3-1992 ਤੱਕ ਲਗਭਗ 302.00 ਲੱਖ ਕੁਇੰਟਲ ਗੰਨਾ ਪੀੜਿਆ ਗਿਆ ਹੈ ਜਿਸ ਦੀ ਕੁਲ ਅਦਾਇਗੀ 145.68 ਕਰੋੜ ਰੁਪਏ ਬਣਦੀ ਹੈ ਅਤੇ ਇਸ ਵਿਚੋਂ 99.34 ਕਰੋੜ ਰੁਪਏ ਦੀ ਅਦਾਇਗੀ ਕੀਤੀ ਜਾ ਚੁਕੀ ਹੈ ਅਤੇ ਬਕਾਇਆ ਅਦਾਇਗੀ 46.34 ਕਰੋੜ ਰੁਪਏ ਹੈ । ਇਸ ਬਕਾਇਆ ਅਦਾਇਗੀ ਵਿਚੋਂ 33.27 ਕਰੋੜ ਰੁਪਏ ਦੀ ਅਦਾਇਗੀ 14 ਦਿਨਾਂ ਤੋਂ ਵੱਧ ਪੁਰਾਣੀ ਹੈ । ਅਦਾਇਗੀ ਜਿਸ ਸਮੇਂ ਤੱਕ ਕੀਤੀ ਜਾ ਚੁਕੀ ਹੈ, ਉਹ ਮਿੱਲਾਂ ਦੀ ਮਾਲੀ ਹਾਲਤ ਅਨੁਸਾਰ 10-1-1992 ਤੋਂ 31-3-1992 ਦੇ ਵਿਚਾਲੇ ਵੇਰੀ ਕਰਦੀ ਹੈ ।

ਖੰਡ ਮਿੱਲਾਂ ਨਵਾਂ ਸ਼ਹਿਰ ਅਤੇ ਬੁਢੇਵਾਲ ਗੰਨੇ ਦੀ ਸਾਰੀ ਅਦਾਇਗੀ ਮਿਲਾਂ ਬੰਦ ਹੋਣ ਤੋਂ 14 ਦਿਨਾਂ ਦੇ ਅੰਦਰ ਅੰਦਰ ਕਰ ਦੇਣਗੀਆਂ । 'ਖੰਡ ਮਿਲਾਂ ਮੋਰਿੰਡਾ, ਜਗਰਾਓਂ, ਪਟਿਆਲਾ ਅਤੇ ਨਕੋਦਰ ਆਪਣੇ ਖੁਦ ਦੇ ਸਾਧਨਾਂ ਨਾਲ ਗੰਨੇ ਦੀ ਬਕਾਇਆ ਅਦਾਇਗੀ ਕਾਫੀ ਹੱਦ ਤੱਕ ਘਟਾ ਦੇਣਗੀਆਂ ਅਤੇ ਸਾਰੀ ਬਕਾਇਆ ਅਦਾਇਗੀ 30-6-1992 ਤੱਕ ਕਰ ਦੇਣਗੀਆਂ । ਪੜਾਈ ਸੀਜ਼ਨ ਦੇ ਅਖੀਰ ਤੱਕ ਕਮੀ ਲੱਗਭਗ 40 ਕਰੋੜ ਰੁਪਏ ਦੇ ਆਸ ਪਾਸ ਹੋਵੇਗੀ (ਜਿਸ ਤਰ੍ਹਾਂ ਕਿ ਲੜੀ ਨੰ. 'ੳ' ਦੇ ਕਾਲਮਾਂ ਵਿਚ ਦਿਖਾਇਆ ਗਿਆ ਹੈ ।)

ਸ਼ੂਗਰਫੈਡ ਦੀ ਬੇਨਤੀ ਅਨੁਸਾਰ ਰਾਜ ਸਰਕਾਰ ਨੇ ਹਾਲ ਹੀ ਵਿਚ 20 ਕਰੋੜ ਰੁਪਏ ਦਾ ਵਿਆਜ ਰਹਿਤ ਕਰਜ਼ਾ ਰੂਰਲ ਡਿਵੈਲਪਮੈਂਟ ਫੰਡ ਵਿਚੋਂ ਮਨਜ਼ੂਰ ਕੀਤਾ ਹੈ ਜੋ ਕਿ ਅਗਲੇ ਕੁਝ ਹੀ ਦਿਨਾਂ ਵਿਚ ਪ੍ਰਾਪਤ ਕਰ ਲਿਆ ਜਾਵੇਗਾ । ਇਹ ਬੜਾ ਚੰਗਾ ਕੰਮ ਕੀਤਾ ਹੈ । ਇਹ ਰਾਸ਼ੀ ਸਾਰੀਆਂ ਖੰਡ ਮਿੱਲਾਂ ਦੇ ਗੰਨੇ ਦੀ ਬਕਾਇਆ ਅਦਾਇਗੀ ਨੂੰ ਕਾਫੀ ਹੱਦ ਤੱਕ ਘਟਾ ਦੇਵੇਗੀ । ਬਾਕੀ ਰਹਿੰਦੀ ਜ਼ਰੂਰਤ ਵਾਸਤੇ ਪੰਜਾਬ ਰਾਜ ਸਹਿਕਾਰੀ ਬੈਂਕ ਦੇ ਰਾਹੀਂ 'ਨਬਾਰਡ' ਤੋਂ ਛੋਟੇ ਸਮੇਂ ਦੇ ਕਰਜ਼ੇ ਦੇਣ ਲਈ ਸਿਫਾਰਸ਼ ਕੀਤੀ ਹੈ ਤਾਂ ਜੋ ਗੰਨੇ ਦੀ ਬਕਾਇਆ ਅਦਾਇਗੀ ਕੀਤੀ ਜਾ ਸਕੇ । ਅਸੀਂ ਉਮੀਦ ਕਰਦੇ ਹਾਂ ਕਿ ਗੰਨੇ ਦੀ ਕੀਮਤ ਦੀ ਰਹਿੰਦੀ ਸਾਰੀ ਅਦਾਇਗੀ 30-6-92 ਤੱਕ ਕਰ ਦਿੱਤੀ ਜਾਵੇਗੀ ।

[Minister for Cooperation]

ANNEXURE

THE PUNJAB STATE FEDERATION OF

Status of Cane Price Arrears

| S. No. | Name of mill | | Date of Start | Date of Closure | Date of Report |
|---|---|---|---|---|---|
| 1 | 2 | | 3 | 4 | 5 |
| 1. | Bhogpur | .. | 08-11-91 | — | 30-3-92 |
| 2. | Batala | .. | 08-11-91 | — | 31-3-92 |
| 3. | Morinda | .. | 30-10-91 | — | 28-3-92 |
| 4. | Nawanshahr | .. | 22-10-91 | | 30-3-92 |
| 5. | Gurdaspur | .. | 01-11-91 | — | 28-3-92 |
| 6. | Zira | .. | 22-11-91 | 24-2-92 | 28-3-92 |
| 7. | Patiala | .. | 29-11-91 | — | 29-3-92 |
| 8. | Budhewal | .. | 23-10-91 | — | 28-3-92 |
| 9. | Nakodar | .. | 29-10-91 | 18-3-92 | 31-3-92 |
| 10. | Tarn Taran | .. | 09-11-91 | 22-3-92 | 28-3 92 |
| 11. | Fazilka | .. | 15-11-91 | — | 28-3-92 |
| 12. | Jagraon | .. | 15-11-91 | 23-3-92 | 31-3-92 |
| 13. | Budhlada | .. | 23-12-91 | 16-2-92 | 28-3-92 |
| 14. | Faridkot | .. | 16-12-91 | 09-2-92 | 28-3-92 |
| 15. | Ajnala | .. | 02-11-91 | 25-3-92 | 28-3-8[illegible] |

Nawanshahr and Budhewal will clear balance arrears in time

Likely Shorrfall

'A'

CO-OPERATIVE SUGAR MILLS LTD.

As On 3-4-1992 6-4-1992

(Rs. in lacs)

| Cane Crushed (Lac Qtls) | Cane Price Due | Payment made | Balance Due | Arrear Beyond 14 days | Price Paid upto |
|---|---|---|---|---|---|
| 6 | 7 | 8 | 9 | 10 | 11 |
| 14.03 | 683.41 | 430.71 | 252.70 | 177.90 | 07-2-92 |
| 18.52 | 910.03 | 543.10 | 366.93 | 280.00 | 22-2-92 |
| 35.01 | 1,695.00 | 1,231.00 | 464.00 | 160.00 | 22-3-92 |
| 39.16 | 1,840.00 | 1,630.00 | 210.00 | Nil | 31-3-92 |
| 27.52 | 1,321.95 | 441.16 | 880.79 | 751.38 | 15-1-92 |
| 18.05 | 876.03 | 544.36 | 331.67 | 331.67 | 15-1-92 |
| 17.60 | 842.35 | 693.26 | 149.09 | Nil | 10-3-92 |
| 26.31 | 1,274.77 | 1,089.10 | 185.67 | Nil | 15-3-92 |
| 23.43 | 1,131.05 | 851.05 | 280.00 | 200 00 | 14-2-92 |
| 14.52 | 704.22 | 325.90 | 378.32 | 378.32 | 31-1-92 |
| 18.12 | 860.70 | 601.00 | 259.70 | 190.00 | 15-2-92 |
| 19.16 | 928.66 | 826.47 | 102.19 | 90.00 | 03-3-92 |
| 8.00 | 383.57 | 213.57 | 175.00 | 175.00 | 20-1-92 |
| 8.85 | 442.00 | 244.00 | 198.00 | 198.00 | 25-1-92 |
| 13.21 | 869.00 | 269.00 | 400.00 | 375.00 | 10-1-92 |
| 301.49 | 14,567.74 | 9,933.68 | 4,634.06 | 3,307.27 | |

while others shall do so to some extent.—600.00

4,034.06

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**: ਜਿੱਥੇ ਗੰਨੇ ਦੀ ਕੀਮਤ ਡੀਲੇਅ ਹੋਵੇਗੀ ਕੀ ਉਸ ਤੇ ਬੈਂਕ ਰੇਟ ਤੇ ਇੰਟਰੈਸਟ ਦਿੱਤਾ ਜਾਵੇਗਾ ?

**ਸਹਿਕਾਰਤਾ ਮੰਤਰੀ**: ਨਹੀਂ ਜੀ ।

(*Serial No. 36*)

**Dr. Mohinder Kumar Rinwa**
**Shri Sajwar Singh**
**Comrade Hardev Singh Arshi**
**Shri Tarsem Jodhan**
**Shri Vijay Kumar Sathi Advocate**

} Sir, I beg to draw the attention of the Government towards a matter of urgent public importance, namely, that the farmers are harrassed in the border area where fencing has been done to work in their fields by para-military forces as well by the Army. They are not allowed to work even for 6 hours. As the sowing season of paddy and cotton is approaching very near, they must be allowed to work from 6.00 A. M. to 7.00 P.M.

The gates to cross the fencing are made at a distance of 4-5 kilometres. It is a very big hurdle to reach their fields. In some cases they have to travel 6-7 kilometres. So, the Government should make proper arrangements to redress their grievances.

**Chief Minister** (Sardar Beant Singh): In order to check the menace of smuggling and infiltration from across the Indo-Pak Border in the State of Punjab, it was decided to erect the barbed wire fencing/flood lighting along the international border. Further, in order to decide and finalise the necessary modalities, a very high Powered Committee under the chairmanship of Chief Secretary to Govt. Punjab was constituted. The other members of the committee were the Financial Commissioner (Revenue), Secretary Department of Irrigation and Power; Chief Engineer, Punjab (Canals), Chief Engineer of the Punjab State Electricity Board, Deputy Commissioners of Ferozepur, Amritsar and Gurdaspur, Superintending Engineer, Central Public Works and other senior officers. As per decision taken by the Committee, the alignment of the border fencing was to be kept 150 mts. from the actual International Border keeping in view the terrain, the requirments of the military and BSF and the requirments of the people residing in the vicinity and specially the cultivators of land falling on both sides of the fence.

2. As regards the provision of gates at a distance of 4-5 Kms. and travelling of farmers at a distance of 6—7 Kms. to cross the gates to reach their fields, as alleged in the Call Attention Notice, is

incorrect. It has been reported by the I.G., BSF that an adequate number of gates already exist with the average distance being only 1.51 Kms. As such, no real difficulty was, therefore, being experienced by the villagers. As these villages are extremely sensitive, therefore, the opening of more gates was not considered justified. However, whenever any inconvenience was brought to the notice of Government that was sorted out by the Local Commanders of BSF and additional gates were provided to the villagers, wherever required.

3. So for as allowing the farmers to work between 6.00A.M. to 7.00 P.M.is concerned, it is submitted that a "Dusk to Dawn" curfew is in force since the deployment of Army in the Border Districts. These timings are, however, subject to change keeping in view the local circumstances as determined by the Deputy Commissioner concerned.

**ਡਾਕਟਰ ਮਹਿੰਦਰ ਕੁਮਾਰ ਰਿਨਵਾ** . ਮੈਂ ਮੁੱਖ ਮੰਤਰੀ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਹੁਣ ਪਾਪੂਲਰ ਗੌਰਮਿੰਟ ਆ ਗਈ ਹੈ ਅਤੇ ਲੋਕ ਹੁਣ ਇਹ ਤਵੱਕੋ ਰੱਖਦੇ ਹਨ ਕਿ ਉਨ੍ਹਾਂ ਦੀਆਂ ਤਕਲੀਫਾਂ ਜਲਦੀ ਤੋਂ ਜਲਦੀ ਹੱਲ ਕੀਤੀਆਂ ਜਾਣ ਕਿਉਂਕਿ ਬਾਰਡਰ ਦੇ ਇਲਾਕੇ ਵਿਚ ਸ਼ਾਮ ਨੂੰ ਕਰਫਿਊ ਲੱਗ ਜਾਂਦਾ ਹੈ ਅਤੇ ਉਥੇ ਰਾਤ ਨੂੰ ਬਿਜਲੀ ਸਪਲਾਈ ਕੀਤੀ ਜਾਂਦੀ ਹੈ । ਰਾਤ ਨੂੰ ਉਥੇ ਕਰਫਿਊ ਲੱਗਾ ਹੋਣ ਕਰਕੇ ਉਥੇ ਫਾਰਮਜ਼ ਨੂੰ ਜਾਣ ਨਹੀਂ ਦਿੰਦੇ, ਇਸ ਲਈ ਉਨ੍ਹਾਂ ਨੂੰ ਡੇ ਟਾਈਮ ਬਿਜਲੀ ਸਪਲਾਈ ਕੀਤੀ ਜਾਵੇ । ਦੂਸਰਾ ਇਹ ਕਿ ਉਥੇ ਸੇਮ ਨਾਲੇ ਤੇ ਪੁਲ ਨਾ ਹੋਣ ਕਰਕੇ ਲੋਕਾਂ ਨੂੰ 5-6 ਕਿਲੋਮੀਟਰ ਦੂਰ ਦੀ ਜਾਣਾ ਪੈਂਦਾ ਹੈ । ਇਸ ਲਈ ਲੋਕਲ ਲੈਵਲ ਤੇ ਡਿਪਟੀ ਕਮਿਸ਼ਨਰ ਨੂੰ ਡਿਪਿਊਟ ਕੀਤਾ ਜਾਵੇ ਕਿ ਉਹ ਜਾ ਕੇ ਬਾਰਡਰ ਤੇ ਲੋਕਾਂ ਦੀ ਸਮੱਸਿਆ ਨੂੰ ਪ੍ਰਾਇਰਿਟੀ ਤੇ ਹੱਲ ਕਰਨ, ਖਾਸ ਕਰਕੇ ਜਿਸ ਤਰ੍ਹਾਂ ਮੈਂ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜੋ ਮਾਨਯੋਗ ਐਮ. ਐਲ. ਏ. ਸਾਹਿਬ ਨੇ ਗੱਲ ਆਖੀ ਹੈ, ਉਹ ਗੇਟ ਐਡੀ ਦੂਰ ਨਹੀਂ ਸਿਰਫ ਡੇਢ ਕਿਲੋਂ ਮੀਟਰ ਦਾ ਸਫਰ ਕਰਨਾ ਪੈਂਦਾ ਹੈ । ਮੈਂ ਦੱਸਿਆ ਹੈ ਕਿ ਉਥੇ ਬਾਰਡਰ ਦਾ ਇਲਾਕਾ ਬੜਾ ਸੈਂਸਟਿਵ ਹੈ । ਫਿਰ ਵੀ ਮੈਂ ਯਤਨ ਕਰਾਂਗਾ ਅਤੇ ਡਿਪਟੀ ਕਮਿਸ਼ਨਰ ਸਾਹਿਬਾਨ ਨੂੰ ਕਹਾਂਗਾ ਕਿ ਉਨ੍ਹਾਂ ਲੋਕਾਂ ਦੀਆਂ ਸਹੂਲਤਾਂ ਦਾ ਖਿਆਲ ਰੱਖਿਆ ਜਾਵੇ । ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਹੈ, ਜੇ ਉਨ੍ਹਾਂ ਨੂੰ ਉਥੇ ਬਿਜਲੀ ਰਾਤ ਨੂੰ ਦਿੰਦੇ ਹਨ ਤਾਂ ਇਹ ਮੈਂ ਚੈਕ ਕਰਾਂਗਾ ਕਿਉਂਕਿ ਜੇ ਉਥੇ ਰਾਤ ਨੂੰ ਫਾਰਮਰਜ਼ ਜਾ ਨਹੀਂ ਸਕਦੇ ਤਾਂ ਫਿਰ ਬਿਜਲੀ ਉਨ੍ਹਾਂ ਨੂੰ ਦਿਨ ਨੂੰ ਮਿਲਣੀ ਚਾਹੀਦੀ ਹੈ ਤਾਂਕਿ ਜ਼ਿਮੀਂਦਾਰ ਦਿਨ ਨੂੰ ਆਪਣੇ ਖੇਤਾਂ ਵਿਚ ਕੰਮ ਕਰ ਸਕਣ । ਮੈਂ ਇਸ ਦੀ ਇਨਕੁਆਇਰੀ ਕਰ ਲਵਾਂਗਾ ।

**ਸ਼੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਜੋ ਧਿਆਨ ਦੁਆਊ ਮਤਾ, ਜੋ ਕਾਲ ਅਟੈਨਸ਼ਨ ਮੋਸ਼ਨ ਅਸੀਂ ਦਿੱਤੀ ਹੈ, ਜੋ ਬਾਰਡਰ ਦੇ ਰਹਿਣ ਵਾਲੇ ਲੋਕ ਹਨ, ਜੋ ਖੇਤੀ ਦੀ ਕਾਸ਼ਤ ਕਰਦੇ ਹਨ, ਉਨ੍ਹਾਂ ਵਾਸਤੇ ਉਥੇ ਜਾਣ ਆਉਣ ਵਾਸਤੇ ਸਮਾਂ ਨਿਸਚਿਤ ਹੈ ਸਵੇਰੇ 9-00 ਵਜੇ ਤੋਂ ਸ਼ਾਮ ਦੇ 4-00 ਵਜੇ ਤਕ । ਰਬੀ ਦੀ ਫਸਲ ਤਿਆਰ ਹੈ ਉਸ ਵਾਸਤੇ ਕੰਮ ਕਰਨ ਲਈ ਘੱਟੋ-ਘੱਟ 8-10 ਘੰਟੇ ਦਾ ਟਾਈਮ ਜ਼ਰੂਰੀ ਹੈ । ਪਹਿਲਾਂ ਪਰਚਾ ਕੱਟਣ ਵਾਲਾ ਸਿਸਟਮ ਹੈ । ਜ ਵਰਕਰ ਕੰਮ ਕਰਨ ਲਈ ਜਾਂਦਾ ਹੈ ਲੇਬਰ ਲਈ ਉਨ੍ਹਾਂ ਨੂੰ ਆਈਡੈਂਟੀਕਾਰਡ ਚਾਹੀਦੇ ਹਨ । ਉਸ ਦੀ ਤਲਾਸ਼ੀ ਵਗੈਰਾ ਵਿੱਚ ਹੀ ਘੰਟਾ ਡੇਢ ਘੰਟਾ ਲਗ ਜਾਂਦਾ ਹੈ ਜਿਸ ਕਰਕੇ ਬਾਰਡਰ ਦੇ ਲੋਕਾਂ ਵਿੱਚ ਬੜੀ ਬੇਚੈਨੀ ਪਾਈ ਜਾਂਦੀ ਹੈ । ਇਧਰ ਫਸਲ ਵੀ ਤਿਆਰ ਹੈ ਔਰ ਮੌਸਮ ਵੀ ਖਰਾਬ ਹੈ । ਕੀ ਸੀ. ਐਮ. ਸਾਹਿਬ ਉਨ੍ਹਾਂ ਦੇ ਲਈ ਸਮਾਂ ਸਵੇਰੇ 6-00 ਅਤੇ ਸ਼ਾਮ ਦਾ ਸਮਾਂ 7-00 ਵਜੇ ਤਕ ਕਰ ਦੇਣਗੇ ਤਾਂ ਕਿ ਦੇਸ਼ ਦੀ ਫਸਲ ਦਾ ਵੀ ਨੁਕਸਾਨ ਨਾ ਹੋਵੇ ਔਰ ਗੌਰਮਿੰਟ ਦਾ ਜੋ ਏਮ ਹੈ ਉਹ ਪੂਰਾ ਹੋ ਸਕੇ । ਜਿਹੜਾ ਆਦਮੀ ਫਸਲ ਕੱਟ ਕੇ ਆਪਣੇ ਗੱਡਿਆਂ ਵਿੱਚ ਲੱਦ ਕੇ ਲੈ ਜਾਂਦਾ ਹੈ ਉਸ ਨੂੰ ਪਹਿਲਾਂ ਕਿਹਾ ਜਾਂਦਾ ਹੈ ਕਿ ਉਤਾਰੋ ਅਤੇ ਦੁਬਾਰਾ ਉਸ ਨੂੰ ਲੱਦਣ ਵਾਸਤੇ ਕਿਹਾ ਜਾਂਦਾ ਹੈ । ਕੀ ਚੀਫ ਮਨਿਸਟਰ ਸਾਹਿਬ ਇਸ ਸਥਿਤੀ ਨੂੰ ਦੇਖਦੇ ਹੋਏ ਇਸ ਦਾ ਕੋਈ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬਾਰਡਰ ਦੀ ਹਾਲਤ ਦਾ ਆਪ ਨੂੰ ਪਤਾ ਹੀ ਹੈ ਕਿ ਸਾਨੂੰ ਕਿਸ ਤਰ੍ਹਾਂ ਇਸ ਗੱਲ ਦਾ ਫਿਕਰ ਰਹਿੰਦਾ ਹੈ ਕਿ ਵੈਪਨ ਸਮੱਗਲ ਹੋ ਕੇ ਨਾ ਆਉਣ ਜਾਂ ਹੋਰ ਕੋਈ ਸਮੱਗਲਿੰਗ ਨਾ ਹੋਵੇ ਲੇਕਿਨ ਇਹ ਵੀ ਮੈਂ ਸਮਝਦਾ ਹਾਂ ਕਿ ਜਦੋਂ ਫ਼ਸਲ ਦੇ ਦਿਨ ਹੋਣ, ਜ਼ਿੰਮੀਦਾਰ ਨੂੰ, ਲੇਬਰ ਜਿਹੜੀ ਕੰਮ ਕਰਦੀ ਹੈ ਉਸ ਨੂੰ, ਕਾਫੀ ਸਮਾਂ ਕਟਾਈ ਔਰ ਫਸਲ ਸੰਭਾਲਣ ਲਈ ਮਿਲੇ । ਮੈਂ ਯਤਨ ਕਰਾਂਗਾ ਔਰ ਆਨਰੇਬਲ ਮੈਂਬਰ ਸਾਹਿਬ ਨੂੰ, ਡਿਪਟੀ ਕਮਿਸ਼ਨਰ ਨਾਲ ਗੱਲ ਬਾਤ ਕਰਕੇ, ਇਸ ਬਾਰੇ ਦੱਸ ਸਕਾਂਗਾ ਕਿ ਕੋਈ ਸਮਾਂ ਵਧਾਇਆ ਜਾ ਸਕਦਾ ਹੈ ਜਾਂ ਨਹੀਂ ਫਰਾਮ ਡਾਨ ਟੂ ਡਸਕ ਐਂਡ ਡਸਕ ਟੂ ਡਾਨ । ਫਿਰ ਇਹ ਵੀ ਬੜਾ ਔਖਾ ਹੋ ਜਾਂਦਾ ਹੈ ਜੇ ਕੋਈ ਉਲੰਘਣਾ ਕੀਤੀ ਜਾਵੇ ਕਿਉਂਕਿ ਹਰ ਆਦਮੀ ਨੂੰ ਕਰਫਿਊ ਦਾ ਹੁਕਮ ਮੰਨਣਾ ਪੈਂਦਾ ਹੈ ਅਤੇ ਇਸ ਦੇ ਵਿੱਚ ਕੋਈ ਔਖ ਵੀ ਹੋਵੇ, ਜੇ ਕਿਸੇ ਨੂੰ ਕੋਈ ਤਕਲੀਫ ਵੀ ਹੋਵੇ ਤਾਂ ਉਹ ਝੱਲਣੀ ਪੈਂਦੀ ਹੈ । ਫਿਰ ਵੀ ਅਸੀਂ ਸਾਰੀ ਗੱਲ ਬਾਤ ਕਰਕੇ ਦੇਖਾਂਗੇ ਕਿ ਕਿਸੇ ਤਰ੍ਹਾਂ ਹਨੇਰਾ ਹੋਣ ਤਕ ਸਮਾਂ ਹੋ ਸਕੇ ।

---

## ELECTION OF DEPUTY SPEAKER

**Mr. Speaker** : Next item, Election of Deputy Speaker. C. M. Sahib.

**Shri Satnam Singh Kainth** : Sir,......

**Mr. Speaker** : I have already called C. M. Sahib.

**Chief Minister** (Sardar Beant Singh) : Sir, I beg to move—

> That Shri Romesh Chander Dogra, a Member of the Punjab Vidhan Sabha, who is present in the House, be elected as Deputy Speaker of the House.

**Minister for Parliamentry Affairs** (Sardar Umrao Singh) : Sir, I second this Motion.

**Mr. Speaker** : Motion moved—

> That Shri Romesh Chander Dogra, a Member of the Punjab Vidhan Sabha, who is present in the House, be elected as Deputy Speaker of the House.

**Mr. Speaker**: Is there any other proposal ?

**ਸ੍ਰੀ ਸਤਨਾਮ ਸਿੰਘ ਕੈਂਥ** . ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਸਰਦਾਰ ਹਰਗੋਪਾਲ ਸਿੰਘ, ਜੋ ਕਿ ਪੰਜਾਬ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਸਦਨ ਵਿਚ ਹਾਜ਼ਿਰ ਹਨ, ਨੂੰ ਸਦਨ ਦਾ ਡਿਪਟੀ ਸਪੀਕਰ ਚੁਣ ਲਿਆ ਜਾਵੇ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਮੈਂ ਇਸ ਪ੍ਰਸਤਾਵ ਦਾ ਸਮਰਥਨ ਕਰਦਾ ਹਾਂ ।

**Mr. Speaker**: Motion moved—

> That Sardar Hargopal Singh, a Member of the Punjab Vidhan Sabha, who is present in the House, be elected as Deputy Speaker of the House.

**Mr. Speaker**: There are two Motions before the House. So, I first put the Motion moved by the Chief Minister and the Leader of the House to the vote of the House.

**Mr. Speaker** : Question is—

> That Shri Romesh Chander Dogra, a Member of the Punjab Vidhan Sabha, who is present in the House, be elected as Deputy Speaker of the House.

*The Motion was carried.* (*Thumping*)

**Mr. Speaker**: I declare Shri Romesh Chander Dogra elected as Deputy Speaker of the House. (*Thumping*)

(The Chief Minister conducted Shri Romesh Chander Dogra to the seat of the Deputy Speaker) (*Thumping*)

**ਮੁੱਖ ਮੰਤਰੀ** (ਸਰਦਾਰ ਬੇਅੰਤ ਸਿੰਘ) ਸਪੀਕਰ ਸਾਹਿਬ, ਮੈਂ ਮੁਬਾਰਕ ਦਿੰਦਾ ਹਾਂ ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਨੂੰ ਔਰ ਮੈਂ ਸਮਝਦਾ ਹਾਂ ਕਿ ਸ੍ਰੀ ਰਮੇਸ਼ ਡੋਗਰਾ ਜੀ ਇਕ ਬੜੇ ਸੁਲਝੇ ਹੋਏ ਲੈਜਿਸਲੇਟਰ ਹਨ । ਪਹਿਲੀ ਵਾਰੀ ਉਹ ਸੰਨ 1985 ਦੇ ਅੰਦਰ ਦਸੂਹਾ ਤੋਂ ਜਿਤ ਕੇ ਆਏ ਸਨ । ਬੜੇ ਹਾਇਲੀ ਕੁਆਲੀਫਾਈਡ ਹਨ, ਉਹ ਇੰਜੀਨੀਅਰ ਰਹੇ ਅਤੇ ਇੰਜੀਨੀਅਰ ਦੇ ਨਾਤੇ ਬੜਾ ਕੰਮ ਕੀਤਾ ਔਰ ਮੁਲਕ ਨੂੰ ਉਸਾਰਣ ਲਈ ਆਪਣਾ ਹਿੱਸਾ ਪਾਇਆ । ਦੂਸਰੀ ਵਾਰੀ ਹੁਣ ਜਦੋਂ ਜਿੱਤ ਕੇ ਆਏ, ਮੈਂ ਸਮਝਦਾ ਹਾਂ ਕਿ ਦਸੂਹਾ ਦੇ ਇਲਾਕੇ ਵਾਲਿਆਂ ਨੂੰ ਮਾਣ ਜਾਂਦਾ ਹੈ ਕਿ ਉਨ੍ਹਾਂ ਨੇ ਇਕ ਸੁਲਝਿਆ ਹੋਇਆ ਵਿਅਕਤੀ ਐਮ. ਐਲ. ਏ. ਬਣਾ ਕੇ ਭੇਜਿਆ ਹੈ । ਮੈਂ ਜਦੋਂ ਨਜ਼ਰ ਮਾਰ ਰਿਹਾ ਸੀ ਮੇਰੇ ਸਾਰੇ ਸਾਥੀ ਇਸ ਗੱਲ ਲਈ ਤਿਆਰ ਹੋਏ ਹੋਏ ਸਨ ਕਿ ਉਹ ਇਕ ਐਸੀ ਸ਼ਖਸੀਅਤ ਵਾਲਾ ਵਿਅਕਤੀ ਹੈ ਇਸ ਲਈ ਉਸ ਨੂੰ ਅਸੀਂ ਜ਼ਰੂਰ ਡਿਪਟੀ ਸਪੀਕਰ ਬਣਾਈਏ । ਸਾਡੇ ਵਲੋਂ ਉਨ੍ਹਾਂ ਦਾ ਨਾਂ ਪੇਸ਼ ਹੋਇਆ । ਮੈਂ ਸਮਝਦਾ ਹਾਂ ਕਿ ਉਹ ਇਕ ਕਿਸਮ ਦੇ ਯੁਨਾਨੀਮਸਲੀ ਬਣਾਏ ਗਏ ਹਨ । ਮੈਂ ਯਤਨ ਕੀਤਾ ਸੀ ਕਿ ਆਪੋਜ਼ੀਸ਼ਨ ਪਾਰਟੀਆਂ ਨਾਲ ਸਲਾਹ ਕਰ ਲਵਾਂ ਕਿਉਂਕਿ ਇਹ ਕਈ ਵਾਰੀ ਜ਼ਰੂਰੀ ਹੁੰਦੀ ਹੈ । ਜੋ ਬੀ. ਜੇ. ਪੀ. ਦੇ ਮਿੱਤਲ ਸਾਹਿਬ ਹਨ, ਉਨ੍ਹਾਂ ਨਾਲ ਮੇਰੀ ਮੁਲਾਕਾਤ ਹੋਈ, ਗਲਬਾਤ ਹੋਈ ਸੀ ਉਨ੍ਹਾਂ ਨੇ ਸ਼ਲਾਘਾ ਵੀ ਕੀਤੀ । ਮੈਂ ਬੀ. ਐਸ. ਪੀ. ਦੇ ਦੋ ਦੋਸਤਾਂ ਨੂੰ ਕੱਲ ਮਿਲਿਆ ਸੀ । ਉਨ੍ਹਾਂ ਨੇ ਫਰਮਾਇਆ ਸੀ ਕਿ ਅੱਜ ਸਾਢੇ ਅੱਠ ਵਜੇ ਮਿਲਾਂਗੇ । ਮੈਂ ਅੱਜ ਸਾਢੇ ਅੱਠ ਵਜੇ ਹਾਊਸ ਵਿਚ ਆ ਗਿਆ ਸੀ । (ਅਵਾਜ਼ਾਂ : ਨਹੀਂ ਆਏ ਸੀ) (ਵਿਘਨ) ।

ਹੋ ਸਕਦਾ ਹੈ ਕਿ ਇਕ ਦੋ ਮਿੰਟ ਮੈਂ ਇਧਰ ਉਧਰ ਹੋ ਗਿਆ ਹੋਵਾਂ । ਇਕ ਅੱਧੇ ਮਿੰਟ ਦੀ ਕੋਈ ਗੱਲ ਨਹੀਂ ਹੈ । ਮੈਂ ਸਮਝਦਾ ਹਾਂ ਕਿ ਟਾਈਮ ਦੀ ਗਲਤੀ ਹੋ ਗਈ ਹੋਵੇਗੀ । ਲੇਕਿਨ ਮੈਂ ਆਪਣੀ ਘੜੀ ਦੇ ਮੁਤਾਬਿਕ ਪੂਰੇ ਸਾਢੇ ਅੱਠ ਵਜੇ ਇਥੇ ਆ ਗਿਆ ਸਾਂ । ਲੇਕਿਨ ਮੈਂ ਸਮਝਦਾ ਹਾਂ ਕਿ ਬੜੇ ਸੁਚੱਜੇ ਵਿਅਕਤੀ ਹਨ ਡੋਗਰਾ ਸਾਹਿਬ । ਸਪੀਕਰ ਸਾਹਿਬ, ਮੈਂ ਇਹ ਜ਼ਰੂਰ ਕਹਿਣਾ ਚਾਹਵਾਂਗਾ ਕਿ ਜਿਸ ਤਰ੍ਹਾਂ ਦਾ ਤੁਹਾਡਾ ਵਤੀਰਾ ਹੈ, ਅੱਜ ਸਾਰੇ ਹਾਊਸ ਵਾਸਤੇ ਚੰਗਾ ਵਤੀਰਾ ਹੈ, ਇਸ ਤਰ੍ਹਾਂ ਹੀ ਮੈਂ ਉਮੀਦ ਕਰਦਾ ਹਾਂ ਕਿ ਡੋਗਰਾ ਜੀ ਦਾ ਵੀ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਲਈ ਚੰਗਾ ਵਤੀਰਾ ਹੋਵੇਗਾ ਔਰ ਮੈਂ ਆਸ ਕਰਦਾ ਹਾਂ ਕਿ ਸਾਰੀਆਂ ਪਾਰਟੀਆਂ ਨੂੰ ਨਾਲ ਲੈ ਕੇ ਇਹ ਚਲਣਗੇ ਔਰ ਬਰਾਬਰ ਦਾ ਟਾਈਮ ਦੇਣਗੇ ਕਿਉਂਕਿ ਡੈਮੋਕਰੇਸੀ ਦੀ ਵੀ ਇਹੋ ਮੰਗ ਹੈ ਔਰ ਮੈਂ ਨਹੀਂ ਚਾਹੁੰਦਾ ਕਿ ਕਿਸੇ ਪਾਰਟੀ ਨੂੰ ਹਾਊਸ ਵਿਚ ਨੀਵਾਂ ਵਿਖਾਇਆ ਜਾਵੇ, ਹਰ ਪਾਰਟੀ ਨੂੰ ਟਾਈਮ ਮਿਲਣਾ ਚਾਹੀਦਾ ਹੈ ਬੋਲਣ ਦਾ । ਲੇਕਿਨ ਨਾਲ ਦੀ ਨਾਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਵੀ ਸਾਰੀਆਂ ਪਾਰਟੀਆਂ ਨੂੰ ਇਸ ਗੱਲ ਦਾ ਖਿਆਲ ਰੱਖਣਾ ਚਾਹੀਦਾ ਹੈ ਕਿ ਜਿਸ ਦੇ ਨਾਲ ਚੇਅਰ ਉਤੇ ਕੋਈ ਐਸਪਰਸ਼ਨ ਹੋਵੇ ਉਹ ਗੱਲ ਨਹੀਂ ਕਰਨੀ ਚਾਹੀਦੀ ਔਰ ਉਹ ਗੱਲ ਵੀ ਨਹੀਂ ਕਰਨੀ ਚਾਹੀਦੀ ਜਿਸ ਦੇ ਨਾਲ ਆਪਸ ਵਿਚ ਕੁੜੱਤਣ ਵਧੇ । ਸਮਾਂ ਐਸਾ ਹੈ ਕਿ ਸਾਰੇ ਜਣੇ ਰਲ ਕੇ ਚਲੀਏ ਔਰ ਡਿਪਟੀ ਸਪੀਕਰ ਸਾਹਿਬ ਨੂੰ ਪੂਰਾ ਤੁਆਵਨ ਦੇਈਏ ਔਰ ਇਸ ਹਾਊਸ ਦੀ ਸ਼ਾਨ ਨੂੰ ਵਧਾਈਏ ।

ਮੈਂ ਫਿਰ ਇਕ ਵਾਰੀ ਡੋਗਰਾ ਸਾਹਿਬ ਨੂੰ ਵਧਾਈ ਦਿੰਦਾ ਹਾਂ ।

**ਸ੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਮੈਂ ਰਮੇਸ਼ ਡੋਗਰਾ ਜੀ ਨੂੰ ਡਿਪਟੀ ਸਪੀਕਰ ਬਣਨ ਤੇ ਮੁਬਾਰਕਬਾਦ ਦਿੰਦਾ ਹਾਂ। ਕਿਉਂਕਿ ਡੈਮੋਕਰੇਸੀ ਵਿਚ ਕਨਵੈਨਸ਼ਨ ਹੈ ਔਰ ਜਦੋਂ ਸਪੀਕਰ ਸਾਹਿਬ ਦਾ ਇਲੈਕਸ਼ਨ ਸੀ ਉਦੋਂ ਵੀ ਕਿਹਾ ਸੀ, ਕਲ੍ਹ ਵੀ ਚੀਫ ਮਨਿਸਟਰ ਸਾਹਿਬ ਨੂੰ ਮੈਂ ਕਿਹਾ ਸੀ ਕਿ ਡਿਪਟੀ ਸਪੀਕਰ ਲਈ ਜਿਹੜਾ ਨਾਮ ਹੈ ਉਸ ਉਤੇ ਸਹਿਮਤੀ ਹੋ ਜਾਣੀ ਚਾਹੀਦੀ ਹੈ। ਮੁੱਖ ਮੰਤਰੀ ਸਾਹਿਬ ਨੇ ਸਾਨੂੰ ਸਾਢੇ ਅੱਠ ਵਜੇ ਦਾ ਟਾਈਮ ਦਿਤਾ ਸੀ। ਮੈਂ ਅੱਠ ਵਜੇ ਕੇ ਕੋਈ 24/25 ਮਿੰਟ ਤੇ ਇਥੇ ਆ ਗਿਆ ਸੀ ਔਰ ਪੌਣੇ 9 ਵਜੇ ਤਕ ਰਿਹਾ ਹਾਂ ਪਰ ਮੁੱਖ ਮੰਤਰੀ ਸਾਹਿਬ ਨਹੀਂ ਆਏ। ਮੈਨੂੰ ਮਿੱਤਲ ਸਾਹਿਬ ਮਿਲੇ ਤਾਂ ਉਨ੍ਹਾਂ ਨੇ ਕਿਹਾ ਕਿ ਮੈਂ ਵੀ ਪੌਣੇ ਨੌਂ ਵਜੇ ਦਾ ਆਇਆ ਹੋਇਆਂ ਹਾਂ। ਰਮੇਸ਼ ਡੋਗਰਾ ਜੀ ਦਾ ਸਪੀਕਰ ਸਾਹਿਬ, ਸਾਡੇ ਨਾਲ ਵੀ ਸਬੰਧ ਹੈ। ਮੈਨੂੰ ਦੋ ਇਲੈਕਸ਼ਨਾਂ ਹੁਸ਼ਿਆਰਪੁਰ ਤੋਂ ਲੜਨੀਆਂ ਪਈਆਂ ਹਨ। ਇਕ ਜੂਨ ਦੀ ਜਿਹੜੀ ਕਿ ਪੋਸਟਪੋਨ ਹੋ ਗਈ। ਇਸ ਕਰਕੇ ਆਸ ਕਰਦਾ ਹਾਂ ਕਿ ਭਾਵੇਂ ਉਹ ਰੂਲਿੰਗ ਪਾਰਟੀ ਦੀ ਟਿਕਟ ਤੋਂ ਜਿੱਤ ਕੇ ਆਏ ਹਨ ਪਰ ਬਾਕੀ ਆਪੋਜ਼ੀਸ਼ਨ ਨੂੰ ਉਹ ਨਿਰਪੱਖਤਾ ਨਾਲ ਡੀਲ ਕਰਨਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਧੰਨਵਾਦ ਕਰਦਾ ਹਾਂ।

ਜੈ ਭੀਮ, ਜੈ ਭਾਰਤ।

**ਸ੍ਰੀ ਮਦਨ ਮੋਹਨ ਮਿੱਤਲ (ਨੰਗਲ)** ਸਪੀਕਰ ਸਾਹਿਬ, ਸ੍ਰੀ ਰਮੇਸ਼ ਡੋਗਰਾ ਜੀ ਦੇ ਡਿਪਟੀ ਸਪੀਕਰ ਚੁਣੇ ਜਾਣ ਤੇ ਵਧਾਈ ਦਿੰਦਾ ਹਾਂ ਔਰ ਉਮੀਦ ਕਰਦਾ ਹਾਂ ਕਿ ਜੋ ਹਾਊਸ ਦੀਆਂ ਕਨਵੈਨਸ਼ਨਜ਼ ਹਨ ਉਹ ਉਨ੍ਹਾਂ ਨੂੰ ਆਪਣੀ ਪੂਰੀ ਯੋਗਤਾ ਦੇ ਨਾਲ ਬਣਾ ਕੇ ਰੱਖਣਗੇ। ਡੋਗਰਾ ਜੀ ਬੜੇ ਸੂਝਵਾਨ ਔਰ ਸਾਬਰ ਹਨ, ਪੜ੍ਹੇ ਲਿਖੇ ਹਨ ਔਰ ਦੂਸਰੀ ਵਾਰੀ ਚੁਣਕੇ ਆਏ ਹਨ। ਔਰ ਮੈਂ ਸਮਝਦਾ ਹਾਂ ਕਿ ਜੋ ਜ਼ਿੰਮੇਵਾਰੀ ਇਨ੍ਹਾਂ ਨੂੰ ਦਿੱਤੀ ਗਈ ਹੈ ਔਰ ਜੋ ਸਦਨ ਨੇ ਉਨ੍ਹਾਂ ਪ੍ਰਤੀ ਆਪਣਾ ਵਿਸ਼ਵਾਸ ਪ੍ਰਗਟ ਕੀਤਾ ਹੈ ਉਸ ਵਿਸ਼ਵਾਸ ਦੇ ਸਹਾਰੇ ਇਸ ਸਦਨ ਨੂੰ ਠੀਕ ਚਲਾਉਣਗੇ। ਮੈਂ ਇਹ ਵੀ ਕਹਾਂਗਾ ਕਿ ਜਿਸ ਤਰ੍ਹਾਂ ਨਾਲ ਤੁਸੀਂ ਇਸ ਹਾਊਸ ਦੀ ਸਪੀਕਰ ਸਾਹਿਬ, ਸੈਂਕਟਿਟੀ ਨੂੰ ਮੇਨਟੇਨ ਕਰਕੇ ਚਲਦੇ ਹੋ ਔਰ ਸਭ ਨੂੰ, ਆਪੋਜ਼ੀਸ਼ਨ ਨੂੰ ਵੀ, ਭਰੋਸੇ ਵਿਚ ਲੈ ਕੇ ਚਲਦੇ ਹੋ, ਉਨ੍ਹਾਂ ਨੂੰ ਸਮਾਂ ਦਿੰਦੇ ਹੋ, ਇਹ ਵੀ ਉਸ ਤਰ੍ਹਾਂ ਹੀ ਸਮਾਂ ਦੇਣਗੇ। ਮੈਂ ਸਮਝਦਾ ਹਾਂ ਕਿ ਜਦੋਂ ਗੌਰਮਿੰਟ ਦੀ ਕੋਈ ਪਾਲਿਸੀ ਆਉਂਦੀ ਹੈ ਤਾਂ ਆਪੋਜ਼ੀਸ਼ਨ ਦਾ ਪੱਖ ਜ਼ਿਆਦਾ ਹੋਣਾ ਚਾਹੀਦਾ ਹੈ ਕਿਉਂਕਿ ਸਰਕਾਰੀ ਬੈਂਚਾਂ ਤੋਂ ਤਾਂ ਘੱਟ ਹੀ ਵਾਦਵਿਵਾਦ ਕੀਤਾ ਜਾਂਦਾ ਹੈ। ਉਸਾਰੂ ਕਰਿਟਿਸਿਜ਼ਮ ਜੋ ਹੈ ਪਾਜ਼ੇਟਿਵ ਔਰ ਨੈਗੇਟਿਵ ਕਰਿਟਿਸਿਜ਼ਮ ਜੋ ਹੈ ਉਹ ਤਾਂ ਆਪੋਜ਼ੀਸ਼ਨ ਬੈਂਚਾਂ ਤੋਂ ਹੀ ਹੁੰਦਾ ਹੈ। ਦੂਸਰੇ ਤਾਂ ਕੋਈ ਐਸੀ ਗੱਲ ਨਹੀਂ ਕਰਦੇ। ਆਪੋਜ਼ੀਸ਼ਨ ਵਲੋਂ ਕਈ ਵਾਰੀ ਚੰਗੀਆਂ ਗੱਲਾਂ ਵੀ ਆਉਂਦੀਆਂ ਹਨ। ਰੂਲਿੰਗ ਪਾਰਟੀ ਵਾਲੇ, ਸਪੀਕਰ ਸਾਹਿਬ, ਅਗਰ ਕੋਈ ਗੱਲ ਕਹਿਣੀ ਵੀ ਚਾਹੁਣ ਤਾਂ ਉਨ੍ਹਾਂ ਨੂੰ ਲਗਦਾ ਹੈ ਕਿ ਕੋਈ ਐਸੀ ਪਾਰਟੀ ਦੀ ਨਖੇਧੀ ਵਾਲੀ ਗੱਲ ਕਰਾਂਗੇ ਤਾਂ ਪਾਰਟੀ ਦੇ ਇਨਡਸਿਪਲਨ ਦੀ ਗੱਲ ਨਾ ਆ ਜਾਵੇ। ਸੋ ਮੈਂ ਉਮੀਦ ਕਰਦਾ ਹਾਂ ਕਿ ਸ੍ਰੀ ਰਮੇਸ਼ ਡੋਗਰਾ ਜੀ ਇਸ ਗੱਲ ਦਾ ਧਿਆਨ ਰੱਖਣਗੇ ਔਰ ਸਭ ਨੂੰ ਬਰਾਬਰ ਦਾ ਸਮਾਂ ਦੇਣਗੇ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਉਹ ਹੁਣ ਸਾਡੇ ਵਾਲੇ ਪਾਸੇ ਆਕੇ ਬੈਠ ਗਏ ਹਨ

[ਸ਼੍ਰੀ ਮਦਨ ਮੋਹਨ ਮਿੱਤਲ]

ਔਰ ਮੈਂ ਉਨ੍ਹਾਂ ਨੂੰ ਫਿਰ ਵਧਾਈ ਦਿੰਦਾ ਹਾਂ। I welcome him and again congratulate him on my behalf and on behalf of my party.

**ਸ੍ਰੀਮਤੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ): ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪੋਜ਼ੀਸ਼ਨ ਦੇ ਵੀਰਾਂ ਦੇ ਜਜ਼ਬਾਤ ਦਾ ਜ਼ਰੂਰ ਜ਼ਿਕਰ ਕਰਾਂਗੀ। ਕਾਂਗਰਸ ਰੂਲਿੰਗ ਪਾਰਟੀ ਹੈ ਚਾਹੇ ਉਨ੍ਹਾਂ ਦੀ ਮੈਜਾਰਿਟੀ ਹੈ ਪਰ ਡਿਪਟੀ ਸਪੀਕਰ ਦਾ ਅਹੁਦਾ ਆਪੋਜ਼ੀਸ਼ਨ ਨੂੰ ਦੇਣਾ ਚਾਹੀਦਾ ਸੀ। ਦੂਸਰੀ ਗੱਲ ਦਾ ਮੈਨੂੰ ਦੁੱਖ ਹੈ ਕਿ ਕਾਂਗਰਸ ਪਾਰਟੀ ਨੂੰ ਅਜਿਹੇ ਮਸਲੇ ਤੇ ਸਾਡੇ ਨਾਲ ਰਾਏ ਜ਼ਰੂਰ ਕਰ ਲੈਣੀ ਚਾਹੀਦੀ ਸੀ ਜਿਹੜੀ ਕਿ ਨਹੀਂ ਕੀਤੀ ਗਈ। ਹਾਲਾਂਕਿ ਰੂਲਿੰਗ ਪਾਰਟੀ ਦਾ ਇਕ ਜ਼ਿੰਮੇਵਾਰ ਪ੍ਰਤੀਨਿਧ ਘੱਟ-ਘੱਟ ਸਾਡੀ ਪਾਰਟੀ ਕੋਲ ਜ਼ਰੂਰ ਆਣ ਕੇ ਕਹਿ ਗਿਆ ਸੀ ਕਿ ਰਾਏ ਕਰਾਂਗੇ। ਮੈਂ ਸਮਝਦੀ ਹਾਂ ਕਿ ਇਹ ਡੈਮੋਕਰੇਸੀ ਦੇ ਅਸੂਲ ਦੇ ਖਿਲਾਫ ਹੈ। ਡੈਮੋਕਰੇਸੀ ਵਿਚ ਸਾਰੇ ਕੰਮ ਆਪੋਜ਼ੀਸ਼ਨ ਨੂੰ ਆਪਣੇ ਨਾਲ ਕਾਨਫੀਡੈਂਸ ਵਿਚ ਲੈਕੇ ਚਲਾਏ ਜਾਂਦੇ ਹਨ ਪਰ ਇਸ ਤਰ੍ਹਾਂ ਨਹੀਂ ਕੀਤਾ ਗਿਆ।

ਹੁਣ ਨਵੇਂ ਡਿਪਟੀ ਸਪੀਕਰ ਡੋਗਰਾ ਜੀ ਬਣ ਗਏ ਹਨ। ਮੈਂ ਇਨ੍ਹਾਂ ਨੂੰ ਆਪਣੀ ਪਾਰਟੀ ਵਲੋਂ ਅਤੇ ਆਪਣੇ ਵਲੋਂ ਵਧਾਈ ਦਿੰਦੀ ਹਾਂ। ਮੈਂ ਉਮੀਦ ਕਰਦੀ ਹਾਂ ਕਿ ਉਹ ਸਾਰੇ ਸਦਨ ਨੂੰ ਇਕੋ ਜਿਹਾ ਵੇਖਣਗੇ ਕਿਉਂਕਿ ਉਹ ਹੁਣ ਰੂਲਿੰਗ ਪਾਰਟੀ ਦੇ ਨਹੀਂ ਬਲਕਿ ਸਾਰੇ ਸਦਨ ਦੇ ਡਿਪਟੀ ਸਪੀਕਰ ਬਣੇ ਹਨ ਇਸ ਲਈ ਮੈਂ ਇਹ ਆਸ ਕਰਾਂਗੀ ਕਿ ਉਹ ਆਉਣ ਵਾਲੇ ਸਮੇਂ ਵਿਚ ਨਿਰਪੱਖ ਤਰੀਕੇ ਨਾਲ ਸਦਨ ਦਾ ਕੰਮ ਚਲਾਉਣਗੇ ਔਰ ਖਾਸ ਕਰਕੇ ਵਿਪੱਕਸ਼ ਦੇ ਹਿੱਤ ਦਾ ਪੂਰਾ ਪੂਰਾ ਖਿਆਲ ਰੱਖਿਆ ਕਰਨਗੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਪਾਰਟੀ ਵਲੋਂ ਉਨ੍ਹਾਂ ਨੂੰ ਵਧਾਈ ਦਿੰਦੀ ਹਾਂ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ. ਸੀ.) : ਸਪੀਕਰ ਸਾਹਿਬ, ਮੈਂ ਪਹਿਲੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਕ ਯੋਗ ਵਿਅਕਤੀ ਦਾ ਨਾਂ ਡਿਪਟੀ ਸਪੀਕਰ ਲਈ ਚੁਣ ਕੇ ਇਥੇ ਪੇਸ਼ ਕੀਤਾ ਹੈ। ਸ਼੍ਰੀ ਰਮੇਸ਼ ਡੋਗਰਾ ਜੀ ਮੇਰੇ ਨਾਲ ਰਹੇ ਹਨ, ਮੈਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ, ਉਹ ਮਿਠ ਬੋਲੜੇ ਹਨ, ਸਮਝਦਾਰ ਹਨ ਔਰ ਐਜੂਕੇਸ਼ਨਿਸਟ ਵੀ ਹਨ। ਮੈਂ ਉਨ੍ਹਾਂ ਨੂੰ ਆਪਣੀ ਪਾਰਟੀ ਵਲੋਂ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਡੀ ਪਾਰਟੀ ਤੁਹਾਨੂੰ ਪੂਰਾ ਸਹਿਯੋਗ ਦਿੰਦੀ ਹੈ। ਇਸੇ ਤਰ੍ਹਾਂ ਸਾਡੀ ਪਾਰਟੀ ਉਨ੍ਹਾਂ ਨੂੰ ਵੀ ਪੂਰਾ ਸਹਿਯੋਗ ਦਿੰਦੀ ਰਹੇਗੀ। ਡੋਗਰਾ ਸਾਹਿਬ ਹੁਣ ਕਾਂਗਰਸ ਦੇ ਹੀ ਨਹੀਂ ਸਮੂਚੇ ਹਾਊਸ ਡਿਪਟੀ ਸਪੀਕਰ ਬਣੇ ਹਨ, ਇਸ ਲਈ ਮੈਨੂੰ ਉਮੀਦ ਹੈ ਕਿ ਉਹ ਆਪੋਜ਼ੀਸ਼ਨ ਨਾਲ ਕੋਈ ਵਿਤਕਰੇ ਵਾਲੀ ਗੱਲ ਨਹੀਂ ਹੋਣ ਦੇਣਗੇ। ਸਾਡੀ ਪਾਰਟੀ ਉਨ੍ਹਾਂ ਨੂੰ ਪੂਰਾ ਸਹਿਯੋਗ ਦੇਵੇਗੀ ਔਰ ਮੈਂ ਅਖੀਰ ਵਿਚ ਡੋਗਰਾ ਜੀ ਦੇ ਡਿਪਟੀ ਸਪੀਕਰ ਚੁਣੇ ਜਾਣ ਤੇ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ।

**ਕਾਮਰੇਡ ਤਰਸੇਮ ਜੋਧਾਂ** (ਕਿਲ੍ਹਾ ਰਾਏਪੁਰ) : ਸਪੀਕਰ ਸਾਹਿਬ, ਮੈਂ ਡੋਗਰਾ ਸਾਹਿਬ ਨੂੰ ਉਨ੍ਹਾਂ ਦੇ ਇਸ ਹਾਊਸ ਦੇ ਡਿਪਟੀ ਸਪੀਕਰ ਚੁਣੇ ਜਾਣ ਤੇ ਆਪਣੀ ਪਾਰਟੀ ਵਲੋਂ

ਵਧਾਈ ਦਿੰਦਾ ਹਾਂ । ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਆਪੋਜੀਸ਼ਨ ਨੂੰ ਜਿਸ ਤਰੀਕੇ ਨਾਲ ਕਾਨਫੀਡੈਂਸ ਵਿਚ ਲੈਕੇ ਚਲਣਾ ਚਾਹੀਦਾ ਸੀ ਉਹ ਤਰੀਕਾ ਹੁਣ ਨਹੀਂ ਅਪਣਾਇਆ ਗਿਆ । ਚਾਹੀਦਾ ਤਾਂ ਇਹ ਹੈ ਕਿ ਅਜਿਹੇ ਮਸਲੇ ਤੇ ਪਹਿਲਾਂ ਆਪੋਜੀਸ਼ਨ ਨਾਲ ਵਿਚਾਰ ਸਾਂਝੇ ਕਰ ਲੈਂਦੇ । ਮੈਂ ਇਥੇ ਦੱਸਣਾ ਚਾਹੁੰਦਾ ਹਾਂ ਕਿ ਕਲ੍ਹ ਰਾਤ ਕੈਂਥ ਸਾਹਿਬ ਨੇ ਸਾਨੂੰ ਦੱਸਿਆ ਕਿ ਸਾਢੇ ਅੱਠ ਵਜੇ ਇਥੇ ਪਹੁੰਚ ਜਾਓ ਕਿਉਂਕਿ ਸੀ. ਐਮ. ਸਾਹਿਬ ਸਾਡੇ ਨਾਲ ਕੋਈ ਗੱਲਬਾਤ ਕਰਨਗੇ । ਅਸੀਂ ਉਥੇ ਪਹੁੰਚ ਗਏ ਪਰ ਕੋਈ ਗੱਲਬਾਤ ਨਹੀਂ ਹੋਈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀ ਇਹ ਜਿਹੜੀਆਂ ਚੋਣਾਂ ਜਿਤ ਕੇ ਆਏ ਹਾਂ ਇਹ ਕੋਈ ਆਮ ਚੋਣਾਂ ਨਹੀਂ । ਹਾਲੇ ਸਾਡੇ ਲੋਕਾਂ ਵਿਚ ਪੈਰ ਨਹੀਂ ਹਨ, ਜੇ ਅਸੀਂ ਆਪਣੇ ਲੋਕਾਂ ਵਿਚ ਪਰ ਲਾਉਣੇ ਹਨ ਤਾਂ ਸਾਨੂੰ ਡਮੋਕਰੇਸੀ ਦੀ ਰਵਾਇਤਾਂ ਨੂੰ ਧਿਆਨ ਵਿਚ ਰੱਖਕੇ ਚੱਲਣਾ ਚਾਹੀਦਾ ਹੈ । ਬੇਸ਼ਕ ਇਸ ਹਾਊਸ ਵਿਚ ਆਪੋਜੀਸ਼ਨ ਦੀ ਗਿਣਤੀ ਘੱਟ ਹੈ ਪਰ ਪੰਜਾਬ ਦੇ ਹਾਲਾਤ ਨੂੰ ਠੀਕ ਕਰਨ ਵਾਸਤੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਚਾਉਣ ਵਾਸਤੇ ਬੜੀਆਂ ਕੁਰਬਾਨੀਆਂ ਕੀਤੀਆਂ ਗਈਆਂ ਹਨ ਅਤੇ ਕਰਨ ਦੀ ਲੋੜ ਹੈ । ਆਉਣ ਵਾਲੇ ਸਮੇਂ ਵਿਚ ਪੰਜਾਬ ਦੇ ਸਾਹਮਣੇ ਬੜੀਆਂ ਹੀ ਗੰਭੀਰ ਸਮਸਿਆਵਾਂ ਹਨ । ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਬੜੇ ਸਿਆਣੇ ਹਨ । ਮੈਨੂੰ ਆਸ ਹੈ ਕਿ ਉਹ ਆਪੋਜੀਸ਼ਨ ਦੇ ਮੈਂਬਰਾਂ ਨੂੰ ਬੋਲਣ ਲਈ ਪੂਰਾ ਟਾਇਮ ਦੇਣਗੇ । ਜਿਥੇ ਕਿਤੇ ਵੀ ਪਹਿਲਾਂ ਥੋੜੀਆਂ ਬਹੁਤ ਕਮੀਆਂ ਰਹਿ ਗਈਆਂ ਸਨ, ਉਨ੍ਹਾਂ ਨੂੰ ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਦੂਰ ਕਰਨਗੇ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਸੀ. ਪੀ. ਆਈ. (ਐਮ.) ਵਲੋਂ ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਆਪਣੀ ਜ਼ਿਮੇਵਾਰੀ ਸਮਝਦੇ ਹੋਏ ਇਸ ਹਾਊਸ ਵਿਚ ਜੋ ਵੀ ਪਾਜ਼ੇਟਿਵ ਪੱਖ ਹਨ, ਉਨ੍ਹਾਂ ਵੱਲ ਅਸੀਂ ਜ਼ਰੂਰ ਧਿਆਨ ਦੇਵਾਂਗੇ । ਅੰਤ ਵਿਚ ਮੈਂ ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਨੂੰ ਵਧਾਈ ਦਿੰਦਾ ਹਾਂ । (ਥੰਪਿੰਗ)

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** ( ਬਾਘਾ ਪੁਰਾਣਾ ) : ਸਪੀਕਰ ਸਾਹਿਬ, ਮੈਂ ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਨੂੰ ਤਹਿ ਦਿਲੋਂ ਵਧਾਈ ਦਿੰਦਾ ਹਾਂ । ਸਰਕਾਰੀ ਬੇਂਚਿਜ਼ ਵਲੋਂ ਡਿਪਟੀ ਸਪੀਕਰ ਸਾਹਿਬ ਚੁਣੇ ਗਏ ਹਨ ਪਰ ਸਰਕਾਰ ਨੇ ਆਪੋਜੀਸ਼ਨ ਵਲੋਂ ਕੋਈ ਮੈਂਬਰ ਯੋਗ ਨਹੀਂ ਸਮਝਿਆ ਜੋ ਕਿ ਡਿਪਟੀ ਸਪੀਕਰ ਬਣ ਸਕੇ । ਮੈਂ ਬਿਲਕੁਲ ਸਹੀ ਕਹਿੰਦਾ ਹਾਂ, ਜਿਥੋਂ ਤਕ ਡਿਪਟੀ ਸਪੀਕਰ ਦੀ ਕੁਰਸੀ ਦਾ ਤੁਅੱਲਕ ਹੈ, ਕੁਰਸੀ ਤੇ ਡੋਗਰਾ ਜੀ ਬੈਠ ਗਏ ਹਨ । ਉਨ੍ਹਾਂ ਨੂੰ ਹੁਣ ਨਿਆਂ ਕਰਨਾ ਚਾਹੀਦਾ ਹੈ । ਉਹ ਹੁਣ ਹਾਊਸ ਦੇ ਸਾਂਝੇ ਹੋ ਗਏ ਹਨ ਅਤੇ ਹੁਣ ਉਹ ਤੁਹਾਡੇ ਨਹੀਂ ਰਹੇ । ਸਾਡੇ ਵੀ ਹੋ ਗਏ ਹਨ । ( ਥੰਪਿੰਗ ) ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਬੜੇ ਹੀ ਸਿਆਣੇ ਅਤੇ ਸੁਲਝੇ ਹੋਏ ਇਨਸਾਨ ਹਨ । ਸਾਡੇ ਕੋਲੋਂ ਹੀ ਉਹ ਉਠ ਕੇ ਗਏ ਹਨ, ਥੋੜ੍ਹੀ ਬਹੁਤ ਉਨ੍ਹਾਂ ਨਾਲ ਸਪੀਕਰ ਸਾਹਿਬ, ਨੋਕ ਝੋਕ ਚਲਦੀ ਰਹਿੰਦੀ ਸੀ । ਮੈਂ ਆਸ ਕਰਦਾ ਹਾਂ ਕਿ ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਆਪਣੀ ਡਿਊਟੀ ਨੂੰ ਚੰਗੀ ਤਰ੍ਹਾਂ ਨਿਭਾਉਣਗੇ । (ਥਪਿੰਗ) ਮੈਂ ਉਨ੍ਹਾਂ ਨੂੰ ਇੱਕ ਵਾਰ ਫਿਰ ਵਧਾਈ ਦਿੰਦਾ ਹਾਂ ।

**ਡਾਕਟਰ ਮਹਿੰਦਰ ਕੁਮਾਰ ਰਿਨਵਾ** (ਫਾਜ਼ਿਲਕਾ) : ਮੈਂ, ਸਪੀਕਰ ਸਾਹਿਬ, ਡੋਗਰਾ ਜੀ ਨੂੰ ਉਨ੍ਹਾਂ ਦੇ ਡਿਪਟੀ ਸਪੀਕਰ ਬਣਨ ਤੇ ਬਹੁਤ ਵਧਾਈ ਦਿੰਦਾ ਹਾਂ, ਨਾਲ ਹੀ ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਸੂਝਵਾਨ ਅਤੇ ਪੜ੍ਹੇ ਲਿਖੇ ਬੰਦੇ ਨੂੰ ਡਿਪਟੀ ਸਪੀਕਰ ਬਨਣ ਵਾਸਤੇ ਪਰਪੋਜ਼ ਕੀਤਾ ਹੈ । ਮੈਂ ਡੋਗਰਾ ਜੀ ਤੋਂ ਆਸ ਕਰਦਾ ਹਾਂ ਕਿ ਉਹ ਹਾਊਸ ਦੇ ਨਾਰਮਜ਼ ਔਰ ਕਨਵੇਨਸ਼ਜ਼ ਜੋ ਹਨ, ਉਨ੍ਹਾਂ ਨੂੰ ਮੇਨਟੇਨ ਕਰਨਗੇ ਅਤੇ ਨਾਲ ਹੀ ਜਿਵੇਂ ਤੁਸੀਂ ਆਪੋਜ਼ੀਸ਼ਨ ਨੂੰ ਕਾਨਫੀਡੈਂਸ ਵਿਚ ਲੈ ਕੇ ਚਲਦੇ ਹੋ, ਸਾਰੇ ਮੈਂਬਰਾਂ ਨੂੰ ਉਨ੍ਹਾਂ ਦੀ ਰਿਪਰਜ਼ਨਟੇਸ਼ਨ ਦੇ ਆਧਾਰ ਤੇ ਟਾਇਮ ਦਿੰਦੇ ਹੋ, ਉਵੇਂ ਬਾਕੀ ਮੈਂਬਰਾਂ ਨੂੰ ਵੀ ਉਹ ਟਾਈਮ ਦੇਣਗੇ । ਇੰਨਾਂ ਕਹਿਕੇ ਮੈਂ ਫਿਰ ਦੋਬਾਰਾ ਡੋਗਰਾ ਜੀ ਨੂੰ ਵਧਾਈ ਦਿੰਦਾ ਹਾਂ ।

**ਕਾਮਰੇਡ ਬਲਦੇਵ ਸਿੰਘ** ( ਮਲੋਟ, ਐਸ. ਸੀ. ) : ਮੈਂ ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਨੂੰ, ਸਪੀਕਰ ਸਾਹਿਬ, ਡਿਪਟੀ ਸਪੀਕਰ ਚੁਣੇ ਜਾਣ ਦੀ ਵਧਾਈ ਦਿੰਦਾ ਹਾਂ । ਸੀ. ਐਮ. ਸਾਹਿਬ ਵਲੋਂ ਪ੍ਰਸਤਾਵ ਰੱਖਕੇ ਚੋਣ ਕੀਤੀ ਗਈ ਹੈ । ਮੈਂ ਆਸ ਰੱਖਦਾ ਹਾਂ ਕਿ ਉਹ ਸਾਰੀਆਂ ਪਾਰਟੀਆਂ ਦਾ ਖਿਆਲ ਰੱਖਣਗੇ । ਜਿਸ ਤਰੀਕੇ ਦੇ ਨਾਲ ਤੁਸੀਂ ਸਾਡਾ ਖਿਆਲ ਰੱਖਦੇ ਹੋ, ਉਸੇ ਤਰੀਕੇ ਨਾਲ ਉਹ ਵੀ ਖਿਆਲ ਰੱਖਣਗੇ । ਡੋਗਰਾ ਜੀ ਸਾਨੂੰ ਬੋਲਣ ਦਾ ਪੂਰਾ ਪੂਰਾ ਮੌਕਾ ਦੇਣਗੇ । ਇੱਕ ਵਾਰ ਫਿਰ ਮੈ ਸ੍ਰੀ ਰਮੇਸ਼ ਚੰਦਰ ਡੋਗਰਾ ਜੀ ਨੂੰ ਵਧਾਈ ਦਿੰਦਾ ਹਾਂ । (ਥੰਪਿੰਗ)

**ਸਰਦਾਰ ਸੁਰਜਨ ਸਿੰਘ (ਜੋਗਾ)** : ਮੈਂ ਸਪੀਕਰ ਸਾਹਿਬ, ਸ੍ਰੀ ਰਮੇਸ਼ ਚੰਦਰ ਡੋਗਰਾ ਨੂੰ ਡਿਪਟੀ ਸਪੀਕਰ ਚੁਣੇ ਜਾਣ ਦੀ ਵਧਾਈ ਦਿੰਦਾ ਹਾਂ । ਇਹ ਡੈਮੋਕਰੇਸੀ ਦਾ ਮਾਮਲਾ ਹੈ । ਡੈਮੋਕਰੇਸੀ ਦੇ ਨਾਲ ਘੱਟ ਗਿਣਤੀਆਂ ਦਾ ਵੀ ਮਸਲਾ ਹੈ । ਇਸ ਰੇਜ਼ੋਲਿਊਸ਼ਨ ਵਿਚ ਇਹ ਸ਼ਾਮਿਲ ਨਹੀਂ ਨਹੀਂ ਕੀਤਾ ਗਿਆ ਡਿਪਟੀ ਸਪੀਕਰ ਦੀ ਚੋਣ ਹੋ ਗਈ ਹੈ । ਮੈਂ ਡੋਗਰਾ ਜੀ ਤੋਂ ਆਸ ਕਰਦਾ ਹਾਂ ਕਿ ਹਾਊਸ ਨੂੰ ਉਹ ਚੰਗੀ ਤਰ੍ਹਾਂ ਦੇ ਨਾਲ ਚਲਾਉਣਗੇ ਔਰ ਸਾਰੀਆਂ ਪਾਰਟੀਆਂ ਨੂੰ ਯੋਗ ਟਾਇਮ ਦੇਣਗੇ । ਮੈਨੂੰ ਵੀ ਬੋਲਣ ਦਾ ਪੂਰਾ ਟਾਇਮ ਦਿੱਤਾ ਜਾਵੇਗਾ । ਮੇਰੇ ਨਾਲ ਵਿਤਕਰੇ ਬਾਜ਼ੀ ਹੋਈ ਹੈ । ਇਹ ਵਿਤਕਰਾ ਡੋਗਰਾ ਜੀ ਹੁਣ ਨਹੀਂ ਕਰਨਗੇ । ਸਾਡੀ ਗਿਣਤੀ ਘੱਟ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਡੋਗਰਾ ਜੀ ਨੂੰ ਵਧਾਈ ਦਿੰਦਾ ਹਾਂ । (ਥੰਪਿੰਗ) ।

**ਸ੍ਰੀ ਸਪੀਕਰ** ਇਹ ਬੜੀ ਖੁਸ਼ੀ ਦਾ ਮੁਕਾਮ ਹੈ ਕਿ ਰਮੇਸ਼ ਡੋਗਰਾ ਜਿਹੜੇ ਇਸ ਮਹਾਨ ਸਦਨ ਦੇ ਮੈਂਬਰ ਹਨ ਔਰ ਕੋਈ ਨਵੇਂ ਮੈਂਬਰ ਨਹੀਂ, ਬੜੇ ਪੁਰਾਣੇ ਪਾਰਲੀਮੈਂਟੇਰੀਅਨ ਹਨ, ਚੀਫ ਮਨਿਸਟਰ ਦੀ ਪਰੋਪੋਜ਼ਲ ਤੇ ਹਾਊਸ ਨੇ ਉਨ੍ਹਾਂ ਦੇ ਹੱਕ ਵਿੱਚ ਫੈਸਲਾ ਕੀਤਾ ਹੈ । ਮੈਂ ਉਨ੍ਹਾਂ ਨੂੰ ਹਾਰਦਿਕ ਤੌਰ ਤੇ ਵਧਾਈ ਪੇਸ਼ ਕਰਦਾ ਹਾਂ । (ਥੰਪਿੰਗ) ਡੋਗਰਾ ਸਾਹਿਬ ਇਕ ਐਸੀ ਸ਼ਖਸੀਅਤ ਦੇ ਮਾਲਕ ਹਨ ਜਿਸ ਸ਼ਖਸੀਅਤ ਵਿੱਚ ਤਹੱਮਲ-ਮਿਜ਼ਾਜ਼ੀ, ਸਹਿਨਸ਼ੀਲਤਾ ਔਰ ਹਰ ਚੀਜ਼ ਨੂੰ ਇਨਸਾਫ ਨਾਲ ਨੇਪਰੇ ਚਾੜ੍ਹਨਾ ਸ਼ਾਮਲ ਹੈ । ਇਹ ਐਸੀਆਂ ਚੀਜ਼ਾਂ ਹਨ ਜਿਨ੍ਹਾਂ ਦੀ ਇਸ ਹਾਊਸ ਨੂੰ ਬਹੁਤ ਜ਼ਿਆਦਾ ਲੋੜ ਹੈ ਅਤੇ ਇਹ ਨਹਾਇਤ ਲਾਜ਼ਮੀ ਹਨ । ਉਨ੍ਹਾਂ ਨੇ ਜਿਹੜਾ ਯੋਗਦਾਨ ਬਤੌਰ ਚੇਅਰਮੈਨ ਵੀ ਇਸ ਹਾਊਸ ਵਿੱਚ ਪਾਇਆ ਹੈ, ਉਹ ਵੀ ਕਾਬਲੇਤਾਰੀਫ ਹੈ ਅਤੇ ਮੈਨੂੰ ਪੂਰੀ ਆਸ ਹੈ ਕਿ ਉਹ ਆਪਣੇ ਸੁਭਾਓ ਦੇ ਮੁਤਾਬਿਕ, ਕਿਉਂਕਿ ਉਹ ਮਿੱਠੀ ਬੋਲੀ ਰਖਦੇ ਹਨ, ਹਰੇਕ ਨਾਲ ਪਿਆਰ ਨਾਲ ਗੱਲ ਕਰਦੇ ਹਨ, ਰੂਲਜ਼ ਐਂਡ ਰੇਗੂਲੇਸ਼ਨਜ਼ ਨੂੰ ਪੂਰੀ ਤਰ੍ਹਾਂ ਸਮਝਦੇ ਹਨ, ਜੋ ਇਸ ਹਾਊਸ ਦੀ ਮਰਿਆਦਾ ਔਰ ਜੋ ਇਸ ਹਾਊਸ ਦੀਆਂ ਕਨਵੈਨਸ਼ਨਜ਼ ਹਨ ਉਹ

ਉਨ੍ਹਾਂ ਤੋਂ ਜਾਣੂ ਹਨ, ਉਹ ਇਸ ਹਾਊਸ ਨੂੰ ਚਲਾਉਣ ਵਿੱਚ ਪੂਰਾ ਯੋਗਦਾਨ ਪਾਉਣਗੇ ਔਰ ਉਨ੍ਹਾਂ ਦੀ ਇਸ ਡਿਊਟੀ ਦੇ ਉਤੇ ਸਾਰਾ ਹਾਊਸ ਤਸੱਲੀ ਅਤੇ ਖੁਸ਼ੀ ਪ੍ਰਗਟ ਕਰੇਗਾ। ਮੈਂ ਇਸ ਆਸ ਨਾਲ ਅਤੇ ਇਹ ਕਾਮਨਾ ਰਖਦਾ ਹੋਇਆ ਕਿ ਇਸ ਅਹੁਦੇ ਤੇ ਜਿਹੜਾ ਕਿ ਬੜਾ ਵੱਡਾ ਅਹੁਦਾ ਹੈ, ਇਹ ਅਹੁਦਾਬਰਾ ਹੋ ਸਕਣ। ਇਸ ਕਾਮਨਾ ਨਾਲ ਮੈਂ ਦੁਬਾਰਾ ਹਾਰਦਿਕ ਵਧਾਈ ਪੇਸ਼ ਕਰਦਾ ਹੋਇਆ ਤੁਹਾਡੇ ਕੋਲੋਂ ਇਜ਼ਾਜ਼ਤ ਮੰਗਦਾ ਹਾਂ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਡਿਪਟੀ ਸਪੀਕਰ) : ਸਤਿਕਾਰਯੋਗ ਸਪੀਕਰ ਸਾਹਿਬ, ਮਾਨਯੋਗ ਸੀ. ਐਮ. ਸਰਦਾਰ ਬੇਅੰਤ ਸਿੰਘ ਜੀ, ਮੰਤਰੀ ਮੰਡਲ ਅਤੇ ਸਦਨ ਵਿੱਚ ਬੈਠੇ ਐਮ. ਐਲ. ਏ. ਸਾਹਿਬਾਨ, ਮੇਰੇ ਸਾਥੀ ਸਾਹਿਬਾਨ, ਸਰਦਾਰ ਬੇਅੰਤ ਸਿੰਘ ਜੀ ਨੇ ਮੈਨੂੰ ਜਿਹੜਾ ਮਾਣ ਬਖਸ਼ਿਆ ਹੈ, ਮੈਂ ਬੜਾ ਆਭਾਰੀ ਹਾਂ ਸਰਦਾਰ ਬੇਅੰਤ ਸਿੰਘ ਜੀ ਦਾ ਅਤੇ ਇਸ ਸਦਨ ਵਿੱਚ ਬੈਠੇ ਸਾਰੇ ਮੈਂਬਰ ਸਾਹਿਬਾਨ ਦਾ। ਮੈ ਬਹੁਤ ਅਦਨਾ ਵਰਕਰ ਪਾਰਟੀ ਦਾ ਸੀ ਔਰ ਜੋ ਡਿਊਟੀ ਉਨ੍ਹਾਂ ਨੇ ਮੇਰੇ ਵਾਸਤੇ ਲਗਾਈ ਮੈਂ ਉਸ ਡਿਊਟੀ ਨੂੰ ਪੂਰੀ ਤਰ੍ਹਾਂ ਕਰਦਾ ਰਿਹਾ ਹਾਂ। ਅੱਜ ਜਿਹੜਾ ਮਾਣ ਮੈਨੂੰ ਬਖਸ਼ਿਆ ਹੈ, ਮੈਂ ਉਸਦੇ ਕਾਬਲ ਆਪਣੇ ਆਪ ਨੂੰ ਨਹੀਂ ਸਮਝਿਆ ਸੀ। ਮੈਂ ਉਨ੍ਹਾਂ ਦਾ ਬੜਾ ਆਭਾਰੀ ਹਾਂ, ਸਦਨ ਦੇ ਮੈਂਬਰ ਸਾਹਿਬਾਨ ਦਾ ਵੀ, ਮੰਤਰੀ ਮੰਡਲ ਦਾ ਵੀ। ਮੈਂ ਸਦਨ ਨੂੰ ਏਨਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਆਪਣੇ ਵਲੋਂ ਕਿ ਮੈਂ ਸਦਨ ਦੀ ਗਰਿਮਾ ਨੂੰ ਪੂਰੀ ਤਰ੍ਹਾਂ ਕਨਵੈਨਸ਼ਨਜ਼ ਅਤੇ ਰੂਲਜ਼ ਦੇ ਹਿਸਾਬ ਨਾਲ ਕਾਇਮ ਰਖਾਂਗਾ ਔਰ ਨਿਰਪੱਖਤਾ ਦੇ ਨਾਲ ਸਾਰੀਆਂ ਪਾਰਟੀਆਂ ਨੂੰ ਸਦਨ ਵਿੱਚ ਪੂਰਾ ਸਮਾਂ ਦੇਣ ਦਾ ਯਤਨ ਕਰਾਂਗਾ ਬਲਕਿ ਦੇਵਾਂਗਾ। ਮੈਂ ਇਹ ਵੀ ਵਾਅਦਾ ਕਰਦਾ ਹਾਂ ਕਿ ਅਗਰ ਕਦੇ ਵੀ ਸਦਨ ਦੇ ਵਿੱਚ ਕਿਸੇ ਤਰ੍ਹਾਂ ਦੀ ਕੋਈ ਗੱਲ ਹੋਵੇਗੀ ਤਾਂ ਪੂਰੇ ਰੂਲਜ਼ ਅਤੇ ਕਨਵੈਨਸ਼ਨਜ਼ ਮੁਤਾਬਿਕ ਸਦਨ ਦੀ ਡਿਗਨਿਟੀ ਨੂੰ ਦੇਖਦੇ ਹੋਏ ਸਦਨ ਨੂੰ ਚਲਾਉਣ ਦਾ ਯਤਨ ਕਰਾਂਗਾ। ਮੈਂ ਬਹੁਤ ਆਭਾਰੀ ਹਾਂ ਆਪਣੀ ਪਾਰਟੀ ਦਾ ਅਤੇ ਸਭ ਤੋਂ ਵੱਡੀ ਗੱਲ ਇਹ ਹੈ ਕਿ ਜਿਥੋਂ ਤੱਕ ਸਪੀਕਰ ਸਾਹਿਬ ਦੀ ਕੁਰਸੀ ਦੀ ਗੱਲ ਹੈ, ਸਪੀਕਰ ਸਾਹਿਬ ਨੇ ਬਿਲਕੁਲ ਨਿਰਪੱਖ ਹੋ ਕੇ ਸਦਨ ਦੇ ਬਾਹਰ ਵੀ ਪਾਰਟੀ ਬਾਜ਼ੀ ਤੋਂ ਉਪਰ ਰਹਿ ਕੇ ਕੰਮ ਕਰਨਾ ਹੈ। ਜਿਥੋਂ ਤੱਕ ਡਿਪਟੀ ਸਪੀਕਰ ਦਾ ਪ੍ਰਸ਼ਨ ਹੈ, ਸਦਨ ਦਾ ਪ੍ਰਸ਼ਨ ਹੈ ਮੈਂ ਬਿਲਕੁਲ ਨਿਰਪੱਖਤਾ ਨਾਲ ਅਤੇ ਪਾਰਟੀਬਾਜ਼ੀ ਤੋਂ ਉਪਰ ਉਠ ਕੇ ਡਿਊਟੀ ਨਿਭਾਵਾਂਗਾ (ਥੰਪਿੰਗ) ਮੈਂ ਇਸ ਦੇ ਨਾਲ ਹੀ ਲੀਡਰ ਆਫ ਦੀ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਮੈਂ ਸਦਨ ਤੋਂ ਬਾਹਰ ਰਹਿ ਕੇ ਪਾਰਟੀ ਦੀ ਸੇਵਾ ਉਸੇ ਤਰ੍ਹਾਂ ਕਰਦਾ ਰਹਾਂਗਾ। ਮੈਂ ਨਿਰਪੱਖਤਾ ਨਾਲ ਔਰ ਈਮਾਨਦਾਰੀ ਨਾਲ ਸਦਨ ਦੀ ਕਾਰਵਾਈ ਨੂੰ ਚਲਾਵਾਂਗਾ। ਜੈ ਹਿੰਦ।

**ਸ੍ਰੀ ਸਪੀਕਰ** : ਹੁਣ ਅਸੀਂ ਡਿਮਾਂਡਜ਼ ਲੈਂਦੇ ਹਾਂ। ਕੁਲ ਡਿਮਾਂਡਜ਼ 28 ਹਨ ਜਿਨ੍ਹਾਂ ਵਿਚੋਂ ਡਿਮਾਂਡ ਨੰ: 23 ਅਤੇ 11 ਕ੍ਰਮਵਾਰ ਰੂਰਲ ਡਿਵੈਲਪਮੈਂਟ ਐਂਡ ਪੰਚਾਇਤਸ ਅਤੇ ਹੈਲਥ ਐਂਡ ਫੈਮਿਲੀ ਵੈਲਫੇਅਰ ਨਾਲ ਤਾਲੁੱਕ ਰਖਦੀਆਂ ਹਨ। ਇਨ੍ਹਾਂ ਡਿਮਾਂਡਜ਼ ਤੇ ਸਪੈਸ਼ਲ ਡਿਸਕਸ਼ਨ ਹੋਵੇਗੀ ਅਤੇ ਬਾਕੀ ਦੀਆਂ 26 ਡਿਮਾਂਡਜ਼ ਤੇ ਰੂਲਜ਼ ਆਫ ਪ੍ਰੋਸੀਜਰ ਐਂਡ ਕੰਡਕਟ ਆਫ ਬਿਜ਼ਨੈਸ ਦਾ ਰੂਲ 168(4) ਅਪਲਾਈ ਹੋਵੇਗਾ। ਗਿਲੋਟੀਨ ਅਪਲਾਈ ਹੋਵੇਗਾ ਇਕ ਵਜੇ। ਜੇਕਰ ਸਾਰੇ ਮੈਂਬਰ ਸਾਹਿਬਾਨ ਸਹਿਯੋਗ ਦੇਣ ਤਾਂ ਇਹ 2 ਡਿਮਾਂਡਜ਼ ਅਤੇ ਬਾਕੀ ਦੀਆਂ 26 ਡਿਮਾਂਡਜ਼ ਵੀ, ਸਾਰੀਆਂ ਇਕੱਠੀਆਂ 28 ਡਿਮਾਂਡਜ਼ ਮੂਵ ਕੀਤੀਆਂ ਅਤੇ ਪੜ੍ਹੀਆਂ ਗਈਆਂ ਸਮਝੀਆਂ ਜਾਣ।

ਆਵਾਜ਼ਾਂ: (ਠੀਕ ਹੈ ਜੀ)।

## DISCUSSION AND VOTING ON DEMANDS FOR GRANTS FOR THE YEAR 1992-93

### Demand No. 23

That a sum not exceeding Rs. 33,88,43,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Rural Development and Panchayats.

### Demand No. 11

That a sum not exceeding Rs. 1,57,54,69,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Health and Family Welfare.
(Demand Nos. 23 and 11 to be discussed specifically).

### Demand No. 1

That a sum not exceeding Rs. 92,79,44,000 on Ravenue Account and Rs. 23,51,80,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Agriculture and Forests.

### Demand No. 2

That a sum not exceeding Rs. 42,26,93,000 on Revenue Account and Rs. 1,59,75,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Animal Husbandry and Fisheries,

### Demand No. 3

That a sum not exceeding Rs. 28,41,00,000 on Revenue Account and Rs. 40.47,05,000 on capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Cooperation.

### Demand No. 4

That a sum not exceeding Rs. 3,06,84,000 on Revenue Account and Rs. 45,00,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Defence Services Welfare.

### Demand No. 6

That a sum not exceeding Rs. 8,21,39,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Elections.

### Demand No. 7

That a sum not exceeding Rs. 14,84,83,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Excise and Taxation.

**Demand No. 8**

That a sum not exceeding Rs. 1,63,14,65,00 on Revenue Account and Rs. 10,98,97,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Finance.

**Demand No. 9**

That a sum not exceeding Rs. 4,87,42,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Food and Supplies.

**Demand No. 10**

That a sum not exceeding Rs. 15,56,20.000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of General Administration.

**Demand No. 13**

That a sum not exceeding Rs. 26,99,64,000 on Revenue Account and Rs. 38,87,06,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Industries.

**Demand No. 14**

That a sum not exceeding Rs. 5,21,67,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Information and Public Relations.

**Demand No. 15**

That a sum not exceeding Rs. 1,20,68,38,000 on Revenue Account and Rs. 6,05,51,02,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Irrigation and Power.

**Demand No. 16**

That a sum not exceeding Rs. 5,53,92,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Labour and Employment.

**Demand No. 17**

That a sum not exceeding Rs. 21,07,53,000 on Revenue Account and Rs. 13,11,78,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Local Government, Housing and Urban Development.

**Demand No. 18**

That a sum not exceeding Rs. 2,12,24,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Personnel and Administrative Reforms.

[Mr. Speaker]

**Demand No. 19**

That a sum not exceeding Rs. 2,58,90,12,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Planning.

**Demand No. 20**

That a sum not exceeding Rs. 3,00,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Programme Implementation.

**Demand No. 21**

That a sum not exceeding Rs. 1,82,14,41,000 on Revenue Account and Rs. 87,14,72,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Public Works.

**Demand No. 22**

That a sum not exceeding Rs. 70,91,78,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Revenue and Rehabilitation.

**Demand No. 24**

That a sum not exceeding Rs. 1,65,56,000 on Revenue Account and Rs. 2,07,94,000 on Capital Account be granted to the Governor to defray the charges that will come in course of payment for the year, 1992-93 (excluding the amount already Voted on Account) in respect of Science, Technology and Environment.

**Demand No. 25**

That a sum not exceeding Rs. 42,87,71,000 on Revenue Account and Rs. 5,00,40,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Social and Women's Welfare and Welfare of Scheduled Castes and Backward Classes.

**Demand No. 26**

That a sum not exceeding Rs. 2,09,92,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of State Legislature.

**Demand No. 27**

That a sum not exceeding Rs. 39,66,18,000 on Revenue account and Rs. 30,22,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Technical Education and Industrial Training.

**Demand No. 28**

That a sum not exceeding Rs. 2,07,38,000 on Revenue Account and Rs. 1,09,24,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Tourism and Cultural Affairs.

**Demand No. 29**

That a sum not exceeding Rs. 96,38,61,000 on Revenue Account and Rs. 25,61,25,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Transport.

**Demand No. 30**

That a sum not exceeding Rs. 1,90,56,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Vigilance.

**ਸ੍ਰੀ ਸਪੀਕਰ** : ਹੁਣ ਡਿਸਕਸ਼ਨ ਹੋਵੇਗੀ ਡਿਮਾਂਡ ਨੰ: 23 ਤੇ ਔਰ ਡਿਮਾਂਡ ਨੰ: 11 'ਤੇ । ਮੈਂ ਸ੍ਰੀਮਤੀ ਮਾਲਤੀ ਥਾਪਰ ਨੂੰ ਕਹਾਂਗਾ ਕਿ ਉਹ ਹੁਣ ਆਪਣੇ ਵਿਚਾਰ ਰੱਖਣ ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** (ਮੋਗਾ) : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਅੱਜ ਮੈਨੂੰ ਇਸ ਸਦਨ ਦੇ ਵਿਚ ਉਸ ਬਜਟ ਦੇ ਉਪਰ ਬੋਲਣ ਅਤੇ ਆਪਣੇ ਵਿਚਾਰ ਰੱਖਣ ਦੀ ਇਜ਼ਾਜ਼ਤ ਦਿੱਤੀ ਹੈ ਜਿਹੜਾ ਕਿ 30 ਮਾਰਚ ਨੂੰ ਸਾਡੇ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਇਸ ਸਦਨ ਵਿਚ ਪੇਸ਼ ਕੀਤਾ ਸੀ । ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਸਾਨੂੰ ਸਾਰਿਆਂ ਨੂੰ ਪਤਾ ਹੈ, ਬਹੁਤ ਲੰਬੇ ਅਰਸੇ ਤੋਂ ਸਾਡੇ ਪੰਜਾਬ ਦੇ ਵਿਚ ਰਾਸ਼ਟਰਪਤੀ ਰਾਜ ਚਲਿਆ ਆ ਰਿਹਾ ਸੀ ਔਰ ਉਸ ਤੋਂ ਬਾਦ ਹੁਣ ਸਾਡੇ ਲੋਕਾਂ ਦੀ ਚੁਣੀ ਹੋਈ ਸਰਕਾਰ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਹੇਠ ਆਈ ਹੈ । ਸਪੀਕਰ ਸਾਹਿਬ, ਮੈਂ ਆਪ ਦੇ ਧਿਆਨ ਵਿਚ ਇਹ ਗੱਲ ਲਿਆਉਣਾ ਚਾਹੁੰਦੀ ਹਾਂ ਕਿ ਪੰਜਾਬ ਦੇ ਬਹਾਦਰ ਲੋਕਾਂ ਨੇ ਆਪਣੀਆਂ ਜਾਨਾਂ ਦੀਆਂ ਕੁਰਬਾਨੀਆਂ ਦੇ ਕੇ ਸਾਨੂੰ ਇਹ ਦੱਸ ਦਿੱਤਾ ਹੈ ਕਿ ਪੰਜਾਬ ਦੇ ਲੋਕ ਬੁਲਟ ਤੋਂ ਜ਼ਿਆਦਾ ਬੈਲਿਟ ਦੇ ਵਿਚ ਵਿਸ਼ਵਾਸ ਰਖਦੇ ਹਨ । ਇਸ ਲਈ ਸਭ ਤੋਂ ਪਹਿਲਾਂ ਮੈਂ ਇਹ ਚਾਹੁੰਦੀ ਹਾਂ ਕਿ ਇਹ ਜੋ ਸਾਡੀ ਚੁਣੀ ਹੋਈ ਸਰਕਾਰ ਸਰਦਾਰ ਬੇਅੰਤ ਸਿੰਘ ਦੀ ਅਗਵਾਈ ਹੇਠ ਬਣੀ ਹੈ, ਇਸ ਦੇ ਲਈ ਅਸੀਂ ਇਸ ਸਦਨ ਦੇ ਵਿਚ ਆਪਣੀ ਸ਼ਰਧਾਂਜਲੀ ਉਨ੍ਹਾਂ ਲੋਕਾਂ ਨੂੰ ਪੇਸ਼ ਕਰੀਏ ਜਿਨ੍ਹਾਂ ਨੇ ਆਪਣੇ ਖੂਨ ਦੇ ਨਾਲ ਇਸ ਪੰਜਾਬ ਦੇ ਵਿਚ ਅਮਨ ਕਾਇਮ ਕਰਨ ਵਿਚ ਸਾਡੀ ਮਦਦ ਕੀਤੀ ਹੈ (ਥੰਪਿੰਗ) । ਸਪੀਕਰ ਸਾਹਿਬ, ਉਸ ਤੋਂ ਬਾਦ ਮੈਂ ਵਧਾਈ ਦੇਣਾ ਚਾਹੁੰਦੀ ਹਾਂ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਜਿਨ੍ਹਾਂ ਨੇ ਪੰਜਾਬ ਦੇ ਵਿੱਚ ਇੰਨੇ ਡਿਸਟਰਬਡ ਸਰਕਮਸਟਾਂਸਿਜ਼ ਦੇ ਹੁੰਦੇ ਹੋਏ ਵੀ, ਜਦੋਂ ਕਿ ਸਾਰਾ ਰਾਸ਼ਟਰ ਇੰਨੀ ਮੁਸ਼ਕਲ ਵਿਚ ਸੀ, ਇੰਨੀਆਂ ਫਾਈਨਾਂਸ਼ਲ ਡਿਫੀਕਲਟੀਜ਼ ਦੇ ਹੁੰਦੇ ਹੋਏ ਵੀ, ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਇਕ ਕੁਸ਼ਲ ਗ੍ਰਹਿਣੀ ਦੀ ਤਰ੍ਹਾਂ ਇੰਨਾ ਅੱਛਾ ਬਜਟ ਪੰਜਾਬ ਦੇ ਲੋਕਾਂ ਨੂੰ ਦਿੱਤਾ ਹੈ ਜਿਸ ਦੀ ਤਾਰੀਫ ਪੰਜਾਬ ਦੇ ਲੋਕ ਹੀ ਨਹੀਂ ਬਲਕਿ ਹਿੰਦੁਸਤਾਨ ਦੇ ਲੋਕ ਵੀ

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]

ਕਰ ਰਹੇ ਹਨ। ਪਿਛਲੇ ਕੁਝ ਸਾਲਾਂ ਤੋਂ ਜਿਸ ਤਰ੍ਹਾਂ ਕਿ ਸਾਨੂੰ ਸਾਰਿਆਂ ਨੂੰ ਪਤਾ ਹੈ, ਸਾਡਾ ਪੰਜਾਬ ਦਾ ਬਜਟ ਬਹੁਤ ਡੈਫਿਸਿਟ ਚਲ ਰਿਹਾ ਹੈ।

*10.38 ਵਜੇ ਸਵੇਰ

(*ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)।

ਇਹ ਵੇਖ ਕੇ ਬੜਾ ਦੁੱਖ ਮਹਿਸੂਸ ਹੁੰਦਾ ਹੈ ਕਿ ਸਾਡੇ ਬਜਟ ਦਾ ਡੈਫਿਸਿਟ ਦਿਨੋਂ ਦਿਨ ਵਧਦਾ ਹੀ ਜਾ ਰਿਹਾ ਹੈ, ਫਿਰ ਵੀ ਮੈਂ ਸਮਝਦੀ ਹਾਂ ਕਿ ਇਸ ਦੀ ਰਿਸਪਾਂਸੀਬਿਲਟੀ ਪੰਜਾਬ ਦੇ ਲੋਕਾਂ ਉਪਰ ਨਹੀਂ ਹੈ। ਇਸ ਦੀ ਰਿਸਪਾਂਸੀਬਿਲਟੀ ਪੰਜਾਬ ਦੇ ਹਾਲਾਤ ਉਪਰ ਹੈ ਕਿਉਂਕਿ ਸਿਕਿਉਰਿਟੀ ਪਰਪਜ਼ਿਜ਼ ਲਈ ਸਾਨੂੰ ਬਹੁਤ ਸਾਰਾ ਖਰਚਾ ਇਸੇ ਚੀਜ਼ ਉਪਰ ਕਰਨਾ ਪੈਂਦਾ ਹੈ। ਇਸ ਵਾਰ ਵੀ 1992-93 ਦਾ ਬਜਟ 1500 ਕਰੋੜ ਰੁਪਏ ਦਾ ਰਖਿਆ ਗਿਆ ਸੀ ਪਰ ਜਿਸ ਤਰ੍ਹਾਂ ਮੈਂ ਪਹਿਲਾਂ ਵੀ ਦੱਸਿਆ ਸੀ ਕਿ ਸਾਡੇ ਵਿੱਤ ਮੰਤਰੀ ਨੇ ਇਕ ਕੁਸ਼ਲ ਗ੍ਰਹਿਣੀ ਦੀ ਤਰ੍ਹਾਂ ਬਲਕਿ ਉਸ ਤੋਂ ਵੀ ਵਧ, ਜਿਸ ਤਰ੍ਹਾਂ ਉਹ ਆਪਣੇ ਬੁਰੇ ਵਕਤ ਲਈ ਕੁਝ ਨਾ ਕੁਝ ਬਚਾ ਕੇ ਰੱਖ ਲੈਂਦੀ ਹੈ; ਉਸੇ ਤਰ੍ਹਾਂ ਹੀ ਇਨ੍ਹਾਂ ਨੇ ਵੀ 1992-93 ਦਾ ਬਜਟ ਐਸਟੀਮੇਟ 1150 ਕਰੋੜ ਰੁਪਏ ਦਾ ਰਖਿਆ ਹੈ ਫਿਰ ਵੀ ਮੈਂ ਵਧਾਈ ਦਿੰਦੀ ਹਾਂ ਕਿ ਸਾਡੇ ਪਿਛਲੇ ਸਾਲ ਨਾਲੋਂ ਇਸ ਸਾਲ ਹਰ ਸੈਕਟਰ ਦੇ ਵਿੱਚ ਜਿਹੜੀ ਫੰਡਜ਼ ਦੀ ਐਲੋਕੇਸ਼ਨ ਕੀਤੀ ਗਈ ਹੈ ਉਹ ਜ਼ਿਆਦਾ ਹੈ। ਇਸ ਦੇ ਬਾਰੇ ਜਿਸ ਤਰ੍ਹਾਂ ਕਿ ਮੈਂ ਦਿਹਾਤੀ ਵਿਕਾਸ ਅਤੇ ਹੈਲਥ ਬਾਰੇ ਕਹਿਣਾ ਚਾਹੁੰਦੀ ਹਾਂ, ਬਜਟ ਵਿੱਚ ਦੱਸਿਆ ਗਿਆ ਹੈ ਕਿ ਜ਼ਿਆਦਾ ਖਰਚ ਕਰਨਾ ਹੈ। ਮੈਂ ਇਹ ਦੱਸਣਾ ਚਾਹੁੰਦੀ ਹਾਂ ਕਿ ਦਿਹਾਤੀ ਵਿਕਾਸ ਤੇ 44.76 ਕਰੋੜ ਰੁਪਿਆ ਰੱਖਿਆ ਗਿਆ ਹੈ ਜਿਹੜਾ ਕਿ ਪਿਛਲੇ ਸਾਲ 1991-92 ਵਿੱਚ 20.96 ਕਰੋੜ ਰੁਪਿਆ ਰੱਖਿਆ ਗਿਆ ਸੀ। ਇਸ ਦੇ ਤਹਿਤ ਜਵਾਹਰ ਰੋਜ਼ਗਾਰ ਯੋਜਨਾ ਅਤੇ ਇੰਦਰਾ ਵਿਕਾਸ ਯੋਜਨਾ ਤੇ ਕਾਫ਼ੀ ਜ਼ੋਰ ਦਿੱਤਾ ਗਿਆ ਹੈ। ਇਹ ਇੱਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਜਵਾਹਰ ਰੋਜ਼ਗਾਰ ਯੋਜਨਾ ਦੇ ਲਈ ਸਾਨੂੰ ਸੈਂਟਰ ਤੋਂ ਵੀ ਕਾਫ਼ੀ ਮੱਦਦ ਮਿਲਦੀ ਹੈ। ਇਸ ਵਿੱਚ 80% ਸੈਂਟਰ ਇਨਵੈਸਟ ਕਰਦਾ ਹੈ ਅਤੇ ਬਾਕੀ ਦਾ 20% ਹਿੱਸਾ ਸਾਡੀ ਸਟੇਟ ਗੌਰਮਿੰਟ ਨੂੰ ਆਪਣੇ ਕੋਲੋਂ ਖਰਚ ਕਰਨਾ ਪੈਂਦਾ ਹੈ। ਮੈਂ ਇਹ ਦੱਸਣਾ ਚਾਹਾਂਗੀ ਕਿ ਜਿਵੇਂ 20 ਕਰੋੜ ਰੁਪਿਆ ਜਵਾਹਰ ਰੋਜ਼ਗਾਰ ਯੋਜਨਾ ਤੇ ਖਰਚ ਕੀਤਾ ਜਾਣਾ ਹੈ, ਇਸ ਵਿੱਚ ਸਾਡੀ ਸਟੇਟ ਦਾ 4 ਕਰੋੜ ਰੁਪਿਆ ਹੀ ਖਰਚ ਕਰਨਾ ਬਣਦਾ ਹੈ। ਇਕ ਇਹ ਬਹੁਤ ਹੀ ਸ਼ਲਾਘਾ-ਪੂਰਨ ਕਦਮ ਹੈ। ਇਸੇ ਤਰ੍ਹਾਂ ਦਿਹਾਤੀ ਵਿਕਾਸ ਦੇ ਉਪਰ ਸਾਡੀ ਪੰਜਾਬ ਗੌਰਮਿੰਟ ਨੇ ਉੱਨਤ ਗਰਾਮ ਬਣਾਉਣ ਲਈ ਸਕੀਮਾਂ ਸ਼ੁਰੂ ਕੀਤੀਆਂ ਹਨ। ਇਸ ਦੇ ਤਹਿਤ 5100 ਪਿੰਡ ਲਏ ਗਏ ਹਨ ਜਿਨ੍ਹਾਂ ਵਿੱਚ ਸੜਕਾਂ, ਫਿਰਨੀਆਂ, ਹਸਪਤਾਲ, ਧਰਮਸ਼ਾਲਾਵਾਂ ਆਦਿ ਦਾ ਵਿਕਾਸ ਕਰਨ ਦਾ ਵਿਚਾਰ ਹੈ। ਤੀਸਰਾ ਪ੍ਰੋਗਰਾਮ ਜੋ ਵਿੱਤ ਮੰਤਰੀ ਜੀ ਨੇ ਬਜਟ ਵਿੱਚ ਦਿੱਤਾ ਹੈ ਉਹ ਹੈ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ। ਸਰ, 25 ਹਜ਼ਾਰ ਲੋਕਾਂ ਨੂੰ ਫਾਇਦਾ ਪਹੁੰਚੇਗਾ ਔਰ 12.50 ਕਰੋੜ ਰੁਪਿਆ ਇਸ ਸਕੀਮ ਤੇ ਖਰਚ ਕਰਨ ਦਾ ਅਨੁਮਾਨ ਹੈ ਔਰ ਮੈਂ ਇਹ ਸਮਝਦੀ ਹਾਂ ਕਿ ਇਹ ਰਕਮ ਕਾਫ਼ੀ ਵਾਜਬ ਹੈ। ਮੈਂ

ਸਿਰਫ ਇੱਕ ਗੱਲ ਜ਼ਰੂਰ ਕਹਿਣਾ ਚਾਹਾਂਗੀ ਕਿ ਇਹ ਜੋ ਸਕੀਮਾਂ ਹਨ ਇਨ੍ਹਾਂ ਦੀ ਇੰਪਲੀਮੈਨਟੇਸ਼ਨ ਜ਼ਰੂਰ ਹੋਣੀ ਚਾਹੀਦੀ ਹੈ। ਇਹ ਬਹੁਤ ਜ਼ਰੂਰੀ ਗੱਲ ਹੈ। ਇਕ ਗੱਲ ਸਪੀਕਰ ਸਾਹਿਬ ਹੋਰ ਜਿਸ ਵੱਲ ਚੀਫ ਮਨਿਸਟਰ ਸਾਹਿਬ ਅਤੇ ਸਾਡੇ ਵਿੱਤ ਮੰਤਰੀ ਜੀ ਨੂੰ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ਉਹ ਇਹ ਹੈ ਕਿ ਜਿਹੜੀਆਂ ਪਹਿਲਾਂ ਸ਼ਡਿਊਲਡ ਕਾਸਟਸ ਦੇ ਲਈ ਧਰਮਸ਼ਾਲਾਵਾਂ ਵਗੈਰਾ ਬਣਾਈਆਂ ਗਈਆਂ ਹਨ ਇਹ ਕਾਫ਼ੀ ਸਾਲ ਪਹਿਲਾਂ ਬਣਾਈਆਂ ਸਨ ਹੁਣ ਉਨ੍ਹਾਂ ਦੀ ਹਾਲਤ ਬਹੁਤ ਖਰਾਬ ਹੋ ਗਈ ਹੈ। ਮੈਂ ਇਹ ਰਿਕੁਐਸਟ ਕਰਾਂਗੀ ਕਿ ਕੁਝ ਪੈਸਾ ਇਨ੍ਹਾਂ ਦੀ ਮੇਨਟੀਨੈਂਸ ਤੇ ਜ਼ਰੂਰ ਲਗਾਉਣਾ ਚਾਹੀਦਾ ਹੈ। ਇਸ ਤੋਂ ਬਾਅਦ ਮੈਂ ਹੈਲਥ ਬਾਰੇ ਵੀ ਕੁਝ ਕਹਿਣਾ ਚਾਹੁੰਦੀ ਹਾਂ। ਮੇਰਾ ਹੈਲਥ ਡੀਪਾਰਟਮੈਂਟ ਦਾ ਆਪਣਾ ਪਰਸਨਲ ਤਜਰਬਾ 20-25 ਸਾਲ ਦਾ ਹੈ। Healthy mind in a healthy body. ਇਹ ਗੱਲ ਬਿਲਕੁਲ ਠੀਕ ਹੈ ਕਿ ਜੇ ਸਾਡੇ ਸਰੀਰ ਵਿੱਚ ਤਾਕਤ ਹੋਏਗੀ ਤਾਂ ਹੀ ਸਾਡਾ ਸਰੀਰ ਰੋਗ ਮੁਕਤ ਹੋਏਗਾ ਤਾਂ ਹੀ ਸਾਡਾ ਦਿਮਾਗ ਅੱਛੇ ਤਰੀਕੇ ਦੇ ਨਾਲ ਕੰਮ ਵਿੱਚ ਯੂਜ਼ ਹੋ ਸਕਦਾ ਹੈ। ਅੱਛੀ ਪਲਾਨਿੰਗ ਕਰ ਸਕਦਾ ਹੈ ਔਰ ਪੰਜਾਬ ਦਾ ਅੱਛਾ ਭਵਿੱਖ ਬਣ ਸਕਦਾ ਹੈ। ਹੈਲਥ ਦੇ ਫੀਲਡ ਵਿੱਚ ਕਾਫੀ ਵੱਡੀ ਐਲੋਕੇਸ਼ਨ ਬਜਟ ਦੀ ਕੀਤੀ ਗਈ ਹੈ ਜੋ ਕਿ ਇਸ ਵੇਲੇ 46 ਕਰੋੜ ਰੁਪਿਆ ਹੈ ਜਦੋਂ ਕਿ ਪਿਛਲੇ ਸਾਲ ਇਹ 39 ਕਰੋੜ ਰੁਪਿਆ ਸੀ। ਮੈਂ ਇੱਕ ਗੱਲ ਇਹ ਵੀ ਕਹਿਣਾ ਚਾਹਾਂਗੀ ਕਿ ਠੀਕ ਹੈ ਬਜਟ ਐਲੋਕੇਸ਼ਨ ਜ਼ਰੂਰ ਇਨਕਰੀਜ਼ ਕੀਤੀ ਗਈ ਹੈ ਪਰ ਹੈਲਥ ਦੇ ਵਿੱਚ ਇਹ ਐਲੋਕੇਸ਼ਨ ਜੋ ਕੀਤੀ ਗਈ ਹੈ, ਜੋ ਰਾਈਜ਼ ਹੈ, ਜੋ ਇਨਕਰੀਜ਼ ਕੀਤੀ ਗਈ ਹੈ, ਇਹ ਬੜੀ ਮਾਰਜਨਲ ਹੈ। ਮੇਰਾ ਇਹ ਸੁਜੈਸ਼ਨ ਹੈ ਸੀ. ਐਮ. ਸਾਹਿਬ ਨੂੰ ਅਤੇ ਸਾਡੇ ਵਿੱਤ ਮੰਤਰੀ ਸਾਹਿਬ ਨੂੰ ਕਿ ਇਹ ਜੋ ਮਾਰਜ਼ਨਲ ਇਨਕਰੀਜ਼ ਕੀਤੀ ਗਈ ਹੈ, ਇਹ ਬਹੁਤ ਘੱਟ ਹੈ। ਇਸ ਨੂੰ ਵਧਾਇਆ ਜਾਵੇ। ਦੂਸਰੀ ਸਰ, ਮੈਂ ਇਹ ਗੱਲ ਵੀ ਕਹਿਣਾ ਚਾਹਾਂਗੀ ਕਿ ਸਾਡੇ ਹੈਲਥ ਡੀਪਾਰਟਮੈਂਟ ਦੀ ਹਾਲਤ ਬਹੁਤ ਖਰਾਬ ਹੈ ਔਰ ਲੋਕਾਂ ਦੀ ਸਿਹਤ ਵੱਲ ਇਸ ਵਿਭਾਗ ਵੱਲੋਂ ਪੂਰਾ ਧਿਆਨ ਨਹੀਂ ਰੱਖਿਆ ਜਾ ਰਿਹਾ ਹੈ। ਇਸ ਲਈ ਮੇਰਾ ਸੁਜੈਸ਼ਨ ਹੈ ਕਿ ਇਸ ਵਿਭਾਗ ਦੇ ਸੈਕਟਰੀ ਅਤੇ ਡਿਪਟੀ ਸੈਕਟਰੀ ਜੋ ਲਗਦੇ ਹਨ ਉਹ ਨਾਨ-ਮੈਡੀਕਲ ਸਾਈਡ ਦੇ ਹੁੰਦੇ ਹਨ। ਜਿਵੇਂ ਆਈ. ਏ. ਐਸ. ਦਾ ਕਾਡਰ ਹੈ, ਆਈ. ਐਫ਼. ਐਸ. ਦਾ ਕਾਡਰ ਹੈ, ਆਈ. ਪੀ. ਐਸ ਦਾ ਕਾਡਰ ਹੈ, ਏਸੇ ਤਰ੍ਹਾਂ ਹੀ ਇੰਡੀਅਨ ਮੈਡੀਕਲ ਸਰਵਿਸਿਜ਼ ਦਾ ਕਾਡਰ ਬਣਾਇਆ ਜਾਵੇ ਅਤੇ ਇਹ ਕਾਡਰ ਸਪੈਸ਼ਲੀ ਜੋ ਸਾਡੇ ਮੈਡੀਕਲ ਨਾਲ ਸਬੰਧਤ ਕੰਮ ਹਨ ਉਨ੍ਹਾਂ ਨੂੰ ਡੀਲ ਕਰੇਗਾ। Then these persons can understand their difficulties. ਸੈਕਿੰਡ ਪੁਆਇੰਟ ਇਹ ਹੈ ਕਿ ਅਸੀਂ ਪਲਾਨ ਕੀਤਾ ਹੈ ਕਿ ਅਸੀਂ ਏਨੀਆਂ ਹੋਸਪੀਟਲ ਦੇ ਵਿੱਚ ਐਮਰਜੈਂਸੀ ਸਰਵਿਸਜ਼ ਪਰੋਵਾਈਡ ਕਰਨੀਆਂ ਹਨ, ਪ੍ਰਾਇਮਰੀ ਹੈਲਥ ਸੈਂਟਰ ਖੋਲ੍ਹਣੇ ਹਨ, ਬਲੱਡ ਬੈਂਕ ਬਨਾਉਣੇ ਹਨ। ਇਹ ਬਹੁਤ ਸ਼ਲਾਘਾਯੋਗ ਗੱਲ ਹੈ। ਲੇਕਿਨ ਵੱਡੀ ਗੱਲ ਮੈਂ ਤੁਹਾਡੇ ਧਿਆਨ ਵਿੱਚ ਇਹ ਲਿਆਉਣਾ ਚਾਹਾਂਗੀ ਕਿ ਇਸ ਵਿੱਚ ਕੁਝ ਪ੍ਰੈਕਟੀਕਲ ਡਿਫੀਕਲਟੀਜ਼ ਹਨ। ਉਹ ਇਹ ਹਨ ਕਿ ਹਸਪਤਾਲ ਤਾਂ ਬਣ ਜਾਂਦੇ ਹਨ ਪਰ ਉਨ੍ਹਾਂ ਵਿੱਚ ਕੋਈ ਮੈਡੀਸਨਜ਼ ਨਹੀਂ ਹੁੰਦੀਆਂ ਅਤੇ ਨਾ ਹੀ ਟਰੇਂਡ ਡਾਕਟਰ ਹੁੰਦੇ ਹਨ। ਸਟਾਫ ਵੀ ਪੂਰਾ ਨਹੀਂ ਹੁੰਦਾ। ਇਸ ਲਈ ਸਾਨੂੰ ਉਨ੍ਹਾਂ ਡਰੱਗ ਇੰਡਸਟਰੀਜ਼ ਨੂੰ ਬੜ੍ਹਾਵਾ ਦੇਣਾ ਚਾਹੀਦਾ ਹੈ ਜੋ ਜੀ. ਐਮ. ਟੀ. ਰੂਲਜ਼ ਨੂੰ ਫੋਲੋ ਕਰੇ। ਸਾਨੂੰ ਕੁਆਲਟੀ ਆਫ ਡਰੱਗ ਪ੍ਰੋਡਕਸ਼ਨ ਤੇ ਜ਼ੋਰ ਦੇਣਾ ਚਾਹੀਦਾ

[ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ]

ਹੈ । ਡਰੱਗ ਅਥਾਰਟੀ ਨੂੰ ਚੁਸਤ ਬਣਾਉਣਾ ਚਾਹੀਦਾ ਹੈ, ਮੈਂ ਸਟਰੌਂਗਲੀ, ਸਜੈਸਟ ਕਰਦੀ ਹਾਂ । ਲੋਕਾਂ ਦੀਆਂ ਨਿਗਰਾਨ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ ਅਤੇ ਉਸ ਵਿਚ ਸ਼ਹਿਰ ਦੇ ਰਿਸਪੈਕਟਿਡ ਪਰਸਨਜ਼ ਨੂੰ ਇਨਕਲੂਡ ਕੀਤਾ ਜਾਣਾ ਚਾਹੀਦਾ ਹੈ । ਮੈਂ ਇਹ ਗੱਲ ਵੀ ਨੋਟਿਸ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਗਰੀਬਾਂ ਨੂੰ ਫਰੀ ਮੈਡੀਸਨਜ਼ ਸਪਲਾਈ ਕੀਤੀਆਂ ਜਾਣ । ਇਕ ਗੱਲ ਜਿਹੜੀ ਕਿ ਬਹੁਤ ਮਹੱਤਵਪੂਰਨ ਹੈ, ਉਹ ਹੈ ਕਿ ਸਾਡੀ ਮੈਡੀਕਲ ਐਜੂਕੇਸ਼ਨ ਦਾ ਸਟੈਂਡਰਡ ਦਿਨੋ-ਦਿਨ ਗਿਰਦਾ ਜਾ ਰਿਹਾ ਹੈ । ਮੇਰੀ ਸੁਜੈਸ਼ਨ ਹੈ ਕਿ ਇਸ ਦੇ ਵਿੱਚ ਵੀ ਸੁਧਾਰ (ਇੰਪਰੂਵਮੈਂਟ) ਲਿਆਉਣ ਦੀ ਲੋੜ ਹੈ । ਇਥੇ ਇਹ ਗੱਲ ਵੀ ਦੱਸਣੀ ਯੋਗ ਹੈ ਕਿ ਮੈਡੀਕਲ ਐਜੂਕੇਸ਼ਨ ਦੇ ਵਿੱਚ ਅਸੀਂ ਨਾਨ ਮੈਡੀਕਲ ਵਿਅਕਤੀਆਂ ਨੂੰ ਇੰਚਾਰਜ ਬਣਾ ਦਿੰਦੇ ਹਾਂ । ਉਨ੍ਹਾਂ ਨੂੰ ਇਹ ਪਤਾ ਹੀ ਨਹੀਂ ਹੁੰਦਾ ਕਿ ਮੈਡੀਕਲ ਐਜੂਕੇਸ਼ਨ ਦੇ ਵਿੱਚ ਕੀ ਕੀ ਚੇਂਜਿਜ਼ ਲਿਆਉਣੀਆਂ ਚਾਹੀਦੀਆਂ ਹਨ । ਮੇਰੀ ਇਹ ਵੀ ਸੁਜੈਸ਼ਨ ਹੈ ਕਿ ਹੈਲਥ ਡਿਪਾਰਟਮੈਂਟ ਦੇ ਵਿੱਚ ਮੈਡੀਕਲ ਨਾਲ ਸਬੰਧਤ ਵਿਅਕਤੀਆਂ ਨੂੰ ਹੀ ਇੰਚਾਰਜ ਬਣਾਉਣਾ ਚਾਹੀਦਾ ਹੈ । ਸਾਡੇ ਮੈਡੀਕਲ ਕਾਲਜਾਂ ਦੀਆਂ ਜਿਹੜੀਆਂ ਲਬੋਰਟਰੀਆਂ ਹਨ,ਉਨ੍ਹਾਂ ਨੂੰ ਚੰਗੀ ਤਰ੍ਹਾਂ ਇਕੁਅਪ ਕਰਨਾ ਚਾਹੀਦਾ ਹੈ । ਜੇਕਰ ਸਾਡੀਆਂ ਲਬੋਰਟਰੀਆਂ ਵਿੱਚੋਂ ਉਹ ਸਾਰੇ ਪ੍ਰੈਕਟੀਕਲਾਂ ਦੇ ਅੱਛੇ ਸਪੈਸੀਮੈਨ ਨਹੀਂ ਵੇਖਣਗੇ ਤਾਂ ਉਹ ਅੱਛੇ ਡਾਕਟਰ ਕਿਸ ਤਰ੍ਹਾਂ ਬਣ ਸਕਣਗੇ ? ਇਕੱਲੇ ਡਾਕਟਰਾਂ ਦੀ ਹੀ ਗੱਲ ਨਹੀਂ, ਇਸ ਦੇ ਨਾਲ ਹੋਰ ਸਬੰਧਤ ਸਟਾਫ ਜਿਵੇਂ ਨਰਸਾਂ, ਡਿਸਪੈਂਸਰ ਜਾਂ ਜਿਹੜਾ ਪੈਰਾ-ਮੈਡੀਕਲ ਸਟਾਫ ਹੈ ਉਸ ਨੂੰ ਵੀ ਪੂਰਾ ਚੈਕ ਕਰਨਾ ਚਾਹੀਦਾ ਹੈ । ਸਾਡੇ ਜਿਹੜੇ ਨਰਸਿੰਗ ਟਰੇਨਿੰਗ ਇਸਟੀਚਿਊਟ ਹਨ, ਉਹ ਬਹੁਤ ਘੱਟ ਹਨ । ਦੂਸਰਾ ਉਨ੍ਹਾਂ ਦੇ ਅੰਦਰ ਸਟੈਂਡਰਡ ਆਫ ਐਜੂਕੇਸ਼ਨ ਹੈ, ਜਿਹੜੀ ਨਰਸਾਂ ਨੂੰ ਟਰੇਨਿੰਗ ਦਿੱਤੀ ਜਾਂਦੀ ਹੈ, ਉਹ ਕੇਵਲ ਕਿਤਾਬਾਂ ਪੜ੍ਹਨ ਦੀ ਹੀ ਦਿੱਤੀ ਜਾਂਦੀ ਹੈ । ਮੇਰਾ ਇਸ ਖੇਤਰ ਵਿੱਚ 20-22 ਸਾਲਾਂ ਦਾ ਤਜਰਬਾ ਹੈ, ਜਦੋਂ ਉਹ ਟਰੇਨਿੰਗ ਲੈ ਕੇ, ਸਰਟੀਫਿਕੇਟ ਲੈ ਕੇ ਹਸਪਤਾਲਾਂ ਵਿੱਚ ਆਉਂਦੀਆਂ ਹਨ ਤਾਂ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਨੂੰ ਇੰਜੈਕਸ਼ਨ ਤੱਕ ਨਹੀਂ ਲਗਾਉਣੇ ਆਉਂਦੇ। ਪੈਰਾ-ਮੈਡੀਕਲ ਸਟਾਫ ਉਪਰ ਬਹੁਤ ਜ਼ਿਆਦਾ ਜੋਰ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਦੇ ਜਿਹੜੇ ਇੰਸਟੀਚਿਊਸ਼ਨ ਹਨ ਜਿਵੇਂ ਨਰਸਿੰਗ ਜਾਂ ਫਾਰਮੇਸੀ ਆਦਿ ਉਨ੍ਹਾਂ ਉਤੇ ਪੂਰਾ ਚੈੱਕ ਹੋਣਾ ਚਾਹੀਦਾ ਹੈ । ਇਹ ਜਿਹੜੇ ਪੈਰਾ-ਮੈਡੀਕਲ ਸਟਾਫ ਨੂੰ ਟਰੇਨਿੰਗ ਦੇਣ ਵਾਲੇ ਇੰਸਟੀਚਿਊਸ਼ਨਜ਼ ਹਨ ਉਨ੍ਹਾਂ ਵਿੱਚ ਐਡਮਿਸ਼ਨ ਮੈਰਿਟ ਦੇ ਆਧਾਰ ਤੇ ਨਹੀਂ ਹੁੰਦੀ । ਹਜ਼ਾਰਾਂ ਰੁਪਏ ਦੀ ਡੋਨੇਸ਼ਨ ਲਈ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਹੈਲਥ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਸਾਨੂੰ ਮੈਰਿਟ ਬੇਸਿਜ਼ ਤੇ ਐਡਮਿਸ਼ਨ ਕਰਾਉਣੀ ਚਾਹੀਦੀ ਹੈ । ਜੇਕਰ ਕੋਈ ਡੋਨੇਸ਼ਨ ਲੈਂਦਾ ਹੈ ਤਾਂ ਮੁਆਫ ਕਰਨਾ ਉਸਨੂੰ ਰਿਸ਼ਵਤ ਦਾ ਨਾਂ ਦਿੱਤਾ ਜਾਣਾ ਚਾਹੀਦਾ ਹੈ । ਕੁਝ ਦਿਨ ਹੋਏ ਮੇਰੇ ਕੋਲ ਕੁਝ ਲੋਕ ਆਏ, ਉਨ੍ਹਾਂ ਦੀ ਲੜਕੀ ਦਾ ਨਰਸਿੰਗ ਟਰੇਨਿੰਗ ਵਾਸਤੇ ਦਾਖਲਾ ਹੋਣਾ ਸੀ । ਉਸ ਦਾ ਨੰਬਰ ਵੀ ਆ ਗਿਆ ਪਰ ਉਨ੍ਹਾਂ ਇਹ ਬੇਨਤੀ ਕੀਤੀ ਕਿ ਜਿਹੜੀ ਡੋਨੇਸ਼ਨ ਮੰਗੀ ਜਾ ਰਹੀ ਹੈ, ਉਹ ਕੁਝ ਘੱਟ ਕਰਵਾ ਦਿੱਤੀ ਜਾਵੇ । ਦੂਜਾ, ਮੈਂ ਇਹ ਵੀ ਕਹਿਣਾ ਚਾਹੁੰਦੀ ਹਾਂ ਕਿ ਜਿਹੜੇ ਡਾਕਟਰ ਜਾਂ ਪੈਰਾ-ਮੈਡੀਕਲ ਸਟਾਫ ਟਰੇਨਿੰਗ ਲੈ ਕੇ ਬਾਹਰੋਂ ਆਉਂਦੇ ਹਨ, ਉਨ੍ਹਾਂ ਦੇ ਅੰਦਰ ਡੈਡੀਕੇਸ਼ਨ ਟੂ ਦੀ ਪਰੋਫੈਸ਼ਨ ਹੋਣਾ ਬਹੁਤ ਜ਼ਰੂਰੀ ਹੈ । ਜਦ ਤੱਕ ਇਹ ਭਾਵਨਾ

ਉਨ੍ਹਾਂ ਦੇ ਅੰਦਰ ਨਹੀਂ ਤਾਂ ਉਹ ਅੱਛੀ ਤਰ੍ਹਾਂ ਸੇਵਾ ਨਹੀਂ ਕਰ ਸਕਣਗੇ। ਕਿਸੇ ਵੇਲੇ ਖਾਣਾ ਖਾਂਦੇ ਵੀ ਜੇਕਰ ਕੋਈ ਐਮਰਜੈਂਸੀ ਆ ਜਾਂਦੀ ਹੈ ਤਾਂ ਉਨ੍ਹਾਂ ਨੂੰ ਤੁਰੰਤ ਵਿੱਚੇ ਛੱਡ ਕੇ ਐਮਰਜੈਂਸੀ ਕੇਸ ਅਟੈਂਡ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਦੀ ਭਾਵਨਾ ਹੋਣੀ ਚਾਹੀਦੀ ਹੈ। ਇਸ ਦੇ ਨਾਲ ਜਿਹੜੀ ਵੈਕਸੀਨੇਸ਼ਨ ਹੈ, ਬੱਚਿਆਂ ਨੂੰ ਟੀਕੇ ਲਗਾਏ ਜਾਂਦੇ ਹਨ, ਉਨ੍ਹਾਂ ਟੀਕਿਆਂ ਨੂੰ ਇਕ ਸੂਟੇਬਲ ਟੈਂਪਰੇਚਰ ਦੇ ਅੰਦਰ ਰੱਖਣਾ ਬਹੁਤ ਜ਼ਰੂਰੀ ਹੈ ਤਾਂ ਕਿ ਉਨ੍ਹਾਂ ਦੀ ਪੋਟੈਂਸੀ ਖਤਮ ਨਾ ਹੋ ਸਕੇ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਰਿਕੁਐਸਟ ਕਰਾਂਗੀ ਕਿ ਵੈਕਸੀਨੇਸ਼ਨ ਉਨ੍ਹਾਂ ਸੈਂਟਰਾਂ ਵਿੱਚ ਹੀ ਕੀਤੀ ਜਾਵੇ ਜਿੱਥੇ ਕਿ ਦਵਾਈ ਰੱਖਣ ਦਾ ਪੂਰਾ ਇੰਤਜ਼ਾਮ ਹੋਵੇ। ਤੀਜਾ ਮੇਰਾ ਪੁਆਇੰਟ ਕੁਐਕਰੀ ਖਤਮ ਕਰਨ ਬਾਰੇ ਹੈ। ਇਹ ਇਕ ਬੜੀ ਭਾਰੀ ਲਾਹਨਤ ਹੈ। ਤਾਮਿਲਨਾਡੂ ਸਰਕਾਰ ਨੇ ਇਸ ਨੂੰ ਖਤਮ ਕਰਨ ਲਈ ਇੱਕ ਕਾਨੂੰਨ ਬਣਾ ਦਿੱਤਾ ਹੈ। ਸਾਨੂੰ ਵੀ ਪੰਜਾਬ ਵਿੱਚ ਐਂਟੀ ਕੁਐਕਰੀ ਕਮੇਟੀਆਂ ਬਣਾ ਦੇਣੀਆਂ ਚਾਹੀਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਜਿਹੜੇ ਮੈਡੀਕਲ ਪ੍ਰੋਫੈਸ਼ਨ ਦੇ ਲੋਕ ਹਨ, ਇਹ ਬੜੇ ਦੁੱਖ ਦੀ ਗੱਲ ਹੈ ਕਿ ਸਾਡੇ ਜੋ ਸਰਕਾਰੀ ਹਸਪਤਾਲ ਹਨ ਉਨ੍ਹਾਂ ਵਿੱਚ ਵੀ ਉਹ ਮੈਡੀਕੋ ਲੀਗਲ ਕੇਸਾਜ਼ ਲਈ ਹਜ਼ਾਰਾਂ ਰੁਪਏ ਬਤੌਰ ਰਿਸ਼ਵਤ ਲੈਂਦੇ ਹਨ। ਬੇਸ਼ਕ ਮੈਂ ਵੀ ਇਸ ਪ੍ਰੋਫੈਸ਼ਨ ਨਾਲ ਸਬੰਧ ਰੱਖਦੀ ਹਾਂ ਪਰ ਮੈਨੂੰ ਇਹ ਦੱਸਣ ਵਿੱਚ ਜ਼ਰਾ ਵੀ ਸ਼ਰਮ ਮਹਿਸੂਸ ਨਹੀਂ ਹੁੰਦੀ ਕਿ ਸਾਡੇ ਕੁਝ ਕੁਲੀਗਜ਼, ਕੁਝ ਪੈਸਿਆਂ ਲਈ ਹੀ, ਸਰਕਾਰੀ ਹਸਪਤਾਲਾਂ ਵਿੱਚ ਆਪਣੇ ਕਿੱਤੇ ਦਾ, ਆਪਣੇ ਪ੍ਰੋਫੈਸ਼ਨ ਦਾ, ਧਿਆਨ ਨਾ ਰੱਖਦੇ ਹੋਏ ਵੀ ਹਜ਼ਾਰਾਂ ਰੁਪਏ ਦੀ ਰਿਸ਼ਵਤ ਲੈਂਦੇ ਹਨ ਅਤੇ ਆਪਣੀ ਡਿਊਟੀ ਪੂਰੀ ਈਮਾਨਦਾਰੀ ਨਾਲ ਨਹੀਂ ਨਿਭਾਉਂਦੇ। ਮੇਰੀ ਬੇਨਤੀ ਹੈ ਕਿ ਉਨ੍ਹਾਂ ਦੇ ਖਿਲਾਫ ਸਟਰਿਕਟ ਤੋਂ ਸਟਰਿਕਟ ਐਕਸ਼ਨ ਲਿਆ ਜਾਵੇ। ਇਸ ਤੋਂ ਇਲਾਵਾ ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇਹ ਗੱਲ ਵੀ ਲਿਆਉਣੀ ਚਾਹਾਂਗੀ ਕਿ ਕੁਝ ਡਾਕਟਰ ਪੈਸਿਆਂ ਦੀ ਖਾਤਿਰ ਪ੍ਰਾਈਵੇਟ ਪ੍ਰੈਕਟਿਸ ਕਰਦੇ ਹਨ। ਇਸ ਲਈ ਮੈਂ ਆਪਣੀ ਸਰਕਾਰ ਨੂੰ ਵੀ ਇਹ ਬੇਨਤੀ ਕਰਨੀ ਚਾਹਾਂਗੀ ਕਿ ਡਾਕਟਰਜ਼ ਦਾ ਜਿਹੜਾ ਪੇ-ਸਟਰੱਕਚਰ ਹੈ ਉਹ ਪ੍ਰਾਈਵੇਟ ਡਾਕਟਰਾਂ/ਪ੍ਰੈਕਟੀਸ਼ਨਰਾਂ ਨਾਲੋਂ ਘੱਟ ਹੈ। ਇਸ ਲਈ ਉਨ੍ਹਾਂ ਦੇ ਪੇ-ਸਟਰੱਕਚਰ ਵਿੱਚ ਵੀ ਸੋਧ ਕਰਨੀ ਚਾਹੀਦੀ ਹੈ ਤਾਂ ਜੋ ਉਨ੍ਹਾਂ ਦੀ ਮਨੀ ਲਈ ਲਸਟ ਖਤਮ ਹੋ ਸਕੇ।

ਡਿਪਟੀ ਸਪੀਕਰ ਸਾਹਿਬ, ਇੱਕ ਬਹੁਤ ਹੀ ਅੱਛੀ ਸਕੀਮ ਹੈ ਈ. ਐਸ. ਆਈ. ਦੀ। ਇਸ ਸਕੀਮ ਅਧੀਨ ਕੁਝ ਡਾਕਟਰਾਂ ਨੂੰ ਲਿਆ ਜਾਂਦਾ ਹੈ ਅਤੇ ਇਨ੍ਹਾਂ ਡਿਸਪੈਂਸਰੀਆਂ ਰਾਹੀਂ ਫੈਕਟਰੀ ਵਰਕਰਾਂ ਅਤੇ ਉਨ੍ਹਾਂ ਦੇ ਹਜ਼ਾਰਾਂ ਪਰਿਵਾਰਾਂ ਨੂੰ ਲਾਭ ਪੁੱਜਦਾ ਹੈ। ਇਹ ਸਕੀਮ 1954 ਵਿੱਚ ਚਾਲੂ ਕੀਤੀ ਗਈ ਸੀ ਅਤੇ 1979 ਵਿੱਚ ਇੱਕ ਨਵਾਂ ਲਾਅ ਬਣਾਇਆ ਗਿਆ ਜਿਸ ਅਧੀਨ ਡਾਕਟਰ ਨੂੰ 60 ਸਾਲ ਦੀ ਉਮਰ ਤੋਂ ਬਾਅਦ ਈ. ਐਸ. ਆਈ. ਸਕੀਮ ਵਿਚੋਂ ਕੱਢ ਦਿਤੇ ਜਾਣ ਦਾ ਹੁਕਮ ਈ. ਐਸ. ਆਈ. ਸਕੀਮ ਅਧੀਨ ਪਾਸ ਕੀਤਾ ਗਿਆ। ਫਿਰ ਈ. ਐਸ. ਆਈ. ਸਕੀਮ ਦੇ ਪੈਨਲ ਡਾਕਟਰਜ਼ ਨੇ ਇੱਕ ਰਿੱਟ ਕੀਤੀ ਅਤੇ ਉਸ ਤੋਂ ਉਪਰੰਤ ਇਹ ਫੈਸਲਾ ਕੀਤਾ ਗਿਆ ਕਿ 70 ਸਾਲ ਦੀ ਉਮਰ ਤੱਕ ਜਿਹੜੇ ਕਿ ਮੈਡੀਕਲ ਬੋਰਡ ਰਾਹੀਂ 'ਮੈਡੀਕਲੀ ਫਿੱਟ ਕੰਮ ਕਰਨ ਦੇ ਯੋਗ' ਕਰਾਰ ਦਿਤੇ ਜਾਣਗੇ ਉਨ੍ਹਾਂ ਨੂੰ 70 ਸਾਲ ਦੀ ਉਮਰ ਤੋਂ ਉਪਰੰਤ ਰਿਟਾਇਰ ਕੀਤਾ ਜਾਵੇਗਾ। ਇਸ ਲਈ ਮੈਂ ਵੀ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਸਰਕਾਰੀ ਹਸਪਤਾਲਾਂ ਵਿੱਚ ਵੀ ਇਹ ਰੂਲ ਲਾਗੂ

[ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ]

ਕੀਤਾ ਜਾਣਾ ਚਾਹੀਦਾ ਹੈ ਅਤੇ ਮੈਡੀਕਲ ਬੋਰਡ ਵਲੋਂ ਜਿਨ੍ਹਾਂ ਡਾਕਟਰਜ਼ ਬਾਰੇ 70 ਸਾਲ ਦੀ ਉਮਰ ਤੱਕ 'ਮੈਡੀਕਲੀ ਫਿੱਟ ਕੰਮ ਕਰਨ ਦੇ ਯੋਗ' ਦਾ ਸਰਟੀਫਿਕੇਟ ਦਿਤਾ ਜਾਵੇ, ਉਨ੍ਹਾਂ ਡਾਕਟਰਜ਼ ਨੂੰ ਕੰਮ ਕਰਨ ਦੇਣਾ ਚਾਹੀਦਾ ਹੈ ਤਾਂ ਕਿ ਲੱਖਾਂ ਲੋਕ ਉਨ੍ਹਾਂ ਦੇ ਤਜ਼ਰਬੇ ਦਾ ਫਾਇਦਾ ਉਠਾਉਂਦੇ ਹੋਏ ਆਪਣਾ ਇਲਾਜ ਕਰਵਾ ਸਕਣ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਇਹ ਵੀ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਇਹ ਜਿਹੜੀ ਫੈਮਲੀ ਪਲੈਨਿੰਗ ਦੀ ਸਮੱਸਿਆ ਹੈ ਇਹ ਸਾਡੇ ਦੇਸ਼ ਦੀ ਮੇਨ ਪ੍ਰਾਬਲਮ ਹੈ ਔਰ ਸਾਡੀ ਆਬਾਦੀ ਦੇ ਇੰਨੀ ਤੇਜ਼ੀ ਨਾਲ ਵਧਣ ਕਾਰਨ ਹੀ ਅਨ-ਇਮਪਲਾਈਮੈਂਟ ਦੀ ਸਮੱਸਿਆ ਪੈਦਾ ਹੋਈ ਹੈ। ਇਸ ਦੇ ਨਾਲ ਹੀ ਰਾਸ਼ਟਰ ਦੀਆਂ ਜ਼ਿਆਦਾ ਸਮਸਿਆਵਾਂ ਵੱਧ ਰਹੀਆਂ ਹਨ। ਇਸ ਲਈ ਇਸ ਤੇ ਕੰਟਰੋਲ ਕੀਤਾ ਜਾਣਾ ਬਹੁਤ ਹੀ ਜ਼ਰੂਰੀ ਹੈ। ਇਸ ਲਈ ਮੇਰਾ ਸੁਝਾਓ ਹੈ ਕਿ ਲੋਕਾਂ ਨੂੰ ਫੈਮਲੀ ਪਲੈਨਿੰਗ ਬਾਰੇ ਐਜੂਕੇਟ ਕੀਤਾ ਜਾਣਾ ਚਾਹੀਦਾ ਹੈ ਟੀ. ਵੀ. ਰਾਹੀਂ ਅਤੇ ਹੋਰ ਮਾਧਿਅਮਾਂ ਰਾਹੀਂ ਅਤੇ ਇਸ ਦੇ ਜੋ ਪ੍ਰਭਾਵ ਪੈ ਰਹੇ ਹਨ ਉਨ੍ਹਾਂ ਬਾਰੇ ਵੀ ਦੱਸਿਆ ਜਾਣਾ ਚਾਹੀਦਾ ਹੈ। ਇਸ ਤੋਂ ਇਲਾਵਾ ਢੁਕਵੇਂ ਕਪਲਜ਼ ਨੂੰ ਇੰਨਸੈਂਟਿਵ ਦਿੱਤੇ ਜਾਣੇ ਚਾਹੀਦੇ ਹਨ ਤਾਂ ਕਿ ਉਹ ਫੈਮਲੀ ਪਲੈਨਿੰਗ ਵਲ ਅਕਰਸ਼ਿਤ ਹੋ ਸਕਣ।

**Mr. Deputy Speaker** : Dr. Malti Thapar, please try to wind up.

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਸਰ, ਮੈਂ ਪੂਰੀ ਕੋਸ਼ਿਸ਼ ਕਰ ਰਹੀ ਹਾਂ। ਸਰ, ਅੱਜ ਦਾ ਦਿਨ ਮੇਰਾ ਹੈ। ਇਸ ਲਈ ਮੈਨੂੰ ਬੋਲਣ ਦੇਣਾ ਚਾਹੀਦਾ ਹੈ। I will try to be brief. I am just giving point by point, you know, so that I can cover every thing.

ਇਸ ਤੋਂ ਇਲਾਵਾ ਮੇਰਾ ਪੁਆਇੰਟ ਹੈ ਕਿ ਪ੍ਰਾਈਵੇਟ ਡਾਕਟਰਜ਼ ਜੋ ਹਨ ਉਨਾਂ ਨੂੰ ਵੀ ਫੈਮਲੀ ਪਲੈਨਿੰਗ ਤੇ ਕੰਟਰੋਲ ਕਰਨ ਲਈ ਇੰਨਸੈਂਟਿਵ ਦੇਣੇ ਚਾਹੀਦੇ ਹਨ ਜਿਸ ਤਰ੍ਹਾਂ ਕਿ ਪਹਿਲਾਂ ਇੱਕ ਸਕੀਮ ਸ਼ੁਰੂ ਕੀਤੀ ਗਈ ਸੀ ਅਤੇ ਸਰਕਾਰ ਵਲੋਂ ਉਸ ਸਕੀਮ ਅਧੀਨ ਪ੍ਰਾਈਵੇਟ ਹਸਪਤਾਲਾਂ ਨੂੰ ਗਰਾਂਟ ਦਿੱਤੀ ਜਾਂਦੀ ਸੀ। ਬਾਅਦ ਵਿੱਚ ਇਹ ਸਕੀਮ ਬੰਦ ਕਰ ਦਿੱਤੀ ਗਈ। ਮੈਂ ਇਹ ਵੀ ਰਿਕੁਐਸਟ ਕਰਨੀ ਚਾਹੁੰਦੀ ਹਾਂ ਕਿ ਇਸ ਨੂੰ ਮੁੜ ਕੇ ਰੀਵਾਈਵ ਕੀਤਾ ਜਾਵੇ।

ਇਸ ਤੋਂ ਉਪਰੰਤ ਮੈਂ ਮੈਡੀਕਲ ਸਾਇੰਸ ਅਤੇ ਐਡਵਾਂਸ ਲੇਟੈਸਟ ਟੈਕਨਾਲੋਜੀ ਬਾਰੇ ਦੱਸਣਾ ਚਾਹੁੰਦੀ ਹਾਂ। ਪੀ. ਜੀ. ਆਈ., ਚੰਡੀਗੜ੍ਹ ਵਿਖੇ ਇੱਕ ਬਹੁਤ ਵੱਡਾ ਇੰਸਟੀਚੂਟ ਹੈ ਜਿਸ ਦੇ ਵਿੱਚ ਐਡਵਾਂਸਡ ਲੇਟੈਸਟ ਟੈਕਨਾਲੋਜੀ ਕਾਫ਼ੀ ਮਾਤਰਾ ਵਿੱਚ ਮੌਜੂਦ ਹੈ। ਇਸ ਲਈ ਮੈਂ ਬੇਨਤੀ ਕਰਦੀ ਹਾਂ ਕਿ ਪੰਜਾਬ ਵਿੱਚ ਵੀ ਇਹੋ ਜਿਹੇ ਇੰਸਟੀਚੂਟ ਖੋਲ੍ਹੇ ਜਾਣ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਐਡਵਾਂਸਡ ਲੇਟੈਸਟ ਟੈਕਨਾਲੋਜੀ ਦਾ ਫਾਇਦਾ ਪਹੁੰਚਾਇਆ ਜਾ ਸਕੇ। ਮੈਂ ਜਨਰਲ ਚੀਜ਼ਾਂ ਨੂੰ ਛੱਡ ਦਿੰਦੀ ਹਾਂ। ਮੈਂ ਰਿਕੁਐਸਟ ਕਰਾਂਗੀ ਕਿ ਮੈਨੂੰ ਕੱਲ ਟਾਈਮ ਥੋੜ੍ਹਾ ਜਿਹਾ ਦਿਤਾ ਜਾਵੇ। ਬੇਸ਼ੱਕ ਬੱਜਟ ਘਾਟੇ ਵਿਚ ਜਾ ਰਿਹਾ

ਹੈ ਔਰ ਪੰਜਾਬ ਦੇ ਲੋਕਾਂ ਨੂੰ ਅੱਜ ਫਿਰ ਚੈਲਿੰਜ ਮਿਲਿਆ ਹੈ। ਮੈਨੂੰ ਆਸ ਹੈ ਕਿ ਪੰਜਾਬ ਦੇ ਲੋਕ ਇਸ ਚੈਲਿੰਜ ਨੂੰ ਫੇਸ ਕਰਨਗੇ। ਇਹ ਜਿਹੜਾ ਸਾਡਾ ਬੱਜਟ ਦਾ ਘਾਟਾ ਹੈ ਇਸ ਘਾਟੇ ਨੂੰ ਸਰਕਾਰ ਪੂਰਾ ਕਰਨ ਦਾ ਪੂਰਾ ਪੂਰਾ ਯਤਨ ਕਰੇਗੀ। ਮੈਂ ਅਰਜ਼ ਕਰਨਾ ਚਾਹੁੰਦੀ ਹਾਂ ਕਿ ਸਾਡੇ ਪੰਜਾਬ ਦੇ ਹਾਲਾਤ ਮਾੜੇ ਹੋਣ ਦੇ ਬਾਵਜੂਦ ਵੀ ਸਾਡੇ ਪੰਜਾਬ ਦੀ ਪਰ ਕੈਪਿਟਾ ਆਮਦਨੀ ਸਾਰੇ ਹਿੰਦੁਸਤਾਨ ਵਿਚੋਂ ਸਭ ਤੋਂ ਜ਼ਿਆਦਾ ਹੈ। (ਘੰਟੀ) ਮੈਂ ਇਕ ਰਿਕੁਐਸਟ ਕਰਨਾ ਚਾਹੁੰਦੀ ਹਾਂ ਕਿ ਮੈਂ ਕੁਝ ਦਿਨਾਂ ਤੋਂ ਸਦਨ ਵਿਚ ਦੇਖ ਰਹੀ ਹਾਂ ਕਿ ਸਾਡੇ ਜਿਹੜੇ ਬੀ. ਜੇ. ਪੀ., ਬੀ. ਐਸ. ਪੀ. ਅਤੇ ਅਕਾਲੀ ਵੀਰ ਹਨ ਉਹ ਧਰਮ ਨੂੰ ਪਾਲਿਟਿਕਸ ਵਿਚ ਲਿਆ ਰਹੇ ਹਨ। (ਵਿਘਨ) ਮੈਂ ਕਹਾਂਗੀ ਕਿ ਧਰਮ ਨੂੰ ਪਾਲਿਟਿਕਸ ਨਾਲ ਨਾ ਜੋੜਿਆ ਜਾਵੇ। ਪਾਲਿਟਿਕਸ ਨੂੰ ਧਰਮ ਨਾਲੋਂ ਪਾਸੇ ਰੱਖਣਾ ਚਾਹੀਦਾ ਹੈ। ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। "ਮਜ਼ਹਬ ਨਹੀਂ ਸਿਖਾਤਾ ਆਪਿਸ ਮੇਂ ਬੈਰ ਰਖਨਾ।".... (ਵਿਘਨ) (ਘੰਟੀ) ਮੇਰੀ ਸੈਕੰਡ ਸੁਜੇਸ਼ਨ ਇਹ ਹੈ ਕਿ ਫਰੀਡਮ ਫਾਈਟਰਜ਼ ਬਾਰੇ ਜਦ ਕੋਈ ਡਸੀਜ਼ਨ ਹੁੰਦਾ ਹੈ ਤਾਂ ਉਨ੍ਹਾਂ ਨੂੰ ਪੂਰੀ ਨੁਮਾਇੰਦਗੀ ਦਿਤੀ ਜਾਵੇ ਜਿਵੇਂ ਕਿ ਲੋਕਲ ਬੌਡੀਜ਼ ਹਨ, ਵਿਕਾਸ ਕਮੇਟੀਆਂ ਹਨ। ਸ਼ਿਕਾਇਤ ਕਮੇਟੀਆਂ ਅਤੇ ਹੋਰ ਸੰਸਥਾਵਾਂ ਵਿਚ ਵੀ ਉਨ੍ਹਾਂ ਨੂੰ ਨੁਮਾਇੰਦਗੀ ਦਿਤੀ ਜਾਵੇ। ਮੈਂ ਮੋਗਾ ਸ਼ਹਿਰ ਬਾਰੇ ਅਰਜ਼ ਕਰਨਾ ਚਾਹੁੰਦੀ ਹਾਂ ਕਿ ਮੋਗਾ ਦੇ ਅਨਬਿਲਟ ਏਰੀਆ ਨੂੰ ਕਾਨੂੰਨੀ ਪ੍ਰਵਾਨਗੀ ਦੇ ਕੇ ਬਿਲਟ ਏਰੀਆ ਕਰਾਰ ਦਿਤਾ ਜਾਵੇ। ਬੇਸਹਾਰਾ ਔਰਤਾਂ ਲਈ ਡੈਸਟੀਚਿਊਟ ਹੋਮ ਬਣਾਇਆ ਜਾਵੇ।

ਡਿਪਟੀ ਸਪੀਕਰ ਸਾਹਿਬ, ਮੇਰੇ ਆਪੋਜ਼ੀਸ਼ਨ ਦੇ ਮੈਂਬਰ ਸਾਹਿਬ ਨੇ ਕਿਹਾ ਕਿ ਬਾਘਾ-ਪੁਰਾਣਾ ਵਿਚ ਲੇਡੀਜ਼ ਨਾਲ ਬੜਾ ਧੱਕਾ ਹੋਇਆ। ਮੈਂ ਕਹਿਣਾ ਚਾਹੁੰਦੀ ਹਾਂ ਕਿ ਪਹਿਲਾਂ ਅਸੀਂ ਲੋਕ ਹੀ ਗਲਤ ਕੰਮ ਕਰਦੇ ਹਾਂ ਉਨ੍ਹਾਂ ਨੂੰ ਸ਼ੈਲਟਰ ਦਿੰਦੇ ਹਾਂ। ਉਨ੍ਹਾਂ ਦੇ ਵਿਰੁੱਧ ਕੋਈ ਸ਼ਿਕਾਇਤ ਹੁੰਦੀ ਹੈ ਤਾਂ ਅਸੀਂ ਲੋਕ ਹੀ ਪੁਲਿਸ ਕੋਲੋਂ ਉਨ੍ਹਾਂ ਨੂੰ ਛੁਡਾ ਕੇ ਲਿਆਉਂਦੇ ਹਾਂ। ਫਿਰ ਅਸੀਂ ਕਹਿੰਦੇ ਹਾਂ ਕਿ ਪੁਲਿਸ ਵਾਲੇ ਲੋਕਾਂ ਦੀ ਰੱਖਿਆ ਨਹੀਂ ਕਰਦੇ। ਮੇਰੀ ਸੁਜੇਸ਼ਨ ਹੈ ਕਿ ਕੋਈ ਵੀ ਆਦਮੀ ਜਿਹੜਾ ਔਰਤਾਂ ਦੀ ਬੇਇੱਜ਼ਤੀ ਕਰਦਾ ਹੈ ਅਤੇ ਉਸ ਵਿਅਕਤੀ ਨੂੰ ਜਿਹੜਾ ਸ਼ੈਲਟਰ ਦਿੰਦਾ ਹੈ ਉਸ ਦੇ ਅਗੇਂਸਟ ਵੀ ਐਕਸ਼ਨ ਲਿਆ ਜਾਣਾ ਚਾਹੀਦਾ ਹੈ। ਬਾਕੀ ਔਰਤਾਂ ਦੇ ਨਾਲ ਜੋ ਅਨਿਆਏ ਹੁੰਦਾ ਹੈ ਉਸ ਬਾਰੇ ਮੈਂ ਕਹਿੰਦੀ ਹੀ ਰਹਿੰਦੀ ਹਾਂ। ਉਨ੍ਹਾਂ ਨਾਲ ਅਨਿਆਏ ਨਹੀਂ ਹੋਣਾ ਚਾਹੀਦਾ। (ਘੰਟੀ) ਇਨ੍ਹਾਂ ਲਫਜ਼ਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਅਤੇ ਤੁਹਾਡੇ ਤੋਂ ਆਗਿਆ ਮੰਗਦੀ ਹਾਂ। ਜੈ ਹਿੰਦ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਅੱਜ ਹੈਲਥ ਡਿਪਾਰਟਮੈਂਟ ਅਤੇ ਰੂਰਲ ਡਿਵੈਲਪਮੈਂਟ ਡਿਪਾਰਟ-ਮੈਂਟ ਤੇ ਡਿਸਕਸ਼ਨ ਹੋ ਰਹੀ ਹੈ। ਅੱਜ ਦਾ ਦਿਨ ਸਾਰੇ ਸੰਸਾਰ ਵਿਚ ਵਰਲਡ ਹੈਲਥ ਡੇ ਦੇ ਤੌਰ ਤੇ ਮਨਾਇਆ ਜਾ ਰਿਹਾ ਹੈ ਅਤੇ ਅੱਜ ਇਸ ਤੇ ਹਾਊਸ ਵਿਚ ਡਿਸਕਸ਼ਨ ਹੋ ਰਹੀ ਹੈ ਔਰ ਅਸੀਂ ਸਾਰੇ ਹੈਲਥ (ਸਿਹਤ) ਤੇ ਡਿਸਕਸ਼ਨ ਕਰਕੇ ਇਸ ਵਿਚ ਆਪਣਾ ਯੋਗਦਾਨ ਪਾ ਸਕਾਂਗੇ। ਇਹ ਦਿਨ ਸਾਰੇ ਸੰਸਾਰ ਵਿਚ ਕੌਮਾਂਤਰੀ ਤੌਰ ਤੇ ਦਿਨ ਮਨਾਇਆ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜਾ ਰਿਹਾ ਹੈ, ਜਿਸ ਤਰ੍ਹਾਂ ਕਿ ਅਸੀਂ ਸਾਰੇ ਜਾਣਦੇ ਹਾਂ । ਵਿਦਿਆ ਔਰ ਸਿਹਤ ਦੋ ਬੁਨਿਆਦੀ ਇਨਸਾਨ ਦੀਆਂ ਲੋੜਾਂ ਹਨ, ਹਰ ਸਟੇਟ ਦੇ ਲੋਕਾਂ ਦੀਆਂ, ਹਰ ਕੌਮ ਦੀਆਂ ਇਹ ਬੁਨਿਆਦੀ ਲੋੜਾਂ ਹਨ । ਪਰ, ਡਿਪਟੀ ਸਪੀਕਰ ਸਾਹਿਬ, ਮੈਨੂੰ ਦੁੱਖ ਹੁੰਦਾ ਹੈ ਕਿ 45 ਸਾਲਾਂ ਦਾ ਸਮਾਂ ਸਾਨੂੰ ਆਜ਼ਾਦ ਹੋਇਆਂ ਨੂੰ ਹੋ ਗਿਆ ਹੈ ਪਰ ਫਿਰ ਵੀ ਲੋਕਾਂ ਨੂੰ ਪੂਰੀਆਂ ਸਹੂਲਤਾਂ ਨਹੀਂ ਮਿਲ ਸਕੀਆਂ । ਜਿੰਨੀ ਰਕਮ ਰੱਖੀ ਜਾਂਦੀ ਹੈ ਜੇ ਉਹ ਪੂਰੀ ਦੀ ਪੂਰੀ ਸਹੀ ਢੰਗ ਨਾਲ ਇਸਤੇਮਾਲ ਹੋ ਜਾਵੇ ਠੀਕ ਹੈ ਪਰ ਉਹ ਰਕਮ ਪੂਰੇ ਢੰਗ ਨਾਲ ਇਸਤੇਮਾਲ ਨਹੀਂ ਹੁੰਦੀ । ਜੇ ਪੂਰਾ ਪੈਸਾ ਦਵਾਈਆਂ, ਬਿਲਡਿੰਗਜ਼, ਲੈਬਾਰੇਟਰੀਜ਼ ਅਤੇ ਲੋਕਾਂ ਦੀ ਸਿਹਤ ਤੇ ਖਰਚ ਹੋ ਜਾਵੇ, ਲੋਕਾਂ ਤੱਕ ਪੂਰੀਆਂ ਸਹੂਲਤਾਂ ਪਹੁੰਚ ਜਾਣ ਤਾਂ ਠੀਕ ਹੈ । ਪੈਸੇ ਦੀ ਪੂਰੀ ਤਰ੍ਹਾਂ ਠੀਕ ਵਰਤੋਂ ਹੋ ਜਾਵੇ ਤਾਂ ਠੀਕ ਹੈ ਮਗਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਲੋਕਾਂ ਦੀ ਸਿਹਤ, ਸਹੂਲਤ ਵਾਸਤੇ ਖਰਚ ਹੁੰਦਾ ਹੈ ਉਸ ਦੇ ਬਹੁਤ ਸਾਰੇ ਹਿੱਸੇ ਦੀ ਦੁਰਵਰਤੋਂ ਹੋ ਜਾਂਦੀ ਹੈ । ਸਾਡੇ ਪ੍ਰਾਇਮਰੀ ਹੈਲਥ ਸੈਂਟਰ ਹਨ, ਸਰਕਾਰੀ ਹਸਪਤਾਲ ਹਨ ਪਰ ਲੋਕ ਉਥੇ ਨਹੀਂ ਜਾਂਦੇ, ਸਗੋਂ ਲੋਕ ਪ੍ਰਾਈਵੇਟ ਨਰਸਿੰਗ ਹੋਮ ਵਿਚ ਜਾਂਦੇ ਹਨ । ਇਸ ਦਾ ਕਾਰਨ ਇਹ ਹੈ ਕਿ ਸਰਕਾਰੀ ਹਸਪਤਾਲਾਂ ਵਿਚ ਦਵਾਈਆਂ ਮਿਲਦੀਆਂ ਨਹੀਂ ਹਨ । ਜੇ ਮਿਲਦੀਆਂ ਹਨ ਤਾਂ ਨਾਂ ਮਾਤਰ । ਉਥੋਂ ਦੇ ਡਾਕਟਰਾਂ ਦਾ ਰਵੱਈਆ ਮਰੀਜ਼ਾਂ ਦੇ ਪ੍ਰਤੀ ਵੀ ਉਸਾਰੂ ਨਹੀਂ ਹੁੰਦਾ । ਪ੍ਰਾਈਵੇਟ ਡਾਕਟਰਾਂ ਦੇ ਖਰਚੇ ਕਿੰਨੇ ਹਨ । ਕਿੰਨੀਆਂ ਫੀਸਾਂ ਹਨ ਜੋ ਕਿ ਸਾਧਾਰਨ, ਗਰੀਬ ਆਦਮੀ ਦੀ ਪਹੁੰਚ ਤੋਂ ਬਾਹਰ ਹਨ । ਗਰੀਬ ਆਦਮੀ ਵਾਸਤੇ ਪ੍ਰਾਈਵੇਟ ਡਾਕਟਰ ਕੋਲ ਜਾ ਕੇ ਇਲਾਜ ਕਰਾਉਣਾ ਹੀ ਬਹੁਤ ਔਖਾ ਹੈ । ਮੈਂ ਤੁਹਾਡੇ ਰਾਹੀਂ ਸਿਹਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ, ਮੇਰਾ ਖਿਆਲ ਹੈ ਕਿ ਸਾਰੇ ਭਾਰਤ ਵਿੱਚ ਸ਼ਾਇਦ ਹੋਰ ਕੋਈ ਹਸਪਤਾਲ ਨਹੀਂ ਹੈ । ਪੀ. ਜੀ. ਆਈ. ਵਿੱਚ ਹੀ ਹਾਰਟ ਦੀਆਂ ਬਿਮਾਰੀਆਂ ਲਈ ਬਾਈਪਾਸ ਸਰਜਰੀ ਦਾ ਓਪਰੇਸ਼ਨ ਹੁੰਦਾ ਹੈ । ਜਿਹੜੇ ਲੋਕ ਫਾਈਨਾਸ਼ੀਅਲੀ ਸਾਊਂਡ ਹਨ ਉਹ ਅਪੋਲੋ ਹਸਪਤਾਲ ਵਿੱਚ ਜਿਥੇ ਘਟੋ ਘੱਟ ਡੇਢ ਲੱਖ ਰੁਪਿਆ ਖ਼ਰਚ ਹੁੰਦਾ ਹੈ ਆਪਣਾ ਇਲਾਜ ਉਥੇ ਕਰਵਾ ਲੈਂਦੇ ਹਨ ਪਰ ਜਿਹੜਾ ਗਰੀਬ ਤਬਕਾ ਹੈ, ਮਿਡਲ ਕਲਾਸ ਵਿਅਕਤੀ ਹੈ ਉਹ ਆਪਣਾ ਇਲਾਜ ਉਥੇ ਨਹੀਂ ਕਰਵਾ ਸਕਦਾ ਅਤੇ ਉਹ ਸਰਕਾਰੀ ਹਸਪਤਾਲਾਂ ਵਿੱਚ ਹੀ ਇਲਾਜ ਪਿੱਛੇ ਘੁੰਮਦਾ ਫਿਰਦਾ ਰਹਿੰਦਾ ਹੈ ਅਤੇ ਇਸ ਦੌਰਾਨ ਇਲਾਜ ਖੁਣੋ ਹੀ ਦਿਲ ਦੀ ਬਿਮਾਰੀ ਲੈ ਕੇ ਚਲਦਾ ਬਣ ਜਾਂਦਾ ਹੈ । ਸਾਨੂੰ ਇਸ ਪਾਸੇ ਵੱਲ ਜ਼ਰੂਰ ਸੋਚਣਾ ਚਾਹੀਦਾ ਹੈ ਕਿ ਘਟੋ ਘੱਟ ਸਾਡੀ ਸਟੇਟ ਵਿੱਚ ਇਕ ਅਜਿਹਾ ਹਸਪਤਾਲ ਜ਼ਰੂਰ ਹੋਣਾ ਚਾਹੀਦਾ ਹੈ ਜਿਥੇ ਸਾਰੇ ਸਾਧਨ ਹੋਣ, ਜਿਥੇ ਰਿਸਰਚ ਦੇ ਸਾਰੇ ਸਾਧਨ ਮੌਜੂਦ ਹੋਣ ਔਰ ਜਿਥੇ ਸਾਧਾਰਣ ਵਿਅਕਤੀ, ਮਿਡਲ ਕਲਾਸ ਵਿਅਕਤੀ ਨੂੰ ਆਪਣਾ ਇਲਾਜ ਕਰਾਉਣ ਲਈ ਲੋੜੀਂਦੀਆਂ ਸਹੂਲਤਾਂ ਮਿਲ ਸਕਣ ਅਤੇ ਘਟੋ ਘੱਟ ਖਤਰਨਾਕ ਬਿਮਾਰੀਆਂ ਦਾ ਉਹ ਆਪਣਾ ਇਲਾਜ ਸਸਤਾ ਕਰਵਾ ਸਕੇ ਅਤੇ ਇਲਾਜ ਕਰਵਾ ਕੇ ਆਪਣੇ ਜੀਵਨ ਨੂੰ ਹੋਰ ਲੰਬਾ ਕਰ ਸਕੇ । ਡਿਪਟੀ ਸਪੀਕਰ ਸਾਹਿਬ, ਜੋ ਸਰਕਾਰੀ ਹਸਪਤਾਲਾਂ ਦੀ ਇਸ ਵੇਲੇ ਸਥਿੱਤੀ ਹੈ, ਮੈਂ ਸਰਕਾਰੀ ਹਸਪਤਾਲਾਂ ਦੇ ਵਿਰੁੱਧ ਨਹੀਂ ਹਾਂ, ਪਰ ਮੈਂ ਚਾਹੁੰਦਾ ਹਾਂ ਕਿ ਵੱਧ ਤੋਂ ਵੱਧ ਇਲਾਜ, ਵੱਧ ਤੋਂ ਵੱਧ

ਮੈਡੀਕਲ ਸਹੂਲਤਾਂ ਨੈਸ਼ਨੇਲਾਈਜ਼ ਹੋਣ ਤਾਂ ਕਿ ਇਸ ਦਾ ਫਾਇਦਾ ਵੱਧ ਤੋਂ ਵੱਧ ਲੋਕਾਂ ਤਕ ਪਹੁੰਚ ਸਕੇ। ਇਕ ਪਾਸੇ ਤਾਂ ਕਾਗਜ਼ਾਂ ਵਿੱਚ ਜੋ ਇਨ੍ਹਾਂ ਦੇ ਅੰਕੜੇ ਹਨ ਉਹ ਅਤੇ ਦੂਸਰੇ ਪਾਸੇ ਜੋ ਜ਼ਿੰਦਗੀ ਨਾਲ ਜੂਝ ਰਹੇ ਹਨ, ਉਨ੍ਹਾਂ ਲੋਕਾਂ ਦੀ ਗਿਣਤੀ ਜਿਨ੍ਹਾਂ ਨੂੰ ਮੈਡੀਕਲ ਸਹੂਲਤਾਂ ਨਹੀਂ ਮਿਲਦੀਆਂ ਜੋ ਚਾਹੀਦੀਆਂ ਹਨ, ਉਨ੍ਹਾਂ ਦੋਨਾਂ ਵਿੱਚ ਬੜਾ ਵੱਡਾ ਅੰਤਰ ਹੈ। ਅੱਜ ਵੀ ਸਰਕਾਰੀ ਹਸਪਤਾਲਾਂ ਵਿੱਚ ਉਸ ਕਿਸਮ ਦੇ ਸਾਧਨ ਨਹੀਂ ਹਨ, ਉਸ ਕਿਸਮ ਦੀਆਂ ਸਹੂਲਤਾਂ ਲੋਕਾਂ ਨੂੰ ਨਹੀਂ ਮਿਲਦੀਆਂ ਜੋ ਮਿਲਣੀਆਂ ਚਾਹੀਦੀਆਂ ਹਨ। ਇਸ ਦਾ ਸਭ ਤੋਂ ਵਡਾ ਕਾਰਨ ਇਹ ਹੈ ਕਿ ਸਾਡੇ ਪਾਸ ਇਤਨਾ ਫਾਈਨਾਂਸ ਨਹੀਂ ਹੈ, ਸਾਡੀ ਫਾਈਨਾਂਸ਼ੀਅਲ ਪੋਜ਼ੀਸ਼ਨ ਇਤਨੀ ਸਾਊਂਡ ਨਹੀਂ ਹੈ, ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਜਿੰਨਾ ਪੈਸਾ ਇਸ ਦੇ ਵਾਸਤੇ ਚਾਹੀਦਾ ਹੈ ਉਹ ਪ੍ਰੋਵਾਈਡ ਨਹੀਂ ਕੀਤਾ ਜਾ ਸਕਦਾ ਲੇਕਿਨ ਇਸ ਦੇ ਇਲਾਵਾ ਜਿਹੜੀ ਗੱਲ ਸਭ ਤੋਂ ਜਿਆਦਾ ਦੁੱਖ ਨਾਲ ਕਰਨੀ ਪੈਂਦੀ ਹੈ ਉਹ ਇਹ ਹੈ ਕਿ ਜਿਸ ਪੇਸ਼ੇ ਨੇ ਲੋਕਾਂ ਨੂੰ ਜ਼ਿੰਦਗੀ ਦੇਣੀ ਹੈ, ਜਿਸ ਪੇਸ਼ੇ ਨੇ ਲੋਕਾਂ ਦੀਆਂ ਬੀਮਾਰੀਆਂ ਦਾ ਇਲਾਜ ਕਰਨਾ ਹੈ, ਜਿਸ ਪੇਸ਼ੇ ਨੇ ਲੋਕਾਂ ਨੂੰ ਮੈਡੀਕਲ ਸਹੂਲਤਾਂ ਦੇ ਕੇ ਉਨ੍ਹਾਂ ਨੂੰ ਲੰਬਾ ਜੀਵਨ ਦੇਣਾ ਹੈ ਜੇ ਉਸ ਪੇਸ਼ੇ ਵਿੱਚ ਕੁਰੱਪਸ਼ਨ ਵੱਧ ਗਈ ਹੈ, ਭਰਿਸ਼ਟਾਚਾਰ ਵੱਧ ਗਿਆ ਹੈ, ਭਾਈ ਭਤੀਜਾਵਾਦ ਵਰਗੀ ਲਾਹਨਤ ਵੱਧ ਗਈ ਹੈ ਤਾਂ ਇਸ ਤੋਂ ਵੱਧ ਹੋਰ ਮਾੜੀ ਗੱਲ ਨਹੀਂ ਹੋ ਸਕਦੀ। ਸੰਸਾਰ ਦੇ ਦੂਸਰੇ ਜੋ ਮੁਲਕ ਹਨ ਉਥੇ ਦੇ ਡਾਕਟਰ ਮਰੀਜ਼ ਨੂੰ ਲਭਦੇ ਫਿਰਦੇ ਹਨ ਕਿ ਕੋਈ ਮਰੀਜ਼ ਉਨ੍ਹਾਂ ਨੂੰ ਇਲਾਜ ਲਈ ਮਿਲੇ ਪਰ ਇਥੇ ਇਸ ਦੇ ਉਲਟ ਹੈ ਕਿ ਮਰੀਜ਼ ਡਾਕਟਰ ਨੂੰ ਲਭਦੇ ਫਿਰਦੇ ਹਨ ਕਿ ਉਨ੍ਹਾਂ ਦਾ ਕੋਈ ਇਲਾਜ ਕਰੇ। ਡਾਕਟਰ ਅੱਗੇ ਅੱਗੇ ਅਤੇ ਮਰੀਜ਼ ਪਿੱਛੇ ਪਿੱਛੇ ਘੁੰਮਦੇ ਫਿਰਦੇ ਹਨ। ਅਸੀਂ ਜਿਹੜੇ ਸੰਸਾਰ ਦੇ ਵਿਕਸਤ ਦੇਸ਼ ਹਨ ਉਨ੍ਹਾਂ ਤੋਂ ਬਹੁਤ ਪਿੱਛੇ ਹਾਂ। ਡਿਪਟੀ ਸਪੀਕਰ ਸਾਹਿਬ, ਇਹ ਮੈਂ ਨਹੀਂ ਕਹਿੰਦਾ ਇਨ੍ਹਾਂ ਦੇ ਆਪਣੇ ਆਡੀਟਰ ਜਨਰਲ ਦੀ ਰਿਪੋਰਟ ਹੈ ਕਿ ਇਸ ਪੇਸ਼ੇ ਵਿੱਚ ਬਹੁਤ ਕੁਰੱਪਸ਼ਨ ਹੈ, ਬਹੁਤ ਭ੍ਰਿਸ਼ਟਾਚਾਰ ਹੈ। ਮੈਂ ਆਪਣੇ ਸਿਹਤ ਮੰਤਰੀ ਜੀ ਨੂੰ ਅਤੇ ਦੂਸਰੇ ਮਨਿਸਟਰ ਸਾਹਿਬਾਨ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਦਵਾਈਆਂ ਜਾਂ ਦੂਸਰੇ ਕੰਮ ਲਈ ਦਿੱਤਾ ਜਾਂਦਾ ਹੈ ਉਸ ਨੂੰ ਦੇਖਣਾ ਚਾਹੀਦਾ ਹੈ ਕਿ ਇਹ ਪੂਰੀ ਤਰ੍ਹਾਂ ਵਰਤਿਆ ਵੀ ਜਾਂਦਾ ਹੈ ਜਾਂ ਨਹੀਂ। ਇਸ ਨੂੰ ਚੈਕ ਕਰਨ ਦੀ ਕੋਸ਼ਿਸ਼ ਕਰੋ ਕਿ 16 ਲੱਖ ਰੁਪਏ ਦੀਆਂ ਦਵਾਈਆਂ ਜਿਹੜੀਆਂ ਫਰਮ ਤੋਂ ਖਰੀਦੀਆਂ ਗਈਆਂ ਹਨ ਉਨ੍ਹਾਂ ਕੋਲ ਦਵਾਈਆਂ ਬਨਾਉਣ ਦਾ ਲਾਇਸੰਸ ਹੀ ਨਹੀਂ ਹੈ ਦੋ ਨੰਬਰ ਦੀਆਂ ਦਵਾਈਆਂ, ਸਬ-ਸਟੈਂਡਰਡ ਦਵਾਈਆਂ ਖਰੀਦੀਆਂ ਜਾ ਰਹੀਆਂ ਹਨ। ਜਿਹੜੀ ਆਡੀਟਰ ਜਨਰਲ ਦੀ ਰਿਪੋਰਟ ਹੈ ਇਸ ਦੇ ਵਿੱਚ ਇਹ ਵੀ ਦੱਸਿਆ ਗਿਆ ਹੈ ਕਿ ਲੱਖਾਂ ਰੁਪਏ ਦੀਆਂ ਦਵਾਈਆਂ ਸਟੋਰ ਵਿੱਚ ਪਈਆਂ ਪਈਆਂ ਐਕਸਪਾਇਰ ਹੋ ਗਈਆਂ ਹਨ ਜਿਹੜੀਆਂ ਮਰੀਜ਼ਾਂ ਤਕ ਨਹੀਂ ਪਹੁੰਚ ਸਕੀਆਂ। ਜੇ ਇਹੀ ਹਾਲਾਤ ਹਨ ਤਾਂ ਇਸ ਦੇ ਵਿੱਚ ਅਸੀਂ ਕਿਸ ਤਰ੍ਹਾਂ ਸੋਚ ਸਕਦੇ ਹਾਂ ਕਿ ਬੇਹਤਰੀ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਮੇਰੇ ਉਥੇ ਜਿਹੜਾ ਹਸਪਤਾਲ ਹੈ ਉਸ ਦਾ ਏਅਰ ਕੰਡੀਸ਼ਨਡ ਇਨਟੈਨਸਿਵ ਕੇਅਰ ਯੂਨਿਟ ਬੰਦ ਪਿਆ ਰਿਹਾ ਆਡੀਟਰ ਜਨਰਲ ਦੀ ਰਿਪੋਰਟ ਵਿੱਚ ਵੀ ਇਸ ਦੇ ਬਾਰੇ ਦੱਸਿਆ ਗਿਆ ਹੈ। ਉਸ ਤੇ ਕਿੰਨਾਂ ਖਰਚਾ ਪਿਆ ਹੈ ਪਰ ਉਸ ਦਾ ਲੋਕਾਂ ਨੂੰ ਫਾਇਦਾ ਨਹੀਂ ਮਿਲ ਸਕਿਆ। ਇਹ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਠੀਕ ਹੈ ਕਿ ਜਿਹੜੇ ਹੁਣ ਸਿਵਲ ਸਰਜਨ ਸਾਹਿਬ ਉਥੇ ਆਏ ਹਨ ਉਨ੍ਹਾਂ ਨੇ ਉਥੇ ਦਾ ਨਕਸ਼ਾ ਹੀ ਬਦਲ ਦਿਤਾ ਹੈ, ਉਨ੍ਹਾਂ ਨੇ ਕੁਝ ਸੁਧਾਰ ਕੀਤਾ ਹੈ । ਜਿਹੜਾ ਪਹਿਲਾਂ ਸਿਵਲ ਸਰਜਨ ਸੀ, ਜਿਸ ਦੀ ਕਾਰ-ਗੁਜ਼ਾਰੀ ਅੱਛੀ ਨਹੀਂ ਸੀ, ਜਿਸ ਦੇ ਬਾਰੇ ਸਾਰਿਆਂ ਨੇ ਕਿਹਾ ਹੈ ਔਰ ਆਡੀਟਰ ਜਨਰਲ ਰਿਪੋਰਟ ਵਿੱਚ ਵੀ ਜਿਸ ਦਾ ਜ਼ਿਕਰ ਆਇਆ ਹੈ, ਉਸ ਨੂੰ ਸਾਰੀ ਸਟੇਟ ਦੀ ਪ੍ਰਚੇਜ ਦਾ ਇਨਚਾਰਜ ਬਣਾ ਦਿੱਤਾ ਹੈ । ਜਦੋਂ ਕੁਰੱਪਸ਼ਨ ਦੀ ਗੱਲ ਕਰਦੇ ਹਾਂ ਤਾਂ ਅਫਸਰ ਸਾਹਿਬਾਨ ਕਹਿ ਦਿੰਦੇ ਹਨ ਕਿ ਇਸ ਦਾ ਕੋਈ ਸਬੂਤ ਪੇਸ਼ ਕਰੋ । ਡਿਪਟੀ ਸਪੀਕਰ ਸਾਹਿਬ, ਤੁਸੀਂ ਸਹਿਮਤ ਹੋਵੋਗੇ ਕਿ ਨਾ ਰਿਸ਼ਵਤ ਲੈਣ ਵਾਲਾ ਕੋਈ ਰਸੀਦ ਦਿੰਦਾ ਹੈ ਅਤੇ ਨਾ ਰਿਸ਼ਵਤ ਦੇਣ ਵਾਲਾ ਕੋਈ ਰਸੀਦ ਮੰਗਦਾ ਹੈ । ਤੁਹਾਨੂੰ ਪਤਾ ਹੈ ਕਿ ਬਹੁਤ ਵਡੇ ਪੈਮਾਨੇ ਤੇ ਭਰਿਸ਼ਟਾਚਾਰ ਰਿਸ਼ਵਤ ਚਲ ਰਹੀ ਹੈ । ਮੈਂ ਦਾਅਵੇ ਦੇ ਨਾਲ ਕਹਿ ਸਕਦਾ ਹਾਂ ਕਿ ਵਡੀਆਂ ਸਟੈਂਡਰਡ ਦੀਆਂ ਜਿਹੜੀਆਂ ਕੰਪਨੀਆਂ ਹਨ ਜੇ ਉਨ੍ਹਾਂ ਤੋਂ ਦਵਾਈਆਂ ਖਰੀਦੀਏ ਔਰ ਨਾ ਵੀ ਮੰਗੀਏ ਤਾਂ ਵੀ ਉਹ ਆਪਣੇ ਆਪ 4-5% ਕਮੀਸ਼ਨ ਦੇ ਦਿੰਦੀਆਂ ਹਨ, ਫਿਰ ਜਿਹੜੀਆਂ ਦੋ ਨੰਬਰ ਦੀਆਂ ਫਰਮਾਂ ਹਨ ਜ ਕਰ ਉਨ੍ਹਾਂ ਤੋਂ ਖਰੀਦੀਏ ਤਾਂ ਤੁਸੀਂ ਆਪ ਦਸੋ ਕਿ ਕਿਨੀਂ ਕਮਿਸ਼ਨ ਮਿਲੇਗੀ ? ਇਸ ਤਰ੍ਹਾਂ ਦੀ ਘਪਲੇਬਾਜ਼ੀ ਹੁੰਦੀ ਹੈ । ਫਿਰ ਐਸੇ ਆਦਮੀ ਨੂੰ ਸਾਰੀ ਖ਼ਰੀਦ ਦਾ ਇੰਚਾਰਜ ਬਣਾ ਦਿਤਾ । ਮੈਂ ਸੀ. ਐਮ. ਸਾਹਿਬ ਨੂੰ ਕਹਾਂਗਾਂ ਕਿ ਇਸ ਪਾਸੇ ਵੱਲ ਜ਼ਰੂਰ ਧਿਆਨ ਦਿਤਾ ਜਾਏ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਮੈਡੀਕਲ ਕਾਲਜ ਦਾ ਇਕ ਪ੍ਰਿੰਸੀਪਲ ਹੈ ਜਿਸ ਦੇ ਬਾਰੇ ਸਾਰੀਆਂ ਪੁਲੀਟੀਕਲ ਪਾਰਟੀਆਂ ਨੇ ਇਹ ਗੱਲ ਸਰਕਾਰ ਕੋਲ ਕੀਤੀ ਕਿ ਉਹ ਇਕ ਕੁਰੱਪਟ ਆਦਮੀ ਹੈ । ਗਵਰਨਰ ਸਾਹਿਬ ਨੂੰ ਲਿਖਿਆ, ਬਕਾਇਦਾ ਇਨਕੁਆਰੀ ਹੋਈ ਔਰ ਉਹ ਗਿਲਟੀ ਸਾਬਤ ਹੋਇਆ, ਪਰ ਫਿਰ ਉਹ ਕਿਸੇ ਸਟੇਜ ਤੇ ਜਾ ਕੇ ਬਰੀ ਹੋ ਗਿਆ । ਮੈਂ ਕਹਿੰਦਾ ਹਾਂ ਕਿ ਜਦੋਂ ਇਲਜ਼ਾਮ ਸਾਬਤ ਹੋ ਗਏ ਫਿਰ ਉਸ ਤੇ ਫੌਰੀ ਤੌਰ ਤੇ ਐਕਸ਼ਨ ਲੈਣਾ ਚਾਹੀਦਾ ਸੀ, ਪਰ ਉਸ ਦੀ ਪਰਮੋਸ਼ਨ ਕਰ ਦਿਤੀ ਕਿਉਂਕਿ ਉਸ ਦੀ ਰਿਟਾਇਰਮੈਂਟ ਵਿਚ ਸਿਰਫ ਚਾਰ ਪੰਜ ਮਹੀਨੇ ਰਹਿੰਦੇ ਹਨ । ਮੈਂ ਸੁਆਲ ਕੀਤਾ ਸੀ ਅਤੇ ਮੰਤਰੀ ਜੀ ਨੇ ਜਵਾਬ ਦਿਤਾ ਕਿ ਉਹ ਰਿਪੋਰਟ ਜਿਹੜੀ ਹੈ ਉਹ ਜਨ-ਹਿਤ ਵਿਚ ਨਹੀਂ । ਮੈਂ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਥੇ ਹਾਉਸ ਵਿਚ ਸੀ. ਐਮ. ਸਾਹਿਬ ਨੇ ਵੀ ਅਤੇ ਹੋਰ ਮਨਿਸਟਰ ਸਾਹਿਬਾਨ ਨੇ ਵੀ ਬੋਲਦੇ ਹੋਇਆਂ ਕਿਹਾ ਕਿ ਜੇ ਕੋਈ ਕੁਰੱਪਸ਼ਨ ਦਾ ਕੇਸ ਆਵੇਗਾ ਅਸੀਂ ਕਰੜੇ ਹੋ ਕੇ ਹੱਥ ਪਾਵਾਂਗੇ । ਦੂਜੇ ਪਾਸੇ ਇਹ ਜਵਾਬ ਆਇਆ ਕਿ ਰਿਪੋਰਟ ਜਨਤਕ ਹਿੱਤ ਵਿਚ ਨਹੀਂ । ਅਗਰ ਕਿਸੇ ਦੇ ਖਿਲਾਫ ਕੇਸ ਪਰੂਵ ਹੋ ਗਿਆ ਬਜਾਏ ਇਸ ਦੇ ਕਿ ਅਸੀਂ ਲੋਕਾਂ ਵਿਚ ਲਿਆਈਏ ਉਸ ਨੂੰ ਦਬ ਕੇ ਰਖ ਲਿਤਾ । ਇਹ ਗਲ ਠੀਕ ਨਹੀਂ । ਲੋਕਾਂ ਨੂੰ ਕਿਸੇ ਦੇ ਕਿਰਦਾਰ ਬਾਰੇ ਕੀ ਪਤਾ ਚਲੇਗਾ । ਹੁਣ ਮੈਂ ਦੋ ਚਾਰ ਹੋਰ ਉਦਾਹਰਣਾਂ ਦੇਣਾ ਚਾਹਾਂਗਾ ।

ਡਿਪਟੀ ਸਪੀਕਰ ਸਾਹਿਬ, ਮਈ, 1986 ਵਿਚ ਹੈਲਥ ਡਿਪਾਰਟਮੈਂਟ ਵਿਚ ਦਾਈਆਂ ਦੀ ਇੰਟਰਵਿਊ ਹੋਈ । ਉਸ ਦੇ ਵਿਚ ਇਕ ਸ਼ਰਤ ਸੀ ਕਿ ਇਕ ਸਾਲ ਦਾ ਤਜਰਬਾ

ਹੋਣਾ ਚਾਹੀਦਾ ਹੈ ਅਤੇ 10 ਤੋਂ 20 ਤਕ ਨੰਬਰ ਹੋਣੇ ਚਾਹੀਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੇ 10 ਤੋਂ 17 ਨੰਬਰ ਸਨ ਅਤੇ ਇਕ ਸਾਲ ਦਾ ਤਜਰਬਾ ਸੀ ਉਹ ਰਖੀਆਂ ਨਹੀਂ ਗਈਆਂ ਅਤੇ ਜਿਨ੍ਹਾਂ ਦੇ 2 ਤੋਂ 5 ਤਕ ਨੰਬਰ ਸਨ ਅਤੇ ਇਕ ਦੋ ਮਹੀਨੇ ਦਾ ਤਜਰਬਾ ਸੀ ਉਨ੍ਹਾਂ ਨੂੰ ਰੱਖ ਲਿਆ । ਜਿਹੜੀਆਂ ਸ਼ਰਤਾਂ ਪੂਰੀਆਂ ਕਰਦੀਆਂ ਸਨ ਉਨ੍ਹਾਂ ਨੇ ਬੜਾ ਵਿਰੋਧ ਪ੍ਰਗਟ ਕੀਤਾ ਅਤੇ ਜਿਨ੍ਹਾਂ ਨੇ ਕੋਰਟ ਵਿਚੋਂ ਆਰਡਰ ਲੈ ਆਂਦੇ ਉਹ ਤਾਂ ਲੈ ਲਈਆਂ ਲੇਕਿਨ ਜਿਹੜੀਆਂ ਕੋਰਟ ਵਿਚ ਨਹੀਂ ਗਈਆਂ ਉਹ ਉਸ ਤਰ੍ਹਾਂ ਫਿਰੀ ਜਾ ਰਹੀਆਂ ਹਨ । ਮੈਂ ਕਹਿੰਦਾ ਹਾਂ ਕਿ ਜੇ ਕਰ ਲੋਕਾਂ ਨੂੰ ਸਿਹਤ ਸਹੂਲਤਾਂ ਦੇਣੀਆਂ ਹਨ ਤਾਂ ਇਹੋ ਜਹੀਆਂ ਗੱਲਾਂ ਨੂੰ ਸੀਰੀਅਸਲੀ ਲੈਣਾ ਪਵੇਗਾ ।

ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਔਰ ਇਸ ਵਿਚ ਕੋਈ ਮੱਤ ਭੇਦ ਨਹੀਂ । ਅਸੀਂ ਸਾਰੇ ਸਹਿਮਤ ਹਾਂ ਕਿ ਪੰਜਾਬ ਦੀ ਇਕਨਾਮਿਕ ਪੋਜ਼ੀਸ਼ਨ ਠੀਕ ਨਹੀਂ ਅਤੇ ਅੱਤਵਾਦ ਦਾ ਸਾਰੇ ਖੇਤਰਾਂ ਵਿਚ ਮਾੜਾ ਪ੍ਰਭਾਵ ਪੈ ਰਿਹਾ ਹੈ ਚਾਹੇ ਐਜੂਕੇਸ਼ਨ ਹੋਵੇ, ਚਾਹੇ ਐਗਰੀਕਲਚਰ ਹੋਵੇ, ਜਾਂ ਸਿਹਤ ਹੋਵੇ । ਮੈਂ ਸਪੈਸੀਫਿਕਲੀ ਸਿਹਤ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਤੇ ਬੜਾ ਮਾੜਾ ਅਸਰ ਪੈ ਰਿਹਾ ਹੈ । ਬਾਰਡਰ ਦੇ ਏਰੀਆਜ਼ ਵਿਚ, ਡਾਕਟਰ ਤੋਂ ਲੈ ਕੇ ਸਾਰੇ ਕਰਮਚਾਰੀ ਆਪਣੀਆਂ ਡਿਊਟੀਜ਼ ਤੇ ਮਹੀਨੇ ਵਿਚ ਇਕ ਦਿਨ ਜਾਂਦੇ ਹਨ ਔਰ ਉਹ ਵੀ ਤਨਖਾਹ ਲੈਣ ਵਾਸਤੇ । ਉਨ੍ਹਾਂ ਦਾ ਕਹਿਣਾ ਹੈ ਕਿ ਸਾਡੀ ਸਿਕਿਉਰਿਟੀ ਦਾ ਕੋਈ ਪ੍ਰਬੰਧ ਨਹੀਂ, ਉਹ ਇਨਸਿਕਿਉਰ ਫੀਲ ਕਰਦੇ ਹਨ । ਪਤਾ ਨਹੀਂ ਉਸ ਇਲਾਕੇ ਦੇ ਲੋਕਾਂ ਦੀ ਕੀ ਹਾਲਤ ਹੋਵੇਗੀ ਅਤੇ ਉਹ ਵਿਚਾਰੇ ਕਿੱਥੇ ਕਿੱਥੇ ਧੱਕੇ ਖਾਂਦੇ ਹੋਣਗੇ । ਸਟੇਟ ਤੇ ਅੱਤਵਾਦ ਦਾ ਕਿੰਨਾ ਮਾੜਾ ਅਸਰ ਪੈ ਰਿਹਾ ਹੈ । ਵੱਖ ਵੱਖ ਡਿਪਾਰਟਮੈਂਟਾਂ ਦੀਆਂ ਖਬਰਾਂ ਅਖਬਾਰਾਂ ਵਿਚ ਆ ਰਹੀਆਂ ਹਨ ਕਿ ਸਾਰਾ ਉਤਰੀ ਭਾਰਤ ਔਕਸੀਜਨ, ਜਿਹੜੀ ਕਿ ਆਪ੍ਰੇਸ਼ਨ ਵੇਲੇ ਇਸਤੇਮਾਲ ਵਿਚ ਲਿਆਂਦੀ ਜਾਂਦੀ ਹੈ ਉਸ ਦੀ ਘਾਟ ਹੈ । ਦੱਸਿਆ ਜਾਂਦਾ ਹੈ ਕਿ ਇਸ ਦੀ ਇਕੋ ਇਕ ਕੰਪਨੀ ਹੈ ਉਹ ਸੰਗਰੂਰ ਕੋਲ ਸਥਿਤ ਹੈ । ਸੰਗਰੂਰ ਵਿਚ 15 ਇੰਜੀਨੀਅਰ ਮਾਰ ਦਿੱਤੇ ਜਿਸ ਦਾ ਮਾੜਾ ਅਸਰ ਔਕਸੀਜਨ ਵਾਲੀ ਫ਼ਰਮ ਤੇ ਪਿਆ । ਉਥੇ ਦੇ ਕੰਮ ਕਰਨ ਵਾਲੇ ਜਵਾਬ ਦੇ ਗਏ ਕਿ ਸਾਡੀ ਕੋਈ ਸਿਕਿਓਰਟੀ ਨਹੀਂ । ਅਗਰ ਹਸਪਤਾਲਾਂ ਵਿਚ ਔਕਸੀਜਨ ਨਾ ਹੋਵੇ ਫਿਰ ਦੱਸੋ ਮਰੀਜ਼ਾਂ ਦਾ ਕੀ ਹਾਲ ਹੋਵੇਗਾ ? ਇਸ ਦੇ ਨਾਲ ਹੀ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਵੱਡੇ ਹਸਪਤਾਲ ਹਨ ਜਿਥੇ ਔਪ੍ਰੇਸ਼ਨ ਕੀਤੇ ਜਾਂਦੇ ਹਨ ਉਨ੍ਹਾਂ ਦਾ ਕੋਟਾ 25% ਘਟਾ ਦਿਤਾ ਗਿਆ । ਪ੍ਰਾਈਵੇਟ ਖੇਤਰ ਵਿਚ ਕੋਈ ਫ਼ਰਮ ਔਕਸੀਜਨ ਤਿਆਰ ਕਰਨ ਵਾਲੀ ਨਹੀਂ । ਇਕ ਪਾਸੇ ਮਰੀਜ਼ ਮਰ ਰਿਹਾ ਹੈ, ਉਸ ਦਾ ਔਪਰੇਸ਼ਨ ਕਰਨਾ ਹੈ, ਦੂਜੇ ਪਾਸੇ ਔਕਸੀਜ਼ਨ ਅਵੇਲੇਬਲ ਨਹੀਂ, ਇਸ ਦਾ ਕੀ ਸਿੱਟਾ ਨਿਕਲੇਗਾ ? ਸਾਰਾ ਉਤਰੀ ਭਾਰਤ ਪ੍ਰਭਾਵਤ ਹੋਇਆ ਪਿਆ ਹੈ ।

ਇਸ ਤਰ੍ਹਾਂ ਦੂਸਰੀ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹਵਾਂਗਾ । ਇਸ ਸਬੰਧੀ ਖਲਾਅ ਪੈਦਾ ਹੋ ਗਿਆ ਔਰ ਮੈਥੋਂ ਪਹਿਲਾਂ ਬੋਲਣ ਵਾਲੇ ਮਾਨਯੋਗ ਭੈਣ ਜੀ ਜੋ ਹਨ ਉਨ੍ਹਾਂ ਨੇ ਇਕ ਸਕੀਮ ਦਾ ਜ਼ਿਕਰ ਕੀਤਾ ਹੈ । ਸਾਡੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇੰਡਸਟਰੀਅਲ ਵਰਕਰਜ਼ ਜੋ ਹਨ ਉਨ੍ਹਾਂ ਦੇ ਵਾਸਤੇ ਇਕ ਸਕੀਮ ਹੈ ਔਰ ਉਸ ਸਕੀਮ ਦੇ ਦੋ ਪੋਰਸ਼ਨ ਕਰ ਸਕਦੇ ਹਾਂ ਜਿਸ ਨੂੰ ਜਨਰਲੀ ਕਿਹਾ ਜਾਂਦਾ ਹੈ ਇੰਪਲਾਈਜ਼ ਸਟੇਟ ਇੰਨਸ਼ੋਰੈਂਸ ਸਕੀਮ। ਇਸ ਸਕੀਮ ਦੇ ਦੋ ਹਿੱਸੇ ਕਹਿ ਦੇਵੋ ਕਿ ਇਕ ਤਾਂ ਸਰਵਿਸ ਸਿਸਟਮ ਹੈ ਔਰ ਦੂਸਰਾ ਪੈਨਲ ਸਿਸਟਮ ਹੈ। ਜਿਹੜਾ ਸਰਵਿਸ ਸਿਸਟਮ ਹੈ ਉਸ ਦੀ ਤਾਂ ਪੁਜ਼ੀਸ਼ਨ ਇਹ ਹੈ ਕਿ ਇਕ ਤਾਂ ਵੈਸੇ ਹੀ ਹਸਪਤਾਲ ਥੋੜ੍ਹੇ ਹਨ ਔਰ ਫਿਰ ਡਾਕਟਰ ਪੂਰੇ ਨਹੀਂ ਹੁੰਦੇ। ਦੂਸਰਾ ਹੈ ਪੈਨਲ ਸਿਸਟਮ। ਪ੍ਰਾਈਵੇਟ ਡਾਕਟਰ ਵੱਖ ਵੱਖ ਫੈਕਟਰੀਆਂ ਨਾਲ ਸਬੰਧਤ ਹੋ ਜਾਂਦੇ ਹਨ। ਕੁਝ ਸਰਕਾਰ ਕੁਝ ਮਾਲਿਕ ਔਰ ਕੁਝ ਵਰਕਰ ਪਾਸੋਂ ਪੈਸਾ ਲੈ ਲਿਆ ਜਾਂਦਾ ਹੈ ਔਰ ਵਰਕਰਜ਼ ਦੀ ਫੈਮਿਲੀ ਤਕ ਦੀ ਸਿਹਤ ਸਹੂਲਤ ਦਾ ਖਿਆਲ ਰਖਿਆ ਜਾਂਦਾ ਹੈ ਔਰ ਦਵਾਈਆਂ ਦੇ ਪੈਸੇ ਦਿੱਤੇ ਜਾਂਦੇ ਹਨ। ਹੁਣ ਕੋਰਟ ਦਾ ਫੈਸਲਾ ਹੋ ਗਿਆ ਹੈ ਔਰ ਉਸ ਦੇ ਮੁਤਾਬਿਕ ਸਾਰਿਆਂ ਡਾਕਟਰਾਂ ਨੂੰ ਰਿਟਾਇਰ ਕਰੀ ਜਾਂਦੇ ਹਨ ਤੇ ਨਵੇਂ ਨਿਯੁਕਤ ਨਹੀਂ ਹੋ ਰਹੇ। ਇਸ ਲਈ ਵਰਕਰਜ਼ ਦੀ ਮੰਗ ਹੈ ਕਿ ਉਨ੍ਹਾਂ ਨੂੰ ਸਰਵਿਸ ਸਿਸਟਮ ਦੀ ਬਿਜਾਏ ਪੈਨਿਲ ਸਿਸਟਮ ਦਿੱਤਾ ਜਾਵੇ। ਜਿਹੜੀਆਂ ਵਰਕਰਜ਼ ਦੀਆਂ ਕਲੋਨੀਆਂ ਹਨ ਉਨ੍ਹਾਂ ਦੇ ਨੇੜੇ ਡਾਕਟਰਜ਼ ਵੀ ਮੌਜੂਦ ਹਨ ਔਰ ਫਿਰ ਵਰਕਰਜ਼ ਦੀ ਡਿਮਾਂਡ ਹੈ ਕਿ ਉਨ੍ਹਾਂ ਨੂੰ ਪੈਨਿਲ ਸਿਸਟਮ ਹੀ ਦਿੱਤਾ ਜਾਵੇ, ਫਿਰ ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਕਿਉਂ ਨਹੀਂ ਕਰ ਦਿੱਤਾ ਜਾਂਦਾ ਜਦੋਂ ਕਿ ਵਰਕਰਜ਼ ਇਸ ਸਿਸਟਮ ਦੇ ਨਾਲ ਸਹਿਮਤ ਹਨ ਜਾਂ ਫਿਰ ਈ. ਐਸ. ਆਈ. ਹਸਪਤਾਲਾਂ ਦੀ ਗਿਣਤੀ ਵਧਾਓ ਔਰ ਨਾਲ ਦੀ ਨਾਲ ਜਿਹੜਾ ਡਾਕਟਰ ਰਿਟਾਇਰ ਹੋ ਜਾਵੇ ਉਸ ਦੀ ਜਗ੍ਹਾ ਨਿਯੁਕਤੀ ਹੋ ਜਾਵੇ। ਪਰ ਜਦੋਂ ਤਕ ਇਹ ਸਰਵਿਸ ਸਿਸਟਮ ਠੀਕ ਨਹੀਂ ਕਰ ਸਕਦੇ ਪੈਨਿਲ ਸਿਸਟਮ ਜਾਰੀ ਰਹਿਣਾ ਚਾਹੀਦਾ ਹੈ ਔਰ ਰੇਸ਼ੋ ਦੇ ਮੁਤਾਬਿਕ ਜਿਤਨੇ ਵਰਕਰਜ਼ ਦੇ ਪਿੱਛੇ ਇਕ ਡਾਕਟਰ ਚਾਹੀਦਾ ਹੈ ਉਸ ਤਰ੍ਹਾਂ ਹੀ ਡਾਕਟਰਾਂ ਦੀ ਨਿਯੁਕਤੀ ਹੋਣੀ ਚਾਹੀਦੀ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ ਮੈਂ ਜ਼ਿਆਦਾ ਸਮਾਂ ਨਹੀਂ ਲੈਂਦਾ। ਆਖੀਰ ਵਿਚ ਇਕ ਬੇਨਤੀ ਜ਼ਰੂਰ ਕਰਾਂਗਾ ਕਿ ਲੋਕਾਂ ਦੀ ਸਿਹਤ ਦਾ ਖਿਆਲ ਰਖਣਾ ਜ਼ਰੂਰੀ ਹੈ। ਜਿਸ ਤਰ੍ਹਾਂ ਨਵੀਆਂ ਨਵੀਆਂ ਦਵਾਈਆਂ ਚਲ ਪਈਆਂ ਹਨ, ਜਿਸ ਤਰ੍ਹਾਂ ਨਵੀਆਂ ਨਵੀਆਂ ਖਾਦਾਂ ਚਲ ਪਈਆਂ ਹਨ, ਬੀਜ ਨਵੇਂ ਨਵੇਂ ਚਲ ਪਏ ਹਨ ਉਸ ਤਰ੍ਹਾਂ ਹੀ ਨਵੀਆਂ ਬਿਮਾਰੀਆਂ ਵੀ ਆ ਰਹੀਆਂ ਹਨ। ਇਸ ਲਈ ਸਰਕਾਰ ਨੂੰ ਇਸ ਪਾਸੇ ਲੋਕਾਂ ਦੀ ਸਿਹਤ ਵਲ ਨਵੀਂ ਤਰ੍ਹਾਂ ਧਿਆਨ ਕੇਂਦਰਤ ਕਰਨ ਦੀ ਜ਼ਰੂਰਤ ਹੈ। ਕੋਈ ਠੋਸ ਹੈਲਥ ਡਿਸੀਜ਼ਨ ਲੈਣੇ ਚਾਹੀਦੇ ਹਨ ਤਾਂ ਕਿ ਸਾਡੇ ਰਾਜ ਦੇ ਲੋਕ ਜੋ ਹਨ ਉਹ ਸਿਹਤ ਦੀਆਂ ਸਹੂਲਤਾਂ ਪ੍ਰਾਪਤ ਕਰ ਸਕਣ। ਇਕ ਪਾਸੇ ਤਾਂ ਕਹਿੰਦੇ ਹਨ ਕਿ ਸਿਹਤ ਦੀਆਂ ਸਹੂਲਤਾਂ ਪ੍ਰੋਵਾਈਡ ਕਰਾਂਗੇ ਪਰ ਦੂਸਰੇ ਪਾਸੇ ਇਹ ਹੈ ਕਿ ਸੈਂਕੜੇ ਫਾਰਮਾਸਿਸਟ ਹਨ ਜਿਹੜੇ ਕਿ ਦੂਸਰੀਆਂ ਸਟੇਟਾਂ ਤੋਂ ਜਾਂ ਸਾਡੀ ਸਟੇਟ ਤੋਂ ਡਿਪਲੋਮਾ ਕਰਕੇ ਆਏ ਹਨ ਪਰ ਉਨ੍ਹਾਂ ਨੂੰ ਰੁਜ਼ਗਾਰ ਨਹੀਂ ਮਿਲ ਰਿਹਾ ਔਰ ਫਿਰ ਬਹੁਤ ਸਾਰੀਆਂ ਪੋਸਟਾਂ ਵੀ ਖਾਲੀ ਪਈਆਂ ਹਨ ਔਰ ਉਹ ਭਰੀਆਂ ਨਹੀਂ ਜਾ ਰਹੀਆਂ।

ਡਿਪਟੀ ਸਪੀਕਰ ਸਾਹਿਬ, ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਔਰ ਸਾਰੇ ਹਾਊਸ ਦੇ ਮਾਨਯੋਗ ਮੈਂਬਰ ਸਹਿਮਤ ਹੋਣਗੇ ਕਿ ਸ਼ਹਿਰਾਂ ਵਿਚ ਤਾਂ ਫਿਰ ਵੀ ਸਿਹਤ ਦੀਆਂ

ਸਹੂਲਤਾਂ ਮਿਲਦੀਆਂ ਹਨ ਪਰ ਪਿੰਡਾਂ ਦੀ ਹਾਲਤ ਬਹੁਤ ਹੀ ਮਾੜੀ ਹੈ। ਇਕ ਤਾਂ ਹਸਪਤਾਲ ਘੱਟ ਹਨ ਔਰ ਦੂਸਰਾ ਇਹ ਕਿ ਸਾਡਾ ਧਿਆਨ ਉਸ ਪਾਸੇ ਘੱਟ ਜਾਂਦਾ ਹੈ। ਫਿਰ ਜਿਹੜੇ ਡਾਕਟਰ ਹਨ ਜਾਂ ਦੂਸਰੇ ਕਰਮਚਾਰੀ ਹਨ ਉਹ ਆਮ ਤੌਰ ਤੇ ਪਿੰਡਾਂ ਵਿਚ ਰਹਿਣਾ ਪਸੰਦ ਨਹੀਂ ਕਰਦੇ ਕਿਉਂਕਿ ਪਿੰਡਾਂ ਵਿਚ ਉਨ੍ਹਾਂ ਵਾਸਤੇ ਰਹਿਣ ਲਈ ਯੋਗ ਅਕਾਮੋਡੇਸ਼ਨ ਨਹੀਂ ਹੁੰਦੀ। ਕੋਈ ਸ਼ਹਿਰ ਵਾਲੀ ਸਹੂਲਤ ਉਨ੍ਹਾਂ ਨੂੰ ਪਿੰਡਾਂ ਵਿਚ ਮਿਲਦੀ ਨਹੀਂ ਹੈ। ਇਸ ਨਾਲ ਪਿੰਡਾਂ ਦੇ ਹਸਪਤਾਲਾਂ ਦੀ ਹਾਲਤ ਬਹੁਤ ਮਾੜੀ ਹੈ। ਡਿਪਟੀ ਸਪੀਕਰ ਸਾਹਿਬ, ਇਕ ਗੱਲ ਜਿਹੜੀ ਕਹੀ ਜਾਂਦੀ ਹੈ 'ਜੱਚਾ ਬੱਚਾ' ਉਸ ਦੇ ਬਾਰੇ ਵੀ ਮੈਂ ਬੇਨਤੀ ਕਰਨੀ ਹੈ। ਡਿਲਿਵਰੀ ਕੇਸਿਜ਼ ਵਾਸਤੇ ਪ੍ਰਾਈਵੇਟ ਨਰਸਿੰਗ ਹੋਮਜ਼ ਬਣੇ ਹੋਏ ਹਨ ਪਰ ਉਥੇ ਗਰੀਬ ਪਰਿਵਾਰ ਜਿਹੜਾ ਹੈ ਉਸ ਦਾ ਜਾਣਾ ਮੁਸ਼ਕਲ ਹੈ ਔਰ ਸਰਕਾਰੀ ਹਸਪਤਾਲਾਂ ਵਿਚ ਡਿਲਿਵਰੀ ਦਾ ਕੋਈ ਪ੍ਰਬੰਧ ਨਹੀਂ ਹੈ ਖਾਸ ਤੌਰ ਤੇ ਪਿੰਡਾਂ ਵਾਸਤੇ। ਉਨ੍ਹਾਂ ਨਰਸਿੰਗ ਕਲੀਨਿਕਸ ਵਿਚ ਉਹ ਇਸ ਕਰਕੇ ਨਹੀਂ ਜਾ ਸਕਦੇ ਕਿਉਂਕਿ ਗਰੀਬ ਹਨ ਔਰ ਉਧਰੋਂ ਕੇਸ ਤਿਆਰ ਹੁੰਦਾ ਹੈ, ਤਾਂ ਡਿਪਟੀ ਸਪੀਕਰ ਸਾਹਿਬ, ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਫਿਰ ਇਸ ਤਰ੍ਹਾਂ ਦੀਆਂ ਅਨੇਕਾਂ ਘਟਨਾਵਾਂ ਛਪੀਆਂ ਹਨ ਜਿਥੇ ਕਿ ਗਰੀਬ ਲੋਕਾਂ ਦਾ ਡਿਲਵਰੀ ਵੇਲੇ ਨੁਕਸਾਨ ਹੋ ਜਾਂਦਾ ਹੈ ਔਰ ਜਿਸ ਕਰਕੇ ਸਾਡਾ ਸਿਰ ਸ਼ਰਮ ਨਾਲ ਝੁਕਦਾ ਹੈ। ਇਸ ਲਈ ਜਿਹੜਾ ਜੱਚਾ ਬੱਚਾ ਕੇਂਦਰ ਹਨ ਉਹ ਪਿੰਡ ਪੱਧਰ ਤੇ ਔਰ ਹਰ ਪੱਧਰ ਤੇ ਖੋਲ੍ਹ ਦੇਣੇ ਚਾਹੀਦੇ ਹਨ।

ਬੱਸ, ਡਿਪਟੀ ਸਪੀਕਰ ਸਾਹਿਬ, ਮੈਂ ਦੋ ਹੀ ਸ਼ਬਦ ਹੋਰ ਕਹਿਕੇ ਸਮਾਪਤ ਕਰ ਦਿਆਂਗਾ। ਆਰ.ਐਮ.ਪੀਜ਼. ਦੀ ਜਾਂ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਜ਼ ਕਹਿ ਲਵੋ, ਉਨਾਂ ਡਾਕਟਰਾਂ ਦੀ ਵੱਡੀ ਗਿਣਤੀ ਮੌਜੂਦ ਹੈ। ਉਨ੍ਹਾਂ ਨੂੰ ਦੋ ਕਿਸਮ ਦੀ ਮਾਰ ਪੈਂਦੀ ਹੈ। ਠੀਕ ਹੈ ਬਹੁਤ ਸਾਰੇ ਤਾਂ ਅਨਕੁਆਲੀਫਾਈਡ ਵੀ ਹਨ, ਕਿਸੇ ਨੇ ਮਾੜਾ ਮੋਟਾ ਟੀਕਾ ਕਰਨਾ ਸਿਖਿਆ ਔਰ ਦੁਕਾਨ ਖੋਲ੍ਹ ਕੇ ਬੈਠ ਗਿਆ ਪਰ ਜਿਹੜੇ ਦੂਸਰੇ ਹਨ ਜਿਹੜੇ ਕਿ ਕੁਆਲੀਫਾਈਡ ਔਰ ਐਕਸਪੀਰੀਐਂਸਡ ਡਾਕਟਰ ਹਨ ਉਨ੍ਹਾਂ ਨੂੰ ਵੀ ਲਾਈਸੈਂਸ ਦੇਣੇ ਬੰਦ ਕੀਤੇ ਹੋਏ ਹਨ। ਹੁਣ ਉਹ ਡਰੱਗ ਇਨਸਪੈਕਟਰਾਂ ਦੇ ਰਹਿਮ ਉਤੇ ਹਨ। ਮੈਨੂੰ ਕੁਝ ਐਸੇ ਆਦਮੀ ਮਿਲੇ ਔਰ ਉਨ੍ਹਾਂ ਨੇ ਦੱਸਿਆ ਕਿ ਪਹਿਲਾਂ ਡਰੱਗ ਇਨਸਪੈਕਟਰ ਦਾ 1000/- ਰੁਪਿਆ ਮੰਥਲੀ ਸੀ ਔਰ ਹੁਣ 1500/- ਰੁਪਿਆ ਕਰ ਦਿੱਤਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਉਨ੍ਹਾਂ ਦੀ ਪਰਾਪਰ ਰਜਿਸਟ੍ਰੇਸ਼ਨ ਹੋਣੀ ਚਾਹੀਦੀ ਹੈ ਔਰ ਪੂਰਾ ਇੰਟਰੈਸਟ ਲੈਕੇ, ਬਕਾਇਦਾ ਤੌਰ ਤੇ ਲਾਇਸੈਂਸ ਦੇਣੇ ਚਾਹੀਦੇ ਹਨ। ਇਸ ਵਿਚ ਪੂਰਾ ਧਿਆਨ ਦੇਣ ਦੀ ਲੋੜ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਆਪਣੇ ਹਲਕੇ ਦੇ ਦੋ ਹੀ ਹਸਪਤਾਲ ਹਨ ਜਿਨ੍ਹਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਕ ਹਸਪਤਾਲ ਵਿਚ 2 ਡਾਕਟਰਾਂ ਦੀਆਂ ਪੋਸਟਾਂ ਹਨ ਪਰ ਇਕ ਡਾਕਟਰ ਕੰਮ ਕਰ ਰਿਹਾ ਹੈ ਅਤੇ ਇਕ ਹਸਪਤਾਲ ਵਿਚ 7 ਡਾਕਟਰਾਂ ਦੀਆਂ ਪੋਸਟਾਂ ਹਨ ਤਾਂ ਕਾਫੀ ਲੰਬੇ ਸਮੇਂ ਤੋਂ 2 ਹੀ ਡਾਕਟਰ ਕੰਮ ਕਰ ਰਹੇ ਹਨ। ਉਥੇ ਕੋਈ ਲੇਡੀ ਡਾਕਟਰ ਨਹੀਂ, ਕੋਈ ਆਕਸੀਜਨ ਦਾ ਪ੍ਰਬੰਧ ਨਹੀਂ, ਕੋਈ ਐਕਸਰੇ ਦਾ ਪ੍ਰਬੰਧ ਨਹੀਂ, ਕੋਈ ਮਰੀਜ਼ ਨਹੀਂ ਆਉਂਦਾ। ਜੇ ਕੋਈ ਭੁਲੇ ਭਟਕੇ ਆ ਜਾਂਦਾ ਹੈ ਤਾਂ ਉਸ ਹਸਪਤਾਲ ਵਿਚ ਐਨਾਸੀਨ ਵਗੈਰਾ ਤਾਂ ਭਾਵੇਂ ਮਿਲ ਜਾਵੇ, ਹੋਰ ਕੁਝ ਨਹੀਂ ਮਿਲਦਾ। ਸੋ, ਮੈਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਬੇਨਤੀ ਕਰਦਾ ਹਾਂ ਕਿ ਸਾਡੇ ਇਲਾਕੇ ਵਿਚ ਬਹੁਤ ਪਛੜਾਪਨ ਹੈ ਇਹ ਹਰਿਆਣੇ ਦੇ ਬਾਰਡਰ ਤੇ ਵੀ ਲਗਦਾ ਹੈ, ਇਸ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ । ਹੁਣ ਸਰਕਾਰ ਨੇ ਭਾਵੇਂ ਉਹ ਜ਼ਿਲ੍ਹਾ ਬਣਾ ਦਿੱਤਾ ਹੈ । ਅਸੀਂ ਤੁਹਾਡਾ ਦਾ ਧੰਨਵਾਦ ਕਰਦੇ ਹਾਂ ਪਰ ਨਾਲ ਹੀ ਇਹ ਜ਼ਰੂਰ ਕਹਾਂਗਾ ਕਿ ਦੋਵਾਂ ਹਸਪਤਾਲਾਂ ਵਿਚ ਡਾਕਟਰਾਂ ਦਾ ਪੂਰਾ ਪ੍ਰਬੰਧ ਕਰਨਾ ਚਾਹੀਦਾ ਹੈ, ਦਵਾਈਆਂ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ ਔਰ ਹੋਰ ਜੋ ਕਮੀਆਂ ਹਨ ਉਹ ਪੂਰੀਆਂ ਕਰਨੀਆਂ ਚਾਹੀਦੀਆਂ ਹਨ । ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** (ਚਮਕੌਰ ਸਾਹਿਬ, ਐਸ. ਸੀ.) ਸਭ ਤੋਂ ਪਹਿਲਾਂ ਮੈਂ ਤੁਹਾਨੂੰ ਇਹ ਡਿਪਟੀ ਸਪੀਕਰ ਦਾ ਅਹੁਦਾ ਸੰਭਾਲਣ ਤੇ ਮੁਬਾਰਕਬਾਦ ਦਿੰਦਾ ਹਾਂ ।

ਅੱਜ ਜੋ ਅਸੀਂ ਡਿਮਾਂਡਜ਼ ਤੇ ਗੱਲ ਕਰ ਰਹੇ ਹਾਂ ਔਰ ਇਸ ਹਾਊਸ ਵਿਚ ਬੈਠੇ ਹਾਂ ਇਸ ਵਾਸਤੇ ਸਭ ਤੋਂ ਪਹਿਲਾ ਮੈਂ ਆਪਣੇ ਪ੍ਰਧਾਨ ਮੰਤਰੀ ਸ੍ਰੀ ਨਰਸਿਮ੍ਹਾ ਰਾਓ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ 7 ਸਾਲ ਬਾਅਦ ਇਹ ਚੋਣਾਂ ਕਰਵਾਈਆਂ ਹਨ ਔਰ ਅੱਜ ਸਾਡੀ ਸਰਕਾਰ ਨੇ ਇਥੇ ਇਹ ਡਿਮਾਂਡਜ਼ ਪੇਸ਼ ਕੀਤੀਆਂ ਹਨ । ਅੱਜ ਦੇ ਹਾਲਾਤ ਵਿਚ ਜਿਸ ਅੱਛੇ ਤਰੀਕੇ ਨਾਲ ਇਹ ਡਿਮਾਂਡਜ਼ ਸਾਡੇ ਚੀਫ ਮਨਿਸਟਰ ਸਾਹਿਬ ਨੇ ਇਥੇ ਰੱਖੀਆਂ ਹਨ ਉਸ ਲਈ ਮੈਂ ਗੌਰਮਿੰਟ ਨੂੰ ਐਪਰੀਸ਼ੀਏਟ ਕਰਦਾ ਹਾਂ ।

ਦੂਸਰੀ ਗੱਲ, ਜਿਥੇ ਮੈਂ ਅੱਛੇ ਕੰਮਾਂ ਦੀ ਸ਼ਲਾਘਾ ਕਰ ਰਿਹਾ ਹਾਂ, ਉਥੇ ਮੈਂ ਨਾਲ ਦੀ ਨਾਲ ਜੋ ਊਣਤਾਈਆਂ ਹਨ ਉਨ੍ਹਾਂ ਵਲ ਵੀ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਸ਼ਡਿਊਲਡ ਕਾਸਟ ਡਿਪਾਰਟਮੈਂਟ ਹਰੀਜਨਾਂ ਦੀ ਭਲਾਈ ਦਾ ਡਿਪਾਰਟਮੈਂਟ ਹੈ ਪਰ ਵੇਖਣ ਵਿਚ ਇਹ ਆਇਆ ਹੈ ਕਿ ਇਸ ਡਿਪਾਰਟਮੈਂਟ ਨੂੰ ਘੱਟ ਪੈਸੇ ਦਿੱਤੇ ਜਾਂਦੇ ਹਨ, ਜਿਹੜੀ ਅਮਾਊਂਟ ਇਸ ਵਾਸਤੇ ਰੱਖੀ ਗਈ ਹੈ ਇਹ ਸਫੀਸ਼ੈਂਟ ਅਮਾਊਂਟ ਨਹੀਂ ਹੈ । ਮੈਂ ਸਮਝਦਾ ਹਾਂ ਕਿ ਇਹ ਘੱਟੋ ਘੱਟ 50 ਕਰੋੜ ਰੁਪਏ ਦੀ ਅਮਾਊਂਟ ਹੋਣੀ ਚਾਹੀਦੀ ਹੈ ਜਿਸ ਨਾਲ ਉਨ੍ਹਾਂ ਦੀ ਵੈਲਫੇਅਰ ਹੋ ਸਕੇ ਪਰ ਇਸ ਵਲ ਕੋਈ ਧਿਆਨ ਨਹੀਂ ਦਿੱਤਾ ਗਿਆ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਐਗਰੀਕਲਚਰ ਔਰ ਜ਼ਿਮੀਂਦਾਰਾਂ ਵਲ ਧਿਆਨ ਦਿੱਤਾ ਜਾਂਦਾ ਹੈ, ਜਿਸ ਤਰ੍ਹਾਂ ਲੈਂਡ ਖਰੀਦਣ ਵਾਸਤੇ ਉਨ੍ਹਾਂ ਨੂੰ ਕਰਜ਼ੇ ਵਗੈਰਾ ਦਿੱਤੇ ਜਾਂਦੇ ਹਨ, ਹੋਰ ਸਬਸਿਡੀ ਔਰ ਹੋਰ ਸਹੂਲਤਾਂ ਵਗੈਰਾ ਦਿੱਤੀਆਂ ਜਾਂਦੀਆਂ ਹਨ, ਸਿਮਲਰਲੀ ਸ਼ਡਿਊਲਡ ਕਾਸਟਸ ਨੂੰ ਵੀ ਉਹੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਤਾਂਕਿ ਉਹ ਵੀ ਤਰੱਕੀ ਕਰ ਸਕਣ । ਇਸੇ ਤਰ੍ਹਾਂ ਹੀ ਹਾਈਕੋਰਟ ਵਿਚ ਅੱਜ ਤਕ ਕੋਈ ਜੱਜ ਸ਼ਡਿਊਲਡ ਕਾਸਟ ਦਾ ਨਹੀਂ ਲਾਇਆ । 40 ਸਾਲ ਤੋਂ ਵੱਧ ਸਮਾਂ ਹੋ ਗਿਆ ਹੈ ਸਾਡੇ ਦੇਸ਼ ਅਜ਼ਾਦ ਹੋਇਆਂ ਨੂੰ ਪਰ ਹਾਈਕੋਰਟ ਵਿਚ ਇਹ ਰਿਜ਼ਰਵੇਸ਼ਨ ਦੀ ਪਾਲਿਸੀ ਲਾਗੂ ਨਹੀਂ ਕੀਤੀ ਗਈ । ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਸਾਡੇ ਬਾਕੀ ਡਿਪਾਰਟਮੈਂਟਸ ਵਿਚ ਇਹ ਰਿਜ਼ਰਵੇਸ਼ਨ ਪਾਲਿਸੀ ਲਾਗੂ ਹੈ, ਇਹ ਹਾਈਕੋਰਟ ਵਿਚ ਵੀ ਲਾਗੂ ਕਰਨੀ ਚਾਹੀਦੀ ਹੈ । ਇਥੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਹੜਾ ਬੈਕਲਾਗ ਹੈ ਉਹ ਪੂਰਾ ਕਰਨ ਦਾ ਯਤਨ ਕਰਨਗੇ, ਉਸ

ਦੇ ਨਾਲ ਕਚਹਿਰੀਆਂ ਆਦਿ ਵਿਚ ਵੀ ਇਹ ਕੋਟਾ ਪੂਰਾ ਕਰਨਾ ਚਾਹੀਦਾ ਹੈ । ਅੱਜ ਜੇ ਮੈਂ ਇਹ ਕਹਾਂ ਕਿ ਕਿਸੇ ਕੋਰਟ ਵਿਚ ਸ਼ਡਿਊਲਡ ਕਾਸਟ ਦਾ ਆਦਮੀ ਨਹੀਂ ਲਾਇਆ ਗਿਆ ਤਾਂ ਇਹ ਗਲਤ ਨਹੀਂ ਹੋਵੇਗਾ । ਇਸ ਲਈ ਸਰਕਾਰ ਨੂੰ ਇਸ ਪਾਸੇ ਖਾਸ ਧਿਆਨ ਦੇਣਾ ਚਾਹੀਦਾ ਹੈ ।

ਇਕ ਗਲ ਮੈਂ ਹੋਰ ਟੂਰਿਜ਼ਮ ਡਿਪਾਰਟਮੈਂਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਇਹ ਜੋ ਕਾਰਪੋਰੇਸ਼ਨ ਬਣੀ ਹੈ..

**ਸ੍ਰੀ ਡਿਪਟੀ ਸਪੀਕਰ** : ਤੁਸੀਂ ਡਿਮਾਂਡ ਤੇ ਕੰਸੈਂਨਟ੍ਰੇਟ ਕਰੋ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਡਿਪਟੀ ਸਪੀਕਰ ਸਾਹਿਬ, ਇਸ ਡਿਪਾਰਟਮੈਂਟ ਵਿਚ ਇਸ ਤਰ੍ਹਾਂ ਦੇ ਘਪਲੇ ਹੋਏ ਹਨ । ਅਫਸਰ ਵੀ ਡਾਇਰੈਕਟਲੀ ਇਨਵਾਲਵਡ ਹਨ । ਇਸ ਵੱਲ ਸਰਕਾਰ ਨੂੰ ਧਿਆਨ ਰੱਖਣਾ ਚਾਹੀਦਾ ਹੈ । ਸਾਰੀਆਂ ਗੱਲਾਂ ਨੂੰ ਵੇਖਦੇ ਹੋਏ ਜੋ ਘਪਲੇ ਕਰਦੇ ਰਹੇ ਹਨ, ਉਨ੍ਹਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਸਾਡੇ ਆਨਰੇਬਲ ਮੈਂਬਰ ਸਾਹਿਬਾਨ ਨੇ ਵੀ ਜ਼ਿਕਰ ਕੀਤਾ ਹੈ । ਕੁਰੱਪਸ਼ਨ ਚਲਦੀ ਹੈ, ਇਹ ਇੱਕ ਬਹੁਤ ਵੱਡੀ ਗੱਲ ਹੈ । ਕੋਈ ਵੀ ਡਿਪਾਰਟਮੈਂਟ ਕੁਰੱਪਸ਼ਨ ਤੋਂ ਬਚ ਨਹੀਂ ਸਕਿਆ । ਸਭ ਵਿਭਾਗਾਂ ਦਾ ਇਹੋ ਜਿਹਾ ਹਾਲ ਹੈ । ਮੈਂ ਸਰਕਾਰ ਨੂੰ ਇੱਕ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਅਫਸਰ ਖਰਾਬ ਹਨ, ਉਨ੍ਹਾਂ ਨੂੰ ਠੀਕ ਕਰਨ । ਪਿਛਲੇ 6 ਸਾਲ ਅਫਸਰਾਂ ਦਾ ਰਾਜ ਰਿਹਾ । ਅਫਸਰ ਆਪਣੀ ਮਨ-ਮਾਨੀ ਕਰਦੇ ਸਨ ਅਤੇ ਗਰੀਬਾਂ ਦੀ ਕੋਈ ਸੁਣਵਾਈ ਨਹੀਂ ਸੀ ਹੁੰਦੀ । ਹੁਣ ਲੋਕਾਂ ਦਾ ਰਾਜ ਆ ਗਿਆ ਹੈ । ਸਰਕਾਰ ਬਣ ਚੁਕੀ ਹੈ । ਕੁਰੱਪਸ਼ਨ ਕਰਨ ਵਾਲਿਆਂ ਨੂੰ ਨੱਥ ਪਾਈ ਜਾਵੇ । ਸਪੀਕਰ ਸਾਹਿਬ, ਹੈਲਥ ਡਿਪਾਰਟਮੈਂਟ ਦਾ ਮਹਿਕਮਾ ਹੈ । ਇਸ ਮਹਿਕਮੇ ਬਾਰੇ ਸਭ ਨੂੰ ਪਤਾ ਹੈ ਕਿ ਕੀ ਹਾਲਾਤ ਹੋ ਰਹੇ ਹਨ । ਹੈਲਥ ਡਿਪਾਰਟਮੈਂਟ ਨੂੰ ਰੀਫਾਰਮ ਕੀਤਾ ਜਾਵੇ । ਮੇਰੇ ਤੋਂ ਪਹਿਲਾਂ ਬੋਲਣ ਵਾਲੇ ਨੇ ਕਿਹਾ ਹੈ ਕਿ ਕਈ ਹਸਪਤਾਲ ਐਸੇ ਹਨ ਜਿਥੇ ਮਰੀਜ਼ ਦਾ ਉਪ੍ਰੇਸ਼ਨ ਕਰਨਾ ਸ਼ੁਰੂ ਕਰ ਦਿੰਦੇ ਹਨ ਔਰ ਫਿਰ ਡਾਕਟਰ ਬਾਹਰ ਚਲਿਆ ਜਾਂਦਾ ਹੈ । ਉਪ੍ਰੇਸ਼ਨ ਠੀਕ ਨਹੀਂ ਹੋਵੇਗਾ ਜਦ ਤਕ ਪੈਸੇ ਨਹੀਂ ਦਿਤੇ ਜਾਂਦੇ । ਇਨ੍ਹਾਂ ਗਲਾਂ ਤੇ ਡਿਪਟੀ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਕਹਾਂਗਾ ਕਿ ਨੱਥ ਪਾਈ ਜਾਵੇ । ਆਖਿਰ ਵਿਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਮੰਗਾਂ ਤੇ ਜੋ ਪੰਜਾਬ ਦੀ ਬਿਹਤਰੀ ਵਾਸਤੇ ਹਨ, ਬੋਲਣ ਦਾ ਮੌਕਾ ਦਿਤਾ ਹੈ । ਧੰਨਵਾਦ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** (ਅਟਾਰੀ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪਵਿੱਤਰ ਹਾਊਸ ਵਿਚ ਰੂਰਲ ਡਿਵੈਲਪਮੈਂਟ ਤੇ ਬੋਲਣ ਦਾ ਸਮਾਂ ਦਿੱਤਾ ਹੈ । ਮੈਂ ਇਹ ਗੱਲ ਕਹਿਣ ਤੋਂ ਸੰਕੋਚ ਨਹੀਂ ਕਰਾਂਗਾ ਕਿ ਅਸੀਂ ਸਾਰੇ ਪੰਜਾਬ ਦੀ ਹਾਲਤ ਨੂੰ ਜਾਣਦੇ ਹਾਂ । ਇਥੇ ਕਈ ਸਾਲਾਂ ਤੋਂ ਗਵਰਨਰੀ ਰਾਜ ਰਿਹਾ । ਲੋਕ ਅਫਸਰਾਂ ਤੋਂ ਪਿਸ ਰਹੇ ਸੀ । ਲੋਕ ਤੰਤਰ ਪ੍ਰਣਾਲੀ ਨੂੰ ਦਬਾਇਆ ਜਾ ਰਿਹਾ ਸੀ । ਸੈਂਟਰ ਦੀ ਸਰਕਾਰ ਨੇ, ਸਾਡੇ ਮਾਨਯੋਗ ਪ੍ਰਧਾਨ ਮੰਤਰੀ ਜੀ ਨੇ, ਇਹ ਇੱਕ ਬਹੁਤ ਹੀ ਅੱਛਾ ਕਦਮ ਉਠਾਇਆ ਹੈ ਅਤੇ ਲੋਕ ਤੰਤਰ

[ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ]

ਪ੍ਰਣਾਲੀ ਨੂੰ ਬਹਾਲ ਕਰਨ ਦਾ ਕਦਮ ਚੁਕਿਆ । (ਥੰਪਿੰਗ) ਲੋਕ ਤੰਤਰ ਨੂੰ ਬਹਾਲ ਕਰਨ ਵਿਚ ਸਿਆਸੀ ਪਾਰਟੀਆਂ ਨੇ ਹਿੱਸਾ ਲਿਆ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਰੂਰਲ ਡਿਵੈਲਪਮੈਂਟ ਵੱਲ ਵਿਸ਼ੇਸ਼ ਧਿਆਨ ਦੇਣ । ਸਾਡੇ ਮੁੱਖ ਮੰਤਰੀ ਸਾਹਿਬ ਨੇ ਜੋ ਵੀ ਐਲਾਨ ਕੀਤੇ ਹਨ, ਇਸ ਪਵਿੱਤਰ ਹਾਊਸ ਵਿਚ ਜੋ ਵੀ ਐਲਾਨ ਕੀਤੇ ਗਏ ਹਨ, ਉਹ ਲੋਕ ਤੰਤਰਿਕ ਪ੍ਰਣਾਲੀ ਵਿਚ ਵਿਸ਼ਵਾਸ ਰਖਣ ਵਾਲੇ ਹਨ । ਜੋ ਵੀ ਮੁੱਖ ਮੰਤਰੀ ਸਾਹਿਬ ਵਲੋਂ ਐਲਾਨ ਹੋਏ ਹਨ, ਉਹ ਇਮਪਲੀਮੈਂਟ ਹੋਣੇ ਚਾਹੀਦੇ ਹਨ । ਪੰਜਾਬ ਦੇ ਲੋਕਾਂ ਨੂੰ ਅਫਸਰ ਸ਼ਾਹੀ ਤੋਂ ਛੁਟਕਾਰਾ ਦਿਵਾਉਣਾ ਚਾਹੀਦਾ ਹੈ । ਬਿਊਰੋਕਰੇਸੀ ਨੇ ਜਿਸ ਤਰੀਕੇ ਦੇ ਨਾਲ ਗਵਰਨਰੀ ਰਾਜ ਵਿਚ ਪੰਜਾਬ ਦੀ ਰੂਰਲ ਡਿਵੈਲਪਮੈਂਟ ਨੂੰ ਤਹਿਸ-ਨਹਿਸ ਕੀਤਾ ਹੈ ਉਸ ਨੂੰ ਠੀਕ ਕਰਨਾ ਚਾਹੀਦਾ ਹੈ । ਲੋਕਾਂ ਦਾ ਸਰਕਾਰ ਉਪਰ ਵਿਸ਼ਵਾਸ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਚੰਗਾ ਕੰਮ ਕਰਨ ਵਾਲੇ ਅਫਸਰਾਂ ਨੂੰ ਯੋਗ ਥਾਵਾਂ ਤੇ ਲਗਾਇਆ ਜਾਵੇ ਅਤੇ ਉਨ੍ਹਾਂ ਨੂੰ ਤਰੱਕੀਆਂ ਦਿੱਤੀਆਂ ਜਾਣ ਔਰ ਗਲਤ ਕੰਮ ਕਰਨ ਵਾਲੇ ਅਫਸਰਾਂ ਨੂੰ ਸਜ਼ਾਵਾਂ ਦਿਤੀਆਂ ਜਾਣ। ਡਿਪਟੀ ਸਪੀਕਰ ਸਾਹਿਬ, ਰੂਰਲ ਡਿਵੈਲਪਮੈਂਟ ਬਾਰੇ ਗਲੀਆਂ ਨਾਲੀਆਂ ਪੱਕੀਆਂ ਕਰਨ ਵਾਸਤੇ ਕਿਤਨਾ ਪੈਸਾ ਸਰਕਾਰ ਨੇ ਭੇਜਿਆ ਹੈ । ਉਹ ਯੋਗ ਥਾਂ ਨਹੀਂ ਵਰਤਿਆ ਗਿਆ । ਇਹ ਗਲੀਆਂ ਨਾਲੀਆਂ ਸਭ ਅਧੂਰੀਆਂ ਪਈਆਂ ਹਨ । ਮੈਂ ਸਰਕਾਰ ਦਾ ਇਸ ਪਾਸੇ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਬੰਧਤ ਮਹਿਕਮਿਆਂ ਨੂੰ ਜਿਨ੍ਹਾਂ ਨੇ ਇਸ ਦੀ ਦੁਰਵਰਤੋਂ ਕੀਤੀ ਹੈ, ਉਨ੍ਹਾਂ ਨੂੰ ਸਜ਼ਾਵਾਂ ਦੇ ਕੇ ਇਹ ਨਿਸਚਿਤ ਕੀਤਾ ਜਾਵੇ ਕਿ ਇਹ ਪੈਸਾ ਜਨਤਾ ਦੇ ਹਿਤ ਦੇ ਕੰਮਾਂ ਵਿੱਚ ਜਾਣਾ ਚਾਹੀਦਾ ਹੈ । ਉਨ੍ਹਾਂ ਕੰਮਾਂ ਤੇ ਖਰਚ ਹੋਣਾ ਚਾਹੀਦਾ ਹੈ । ਇਨ੍ਹਾਂ ਨੇ ਉਸਨੂੰ ਆਪਣੀ ਨਿੱਜੀ ਮਨੋਪਲੀ ਸਮਝਦਿਆਂ ਹੋਇਆਂ ' ਬੜੇ ਗੈਰਜ਼ਿੰਮੇਂਦਾਰੀ ਵਾਲੇ ਢੰਗ ਨਾਲ ਵਰਤਿਆ ਹੈ । ਗਿਆਨੀ ਜੀ ਦੀ ਸਰਕਾਰ ਦੇ ਟਾਈਮ 1975 ਵਿੱਚ ਬਿਜਲੀਕਰਨ ਕੀਤਾ ਗਿਆ ਸੀ, ਉਸਨੂੰ ਵੀ ਅਧੂਰਾ ਰਖਿਆ ਗਿਆ ਹੈ । ਸਪੀਕਰ ਸਾਹਿਬ, ਮੈਂ ਸਰਕਾਰ ਦਾ ਇਸ ਪਾਸੇ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਬਿਜਲੀਕਰਨ ਦੀ ਯੋਜਨਾ ਨੂੰ ਇਮਪਲੀਮੈਂਟ ਕੀਤਾ ਜਾਵੇ । ਇਕ ਇੰਦਰਾ ਆਵਾਸ ਯੋਜਨਾ ਬਣਾਈ ਗਈ ਸੀ, ਜੋ ਬਿਲਕੁਲ ਅਧੂਰੀ ਰਖੀ ਗਈ ਹੈ । ਇਸ ਇੰਦਰਾ ਆਵਾਸ ਯੋਜਨਾ ਨਾਲ ਜੋ ਅਨੁਸੂਚਿਤ ਜਾਤੀਆਂ ਦੇ ਲੋਕ ਸਬੰਧਤ ਸਨ, ਵੀਕਰ ਸੈਕਸ਼ਨਜ਼ ਜਿਨ੍ਹਾਂ ਨੂੰ ਇੰਦਰਾ ਆਵਾਸ ਯੋਜਨਾ ਦਾ ਲਾਭ ਪਹੁੰਚਣਾ ਸੀ, ਜੋ ਬੇਘਰ ਲੋਕ ਸਨ ਅਤੇ ਸੜਕਾਂ ਤੇ ਫੁਟਪਾਥਾਂ ਤੇ ਗੁਜ਼ਾਰਾ ਕਰ ਰਹੇ ਸਨ, ਜੇ ਉਸ ਯੋਜਨਾ ਨੂੰ ਲਾਗੂ ਕੀਤਾ ਜਾਂਦਾ ਤਾਂ ਉਨਾਂ ਗਰੀਬ ਲੋਕਾਂ ਨੂੰ ਲਾਭ ਪੁੱਜਣਾ ਸੀ । ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਇੰਦਰਾ ਆਵਾਸ ਯੋਜਨਾ ਨੂੰ ਪੂਰੀ ਤਰ੍ਹਾਂ ਲਾਗੂ ਕਰਕੇ ਉਹ ਬੇਘਰੇ ਲੋਕ ਜਿਨ੍ਹਾਂ ਪਾਸ ਰਹਿਣ ਨੂੰ ਘਰ ਨਹੀਂ ਹਨ, ਉਨ੍ਹਾਂ ਨੂੰ ਘਰ ਬਣਾ ਕੇ ਦਿੱਤੇ ਜਾਣ ।

ਰੂਰਲ ਡਿਵੈਲਪਮੈਂਟ ਵਿੱਚ ਮੇਨ ਜੋ ਰੋਲ ਹੈ ਸਰਕਾਰ ਦਾ, ਉਹ ਸੜਕਾਂ ਨਾਲ ਤਾਅਲੁੱਕ ਰਖਦਾ ਹੈ । ਆਵਾਜਾਈ ਦੇ ਸਾਧਨ ਤਾਂ ਹੀ ਚੰਗੇ ਢੰਗ ਨਾਲ ਵਰਤੋਂ ਵਿੱਚ ਲਿਆਂਦੇ ਜਾਂਦੇ ਹਨ ਜੇ ਸਾਡੇ ਪਿੰਡਾਂ ਦੀਆਂ ਸੜਕਾਂ ਸਹੀ ਸਲਾਮਤ ਹੋਣ । ਮੇਰੇ ਆਪਣੇ

ਪਿੰਡ, ਆਪਣੇ ਇਲਾਕੇ ਵਿੱਚ ਸੜਕਾਂ ਦਾ ਹਾਲ ਦੇਖਿਆ ਜਾਵੇ। ਜਿਥੇ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਡੀ. ਸੀ. ਸਾਹਿਬ ਸ਼ਾਇਦ ਆਪ ਵੀ ਉਨ੍ਹਾਂ ਸੜਕਾਂ ਤੋਂ ਲੰਘਦੇ ਹਨ, ਕੀ ਉਨ੍ਹਾਂ ਦੇ ਧਿਆਨ ਵਿੱਚ ਇਹ ਨਹੀਂ ਆਉਂਦਾ। ਅੰਮ੍ਰਿਤਸਰ ਨੂੰ ਮੁਖ ਸੜਕਾਂ ਜਿਹੜੀਆਂ ਆਉਂਦੀਆਂ ਹਨ ਤਰਨਤਾਰਨ ਤੋਂ ਅੰਮ੍ਰਿਤਸਰ ਅਤੇ ਹੋਰ ਜੋ ਆਸਪਾਸ ਤੋਂ ਸੜਕਾਂ ਪੁੱਜਦੀਆਂ ਹਨ, ਉਨ੍ਹਾਂ ਦੀ ਹਾਲਤ ਬੜੀ ਖਸਤਾ ਹੈ। ਜੇ ਸਰਕਾਰ ਧਿਆਨ ਦੇਵੇ ਤਾਂ ਸ਼ੁਰੂ ਤੋਂ ਪਹਿਲ ਦੇ ਆਧਾਰ ਤੇ ਸੜਕਾਂ ਕੱਢਣੀਆਂ ਚਾਹੀਦੀਆਂ ਹਨ। ਜਿਹੜੀਆਂ ਪਿੰਡਾਂ ਦੀਆਂ ਲਿੰਕ ਰੋਡਜ਼ ਹਨ, ਉਨ੍ਹਾਂ ਦੀ ਰਿਪੇਅਰ ਹੋਣੀ ਜ਼ਰੂਰੀ ਹੈ ਤਾਂਕਿ ਕੋਈ ਵੀ ਆਵਾਜਾਈ ਦਾ ਸਾਧਨ ਜਿਸ ਤਰ੍ਹਾਂ ਟ੍ਰੈਕਟਰ, ਟਰਾਲੀ, ਮਿਨੀ ਬੱਸਾਂ ਹਨ, ਗੌਰਮਿੰਟ ਦੀ ਟਰਾਂਸਪੋਰਟ ਹੈ ਉਨ੍ਹਾਂ ਲਈ ਸਭ ਤੋਂ ਵੱਧ ਮੁਸ਼ਕਲ ਇਨ੍ਹਾਂ ਸੜਕਾਂ ਦਾ ਚੰਗੀਆਂ ਨਾ ਹੋਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਮਿਹਰਬਾਨੀ ਕਰਕੇ ਪਿੰਡਾਂ ਦੀਆਂ ਸੜਕਾਂ ਪਹਿਲ ਦੇ ਆਧਾਰ ਤੇ ਬਣਾਈਆਂ ਜਾਣ।

ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਡਾਕਟਰ ਮਾਲਤੀ ਜੀ ਨੇ ਹਸਪਤਾਲਾਂ ਬਾਰੇ ਦੱਸਿਆ ਹੈ ਅਤੇ ਸਾਡੇ ਮਾਨਯੋਗ ਕਾਮਰੇਡ ਅਰਸ਼ੀ ਨੇ ਵੀ ਕਿਹਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਰੂਰਲ ਏਰੀਆ ਤੇ ਜਿਥੇ ਜਿਥੇ ਵੀ ਡਿਸਪੈਂਸਰੀਆਂ ਹਨ, ਉਹ ਸਹੀ ਢੰਗ ਨਾਲ ਚਲ ਨਹੀਂ ਰਹੀਆਂ। ਡਾਕਟਰ ਟਾਈਮ ਨਾਲ ਪਹੁੰਚਦੇ ਨਹੀਂ ਰਹੇ। ਉਹ 8-8 ਦਿਨ ਹਸਪਤਾਲਾਂ ਵਿੱਚ ਨਹੀਂ ਪਹੁੰਚਦੇ। ਜਿਹੜੇ ਪਹੁੰਚਦੇ ਵੀ ਹਨ, ਉਹ ਹਾਜ਼ਰੀ ਲਗਾ ਕੇ ਚਲੇ ਜਾਂਦੇ ਹਨ। ਜਿਨ੍ਹਾਂ ਸਹੂਲਤਾਂ ਵਾਸਤੇ ਆਪ ਜੀ ਨੇ ਗਰੀਬ ਲੋਕਾਂ ਨੂੰ ਪੇਂਡੂ ਲੋਕਾਂ ਨੂੰ ਸਹੂਲਤਾਂ ਪ੍ਰੋਵਾਈਡ ਕੀਤੀਆਂ ਹਨ ਤਾਂਕਿ ਡਾਕਟਰੀ ਸਹਾਇਤਾ ਜਲਦੀ ਮਿਲ ਸਕੇ, ਉਹ ਸਹੂਲਤਾਂ ਉਨ੍ਹਾਂ ਪਾਸ ਨਹੀਂ ਪੁੱਜ ਰਹੀਆਂ। ਮੈਂ ਬੇਨਤੀ ਕਰਦਾ ਹਾਂ ਪੰਜਾਬ ਸਰਕਾਰ ਨੂੰ ਕਿ ਹਸਪਤਾਲਾਂ ਵੱਲ ਖਾਸ ਧਿਆਨ ਦਿੱਤਾ ਜਾਵੇ ਤਾਂਕਿ ਡਾਕਟਰ ਅਤੇ ਨਾਗਰਿਕ ਦਾ ਤਾਲਮੇਲ ਰਹੇ। ਚਾਹੇ ਉਹ ਤੰਦਰੁਸਤ ਹੈ ਅਤੇ ਚਾਹੇ ਬੀਮਾਰੀ ਦੀ ਹਾਲਤ ਵਿੱਚ ਹੈ ਉਹ ਹਰ ਪੱਖੋਂ ਜੁੜੇ ਹੋਏ ਹਨ। ਪਿੰਡਾਂ ਵਿੱਚ ਜੋ ਸਭ ਤੋਂ ਵੱਧ ਬੀਮਾਰੀਆਂ ਫੈਲਦੀਆਂ ਹਨ, ਉਹ ਡਾਕਟਰਾਂ ਦਾ ਉਥੇ ਨਾ ਜਾਣਾ, ਗੈਰ ਹਾਜ਼ਰ ਰਹਿਣਾ ਸਭ ਤੋਂ ਵੱਡੇ ਕਾਰਣ ਹਨ। ਪੇਂਡੂ ਇਲਾਕੇ ਵਿੱਚ ਬੀਮਾਰੀਆਂ ਦੇ ਸ਼ਿਕਾਰ ਲੋਕਾਂ ਨੂੰ ਪੂਰੀਆਂ ਸਹੂਲਤਾਂ ਨਹੀਂ ਮਿਲਦੀਆਂ। ਡਾਕਟਰ ਦਾ ਯੋਗ ਸਮਾਂ ਹੈ, ਉਹ ਨਹੀਂ ਮਿਲਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਡਾਕਟਰਾਂ ਦੀਆਂ ਲਿਸਟਾਂ ਬਣਾਈਆਂ ਜਾਣ ਜਿਹੜੇ ਸਮੇਂ ਸਿਰ ਨਹੀਂ ਪਹੁੰਚਦੇ ਅਤੇ ਉਨ੍ਹਾਂ ਨੂੰ ਪਨਿਸ਼ਮੈਂਟ ਦਿੱਤੀ ਜਾਵੇ ਤਾਂਕਿ ਹਰ ਡਾਕਟਰ ਹਰ ਹਸਪਤਾਲ ਵਿੱਚ ਟਾਈਮਸਿਰ ਪਹੁੰਚ ਕੇ ਲੋਕਾਂ ਨੂੰ ਡਾਕਟਰੀ ਸਹੂਲਤਾਂ ਮੁਹੱਈਆ ਕਰੇ।

ਜਿਹੜੀ ਸਕੂਲਾਂ ਬਾਰੇ ਗੱਲ ਆਈ ਸੀ, ਉਸ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਸਬੰਧਤ ਮੰਤਰੀ ਸਾਹਿਬ ਨੂੰ ਅਤੇ ਸਮੁੱਚੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਵਿਦਿਅਕ ਅਦਾਰਾ ਐਸਾ ਅਦਾਰਾ ਹੈ ਜਿਸ ਦੇ ਵਿਚੋਂ ਹਰ ਦੇਸ਼ ਦਾ ਭਵਿੱਖ ਨਿਕਲਦਾ ਹੈ। ਇਹ ਇਕ ਐਸਾ ਅਦਾਰਾ ਹੈ ਜਿਸ ਅਦਾਰੇ ਰਾਹੀਂ ਸਾਡੀ ਸਭਿਅਤਾ, ਸਾਡਾ ਕਲਚਰ, ਸਾਡੇ ਭਾਰਤਵਰਸ਼ ਦੀ ਸੰਸਕ੍ਰਿਤੀ ਤੋਂ ਜਾਣੂ ਕਰਵਾਇਆ ਜਾਂਦਾ ਹੈ।

[ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ]

ਪਰ ਕਈਆਂ ਪਿੰਡਾਂ ਦੇ ਸਕੂਲਾਂ ਵਿਚ ਮਾਸਟਰ ਜਾਂਦੇ ਨਹੀਂ ਹਨ । ਉਹ ਕਈ ਕਈ ਦਿਨ ਉਥੇ ਨਹੀਂ ਜਾਂਦੇ । ਮੇਰੇ ਕੋਲ ਕਈ ਐਸੀਆਂ ਮਿਸਾਲਾਂ ਹਨ ਕਿ ਪਿੰਡਾਂ ਵਿਚ ਲੱਗੇ ਮਾਸਟਰ ਜੋ ਚੰਗੇ ਘਰਾਂ ਨਾਲ ਸਬੰਧ ਰਖਦੇ ਹਨ, ਉਨ੍ਹਾਂ ਨੇ ਅੱਗੇ ਕਈ ਹੋਰ ਕੰਮ ਰੱਖੇ ਹੁੰਦੇ ਹਨ ਅਤੇ ਉਹ ਡਿਊਟੀ ਤੇ ਨਹੀਂ ਜਾਂਦੇ । ਇਨ੍ਹਾਂ ਨੇ ਇਹ ਕੇਸ ਲੈਣੇ ਹੋਣ ਤਾਂ ਮੈਂ ਇਨ੍ਹਾਂ ਨੂੰ ਦੱਸ ਸਕਦਾ ਹਾਂ । ਇਸ ਕਰਕੇ ਵਿਦਿਅਕ ਅਦਾਰਿਆਂ ਵੱਲ ਪੰਜਾਬ ਸਰਕਾਰ ਖਾਸ ਧਿਆਨ ਦੇਵੇ ਕਿਉਂਕ ਵਿਦਿਆ ਦਾ ਮਸਲਾ ਇਕ ਐਸਾ ਮਸਲਾ ਹੈ ਕਿ ਇਸ ਅਦਾਰੇ ਵਿਚੋਂ....

**ਸ੍ਰੀ ਡਿਪਟੀ ਸਪੀਕਰ :** ਤੁਸੀਂ ਸਿਰਫ ਰੂਰਲ ਡਿਵੈਲਪਮੈਂਟ ਤੇ ਹੀ ਆਪਣੇ ਵਿਚਾਰ ਰੱਖੋ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ :** ਡਿਪਟੀ ਸਪੀਕਰ ਸਾਹਿਬ, ਇਹ ਵੀ ਰੂਰਲ ਡਿਵੈਲਪਮੈਂਟ ਵਿਚ ਹੀ ਆਉਂਦਾ ਹੈ । ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਐਜੂਕੇਸ਼ਨ ਦਾ ਅਦਾਰਾ ਇਕ ਐਸਾ ਅਦਾਰਾ ਹੈ ਜਿਸ ਨਾਲ ਹਰ ਨਾਗਰਿਕ ਦਾ ਵਾਹ ਪੈਂਦਾ ਹੈ ਚਾਹੇ ਉਹ ਪੰਜਾਬ ਦਾ ਹੋਵੇ ਜਾਂ ਹੋਰ ਕੋਈ ਹੋਵੇ । ਹਰ ਆਦਮੀ ਨਾਲ ਇਹ ਸਬੰਧਤ ਹੈ । ਇਸ ਕਰਕੇ ਇਸ ਵੱਲ ਖਾਸ ਧਿਆਨ ਦਿੱਤਾ ਜਾਵੇ । (ਘੰਟੀ) ਸਰਕਾਰ ਨੇ ਜੋ ਰਾਸ਼ਟਰਪਤੀ ਰਾਜ ਵਿਚ ਪਲੈਨਿੰਗ ਬੋਰਡ ਬਣਾਏ ਸਨ, ਉਹ ਪਲੈਨਿੰਗ ਬੋਰਡ ਜਿਸ ਡਿਵੈਲਪਮੈਂਟ ਦੇ ਕੰਮ ਵਾਸਤੇ ਬਣਾਏ ਗਏ ਸਨ, ਉਹ ਕੰਮ ਪੂਰਾ ਨਹੀਂ ਕਰ ਸਕੇ । ਕਈਆਂ ਪਿੰਡਾਂ ਵਿਚ ਪੰਚਾਇਤਾਂ ਵਾਲੇ ਜਾਂ ਕੁਝ ਹੋਰ ਅਸਰ ਰਸੂਖ ਰੱਖਣ ਵਾਲੇ ਲੋਕ ਪੈਸਾ ਖਾ ਗਏ ਅਤੇ ਡਿਵੈਲਪਮੈਂਟ ਦਾ ਕੰਮ ਪੂਰਾ ਨਹੀਂ ਕਰ ਸਕੇ । ਮੇਰੀ ਬੇਨਤੀ ਹੈ ਕਿ ਐਸੇ ਅਫਸਰ ਜਿਨ੍ਹਾਂ ਨੇ ਇਸ ਪੈਸੇ ਦੀ ਦੁਰਵਰਤੋਂ ਕੀਤੀ ਹੈ, ਸਰਕਾਰ ਉਨ੍ਹਾਂ ਦੀਆਂ ਲਿਸਟਾਂ ਬਣਾ ਕੇ, ਉਨ੍ਹਾਂ ਬਾਰੇ ਪੂਰੀ ਜਾਣਕਾਰੀ ਲੈ ਕੇ ਉਨ੍ਹਾਂ ਨੂੰ ਸਖਤ ਸਜ਼ਾਵਾਂ ਦੇਵੇ ਕਿਉਂਕਿ ਰੂਰਲ ਡਿਵੈਲਪਮੈਂਟ ਸਭ ਤੋਂ ਵੱਡੀ ਅਹਿਮੀਅਤ ਰੱਖਣ ਵਾਲਾ ਕੰਮ ਹੈ । ਇਸ ਕਰਕੇ ਐਸੇ ਅਫਸਰ ਜਿਹੜੇ ਇਸ ਢੰਗ ਨਾਲ ਕੰਮ ਕਰਦੇ ਹਨ, ਉਹ ਪੁਨਿਸ਼ਮੈਂਟ ਦੇ ਹੱਕਦਾਰ ਹਨ । ਜੇ ਅਸੀਂ ਐਸੇ ਅਫਸਰ ਫੜ ਕੇ ਜਨਤਾ ਦੇ ਸਾਹਮਣੇ ਲਿਆਵਾਂਗੇ ਅਤੇ ਉਨ੍ਹਾਂ ਨੂੰ ਸਜ਼ਾ ਦੇਵਾਂਗੇ ਤਾਂ ਅੱਗੇ ਤੋਂ ਕਿਸੇ ਵੀ ਅਫਸਰ ਨੂੰ ਪੈਸੇ ਦੀ ਦੁਰ ਵਰਤੋਂ ਕਰਨ ਦੀ ਹਿੰਮਤ ਨਹੀਂ ਹੋਵੇਗੀ ।

**ਸਰਦਾਰ ਗੁਰਨਾਮ ਸਿੰਘ ਅਬੁਲ ਖੁਰਾਨਾ :** ਡਿਪਟੀ ਸਪੀਕਰ ਸਾਹਿਬ, ਮੈਂ ਆਪ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਹਾਊਸ ਦਾ ਕੋਰਮ ਪੂਰਾ ਹੈ ?

**ਸ੍ਰੀ ਡਿਪਟੀ ਸਪੀਕਰ** ਹਾਊਸ ਦਾ ਕੋਰਮ ਪੂਰਾ ਹੈ । It should be one-tenth of the total number of Members of the House.

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ:** ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਟ੍ਰਾਂਸਪੋਰਟ ਦੀ ਗੱਲ ਕਰਨੀ ਚਾਹੁੰਦਾ ਹਾਂ । ਪਿੰਡਾਂ ਵਿਚ ਜੋ ਟ੍ਰਾਂਸਪੋਰਟ ਚਲਦੀ ਹੈ, ਉਸ ਦੀ ਹਾਲਤ ਐਨੀ ਅੱਛੀ ਨਹੀਂ ਹੈ । ਕਈ ਵਾਰ ਅਫਸਰ ਐਸੀ ਇਨਫਰਮੇਸ਼ਨ ਦਿੰਦੇ ਹਨ ਕਿ ਐਨੇ ਰੂਟ ਪਿੰਡਾਂ ਵਿਚ ਚਲਾਏ ਗਏ ਲੇਕਿਨ ਰੂਰਲ ਏਰੀਏ ਵਿਚ ਇਹ ਰੂਟ

ਪੂਰੀ ਤਰ੍ਹਾਂ ਚਲਾਏ ਨਹੀਂ ਜਾਦੇ ਜਿਨ੍ਹਾਂ ਕਾਰਨ ਪਿੰਡਾਂ ਦੇ ਲੋਕਾਂ ਨੂੰ ਜਿਹੜੇ ਆਪਣੇ ਕੰਮਾਂ ਵਾਸਤੇ ਸ਼ਹਿਰਾਂ ਵਿਚ ਜਾਂਦੇ ਹਨ, ਉਨ੍ਹਾਂ ਨੂੰ ਰਾਤ ਸ਼ਹਿਰਾਂ ਵਿਚ ਹੀ ਰਹਿਣਾ ਪੈਂਦਾ ਹੈ ਹਾਲਾਂ ਕਿ ਉਨ੍ਹਾਂ ਕੋਲ ਸ਼ਹਿਰਾਂ ਵਿਚ ਰਹਿਣ ਲਈ ਕੋਈ ਜਗ੍ਹਾ ਵੀ ਨਹੀਂ ਹੁੰਦੀ । ਇਸ ਕਰਕੇ ਇਸ ਚੀਜ਼ ਵੱਲ ਵੀ ਸਰਕਾਰ ਨੂੰ ਉਚਿਤ ਧਿਆਨ ਦੇਣਾ ਚਾਹੀਦਾ ਹੈ ।

ਇਸ ਤੋਂ ਬਾਅਦ ਜਿਹੜੇ ਮੱਛੀ ਪਾਲਣ ਵਾਸਤੇ ਤਲਾਅ ਪਿੰਡਾਂ ਵਿਚ ਬਣਾਏ ਗਏ ਸਨ, ਉਹ ਬਣਾਉਣ ਤੋਂ ਬਾਅਦ ਵਰਤੋਂ ਵਿਚ ਨਹੀਂ ਲਿਆਂਦੇ ਗਏ । ਇਹ ਵਰਤੋਂ ਵਿਚ ਨਾ ਲਿਆਉਣ ਕਰਕੇ ਸਰਕਾਰ ਦਾ ਸਾਰਾ ਪੈਸਾ ਖਰਾਬ ਹੋਇਆ ਪਿਆ ਹੈ । ਸਰਕਾਰ ਨੂੰ ਇਸ ਪਾਸੇ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । ਸਰਕਾਰ ਕੋਲ ਤਾਂ ਪਹਿਲਾਂ ਹੀ ਪੈਸਾ ਬਹੁਤ ਘੱਟ ਹੈ । ਪੰਜਾਬ ਅੱਗੇ ਹੀ ਪਛੜਿਆ ਹੋਇਆ ਹੈ । ਪਰ ਸਰਕਾਰ ਦੇ ਲੱਗੇ ਹੋਏ ਪੈਸੇ ਦੀ ਵੀ ਵਰਤੋਂ ਨਾ ਹੋਵੇ, ਇਹ ਬੜੇ ਦੁੱਖ ਦੀ ਗੱਲ ਹੈ ਔਰ ਇਸ ਤੋਂ ਵੱਡੀ ਦੁੱਖ ਦੀ ਗੱਲ ਕੋਈ ਹੋਰ ਨਹੀਂ ਹੋ ਸਕਦੀ । (ਘੰਟੀ)

ਡਿਪਟੀ ਸਪੀਕਰ ਸਾਹਿਬ, ਹੈਲਥ ਡਿਪਾਰਟਮੈਂਟ ਵਿਚ ਸ਼ਡਿਊਲਡ ਕਾਸਟਸ ਦੇ ਸੀਨੀਅਰ ਅਫਸਰ ਬਹੁਤ ਘੱਟ ਲਏ ਗਏ ਹਨ । ਉਨ੍ਹਾਂ ਨੂੰ ਬਣਦੀਆਂ ਪੂਰੀਆਂ ਥਾਵਾਂ ਦੇ ਕੇ ਇਹ ਬੇਕਲਾਗ ਪੂਰਾ ਕੀਤਾ ਜਾਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਹਾਲਤ ਤਹਿਸ ਨਹਿਸ ਕਰਨ ਵਿਚ, ਇਸ ਦਾ ਲਾਅ ਐਂਡ ਆਰਡਰ ਖਰਾਬ ਕਰਨ ਵਿਚ, ਸਾਡੀ ਬਿਊਰੋਕਰੇਸੀ ਨੇ ਵੀ ਕਾਫੀ ਹਿੱਸਾ ਪਾਇਆ ਹੈ । ਸਾਡੇ ਸੀਮਾਵਰਤੀ ਪੁਲਿਸ ਸਟੇਸ਼ਨਾਂ ਤੇ ਛੇ ਏਜੰਸੀਆਂ ਹਨ, ਇਨ੍ਹਾਂ ਵਿਚੋਂ ਤਿੰਨ ਪੰਜਾਬ ਸਰਕਾਰ ਦੀਆਂ ਏਜੰਸੀਆਂ ਹਨ ਅਤੇ ਤਿੰਨ ਸੈਂਟਰ ਸਰਕਾਰ ਦੀਆਂ ਹਨ । ਇੰਨਾ ਕੁਝ ਹੋਣ ਦੇ ਬਾਵਜੂਦ ਪੰਜਾਬ ਦੀ ਹਾਲਤ ਵਿਚ, ਇਸ ਦੇ ਲਾਅ ਐਂਡ ਆਰਡਰ ਵਿਚ ਕਿਸੇ ਕਿਸਮ ਦਾ ਫਰਕ ਨਜ਼ਰ ਨਹੀਂ ਆਇਆ । ਹਾਲੇ ਵੀ ਬਾਹਰੋਂ ਹਥਿਆਰ ਆਈ ਜਾ ਰਹੇ ਹਨ । ਪੰਜਾਬ ਦੇ ਜੋ ਬੇਦੋਸ਼ੇ ਨਾਗਰਿਕ ਮਾਰੇ ਜਾ ਰਹੇ ਹਨ, ਇਸ ਨੂੰ ਬੰਦ ਕੀਤਾ ਜਾਵੇ । ਬਾਰਡਰ ਏਰੀਏ ਦੇ ਲੋਕ ਜੋ ਪਿਸ ਰਹੇ ਹਨ, ਮਰ ਰਹੇ ਹਨ, ਇਸ ਵੱਲ ਉਚੇਚਾ ਧਿਆਨ ਦਿੱਤਾ ਜਾਣਾ ਚਾਹੀਦਾ ਹੈ । ਜੋ ਸਰਕਾਰ ਦੀਆਂ ਸੂਹ ਏਜੰਸੀਆਂ ਬਣਾਈਆਂ ਗਈਆਂ ਹਨ ਉਨ੍ਹਾਂ ਪਾਸੋਂ ਰਿਪੋਰਟ ਲਈ ਜਾਵੇ ਕਿ ਕੀ ਕਾਰਨ ਹਨ ਕਿ ਹਥਿਆਰ ਆਉਣ ਤੋਂ ਰੁਕਦੇ ਨਹੀਂ । ਇਸ ਲਈ ਮੈਂ ਸਰਕਾਰ ਦਾ ਧਿਆਨ ਇਕ ਹੋਰ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਸੂਹ ਏਜੰਸੀਆਂ ਦੇ ਵਿੱਚ ਵੀ ਉਨ੍ਹਾਂ ਦੇ ਇਨਫਾਰਮਰਜ਼ ਬੈਠੇ ਹਨ ਜਿਹੜੇ ਕਿ ਸਰਕਾਰ ਨੂੰ ਪੂਰੀ ਰਿਪੋਰਟ ਨਹੀਂ ਕਰਦੇ ਅਤੇ ਅੱਤਵਾਦੀਆਂ ਨੂੰ ਮਦਦ ਦੇਂਦੇ ਹਨ, ਉਨ੍ਹਾਂ ਦੀ ਸਹਾਇਤਾ ਕਰਨ ਵਿੱਚ ਸਹਾਈ ਹੁੰਦੇ ਹਨ । ਸਰਕਾਰ ਇਸ ਦੀ ਇਨਕੁਆਰੀ ਕਰਾਏ । ਇਸ ਦੇ ਨਾਲ ਹੀ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਇਸ ਹਾਊਸ ਵਿੱਚ ਬੋਲਣ ਦੀ ਆਗਿਆ ਦਿੱਤੀ ਹੈ ।

**ਸ੍ਰੀ ਡਿਪਟੀ ਸਪੀਕਰ** : ਸ੍ਰੀ ਰਮੇਸ਼ ਦੱਤ ਜੀ ਬੋਲਣ ।

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਪਰਤਾਪ ਸਿੰਘ ਬਾਜਵਾ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਡਿਪਟੀ ਸਪੀਕਰ** : ਮੈਂ ਸ੍ਰੀ ਰਮੇਸ਼ ਦੱਤ ਜੀ ਨੂੰ ਬੋਲਣ ਲਈ ਕਿਹਾ ਹੈ ।

**ਸ੍ਰੀ ਰਮੇਸ਼ ਦੱਤ** (ਅਨੰਦਪੁਰ ਸਾਹਿਬ): ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਅੱਜ ਜਿਹੜੀਆਂ ਹਾਊਸ ਦੇ ਵਿੱਚ ਬਜਟ ਦੀਆਂ ਡੀਮਾਂਡਜ਼ ਪੇਸ਼ ਕੀਤੀਆਂ ਗਈਆਂ ਹਨ ਉਹਦੇ ਵਿੱਚ ਦਿਹਾਤ ਅਤੇ ਪੰਚਾਇਤਾਂ ਤੋਂ ਇਲਾਵਾ, ਹੈਲਥ ਡੀਪਾਰਟਮੈਂਟ, ਕੋਆਪ੍ਰੇਟਿਵ ਡੀਪਾਰਟਮੈਂਟ, ਐਗਰੀਕਲਚਰ ਡੀਪਾਰਟਮੈਂਟ ਕਹਿਣ ਦਾ ਮਤਲਬ ਇਹ ਹੈ ਕਿ ਉਹ ਮੰਗਾਂ ਜਿਹੜੀਆਂ ਕਿ ਆਮ ਤੌਰ ਤੇ ਪਿੰਡਾਂ ਦੇ ਲੋਕਾਂ ਦੇ ਨਾਲ ਸਬੰਧ ਰੱਖਦੀਆਂ ਹਨ, ਉਨ੍ਹਾਂ ਬਾਰੇ ਜੋ ਬਹਿਸ ਸ਼ੁਰੂ ਕੀਤੀ ਗਈ ਹੈ ਉਹਨਾਂ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ । ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਤੇ ਬੜਾ ਅਫਸੋਸ ਹੈ ਕਿ ਆਮ ਜਿਹੜੇ ਲੋਕ ਹਨ ਉਹ ਪਿੰਡਾਂ ਦੇ ਵਿੱਚੋਂ ਜਿੱਤ ਕੇ ਆਉਂਦੇ ਹਨ । ਇਥੇ ਪੰਚਾਇਤਾਂ ਅਤੇ ਪਿੰਡਾਂ ਦੇ ਲੋਕਾਂ ਬਾਰੇ ਬਹਿਸ ਹੋ ਰਹੀ ਹੈ ਪਰ ਜੋ ਇੰਟਰੈਸਟ ਇਸ ਬਹਿਸ ਤੇ ਚਾਹੇ ਇਸ ਹਾਊਸ ਦੇ ਕਿਸੇ ਪਾਰਟੀ ਦੇ ਮੈਂਬਰਾਂ ਵੱਲੋਂ ਲਿਆ ਜਾ ਰਿਹਾ ਹੈ ਉਹ ਬਹੁਤ ਘੱਟ ਹੈ । ਸਾਡੇ ਪੰਜਾਬ ਦੀ 80% ਆਬਾਦੀ ਪਿੰਡਾਂ ਦੇ ਵਿਚ ਰਹਿੰਦੀ ਹੈ ਪਰ ਉਨ੍ਹਾਂ ਦੀ ਤਰੱਕੀ ਵਾਸਤੇ ਅਸੀਂ ਪੂਰਾ ਇੰਟਰੈਸਟ ਨਹੀਂ ਲੈਂਦੇ । ਮੈਂ ਸਮਝਦਾ ਹਾਂ ਕਿ ਮਗਰਮੱਛ ਦੇ ਹੰਝੂ ਵਹਾਉਣ ਵਾਲੀ ਗੱਲ ਹੈ । ਇਥੇ ਬੜਾ ਰੌਲਾ ਪਾਇਆ ਜਾ ਰਿਹਾ ਹੈ ਕਿ ਨਰਸਿਮ੍ਹਾ ਰਾਓ ਜੀ ਨੇ, ਕਾਂਗਰਸ ਪਾਰਟੀ ਨੇ ਪੰਜਾਬ ਦੇ ਅੰਦਰ ਚੁਣਾਓ ਕਰਾ ਕੇ ਬੜਾ ਹੀ ਨਾ-ਮੁਮਕਿਨ ਕੰਮ ਕੀਤਾ ਹੈ । ਮੈਂ ਇਹ ਗੱਲ ਮੰਨਦਾ ਹਾਂ ਕਿ ਡੈਮੋਕਰੇਸੀ ਅਸੀਂ ਬੜੇ ਜ਼ੋਰ ਨਾਲ ਪ੍ਰਾਪਤ ਕੀਤੀ ਹੈ । ਜੋ ਚੁਣਾਓ ਪਹਿਲਾਂ ਵੀ ਹੋਣਾ ਨਿਸ਼ਚਿਤ ਹੋਇਆ ਸੀ ਉਹ ਚੋਣਾਂ ਤੋਂ ਇਕ ਦਿਨ ਪਹਿਲਾਂ ਮੁਲਤਵੀ ਕਰ ਦਿੱਤਾ ਗਿਆ ਸੀ ਔਰ ਹੁਣ ਦੁਬਾਰਾ ਚੋਣਾਂ ਕੀਤੀਆਂ ਗਈਆਂ ਹਨ । ਮੈਂ ਇਸ ਬਹਿਸ ਵਿੱਚ ਨਹੀਂ ਪੈਣਾ ਚਾਹੁੰਦਾ ਹਾਂ ਲੇਕਿਨ ਇੱਕ ਗੱਲ ਕਰਨੀ ਚਾਹੁੰਦਾ ਹਾਂ ਕਿ ਪਿੰਡ ਮੁਲਕ ਦੀ ਰੀੜ ਦੀ ਹੱਡੀ ਹੁੰਦੇ ਹਨ ਔਰ ਪਿੰਡਾਂ ਦੇ ਵਿਚੋਂ ਹਰ ਤਰ੍ਹਾਂ ਦੀ ਆਮਦਨ ਆ ਰਹੀ ਹੈ । ਕੀ ਉਨ੍ਹਾਂ ਲਈ ਪਾਵਰਜ਼ ਡੀਸੈਂਟਰੇਲਾਈਜ਼ ਕੀਤੀਆਂ ਜਾ ਰਹੀਆਂ ਹਨ ਜਾਂ ਕਰ ਦਿੱਤੀਆਂ ਗਈਆਂ ਹਨ ? ਮੈਂ ਇਸ ਸਬੰਧੀ ਸੱਭ ਤੋਂ ਪਹਿਲਾਂ ਪੰਚਾਇਤ ਐਕਟ ਤੇ ਬੋਲਣਾ ਚਾਹੁੰਦਾ ਹਾਂ ਕਿ ਇਹ ਪੰਚਾਇਤ ਐਕਟ ਸੰਨ 1952 ਵਿੱਚ ਬਣਾਇਆ ਗਿਆ ਸੀ । ਫਿਰ ਇਸ ਦੇ ਵਿੱਚ 1978 ਵਿੱਚ ਕੁਝ ਅਮੈਂਡਮੈਂਟਸ ਕੀਤੀਆਂ ਗਈਆਂ । ਕਿਉਂਕਿ ਮੈਂ ਪਿੰਡਾਂ ਦੇ ਨਾਲ ਰੀਲੇਟਿਡ ਹਾਂ ਇਸ ਲਈ ਪਿੰਡਾਂ ਦੀ ਗੱਲ ਵਧੇਰੇ ਕਰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਸ੍ਰੀ ਰਮੇਸ਼ ਦੱਤ ਜੀ, ਮਾਈਕ ਪਾਸ ਕਰ ਲਵੋ ।

**ਸ੍ਰੀ ਰਮੇਸ਼ ਦੱਤ** : ਜਿਹੜੀਆਂ ਪਿੰਡਾਂ ਦੀਆਂ ਪੰਚਾਇਤਾਂ ਦੀਆਂ ਪਾਵਰਜ਼ ਡੀਫਾਈਨ ਕੀਤੀਆਂ ਹੋਈਆਂ ਹਨ ਉਨ੍ਹਾਂ ਦੇ ਵਿੱਚ ਕਾਂਸਟੀਚਿਊਸ਼ਨ ਦੇ ਤੌਰ ਤੇ ਕਈ ਵੱਡੇ-ਵੱਡੇ ਲਾਕੂਨੇ ਹਨ । ਮੇਰੇ ਸਾਹਮਣੇ ਅੱਜ ਪੰਚਾਇਤ ਮੰਤਰੀ ਬੈਠੇ ਹੋਏ ਹਨ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿੱਚ ਚੌਕੀਦਾਰ ਇੱਕ ਹੈ ਜਿਸ ਨੂੰ ਪਿੰਡ ਦੇ ਸਾਰੇ ਲੋਕ ਚੌਕੀਦਾਰਾ ਇਕੱਠਾ ਕਰਕੇ ਦਿੰਦੇ ਹਨ । ਪੰਚਾਇਤ ਐਕਟ ਦੇ ਵਿੱਚ ਇਹ ਕਮੀ ਹੈ ਕਿ ਜੇਕਰ ਕੋਈ ਚੌਕੀਦਾਰ, ਚੌਕੀਦਾਰਾ ਕਰਨ ਤੋਂ ਇਨਕਾਰ ਕਰ ਦੇਵੇ ਤਾਂ ਪੰਚਾਇਤ ਜਾਂ ਸਰਪੰਚ ਕੋਲ ਕੋਈ ਅਧਿਕਾਰ ਨਹੀਂ ਹੈ ਕਿ ਉਸ ਨੂੰ ਚੌਕੀਦਾਰਾ ਕਰਨ ਲਈ ਮਜਬੂਰ ਕਰੇ । ਇਸੇ ਤਰ੍ਹਾਂ ਹੀ ਪਿੰਡਾਂ ਦੇ ਵਿੱਚ ਛੋਟੇ ਛੋਟੇ ਐਨਕਰੋਚਮੈਂਟਸ ਹੁੰਦੇ ਹਨ । ਅਗਰ ਪੰਚਾਇਤ ਕੋਈ ਨੋਟਿਸ ਦਿੰਦੀ ਹੈ ਤਾਂ ਪੰਚਾਇਤ ਦੇ ਨੋਟਿਸ ਤੇ ਉਹ ਪੰਚਾਇਤ ਸਾਹਮਣੇ

ਆਉਣ ਤੋਂ ਨਾਹ ਕਰ ਦਿੰਦੇ ਹਨ । ਇਸ ਤਰ੍ਹਾਂ ਛੇ ਛੇ ਮਹੀਨੇ ਨੋਟਿਸ ਸਰਵ ਕਰਨ ਤੇ ਹੀ ਲੱਗ ਜਾਂਦੇ ਹਨ । ਅਗਰ ਇਸ ਦੇ ਬਾਵਜੂਦ ਵੀ ਬੰਦਾ ਹਾਜ਼ਰ ਨਹੀਂ ਹੁੰਦਾ ਤਾਂ ਐਸ. ਡੀ. ਐਮ. ਨੂੰ ਕੇਸ ਰੈਫਰ ਕਰਨਾ ਪੈਂਦਾ ਹੈ । ਤਰੀਕਾਂ ਪੈਣੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਛੇ ਮਹੀਨੇ ਤੋਂ ਬਾਅਦ ਤਾਮੀਲ ਨਹੀਂ ਹੋ ਸਕਦੀ । ਇਸ ਤਰ੍ਹਾਂ ਜੋ ਪੰਚਾਇਤਾਂ ਦਾ ਮਕਸਦ ਹੈ ਘੱਟ ਖਰਚੇ ਨਾਲ ਇਨਸਾਫ ਦਿਵਾਉਣ ਦਾ ਉਹ ਫੌਤ ਹੋ ਜਾਂਦਾ ਹੈ । ਪੰਚਾਇਤਾਂ ਦੇ ਕੋਲ ਕੋਈ ਵੀ ਯੂਨਾਨੀਮਸਲੀ ਰੈਜ਼ੋਲਿਊਸ਼ਨ, ਯੂਨਾਨੀਮਸ ਮਤਾ ਕਰਨ ਦਾ ਅਧਿਕਾਰ ਹੈ ਜਿਸ ਵਿੱਚ 110 ਸੈਕਸ਼ਨ ਦੇ ਵਿੱਚ ਉਸ ਨੂੰ ਪੁਲਿਸ ਦੀ ਏਡ ਲੈਣ ਦਾ ਅਧਿਕਾਰ ਹੈ । ਜਿਸ ਲਈ ਕਿ ਪੁਲਿਸ ਕੋਈ ਬਾਈਂਡਿੰਗ ਨਹੀਂ ਹੈ, ਇਹ ਹੈਲਪ ਲੈਣ ਲਈ ਡੀ. ਐਸ. ਪੀ. ਜਾਂ ਐਸ. ਐਸ. ਪੀ. ਨੂੰ ਲਿਖਣਾ ਪੈਂਦਾ ਹੈ । ਮੈਂ ਸਮਝਦਾ ਹਾਂ ਕਿ ਪੰਚਾਇਤ ਐਕਟ ਦੇ ਵਿੱਚ ਇਹ ਜੋ ਚੀਜ਼ਾਂ ਹਨ ਇਹ ਖਾਸ ਤੌਰ ਤੇ ਰੀਮੂਵ ਕੀਤੀਆਂ ਜਾਣੀਆਂ ਚਾਹੀਦੀਆਂ ਹਨ । ਪੰਚਾਇਤ ਐਕਟ ਦੇ ਵਿੱਚ ਇੱਕ ਬੜਾ ਵੱਡਾ ਲਕੂਨਾ ਇਹ ਹੈ ਕਿ ਜੋ ਕੋਈ ਸਰਪੰਚ ਅਸਤੀਫਾ ਦੇ ਦਿੰਦਾ ਹੈ ਜਾਂ ਉਸ ਦੀ ਮੌਤ ਹੋ ਜਾਂਦੀ ਹੈ ਤਾਂ ਕਿਸੇ ਦੂਜੇ ਮੈਂਬਰ ਨੂੰ ਚੁਣ ਲਿਆ ਜਾਂਦਾ ਹੈ । ਬੀ. ਡੀ. ਓ. ਜਾਂ ਅਫਸਰ ਜਿਸ ਨੂੰ ਚਾਹੇ ਉਸ ਨੂੰ ਹੀ ਸਰਪੰਚ ਬਣਾ ਦਿੱਤਾ ਜਾਂਦਾ ਹੈ । ਅਜਿਹੇ ਵਿਅਕਤੀ ਦੀ ਐਕਟ ਦੇ ਵਿੱਚ ਕੋਈ ਵੀ ਜ਼ਿੰਮੇਵਾਰੀ ਨਹੀਂ ਹੁੰਦੀ, ਉਹ ਜਿੰਨਾ ਮਰਜ਼ੀ ਹੈ ਘਪਲਾ ਕਰ ਲਵੇ । ਉਹ ਕਾਨੂੰਨੀ ਤੌਰ ਤੇ ਗੌਰਮਿੰਟ ਦੀ ਗ੍ਰਿਫਤ ਵਿੱਚ ਬਿਲਕੁਲ ਹੀ ਨਹੀਂ ਆਉਂਦਾ । ਸਾਡੀ ਜਿਹੜੀ ਲੋਕਰਾਜੀ ਸਰਕਾਰ ਹੈ, ਇਲੈਕਸ਼ਨਾਂ ਦਾ ਬੜਾ ਪ੍ਰਚਾਰ ਕਰ ਰਹੀ ਹੈ । ਜੇਕਰ ਸਾਰੀਆਂ ਪੰਚਾਇਤਾਂ ਦੀ ਚੋਣ ਛੇਤੀ ਨਹੀਂ ਕਰਵਾ ਸਕਦੀ ਤਾਂ ਕਮ-ਅਜ਼-ਕਮ ਉਨ੍ਹਾਂ ਪੰਚਾਇਤਾਂ ਦੀ ਚੋਣ ਤਾਂ ਛੇਤੀ ਤੋਂ ਛੇਤੀ ਕਰਵਾ ਦੇਣੀ ਚਾਹੀਦੀ ਹੈ, ਜਿਥ ਕਿ ਸੀਟਾਂ ਖਾਲੀ ਹਨ ਤਾਂ ਕਿ ਉਨ੍ਹਾਂ ਦੀ ਕੋਈ ਜ਼ਿੰਮੇਵਾਰੀ ਤਾਂ ਫਿਕਸ ਹੋ ਸਕੇ ਅਤੇ ਇਹ ਪਤਾ ਲੱਗ ਸਕੇ ਕਿ ਅਸਲੀ ਵਾਰਸ ਕੌਣ ਹਨ । ਪਿੰਡਾਂ ਵਿੱਚ ਪੰਚਾਇਤਾਂ ਦੀਆਂ ਜਾਇਦਾਦਾਂ ਹਨ ਜਿਵੇਂ ਟੋਭੇ ਹਨ, ਮੰਦਰ ਹਨ, ਸਰਾਵਾਂ ਹਨ, ਧਰਮਸ਼ਾਲਾਵਾਂ ਹਨ ਇਨ੍ਹਾਂ ਬਾਰੇ ਕੋਈ ਡੈਫੀਨੇਸ਼ਨ ਨਹੀਂ ਹੈ । ਸਾਨੂੰ ਉਨ੍ਹਾਂ ਨੂੰ ਕਲੀਅਰ ਡਿਫਾਈਨ ਕਰਨਾ ਚਾਹੀਦਾ ਹੈ ਕਿ ਉਹ ਪੰਚਾਇਤਾਂ ਦੀਆ ਜਾਇਦਾਦਾਂ ਹਨ ਜਾਂ ਨਹੀਂ । ਪੰਚਾਇਤ ਕੇਵਲ ਵੱਧ ਤੋਂ ਵੱਧ 250/- ਰੁਪਏ ਤੱਕ ਜੁਰਮਾਨਾ ਕਰ ਸਕਦੀ ਹੈ । ਰੋਜ਼ਾਨਾ ਇਕ ਰੁਪਏ ਤੋ ਵੱਧ ਦਾ ਤਵਾਨ ਨਹੀਂ ਲਗਾ ਸਕਦੀ । 1952 ਦੇ ਐਕਟ ਮੁਤਾਬਿਕ ਤਾਂ ਇਹ ਠੀਕ ਹੋ ਸਕਦੇ ਹਨ । ਅੱਜ ਜੇ ਕੋਈ ਵਿਅਕਤੀ 20 ਹਜ਼ਾਰ ਰੁਪਏ ਦੀ ਲੱਕੜ ਬੰਨ੍ਹ ਤੁਰੇ ਤੇ ਪੰਚਾਇਤ ਉਸ ਨੂੰ 250/- ਰੁਪਏ ਤੱਕ ਜੁਰਮਾਨਾ ਕਰੇ ਤਾਂ ਉਹ ਕੇਸ ਲੜਦਾ ਲੜਦਾ ਸੁਪਰੀਮ ਕੋਰਟ ਤੱਕ ਜਾ ਪਹੁੰਚਦਾ ਹੈ ਅਤੇ ਪੰਚਾਇਤ ਨੂੰ ਪੈਸਾ ਖਰਚ ਕਰਨਾ ਪੈਂਦਾ ਹੈ । ਕਹਿਣ ਦਾ ਭਾਵ ਇਹ ਹੈ ਕਿ ਇਹ ਜਿਹੜੇ ਲਕੂਨੇ ਹਨ ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ, ਐਕਟ ਬਦਲਣਾ ਚਾਹੀਦਾ ਹੈ, ਪੰਚਾਇਤਾਂ ਨੂੰ ਵੱਧ ਅਧਿਕਾਰ ਦੇਣੇ ਚਾਹੀਦੇ ਹਨ ਤਾਂ ਜੋ ਲੋਕ ਅਦਾਲਤਾਂ ਦੇ ਅੰਦਰ ਜਾ ਕੇ ਧੱਕੇ ਖਾਣ ਤੋਂ ਬਚ ਸਕਣ । ਕੰਸਟੀਚਿਊਸ਼ਨ ਆਫ ਪੰਚਾਇਤ ਬਾਰੇ ਐਕਟ ਵਿਚ 100 ਦੀ ਆਬਾਦੀ ਅਤੇ ਹੱਦਬਸਤੀ ਦੀ ਸ਼ਰਤ ਰੱਖੀ ਹੋਈ ਹੈ । ਇਸ ਦੇ ਵਿੱਚ ਵੀ ਬਹੁਤ ਊਣਤਾਈਆਂ ਹਨ । ਕਈ ਬਹੁਤ ਵੱਡੇ ਵੱਡੇ ਪਿੰਡ ਹਨ । । ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਪਿੰਡਾਂ ਦੇ ਨਾਲ ਸਬੰਧ ਰਖਦੇ ਹੋ । ਖਾਸ ਕਰਕੇ ਮੇਰੇ ਹਲਕੇ ਤਹਿਸੀਲ

[ਸ੍ਰੀ ਰਮੇਸ਼ ਦੱਤ]

ਅਨੰਦਪੁਰ ਸਾਹਿਬ ਵਿੱਚ ਅਤੇ ਕਾਠਗੜ੍ਹ ਦੇ ਬੇਟ ਏਰੀਏ ਦੇ ਜੋ ਪਿੰਡ ਹਨ ਜਿਨ੍ਹਾਂ ਦੀ ਆਬਾਦੀ ਜੁਦਾ ਜੁਦਾ ਰਹਿੰਦੀ ਹੈ ਅਤੇ ਉਹ 500-500 ਤੋਂ ਵਧ ਦੀ ਆਬਾਦੀ ਵਾਲੇ ਹਨ, ਉਨ੍ਹਾਂ ਦੀਆਂ ਆਪਣੀਆਂ ਜੁਦਾ ਜੁਦਾ ਪ੍ਰਾਬਲਮਜ਼ ਹਨ। ਪਿੰਡਾਂ ਦੀ ਆਬਾਦੀ ਤਿੰਨ-ਤਿੰਨ ਜਾਂ ਚਾਰ-ਚਾਰ ਮੀਲ ਤੇ ਵਸੀ ਹੋਈ ਹੁੰਦੀ ਹੈ ਜਿਵੇਂ ਮੇਰੇ ਇਲਾਕੇ ਵਿੱਚ ਖੇੜਾ, ਕਲਮੋਟ, ਨਾਲਗਰਾਂ, ਧਮੋਟ ਦੀ ਪੰਚਾਇਤ ਹੈ। ਇਨ੍ਹਾਂ ਦਾ ਦੋਹਾਂ ਪਾਸਿਆਂ ਦਾ 7-8 ਕਿਲੋਮੀਟਰ ਦਾ ਫਾਸਲਾ ਹੈ। ਦੂਜੇ ਪਾਸੇ ਜਾਣ ਲਈ ਸਵਾਂ ਲੰਘਣੀ ਪੈਂਦੀ ਜਦੋਂ ਸੂਵਾਂ ਵਿੱਚ ਪਾਣੀ ਆ ਜਾਂਦਾ ਹੈ ਤਾਂ ਪੰਦਰਾਂ ਮੀਲ ਪੈਦਲ ਤੁਰਨਾ ਪੈਂਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸਨੂੰ ਬਾਈਫਰਕੇਟ ਕਰਕੇ ਜੁਦਾ ਜੁਦਾ ਪੰਚਾਇਤਾਂ ਹੋਣ ਦੀ ਕੋਈ ਪ੍ਰੋਵੀਜ਼ਨ ਐਕਟ ਵਿੱਚ ਹੋਣੀ ਚਾਹੀਦੀ ਹੈ। ਬਾਕੀ ਪੰਚਾਇਤਾਂ ਪਿਛਲੇ 5-7 ਸਾਲਾਂ ਤੋਂ ਜਿਸ ਤਰੀਕੇ ਨਾਲ ਆਪਣੇ ਕੰਮ ਚਲਾ ਰਹੀਆਂ ਹਨ, ਉਹ ਆਪਣੇ ਆਪ ਤੇ ਇਕ ਧੱਬਾ ਹਨ। ਪੰਚਾਇਤ ਸੈਕਟਰੀ ਆਪਣੇ ਆਪ ਨੂੰ ਪੰਚਾਇਤ ਨਾਲੋਂ, ਉਪਰ ਸਮਝਦੇ ਹਨ। ਪੰਚਾਇਤਾਂ ਕੋਲ ਕੇਵਲ ਇਹੀ ਕੰਮ ਰਹਿ ਗਿਆ ਹੈ, ਕਿ ਜਿਹੜੀ ਗਰਾਂਟ ਆਉਂਦੀ ਹੈ ਉਹ ਉਸ ਨੂੰ ਖਰਚ ਕਰਨ ਵਾਸਤੇ ਕਲਿਕ ਬਣੀ ਹੋਈ ਹੈ। ਜਿਹੜੀ ਪਹਿਲਾਂ ਸੁੰਦਰ ਗਰਾਮ ਨਾਂ ਦੀ ਸਕੀਮ ਚਲਾਈ ਸੀ। ਹੁਣ ਇਕ ਹੋਰ ਸਕੀਮ ਚਲਾਈ ਹੈ। 1985 ਵਿੱਚ ਲਾਲ ਕਿਲੇ ਤੋਂ ਸਾਡੇ ਪੁਰਾਣੇ ਪ੍ਰਧਾਨ ਮੰਤਰੀ ਜੀ ਨੇ ਇਕ ਆਵਾਜ਼ ਦਿੱਤੀ ਸੀ ਕਿ ਜਿਹੜਾ ਪੰਚਾਇਤਾਂ ਨੂੰ ਖਰਚਣ ਵਾਸਤੇ ਸੈਂਟਰ ਤੋਂ ਇਕ ਰੁਪਿਆ ਚਲਦਾ ਹੈ ਉਹ ਥੱਲੇ ਪਹੁੰਚਦਾ ਪਹੁੰਚਦਾ ਕੇਵਲ ਪੰਚਾਇਤਾਂ ਤੱਕ ਪੰਦਰਾਂ ਪੈਸੇ ਹੀ ਖਰਚ ਹੁੰਦਾ ਹੈ। ਓਵਰਸੀਅਰ, ਬੀ. ਡੀ. ਓ. ਆਦਿ ਦਾ ਕਲਿਕ ਬਣਿਆ ਹੋਇਆ ਹੈ, ਉਹ ਕਮਿਸ਼ਨ ਖਾਂਦੇ ਹਨ। ਇਹ ਜਿਹੜੀ ਇਸ ਤਰ੍ਹਾਂ ਦੀ ਬਦਇੰਤਜ਼ਾਮੀ ਹੈ, ਇਸ ਨੂੰ ਰੋਕਣਾ ਚਾਹੀਦਾ ਹੈ ਅਤੇ ਪੰਚਾਇਤਾਂ ਨੂੰ ਗਰਾਂਟ ਦੇਣ ਵਾਸਤੇ ਕੋਈ ਨਾ ਕੋਈ ਕਰਾਈਟੇਰੀਆ ਫਿਕਸ ਕੀਤਾ ਜਾਵੇ। ਕਈ ਪਿੰਡ ਐਸੇ ਵੀ ਹਨ ਜਿਨ੍ਹਾਂ ਨੂੰ ਅੱਜ ਤੱਕ ਕੋਈ ਗਰਾਂਟ ਨਹੀਂ ਮਿਲੀ ਉਹ ਕਿਹੜੇ ਪਿੰਡ ਹਨ ਜਿਨ੍ਹਾਂ ਦੀਆਂ ਗਲੀਆਂ ਨਾਲੀਆਂ ਕੱਚੀਆਂ ਹਨ, ਇਸ ਤਰ੍ਹਾਂ ਦੀਆਂ ਹਜ਼ਾਰਾਂ ਹੀ ਉਦਾਹਰਣਾਂ ਦੇ ਸਕਦਾ ਹਾਂ ਕਈ ਪਿੰਡ ਐਸੇ ਹਨ, ਸਰਪੰਚ ਐਸੇ ਹਨ ਜਿਨ੍ਹਾਂ ਦਾ ਨਾਂ ਹਰ ਗਰਾਂਟ ਦੇ ਵਿੱਚ ਹੀ ਆ ਜਾਂਦਾ ਹੈ ਭਾਵੇਂ ਉਹ ਗਰਾਂਟ ਪਲਾਨਿੰਗ ਬੋਰਡ ਵੱਲੋਂ ਦਿੱਤੀ ਹੋਈ ਹੋਵੇ, ਭਾਵੇਂ ਬੀ. ਡੀ. ਓ. ਵੱਲੋਂ ਭਾਵੇਂ ਜਵਾਹਰ ਰੁਜ਼ਗਾਰ ਯੋਜਨਾ ਵੱਲੋਂ ਦਿੱਤੀ ਗਈ ਹੋਵੇ। ਉਨ੍ਹਾਂ ਦਾ ਨਾਂ ਹਰ ਗਰਾਂਟ ਦੇ ਵਿੱਚ ਹੀ ਹੁੰਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਮਾਨਯੋਗ ਮੰਤਰੀ ਜੀ ਨੂੰ ਕਿ ਉਨ੍ਹਾਂ ਪਿੰਡਾਂ ਦੀ ਡਿਮਾਰਕੇਸ਼ਨ ਕੀਤੀ ਜਾਵੇ। ਜਿਥੇ ਕਾਫੀ ਜ਼ਿਆਦਾ ਪੈਸਾ ਖਰਚ ਹੋ ਚੁਕਿਆ ਹੈ, ਉਨ੍ਹਾਂ ਨੂੰ ਛੱਡ ਕੇ ਦੂਜੇ ਪਿੰਡਾਂ ਨੂੰ ਗਰਾਂਟ ਦਿੱਤੀ ਜਾਵੇ ਜਿਹੜੇ ਕਿ ਅਜੇ ਵੀ ਪਛੜੇ ਹੋਏ ਹਨ ਅਤੇ ਉਥੇ ਬਹੁਤ ਹੀ ਘੱਟ ਗਰਾਂਟ ਦਿੱਤੀ ਗਈ ਹੋਵੇ। ਇਸ ਦੇ ਨਾਲ ਹੀ ਮੈਂ ਐਜੂਕੇਸ਼ਨ ਅਤੇ ਹੈਲਥ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਸਬੰਧ ਵਿੱਚ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲ ਚੁੱਕੇ ਹਨ। ਮੈਂ ਐਗਰੀਕਲਚਰ ਬਾਰੇ ਗੱਲ ਕਰਨੀ ਚਾਹੁੰਦਾ ਹਾਂ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਜਿਹੜੀਆਂ ਡੀਮਾਂਡਜ਼ ਹਨ, ਉਨ੍ਹਾਂ ਤੇ ਡਿਸਕਸ਼ਨ ਕਰਨੀ ਹੈ।

**ਸ਼੍ਰੀ ਰਮੇਸ਼ ਦੱਤ:** ਸਰ, ਮੈਂ ਰੂਰਲ ਡਵੈਲਪਮੈਂਟ ਅਤੇ ਹੈਲਥ ਦੇ ਬਾਰੇ ਬੋਲਣਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਵੀ ਜਿਹੜੇ ਪਰਚੇਜ਼ ਸੈਂਟਰ ਹਨ ਅਤੇ ਜਿੱਥੇ ਕਿ ਕਿਸਾਨ ਕਣਕ ਅਤੇ ਝੋਨਾ ਲੈ ਕੇ ਆਉਂਦੇ ਹਨ ਉਹ ਜ਼ਿਆਦਾਤਰ ਕੱਚੇ ਅਤੇ ਮਿੱਟੀ ਅਤੇ ਰੇਤੇ ਦੇ ਹਨ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਪਰਿਆਰਿਟੀ ਬੇਸਿਜ਼ ਤੇ ਪੱਕਾ ਕੀਤਾ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਆਂਗਨਵਾੜੀ ਸੈਂਟਰ ਹਨ ਜਿੰਨ੍ਹਾਂ ਨੂੰ ਪੰਚਾਇਤਾਂ ਨੇ ਜਾਂ ਸਰਕਾਰ ਨੇ ਏਡ ਦਿਤੀ ਹੈ। ਖਾਣੇ ਵਾਸਤੇ ਵੀ ਕੁਝ ਚੀਜ਼ਾਂ ਦਿਤੀਆਂ ਜਾਂਦੀਆਂ ਹਨ। ਉਥੇ ਦਸਵੀਂ ਦਸਵੀਂ ਪੜ੍ਹੀਆਂ ਲੜਕੀਆਂ ਨੂੰ ਤਿੰਨ ਸੋ ਰੁਪਏ ਮਹੀਨੇ ਤੇ ਰੱਖਿਆ ਜਾਂਦਾ ਹੈ ਅਤੇ ਉਹ 15-15 ਸਾਲ ਤਿੰਨ-ਤਿੰਨ ਸੋ ਰੁਪਏ ਤੇ ਹੀ ਕੰਮ ਕਰਦੀਆਂ ਆ ਰਹੀਆਂ ਹਨ। ਉਨ੍ਹਾਂ ਦਾ ਕੋਈ ਵੀ ਪ੍ਰੋਮੋਸ਼ਨ ਚੇਨਲ ਨਹੀਂ ਹੈ ਅਤੇ ਮੈਂ ਸਮਝਦਾ ਹਾਂ ਕਿ ਲੇਬਰ ਐਕਟ ਅਧੀਨ ਮਿਲਣ ਵਾਲੀ ਤਨਖਾਹ ਤੋਂ ਵੀ ਘੱਟ ਇਨ੍ਹਾਂ ਨੂੰ ਤਨਖਾਹ ਦਿਤੀ ਜਾ ਰਹੀ ਹੈ। ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਇਨ੍ਹਾਂ ਕਰਮਚਾਰੀਆਂ ਦੀ ਤਨਖਾਹ ਵੱਲ ਅਤੇ ਪ੍ਰੋਮੋਸ਼ਨ ਵੱਲ ਧਿਆਨ ਦਿਤਾ ਜਾਣਾ ਚਾਹੀਦਾ ਹੈ। ਇਸ ਤੋਂ ਉਪਰੰਤ ਮੈਂ ਰੂਰਲ ਡੀਵੈਲਪਮੈਂਟ ਬਾਰੇ ਇੱਕ ਗੱਲ ਕਰਨੀ ਚਾਹੁੰਦਾ ਹਾਂ ਕਿ ਜੋ ਇੱਕ ਸੈਕਟਰੀ ਹੈ ਉਹ ਪਿੰਡਾਂ ਵਿੱਚ 15-15, 20-20 ਸਾਲ ਨੌਕਰੀ ਕਰਦਾ ਹੈ ਅਤੇ ਇਸਦੇ ਉਲਟ ਰੂਰਲ ਡੀਵੈਲਪਮੈਂਟ ਵਿਭਾਗ ਵਿੱਚ ਜੋ ਕਰਮਚਾਰੀ ਕੰਮ ਕਰਦਾ ਹੈ ਉਸਨੂੰ ਤਾਂ ਪ੍ਰੋਮੋਸ਼ਨ ਬਤੌਰ ਬੀ. ਡੀ. ਪੀ. ਓ. ਦਿਤੀ ਜਾਂਦੀ ਹੈ ਅਤੇ ਉਹ ਪੰਚਾਇਤ ਅਫਸਰ ਵੀ ਬਣ ਸਕਦਾ ਹੈ ਪਰ ਉਹ ਸੈਕਟਰੀ ਜੋ ਅਜਿਹੇ ਭਿਆਨਕ ਹਾਲਾਤ ਵਿਚ ਪਿੰਡਾਂ ਵਿੱਚ 20-20 ਸਾਲ ਨੌਕਰੀ ਕਰਦੇ ਹਨ ਅਤੇ ਉਨ੍ਹਾਂ ਨੂੰ ਫੀਲਡ ਦਾ ਤਜਰਬਾ ਵੀ ਕਾਫੀ ਹੁੰਦਾ ਹੈ, ਉਨ੍ਹਾਂ ਨੂੰ ਪ੍ਰੋਮੋਸ਼ਨ ਨਹੀਂ ਮਿਲਦੀ। ਉਨ੍ਹਾਂ ਦਾ ਪ੍ਰੋਮੋਸ਼ਨ ਦਾ ਕੋਈ ਚੇਨਲ ਬਣਾਇਆ ਜਾਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਸੈਕਟਰੀਆਂ ਨੂੰ ਤਨਖਾਹ ਵੀ ਪੰਚਾਇਤਾਂ ਵਲੋਂ ਹੀ ਅਦਾ ਕੀਤੀ ਜਾਂਦੀ ਹੈ। ਇਸ ਲਈ ਪੰਚਾਇਤ ਸਕੱਤਰਾਂ ਦੀ ਮੰਗ ਮੰਨੀ ਜਾਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਇਨਸਾਫ ਮਿਲਣਾ ਚਾਹੀਦਾ ਹੈ। ਜਿੱਥੋਂ ਤੱਕ ਪਲੈਨਿੰਗ ਬੋਰਡ ਦੀ ਗੱਲ ਹੈ, ਜ਼ਿਲ੍ਹਾ ਪਲੈਨਿੰਗ ਬੋਰਡਾਂ ਨੂੰ ਤੋੜ ਕੇ ਨਵੇਂ ਮੈਂਬਰ ਬਣਾ ਦਿਤੇ ਗਏ ਹਨ, ਸਿਰਫ ਇੰਨਾਂ ਕੁਝ ਹੀ ਨਹੀਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਵਿੱਚ ਡੀਸੈਂਟ੍ਰੇਲਾਈਜੇਸ਼ਨ ਆਫ ਪਾਵਰਜ਼ ਵੀ ਹੋਣੀ ਬਹੁਤ ਜ਼ਰੂਰੀ ਹੈ ਔਰ ਜਿੰਨ੍ਹਾਂ ਤੇ ਲੋਕਾਂ ਦਾ ਜ਼ਿਆਦਾ ਇਤਬਾਰ ਵੀ ਹੋਵੇ ਉਹ ਹੀ ਮੈਂਬਰ ਹੋਣ। ਜੇ ਸਰਪੰਚ ਕੋਈ ਹੇਰਾਫੇਰੀ ਕਰਦਾ ਹੈ ਜਾਂ ਗਬਨ ਕੀਤਾ ਜਾਂਦਾ ਹੈ ਤਾਂ ਲੋਕ ਉਸ ਨੂੰ ਸਜ਼ਾ ਵੀ ਦਿੰਦੇ ਹਨ ਅਤੇ ਅਗਲੀ ਵੇਰ ਹਰਾ ਵੀ ਦਿੰਦੇ ਹਨ ਅਤੇ ਜ਼ਮਾਨਤ ਤੱਕ ਜ਼ਬਤ ਕਰਵਾ ਦਿੰਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅਫਸਰ ਲੱਖਾਂ ਰੁਪਏ ਦੀਆਂ ਗਰਾਂਟਾਂ ਖਾ ਜਾਂਦੇ ਹਨ ਉਨ੍ਹਾਂ ਤੇ ਵੀ ਇਨਕੁਆਰੀਆਂ ਬੈਠਾਈਆਂ ਜਾਣੀਆਂ ਚਾਹੀਦੀਆਂ ਹਨ। ਸਰਪੰਚ ਦੀ ਅਸੈਸਮੈਂਟ ਤਾਂ ਹੋ ਜਾਂਦੀ ਹੈ ਪਰ ਕਈ ਵੇਰ ਕੇਸ 10-10 ਸਾਲ ਚਲਦੇ ਰਹਿੰਦੇ ਹਨ। ਮੇਰਾ ਸੁਝਾਓ ਹੈ ਕਿ ਇਨ੍ਹਾਂ ਕੇਸਾਂ ਦਾ ਨਿਪਟਾਰਾ ਛੇਤੀ ਕੀਤਾ ਜਾਣਾ ਚਾਹੀਦਾ ਹੈ। ਇਸ ਤੋਂ ਉਪਰੰਤ ਪਿੰਡਾਂ ਦੇ ਅੰਦਰ ਲਿੰਕ ਰੋਡਜ਼ ਬਣਾਉਣ ਦੀ ਗੱਲ ਆਈ ਹੈ ਕਈ ਲਿੰਕ ਰੋਡਜ਼ ਮੇਰੇ ਨੋਟਿਸ ਵਿੱਚ ਹਨ। ਲਿੰਕ-ਰੋਡਜ਼ ਦੀ ਰੀਪੇਅਰ ਕਰਨ ਤੋਂ ਵੀ ਪੰਜ ਸਾਲ ਦਾ ਅਰਸਾ ਤੱਕ ਉਸ ਦੀ ਲਾਈਫ਼ ਗਿਣੀ ਜਾਂਦੀ ਹੈ ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਅੰਦਰ ਅੱਜ ਕੋਈ ਵੀ ਕਮੇਟੀ ਬਣਾ ਦਿਤੀ ਜਾਵੇ ਮੈਂ ਅਜਿਹੇ ਕੇਸ ਵਿਖਾਉਣ ਲਈ ਤਿਆਰ ਹਾਂ ਜਿੱਥੇ ਕਿ ਲਿੰਕ ਰੋਡਜ਼ ਬਣਨ ਉਪਰੰਤ ਹੀ ਬਾਰਸ਼ ਹੋਣ ਤੇ ਟੁੱਟ

[ਸ਼੍ਰੀ ਰਮੇਸ਼ ਦੱਤ]

ਜਾਂਦੀਆਂ ਹਨ । ਇਹ ਸਰਕਾਰੀ ਏਜੰਸੀਆਂ ਦੀ ਮਿਲੀ-ਭੁਗਤ ਨਾਲ ਸਾਰੇ ਦੇ ਸਾਰੇ ਰੁਪਏ ਦਾ ਗਬਨ ਕੀਤਾ ਜਾਂਦਾ ਹੈ । ਮੇਰੇ ਕੋਲ ਕਈ ਪਿੰਡਾਂ ਦੀਆਂ ਲਿਸਟਾਂ ਹਨ ਜਿੱਥੇ ਕਿ ਲਿੰਕ-ਰੋਡਜ਼ ਬਣਾਈਆਂ ਗਈਆਂ ਹਨ, ਉਨ੍ਹਾਂ ਦੇ ਟੈਂਡਰ ਮੰਗੇ ਜਾਂਦੇ ਹਨ ਅਤੇ ਉਸ ਉਪਰੰਤ ਕੰਮ ਐਲਾਟ ਕਰ ਦਿੱਤਾ ਜਾਂਦਾ ਹੈ । ਉਨ੍ਹਾਂ ਲਈ ਜੋ ਮੈਟੀਰੀਅਲ ਪ੍ਰਵਾਨ ਕੀਤਾ ਜਾਂਦਾ ਹੈ ਉਹ ਕਾਲਾ ਪੱਥਰ ਹੁੰਦਾ ਹੈ ਜੋ ਕਿ ਖੱਡਾਂ ਵਿੱਚੋਂ ਨਿਕਲਦਾ ਹੈ ਅਤੇ ਇਸ ਦੇ ਉਲਟ ਇੱਕ ਚਿੱਟਾ ਪੱਥਰ ਹੁੰਦਾ ਹੈ ਜੋ ਆਮ ਨਦੀਆਂ ਦੇ ਕੰਢੇ ਤੋਂ ਆਸਾਨੀ ਨਾਲ ਪ੍ਰਾਪਤ ਹੋ ਜਾਂਦਾ ਹੈ ਅਤੇ ਜਿਸ ਦਾ ਰੇਟ ਤਕਰੀਬਨ 60-70 ਰੁਪਏ ਸੈਂਕੜਾ ਹੁੰਦਾ ਹੈ ਅਤੇ ਕਾਲੇ ਪੱਥਰ ਦਾ ਰੇਟ 270/- ਰੁਪਏ ਸੈਂਕੜਾ ਹੁੰਦਾ ਹੈ । ਇਸ ਤਰ੍ਹਾਂ ਕਾਲੇ ਪੱਥਰ ਦੀ ਥਾਂ ਚਿੱਟਾ ਪੱਥਰ ਪਾ ਕੇ ਐਮ. ਬੀ. ਵਿੱਚ ਐਂਟਰੀ 270/- ਰੁਪਏ ਸੈਂਕੜੇ ਵਾਲੇ ਕਾਲੇ ਪੱਥਰ ਦੀ ਕਰਵਾ ਦਿਤੀ ਜਾਂਦੀ ਹੈ ਅਤੇ ਇਸ ਤਰ੍ਹਾਂ ਸਰਕਾਰ ਦਾ ਕਰੋੜਾਂ ਰੁਪਏ ਦਾ ਗਬਨ ਕੀਤਾ ਜਾ ਰਿਹਾ ਹੈ । ਜੋ ਲਿੰਕ ਰੋਡਜ਼ ਬਣਾਈਆਂ ਜਾਂਦੀਆਂ ਹਨ ਇਨ੍ਹਾਂ ਦੀ ਅਪਰੂਵਲ ਹੋਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਉਸ ਲਿੰਕ ਰੋਡ ਦੇ ਨਾਲ ਲਗਦੇ ਪਿੰਡਾਂ ਦੇ ਸਰਪੰਚਾਂ ਨੂੰ ਇਹ ਅਧਿਕਾਰ ਮਿਲਣਾ ਚਾਹੀਦਾ ਹੈ ਕਿ ਉਹ ਬਣ ਰਹੀ ਲਿੰਕ ਰੋਡ ਦੀ ਚੈਕਿੰਗ ਕਰ ਸਕਣ ਤਾਂ ਕਿ ਇਹ ਸੜਕਾਂ ਠੀਕ ਤਰ੍ਹਾਂ ਬਣਨ । ਉਸ ਵਿਚ ਪਿੰਡਾਂ ਦੇ ਲੋਕਾਂ ਦੀ ਬਰਾਬਰ ਦੀ ਜ਼ਿੰਮੇਵਾਰੀ ਹੋਵੇ ਤਾਂ ਕਿ ਸਰਕਾਰੀ ਅਫਸਰ/ਅਦਾਰੇ ਲੱਖਾਂ ਕਰੋੜਾਂ ਰੁਪਏ ਦਾ ਘਪਲਾ ਨਾ ਕਰ ਸਕਣ । (ਘੰਟੀ)

ਹੁਣ ਮੈਂ ਕੋਆਪ੍ਰੇਟਿਵ ਦੀ ਗੱਲ ਕਰਨੀ ਚਾਹੁੰਦਾ ਹਾਂ । ਮੈਂ ਪਹਿਲਾਂ ਵੀ ਗੱਲ ਕੀਤੀ ਸੀ । ਬੜੀ ਦੇਰ ਪਹਿਲਾਂ ਐਕਟ ਬਣਿਆ ਸੀ । ਕੋਆਪ੍ਰੇਟਿਵ ਸੋਸਾਇਟੀਆਂ ਦੇ ਅੰਦਰ ਜਿੰਨਾਂ ਗਬਨ, ਘੁਟਾਲੇ ਹੁੰਦੇ ਹਨ ਉਸ ਬਾਰੇ ਤੁਹਾਨੂੰ ਪਤਾ ਹੈ ।

**ਸ਼੍ਰੀ ਡਿਪਟੀ ਸਪੀਕਰ** ਤੁਸੀ ਵਾਈਂਡ ਅਪ ਕਰੋ ।

**ਸ਼੍ਰੀ ਰਮੇਸ਼ ਦੱਤ** : ਮੈਂ ਇਕ ਮਿੰਟ ਲੈਣਾ ਹੈ ਜੀ । ਇਹ ਜੋ ਕੋਆਪ੍ਰੇਟਿਵ ਸੋਸਾਇਟੀਆਂ ਵਿਚ ਘਪਲੇ ਹੁੰਦੇ ਹਨ ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਬਹੁਤ ਸਾਰੀਆਂ ਸੋਸਾਇਟੀਆਂ ਨੂੰ ਇਨਸਪੈਕਟਰ, ਸਬ-ਇਨਸਪੈਕਟਰ ਲੁੱਟ ਕੇ ਖਾ ਜਾਂਦੇ ਹਨ ਪਰ ਕਮੇਟੀ ਵਾਲੇ ਅਤੇ ਮੁਲਾਜ਼ਮ ਫਸ ਜਾਂਦੇ ਹਨ । ਕੋਆਪ੍ਰੇਸ਼ਨ ਮਨਿਸਟਰ ਸਾਹਿਬ ਇਥੇ ਬੈਠੇ ਹਨ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕਰਨ ਵਾਸਤੇ ਐਕਟ ਵਿਚ ਅਮੈਂਡਮੈਂਟ ਕਰਨ । ਪਹਿਲੇ ਡਿਵੈਲਪਮੈਂਟ ਕਮਿਸ਼ਨਰ ਸਰਦਾਰ ਮਨੋਹਰ ਸਿੰਘ ਗਿੱਲ ਨੇ ਇਕ ਕਮੇਟੀ ਬਣਾਈ ਸੀ । ਉਸ ਕਮੇਟੀ ਦੀ ਰਿਪੋਰਟ ਨੂੰ ਲਾਗੂ ਕੀਤਾ ਜਾਵੇ ਅਤੇ ਕੋਆਪ੍ਰੇਟਿਵ ਦੇ ਅਦਾਰੇ ਵਿਚ ਕੁਰੱਪਸ਼ਨ ਨੂੰ ਨੱਥ ਪਾਈ ਜਾਵੇ । ਪਿੰਡਾਂ ਵਿਚ ਲੋਕ ਜ਼ਿਆਦਾ ਰਹਿੰਦੇ ਹਨ ਪਰ ਇਥੇ ਬਹਿਸ ਵਿੱਚ ਹਿੱਸਾ ਲੈਣ ਵਾਲਿਆਂ ਦੀ ਪਿੰਡਾਂ ਦੇ ਲੋਕਾਂ ਦੀ ਹਾਜ਼ਰੀ ਘੱਟ ਹੈ । ਟਾਈਮ ਵੀ ਘੱਟ ਮਿਲਦਾ ਹੈ । ਲਾਅ ਐਂਡ ਆਰਡਰ ਦੇ ਉਤੇ ਜ਼ਿਆਦਾ ਟਾਈਮ ਮਿਲਦਾ ਹੈ (ਘੰਟੀ) । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਬਜਟ ਵਿਚ ਜਿਹੜੇ ਘਾਟੇ ਹਨ ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਸਰਕਾਰ ਹਿੰਮਤ ਦੇ ਨਾਲ ਕੰਮ ਕਰੇ । ਮੈਂ ਐਨਾ ਕਹਿੰਦਾ ਹੋਇਆ ਆਪਣਾ ਸਥਾਨ ਲੈਂਦਾ ਹਾਂ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ (ਭੁਲੱਥ)**: ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਅਤੀ ਧੰਨਵਾਦੀ ਹਾਂ ਕਿ ਤੁਸਾਂ ਮੈਨੂੰ ਇਸ ਮਹਾਨ ਸਦਨ ਵਿਚ ਬੋਲਣ ਦਾ ਮੌਕਾ ਦਿਤਾ ਹੈ। ਸਭ ਤੋਂ ਪਹਿਲਾਂ ਮੈਂ ਤੁਹਾਨੂੰ ਮੁਬਾਰਕਬਾਦ ਦੇਣੀ ਹੈ ਕਿਉਂਕਿ ਤੁਸੀਂ ਇਸ ਸਦਨ ਦੇ ਡਿਪਟੀ ਸਪੀਕਰ ਬਣ ਗਏ ਹੋ। ਡਿਪਟੀ ਸਪੀਕਰ ਸਾਹਿਬ, ਮਹਾਤਮਾ ਗਾਂਧੀ ਜੀ ਨੇ ਕਿਹਾ ਸੀ ਕਿ ਹਿੰਦੁਸਤਾਨ ਉਸ ਵੇਲੇ ਖੁਸ਼ਹਾਲ ਹੋਵੇਗਾ ਜੱਦੋਂ ਹਿੰਦੁਸਤਾਨ ਦੇ ਜਿਹੜੇ ਪਿੰਡ ਹਨ ਉਹ ਖੁਸ਼ਹਾਲ ਹੋ ਜਾਣਗੇ। 1991 ਦੀ ਸੈਂਸਿਜ਼ ਦੇ ਮੁਤਾਬਿਕ ਪਿੰਡਾਂ ਅਤੇ ਸ਼ਹਿਰਾਂ ਦੀ ਵਸੋਂ ਦੀ ਜੋ ਰੇਸ਼ੋ ਹੈ ਉਹ ਤਕਰੀਬਨ 73% ਪਿੰਡਾਂ ਵਿਚ ਅਤੇ 27% ਸ਼ਹਿਰਾਂ ਵਿਚ ਹੈ। ਰੂਰਲ ਡਿਵੈਲਪਮੈਂਟ ਦੇ ਸਬੰਧ ਵਿਚ ਜੋ ਬਜਟ ਰੱਖਿਆ ਗਿਆ ਹੈ ਇਹ ਮਹਾਤਮਾ ਗਾਂਧੀ ਜੀ ਦਾ ਸੁਪਨਾ ਪੂਰਾ ਕਰਨ ਵਾਲਾ ਨਹੀਂ ਹੈ। ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ 73% ਵਸੋਂ ਪਿੰਡਾਂ ਵਿਚ ਹੈ ਅਤੇ ਬਜਟ ਦੇ ਵਿਚ ਸਿਰਫ 3.89% ਐਲੋਕੇਸ਼ਨ ਪਿੰਡਾਂ ਦੇ ਲਈ ਕੀਤੀ ਗਈ ਹੈ ਜਿਹੜੀ ਕਿ ਘੱਟ ਹੀ ਨਹੀਂ ਬਿਲਕੁਲ ਐਵੇਂ ਨਾ ਮਾਤਰ ਹੈ ਔਰ ਪਿੰਡਾਂ ਵਾਲਿਆਂ ਦਾ ਮੂੰਹ ਹੀ ਪੂੰਝਿਆ ਗਿਆ ਹੈ। ਡਿਵੈਲਪਮੈਂਟ ਮਨਿਸਟਰ ਸਾਹਿਬ ਕਹਿੰਦੇ ਹਨ ਕਿ 25% ਰਕਮ ਸੁੰਦਰ ਗ੍ਰਾਮ ਬਣਾਉਣ ਲਈ ਦਿਆਂਗੇ, 50% ਹੋਰ ਕੰਮਾਂ ਲਈ ਦਿਆਂਗੇ ਪਰ ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਜਿਹੜਾ ਬਜਟ ਹੈ ਇਸ ਵਿਚ ਇਹ ਰਕਮ ਬਹੁਤ ਘੱਟ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਅਰਜ਼ ਕਰਾਂਗਾ ਕਿ ਇਹ ਜਿਹੜਾ ਅਰਬਨ ਡਿਵਲਪਮੈਂਟ ਦਾ ਬਜਟ ਹੈ ਇਹ 12.17% ਰੱਖਿਆ ਹੈ ਲੇਕਿਨ ਇਸ ਦੇ ਮੁਕਾਬਲੇ ਵਿਚ ਰੂਰਲ ਡਿਵੈਲਪਮੈਂਟ ਵਾਸਤੇ ਜਿਹੜਾ ਬਜਟ ਹੈ ਉਹ ਸਿਰਫ 3.89% ਹੈ ਜਦ ਕਿ ਆਬਾਦੀ ਪਿੰਡਾਂ ਵਿਚ ਜ਼ਿਆਦਾ ਹੈ। ਫਿਰ ਅਸੀਂ ਮਹਾਤਮਾ ਗਾਂਧੀ ਜੀ ਦਾ ਸੁਪਨਾ ਵੀ ਪੂਰਾ ਕਰਨਾ ਹੈ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਐਨੇ ਪੈਸੇ ਨਾਲ ਜਿਹੜਾ ਪਿੰਡਾਂ ਨੂੰ ਸੁੰਦਰ ਗ੍ਰਾਮ ਬਣਾਉਣ ਦਾ ਜ਼ਿਕਰ ਕੀਤਾ ਹੈ ਉਹ ਸਿਰੇ ਨਹੀਂ ਚੜ੍ਹਨਾ। ਮੈਂ ਬੇਨਤੀ ਕਰਾਂਗਾ ਕਿ ਰੂਰਲ ਡਿਵੈਲਪਮੈਂਟ ਲਈ ਜਿਹੜਾ ਬਜਟ ਹੈ ਉਹ ਘੱਟੋ ਘੱਟ ਇਸ ਬਜਟ ਦਾ 10% ਹਿੱਸਾ ਫਿਕਸ ਕੀਤਾ ਜਾਣਾ ਚਾਹੀਦਾ ਹੈ ਅਤੇ ਬੇਨਤੀ ਇਹ ਹੈ ਕਿ ਫਿਰੋਜ਼ਪੁਰ, ਫਰੀਦਕੋਟ ਔਰ ਸੰਗਰੂਰ ਪੰਜਾਬ ਦੇ ਸਿਰਫ 3 ਜ਼ਿਲ੍ਹੇ ਹਨ ਕਿਉਂਕਿ ਇਨ੍ਹਾਂ ਤਿੰਨ ਜ਼ਿਲ੍ਹਿਆਂ ਵਿਚੋਂ 2 ਜ਼ਿਲ੍ਹਿਆਂ ਦੇ ਮੁੱਖ ਮੰਤਰੀ, ਪੰਜਾਬ ਦੇ ਰਹਿ ਚੁੱਕੇ ਹਨ, ਇਨ੍ਹਾਂ ਤਿੰਨ ਜ਼ਿਲ੍ਹਿਆਂ ਵਿਚ 70%, 80% ਜਾਗੀਰਦਾਰ ਲੋਕ ਵਸਦੇ ਹਨ ਉਨ੍ਹਾਂ ਦੀਆਂ ਜ਼ਮੀਨਾਂ ਵਿਚ ਖਾਲੇ ਪੱਕੇ ਕੀਤੇ ਗਏ ਸਨ, ਇਹ ਵੀ ਪੇਂਡੂ ਵਿਕਾਸ ਵਿਚ ਗੱਲ ਕਵਰ ਹੁੰਦੀ ਹੈ, ਉਨ੍ਹਾਂ ਲੋਕਾਂ ਦੇ ਤਿੰਨ ਸੌ ਕਰੋੜ ਰੁਪਏ ਦੇ ਲੋਨਜ਼ ਜੋ ਖਾਲਿਆਂ ਨੂੰ ਪੱਕਿਆਂ ਕਰਨ ਵਾਸਤੇ ਸੀ, ਮਾਫ਼ ਕੀਤੇ ਗਏ ਹਨ ਲੇਕਿਨ ਬਾਕੀ ਦੇ 9 ਜ਼ਿਲ੍ਹਿਆਂ ਵਿਚ ਇਸ ਸਬੰਧੀ ਕੋਈ ਠੋਸ ਕਦਮ ਨਹੀਂ ਚੁੱਕਿਆ ਗਿਆ ਸੀ। ਜਿਨ੍ਹਾਂ ਲੋਕਾਂ ਨੇ ਬਾਕੀ ਦੇ 9 ਜ਼ਿਲ੍ਹਿਆਂ ਵਿਚ ਆਪਣੇ ਟਿਊਬਵੈਲ ਜਾਂ ਆਪਣੀਆਂ ਜ਼ਮੀਨਾਂ ਵਿਚ ਵਾਟਰ ਸਪਲਾਈ ਜਾਂ ਡਰੇਨਜ਼ ਨੂੰ ਪੱਕਾ ਕਰਨ ਵਾਸਤੇ ਲੋਨ ਲਏ ਸੀ ਉਨ੍ਹਾਂ ਦੇ ਲੋਨਜ਼ ਮਾਫ਼ ਕਰਨ ਦੇ ਸਬੰਧ ਵਿਚ ਕੋਈ ਠੋਸ ਕਦਮ ਨਹੀਂ ਚੁਕਿਆ ਗਿਆ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਗ ਕਰਾਂਗਾ ਕਿ ਜਿਨ੍ਹਾਂ ਲੋਕਾਂ ਨੇ ਡਰੇਨੇਜ ਸਿਸਟਮ ਲਈ ਲੋਨਜ਼ ਲਏ ਹਨ ਉਨ੍ਹਾਂ ਦੇ ਲੋਨਜ਼ ਵੀ ਮਾਫ਼ ਕਰਨ ਸਬੰਧੀ ਵਿਚਾਰ ਕੀਤਾ ਜਾਵੇ।

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਅਗਲੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਜੋ ਪੱਛੜਿਆ ਹੋਇਆ ਵਰਗ ਹੈ, ਜੋ ਹਰੀਜਨ ਹਨ ਜਾਂ ਦੂਸਰੇ ਲੋਕ ਹਨ ਜਿਨ੍ਹਾਂ ਦੀਆਂ ਛੋਟੀਆਂ-ਛੋਟੀਆ ਕਾਲੋਨੀਆਂ ਹਨ । (ਵਿਘਨ) ਠੀਕ ਹੈ, ਜੀ । ਹਰੀਜਨ ਦੀ ਥਾਂ ਮੈਂ ਅਨੁਸੂਚਿਤ ਜਾਤੀਆਂ ਦੇ ਲੋਕ ਕਹਿ ਦਿੰਦਾ ਹਾਂ । ਇਹ ਜਿਹੜਾ ਵਰਗ ਹੈ, ਜਦੋਂ ਪਿੰਡਾਂ ਦੇ ਵਿਚ ਡਿਵੈਲਪਮੈਂਟ ਦੇ ਕੰਮ ਹੁੰਦੇ ਹਨ, ਕਿਰਪਾ ਕਰਕੇ ਜਿਹੜੇ ਪਛੜੀਆਂ ਸ਼ਰੇਣੀਆਂ ਦੇ ਲੋਕ ਹਨ, ਇਨ੍ਹਾਂ ਲੋਕਾਂ ਦੀਆਂ ਜਿਹੜੀਆਂ ਛੋਟੀਆਂ ਛੋਟੀਆਂ ਕਾਲੋਨੀਆਂ ਹਨ ਉਨ੍ਹਾਂ ਥਾਵਾਂ ਤੋਂ ਕੰਮ ਸ਼ੁਰੂ ਕੀਤਾ ਜਾਵੇ ਰੂਲਜ਼ ਤਾਂ ਸਾਡੇ ਹਨ ਕਿ ਕੰਮ ਉਨ੍ਹਾਂ ਥਾਵਾਂ ਤੋਂ ਸ਼ੁਰੂ ਕੀਤਾ ਜਾਵੇ । ਲੇਕਿਨ ਐਕਚੂਅਲੀ ਸ਼ੁਰੂ ਨਹੀਂ ਕੀਤਾ ਜਾਂਦਾ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਮੰਗ ਕਰਦਾ ਹਾਂ ਕਿ ਇਸ ਸਬੰਧ ਵਿਚ ਇਕ ਕਮੇਟੀ ਬਣਾਈ ਜਾਵੇ ਜਿਹੜੀ ਦੇਖੇ ਕਿ ਕਿਹੜਾ ਸਰਪੰਚ ਜਾਂ ਕਿਹੜੇ ਲੋਕ ਸਰਕਾਰ ਦੀਆਂ ਜੋ ਇਨਸਟੱਰਕਸ਼ਨਜ਼ ਹਨ ਉਨ੍ਹਾਂ ਨੂੰ ਵਾਇਲੇਟ ਕਰਦੇ ਹਨ । ਉਨ੍ਹਾਂ ਦੇ ਖ਼ਿਲਾਫ਼ ਤੁਰੰਤ ਕਾਰਵਾਈ ਹੋਵੇ ।

ਡਿਪਟੀ ਸਪੀਕਰ ਸਾਹਿਬ, ਅੱਜ ਦਾ ਯੁਗ ਟੈਕਨੀਕਲ ਐਜੂਕੇਸ਼ਨ ਦਾ ਯੁਗ ਹੈ । ਟੈਕਨੀਕਲ ਐਜੂਕੇਸ਼ਨ ਦੀ ਬਹੁਤ ਵਡੀ ਜ਼ਰੂਰਤ ਹੈ । ਮੈਂ, ਤੁਹਾਡੇ ਰਾਹੀਂ ਮੰਗ ਕਰਦਾ ਹਾਂ ਕਿ ਪਿੰਡਾਂ ਵਿਚ ਟੈਕਨੀਕਲ ਐਜੂਕੇਸ਼ਨ ਦੀ ਬੜੀ ਭਾਰੀ ਜ਼ਰੂਰਤ ਹੈ । ਭੁਲੱਥ ਦੇ ਵਿਚ ਕੋਈ ਵੀ ਟੈਕਨੀਕਲ ਕਾਲਜ ਨਹੀਂ ਹੈ, ਇਸ ਦੇ ਲਈ ਉਚੇਚੀ ਰਕਮ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਬਜਟ ਦੇ ਵਿਚ ਟੈਕਨੀਕਲ ਐਜੂਕੇਸ਼ਨ ਦੇ ਲਈ 0.26% ਬਜਟ ਦਾ ਹਿੱਸਾ ਰੱਖਿਆ ਗਿਆ ਹੈ ਜਿਹੜੀ ਕਿ ਬੜੀ ਨੈਗਲਿਜੀਬਲ ਅਮਾਊਂਟ ਹੈ । ਟੈਕਨੀਕਲ ਐਜੂਕੇਸ਼ਨ ਦੇ ਰਾਹੀਂ ਹੀ ਅੱਜ ਜਪਾਨ ਕਿਥੇ ਦਾ ਕਿਥੇ ਚਲਾ ਗਿਆ ਹੈ । ਟੈਕਨੀਕਲ ਐਜੂਕੇਸ਼ਨ ਰਾਹੀਂ ਵੈਸਟ ਜਰਮਨ ਕਿੰਨੀ ਤਰੱਕੀ ਕਰ ਗਿਆ ਹੈ, ਅਮਰੀਕਾ ਕਿੰਨੀ ਤਰੱਕੀ ਕਰ ਗਿਆ ਹੈ । ਹਿੰਦੁਸਤਾਨ ਵਿਚ ਵੀ ਟੈਕਨੀਕਲ ਐਜੂਕੇਸ਼ਨ ਤੇ ਜ਼ੋਰ ਦੇਣਾ ਚਾਹੀਦਾ ਹੈ । ਇਸ ਦੇ ਲਈ ਸਿਰਫ਼ 0.26% ਬਜਟ ਦਾ ਜੋ ਰਖਿਆ ਗਿਆ ਹੈ ਇਹ ਬਹੁਤ ਘੱਟ ਹੈ । ਟੈਕਨੀਕਲ ਐਜੂਕੇਸ਼ਨ ਨੂੰ ਸਪੈਸ਼ਲ ਪ੍ਰਾਇਰਿਟੀ ਦਿਤੀ ਜਾਵੇ ਔਰ ਇਸ ਦੇ ਵਾਸਤੇ ਬਜਟ 0.26% ਨਹੀਂ ਕਮ-ਅਜ਼-ਕਮ 2% ਰਿਜ਼ਰਵ ਕੀਤਾ ਜਾਵੇ । ਬਹੁਤ ਸਕੂਲ ਬਣ ਗਏ ਹਨ, ਬਹੁਤ ਕਾਲਜ ਬਣ ਗਏ ਹਨ ਲੇਕਿਨ ਜੋ ਅਸੀਂ ਬੇਰੁਜ਼ਗਾਰੀ ਨੂੰ ਦੂਰ ਕਰਨਾ ਹੈ ਤਾਂ ਬੇਰੁਜ਼ਗਾਰੀ ਨੂੰ ਦੂਰ ਕਰਨ ਦੇ ਲਈ ਟੈਕਨੀਕਲ ਐਜੂਕੇਸ਼ਨ ਨਿਹਾਇਤ ਜ਼ਰੂਰੀ ਹੈ । ਲੋਕਾਂ ਨੂੰ ਰੋਜ਼ਗਾਰ ਦੇਣਾ ਬਹੁਤ ਜ਼ਰੂਰੀ ਹੈ ਔਰ ਲੋਕਾਂ ਨੂੰ ਰੋਜ਼ਗਾਰ ਤਾਂ ਹੀ ਜਲਦੀ ਮਿਲ ਸਕੇਗਾ ਜੇ ਉਹ ਟੈਕਨੀਕਲੀ ਟਰੇਂਡ ਹੋਣਗੇ । ਇਸ ਲਈ ਮੇਰੀ ਮੰਗ ਹੈ ਕਿ ਟੈਕਨੀਕਲ ਐਜੂਕੇਸ਼ਨ ਲਈ ਬਜਟ 2% ਕਰ ਦਿਤਾ ਜਾਵੇ ਜਿਸ ਦੇ ਲਈ ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਧੰਨਵਾਦ ਕਰਾਂਗਾ ।

ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਜਿੰਨੀ ਸ਼ਡਿਊਲਡ ਕਾਸਟਸ, ਸ਼ਡਿਊਲਡ ਟਰਾਈਬਜ਼ ਅਤੇ ਪਛੜੀਆਂ ਸ਼ਰੇਣੀਆਂ ਦੀ ਪਾਪੂਲੇਸ਼ਨ ਹੈ ਉਸ ਦੇ ਲਈ 3.47% ਰਕਮ ਰਖੀ ਗਈ ਹੈ ਜਦ ਕਿ ਪੰਜਾਬ ਵਿਚ ਇਨ੍ਹਾਂ ਦੀ ਆਬਾਦੀ 40% ਹੈ । ਇਹ ਜਿਹੜੀ ਰਕਮ ਰਖੀ ਗਈ ਹੈ, ਇਹ ਬਿਲਕੁਲ ਘੱਟ ਹੈ । ਸੋ ਮੈਂ ਤੁਹਾਡੀ ਰਾਹੀਂ, ਡਿਪਟੀ ਸਪੀਕਰ

ਸਾਹਿਬ, ਇਹ ਮੰਗ ਕਰਾਂਗਾ ਕਿ ਘੱਟ ਤੋਂ ਘੱਟ 10% ਬਜਟ ਦਾ ਹਿੱਸਾ ਪਛੜੀਆਂ ਸ਼ਰੇਣੀਆਂ ਦੀ ਭਲਾਈ ਲਈ ਔਰ ਵੈਲਫੇਅਰ ਲਈ ਜ਼ਰੂਰ ਰਿਜ਼ਰਵ ਰਖਣਾ ਚਾਹੀਦਾ ਹੈ। ਪਿੰਡਾਂ ਵਿਚ, ਡਿਪਟੀ ਸਪੀਕਰ ਸਾਹਿਬ, ਧਰਮਸ਼ਾਲਾਵਾਂ ਬਣਾਈਆਂ ਗਈਆਂ, ਉਨ੍ਹਾਂ ਨੂੰ ਕਾਫ਼ੀ ਸਮਾਂ ਹੋ ਚੁਕਾ ਹੈ। ਉਨ੍ਹਾਂ ਵਿਚੋਂ ਕੁਝ ਢੱਠ ਗਈਆਂ ਅਤੇ ਕਈ ਰਿਪੇਅਰ ਹੋਣ ਵਾਲੀਆਂ ਹਨ। ਉਨ੍ਹਾਂ ਲਈ ਸਪੈਸ਼ਲ ਤੌਰ ਤੇ ਰਾਖਵੀਂ ਰਕਮ ਰੱਖਣੀ ਚਾਹੀਦੀ ਹੈ। ਘੱਟੋ ਘੱਟ 20 ਹਜ਼ਾਰ ਰੁਪਿਆ ਹਰ ਧਰਮਸ਼ਾਲਾ ਲਈ ਦਿਤਾ ਜਾਣਾ ਚਾਹੀਦਾ ਹੈ। ਧਰਮਸ਼ਾਲਾ ਆਮ ਲੋਕਾਂ ਦੇ ਬੈਠਣ ਲਈ ਇਕ ਜਗ੍ਹਾ ਬਣ ਜਾਂਦੀ ਹੈ ਜਿਥੇ ਸ਼ਾਮ ਨੂੰ ਲੋਕ ਬੈਠ ਕੇ ਵਿਚਾਰ ਵਟਾਂਦਰਾ ਕਰਦੇ ਹਨ। ਉਹ ਤਾਂ ਲੋਕਾਂ ਦੇ ਵਿਚਾਰ ਵਟਾਂਦਰਾ ਦੇ ਕੇਂਦਰ ਬਣ ਗਏ ਹਨ। ਉਨ੍ਹਾਂ ਵਿਚ ਲਾਇਬ੍ਰੇਰੀ ਦਾ ਪ੍ਰਬੰਧ ਕੀਤਾ ਜਾਏ ਤਾਂਕਿ ਲੋਕਾਂ ਨੂੰ ਰੋਜ਼-ਮੱਰਾਹ ਦੀਆਂ ਖਬਰਾਂ ਤੋਂ ਜਾਣਕਾਰੀ ਮਿਲਦੀ ਰਹੇ। ਇਸ ਨਾਲ ਲਾਅ ਐਂਡ ਆਰਡਰ ਦੀ ਸਥਿਤੀ ਤੇ ਕਾਫ਼ੀ ਅੱਛਾ ਪ੍ਰਭਾਵ ਸਿਧ ਹੋਵੇਗਾ। ਇਸ ਲਈ ਹਰ ਧਰਮਸ਼ਾਲਾ ਲਈ 20 ਹਜ਼ਾਰ ਰੁਪਏ ਰਖੇ ਜਾਣ।

ਹੁਣ ਡਿਪਟੀ ਸਪੀਕਰ ਸਾਹਿਬ, ਮੈਂ ਹੈਲਥ ਦੇ ਸਬੰਧ ਵਿਚ ਬੇਨਤੀ ਕਰਨੀ ਚਾਹਾਂਗਾ। ਕਹਿੰਦੇ ਹਨ ਕਿ If health is lost, every thing is lost, and if wealth is lost, nothing is lost. ਇਹ ਜਿਹੜਾ ਹੈਲਥ ਵਾਸਤੇ ਬਜਟ ਹੈ ਇਹ ਸਿਰਫ਼ 4% ਰਖਿਆ ਗਿਆ ਹੈ। ਇਕ ਪਾਸੇ ਅਸੀਂ ਮੰਗ ਕਰ ਰਹੇ ਹਾਂ ਮੰਤਰੀ ਜੀ ਪਾਸੋਂ ਕਿ ਸਾਡੇ ਪਿੰਡਾਂ ਵਿਚ ਰੂਰਲ ਹਸਪਤਾਲ ਹੋਣੇ ਚਾਹੀਦੇ ਹਨ ਔਰ ਪ੍ਰੀਆਰਿਟੀ ਦੇ ਆਧਾਰ ਤੇ ਬਣਾਏ ਜਾਣੇ ਚਾਹੀਦੇ ਹਨ, ਪਰ ਦੂਜੇ ਪਾਸੇ ਬਜਟ ਬਿਲਕੁਲ ਘੱਟ ਰਖਿਆ ਗਿਆ ਹੈ। ਮੈਂ ਅਰਜ਼ ਕਰਾਂਗਾ ਕਿ ਹੈਲਥ ਨੂੰ ਟੌਪ ਪ੍ਰੀਆਰਟੀ ਦਿਤੀ ਜਾਵੇ। ਇਸ ਦੇ ਨਾਲ ਸਰਕਾਰ ਦਾ ਵਿਸ਼ਵਾਸ ਲੋਕਾਂ ਵਿਚ ਵੱਧੇਗਾ। ਮੋਬਾਇਲ ਹੌਸਪੀਟਲ ਸਕੀਮ ਜਿਹੜੀ ਚਾਲੂ ਕੀਤੀ ਗਈ ਹੈ ਬਾਰਡਰ ਏਰੀਆ ਵਾਸਤੇ ਉਹ ਫਿਰੋਜ਼ਪੁਰ ਔਰ ਅੰਮ੍ਰਿਤਸਰ ਦੇ ਨਾਲ ਲਗਦੇ ਕਪੂਰਥਲਾ ਜ਼ਿਲ੍ਹਾ ਦੇ ਜੋ ਪਿੰਡ ਹਨ ਉਨ੍ਹਾਂ ਵਿਚ ਵੀ ਚਾਲੂ ਕੀਤੀ ਜਾਵੇ। ਇਹ ਪਿੰਡ ਦਰਿਆ ਦੇ ਬੈਂਡ ਤੇ ਸਥਿਤ ਹਨ ਅਤੇ ਅੱਤਵਾਦ ਦਾ ਸ਼ਿਕਾਰ ਹੋਣ ਕਰਕੇ ਕਪੂਰਥਲੇ ਦਾ ਭੁਲੱਥ ਦਾ ਹਲਕਾ ਜਿਹੜਾ ਹੈ ਉਸ ਵਿਚ ਮੋਬਾਇਲ ਹਸਪਤਾਲ ਸਕੀਮ ਜ਼ਰੂਰ ਪ੍ਰੋਵਾਈਡ ਕੀਤੀ ਜਾਵੇ। ਇਸ ਮੱਦ ਵਿਚ ਬਜਟ 4% ਤੋਂ ਵੱਧਾ ਕੇ 10 ਪਰਸੈਂਟ ਕੀਤਾ ਜਾਵੇ। ਪਿੰਡਾਂ ਵਿਚ ਜਿਹੜੀਆਂ ਰੂਰਲ ਡਿਸਪੈਂਸਰੀਆਂ ਹਨ ਉਨ੍ਹਾਂ ਨੂੰ ਬਿਜਲੀ ਪੂਰੀ ਨਹੀਂ ਮਿਲਦੀ, ਅਗਰ ਉਪਰੇਸ਼ਨ ਕਰਨਾ ਹੋਵੇ ਤਾਂ ਬੜੀ ਮੁਸ਼ਕਲ ਹੁੰਦੀ ਹੈ। ਮੈਂ ਮੰਗ ਕਰਦਾ ਹਾਂ ਕਿ ਜਿਹੜੀਆਂ ਰੂਰਲ ਡਿਸਪੈਂਸਰੀਆਂ ਹਨ ਉਨ੍ਹਾਂ ਨੂੰ ਉੱਨਤ ਕੀਤਾ ਜਾਵੇ। ਮੈਂ ਮਕਸੂਦਪੁਰਾ ਵਿਚ ਹਸਪਤਾਲ ਬਣਾਉਣ ਲਈ ਇਕ ਕੁਐਸਚਨ ਕੀਤਾ ਸੀ ਪਰ ਮਨਿਸਟਰ ਸਾਹਿਬ ਨੇ ਜਵਾਬ ਦਿਤਾ ਕਿ ਫੰਡਜ਼ ਨਹੀਂ ਹਨ। ਉਹ ਹਸਪਤਾਲ ਪਿਛਲੇ 13 ਸਾਲਾਂ ਤੋਂ ਪੈਂਡਿੰਗ ਪਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਦ ਤਕ ਬਿਜਲੀ ਦੀ ਪੂਰੀ ਸਪਲਾਈ ਨਹੀਂ ਹੁੰਦੀ ਇਸ ਏਰੀਆਂ ਵਿਚ ਖਾਸ ਕਰਕੇ ਭੁਲੱਥ, ਢਿਲਵਾਂ, ਤਲਵੰਡੀ ਚੌਧਰੀਆਂ; ਨਡਾਲਾ, ਬੇਗੋਵਾਲ ਅਤੇ ਕਾਲਾਸੰਘਾ ਆਦਿ ਵਿਚ ਜਨਰੇਟਰਜ਼ ਲਗਾਏ ਜਾਣ ਤਾਂ ਕਿ ਐਮਰਜੰਸੀ ਵੇਲੇ ਮਦਦ ਹੋ ਸਕੇ ਅਤੇ ਡਾਕਟਰ ਸਾਹਿਬਾਨ ਨੂੰ ਓਪਰੇਸ਼ਨ ਵਿਚ ਕੋਈ ਦਿਕੱਤ ਨਾ ਆਵੇ।

ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਪਿੰਡਾਂ ਵਿਚ ਵੱਧ ਤੋਂ ਵੱਧ ਐਕਸਰੇ ਪਲਾਂਟ ਹੋਣੇ ਚਾਹੀਦੇ ਹਨ।

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਮੈਂ ਪੰਜਾਬ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਫ਼ਰੀਦਕੋਟ ਵਿਚ ਮੈਡੀਕਲ ਕਾਲਜ ਹੈ ਲੁਧਿਆਣਾ ਵਿਚ ਵੀ ਮੈਡੀਕਲ ਕਾਲਜ ਹੈ ਅਤੇ ਅੰਮ੍ਰਿਤਸਰ ਵਿਚ ਵੀ ਮੈਡੀਕਲ ਕਾਲਜ ਹੈ ਪਰ ਕਪੂਰਥਲਾ, ਹੁਸ਼ਿਆਰਪੁਰ ਅਤੇ ਜਲੰਧਰ ਵਿਚ ਕੋਈ ਮੈਡੀਕਲ ਕਾਲਜ ਨਹੀਂ। ਜੋ ਸਾਡੇ ਮੁੱਖ ਮੰਤਰੀ ਸਾਹਿਬ ਹਨ ਉਹ ਇਸ ਦੁਆਬੇ ਦੇ ਏਰੀਆ ਵਿਚੋਂ ਚੋਣ ਜਿਤ ਕੇ ਆਏ ਹਨ, ਇਸ ਲਈ ਜਲੰਧਰ ਵਿਚ ਇਕ ਮੈਡੀਕਲ ਕਾਲਜ ਟਾਪ ਪ੍ਰੀਆਰਟੀ ਤੇ ਬਣਾ-ਉਣਾ ਚਾਹੀਦਾ ਹੈ।

ਇਕ ਅਰਜ਼ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਕਪੂਰਥਲਾ ਵਿਚ ਐਰੋਡਰੋਮ ਲਈ ਜ਼ਮੀਨ ਵੀ ਐਕੁਆਇਰ ਹੋ ਚੁਕੀ ਹੈ ਪਰ ਅੱਗੇ ਕੋਈ ਐਕਸ਼ਨ ਨਹੀਂ। ਇਸ ਕਰਕੇ ਇਧਰ ਵੀ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਬੇਨਤੀ ਹੋਰ ਕਰਨੀ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਮਿੰਟ ਹੀ ਲਵਾਂਗਾ ਜੀ। ਇਕ ਬੇਨਤੀ ਕਰਨ ਲਗਾ ਹਾਂ। ਜਿਹੜਾ ਦਸੂਹਾ ਤੋਂ ਲੈ ਕੇ ਕਪੂਰਥਲਾ ਤਕ ਦਾ ਏਰੀਆ ਹੈ ਇਥੇ ਪਛੜੇ ਹੋਏ ਵਰਗ ਦੇ ਲੋਕ, ਲੁਬਾਣਾ ਕਮਿਉਨਿਟੀ ਦੇ ਰਹਿੰਦੇ ਹਨ ਔਰ ਉਨ੍ਹਾਂ ਦੀ ਆਬਾਦੀ ਪਿੰਡਾਂ ਵਿਚ 80% ਹੈ। ਉਨ੍ਹਾਂ ਨਾਲ ਵੱਡਾ ਧੱਕਾ ਹੋਇਆ ਹੈ। ਅਕਾਲੀ ਸਰਕਾਰ ਨੇ ਧੱਕਾ ਕੀਤਾ ਹੈ ਔਰ ਅਗੇਂਸਟ ਦੀ ਸਪਿਰਿਟ ਆਫ ਦੀ ਕੰਸਟੀਚਿਊਸ਼ਨ ਆਫ ਇੰਡੀਆ ਜਿਹੜੀ ਇਨਕਮ ਬਾਰ ਸੋਸ਼ਲੀ ਅਤੇ ਐਜੂਕੇਸ਼ਨਲੀ ਲੁਬਾਣਾ ਕਮਿਉਨਿਟੀ ਤੇ ਲਗਾਈ ਗਈ ਹੈ ਮੈਂ ਤੁਹਾਡੇ ਰਾਹੀਂ ਸਰਕਾਰ ਪਾਸੋਂ ਮੰਗ ਕਰਦਾ ਹਾਂ ਕਿ ਉਹ ਇਨਕਮ ਬਾਰ ਨਹੀਂ ਹੋਣੀ ਚਾਹੀਦੀ ਉਨ੍ਹਾਂ ਪਛੜੀਆਂ ਸ਼੍ਰੇਣੀਆਂ ਵਾਸਤੇ। ਬਾਰ ਲਗਾਉਣ ਨਾਲ ਉਨ੍ਹਾਂ ਲੋਕਾਂ ਨੂੰ ਨੌਕਰੀਆਂ ਵਿਚ ਜੋ ਉਨ੍ਹਾਂ ਦਾ ਹਿੱਸਾ ਸੀ ਉਹ ਨਹੀਂ ਮਿਲ ਰਿਹਾ। ਇਸ ਲਈ ਉਸ ਬਾਰ ਨੂੰ ਜਲਦੀ ਤੋਂ ਜਲਦੀ ਤੋੜਿਆ ਜਾਵੇ ਔਰ ਜ਼ਿਲ੍ਹਾ ਲੈਵਲ ਦੇ ਅਤੇ ਹੋਰ ਅਧਿਕਾ-ਰੀਆਂ ਨੂੰ ਹਦਾਇਤਾਂ ਕੀਤੀਆਂ ਜਾਣ ਕਿ ਉਨ੍ਹਾਂ ਨੂੰ ਫੌਰਨ ਬੈਕਵਰਡ ਕਲਾਸ ਦੇ ਸਰਟੀ-ਫਿਕੇਟ ਦਿੱਤੇ ਜਾਣ।

ਜਿਸ ਤਰ੍ਹਾਂ ਪਛਮੀ ਬੰਗਾਲ ਦੀ ਸਰਕਾਰ ਨੇ ਨਿਊਟਰੀਸ਼ਨ ਬਾਰੇ ਫੈਸਲਾ ਕੀਤਾ ਹੈ ਔਰ ਉਹ ਉਥੇ ਚਲ ਰਿਹਾ ਹੈ। ਉਸ ਤਰ੍ਹਾਂ ਹੀ ਸਾਡੇ ਵੀ ਹੋਣਾ ਚਾਹੀਦਾ ਹੈ। ਉਥੇ ਦੁਪਹਿਰ ਦਾ ਖਾਣਾ ਸਕੂਲਾਂ ਵਿਚ ਗੌਰਮਿੰਟ ਵਲੋਂ ਦਿਤਾ ਜਾਂਦਾ ਹੈ ਔਰ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਪੰਜਾਬ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਪਿੰਡਾਂ ਦਾ ਜੋ ਏਰੀਆ ਹੈ ਜਿਥੇ ਕਿ ਸਾਰੀ ਪਾਪੂਲੇਸ਼ਨ ਦੀ 70% ਆਬਾਦੀ ਹੈ ਪਿੰਡਾਂ ਵਿਚ, ਉਥੇ ਪਿੰਡਾਂ ਦੇ ਸਕੂਲਾਂ ਵਿਚ ਬੱਚਿਆਂ ਨੂੰ ਦੁਪਹਿਰ ਦਾ ਖਾਣਾ ਦੇਣ ਵਾਸਤੇ ਖਾਸ ਤੌਰ ਤੇ ਬਜਟ ਵਿਚ ਰਕਮ ਰਾਖਵੀਂ ਰੱਖੀ ਜਾਵੇ ਤਾਂਕਿ ਸਮਾਜ ਦਾ ਜੋ ਉਹ ਸੈਕਸ਼ਨ ਹੈ ਪਿੰਡਾਂ ਦਾ ਉਨ੍ਹਾਂ ਦਾ ਹੱਥ ਵੀ ਬਜਟ ਤਕ ਪੁੱਜ ਸਕੇ। ਉਹ ਵੀ ਇਸ ਬਜਟ ਦੀ ਹਵਾ ਔਰ ਸਰਦਾਰ ਬੇਅੰਤ ਸਿੰਘ ਜੀ ਸਰਕਾਰ ਦੀ ਹਵਾ ਮਾਣ ਸਕਣ। ਇਸ ਨਾਲ 70% ਫੀਸਦੀ ਲੋਕਾਂ ਵਿਚ ਸਰਕਾਰ ਦਾ ਮਾਣ ਵਧੇਗਾ। ਜੈ ਹਿੰਦ।

**ਸਰਦਾਰ ਨਿਰਮਲ ਸਿੰਘ ਨਿੰਮਾ**(ਭਦੌੜ, ਐਸ.ਸੀ.): ਡਿਪਟੀ ਸਪੀਕਰ ਸਾਹਿਬ, ਮੈਂ ਬਾਬਾ ਸਾਹਿਬ ਡਾਕਟਰ ਬੀ.ਆਰ, ਅੰਬੇਦਕਰ ਜੀ ਦਾ ਬਹੁਤ ਰਿਣੀ ਹਾਂ ਜਿਨ੍ਹਾਂ ਦੇ ਦਿੱਤੇ ਹੋਏ ਅਧਿਕਾਰ ਦੇ ਤਹਿਤ ਮੈਂ ਅਸੈਂਬਲੀ ਵਿਚ ਚੁਣ ਕੇ ਆਇਆ ਹਾਂ ਔਰ ਤੁਹਾਡਾ ਧੰਨਵਾਦੀ ਹਾਂ ਕਿ ਮੈਨੂੰ ਇਸ ਮਹਾਨ ਸਦਨ ਵਿਚ ਬੋਲਣ ਦਾ ਸਮਾਂ ਦਿਤਾ ਹੈ। ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਗਰਾਂਟਾਂ ਸਾਡੇ ਡਿਸਟ੍ਰਿਕਟ ਪਲਾਨਿੰਗ ਬੋਰਡ ਰਾਹੀਂ ਦਿਤੀਆਂ ਗਈਆਂ ਹਨ ਪਹਿਲਾਂ ਵੀ, ਉਨ੍ਹਾਂ ਵਿਚ ਬਹੁਤ ਜ਼ਿਆਦਾ ਘਪਲੇਬਾਜ਼ੀ ਹੋਈ ਹੈ। ਉਨ੍ਹਾਂ ਦੀ ਸਹੀ ਤਰੀਕੇ ਨਾਲ ਵਰਤੋਂ ਨਹੀਂ ਕੀਤੀ ਗਈ। ਉਨ੍ਹਾਂ ਦੇ ਅਫ਼ਸਰ ਸਾਹਿਬਾਨ ਨਾਲ ਮਿਲ ਕੇ ਤੇ ਕੁਝ ਸਾਡੇ ਜੋ ਬੋਰਡਾਂ ਦੇ ਮੈਂਬਰ ਸਰਪੰਚਾਂ ਵਿਚੋਂ ਲਗਾਏ ਗਏ ਸੀ ਉਨ੍ਹਾਂ ਨਾਲ ਮਿਲ ਕੇ ਵੱਡੇ ਪੱਧਰ ਤੇ ਘਪਲੇਬਾਜ਼ੀਆਂ ਕੀਤੀਆਂ ਹਨ ਔਰ ਉਨ੍ਹਾਂ ਗਰਾਂਟਾਂ ਦੀ ਸਹੀ ਤਰੀਕੇ ਦੇ ਨਾਲ ਵਰਤੋਂ ਨਹੀਂ ਕੀਤੀ ਗਈ। ਜਿਸ ਤਰ੍ਹਾਂ ਕਿ ਗੰਦੇ ਪਾਣੀ ਦੇ ਨਿਕਾਸ ਲਈ ਕੋਈ ਗਰਾਂਟ ਹੈ ਤਾਂ ਉਸ ਨੂੰ ਨਾਲਿਆਂ ਦੀ ਥਾਂ ਤੇ ਛੋਟੀਆਂ ਛੋਟੀਆਂ ਨਾਲੀਆਂ ਬਣਾ ਕੇ ਵੱਡੇ ਨਾਲੇ ਸ਼ੋਅ ਕਰ ਦਿਤਾ ਗਿਆ ਹੈ ਔਰ ਲੱਖਾਂ ਰੁਪਏ ਦੀ ਗਰਾਂਟ ਪਿੰਡਾਂ ਵਿਚ ਘਪਲੇ ਵਿਚ ਇਧਰ ਉਧਰ ਕੀਤੀ ਗਈ ਹੈ। ਫਿਰ ਅਨੁਸੂਚਿਤ ਜਾਤੀਆਂ ਦਾ ਹਿੱਸਾ ਜੋ ਬਣਦਾ ਸੀ, ਉਸ ਵਾਸਤੇ ਜੋ ਗਰਾਂਟ ਸੀ, ਉਹ ਵੀ ਸਹੀ ਤਰੀਕੇ ਨਾਲ ਅਨੁਸੂਚਿਤ ਜਾਤੀਆਂ ਵਾਸਤੇ ਖਰਚ ਨਹੀਂ ਕੀਤੀ ਗਈ। ਇਸ ਤਰ੍ਹਾਂ ਹੀ ਅਨੁਸੂਚਿਤ ਜਾਤੀਆਂ ਦੀਆਂ ਧਰਮਸ਼ਾਲਾਵਾਂ ਲਈ ਗਰਾਂਟਾਂ ਆਉਂ-ਦੀਆਂ ਸਨ ਉਸ ਵਿਚ ਵੀ ਉਨ੍ਹਾਂ ਨੂੰ ਭਰੋਸੇ ਵਿਚ ਨਹੀਂ ਲਿਆ ਗਿਆ ਕਿ ਉਨ੍ਹਾਂ ਦਾ ਕਿਤਨਾ ਹਿੱਸਾ ਬਣਦਾ ਹੈ, ਤੇ ਕਿਤਨਾ ਦਿਤਾ ਜਾਂਦਾ ਹੈ। ਇਸ ਤਰ੍ਹਾਂ ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਗਰਾਂਟਾਂ ਦੀ ਪੜਤਾਲ ਕਰਵਾਈ ਜਾਵੇ ਤਾਂ ਕਿ ਜਿਹੜਾ ਘਾਟੇ ਦਾ ਬਜਟ ਰਖਿਆ ਗਿਆ ਹੈ, ਉਨ੍ਹਾਂ ਕੁਰੱਪਟ ਅਫਸਰਾਂ ਪਾਸੋਂ ਔਰ ਜਿਹੜੇ ਦੂਜੇ ਜ਼ਿਮੇਵਾਰ ਲੋਕ ਹਨ ਉਨ੍ਹਾਂ ਪਾਸੋਂ ਜਿਨ੍ਹਾਂ ਨੇ ਘਪਲੇਬਾਜ਼ੀ ਕੀਤੀ ਹੈ, ਵਸੂਲੀ ਕਰਕੇ ਪੂਰਾ ਕੀਤਾ ਜਾਵੇ। ਇਸ ਤਰ੍ਹਾਂ ਹੀ ਸਾਡੀਆਂ ਪਿੰਡਾਂ ਵਿਚ ਸ਼ਾਮਲਾਤ ਜ਼ਮੀਨਾਂ ਹਨ ਉਨ੍ਹਾਂ ਨੂੰ ਠੇਕੇ ਤੇ ਦੇਣ ਦੇ ਲਈ ਅਨੁਸੂਚਿਤ ਜਾਤੀਆਂ ਨਾਲ ਧੱਕਾ ਕੀਤਾ ਜਾਂਦਾ ਹੈ ਕਿਉਂਕਿ 1/3 ਹਿੱਸਾ ਜਿਹੜੀ ਜ਼ਮੀਨ ਹੈ ਉਹ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਲੀਜ਼ ਉਤੇ ਦੇਣੀ ਚਾਹੀਦੀ ਹੈ ਪਰ ਕੁਝ ਸਰਮਾਏਦਾਰ ਲੋਕ ਉਨ੍ਹਾਂ ਦੀ ਨਿਲਾਮੀ ਕਰਕੇ ਉਸ ਜ਼ਮੀਨ ਨੂੰ ਆਪ ਲੀਜ਼ ਉਤੇ ਲੈ ਲੈਂਦੇ ਹਨ। ਉਸ ਜ਼ਮੀਨ ਨੂੰ ਤਕੜੇ ਲੋਕ ਲੈ ਲੈਂਦੇ ਹਨ ਅਤੇ ਬਹੁਤ ਘੱਟ ਕੀਮਤ ਤੇ ਲੈ ਲੈਂਦੇ ਹਨ। ਮਿਸਾਲ ਦੇ ਤੌਰ ਤੇ ਜੇ ਉਹ ਜ਼ਮੀਨ ਬੋਲੀ ਵਿਚ 5000/-ਰੁਪਏ ਤਕ ਜਾਂਦੀ ਹੈ ਤਾਂ ਉਹ ਲੋਕ ਪੰਚਾਇਤਾਂ ਦੀ ਜ਼ਮੀਨ 400-500 ਰੁਪਏ ਤਕ ਲੈ ਲੈਂਦੇ ਹਨ। ਇਸੇ ਤਰ੍ਹਾਂ ਜਿਹੜੀਆਂ ਸ਼ਾਮਲਾਤ ਜ਼ਮੀਨਾਂ ਹਨ....

**ਸ਼੍ਰੀ ਡਿਪਟੀ ਸਪੀਕਰ**. ਸਰਦਾਰ ਨਿਰਮਲ ਸਿੰਘ ਜੀ, ਮੈਂ ਇਹ ਕਹਾਂਗਾ ਕਿ ਤੁਸੀਂ ਰੂਰਲ ਡਿਵੈਲਪਮੈਂਟ ਔਰ ਹੈਲਥ ਤੇ ਆਪਣੇ ਵਿਚਾਰ ਰਖੋ।

**ਸਰਦਾਰ ਨਿਰਮਲ ਸਿੰਘ ਨਿੰਮਾ** : ਠੀਕ ਹੈ ਜੀ। ਇਸ ਤਰ੍ਹਾਂ ਮੈਂ ਤੁਹਾਡਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜਾ ਵਿਕਾਸ ਦਾ ਪੈਸਾ ਹੈ ਉਹ ਵਿਕਾਸ ਦੇ ਕੰਮਾਂ ਤੇ ਖਰਚ ਨਹੀਂ ਕੀਤਾ ਜਾਂਦਾ। ਇਸ ਵਿਚ ਘਪਲੇਬਾਜ਼ੀ ਕੀਤੀ ਜਾਂਦੀ ਹੈ। ਇਸ ਦੀ ਇਕ ਬਹੁਤ ਵਡੀ ਮਿਸਾਲ ਮੇਰੇ ਕੋਲ ਹੈ। ਮੈਂ ਦੱਸਦਾ ਹਾਂ

[ਸਰਦਾਰ ਨਿਰਮਲ ਸਿੰਘ ਨਿੰਮਾ]

ਕਿ ਐਲ. ਸੀ. ਐਸ. ਬਠਿੰਡਾ ਨੇ ਬਹੁਤ ਘਪਲੇਬਾਜ਼ੀ ਕੀਤੀ ਹੈ। ਉਸ ਨੇ ਕਈ ਗਲਤ ਬਿਲ ਪਾ ਕੇ ਪੈਸੇ ਇਕੱਠੇ ਕੀਤੇ ਹਨ। ਇਸੇ ਤਰ੍ਹਾਂ ਹੀ ਨਜਾਇਜ਼ ਟੀ. ਏ. ਬਿੱਲ ਵੀ ਕਲੇਮ ਕੀਤੇ ਹਨ, ਇਸ ਤੋਂ ਇਲਾਵਾ ਜਿਹੜੇ ਧੂੰਆਂ ਰਹਿਤ ਚੁਲ੍ਹਿਆਂ ਵਾਸਤੇ ਪੈਸੇ ਦਿਤੇ ਜਾਂਦੇ ਹਨ ਉਨ੍ਹਾਂ ਵਿਚ ਵੀ ਉਸ ਨੇ ਬਹੁਤ ਘਪਲੇਬਾਜ਼ੀ ਕੀਤੀ ਹੈ ਪਰ ਅੱਜ ਤਕ ਕੋਈ ਐਕਸ਼ਨ ਨਹੀਂ ਲਿਆ ਗਿਆ। ਰੂਲਾਂ ਦੇ ਵਿਚ ਇਹ ਸ਼ਰਤ ਲਾਈ ਗਈ ਹੈ ਕਿ ਜਿਹੜਾ ਗਲਤ ਟੀ. ਏ. ਬਿਲ ਕਲੇਮ ਕਰੇਗਾ ਉਸ ਨੂੰ ਨੌਕਰੀ ਤੋਂ ਬਰਖ਼ਾਸਤ ਕੀਤਾ ਜਾ ਸਕਦਾ ਹੈ ਪਰ ਉਸ ਅਫਸਰ ਤੇ ਕੋਈ ਐਕਸ਼ਨ ਨਹੀਂ ਲਿਆ ਜਾਂਦਾ। ਕੋਈ ਕਾਰਵਾਈ ਨਹੀਂ ਕੀਤੀ ਗਈ ਜਦ ਕਿ ਉਸ ਕਰੱਪਟ ਅਫ਼ਸਰ ਦੇ ਖਿਲਾਫ਼ ਥਾਣਾ ਕੋਤਵਾਲੀ ਬਠਿੰਡਾ ਵਿਚ ਕੇਸ ਵੀ ਦਰਜ ਕਰਵਾਇਆ ਗਿਆ ਹੈ। ਐਫ. ਆਈ. ਆਰ. ਦਰਜ ਹੈ। 7 ਦਿਨ ਉਹ ਅੰਦਰ ਰਹੀ ਹੈ ਪਰ ਫਿਰ ਉਸ ਨੂੰ ਛੱਡ ਦਿਤਾ ਗਿਆ ਔਰ ਕੋਈ ਕਾਰਵਾਈ ਨਹੀਂ ਕੀਤੀ ਗਈ।

ਇਸ ਲਈ ਮੈਂ ਕਹਿੰਦਾ ਹਾਂ ਕਿ ਜਿਹੜਾ ਪੈਸਾ ਵਿਕਾਸ ਦੇ ਕੰਮਾਂ ਵਾਸਤੇ ਰਖਿਆ ਜਾਂਦਾ ਹੈ ਉਹ ਉਥੇ ਖਰਚਿਆ ਨਹੀਂ ਜਾਂਦਾ ਬਲਕਿ ਗਲਤ ਹੱਥਾਂ ਵਿਚ ਚਲਾ ਜਾਂਦਾ ਹੈ। ਇਕ ਹੋਰ ਮਿਸਾਲ ਮੈਂ ਦੱਸਦਾ ਹਾਂ ਕਿ ਇਕ ਪਿੰਡ ਬੁਰਜ ਕਾਨ੍ਹ ਸਿੰਘ ਵਾਲਾ ਹੈ ਉਥੇ ਅਨੁਸੂਚਿਤ ਜਾਤੀਆਂ ਦੇ ਵਾਸਤੇ ਮਕਾਨ ਦੇਣ ਲਈ 70 ਪਲਾਟ ਦਿਤੇ ਜਾਣੇ ਸਨ ਪਰ ਅੱਜ ਤਕ ਉਨ੍ਹਾਂ ਨੂੰ ਕਬਜ਼ਾ ਨਹੀਂ ਦਿਤਾ ਗਿਆ। ਉਨ੍ਹਾਂ ਲਈ ਜਿਹੜੀ ਧਰਮਸ਼ਾਲਾ ਵੀ ਬਣਾਈ ਗਈ ਸੀ ਉਹ ਵੀ ਢਾਹ ਦਿਤੀ ਗਈ ਹੈ। ਜਿਹੜੇ ਸਰਮਾਏਦਾਰ ਹਨ ਉਹ ਪਲਾਟਾਂ ਦੇ ਕਬਜ਼ੇ ਨਹੀਂ ਲੈਣ ਦਿੰਦੇ। ਇਸ ਲਈ ਮੈਂ ਕਹਿੰਦਾ ਹਾਂ ਕਿ ਸਰਕਾਰ ਪੈਸੇ ਤਾਂ ਵਿਕਾਸ ਦੇ ਕੰਮਾਂ ਵਾਸਤੇ ਰਖਦੀ ਹੈ ਪਰ ਉਹ ਸਹੀ ਢੰਗ ਨਾਲ ਖਰਚ ਨਹੀਂ ਹੁੰਦੇ। ਸਰਕਾਰ ਨੂੰ ਇਸ ਤੇ ਕੋਈ ਕਾਰਵਾਈ ਕਰਨੀ ਚਾਹੀਦੀ ਹੈ।

ਇਸੇ ਤਰ੍ਹਾਂ ਇਕ ਹੋਰ ਪਿੰਡ ਦੀ ਮਿਸਾਲ ਮੈਂ ਦਸਦਾ ਹਾਂ। ਭਵਾਨੀਗੜ੍ਹ ਵਿਚ ਪਿੰਡ ਬੀਵੜੀਆਂ ਵਿਚ ਜਿਹੜੇ ਪਲਾਟ ਸ਼ਡਿਊਲਡ ਕਾਸਟਾਂ ਨੂੰ ਮਕਾਨਾਂ ਵਾਸਤੇ ਮਿਲਣੇ ਸਨ ਉਹ ਵੀ ਕਬਜ਼ੇ ਨਹੀਂ ਦਿਤੇ ਜਾ ਰਹੇ। ਜਿਹੜੇ ਖੁਦ ਕੌਂਸਲ ਵਾਲੇ ਹਨ ਉਹ ਇਹ ਕਬਜ਼ਾ ਨਹੀਂ ਉਨ੍ਹਾਂ ਨੂੰ ਲੈਣ ਦਿੰਦੇ। ਪਟਵਾਰੀ ਜਾਂ ਕਾਨੂੰਗੋ ਵੀ ਜਦੋਂ ਜਾਂਦਾ ਹੈ ਤਾਂ ਉਸ ਨੂੰ ਵੀ ਨਿਸ਼ਾਨਦੇਹੀ ਤਕ ਨਹੀਂ ਕਰਨ ਦਿੰਦੇ। ਉਹ ਵੀ ਵਾਪਸ ਚਲਾ ਜਾਂਦਾ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਵਿਕਾਸ ਦਾ ਕੰਮ ਹੈ ਇਸ ਦੇ ਵਾਸਤੇ ਜਿਹੜਾ ਪੈਸਾ ਰਖਿਆ ਜਾਂਦਾ ਹੈ ਸਰਕਾਰ ਨੂੰ ਇਸ ਪਾਸੇ ਆਪ ਧਿਆਨ ਦੇਣਾ ਚਾਹੀਦਾ ਹੈ ਤਾਕਿ ਇਹ ਜਿਹੜਾ ਵਿਕਾਸ ਦਾ ਕੰਮ ਹੈ ਉਹ ਠੀਕ ਤਰ੍ਹਾਂ ਨਾਲ ਹੋ ਸਕੇ।

ਹੁਣ ਮੈਂ ਆਪਣੇ ਇਲਾਕੇ ਭਦੌੜ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਉਥੇ ਜਿਹੜਾ ਵਿਕਾਸ ਦਾ ਕੰਮ ਕੀਤਾ ਗਿਆ ਹੈ ਉਹ ਸਹੀ ਤਰੀਕੇ ਨਾਲ ਨਹੀਂ ਕੀਤਾ ਗਿਆ। ਇਸ ਬਾਰੇ ਮੇਰੇ ਕੋਲ ਬਹੁਤ ਪੱਕੇ ਸਬੂਤ ਹਨ। ਮੈਂ ਦੱਸ ਸਕਦਾ ਹਾਂ। ਗਵਰਨਰੀ ਰਾਜ ਦੇ ਵਿਚ ਜਦੋਂ ਉਥੇ ਪੰਚਾਇਤਾਂ ਵਿਕਾਸ ਦੇ ਕੰਮਾਂ ਦਾ ਪੈਸਾ ਠੀਕ ਨਹੀਂ ਖਰਚਦੀਆਂ ਸਨ ਤਾਂ ਮੈਂ ਬੋਲਦਾ ਸੀ ਤਾਂ ਉਸ ਵੇਲੇ ਮੈਨੂੰ ਇਹ ਕਿਹਾ ਜਾਂਦਾ ਸੀ ਕਿ ਇਹ ਪਿੰਡ ਦੇ

ਵਿਕਾਸ ਦੇ ਕੰਮਾਂ ਵਿਚ ਰੋੜਾ ਬਣਦਾ ਹੈ । ਪਰ ਅੱਜ ਉਨ੍ਹਾਂ ਪਿੰਡਾਂ ਦੇ ਲੋਕਾਂ ਨੇ ਹੀ ਮੈਨੂੰ ਆਪਣਾ ਨੁਮਾਇੰਦਾ ਬਣਾ ਕੇ ਇਥੇ ਭੇਜਿਆ ਹੈ, ਇਹ ਦੱਸਣ ਲਈ ਕਿ ਉਥੇ ਜਿਹੜੀ ਘਪਲੇਬਾਜ਼ੀ ਹੋਈ ਹੈ ਉਹ ਸਰਕਾਰ ਦੇ ਨੋਟਿਸ ਵਿਚ ਲਿਆਂਦੀ ਜਾਵੇ । ਮੈਂ ਦੱਸਦਾ ਹਾਂ ਕਿ ਮੇਰੇ ਇਲਾਕੇ ਵਿਚ ਵਿਕਾਸ ਦਾ ਸਾਰਾ ਕੰਮ ਰੁਕਿਆ ਹੋਇਆ ਹੈ। ਉਹ ਪਛੜਿਆ ਹੋਇਆ ਇਲਾਕਾ ਹੈ ਉਸ ਨੂੰ ਸਰਕਾਰ ਵਲੋਂ ਹੋਰ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਸਿਹਤ ਵਿਭਾਗ ਵਿਚ, ਡਿਪਟੀ ਸਪੀਕਰ ਸਾਹਿਬ, ਇਸ ਤਰਾਂ ਦੇ ਹਾਲਾਤ ਹਨ । ਪਿੰਡਾਂ ਵਿਚ ਜੇਕਰ ਡਿਸਪੈਂਸਰੀਆਂ ਵਗੈਰਾ ਬਣ ਜਾਂਦੀਆਂ ਹਨ ਤਾਂ ਦਵਾਈਆਂ ਵਗੈਰਾ ਨਹੀਂ ਮਿਲਦੀਆਂ । ਸਮੇਂ ਸਿਰ ਕੋਈ ਮੁਲਾਜ਼ਮ ਹਸਪਤਾਲਾਂ ਵਿਚ ਮੌਜੂਦ ਨਹੀਂ ਹੁੰਦੇ । ਡਾਕਟਰ ਦਾ ਜਵਾਬ ਹੁੰਦਾ ਹੈ ਕਿ ਇਥੇ ਕੋਈ ਥਾਂ ਨਹੀਂ ਹੈ । ਡਾਕਟਰਾਂ ਦੇ ਰਹਿਣ ਵਾਸਤੇ ਕੋਈ ਮਕਾਨ ਨਹੀਂ ਹੈ । ਮੇਰੀ ਕਾਂਸਟੀਚੂਐਂਸੀ ਭਦੌੜ ਹੈ । ਉਥੇ ਕੋਈ ਹੈਲਥ ਸੈਂਟਰ ਨਹੀਂ ਹੈ । (ਘੰਟੀ) ਉਥੇ ਹੈਲਥ ਦੀਆਂ ਵੱਧ ਤੋਂ ਵੱਧ ਸਹੂਲਤਾਂ ਦਿਤੀਆਂ ਜਾਣ । ਭਦੌੜ ਵਿਚ ਲੋਕਾਂ ਨੇ ਪੈਸਾ ਇਕੱਠਾ ਕਰਕੇ ਇਕ ਛੋਟਾ ਜਿਹਾ ਹਸਪਤਾਲ ਬਣਾਇਆ ਹੈ । ਲੋਕਾਂ ਨੇ ਆਪਣੇ ਕੋਲੋਂ ਪੈਸੇ ਇਕੱਠੇ ਕੀਤੇ ਹਨ । ਸਰਕਾਰ ਨੇ ਇਕ ਵਾਰ ਗਰਾਂਟ ਦਿਤੀ ਸੀ ਪਰ ਉਹ ਅਧੂਰੀ ਪਈ ਹੈ । ਡਾਕਟਰ ਸਾਹਿਬ ਚਾਹੇ ਪਟਿਆਲੇ ਜਾਂ ਕਿਸੇ ਹੋਰ ਸ਼ਹਿਰ ਵਿਚ ਚਲੇ ਜਾਣ ਪਰ ਭਦੌੜ ਵਿਚ ਕੋਈ ਡਾਕਟਰ ਰਹਿਣਾ ਨਹੀਂ ਚਾਹੁੰਦਾ । ਮਹਿਣੇ ਵਿਚ ਵੀ ਹੈਲਥ ਸੈਂਟਰ ਸੀ । ਗਰਾਮ ਪੰਚਾਇਤ ਨੇ ਹਸਪਤਾਲ ਖੋਲ੍ਹਿਆ ਸੀ ! 50,000/- ਰੁਪਏ ਦੀ ਗਰਾਂਟ ਦਿੱਤੀ ਗਈ ਸੀ । ਉਸ ਪੈਸੇ ਦੀ ਨਜਾਇਜ਼ ਵਰਤੋਂ ਕੀਤੀ ਗਈ ਹੈ। ਪੈਸੇ ਕਿਤੇ ਹੋਰ ਹੀ ਖ਼ਰਚ ਕਰ ਦਿਤੇ ਗਏ ਹਨ । ਡਿਪਟੀ ਸਪੀਕਰ ਸਾਹਿਬ, ਗਰਾਂਟ ਦੀ ਨਜਾਇਜ਼ ਵਰਤੋਂ ਕੀਤੀ ਗਈ ਹੈ । ਡਾਕਟਰ ਅਤੇ ਗਰੀਬ ਲੋਕਾਂ ਲਈ ਪਿੰਡਾਂ ਵਿਚ ਕੋਈ ਸਹੂਲਤ ਨਹੀਂ ਹੈ । ਐਸ. ਐਮ. ਓ. ਘਪਲੇ-ਬਾਜ਼ੀ ਕਰ ਰਿਹਾ ਹੈ ਅਤੇ ਲੱਖਾਂ ਰੁਪਏ ਹੜੱਪ ਕਰ ਰਹੇ ਹਨ । ਇੱਕ, ਡਿਪਟੀ ਸਪੀਕਰ ਸਾਹਿਬ, ਐਸ.ਐਮ.ਓ. ਸਾਮਾਣਾ ਹੈ ਜਿਸ ਦੀ ਅਖਬਾਰਾਂ ਵਿਚ ਵੀ ਚਰਚਾ ਹੋਈ ਹੈ । ਧਾਰਮਿਕ ਜਥੇਬੰਦੀਆਂ ਨੇ ਇਨਕੁਆਇਰੀ ਵੀ ਕਰਾਈ ਹੈ । ਇਥੇ ਅਫ਼ਸਰ ਸ਼ਾਹੀ ਨੇ ਇਨਕੁਆਇਰੀ ਤੇ ਮਿਲ ਮਿਲਾਕੇ ਕੋਈ ਕਾਰਵਾਈ ਨਹੀਂ ਹੋਣ ਦਿਤੀ ਅਤੇ ਨਾ ਹੀ ਉਸ ਆਦਮੀ ਨੂੰ ਸਸਪੈਂਡ ਕੀਤਾ ਗਿਆ ਹੈ । ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਮੰਗ ਕਰਦਾ ਹਾਂ ਕਿ ਐਸ. ਐਮ. ਓ. ਸਮਾਣਾ ਨੂੰ ਸਸਪੈਂਡ ਕੀਤਾ ਜਾਵੇ ਜਿਸ ਨੇ 10 ਲੱਖ ਰੁਪਏ ਦਾ ਘਪਲਾ ਕੀਤਾ ਹੈ । ਇਹੋ ਜਿਹੇ ਕੁਰਪਟ ਅਫਸਰਾਂ ਨੂੰ ਨੱਥ ਪਾਈ ਜਾਵੇ (ਘੰਟੀ) ਜਿਹੜੇ ਗਰੀਬ ਲੋਕ ਹਨ ਉਨ੍ਹਾਂ ਤੋਂ 40 ਰੁਪਏ ਲੈ ਕੇ ਦਵਾਈਆਂ ਦੇ ਰਹੇ ਹਨ । (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮੰਗਾਂ ਤੇ ਬੋਲਣ ਦਾ ਸਮਾਂ ਦਿਤਾ ਹੈ ।

**ਸਰਦਾਰ ਸ਼ੇਰ ਸਿੰਘ** ਗੱਗੋਵਾਲਾ (ਮਾਨਸਾ) : ਸਭ ਤੋਂ ਪਹਿਲਾਂ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਸ ਅਹੁਦੇ ਤੇ ਚੁਣੇ ਜਾਣ ਦੀ ਵਧਾਈ ਦਿੰਦਾ ਹਾਂ । ਮੈਂ ਆਪ ਜੀ ਨੂੰ ਵਧਾਈ ਦੇਣ ਲਈ ਦੋ ਮਿੰਟ ਦਾ ਸਮਾਂ ਲੈਣਾ ਚਾਹੁੰਦਾ ਸੀ । ਡਿਪਟੀ ਸਪੀਕਰ ਸਾਹਿਬ, ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੀਆਂ ਕੁਝ ਮੰਗਾਂ ਸਦਨ ਵਿਚ ਪੇਸ਼ ਹੋਈਆਂ ਹਨ ।

[ਸਰਦਾਰ ਸ਼ੇਰ ਸਿੰਘ ਗੱਗੋਵਾਲਾ]

ਇਹ ਮੰਗਾਂ ਬਹੁਤ ਜ਼ਰੂਰੀ ਹਨ ਅਤੇ ਸਰਕਾਰ ਵਲੋਂ ਮੰਗ ਕੀਤੀ ਗਈ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਰਕਮ ਹੋਰ ਵੀ ਜ਼ਿਆਦਾ ਹਾਊਸ ਤੋਂ ਪ੍ਰਵਾਨ ਕਰਾਉਣ । ਪਿੰਡਾਂ ਅਤੇ ਸ਼ਹਿਰਾਂ ਦਾ ਪਾੜਾ ਦੂਰ ਕਰਨ ਲਈ ਇਹ ਬਹੁਤ ਜ਼ਰੂਰੀ ਹੈ। ਜਿਹੜੇ ਵਿਅਕਤੀ ਸ਼ਹਿਰਾਂ ਵਿਚੋਂ ਆਉਂਦੇ ਹਨ, ਉਹ ਪਿੰਡਾਂ ਵਿਚ ਰਹਿਣ ਲਈ ਤਿਆਰ ਨਹੀਂ । ਜਿਹੜੇ ਪੈਸਿਆਂ ਵਾਲੇ ਬੰਦੇ ਹਨ, ਉਹ ਪਿੰਡਾਂ ਵਿਚ ਰਹਿਣਾ ਪਸੰਦ ਨਹੀਂ ਕਰਦੇ ਕਿਉਂਕਿ ਪਿੰਡਾਂ ਅਤੇ ਸ਼ਹਿਰਾਂ ਦੀਆਂ ਸਹੂਲਤਾਂ ਦਾ ਫਰਕ ਹੈ, ਉਨ੍ਹਾਂ ਵਿਚ ਬਹੁਤ ਅੰਤਰ ਹੈ । ਵਿਦਿਆ ਦੇ ਸਬੰਧ ਵਿਚ ਵੀ ਕਾਫ਼ੀ ਪਾੜਾ ਹੈ । ਸ਼ਹਿਰਾਂ ਵਿਚ ਵਿਦਿਆ ਦੀਆਂ ਚੰਗੀਆਂ ਸਹੂਲਤਾਂ ਹਨ ਔਰ ਪਿੰਡਾਂ ਵਿਚ ਬਹੁਤ ਘੱਟ ਹਨ । ਇਸ ਲਈ ਜ਼ਰੂਰੀ ਹੈ ਕਿ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਤੇ ਜ਼ਿਆਦਾ ਪੈਸਾ ਖਰਚ ਕੀਤਾ ਜਾਵੇ । ਜਿਥੇ ਅਸੀਂ ਦਿਹਾਤੀ ਵਿਕਾਸ ਲਈ ਜ਼ਿਆਦਾ ਪੈਸੇ ਦੀ ਗਰਾਂਟ ਲੈਣੀ ਹੈ, ਉਥੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕੁਝ ਪੁਆਇੰਟਸ ਹਨ । ਇਕ ਤਾਂ ਇਹ ਹੈ ਕਿ ਜਿਹੜੇ ਸਰਪੰਚ ਅਤੇ ਪੰਚ ਚੁਣੇ ਜਾਂਦੇ ਹਨ । ਉਨ੍ਹਾਂ ਨੂੰ ਪੁਲਿਸ ਜਦ ਚਾਹੇ 107/151 ਵਿਚ ਫੜ ਕੇ ਅੰਦਰ ਦੇ ਦਿੰਦੀ ਹੈ ਜਾਂ ਜਦੋਂ ਪੰਚਾਇਤੀ ਐਕਟ ਦੇ ਤਹਿਤ ਪੰਚਾਇਤ ਆਪਣੇ ਅਧਿਕਾਰਾਂ ਦੀ ਵਰਤੋਂ ਕਰਦੀ ਹੈ, ਤਾਂ ਉਨ੍ਹਾਂ ਨੂੰ ਫੜ ਕੇ ਪੁਲਿਸ 107/151 ਵਿਚ ਅੰਦਰ ਕਰ ਦਿੰਦੀ ਹੈ, ਤਾਂ ਫਿਰ ਕੁਦਰਤੀ ਜਿਹੜਾ ਉੱਨਤੀ ਦਾ ਰਾਹ ਹੈ, ਜਿਹੜਾ ਉਨ੍ਹਾਂ ਨੇ ਵਿਕਾਸ ਵੱਲ ਜਾਣਾ ਹੈ, ਉਸ ਵਿਚ ਉਤਸ਼ਾਹ ਕੀ ਰਹਿ ਜਾਣਾ ਹੈ । ਜਿਹੜਾ ਬੰਦਾ ਮੁਜਰਮ ਹੀ ਠਹਿਰਾ ਦਿੱਤਾ ਪੁਲਿਸ ਨੇ, ਉਸਦਾ ਉਤਸ਼ਾਹ ਕੀ ਰਹਿ ਜਾਂਦਾ ਹੈ । ਇਸ ਵਿੱਚ ਘੱਟ ਤੋਂ ਘੱਟ ਡੀ.ਡੀ.ਓ. ਲੈਵਲ ਤੇ ਪੜਤਾਲ ਕਰਾਈ ਜਾਇਆ ਕਰੇ ਕਿ ਕੀ ਉਹ ਗੁਨਾਹਗਾਰ ਸੀ ਜਾਂ ਕਿ ਪੰਚਾਇਤ ਦੇ ਕੰਮ ਵਿੱਚ ਉਸ ਨੇ ਕਿਸੇ ਦੇ ਖਿਲਾਫ ਕੋਈ ਕਾਰਵਾਈ ਕੀਤੀ ਹੋਵੇ ਅਤੇ ਉਸਨੇ ਅੱਗੇ ਸ਼ਕਾਇਤ ਕੀਤੀ ਹੋਵੇ ਜਾਂ ਉਸਨੇ ਕੋਈ ਜ਼ੁਰਮ ਕੀਤਾ ਹੋਵੇ ਤਾਂ ਫੇਰ ਵੀ ਕੋਈ ਤੁੱਕ ਜੁੜਦੀ ਹੈ । ਇਸ, ਡਿਪਟੀ ਸਪੀਕਰ ਸਾਹਿਬ ਜਿਹੜੇ ਪੰਚਾਇਤ ਸਕੱਤਰ ਹਨ, ਉਨ੍ਹਾਂ ਨੂੰ ਤਨਖਾਹ ਪੰਚਾਇਤ ਦਿੰਦੀ ਹੈ ਤੇ ਉਹ ਮੁਲਾਜ਼ਮ ਸਰਕਾਰ ਦੇ ਹਨ । ਉਨ੍ਹਾਂ ਨੂੰ ਸਰਪੰਚ ਰਿਕੁਐਸਟ ਕਰਕੇ, ਬੇਨਤੀ ਕਰਕੇ ਆਪਣਾ ਰੈਜ਼ੋਲਿਊਸ਼ਨ ਪੁਆਉਣ ਵਾਸਤੇ ਯਾਦ ਕਰਦਾ ਹੈ ਤਾਂ ਉਹ ਕਹਿ ਦਿੰਦਾ ਹੈ ਕਿ ਮੇਰੀ ਬੀ. ਡੀ. ਓ. ਨੇ ਡਿਊਟੀ ਲਗਾ ਦਿੱਤੀ ਜਾਂ ਮੇਰੀ ਕਿਸੇ ਹੋਰ ਸਰਕਾਰੀ ਅਧਿਕਾਰੀ ਨੇ ਡਿਊਟੀ ਲਗਾ ਦਿੱਤੀ ਹੈ । ਜਦੋਂ ਉਹ ਪੰਚਾਇਤ ਦਾ ਮੁਲਾਜ਼ਮ ਹੈ, ਸੈਕਰੇਟਰੀ ਹੈ, ਤਾਂ ਉਸ ਦੀ ਜਿਹੜੀ ਵੀ ਕਾਰਵਾਈ ਹੇਠ ਕੋਈ ਕੰਮ ਗਲਤ ਹੁੰਦਾ ਹੈ ਤਾਂ ਪੁਨਿਸ਼ ਕਰਨਾ ਹੈ ਜਾਂ ਚੰਗਾ ਕੰਮ ਹੈ ਤਾਂ ਉਸਤਤੀ ਕਰਨੀ ਹੈ ਜਾਂ ਕੋਈ ਬੈਨੀਫਿਟ ਦੇਣਾ ਹੈ, ਜਦੋਂ ਪੰਚਾਇਤ ਦਾ ਮੁਲਾਜ਼ਮ ਹੈ ਤਾਂ ਇਹ ਸਭ ਪੰਚਾਇਤ ਦੇ ਅਧਿਕਾਰ ਵਿੱਚ ਕਿਉਂ ਨਾ ਹੋਵੇ । ਅਧਿਕਾਰ ਸਰਕਾਰ ਵਰਤਦੀ ਹੈ ਅਤੇ ਤਨਖਾਹ ਪੰਚਾਇਤ ਦਿੰਦੀ ਹੈ ।

ਡਿਪਟੀ ਸਪੀਕਰ ਸਾਹਿਬ, ਏਥੇ ਬੜਾ ਜ਼ਿਕਰ ਆਇਆ ਹੈ ਡਿਵੈਲਪਮੈਂਟ ਵਿੱਚ ਪਲਾਨਿੰਗ ਬੋਰਡ, ਯੋਜਨਾ ਬੋਰਡ ਜਿਹੜਾ ਬਣਾਇਆ ਸੀ, ਉਸਦੇ ਡੀ. ਸੀ. ਚੇਅਰਮੈਨ ਸਨ ਅਤੇ ਕੁਝ ਨਾਨ-ਆਫਿਸ਼ਿਅਲ ਉਸ ਦੇ ਨਾਮੀਨੇਟਿਡ ਮੈਂਬਰਜ਼ ਸਨ। ਉਥੇ ਜਿਹੜਾ ਕੰਮ ਹੁੰਦਾ ਸੀ ਉਹ ਇਸ ਤਰ੍ਹਾਂ ਦਾ ਸੀ ਕਿ ਪੈਸੇ ਉਨ੍ਹਾਂ ਹੀ ਪੰਚਾਇਤਾਂ ਨੂੰ ਮਿਲਦੇ ਸਨ ਜਿਨ੍ਹਾਂ ਦੀ ਕੋਈ ਸਿਫਾਰਸ਼ ਕੀਤੀ ਜਾਂਦੀ ਸੀ। ਇਹ ਸਭ ਕੁਝ ਮਿਲਜੁਲ ਕੇ ਕੀਤਾ ਜਾਂਦਾ ਸੀ। ਕਈ ਪੰਚਾਇਤਾਂ ਐਸੀਆਂ ਹਨ ਜਿਨ੍ਹਾਂ ਬਾਰੇ ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਐਸੀਆਂ ਮਿਸਾਲਾਂ ਹਨ ਕਿ 50-50 ਹਜ਼ਾਰ ਰੁਪਿਆ ਪ੍ਰਾਈਮਰੀ ਸਕੂਲ ਦੀ ਮੁਰੰਮਤ ਜਾਂ ਰਿਪੇਅਰ ਵਾਸਤੇ ਦਿੱਤਾ ਗਿਆ ਅਤੇ ਜੇ ਮੈਂ ਕਹਾਂ ਕਿ ਉਥੇ 2-4 ਬੋਰੀਆਂ ਕਲੀ ਦੀਆਂ ਲੱਗੀਆਂ ਹੋਣੀਆਂ ਹਨ ਤਾਂ ਝੂਠ ਹੀ ਬੋਲਾਂਗਾ। ਉਥੇ ਇਸ ਤੋਂ ਵੀ ਘੱਟ ਖਰਚਾ ਹੋਇਆ ਹੈ। ਜਿਹੜਾ ਏਨਾ ਸਰਕਾਰ ਦਾ, ਲੋਕਾਂ ਦਾ ਪੈਸਾ ਪਿੰਡਾਂ ਦੇ ਵਿਕਾਸ ਲਈ ਦਿੱਤਾ ਗਿਆ ਹੈ, ਕੀ ਇਹ ਉਸ ਦੀ ਪੜਤਾਲ ਕਰਨ ਦੀ ਖੇਚਲ ਕਰਨਗੇ ਅਤੇ ਅੱਗੇ ਤੋਂ ਜਿਥੇ ਪੰਚਾਇਤ ਦੀ, ਸਰਪੰਚ ਦੀ ਜ਼ਿੰਮੇਵਾਰੀ ਹੈ, ਮੈਂ ਮਾਨਯੋਗ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਹ ਨਾਲ ਪੰਚਾਇਤ ਸਕੱਤਰ ਦੀ ਵੀ ਘੱਟੋ-ਘੱਟ ਜ਼ਿੰਮੇਵਾਰੀ ਪਾਉਣ ਕਿ ਉਹ ਵੀ ਜੇਕਰ ਪੰਚਾਇਤ ਵਿਚ ਕੋਈ ਘਪਲੇਬਾਜ਼ੀ ਹੁੰਦੀ ਹੈ, ਜਿੰਨਾ ਐਕਸ਼ਨ ਸਰਪੰਚ ਤੇ ਹੋਵੇ, ਦੋਸ਼ੀ ਜਿੰਨਾ ਉਸ ਨੂੰ ਠਹਿਰਾਇਆ ਜਾਵੇ, ਉਨਾ ਹੀ ਪੰਚਾਇਤ ਸਕੱਤਰ ਨੂੰ ਵੀ ਠਹਿਰਾਇਆ ਜਾਵੇ, ਤਾਂ ਬਾਹਲੀ ਹੇਰਾਫੇਰੀ ਕਾਫੀ ਹੱਦ ਤੱਕ ਬੰਦ ਹੋ ਜਾਵੇਗੀ ਅਤੇ ਬੀ. ਡੀ. ਓ. ਸਾਹਿਬ ਘੱਟੋ ਘੱਟ ਮਹੀਨੇ ਵਿੱਚ ਇਕ ਵਾਰੀ ਪੰਚਾਇਤ ਦੇ ਰਿਕਾਰਡ ਦੀ ਪੜਤਾਲ ਕਰਕੇ ਦੇਖਣ ਤਾਂ ਵੀ ਹੇਰਾਫੇਰੀ ਵਿੱਚ ਕਾਫੀ ਫਰਕ ਆਵੇਗਾ।

ਡਿਪਟੀ ਸਪੀਕਰ ਸਾਹਿਬ, ਏਥੇ ਬੜੀ ਲੰਬੀ ਚੌੜੀ ਬਹਿਸ ਹੋਈ ਹੈ। ਸਿਹਤ ਦੇ ਵਿਸ਼ੇ ਤੇ ਤਾਂ ਮੈਂ ਮਾਨਯੋਗ ਸਿਹਤ ਮੰਤਰੀ ਜੀ ਨਾਲ ਪਹਿਲਾਂ ਵੀ ਗੱਲ ਕੀਤੀ ਸੀ ਕਿ ਸਾਰੇ ਪੰਜਾਬ ਵਿੱਚ ਡਾਕਟਰਾਂ ਦੀਆਂ ਆਸਾਮੀਆਂ ਹਸਪਤਾਲਾਂ ਵਿੱਚ ਖਾਲੀ ਪਈਆਂ ਹਨ। ਉਨ੍ਹਾਂ ਨੇ ਉੱਤਰ ਦਿੱਤਾ ਸੀ ਕਿ ਸਾਡੇ ਕੋਲ ਡਾਕਟਰਾਂ ਦੀਆਂ ਆਸਾਮੀਆਂ ਘੱਟ ਹਨ।

ਮਾਨਯੋਗ ਮੰਤਰੀ ਜੀ ਇਸ ਸਬੰਧ ਵਿਚ ਕੋਈ ਕਰਾਈਟੇਰੀਆ ਅਖਤਿਆਰ ਕਰਨ ਅਤੇ ਜਦੋਂ ਨਵੀਂ ਰਿਕਰੂਟਮੈਂਟ ਹੋਵੇ, ਉਸ ਵੇਲੇ ਸਭ ਤੋਂ ਪਹਿਲਾਂ ਉਨ੍ਹਾਂ ਤੇ ਇਸ ਗੱਲ ਦੀ ਸ਼ਰਤ ਲਾਈ ਜਾਵੇ ਕਿ ਤੁਸੀਂ ਐਨਾ ਸਮਾਂ ਪਿੰਡਾਂ ਵਿਚ ਨੌਕਰੀ ਕਰਨੀ ਹੈ, ਸੇਵਾ ਕਰਨੀ ਹੈ। ਇਸ ਤੋਂ ਇਲਾਵਾ, ਜਿਹੜੇ ਬੰਦਿਆਂ ਨੇ ਬਹੁਤ ਸਾਰੀ ਸੇਵਾ ਸ਼ਹਿਰਾਂ ਵਿਚ ਹੀ ਪੂਰੀ ਕਰ ਲਈ ਹੈ, ਉਨ੍ਹਾਂ ਨੂੰ ਵੀ ਪਿੰਡਾਂ ਵਿਚ ਭੇਜਣਾ ਚਾਹੀਦਾ ਹੈ।

(ਇਸ ਵਕਤ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ, ਸਰਦਾਰ ਉਮਰਾਓ ਸਿੰਘ ਜੀ ਬੋਲਣ ਵਾਸਤੇ ਖੜ੍ਹੇ ਹੋਏ)

**ਸ਼੍ਰੀ ਡਿਪਟੀ ਸਪੀਕਰ** : ਮੈਂ 1-2 ਮੈਂਬਰਾਂ ਨੂੰ ਹੋਰ ਟਾਈਮ ਦੇਣ ਤੋਂ ਬਾਅਦ ਤੁਹਾਨੂੰ (ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਜੀ ਵਲ ਇਸ਼ਾਰਾ) ਟਾਈਮ ਦੇਵਾਂਗਾ । ਹਾਂ ਜੀ, ਸ਼੍ਰੀਮਤੀ ਸੁਰਜੀਤ ਕੌਰ ਜੀ ।

**ਸਰਦਾਰਨੀ ਸੁਰਜੀਤ ਕੌਰ ਕਲਕਟ** (ਟਾਂਡਾ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪ ਨੂੰ ਇਸ ਕੁਰਸੀ ਤੇ ਬਿਰਾਜਮਾਨ ਹੋਣ ਤੇ ਬਹੁਤ ਬਹੁਤ ਮੁਬਾਰਕਬਾਦ ਦਿੰਦੀ ਹਾਂ ਅਤੇ ਇਸ ਦੇ ਨਾਲ ਹੀ ਮੈਂ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਵੀ ਮੁਬਾਰਕਬਾਦ ਦਿੰਦੀ ਹਾਂ ਇਸ ਤੋਂ ਬਾਦ ਮੈਂ ਬਜਟ ਦੀ ਗੱਲ ਕਰਦੀ ਹਾਂ । ਸਾਡੇ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਜਿਹੜਾ ਬਜਟ ਇਥੇ ਪੇਸ਼ ਕੀਤਾ, ਉਹ ਪ੍ਰਸ਼ੰਸਨੀਯ ਹੈ । ਹਰ ਪੱਖ ਤੋਂ ਇਹ ਪ੍ਰਸ਼ੰਸਾਯੋਗ ਬਜਟ ਹੈ । ਉਨ੍ਹਾਂ ਨੇ ਕੋਈ ਵੀ ਐਸੀ ਗੱਲ ਬਾਕੀ ਨਹੀਂ ਰਹਿਣ ਦਿੱਤੀ ਜਿਸ ਨੂੰ ਕੋਈ ਕ੍ਰਿਟੀਸਾਈਜ਼ ਕਰ ਸਕੇ । ਇਨ੍ਹਾਂ ਦਾ ਬਜਟ ਪੜ੍ਹ ਕੇ ਸਿਰਫ ਕਾਂਗਰਸੀ ਹੀ ਨਹੀਂ ਬਲਕਿ ਸਾਧਾਰਣ ਵਿਅਕਤੀ ਵੀ ਇਸ ਤੇ ਸੈਟਿਸਫਾਈਡ ਹੈ ਔਰ ਬਹੁਤ ਖੁਸ਼ ਹੈ । ਇਸ ਸਬੰਧ ਵਿਚ ਮੈਂ ਇਕ ਰਿਕੁਐਸਟ ਕਰਾਂਗੀ ਕਿ ਜਿਨ੍ਹਾਂ ਪਿੰਡਾਂ ਦੀਆਂ ਪੰਚਾਇਤਾਂ ਕੋਲ ਜ਼ਮੀਨ ਨਹੀਂ, ਆਮਦਨੀ ਦਾ ਕੋਈ ਜ਼ਰੀਆ ਨਹੀਂ, ਉਨ੍ਹਾਂ ਪੰਚਾਇਤਾਂ ਨੂੰ 1/4 ਹਿੱਸਾ ਮੁਆਫ ਕਰ ਦਿੱਤਾ ਜਾਵੇ ਜਿਹੜਾ ਕਿ ਗਲੀਆਂ ਨਾਲੀਆਂ ਬਣਾਉਣ ਵਾਸਤੇ ਜ਼ਰੂਰੀ ਉਨ੍ਹਾਂ ਨੇ ਦੇਣਾ ਹੁੰਦਾ ਹੈ । ਦੂਸਰੀ ਗੱਲ ਇਹ ਹੈ ਕਿ ਇਹ ਕਾਂਗਰਸ ਸਰਕਾਰ ਦੀ ਪਾਲਿਸੀ ਹੈ ਕਿ ਸਭ ਤੋਂ ਪਹਿਲਾਂ ਪਿੰਡਾਂ ਵਿਚ ਅਨੁਸੂਚਿਤ ਜਾਤੀਆਂ ਦੀਆਂ ਗਲੀਆਂ ਨਾਲੀਆਂ ਬਣਾਉਣੀਆਂ ਬਹੁਤ ਜ਼ਰੂਰੀ ਹਨ । ਇਸ ਸਬੰਧੀ ਖਾਸ ਹਦਾਇਤਾਂ ਮਹਿਕਮੇ ਨੂੰ ਦਿੱਤੀਆਂ ਜਾਣ ਤਾਂ ਕਿ ਉਹ ਪਹਿਲਾਂ ਬਣਾਈਆਂ ਜਾਣ । ਅਗਰ ਉਹ ਐਸਾ ਨਹੀਂ ਕਰਦੇ ਤਾਂ ਉਨ੍ਹਾਂ ਤੇ ਐਕਸ਼ਨ ਲਿਆ ਜਾਵੇ ਕਿਉਂਕਿ ਕਾਂਗਰਸ ਸਰਕਾਰ ਐਸਾ ਸੋਚਦੀ ਹੈ ਕਿ ਜੇਕਰ ਗਰੀਬਾਂ ਦੀਆਂ ਗਲੀਆਂ ਨਾਲੀਆਂ ਰਹਿ ਗਈਆਂ ਤਾਂ ਫਿਰ ਉਹ ਪੱਕੇ ਤੌਰ ਤੇ ਹੀ ਰਹਿ ਜਾਣਗੀਆਂ, ਬਣ ਨਹੀਂ ਸਕਣਗੀਆਂ । ਜਿਸ ਤਰਾਂ ਸਾਡੀ ਸਰਕਾਰ ਨੇ ਪਹਿਲਾਂ ਗਲੀਆਂ ਨਾਲੀਆਂ ਦਾ ਕੰਮ ਕੀਤਾ ਹੈ ਔਰ ਪਿੰਡਾਂ ਵਿਚ ਇਸ ਕੰਮ ਵਾਸਤੇ ਰੁਪਈਆਂ ਦੀ ਵਰਸ਼ਾ ਕੀਤੀ ਹੈ, ਲੱਖਾਂ ਰੁਪਈਏ ਦਿੱਤੇ ਹਨ, ਉਸ ਦੀ ਵਰਤੋਂ ਵਿਚ ਜਿਨ੍ਹਾਂ ਨੇ ਅਣਗਹਿਲੀ ਕੀਤੀ, ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ ਅਤੇ ਜਿਥੇ ਅਨੁਸੂਚਿਤ ਜਾਤੀਆਂ ਦੀਆਂ ਗਲੀਆਂ ਨਾਲੀਆਂ ਰਹਿ ਗਈਆਂ ਹਨ, ਉਨ੍ਹਾਂ ਨੂੰ ਪੂਰਾ ਕੀਤਾ ਜਾਵੇ । ਇਹ ਅਧੂਰਾ ਕੰਮ ਪੂਰਾ ਕਰਨਾ ਬਿਲਕੁਲ ਜ਼ਰੂਰੀ ਹੈ ।

ਸਾਰਿਆਂ ਨਾਲੋਂ ਵੱਡੀ ਗੱਲ ਜਿਹੜੀ ਅੱਜ ਦੇ ਮੌਕੇ ਨੂੰ ਮੁੱਖ ਰੱਖ ਕੇ ਮੈਂ ਚੀਫ ਮਨਿਸਟਰ ਸਾਹਿਬ ਨੂੰ, ਡਿਪਟੀ ਸਪੀਕਰ ਸਾਹਿਬ, ਅਤੇ ਸਾਰੇ ਸਦਨ ਨੂੰ ਕਹਿਣਾ ਚਾਹੁੰਦੀ ਹਾਂ, ਉਹ ਇਹ ਹੈ ਕਿ ਜਿਨ੍ਹਾਂ ਲੋਕਾਂ ਨੇ ਆਪਣੀ ਜਾਨ ਹਥੇਲੀ ਤੇ ਰੱਖ ਕੇ ਵੋਟਾਂ ਪਾਈਆਂ ਹਨ ਔਰ ਆਪਣੀ ਜਾਨ ਹਥੇਲੀ ਤੇ ਰੱਖ ਕੇ ਦੇਸ਼ ਦੀ ਖਾਤਰ ਅੱਗੇ ਆਏ ਹਨ, ਉਹ ਕਿੰਨੇ ਬਹਾਦਰ ਲੋਕ ਹਨ । ਸਾਡੇ ਨਾਲੋਂ ਵੀ ਬਹਾਦਰ ਸਾਡੇ ਵੋਟਰ ਹਨ । ਸਾਡੇ ਹਰਮਨ ਪਿਆਰੇ ਸ਼ੇਰੇ-ਪੰਜਾਬ ਸਰਦਾਰ ਬੇਅੰਤ ਸਿੰਘ 1984 ਤੋਂ ਲੇ ਕੇ ਜਿਥੇ ਜਿਥੇ ਵੀ ਕੋਈ ਦੁੱਖ ਹੋਇਆ, ਦੁਰਘਟਨਾ ਹੋਈ, ਉਹ ਉਥੇ ਪਹੁੰਚੇ ਔਰ ਦੁਖੀਆਂ ਨਾਲ ਆਪਣਾ ਦੁੱਖ ਸ਼ੇਅਰ

ਕੀਤਾ । ਜੋ ਉਨ੍ਹਾਂ ਦੀ ਜੇਬ ਵਿਚ ਪੈਸੇ ਸਨ, ਉਹ ਵੀ ਦਿੱਤੇ ਔਰ ਸਰਕਾਰ ਪਾਸੋਂ ਹੋਰ ਪੈਸੇ ਵੀ ਦਿਵਾਏ । ਉਨ੍ਹਾਂ ਦੀ ਇਸ ਚੀਜ਼ ਅਤੇ ਉਨ੍ਹਾਂ ਦੀ ਮਿਹਨਤ ਦਾ ਹੀ ਫਲ ਹੈ । ਲੋਕਾਂ ਨੇ ਉਨ੍ਹਾਂ ਦੀ ਕਦਰ ਪਾਈ ਹੈ, ਕਾਂਗਰਸ ਪਾਰਟੀ ਦੀ ਕਦਰ ਪਾਈ ਹੈ ਜੋ ਅੱਜ ਇਹ ਪਾਰਟੀ ਐਨੀ ਮੈਜਾਰਿਟੀ ਵਿਚ ਇਥੇ ਬੈਠੀ ਹੈ । ਮੈਨੂੰ ਇਸ ਚੀਜ਼ ਦੀ ਬਹੁਤ ਖੁਸ਼ੀ ਹੈ ਕਿ ਸਾਡੇ ਅਪੋਜ਼ੀਸ਼ਨ ਦੇ ਵੀਰ ਵੀ ਸਾਡਾ ਸਾਥ ਦੇ ਰਹੇ ਹਨ । ਜਿਨ੍ਹਾਂ ਆਪਣੀ ਜਾਨ ਹਥੇਲੀ ਤੇ ਰੱਖ ਕੇ ਵੋਟਾਂ ਪਾਈਆਂ, ਸਾਡਾ ਵੀ ਫਰਜ਼ ਹੈ ਕਿ ਅੱਜ ਅਸੀਂ ਵੀ ਉਨ੍ਹਾਂ ਦੇ ਜ਼ਿਆਦਾ ਨੇੜੇ ਹੋਈਏ ਅਤੇ ਆਪਣੀ ਜਾਨ ਤੋਂ ਵੀ ਵਧ ਉਨ੍ਹਾਂ ਦਾ ਖਿਆਲ ਰਖੀਏ, ਤਾਂ ਹੀ ਅਸੀਂ ਅੱਗੇ ਵਾਸਤੇ ਉਨ੍ਹਾਂ ਲੋਕਾਂ ਦੇ ਕੋਲ ਜਾ ਸਕਦੇ ਹਾਂ । (ਥੰਪਿੰਗ)

ਅੱਜ ਸਮੇਂ ਦੇ ਮੁਤਾਬਿਕ ਜੇ ਪੁਲਿਸ ਠੀਕ ਡਿਊਟੀ ਨਹੀਂ ਦੇ ਰਹੀ ਤਾਂ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਸੀ. ਆਰ. ਪੀ. ਲਗਾ ਦੇਈਏ । ਜਿਸ ਤਰ੍ਹਾਂ ਸਾਡੀ ਸੈਂਟਰ ਦੀ ਸਰਕਾਰ ਨੇ ਇਲੈਕਸ਼ਨਾਂ ਦੇ ਟਾਈਮ ਪੂਰਾ ਇੰਤਜ਼ਾਮ ਕਰਕੇ ਸੀ. ਆਰ. ਪੀ. ਲਗਾਈ ਸੀ ਔਰ ਠੀਕ ਢੰਗ ਨਾਲ ਵੋਟਾਂ ਪਾਈਆਂ । ਪਹਿਲਾਂ ਤਾਂ ਕਾਂਗਰਸ ਪਾਰਟੀ ਨੇ ਬਾਈਕਾਟ ਕੀਤਾ । ਮੇਰੇ ਇਕ ਵੀਰ ਅਪੋਜ਼ੀਸ਼ਨ ਪਾਰਟੀ ਵਾਲੇ ਨੇ ਕੱਲ੍ਹ ਕਿਹਾ ਸੀ ਕਿ ਕਾਂਗਰਸ ਪਾਰਟੀ ਨੇ ਬਾਈਕਾਟ ਕਰਨਾ ਸਿਖਾਇਆ ਹੈ । ਮੈਂ ਕਹਿੰਦੀ ਹਾਂ ਇਹ ਗ਼ਲਤ ਹੈ । ਕਾਂਗਰਸ ਪਾਰਟੀ ਨੇ ਬਾਈਕਾਟ ਕਰਨਾ ਨਹੀਂ ਸਿਖਾਇਆ । ਕਾਂਗਰਸ ਨੇ ਬਾਈਕਾਟ ਉਸ ਸਥਿਤੀ ਵਿਚ ਕੀਤਾ ਜਦੋਂ ਇਲੈਕਸ਼ਨਾਂ....

**ਸ਼੍ਰੀ ਮਦਨ ਮੋਹਨ ਮਿੱਤਲ** : ਡਿਪਟੀ ਸਪੀਕਰ ਸਾਹਿਬ, ਕੀ ਇਹ ਰੂਰਲ ਡੀਵੈਲਪਮੈਂਟ ਦੀ ਗੱਲ ਹੋ ਰਹੀ ਹੈ ।

**ਸ਼੍ਰੀ ਡਿਪਟੀ ਸਪੀਕਰ** : ਬੀਬੀ ਜੀ, ਰੂਰਲ ਡੀਵੈਲਪਮੈਂਟ ਤੇ ਬੋਲੋ ।

**ਸ਼੍ਰੀਮਤੀ ਸੁਰਜੀਤ ਕੌਰ ਕਲਕੱਟ** : ਕਾਂਗਰਸ ਨੇ ਉਸ ਵੇਲੇ ਬਾਈਕਾਟ ਕੀਤਾ ਸੀ ਕਿਉਂਕਿ ਲੋਕਾਂ ਦੀ ਉਸ ਵੇਲੇ ਪੂਰੀ ਹਿਫਾਜ਼ਤ ਨਹੀਂ ਹੋ ਸਕਦੀ ਸੀ ਅਤੇ ਨਾ ਹੀ ਪੂਰੀ ਫੋਰਸ ਆ ਸਕਦੀ ਸੀ ਕਿਉਂਕਿ ਸਾਰੇ ਦੇਸ਼ ਵਿੱਚ ਚੋਣਾਂ ਹੋ ਰਹੀਆਂ ਸਨ । ਇਸ ਕਰਕੇ ਸਾਡੀ ਇਹ ਮੰਗ ਸੀ ਕਿ ਕੁਝ ਸਮੇਂ ਤੋਂ ਬਾਅਦ ਇਲੈਕਸ਼ਨਾਂ ਕਰਵਾ ਲਈਆਂ ਜਾਣ ਫਿਰ ਚੋਣਾਂ ਹੋਈਆਂ ਔਰ ਪੂਰੀ ਹਿਫਾਜ਼ਤ ਦੇ ਨਾਲ ਕੀਤੀਆਂ ਗਈਆਂ । ਸਾਡਾ ਸਾਰਿਆਂ ਦਾ ਫਰਜ਼ ਹੈ ਕਿ ਅਸੀਂ ਇਸ ਹਿਫਾਜ਼ਤ ਨੂੰ, ਪਬਲਿਕ ਨੂੰ, ਸੰਭਾਲ ਕੇ ਰੱਖੀਏ । ਮੇਰੇ ਆਪਣੇ ਹਲਕੇ ਦੇ ਪਿੰਡ ਪੰਡੋਰੀ ਚਾਵਾਂ ਦੇ ਸਰਪੰਚ ਸਰਦਾਰ ਨਿਰਮਲ ਸਿਘ ਹਨ । ਉਨ੍ਹਾਂ ਦੇ ਘਰ ਅੱਤਵਾਦੀ ਆਏ, ਉਨ੍ਹਾਂ ਦਾ ਕਤਲ ਕੀਤਾ ਗਿਆ । ਉਹ ਵਿਚਾਰੇ ਬਹੁਤ ਹੀ ਨੇਕ ਦਿਲ ਇਨਸਾਨ ਸਨ । ਪਿਛਲੇ 30 ਸਾਲ ਤੋਂ ਉਹ ਲਗਾਤਾਰ ਸਰਬ-ਸੰਮਤੀ ਨਾਲ ਸਰਪੰਚ ਚੁਣੇ ਜਾਂਦੇ ਰਹੇ ਹਨ । ਸਵੇਰੇ ਤੜਕੇ ਉਹ 3-00 ਵਜੇ ਉਠਦੇ ਸਨ ਅਤੇ ਹਰ ਰੋਜ਼ ਨਿੱਤ ਨੇਮ ਕਰਦੇ ਸਨ । ਪਾਠ-ਪੂਜਾ ਕਰਨ ਵਾਲੇ ਇਨਸਾਨ ਸਨ । ਤੜਕੇ ਸਵੇਰੇ

[ਸਰਦਾਰਨੀ ਸੁਰਜੀਤ ਕੌਰ ਕਲਕੱਟ]

ਉਨ੍ਹਾਂ ਦੇ ਘਰ ਆ ਗਏ। ਸਰਦਾਰ ਨਿਰਮਲ ਸਿੰਘ ਹੋਰਾਂ ਨੇ ਹਾਲੇ। ਆਪਣਾ ਨਾਸ਼ਤਾ ਵੀ ਨਹੀਂ ਕੀਤਾ ਸੀ। ਉਨ੍ਹਾਂ ਨੂੰ ਪੁਛਿਆ ਕਿ ਤੁਹਾਨੂੰ ਪਤਾ ਨਹੀਂ ਸੀ ਕਿ ਬਾਈਕਾਟ ਹੈ ਉਨ੍ਹਾਂ ਨੇ ਕਿਹਾ ਕਿ ਦੇਸ਼ ਦੀ ਏਕਤਾ ਅਤੇ ਅਖੰਡਤਾ ਦੇ ਲਈ ਅਸੀਂ ਇਲੈਕਸ਼ਨ ਦੇ ਦੌਰਾਨ ਵੋਟਾਂ ਪਾਈਆਂ ਹਨ। ਲੋਕ ਇਲੈਕਸ਼ਨ ਡੀਮਾਂਡ ਕਰਦੇ ਸਨ। ਗੌਰਮਿੰਟ ਡੀਮਾਂਡ ਕਰਦੀ ਹੈ ਇਸ ਲਈ ਵੋਟਾਂ ਪਾਈਆਂ। ਇਨ੍ਹਾਂ ਸ਼ਬਦਾਂ ਦੇ ਨਾਲ ਹੀ ਉਸ ਨੂੰ ਸ਼ੂਟ ਕਰ ਦਿੱਤਾ ਗਿਆ। ਮੇਰਾ ਕਹਿਣ ਦਾ ਮਕਸਦ ਇਹ ਹੈ ਕਿ ਅਗਰ ਉਸ ਹਲਕੇ ਦੇ ਵਿਚ ਜੋ ਡਿਸਪੈਂਸਰੀ ਹੈ ਅਗਰ ਉਸ ਦੇ ਵਿੱਚ ਐਕਸਪਰਟ ਸਰਜਨ ਹੁੰਦਾ ਤਾਂ ਸਰਦਾਰ ਨਿਰਮਲ ਸਿੰਘ ਜੋ ਕਿ ਕਿਸੇ ਦਾ ਵੀ ਵੈਰੀ ਨਹੀਂ ਸੀ ਉਸ ਨੂੰ ਮਰਨ ਤੋਂ ਬਚਾਇਆ ਜਾ ਸਕਦਾ ਸੀ। ਇਸ ਲਈ ਮੇਰੀ ਬੇਨਤੀ ਹੈ ਕਿ ਰੂਰਲ ਏਰੀਆਜ਼ ਦੇ ਅੰਦਰ ਜੋ ਡਿਸਪੈਂਸਰੀਆਂ ਹਨ ਉਨ੍ਹਾਂ ਦੇ ਵਿਚ ਵੀ ਐਕਸਪਰਟ ਸਰਜਨ ਲੱਗਣੇ ਚਾਹੀਦੇ ਹਨ। ਕਿਉਂਕਿ ਅੱਜ ਕੱਲ੍ਹ ਬਹੁਤ ਵਾਰਦਾਤਾਂ ਹੋ ਰਹੀਆਂ ਹਨ। ਪਹਿਲਾਂ ਲੁਧਿਆਣੇ ਹੁੰਦੀਆਂ ਰਹੀਆਂ ਫਿਰ ਸੰਗਰੂਰ ਹੋਣ ਲੱਗ ਪਈਆਂ ਅਤੇ ਹੁਣ ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਹੋ ਰਹੀਆਂ ਹਨ। ਇਸ ਲਈ ਜ਼ਰੂਰੀ ਹੈ ਕਿ ਰੂਰਲ ਏਰੀਆਜ਼ ਦੇ ਵਿੱਚ ਜੋ ਡਿਸਪੈਂਸਰੀਆਂ ਹਨ ਉਨ੍ਹਾਂ ਦੇ ਵਿੱਚ ਐਕਸਪਰਟ ਸਰਜਨ ਡੀਊਟੀ ਤੇ ਹੋਣੇ ਚਾਹੀਦੇ ਹਨ। ਇਸ ਤਰ੍ਹਾਂ ਹੋਣ ਨਾਲ ਜੋ ਲੋਕਾਂ ਦੀਆਂ ਅਣਿਆਈ ਮੌਤਾਂ ਹੋ ਰਹੀਆਂ ਹਨ ਉਨ੍ਹਾਂ ਨੂੰ ਬਚਾਇਆ ਜਾ ਸਕਦਾ ਹੈ। (ਘੰਟੀ)

*12.34 ਵਜੇ ਬਾਅਦ ਦੁਪਹਿਰ (*ਇਸ ਵੇਲੇ ਸ੍ਰੀ ਸਪੀਕਰ ਸਾਹਿਬ ਕੁਰਸੀ ਤੇ ਬਿਰਾਜਮਾਨ ਹੋਏ)

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਜਿਨ੍ਹਾਂ ਜੰਞ ਘਰਾਂ ਦੀ ਹਾਲਤ ਬਹੁਤ ਖਸਤਾ ਹੈ ਉਨ੍ਹਾਂ ਦੀ ਮੇਨਟੀਨੈਂਸ ਵਾਸਤੇ ਵੀ ਜ਼ਰੂਰ ਪੈਸਾ ਖ਼ਰਚ ਕਰਨਾ ਚਾਹੀਦਾ ਹੈ ਭਾਵੇਂ ਕਿ ਸਾਡੇ ਵਿੱਤ ਮੰਤਰੀ ਜੀ ਨੇ ਇਸ ਕੰਮ ਲਈ ਪੈਸਾ ਰਖਵਾਇਆ ਵੀ ਹੈ ਲੇਕਿਨ ਮੇਰੀ ਬੇਨਤੀ ਹੈ ਕਿ ਜਿਨ੍ਹਾਂ ਪਿੰਡਾਂ ਦੇ ਵਿੱਚ ਜੰਞ ਘਰ ਨਹੀਂ ਹਨ ਉਥੇ ਜੰਞ ਘਰ ਬਣਾਉਣੇ ਚਾਹੀਦੇ ਹਨ ਅਤੇ ਜਿਨ੍ਹਾਂ ਦੀ ਹਾਲਤ ਖਸਤਾ ਹੈ ਉਨ੍ਹਾਂ ਨੂੰ ਜਲਦੀ ਠੀਕ ਕਰਵਾਉਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ।

**ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਉਮਰਾਓ ਸਿੰਘ)** : ਸਪੀਕਰ ਸਾਹਿਬ, ਇਹ ਜੋ .....

**ਸ੍ਰੀ ਸਪੀਕਰ** : ਤੁਸੀਂ ਕਿੰਨਾ ਟਾਈਮ ਲਉਗੇ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਅੱਧਾ ਘੰਟਾ ਜੀ।

**ਸ੍ਰੀ ਸਪੀਕਰ** : ਨਹੀਂ, ਅੱਧਾ ਘੰਟਾ ਨਹੀਂ।

ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ : 10 ਮਿੰਟਾਂ ਲਈ ਹਾਊਸ ਐਕਸਟੈਂਡ ਕਰ ਲਓ ।

**Mr. Speaker** Please continue.

( ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਸਪੀਕਰ ਸਾਹਿਬ, ਦਿਹਾਤੀ ਵਿਕਾਸ ਦੀ ਡੀਮਾਂਡ ਜੋ ਹਾਊਸ ਦੇ ਸਾਹਮਣੇ ਹੈ ਮੇਰੀ ਗੁਜ਼ਾਰਿਸ਼ ਹੈ ਕਿ ਹਿੰਦੁਸਤਾਨ ਔਰ ਖ਼ਾਸ ਤੌਰ ਤੇ ਪੰਜਾਬ ਦੀ ਵੱਸੋਂ ਪਿੰਡਾਂ ਦੇ ਵਿੱਚ ਰਹਿੰਦੀ ਹੈ ਔਰ ਪਿੰਡਾਂ ਵਿੱਚ ਰਹਿਣ ਵਾਲੀ ਵੱਸੋਂ ਦਾ ਖਿਆਲ ਰੱਖਣਾ ਸਰਕਾਰ ਦਾ ਫਰਜ਼ ਬਣਦਾ ਹੈ । ਇਸ ਕਰਕੇ ਇਸ ਡੀਮਾਂਡ ਰਾਹੀਂ ਜਿੱਥੇ ਪਿੰਡਾਂ ਦਾ ਵਿਕਾਸ ਹੋਣਾ ਹੈ ਉਥੇ ਪਿੰਡਾਂ ਦੇ ਵਿਚ ਰਹਿਣ ਵਾਲੇ ਲੋਕਾਂ ਦਾ ਅਤੇ ਖ਼ਾਸ ਕਰਕੇ ਗ਼ਰੀਬ ਵਰਗਾਂ ਦੇ ਔਰ ਸਪੈਸ਼ਲੀ ਅਨੁਸੂਚਿਤ ਜਾਤੀਆਂ ਵਾਲੇ ਲੋਕਾਂ ਦਾ ਵਿਕਾਸ ਹੋਣਾ ਹੈ । ਉਨ੍ਹਾਂ ਦੀ ਤਰੱਕੀ ਵੱਲ ਖ਼ਾਸ ਤੌਰ ਤੇ ਧਿਆਨ ਰੱਖਿਆ ਗਿਆ ਹੈ । ਜੋ ਵੀ ਸਕੀਮਾਂ ਬਣਾਈਆਂ ਗਈਆਂ ਹਨ ਉਨ੍ਹਾਂ ਸਕੀਮਾਂ ਦੇ ਮੁਤਾਬਿਕ ਯਤਨ ਇਹ ਹੈ ਕਿ ਜਿਥੇ ਪਿੰਡਾਂ ਦਾ ਵਿਕਾਸ ਹੋਵੇ ਉਥੇ ਉਨ੍ਹਾਂ ਦਾ ਸਾਰੇ ਵਰਗਾਂ ਤੇ ਖਾਸ ਤੌਰ ਤੇ ਪਛੜੇ ਵਰਗਾਂ ਦਾ ਵਿਕਾਸ ਕੀਤਾ ਜਾਵੇ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਡਿਮਾਂਡ ਦੇ ਵਿੱਚ ਬਹੁਤ ਵੱਡੀ ਰਕਮ ਰੱਖੀ ਗਈ ਹੈ ਉਹ ਸਕੀਮ ਪਿੰਡਾਂ ਦੀ ਉਨਤੀ ਵਾਸਤੇ, ਜਿਸ ਦਾ ਪਹਿਲਾਂ ਨਾਂ 'ਸੁੰਦਰ ਗਰਾਮ' ਸੀ ਪਰ ਹੁਣ ਵਿੱਤ ਮੰਤਰੀ ਜੀ ਨੇ ਇਸਦਾ ਨਾਂ 'ਉਨਤ ਗਰਾਮ' ਰੱਖਿਆ ਹੈ, ਉਸ ਵਾਸਤੇ ਖਰਚ ਕੀਤੀ ਜਾਵੇਗੀ । ਕਿਉਂਕਿ ਪਿੰਡਾਂ ਵਿੱਚ ਜੋ ਹਾਲਤ ਹੈ ਖ਼ਾਸ ਤੌਰ ਤੇ ਗਲੀਆਂ, ਨਾਲੀਆਂ ਜਾਂ ਪਾਣੀ ਦੇ ਨਿਕਾਸ ਦੀ ਸਮੱਸਿਆ ਤਾਂ ਹੈ ਹੀ, ਪਰ ਜਿਹੜੀਆਂ ਸਾਡੀਆਂ ਪਛੜੇ ਵਰਗਾਂ ਦੀਆਂ ਬਸਤੀਆਂ ਹਨ ਉਨ੍ਹਾਂ ਵਿਚ ਹਾਲਤ ਬਹੁਤ ਹੀ ਖਸਤਾ ਹੈ । ਪਿਛੇ ਵੀ ਪਿੰਡਾਂ ਵਿੱਚ ਗਲੀਆਂ ਨਾਲੀਆਂ ਅਤੇ ਫਿਰਨੀਆਂ ਪੱਕੀਆਂ ਕਰਨ ਦਾ ਕੰਮ ਸ਼ੁਰੂ ਹੋਇਆ ਸੀ ਪਰ ਕਿਉਂਕਿ ਪਾਣੀ ਦਾ ਨਿਕਾਸੀ ਨਾ ਹੋਣ ਕਰਕੇ ਉਹ ਸਾਰੀਆਂ ਹੀ ਗਲੀਆਂ-ਨਾਲੀਆਂ ਖਰਾਬ ਹੋ ਗਈਆਂ । ਸਪੀਕਰ ਸਾਹਿਬ, ਜੋ ਇਹ ਲੋਕਾਂ ਦੀ ਚੁਣੀ ਹੋਈ ਸਰਕਾਰ ਹੈ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਹੈ, ਇਸ ਨੇ ਫੈਸਲਾ ਕੀਤਾ ਹੈ ਕਿ ਅਗਲੇ ਆਉਣ ਵਾਲੇ ਤਿੰਨ ਸਾਲਾਂ ਵਿੱਚ ਕੋਈ ਵੀ ਅਜਿਹਾ ਪਿੰਡ ਨਹੀਂ ਰਹਿਣ ਦਿੱਤਾ ਜਾਵੇਗਾ ਜਿੱਥੇ ਕਿ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਾ ਹੋਵੇ, (ਥੰਪਿੰਗ) ਖਾਸ ਤੌਰ ਤੇ ਜਿਥੇ ਪਛੜੇ ਵਰਗਾਂ ਦੇ ਲੋਕ ਰਹਿੰਦੇ ਹੋਣ ਪਾਣੀ ਦਾ ਨਿਕਾਸ ਨਾ ਹੋਣ ਕਰਕੇ ਜਿਥੇ ਗਲੀਆਂ ਪ੍ਰਭਾਵਿਤ ਹੁੰਦੀਆਂ ਹਨ, ਉਥੇ ਉਸ ਤੋਂ ਵੱਧ ਸਿਹਤ ਤੇ ਫਰਕ ਪੈਂਦਾ ਹੈ, ਮੱਛਰ ਅਤੇ ਹੋਰ ਬਿਮਾਰੀਆਂ ਪੈਦਾ ਹੁੰਦੀਆਂ ਹਨ, ਪੀਣ ਦੇ ਪਾਣੀ ਤੇ ਅਸਰ ਪੈਂਦਾ ਹੈ । ਉਸ ਦੇ ਨਾਲ ਪਿੰਡਾਂ ਵਿੱਚ ਰਹਿਣ ਵਾਲੇ ਲੋਕਾਂ ਦੀ ਹਾਲਤ ਹੋਰ ਵੀ ਖਸਤਾ ਹੋ ਜਾਂਦੀ ਹੈ । ਇਸ ਕਰਕੇ ਇਸ ਸਕੀਮ ਨੂੰ ਪਰੀਓਰਟੀ ਦੇ ਕੇ ਲਾਗੂ ਕੀਤਾ ਜਾਵੇਗਾ ਤਾਂ ਜੋ ਕੋਈ ਵੀ ਅਜਿਹਾ ਪਿੰਡ ਨਾ ਰਹੇ ਜਿਸ ਦੇ ਅੰਦਰ ਪਾਣੀ ਜਿਹੜਾ ਹੈ ਉਹ ਗਲੀਆਂ ਦੇ ਵਿੱਚ ਖੜ੍ਹਾ ਰਹਿੰਦਾ ਹੋਵੇ । ਇਸ ਵਾਸਤੇ 32 ਕਰੋੜ ਰੁਪਿਆ ਇਸ ਸਾਲ ਦੇ ਵਿੱਚ ਰੱਖਿਆ ਗਿਆ ਹੈ ਅਤੇ

[ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ]

ਮੈਨੂੰ ਆਸ ਹੈ ਕਿ ਬਹੁਤ ਸਾਰੇ ਪਿੰਡ ਤਾਂ ਇਸੇ ਸਾਲ ਹੀ ਮੁਕੰਮਲ ਕਰ ਲਏ ਜਾਣਗੇ। ਇਹ ਡਿਸੈਂਟਰਲਾਈਜ਼ੇਸ਼ਨ ਸਕੀਮ ਹੈ, ਅਤੇ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਜ਼ਿਕਰ ਕੀਤਾ ਹੈ, ਕਈ ਪਿੰਡ ਅਜਿਹੇ ਹਨ ਜਿਨ੍ਹਾਂ ਨੂੰ ਗ੍ਰਾਂਟ ਨਹੀਂ ਮਿਲੀ। ਇਹ ਠੀਕ ਹੈ ਕਿ ਕਈ ਸਰਪੰਚ ਸਿਆਣੇ ਹੁੰਦੇ ਹਨ, ਬੜੀ ਮਿਹਨਤ ਕਰਦੇ ਹਨ ਅਤੇ ਗ੍ਰਾਂਟ ਲੈ ਜਾਂਦੇ ਹਨ। ਇਸ ਗੱਲ ਲਈ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸਾਇੰਸ ਅਤੇ ਤਕਨਾਲੋਜੀ ਵਿਭਾਗ ਦੀ ਬਨਾਅ ਤੇ ਰੂਰਲ ਡਿਵਲਮੈਂਟ ਵਿਭਾਗ ਦੇ ਅੰਦਰ ਇਕ ਸੈਂਟਰ ਖੋਲ੍ਹਿਆ ਜਾ ਰਿਹਾ ਹੈ ਜਿਸ ਦੇ ਵਿੱਚ ਕੰਪਿਊਟਰ ਰਾਹੀਂ ਹਰ ਪਿੰਡ ਵਿੱਚ ਜੋ ਜੋ ਵਿਕਾਸ ਦਾ ਕੰਮ ਹੋਇਆ ਹੈ, ਉਹ ਦਿੱਤਾ ਜਾਵੇਗਾ। ਉਸ ਤੋਂ ਅਸੀਂ ਬੜੀ ਆਸਾਨੀ ਨਾਲ ਅੰਦਾਜ਼ਾ ਲਗਾ ਸਕਾਂਗੇ ਕਿ ਕਿਥੇ ਕਿਥੇ ਕਿੰਨਾ ਕਿੰਨਾ ਕੰਮ ਹੋਇਆ ਹੈ ਅਤੇ ਕਿਥੇ ਕਿਥੇ ਕਿੰਨਾ ਕੰਮ ਰਹਿੰਦਾ ਹੈ। ਉਸ ਕੰਮ ਨੂੰ ਪੂਰਾ ਕਰਾਂਗੇ। ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੇਸ ਦੇ ਵਿੱਚ ਅਸੀਂ ਇਸ ਗੱਲ ਦਾ ਜ਼ਿਕਰ ਕੀਤਾ ਸੀ ਕਿ ਪਿੰਡਾਂ ਵਿਚ ਰਹਿਣ ਵਾਲਿਆਂ ਲੋਕਾਂ ਨੂੰ ਜਿਥੇ ਬਾਕੀ ਕਈ ਤਰ੍ਹਾਂ ਦੀਆਂ ਮੁਸ਼ਕਲਾਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਉਥੇ ਸਭ ਤੋਂ ਵੱਡੀ ਮੁਸ਼ਕਲ ਇਹ ਹੈ ਕਿ ਉਥੇ ਕੋਈ ਐਸੀ ਵਰਕਸ਼ਾਪ ਜਾਂ ਸੈਂਟਰ ਜਾਂ ਦੁਕਾਨ ਨਹੀਂ ਜਿਥੋਂ ਕਿ ਉਹ ਆਪਣੀਆਂ ਰੋਜ਼ਮਰ੍ਹਾ ਦੀਆਂ ਲੋੜਾਂ ਪੂਰੀਆਂ ਕਰ ਸਕਣ। ਜਿਵੇਂ ਕਿ ਹੁਣ ਪਿੰਡਾਂ ਵਿਚ ਟਰੈਕਟਰ ਹਨ, ਮੋਟਰਾਂ ਲੱਗੀਆਂ ਹੋਈਆਂ ਹਨ, ਬਿਜਲੀ ਦੇ ਡੀਜ਼ਲ ਦੇ ਪੰਪਿੰਗ ਸੈਟ ਹਨ ਜਦੋਂ ਉਹ ਖ਼ਰਾਬ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਅਜਿਹੀਆਂ ਚੀਜ਼ਾਂ ਦੀ ਮੁਰੰਮਤ ਕਰਾਉਣ ਵਾਸਤੇ ਜਾਂ ਤਾਂ ਸ਼ਹਿਰ ਜਾਣਾ ਪੈਂਦਾ ਹੈ ਅਤੇ ਜਾਂ ਸ਼ਹਿਰੋਂ ਮਿਸਤਰੀ ਲਿਆਉਣਾ ਪੈਂਦਾ ਹੈ। ਉਸ ਦੇ ਨਾਲ ਸਮਾਂ ਵੀ ਜ਼ਿਆਦਾ ਖਰਾਬ ਹੁੰਦਾ ਹੈ ਅਤੇ ਉਨ੍ਹਾਂ ਨੂੰ ਆਵਾਜਾਈ ਵਿਚ ਵੀ ਮੁਸ਼ਕਲ ਆਉਂਦੀ ਹੈ। ਇਸ ਸਾਰੀ ਗੱਲ ਨੂੰ ਧਿਆਨ ਵਿਚ ਰੱਖ ਕੇ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਪੰਜ ਸਾਲ ਦੇ ਰੇਡੀਅਸ ਤੋਂ ਪਹਿਲਾਂ ਸਕੀਮ ਸ਼ੁਰੂ ਕੀਤੀ ਜਾਵੇਗੀ। ਇਸ ਸਕੀਮ ਵਿਚ ਇਕ ਟੈਕਨੀਕਲ ਸੈਂਟਰ ਜਾਂ ਵਰਕਸ਼ਾਪ ਬਣਾਈ ਜਾਵੇਗੀ ਜਿਥੋਂ ਕਿ ਹਰ ਕਿਸਮ ਦੀ ਇਸ ਤਰ੍ਹਾਂ ਦੀ ਸਹੂਲਤ ਦਿਤੀ ਜਾਵੇਗੀ। (ਥੰਪਿੰਗ)। ਇਸ ਵਿੱਚ ਇਹ ਨਹੀਂ ਕਿ ਉਥੇ ਸਰਕਾਰੀ ਮੁਲਾਜ਼ਮ ਰੱਖੇ ਜਾਣਗੇ। ਉਸ ਪਿੰਡ ਦੇ ਵਿਚੋਂ ਦੋ ਤਿੰਨ ਨੌਜਵਾਨ ਲੈ ਕੇ ਉਨ੍ਹਾਂ ਨੂੰ ਸਪੈਸ਼ਲ ਟਰੇਨਿੰਗ ਦਿੱਤੀ ਜਾਵੇਗੀ। ਜਿਸ ਦਾ ਪ੍ਰਬੰਧ ਸਰਕਾਰ ਕਰੇਗੀ। ਉਨ੍ਹਾਂ ਨੂੰ ਸਟਾਈਪੈਂਡ ਵੀ ਦਿੱਤਾ ਜਾਵੇਗਾ ਔਰ ਉਸ ਟਰੇਨਿੰਗ ਵਿਚੋਂ ਜਿਸ ਤਰ੍ਹਾਂ ਸੈਲਫ ਇੰਮਪਲਾਈਮੈਂਟ ਸਕੀਮ ਲਾਗੂ ਕੀਤੀ ਗਈ ਹੈ, ਇਹ ਹਜ਼ਾਰਾਂ ਨੌਜਵਾਨ ਜੋ ਹਨ, ਉਹ ਸੈਂਟਰ ਖੋਲ੍ਹ ਕੇ ਉਨ੍ਹਾਂ ਨੂੰ ਉਥੇ ਇੰਮਪਲਾਈਮੈਂਟ ਮਿਲੇਗੀ ਔਰ ਲੋਕਾਂ ਨੂੰ ਇਸ ਨਾਲ ਕਾਫੀ ਸਹੂਲਤ ਮਿਲੇਗੀ। ਇਹ ਸੈਂਟਰ ਅਸੀਂ ਇਸੇ ਸਾਲ ਸ਼ੁਰੂ ਕਰਾਂਗੇ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਜੋ ਪੈਸੇ ਦੀ ਲੋੜ ਹੈ ਔਰ ਉਹ ਬਜਟ ਵਿੱਚ ਨਹੀਂ ਰੱਖਿਆ ਗਿਆ ਹੈ, ਮੈਨੂੰ ਆਸ ਹੈ ਕਿ ਵਿੱਤ ਮੰਤਰੀ ਜੀ ਸਾਨੂੰ ਜਿੰਨੇ ਪੈਸੇ ਦੀ ਲੋੜ ਹੋਵੇਗੀ ਉਹ ਦੇ ਦੇਣਗੇ ਕਿਉਂਕਿ ਅਸੀਂ ਜਿਥੇ ਪਿੰਡਾਂ ਨੂੰ ਸੁੰਦਰ ਬਣਾਉਣ ਦਾ ਵਿਚਾਰ ਰੱਖਦੇ ਹਾਂ ਉਥੇ ਪਿੰਡਾਂ ਨੂੰ ਸੈਲਫ ਸਫੀਸੈਂਟ ਵੀ ਕਰਾਂਗੇ ਅਤੇ ਪਿੰਡਾਂ ਨੂੰ ਆਪਣੇ ਪੈਰਾਂ ਤੇ ਖੜ੍ਹੇ ਕਰਨ ਵਾਸਤੇ ਇਹ ਬੜੇ ਲਾਭਦਾਇਕ ਸਿੱਧ ਹੋਣਗੇ। ਇਸ ਦੇ ਨਾਲ ਹੀ ਸਪੀਕਰ ਸਾਹਿਬ ਪਿਛਲੇ ਸਾਲ ਇਸ ਗੱਲ ਦਾ ਬੜਾ ਜ਼ਿਕਰ ਆਇਆ ਸੀ ਯੈਲੋ ਕਾਰਡ ਬਣਾਉਣ ਦਾ। ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਵੇਲੇ ਯੈਲੋ ਕਾਰਡ ਬਣਾਏ ਗਏ ਸਨ ਤਾਂ ਜੋ ਪਾਵਰਟੀ

ਲਾਈਨ ਤੋਂ ਹੇਠਾਂ ਦੇ ਪ੍ਰਵਾਰ ਇਨ੍ਹਾਂ ਯੈਲੋ-ਕਾਰਡਾਂ ਰਾਹੀਂ ਬੈਂਕਾਂ ਆਦਿ ਤੋਂ ਲੋਨ ਲੈ ਸਕਣ ਅਤੇ ਸਬਸਿਡੀ ਦੀਆਂ ਸਹੂਲਤਾਂ ਲੈ ਸਕਣ ਅਤੇ ਆਪਣੇ ਕੰਮ-ਕਾਰ ਵਧਾ ਸਕਣ। ਯੈਲੋ-ਕਾਰਡ ਬਣਾਏ ਕਾਫੀ ਸਮਾਂ ਹੋ ਗਿਆ ਹੈ ਔਰ ਜੋ ਉਸ ਵੇਲੇ ਇਨਕਮ ਲਿਮਟ ਸੀ ਉਹ ਵੀ ਬੜੀ ਥੋੜੀ ਸੀ। ਇਸ ਲਈ ਇਸ ਸਾਲ ਨਵੇਂ ਯੈਲੋ-ਕਾਰਡ ਬਣਾਉਣ ਲਈ 1.80 ਕਰੋੜ ਰੁਪਿਆ ਇਸ ਮੰਤਵ ਲਈ ਰੱਖਿਆ ਗਿਆ ਹੈ ਤਾਂ ਜੋ ਹੋਰ ਯੋਗ ਸੱਜਣ ਜਿਹੜੇ ਹਨ ਉਨ੍ਹਾਂ ਦਾ ਸਰਵੇ ਕਰਵਾਕੇ ਯੈਲੋ-ਕਾਰਡ ਬਣਾਏ ਜਾ ਸਕਣ ਔਰ ਇਨਕਮ ਲਿਮਟ ਵੀ ਵਧਾ ਦਿੱਤੀ ਗਈ ਹੈ। ਇਸ ਦੇ ਬਾਅਦ ਜਿੱਥੇ ਅਸੀਂ ਪਿੰਡਾਂ ਦੇ ਵਿਚ ਰਹਿਣ ਵਾਲੇ ਭਰਾਵਾਂ ਨੂੰ ਸਹੂਲਤਾਂ ਦੇਣ ਦਾ ਜ਼ਿਕਰ ਕੀਤਾ ਹੈ, ਉਥੇ ਪਿੰਡਾਂ ਵਿੱਚ ਰਹਿਣ ਵਾਲੀਆਂ ਭੈਣਾਂ ਦਾ ਵੀ ਅਸੀਂ ਧਿਆਨ ਰੱਖਿਆ ਹੈ। ਸਪੀਕਰ ਸਾਹਿਬ, ਇਕ ਸਕੀਮ ਸਾਡੀ ਮਹਿਲਾ ਮੰਡਲ ਦੇ ਨਾਮ ਤੇ ਸ਼ੁਰੂ ਹੈ। ਇਸ ਵਕਤ 818 ਪਿੰਡਾਂ ਵਿਚ ਇਹ ਸੈਂਟਰ ਕੰਮ ਕਰ ਰਹੇ ਹਨ। ਭਾਵੇਂ ਇਹ ਸਾਰੇ ਪੰਜਾਬ ਦੇ ਪਿੰਡਾਂ ਦੀ ਗਿਣਤੀ ਦੇ ਮੁਤਾਬਿਕ ਬਹੁਤ ਘੱਟ ਹਨ। ਇਸ ਸਕੀਮ ਅਧੀਨ ਪਿੰਡਾਂ ਵਿੱਚ ਰਹਿਣ ਵਾਲੀਆਂ ਸਾਡੀਆਂ ਭੈਣਾਂ ਔਰ ਬੱਚੀਆਂ ਜੋ ਹਨ, ਉਨ੍ਹਾਂ ਨੂੰ ਗਰੁੱਪ ਬਣਾ ਕੇ ਟਰੇਨਿੰਗ ਦਿੱਤੀ ਜਾਂਦੀ ਹੈ ਜਿਵੇਂ ਸਿਲਾਈ ਕਰਨਾ ਹੈ ਜਾਂ ਹੋਰ ਛੋਟੇ ਛੋਟੇ ਇੰਡਸਟਰੀਅਲ ਯੂਨਿਟਸ ਹਨ, ਉਨ੍ਹਾਂ ਬਾਰੇ ਉਨ੍ਹਾਂ ਨੂੰ ਟਰੇਨਿੰਗ ਦਿੱਤੀ ਜਾਂਦੀ ਹੈ। ਫਿਰ ਟਰੇਨਿੰਗ ਤੋਂ ਬਾਅਦ ਉਹ ਜੋ ਚੀਜ਼ਾਂ ਬਣਾਉਣੀਆਂ ਹਨ ਉਨ੍ਹਾਂ ਨੂੰ ਵੇਚਣ ਦਾ ਪ੍ਰਬੰਧ ਵੀ ਇਨ੍ਹਾਂ ਸੈਂਟਰਾਂ ਦੁਆਰਾ ਕੀਤਾ ਜਾਂਦਾ ਹੈ ਤਾਂ ਜੋ ਭੈਣਾਂ ਨੂੰ ਜਿੰਨਾਂ ਦੇ ਰੋਜ਼ਗਾਰ ਦਾ ਕੋਈ ਪ੍ਰਬੰਧ ਨਹੀਂ ਹੈ, ਉਨ੍ਹਾਂ ਨੂੰ ਰੋਜ਼ਗਾਰ ਵੀ ਦਿਤਾ ਜਾ ਸਕੇ ਅਤੇ ਉਨ੍ਹਾਂ ਦੇ ਪਾਸ ਜੋ ਵਿਹਲਾ ਸਮਾਂ ਹੈ, ਉਹ ਵੀ ਯੂਟੇਲਾਈਜ਼ ਕੀਤਾ ਜਾ ਸਕੇ। ਮੈਂ ਸਮਝਦਾ ਹਾਂ ਕਿ ਅਸੀਂ ਇਸ ਸਾਲ ਵਿੱਚ 500 ਹੋਰ ਅਜਿਹੇ ਗਰੁੱਪਾਂ ਦਾ ਪ੍ਰਬੰਧ ਕੀਤਾ ਹੈ ਔਰ ਪੰਜ ਸਾਲਾਂ ਵਿੱਚ ਜਿਹੜਾ ਕਿ ਅਸੀਂ ਪਲੈਨ ਬਣਾਇਆ ਹੈ ਇਸ ਵਿੱਚ 2500 ਗਰੁੱਪ ਐਸੇ ਬਣਾਏ ਜਾਣਗੇ। ਇਸ ਵਿੱਚ ਤਕਰੀਬਨ 9 ਲੱਖ ਰੁਪਏ ਉਨ੍ਹਾਂ ਨੂੰ ਮਦਦ ਦੇਣ ਵਾਸਤੇ ਰੱਖਿਆ ਗਿਆ ਹੈ ਤਾਂ ਕਿ ਉਹ ਗਰੁੱਪ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ ਅਤੇ ਪਿੰਡਾਂ ਵਿੱਚ ਮਹਿਲਾ ਮੰਡਲ ਜੋ ਹਨ, ਉਥੇ ਭੈਣਾਂ ਨੂੰ ਟਰੇਨਿੰਗ ਦੇ ਕੇ ਰੋਜ਼ਗਾਰ ਮੁਹੱਈਆ ਹੋ ਸਕੇ ਅਤੇ ਇਸ ਸਕੀਮ ਨੂੰ ਕਾਰਗਰ ਬਣਾਇਆ ਜਾ ਸਕੇ। ਥੋੜ੍ਹਾ ਚਿਰ ਹੋਇਆ ਭਾਰਤ ਸਰਕਾਰ ਨੇ ਇੰਦਰਾ ਮਹਿਲਾ ਵਿਕਾਸ ਯੋਜਨਾ ਬਾਰੇ ਸਾਨੂੰ ਲਿਖਿਆ ਸੀ ਔਰ ਉਸ ਬਾਰੇ ਮੀਟਿੰਗ ਵੀ ਹੋਈ ਸੀ ਅਤੇ ਸਾਨੂੰ ਉਸ ਵਿੱਚ ਬੁਲਾਇਆ ਵੀ ਸੀ। ਭਾਰਤ ਸਰਕਾਰ ਇਸ ਪਾਸੇ ਵੱਲ ਇਕ ਵੱਡਾ ਕਦਮ ਚੁੱਕਣ ਵਾਲੀ ਹੈ। ਸਾਨੂੰ ਆਸ ਹੈ ਕਿ ਇਸ ਵਿਕਾਸ ਦੇ ਸਿਲਸਿਲੇ ਵਿੱਚ ਹੋਰ ਵੱਡਾ ਕਦਮ ਚੁੱਕਿਆ ਜਾਵੇਗਾ। ਇਸ ਤੋਂ ਇਲਾਵਾ ਸਪੀਕਰ ਸਾਹਿਬ, ਬਾਲਵਾੜੀ ਵਿੱਚ ਜੋ ਬੱਚੇ, ਜਿਨ੍ਹਾਂ ਦੀ ਮਾਤਾ ਕੰਮ ਕਰਦੀ ਹੈ, ਉਨ੍ਹਾਂ ਬੱਚਿਆਂ ਵਾਸਤੇ ਬਾਲਵਾੜੀਆਂ ਦਾ ਪ੍ਰਬੰਧ ਕੀਤਾ ਗਿਆ ਹੈ ਔਰ ਉਨ੍ਹਾਂ ਨੂੰ ਵੀ ਸਰਕਾਰ ਮੁਫਤ ਖਾਣਾ ਦਿੰਦੀ ਹੈ। ਇਸੇ ਤਰ੍ਹਾਂ ਬਹੁਤ ਸਾਰੀਆਂ ਪੰਚਾਇਤਾਂ ਬਾਰੇ ਜ਼ਿਕਰ ਕੀਤਾ ਗਿਆ ਹੈ ਕਿ ਪੰਚਾਇਤਾਂ ਦੇ ਪਾਸ ਫੰਡਜ਼ ਨਹੀਂ। ਪੰਚਾਇਤਾਂ ਦੀ ਮਦਦ ਹੋਣੀ ਚਾਹੀਦੀ ਹੈ। ਬਹੁਤ ਸਾਰੀਆਂ ਪੰਚਾਇਤਾਂ ਕੋਲ ਸ਼ਾਮਲਾਤ ਜ਼ਮੀਨ ਵੀ ਹੈ। ਇਥੇ ਜ਼ਿਕਰ ਕੀਤਾ ਗਿਆ ਸ਼ਾਮਲਾਤ ਲੈਂਡ ਬੇ-ਜ਼ਮੀਨੇ ਲੋਕਾਂ ਨੂੰ ਦੇਣ ਦਾ। ਸਪੀਕਰ ਸਾਹਿਬ, ਸ਼ਾਮਲਾਤ ਜ਼ਮੀਨ ਦਾ ਤੀਜਾ ਹਿੱਸਾ ਅਨੁਸੂਚਿਤ ਜਾਤੀਆਂ ਨੂੰ ਦਿੱਤਾ ਜਾਣਾ ਹੈ। ਅਗਰ ਕਿਸੇ ਪਿੰਡ ਵਿਚ ਇਸ ਸਕੀਮ ਉਤੇ ਅਮਲ ਨਹੀਂ ਹੋਇਆ ਤਾਂ ਸਾਡੇ ਨੋਟਿਸ

[ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ]

ਵਿਚ ਲਿਆਂਦਾ ਜਾਵੇ ਅਸੀਂ ਸਖਤੀ ਨਾਲ ਅਮਲ ਵਿਚ ਲਿਆਵਾਂਗੇ ਤਾਂਕਿ ਪੰਚਾਇਤਾਂ ਦੀ ਆਮਦਨ ਵੱਧਣ ਨਾਲ ਪਿੰਡਾਂ ਵਿਚ ਰਹਿਣ ਵਾਲੇ ਲੋਕਾਂ ਨੂੰ ਕੰਮ ਦਿੱਤਾ ਜਾਵੇ। ਇਸ ਤਰ੍ਹਾਂ ਪੰਚਾਇਤਾਂ ਔਰ ਪੰਚਾਇਤ ਸੰਮਤੀਆਂ ਜੋ ਕਿ ਸਾਡੇ ਪੰਚਾਇਤੀ ਰਾਜ ਦਾ ਇਕ ਢਾਂਚਾ ਹੈ ਉਨ੍ਹਾਂ ਦੀ ਮਦਦ ਵਾਸਤੇ ਸਰਕਾਰ ਨੇ 14 ਕਰੋੜ ਰੁਪਿਆ ਰੱਖਿਆ ਹੈ ਤਾਂਕਿ ਉਨ੍ਹਾਂ ਨੂੰ ਮਜ਼ਬੂਤ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਪੈਰਾਂ ਤੇ ਖੜ੍ਹਾਂ ਕੀਤਾ ਜਾਵੇ।

ਇਸ ਤੋਂ ਇਲਾਵਾ ਹੁਣ ਮੈਂ ਯੂਥ ਦੀ ਟਰੇਨਿੰਗ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਸ ਬਾਰੇ ਉਨ੍ਹਾਂ ਯੂਥ ਨੂੰ ਟਰੇਨਿੰਗ ਦੇਣ ਵਾਸਤੇ ਰੂਰਲ ਯੂਥ ਸੈਲਫ ਇੰਪਲਾਇਮੈਂਟ ਲਈ ਤਕਰੀਬਨ 65 ਲੱਖ ਰੁਪਿਆ ਰੱਖਿਆ ਹੈ ਔਰ ਉਸ ਵਿਚ 8 ਹਜ਼ਾਰ ਨੌਜਵਾਨਾਂ ਨੂੰ ਟਰੇਨਿੰਗ ਦਿੱਤੀ ਜਾਵੇਗੀ। ਇਸੇ ਤਰ੍ਹਾਂ, ਸਪੀਕਰ ਸਾਹਿਬ, ਪਿੰਡਾਂ ਦੀ ਡਿਵੈਲਪਮੈਂਟ ਲਈ ਇਨਟੈਗ-ਰੇਟਿਡ ਰੂਰਲ ਡਿਵੈਲਪਮੈਂਟ ਪ੍ਰੋਗਰਾਮ ਹਨ ਜਿਸ ਦੇ ਵਿਚ 50% ਹਿੱਸਾ ਸਟੇਟ ਗੌਰਮਿੰਟ ਪਾਉਂਦੀ ਹੈ ਔਰ 50% ਹਿੱਸਾ ਸੈਂਟਰ ਦੀ ਸਰਕਾਰ ਪਾਉਂਦੀ ਹੈ। ਉਸ ਦੇ ਲਈ 5 ਕਰੋੜ 60 ਲੱਖ ਰੁਪਏ ਰੱਖੇ ਹਨ ਅਤੇ ਐਨਾ ਹੀ ਪੈਸਾ ਕੇਂਦਰ ਵੱਲੋਂ ਆਵੇਗਾ। ਇਸ ਤਰ੍ਹਾਂ ਇਹ 11 ਕਰੋੜ 20 ਲੱਖ ਰੁਪਿਆ ਉਨ੍ਹਾਂ ਗਰੀਬ ਲੋਕਾਂ ਨੂੰ ਜਿਹੜੇ ਕੋਈ ਕੰਮ ਕਿੱਤਾ ਸ਼ੁਰੂ ਕਰਨਾ ਚਾਹੁੰਦੇ ਹਨ ਉਨ੍ਹਾਂ ਨੂੰ ਸਬਸਿਡੀ ਦੇ ਕੇ, ਜਾਂ ਬੈਂਕਾਂ ਤੋਂ ਲੋਨ ਘੱਟ ਇੰਟਰੈਸਟ ਤੇ, ਸਬਸਿਡੀ ਦੇ ਤੌਰ ਤੇ ਉਨ੍ਹਾਂ ਨੂੰ ਦਿੱਤਾ ਜਾਵੇਗਾ ਤਾਂਕਿ ਪਿੰਡਾਂ ਦੇ ਗਰੀਬ ਲੋਕ ਉਸ ਦਾ ਫਾਇਦਾ ਲੈ ਸਕਣ।

ਇਸੇ ਤਰ੍ਹਾਂ ਇਕ ਬਹੁਤ ਵੱਡਾ ਪ੍ਰੋਗਰਾਮ ਸ਼ੁਰੂ ਹੋਇਆ ਹੈ ਪਿਛਲੇ ਇਕ ਦੋ ਸਾਲ ਤੋਂ ਉਹ ਹੈ ਜਵਾਹਰ ਰੋਜ਼ਗਾਰ ਯੋਜਨਾ। ਭਾਰਤ ਸਰਕਾਰ ਨੇ ਇਸ ਤੇ ਬੜਾ ਸਟਰੈਸ ਕੀਤਾ ਹੈ। ਪੰਜਾਬ ਸਰਕਾਰ ਨੇ ਵੀ ਇਸ ਪਾਸੇ ਖਾਸ ਧਿਆਨ ਦਿੱਤਾ ਹੈ ਤਾਂ ਕਿ ਪਿੰਡਾਂ ਵਿਚ ਰਹਿਣ ਵਾਲੇ ਜਿੰਨੇ ਲੋਕ ਹਨ ਉਨ੍ਹਾਂ ਨੂੰ ਰੁਜ਼ਗਾਰ ਦਾ ਪ੍ਰਬੰਧ ਕੀਤਾ ਜਾਵੇ ਅਤੇ ਨਾਲ ਹੀ ਜਿਥੇ ਸਾਡੀ ਲੋੜ ਹੈ ਉਸ ਨੂੰ ਪੂਰਾ ਕੀਤਾ ਜਾਵੇ। ਸਪੀਕਰ ਸਾਹਿਬ, ਇਸ ਸਕੀਮ ਲਈ 16 ਕਰੋੜ ਰੁਪਏ ਇਸ ਬਜਟ ਵਿੱਚ ਰੱਖੇ ਹਨ। ਇਹ ਸਕੀਮ ਇੰਪਲਾਇਮੈਂਟ ਜੇਨਰੇਟ ਕਰਨ ਵਾਸਤੇ ਅਤੇ ਉਨ੍ਹਾਂ ਨੂੰ ਠੀਕ ਵੇਜਿਜ਼ ਦੇਣ ਵਾਸਤੇ ਵਰਤੀ ਜਾਵੇਗੀ। ਇਸ ਦੇ ਨਾਲ ਹੀ ਜੋ ਪਿੰਡਾਂ ਵਿਚ ਗਰੀਬ ਲੋਕ ਰਹਿੰਦੇ ਹਨ ਜਿਨ੍ਹਾਂ ਦੇ ਪਾਸ ਆਪਣਾ ਮਕਾਨ ਨਹੀਂ ਹੈ, ਉਨ੍ਹਾਂ ਨੂੰ ਮਕਾਨ ਬਣਾਉਣ ਵਾਸਤੇ ਸਰਕਾਰ ਸਹਾਇਤਾ ਦੇਵੇਗੀ। ਤੁਹਾਨੂੰ ਇਸ ਗੱਲ ਦੀ ਖੁਸ਼ੀ ਹੋਵੇਗੀ ਕਿ ਇਹ ਸਾਲ ਜਿਹੜਾ ਹੁਣੇ ਹੀ ਖਤਮ ਹੋਇਆ ਹੈ ਉਸ ਵਿਚ ਤਕਰੀਬਨ 12 ਸੌ ਲੋਕਾਂ ਨੂੰ ਮਕਾਨ ਬਣਾਕੇ ਦਿੱਤੇ ਗਏ ਸਨ। ਅਗਲੇ ਸਾਲ 42 ਸੌ ਗਰੀਬ ਲੋਕਾਂ ਲਈ ਮਕਾਨ ਬਣਾਉਣ ਦਾ ਪ੍ਰਬੰਧ ਕਰਾਂਗੇ। (ਥੰਪਿੰਗ)

ਪਿੰਡਾਂ ਵਿਚ ਸਾਡੇ ਸਕੂਲ ਹਨ। ਸਰਕਾਰ ਵੀ ਉਨ੍ਹਾਂ ਦੀ ਮਦਦ ਕਰਦੀ ਹੈ ਅਤੇ ਪੰਚਾਇਤਾਂ ਵੀ ਉਨ੍ਹਾਂ ਦੀ ਮੱਦਦ ਕਰਦੀਆਂ ਹਨ। ਪਰ ਕਈ ਪਿੰਡ ਐਸੇ ਹਨ ਜੋ ਕਿ ਬਾਰ-ਡਰ ਤੇ ਹਨ, ਕੰਡੀ ਏਰੀਆ ਵਿਚ ਹਨ, ਬੇਟ ਵਿਚ ਹਨ, ਉਥੇ ਦੀਆਂ ਪੰਚਾਇਤਾਂ ਪਾਸ ਐਨੇ ਸਾਧਨ ਨਹੀਂ ਹੁੰਦੇ। ਇਸ ਨੂੰ ਅਸੀਂ ਬਲੌਕ ਬੋਰਡ ਸਕੀਮ ਕਹਿੰਦੇ ਹਾਂ। ਇਸ ਅਧੀਨ ਉਨ੍ਹਾਂ ਪਿੰਡਾਂ ਦੀ ਮੱਦਦ ਕੀਤੀ ਜਾਵੇਗੀ ਤਾਂਕਿ ਉਥੇ ਦੇ ਜਿਹੜੇ ਸਕੂਲ ਹਨ ਉਨ੍ਹਾਂ ਦੀ

ਮੱਦਦ ਕੀਤੀ ਜਾਵੇ, ਉਨ੍ਹਾਂ ਦੀਆਂ ਬਿਲਡਿੰਗਜ਼ ਹੋਣ, ਉਥੇ ਲੈਬਾਰਟਰੀਜ਼ ਹੋਣ ਅਤੇ ਇਸ ਤਰ੍ਹਾਂ ਦਾ ਸਾਰਾ ਪ੍ਰਬੰਧ ਉਥੇ ਹੋਵੇ।

ਇਸ ਤੋਂ ਇਲਾਵਾ ਕੁਝ ਮੈਂਬਰਾਂ ਨੇ ਜ਼ਿਕਰ ਕੀਤਾ ਹੈ ਕਿ ਪੰਚਾਇਤਾਂ ਦੇ ਸਰਪੰਚਾਂ ਨੂੰ ਇੱਜਤ ਨਹੀਂ ਮਿਲਦੀ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿੰਨੇ ਵੀ ਡਿਵੈਲਪਮੈਂਟ ਦੇ ਕੰਮ ਹਨ ਉਹ ਪਹਿਲਾਂ ਪੀ.ਡਬਲਿਊ.ਡੀ. ਕਰਦਾ ਸੀ ਜਾਂ ਪਬਲਿਕ ਹੈਲਥ ਕਰਦਾ ਸੀ। ਪਰ ਹੁਣ ਪੰਜਾਬ ਸਰਕਾਰ ਦਾ ਇਹ ਨਿਸ਼ਚਾ ਹੈ ਕਿ ਡਿਵੈਲਪਮੈਂਟ ਦੇ ਜਿਹੜੇ ਕੰਮ ਹਨ ਉਹ ਪਿੰਡਾਂ ਵਿਚ ਪੰਚਾਇਤਾਂ ਦੇ ਸਪੁਰਦ ਕਰ ਦੇਈਏ। ਜਿਹੜੀਆਂ ਪੰਚਾਇਤਾਂ ਈਮਾਨਦਾਰੀ ਨਾਲ ਕੰਮ ਕਰਨਾ ਚਾਹੁੰਦੀਆਂ ਹਨ, ਉਹ ਕੰਮ ਕਰਨ ਅਤੇ ਆਪਣੀ ਆਮਦਨ ਵਧਾਉਣ। ਸਰਕਾਰ ਨੇ ਉਨ੍ਹਾਂ ਦੀ ਮੱਦਦ ਵਾਸਤੇ ਕਾਫੀ ਪੈਸੇ ਰਖੇ ਹਨ। ਹਰ ਪਿੰਡ ਵਿਚ ਪੰਚਾਇਤ ਹੈ। ਉਹ ਉਥੋਂ ਦੇ ਵਿਕਾਸ ਦੇ ਕੰਮਾਂ ਨੂੰ ਦੇਖਦੀ ਹੈ। ਕਈ ਪਿੰਡ ਛੋਟੇ ਹਨ ਅਤੇ ਉਥੇ ਦੋ ਦੋ ਪਿੰਡਾਂ ਦੀ ਇਕ ਪੰਚਾਇਤ ਹੈ। ਸਰਕਾਰ ਮਹਿਸੂਸ ਕਰਦੀ ਹੈ ਕਿ ਜੋ ਉਥੇ ਪਿੰਡਾਂ ਵਿਚ ਡਿਵੈਲਪਮੈਂਟ ਦੇ ਕੰਮ ਹੁੰਦੇ ਹਨ ਪਿੰਡਾਂ ਦੇ ਲੋਕ ਉਸ ਦੀ ਸੁਪਰਵੀਜ਼ਨ ਕਰਨ ਔਰ ਡਿਵੈਲਪਮੈਂਟ ਦੇ ਕੰਮ ਵਾਸਤੇ ਜਿੰਨੀ ਉਥੇ ਲਈ ਗਰਾਂਟ ਦਿੱਤੀ ਜਾਵੇ, ਜਿੰਨੇ ਵੀ ਡਿਵੈਲਪਮੈਂਟ ਦੇ ਕੰਮ ਹੋਣ ਉਹ ਪੰਚਾਇਤਾਂ ਰਾਹੀਂ ਕੀਤੇ ਜਾਣ। ਪਰ ਜੇ ਕਿਤੇ ਕੋਈ ਪੰਚਾਇਤ ਗੜ-ਬੜ ਕਰਦੀ ਹੈ, ਕੋਈ ਸਰਪੰਚ ਅਣਗਹਿਲੀ ਕਰਦਾ ਹੈ ਜਾਂ ਪੰਚਾਇਤਾਂ ਦਾ ਜੋ ਸੈਕਟਰੀ ਹੈ ਉਹ ਆਪਣੇ ਫਰਜ਼ ਦੀ ਕੁਤਾਹੀ ਕਰਦਾ ਹੈ ਜੋ ਸਾਡੇ ਕਰਮਚਾਰੀ ਹਨ, ਭਾਵੇਂ ਬਲਾਕ ਡਿਵੈਲਪਮੈਂਟ ਅਫਸਰ ਹੋਵੇ ਜਾਂ ਸਾਡਾ ਇੰਜੀਨੀਅਰ ਹੋਵੇ, ਭਾਵੇਂ ਕੋਈ ਵੀ ਅਫਸਰ ਹੋਵੇ, ਜੇ ਉਹ ਕੋਈ ਵੀ ਗੜਬੜ ਕਰੇਗਾ ਉਸ ਨੂੰ ਸਰਕਾਰ ਮਾਫ ਨਹੀਂ ਕਰੇਗੀ, ਜੋ ਵੀ ਸਜ਼ਾ ਹੈ, ਉਸ ਨੂੰ ਦੇਣ ਵਿਚ ਕੋਈ ਕੁਤਾਹੀ ਨਹੀਂ ਕਰੇਗੀ। ਸਪੀਕਰ ਸਾਹਿਬ, ਜਿੱਥੋਂ ਤੱਕ ਇਨ੍ਹਾਂ ਦੇ ਖ਼ਿਲਾਫ਼ ਐਕਸ਼ਨ ਲੈਣ ਦਾ ਤਲੱਕ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਕੁਝ ਅਰਸੇ ਤੋਂ 45 ਸਰਪੰਚ ਸਸਪੈਂਡ ਹਨ ਅਤੇ 41 ਰਿਮੂਵ ਕੀਤੇ ਗਏ ਹਨ। 315 ਪੰਚਾਇਤਾਂ ਹਨ ਜਿਨ੍ਹਾਂ ਦੇ ਖਿਲਾਫ ਇਨਕੁਆਰੀ ਹੈ ਔਰ ਉਹ ਇਨਕੁਆਰੀਆਂ ਉਨ੍ਹਾਂ ਦੇ ਖ਼ਿਲਾਫ਼ ਚਲ ਰਹੀਆਂ ਹਨ। ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਦਾ ਧਿਆਨ ਇਸ ਪਾਸੇ ਵੀ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਪੰਚਾਇਤ ਦੀਆਂ ਚੋਣਾਂ ਹੁੰਦੀਆ ਹਨ ਤਾਂ 2 ਧੜੇ ਬਣ ਜਾਂਦੇ ਹਨ। ਕਈ ਥਾਵਾਂ ਤੇ ਮੈਂ ਦੇਖਿਆ ਹੈ ਕਿ ਪੰਚਾਇਤਾਂ ਚੰਗਾ ਕੰਮ ਕਰਦੀਆਂ ਹਨ ਪਰ ਦੂਜਾ ਧੜਾ ਜੋ ਹਾਰਿਆ ਹੁੰਦਾ ਹੈ ਜਾਂ ਆਪਸ ਵਿੱਚ ਧੜੇਬਾਜੀ ਹੋਣ ਕਰਕੇ ਉਹ ਧੜਾ ਪੰਚਾਇਤ ਨੂੰ ਕੰਮ ਨਹੀਂ ਕਰਨ ਦਿੰਦਾ ਅਤੇ ਕੋਈ ਨਾ ਕੋਈ ਸ਼ਿਕਾਇਤ ਕਰਵਾ ਕੇ ਇਨਕੁਆਰੀ ਸ਼ੁਰੂ ਕਰਵਾ ਦਿੰਦਾ ਹੈ। ਜੋ ਪੰਚਾਇਤਾਂ ਚੰਗਾ ਕੰਮ ਕਰਦੀਆਂ ਹਨ ਉਨ੍ਹਾਂ ਦੀ ਸ਼ਲਾਘਾ ਕਰਨੀ ਚਾਹੀਦੀ ਹੈ, ਉਨ੍ਹਾਂ ਨੂੰ ਪੂਰੀ ਸਪੋਰਟ ਦੇਣੀ ਚਾਹੀਦੀ ਹੈ ਨਾ ਕਿ ਪੰਚਾਇਤ ਦੀ ਧੜੇਬਾਜ਼ੀ ਕਰਕੇ ਵਿਕਾਸ ਦੇ ਕੰਮਾਂ ਨੂੰ ਰੋਕਿਆ ਜਾਵੇ। ਜਿਹੜੀਆਂ ਪੰਚਾਇਤਾਂ ਸਹੀ ਕੰਮ ਕਰਨਗੀਆਂ, ਚੰਗਾ ਕੰਮ ਕਰਨਗੀਆਂ ਉਨ੍ਹਾਂ ਦੀ ਪੂਰੀ ਸਪੋਰਟ ਕੀਤੀ ਜਾਣੀ ਚਾਹੀਦੀ ਹੈ, ਜਿਹੜੀਆਂ ਅਣਗਹਿਲੀ ਕਰਨਗੀਆਂ ਜਾਂ ਘਪਲਾ ਕਰਨਗੀਆਂ ਉਨ੍ਹਾਂ ਨੂੰ ਕਿਸੇ ਨੂੰ ਮਾਫ ਨਹੀਂ ਕੀਤਾ ਜਾ ਸਕਦਾ। (ਥੰਪਿੰਗ)

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਥੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਦਾ ਜ਼ਿਕਰ

[ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ]

ਵੀ ਕੀਤਾ ਗਿਆ ਹੈ । ਜਿਥੋਂ ਤੱਕ ਪੰਚਾਇਤਾਂ ਦੀਆਂ ਇਲੈਕਸ਼ਨਾਂ ਦਾ ਤੁਅੱਲਕ ਹੈ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਕਿਹਾ ਸੀ ਕਿ ਇਸ ਸਦਨ ਦੀ ਇਲੈਕਸ਼ਨ ਦੇ ਬਾਅਦ, ਮੈਂਬਰ ਸਾਹਿਬਾਨ ਦੀ ਇਲੈਕਸ਼ਨ ਦੇ ਬਾਅਦ, ਲੋਕਲ ਬਾਡੀਜ਼ ਦੀਆਂ ਇਲੈਕਸ਼ਨਾਂ ਕਰਵਾਈਆਂ ਜਾਣਗੀਆਂ । ਚੀਫ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ, ਫਾਈਨਾਂਸ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਅਸੀਂ ਜਲਦੀ ਹੀ ਲੋਕਲ ਬਾਡੀਜ਼ ਦੀਆਂ ਇਲੈਕਸ਼ਨਾਂ ਕਰਵਾਉਣੀਆਂ ਹਨ । ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾ ਕੇ ਅਸੀਂ ਚਾਹੁੰਦੇ ਹਾਂ ਕਿ ਸੰਮਿਤੀਆਂ ਦੀਆਂ ਇਲੈਕਸ਼ਨਾਂ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਕਰਵਾਕੇ ਫਿਰ ਉਹ ਢਾਂਚਾ ਖੜਾ ਕੀਤਾ ਜਾਵੇ ਜਿਸ ਤਰ੍ਹਾਂ ਅੱਗੇ ਸੀ । ਜਿਸ ਤਰ੍ਹਾਂ ਲੋਕ ਅਗੇ ਚੁਣ ਕੇ ਆਉਂਦੇ ਸੀ ਉਸੇ ਤਰ੍ਹਾਂ ਉਹ ਚੁਣ ਕੇ ਆਉਣ ਅਤੇ ਪਿੰਡਾਂ ਦੀ ਤਰੱਕੀ ਦਾ ਕੰਮ ਕਰ ਸਕਣ ਕਿਉਂਕਿ ਪਿੰਡਾਂ ਵਿਚ ਰਹਿਣ ਵਾਲੇ ਜੋ ਲੋਕ ਹਨ, ਜੋ ਲੋਕ ਪਿੰਡਾਂ ਵਿਚ ਇਹ ਬੈਠੇ ਹਨ ਉਹ ਪਿੰਡਾਂ ਵਾਸਤੇ ਚੰਗੇ ਕੰਮ ਕਰ ਸਕਦੇ ਹਨ । ਮੈਨੂੰ, ਸਪੀਕਰ ਸਾਹਿਬ, ਬਹੁਤ ਖੁਸ਼ੀ ਹੈ ਕਿ ਇਥੇ ਸਾਡੇ ਬਹੁਤ ਸਾਰੇ ਮਾਨਯੋਗ ਮੈਂਬਰ ਐਸੇ ਬੈਠੇ ਹਨ ਜਿਹੜੇ ਸਰਪੰਚ ਹਨ, ਜਿਹੜੇ ਪੰਚਾਇਤਾਂ ਵਿੱਚ ਕੰਮ ਕਰ ਚੁੱਕੇ ਹਨ, ਬਲਾਕਾਂ ਵਿੱਚ ਕੰਮ ਕਰ ਚੁੱਕੇ ਹਨ, ਸੰਮਤੀਆਂ ਵਿਚ ਕੰਮ ਕਰ ਚੁੱਕੇ ਹਨ, ਕੁਝ ਚੇਅਰਮੈਨ ਦੇ ਤੌਰ ਤੇ ਅਤੇ ਕੁਝ ਮੈਂਬਰਜ਼ ਦੇ ਤੌਰ ਤੇ ਜਿਨ੍ਹਾਂ ਨੇ ਪੰਚਾਇਤਾਂ ਵਿਚ ਕੰਮ ਕੀਤਾ ਹੈ, ਬਲਾਕਾਂ ਵਿਚ ਕੰਮ ਕੀਤਾ ਹੈ ਉਨ੍ਹਾਂ ਦਾ ਫਾਇਦਾ ਉਠਾਂਦਿਆਂ ਅਸੀਂ ਇਹ ਇਲੈਕਸ਼ਨਾਂ ਕਰਾਵਾਂਗੇ । ਇਥੇ, ਸਪੀਕਰ ਸਾਹਿਬ, ਸਾਡੇ ਸਾਥੀਆਂ ਨੇ ਇਸ ਗੱਲ ਦਾ ਵੀ ਜ਼ਿਕਰ ਕੀਤਾ ਹੈ ਕਿ ਪੰਚਾਇਤ ਐਕਟ ਵਿੱਚ ਬਹੁਤ ਸਾਰੇ ਲਕੂਨੇ ਹਨ । ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿਉਂਕਿ ਇਹ ਪੰਚਾਇਤ ਐਕਟ ਬਹੁਤ ਪੁਰਾਣਾ ਹੈ । ਹੁਣ ਜਿਹੜੇ ਕਰੋੜਾਂ ਰੁਪਏ ਰੱਖੇ ਗਏ ਹਨ, ਜਦੋਂ ਇਹ ਐਕਟ ਬਣਾਇਆ ਗਿਆ ਸੀ ਤਾਂ ਇਨਵੀਸੇਜ ਨਹੀਂ ਸੀ ਕੀਤਾ ਗਿਆ ਔਰ ਦੇਖਿਆ ਇਹ ਗਿਆ ਸੀ ਕਿ ਪੰਚਾਇਤਾਂ ਦੀ ਜੋ ਆਮਦਨੀ ਹੈ ਜਾਂ ਮਾਮਲੇ ਤੋਂ ਜੋ ਉਨ੍ਹਾਂ ਦੀ ਆਮਦਨੀ ਹੈ ਉਸ ਦੇ ਨਾਲ ਕੰਮ ਚਲਾਉਣਾ ਹੈ, ਹੁਣ ਜਦੋਂ ਇਤਨੀ ਭਾਰੀ ਹੈਲਪ ਦਿੱਤੀ ਜਾਂਦੀ ਹੈ ਤਾਂ ਇਸ ਬਾਰੇ ਇਸ ਐਕਟ ਦੇ ਵਿਚ ਜੋ ਤਰਮੀਮ ਲਿਆਉਣੀ ਪਈ ਤਾਂ ਉਹ ਲਿਆਵਾਂਗੇ ਔਰ ਇਸ ਨੂੰ ਇਕ ਵਾਇਬਲ ਇਨਸਟੀਚਿਊਸ਼ਨ ਬਣਾ ਕੇ ਲੋਕਾਂ ਨੂੰ ਦੱਸ ਸਕਾਂਗੇ ਕਿ ਪਿੰਡਾਂ ਵਿਚ ਹੀ ਤੁਹਾਨੂੰ ਇਨਸਾਫ ਮਿਲੇਗਾ, ਪਿੰਡਾਂ ਵਿੱਚ ਹੀ ਤੁਹਾਡੇ ਕੰਮ ਹੋਣਗੇ, ਹੁਣ ਤੁਹਾਨੂੰ ਸ਼ਹਿਰਾਂ ਵਿੱਚ ਆਉਣ ਦੀ ਲੋੜ ਨਹੀ, ਹੁਣ ਤੁਹਾਨੂੰ ਚੰਡੀਗੜ੍ਹ ਆਉਣ ਦੀ ਲੋੜ ਨਹੀਂ ਪੈਣੀ. ਤੁਹਾਨੂੰ ਪਿੰਡਾਂ ਵਿੱਚ ਬੈਠੇ ਬੈਠੇ ਹੀ ਪੂਰਾ ਪੂਰਾ ਇਨਸਾਫ ਮਿਲੇਗਾ । ਅਸੀਂ ਮੌਕਾ ਦੇਵਾਂਗੇ ਪਿੰਡਾਂ ਦੇ ਲੋਕਾਂ ਨੂੰ ਕਿ ਆਪਣੇ ਚੰਗੇ ਚੰਗੇ ਪੰਚ ਔਰ ਸਰਪੰਚ ਚੁਣਨ ਜਿਨ੍ਹਾਂ ਨਾਲ ਉਨ੍ਹਾਂ ਦੇ ਕੰਮ ਦਾ ਸੁਧਾਰ ਹੋ ਸਕੇ । ਇਸ ਤਰ੍ਹਾਂ ਐਂਪਲਾਈਜ਼ ਦਾ ਜ਼ਿਕਰ ਕੀਤਾ ਗਿਆ ਹੈ । ਮੈਂ ਵੇਖਿਆ ਹੈ ਕਿ ਕੁਝ ਡੁਪਲੀਕੇਸੀ ਹੈ । ਇਕ ਗਰਾਮ ਸੇਵਕ ਹੁੰਦਾ ਹੈ ਅਤੇ ਇਕ ਪੰਚਾਇਤ ਸੈਕਟਰੀ, ਬੇਸ਼ਕ ਉਨ੍ਹਾਂ ਦੇ ਕੰਮ ਲੋਅਰ ਪੱਧਰ ਦੇ ਹਨ, ਪਰ ਅਸੀਂ ਇਸ ਤੇ ਵਿਚਾਰ ਕਰਾਂਗੇ ਕਿ ਕਿਸ ਤਰ੍ਹਾਂ ਮਦਦ ਕਰਕੇ ਬਹੁਤ ਚੰਗਾ ਢਾਂਚਾ ਖੜਾ ਕੀਤਾ ਜਾਏ ਤਾਂ ਕਿ ਪਿੰਡਾਂ ਵਿਚ ਚੰਗੀ ਸਰਵਿਸ ਇਹ ਲੋਕ ਦੇ ਸਕਣ । ਅਸੀਂ ਵੇਖਾਂਗੇ ਕਿ ਪੰਚਾਇਤਾਂ ਨੂੰ ਚੰਗੀ ਸਰਵਿਸ ਦਿੱਤੀ ਜਾ ਰਹੀ ਹੈ, ਇਹ ਢਾਂਚਾ ਸਮਤੀਆਂ ਔਰ ਬੀ. ਡੀ.ਓ. ਦੇ ਥੱਲੇ ਬਣਾਵਾਂਗੇ ਔਰ ਯਤਨ ਕਰਾਂਗੇ ਕਿ ਪੰਚਾਇਤ ਐਕਟ ਵਿਚ ਪ੍ਰੋਵੀਜ਼ਨ ਬਣਾਇਆ ਜਾਏ ਕਿ ਜਿਹੜੇ ਸਕੂਲਾਂ ਦੇ ਮਾਸਟਰ ਹਨ, ਪਿੰਡਾਂ ਵਿਚ ਪਟਵਾਰੀ ਹਨ ਜਾਂ ਹੋਰ ਕਰਮ-

ਚਾਹੀ ਹਨ ਉਹ ਉਨ੍ਹਾਂ ਦੇ ਕੰਮ ਦੀ ਸੁਪਰਵੀਜ਼ਨ ਕਰ ਸਕਣ ਔਹ ਜੋ ਵੀ ਪਿੰਡਾਂ ਵਿਚ ਕਰਮਚਾਰੀ ਲੱਗੇ ਹੋਏ ਹਨ ਉਹ ਆਪਣੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਨਿਭਾਉਣ ।

**Mr. Speaker** : Please wind up.

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਧਰਮਸ਼ਾਲਾਵਾਂ ਦਾ ਤੁਅੱਲਕ ਹੈ ਇਹ ਠੀਕ ਹੈ ਕਿ ਕੋਈ ਐਸਾ ਪਿੰਡ ਨਹੀਂ ਜਿਥੇ ਸਕੂਲ ਨਾ ਹੋਵੇ, ਸੜਕ ਨਾ ਹੋਵੇ, ਬਿਜਲੀ ਨਾ ਗਈ ਹੋਵੇ ਜਾਂ ਧਰਮਸ਼ਾਲਾ ਨਾ ਬਣੀ ਹੋਵੇ । 1972 ਵਿਚ, ਤੁਹਾਨੂੰ ਯਾਦ ਹੋਵੇਗਾ ਸਪੀਕਰ ਸਾਹਿਬ, ਤੁਸੀਂ ਵੀ ਇਸ ਸਦਨ ਦੇ ਉਦੋਂ ਮੈਂਬਰ ਸੀ, ਗਿਆਨੀ ਜ਼ੈਲ ਸਿੰਘ ਮੁੱਖ ਮੰਤਰੀ ਸਨ, ਇਹ ਚੀਜ਼ਾਂ ਕੀਤੀਆਂ ਗਈਆਂ ਸਨ । ਸਪੀਕਰ ਸਾਹਿਬ, ਧਰਮਸ਼ਾਲਾਵਾਂ ਪੁਰਾਣੀਆਂ ਹੋ ਗਈਆਂ ਹਨ ਅਤੇ ਕੁਝ ਐਸੀਆਂ ਥਾਵਾਂ ਸਨ ਜਿਥੇ ਜ਼ਮੀਨ ਨਹੀਂ ਸੀ ਮਿਲ ਸਕੀ ਔਰ ਧਰਮਸ਼ਾਲਾਵਾਂ ਨਹੀਂ ਬਣ ਸਕੀਆਂ ਸਨ । ਮੈਂ ਫਾਈਨਾਂਸ ਮਨਿਸਟਰ ਸਾਹਿਬ ਨਾਲ ਗੱਲ ਕੀਤੀ ਹੈ ਕਿ ਕੁਝ ਰਕਮ ਇਨ੍ਹਾਂ ਲਈ ਮਖ਼ਸੂਸ ਕਰਨ ਤਾਂਕਿ ਜਿਹੜੀਆਂ ਅਨੁਸੂਚਿਤ ਜਾਤੀਆਂ ਦੀਆਂ ਧਰਮਸ਼ਾਲਾਵਾਂ ਹਨ ਉਨ੍ਹਾਂ ਨੂੰ ਰਿਪੇਅਰ ਕੀਤਾ ਜਾਵੇ, ਬਾਊਂਡਰੀ ਵਾਲ ਬਣਾਈ ਜਾਏ ਜਿੱਥੇ ਨਹੀਂ ਬਣੀਆਂ ਉਥੇ ਬਣਾਈਆ ਜਾਣ । (ਥੰਪਿੰਗ) ਮੈਨੂੰ ਆਸ ਹੈ ਕਿ ਕਲ ਐਪਰੋਪਰੀਏਸ਼ਨ ਬਿਲ ਤੇ ਜਦੋਂ ਫ਼ਾਈਨਾਂਸ ਮਨਿਸਟਰ ਸਾਹਿਬ ਜਵਾਬ ਦੇਣਗੇ ਉਸ ਸਮੇਂ ਅਨਾਊਂਸ ਕਰਨਗੇ ।

ਸਪੀਕਰ ਸਾਹਿਬ, ਮੈਂ ਆਖ਼ਰੀ ਗੱਲ ਕਰਨੀ ਹੈ ਕਿ ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਹੈ ਕਿ ਨਵੇਂ ਜ਼ਿਲ੍ਹੇ ਬਣਾਵਾਂਗੇ । ਸਪੀਕਰ ਸਾਹਿਬ, ਨਵੀਆਂ ਤਹਿਸੀਲਾਂ ਬਣਾਉਣ ਨਾਲ ਬਲਾਕਾਂ ਦੀ ਵੀ ਡਿਸਟ੍ਰੀਬਿਊਸ਼ਨ ਜ਼ਰੂਰੀ ਹੈ । ਮੈਂ ਵੇਖਿਆ ਹੈ ਕਿ ਇਕ ਇਕ ਬਲਾਕ ਵਿਚ ਦੋ ਢਾਈ ਸੌ ਪਿੰਡ ਆਉਂਦੇ ਹਨ ਅਤੇ ਕਈਆਂ ਵਿਚ ਸੌ ਸੌ ਪਿੰਡ ਹਨ । ਆਬਾਦੀ ਦੀ ਜਿਹੜੀ ਰੇਸ਼ੋ ਹੈ ਉਹ ਇਕ ਲੱਖ ਦੀ ਹੈ । ਕਈ ਬਲਾਕਾਂ ਵਿਚ ਆਬਾਦੀ ਬਹੁਤ ਜ਼ਿਆਦਾ ਹੈ ਔਰ ਜਿਥੇ ਬਹੁਤ ਵੱਡੇ ਪਿੰਡ ਹਨ ਉਨ੍ਹਾਂ ਬਲਾਕਾਂ ਵਿਚ ਬਹੁਤ ਜ਼ਿਆਦਾ ਉੱਨਤੀ ਨਹੀਂ ਹੋ ਸਕਦੀ । ਮੈਂ ਮੁੱਖ ਮੰਤਰੀ ਜੀ ਵੱਲੋਂ ਐਲਾਨ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੇ ਬਲਾਕ ਹਨ ਪੰਜਾਬ ਦੀ ਸਰਕਾਰ ਵੇਖੇਗੀ ਜੇ ਡਿਸਟ੍ਰੀਬਿਊਸ਼ਨ ਆਫ ਬਲਾਕਸ ਕਰਨਾ ਪਿਆ ਤਾਂ ਪੰਜਾਬ ਵਿਚ ਇਸ ਕੰਮ ਨੂੰ ਰੈਸ਼ਨਾਲਾਈਜ਼ ਕਰਾਂਗੇ ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** (ਸਰਦਾਰ ਲਾਲ ਸਿੰਘ) ਮਾਨਯੋਗ ਸਪੀਕਰ ਸਾਹਿਬ, ਅੱਜ ਹਾਊਸ ਵਿਚ ਸਿਹਤ ਵਿਭਾਗ ਦੀ ਮੰਗ ਤੇ ਬੜਾ ਖੁਲ੍ਹ ਕੇ ਬਹਿਸ ਹੋਈ ਹੈ । ਮੰਗਾਂ ਵੀ ਹੋਈਆਂ, ਸੁਝਾਅ ਵੀ ਆਏ ਅਤੇ ਖਾਮੀਆਂ ਦੀ ਵੀ ਖੁਲ੍ਹ ਕੇ ਚਰਚਾ ਹੋਈ । ਇਸ ਤੋਂ ਪਹਿਲਾਂ ਕਿ ਮੈਂ ਮੰਗਾਂ ਜਾਂ ਖਾਮੀਆਂ ਦਾ ਜੋ ਜ਼ਿਕਰ ਇਥੇ ਹੋਇਆ ਉਸ ਦਾ ਜਵਾਬ ਦੇਵਾਂ, ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਾਰੇ ਹਾਊਸ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਸਰਕਾਰ ਸਿਹਤ ਦੇ ਵਿਸ਼ੇ ਤੇ ਪੂਰੇ ਤੌਰ ਤੇ ਗੰਭੀਰ ਹੈ ਔਰ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥਲੇ ਪੰਜਾਬ ਦੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਸੰਨ 2000 ਤੱਕ ਪਿੰਡਾਂ ਵਿਚ ਹਰ ਰਹਿਣ ਵਾਲੇ ਵਿਅਕਤੀ ਨੂੰ ਸਿਹਤ ਸਹੂਲਤ ਪ੍ਰੋਵਾਈਡ ਕੀਤੀ ਜਾਏਗੀ । ਇਹ ਸਾਡਾ ਟੀਚਾ ਹੈ ਔਰ ਇਸ ਟੀਚੇ ਦੀ ਪੂਰਤੀ ਲਈ ਪੰਜਾਬ ਦੇ ਅੰਦਰ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਡਿਸਪੈਂਸਰੀਆਂ, ਹਸਪਤਾਲ ਔਰ ਦੂਸਰੀਆਂ ਸਰਵਿਸਿਜ਼ ਦਾ ਪੂਰਾ ਜਾਲ ਵਿਛਾਇਆ ਜਾਏਗਾ। ਪੰਜਾਬ ਦੇ ਅੰਦਰ 3 ਮੈਡੀਕਲ ਕਾਲਜ ਹਨ, ਇਕ ਆਯੁਰਵੈਦਿਕ ਕਾਲਜ ਹੈ, ਦੋ ਡੈਂਟਲ ਕਾਲਜ ਹਨ ਔਰ ਉਨ੍ਹਾਂ ਦੇ ਨਾਲ ਵੱਡੇ ਵੱਡੇ ਹਸਪਤਾਲ ਬਣਾਏ ਗਏ ਹਨ ਜਿਨ੍ਹਾਂ ਵਿਚ ਹਰ ਤਰ੍ਹਾਂ ਦੀਆਂ ਸਹੂਲਤਾਂ ਸੁਵਿਧਾਵਾਂ ਦਿੱਤੀਆਂ ਗਈਆਂ ਹਨ। ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ 230 ਸਿਵਿਲ ਹਸਪਤਾਲ ਹਨ।

ਇਸ ਤਰਾਂ 230 ਸਿਵਲ ਹਸਪਤਾਲ, 460 ਪ੍ਰਾਇਮਰੀ ਸਿਹਤ ਕੇਂਦਰ, 1,473 ਸਬ-ਸਿਡੀਅਰੀ ਸਿਹਤ ਕੇਂਦਰ, 104 ਕਮਿਉਨਿਟੀ ਹੈਲਥ ਸੈਂਟਰ ਔਰ 53 ਪੇਂਡੂ ਹਸਪਤਾਲ ਤੇ 2,852 ਸਬ-ਸੈਂਟਰ ਕੰਮ ਕਰ ਰਹੇ ਹਨ ਔਰ ਅੱਜ ਜਿਹੜਾ ਇਕ ਸਬ-ਸੈਂਟਰ ਹੈ ਉਹ ਪੰਜ ਹਜ਼ਾਰ ਦੀ ਆਬਾਦੀ ਦੇ ਘੇਰੇ ਨੂੰ ਕਵਰ ਕਰਦਾ ਹੈ। ਬਾਰਡਰ ਏਰੀਆ ਵਿਚ 16 ਕਿਲੋਮੀਟਰ ਦੇ ਘੇਰੇ ਵਿਚ ਸਰਕਾਰ ਨੇ ਚਲਦੀਆਂ ਫਿਰਦੀਆਂ ਡਿਸਪੈਨਸਰੀਆਂ ਦਾ ਪ੍ਰੋਗਰਾਮ ਬਣਾਇਆ ਹੈ ਕਿਉਂਕਿ ਸਭ ਨੂੰ ਪਤਾ ਹੈ ਕਿ ਅੱਜ ਕਲ ਨਾ ਉਥੇ ਕੋਈ ਡਾਕਟਰ ਜਾਂਦਾ ਹੈ, ਨਾ ਕੋਈ ਪੈਰਾਮੈਡੀਕਲ ਸਟਾਫ ਜਾਂਦਾ ਹੈ। ਇਸ ਲਈ 40 ਚਲਦੀਆਂ ਫਿਰਦੀਆਂ ਡਿਸਪੈਨਸਰੀਆਂ ਦਾ ਪ੍ਰੋਗਰਾਮ ਬਣਾਇਆ ਹੈ। ਉਨ੍ਹਾਂ ਵਿਚੋਂ 28 ਚਾਲੂ ਵੀ ਕਰ ਦਿੱਤੀਆਂ ਗਈਆਂ ਹਨ ਔਰ ਬਾਕੀ ਹੋਰ ਡਿਸਪੈਨਸਰੀਆਂ ਦਾ ਚਾਲੂ ਕਰਨ ਦਾ ਛੇਤੀ ਹੀ ਪ੍ਰੋਗਰਾਮ ਹੈ। ਇਸ ਤੋਂ ਇਲਾਵਾ ਸ਼ਹਿਰਾਂ ਵਿਚ ਜੋ ਸਲੱਮ ਏਰੀਆਜ਼ ਹਨ ਜਿਥੇ ਬਹੁਤ ਗਰੀਬ ਲੋਕ ਰਹਿੰਦੇ ਹਨ ਉਨ੍ਹਾਂ ਦੀ ਬੇਹਤਰੀ ਵਾਸਤੇ 80 ਡਿਸਪੈਨਸਰੀਆਂ ਬਨਾਉਣ ਦਾ ਪ੍ਰੋਗਰਾਮ ਬਣਾਇਆ ਹੈ ਔਰ ਕੁਝ ਚਾਲੂ ਕਰ ਦਿੱਤੀਆਂ ਗਈਆਂ ਹਨ। ਜਿਥੋਂ ਤਕ ਫੈਕਟਰੀ ਦੇ ਵਰਕਰਜ਼ ਦਾ ਸਵਾਲ ਹੈ ਉਸ ਦੇ ਬਾਰੇ ਵੀ ਇਥੇ ਕਿਹਾ ਗਿਆ ਸੀ। ਅਸੀਂ ਈ.ਐਸ.ਆਈ. ਕਾਰਪੋਰੇਸ਼ਨ ਦੀ ਮੱਦਦ ਦੇ ਨਾਲ 68 ਡਿਸਪੈਨਸਰੀਆਂ 6 ਹਸਪਤਾਲ ਚਾਲੂ ਕੀਤੇ ਹਨ ਔਰ ਆਉਣ ਵਾਲੇ ਸਮੇਂ ਵਿਚ ਇਸ ਨੂੰ ਮਜ਼ਬੂਤ ਕਰਨ ਵਾਸਤੇ ਹੋਰ ਉਪਰਾਲੇ ਕਰਨ ਦਾ ਪ੍ਰੋਗਰਾਮ ਹੈ। ਇਕ ਹੋਰ ਗੱਲ ਦੱਸਾਂ, ਆਯੁਰਵੈਦਿਕ ਵਿਭਾਗ ਵਲੋਂ 514 ਡਿਸਪੈਨਸਰੀਆਂ, ਪੰਜ ਛੋਟੇ ਹਸਪਤਾਲ, ਇਕ ਵਡਾ ਹਸਪਤਾਲ ਪਟਿਆਲੇ ਵਿਖੇ ਚਾਲੂ ਕੀਤਾ ਹੈ। ਹੋਮਿਓਪੈਥਿਕ 105 ਡਿਸਪੈਨਸਰੀਆਂ, ਇਕ ਹਸਪਤਾਲ 10 ਕੇਂਦਰ ਜਿੱਥੇ ਕਿ ਹੁਣ ਕੈਂਸਰ ਦਾ ਇਲਾਜ ਕੀਤਾ ਜਾਂਦਾ ਹੈ ਉਹ ਚਾਲੂ ਹੈ।

ਅੱਜ ਦੀ ਹਾਲਤ ਨੂੰ ਮੱਦੇਨਜ਼ਰ ਰਖਦੇ ਹੋਏ, ਵਾਹਿਗੁਰੂ ਨਾ ਕਰੇ, ਕੋਈ ਵੱਡੀ ਮਾੜੀ ਘਟਨਾ ਵਾਪਰ ਜਾਵੇ ਤਾਂ ਉਸ ਦੇ ਵਾਸਤੇ 48 ਚੋਣਵੀਆਂ ਥਾਵਾਂ ਤੇ ਸ਼ਹਿਰਾਂ ਵਿਚ ਐਮਰਜੈਂਸੀ ਵਾਰਡਾਂ ਦੇ ਪੈਟਰਨ ਦੇ ਤੌਰ ਤੇ ਵਾਰਡ ਖੋਲ੍ਹਣ ਦਾ ਪ੍ਰੋਗਰਾਮ ਬਣਾਇਆ ਗਿਆ ਸੀ ਜਿਨ੍ਹਾਂ ਵਿਚ ਬਲੱਡ ਬੈਂਕ, ਟ੍ਰਾਮਾਂ-ਵਾਰਡ, ਲਬਾਰਟਰੀਆ ਔਰ ਵੀਕਲ, ਐਂਬੂਲੈਂਸ ਔਰ ਟੈਲੀਫੂਨ ਦਾ ਪ੍ਰਬੰਧ ਕੀਤਾ ਗਿਆ ਹੈ। ਸਾਲ 1992-93 ਵਿਚ 9 ਕਰੋੜ ਰੁਪਏ ਹੋਰ ਤਜਵੀਜ਼ ਕੀਤੇ ਗਏ ਹਨ ਤਾਂਕਿ ਐਸੇ ਹਾਲਾਤ ਦਾ ਪੂਰੀ ਤਰ੍ਹਾਂ ਮੁਕਾਬਲਾ ਕੀਤਾ ਜਾ ਸਕੇ। ਇਹ ਵਾਰਡ ਜਿਹੜੇ ਹਨ ਇਨ੍ਹਾਂ ਵਿਚ 24 ਘੰਟੇ ਲਗਾਤਾਰ ਸਟਾਫ ਦਾ ਪ੍ਰਬੰਧ ਕੀਤਾ ਗਿਆ ਹੈ। ਇਹ ਜੋ ਕੁਝ ਵੀ ਮੈਂ ਦੱਸਿਆ ਹੈ ਇਸ ਟੀਚੇ ਦੇ ਲਈ ਇਹ ਕਾਫੀ ਨਹੀਂ ਹੈ ਔਰ ਜੋ ਕੁਝ ਹੈ ਉਹ ਵੀ ਸਾਰਾ ਕੁਝ ਠੀਕ ਨਹੀਂ ਹੈ, ਉਸ ਵਿਚ ਵੀ ਬਹੁਤ ਕਮੀਆਂ ਦਾ ਜ਼ਿਕਰ ਕੀਤਾ ਗਿਆ ਹੈ। ਇਸ ਲਈ ਆਉਣ ਵਾਲੇ ਸਾਲ 1992-93 ਵਿਚ 98 ਸਕੀਮਾਂ ਤਿਆਰ

ਕੀਤੀਆਂ ਗਈਆਂ ਹਨ ਜਿਹੜੀਆਂ ਕਿ ਜ਼ਿਲ੍ਹਾ ਹੈਡਕੁਆਰਟਰ ਨਾਲ ਔਰ ਸਟੇਟ ਹੈਡਕੁਆਰਟਰ ਨਾਲ ਤੁਅੱਲੁਕ ਰਖਦੀਆਂ ਹਨ । ਆਉਣ ਵਾਲੇ ਸਾਲ 1992-93 ਵਿਚ 300 ਸਬ-ਸੈਂਟਰ 12 ਪ੍ਰਾਇਮਰੀ ਹੈਲਥ ਸੈਂਟਰ, 16 ਸ.ਐਚ.ਸੀ. ਯਾਨੀ ਕਮਿਉਨਿਟੀ ਹੈਲਥ ਸੈਂਟਰ ਔਰ ਪੰਜ ਸਲੱਮ ਏਰੀਆ ਵਿਚ ਡਿਸਪੈਨਸਰੀਆਂ ਖੋਲਣ ਦਾ ਪ੍ਰੋਗਰਾਮ ਬਣਾਇਆ ਹੈ । ਆਯੁਰ-ਵੈਦਿਕ ਡਿਪਾਰਟਮੈਂਟ ਦਾ 8 ਡਿਸਪੈਨਸਰੀਆਂ 6/7 ਸਵਾਸਥ ਕੇਂਦਰ, ਇਕ ਕਰੋੜ 8 ਲੱਖ ਰੁਪਏ ਦੇ ਅਨੁਮਾਨ ਨਾਲ ਖੋਲ੍ਹਣ ਦਾ ਪ੍ਰੋਗਰਾਮ ਹੈ । ਇਸ ਤੋਂ ਇਲਾਵਾ ਦੋ ਭੌਤਿਕ-ਚਿਕਿਤਸਾ ਯੂਨਿਟ ਔਰ ਤਿੰਨ ਮਨੋਰੋਗ ਕਲਿਨਿਕ ਜ਼ਿਲ੍ਹਾ ਪੱਧਰ ਦੇ ਹਸਪਤਾਲਾਂ ਵਿਚ ਖੋਲਣ ਦਾ ਪ੍ਰੋਗਰਾਮ ਹੈ । ਸਾਲ 1992-93 ਵਿਚ ਹੋਮਿਉਪੈਥਿਕ ਵਿਭਾਗ ਵਲੋਂ 70 ਡਿਸਪੈਨਸਰੀਆਂ ਖੋਲ੍ਹਣ ਦਾ ਪ੍ਰੋਗਰਾਮ ਹੈ ਜਿਸ ਉਤੇ ਇਕ ਕਰੋੜ 27 ਲੱਖ ਰੁਪਿਆ ਪਲਾਨ ਸਕੀਮ ਅਤੇ ਇਕ ਕਰੋੜ 5 ਲੱਖ ਰੁਪਿਆ ਦੂਸਰੇ ਖਰਚ ਆਉਣ ਦੀ ਤਜ਼ਵੀਜ਼ ਹੈ । ਸਪੀਕਰ ਸਾਹਿਬ, ਇਤਨਾ ਜ਼ਿਕਰ ਆਇਆ ਹੈ ਕਿ ਡਾਕਟਰ ਜਿਹੜੇ ਹਨ ਉਹ ਪਿੰਡਾਂ ਵਿਚ ਨਹੀਂ ਜਾਂਦੇ ਔਰ ਦਿਕਤ ਵੀ ਹੈ ਕਿ ਉਨ੍ਹਾਂ ਦੇ ਰਹਿਣ ਦੇ ਯੋਗ ਪ੍ਰਬੰਧ ਨਹੀਂ ਹੈ । ਇਸ ਕਰਕੇ ਉਨ੍ਹਾਂ ਦਾ ਪਿੰਡਾਂ ਵਿਚ ਰਹਿਣਾ ਮੁਸ਼ਕਲ ਹੋ ਜਾਂਦਾ ਹੈ । ਇਸ ਲਈ ਵਰਲਡ ਬੈਂਕ ਦੀ ਸਹਾਇਤਾ ਨਾਲ 400 ਸਬ-ਸੈਂਟਰਜ਼ ਬਣਨੇ ਹਨ, 75 ਕੁਆਰਟਰ ਲੇਡੀ ਹੈਲਥ ਵਿਜ਼ਟਰਜ਼ ਲਈ ਔਰ 12 ਜ਼ਿਲ੍ਹਿਆ ਵਿਚ ਕੰਪਲੈਕਸ ਬਣਾਉਣ ਦਾ ਪ੍ਰੋਗਰਾਮ ਹੈ ਜਿਸ ਤੇ ਕੋਈ 10 ਕਰੋੜ ਰੁਪਿਆ ਖ਼ਰਚ ਆਉਣ ਦਾ ਪ੍ਰੋਗਰਾਮ ਹੈ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਥੇ ਘਟੀਆ ਕਿਸਮ ਦੀਆਂ ਦਵਾਈਆਂ ਬਾਰੇ ਕਾਫੀ ਕੁਝ ਕਿਹਾ ਗਿਆ ਹੈ । ਇਸ ਬਾਰੇ ਮੈਂ ਹਾਉਸ ਨੂੰ ਦੱਸਣਾ ਚਾਹੁੰਦਾ ਹਾਂ ਕਿ 1989 ਵਿਚ ਘਟੀਆ ਦਵਾਈਆਂ ਖਰੀਦਣ ਦਾ ਮਾਮਲਾ ਸਾਹਮਣੇ ਆਇਆ ਸੀ ਉਸ ਵਾਸਤੇ ਜਿਹੜੇ ਅਫਸਰ ਨੇ ਘਪਲਾ ਕੀਤਾ ਹੈ ਉਸ ਦੋਸ਼ੀ ਦੇ ਖਿਲਾਫ਼ ਇਨਕੁਆਇਰੀ ਮੁਕੰਮਲ ਹੋ ਚੁੱਕੀ ਹੈ। ਕਾਰਵਾਈ ਕੀਤੀ ਜਾ ਰਹੀ ਹੈ । ਇਸ ਤੋਂ ਇਲਾਵਾ ਬਾਕੀ ਜ਼ਿਲ੍ਹਿਆਂ ਵਿਚ ਵੀ ਜਿਥੇ ਕਿਤੇ ਕੋਈ ਸ਼ਿਕਾਇਤ ਮਿਲੀ ਹੈ ਉਹ ਸਾਰੇ ਮਾਮਲੇ ਵਿਜੀਲੈਂਸ ਵਿਭਾਗ ਨੂੰ ਭੇਜ ਦਿੱਤੇ ਗਏ ਹਨ ।

ਇਥੇ ਈ.ਐਸ.ਆਈ. ਦੇ ਡਾਕਟਰਾਂ ਦੀ ਭਰਤੀ ਦੀ ਗੱਲ ਆਈ ਹੈ । ਇਸ ਵਾਸਤੇ ਪਹਿਲੇ ਜਿਹੜੇ ਪੈਨਲ ਸਿਸਟਮ ਔਰ ਸਰਵਿਸ ਸਿਸਟਮ ਬਣਾਏ ਹੋਏ ਸਨ, ਉਸ ਵਾਸਤੇ ਹੁਣ ਪੈਨਲ ਸਿਸਟਮ ਖਤਮ ਕੀਤਾ ਗਿਆ ਹੈ ਔਰ ਸਰਵਿਸ ਸਿਸਟਮ ਨੂੰ ਮਜ਼ਬੂਤ ਕੀਤਾ ਜਾ ਰਿਹਾ ਹੈ ।

ਇਸੇ ਤਰ੍ਹਾਂ ਇਥੇ ਦੱਸਿਆ ਗਿਆ ਸੀ ਕਿ ਟਰੇਂਡ ਦਾਈਆਂ ਦੀ ਭਰਤੀ ਵੇਲੇ ਕਾਫੀ ਪੈਸਾ ਦਿੱਤਾ ਜਾਂਦਾ ਰਿਹਾ ਹੈ ਇਸ ਬਾਰੇ ਮੈਂ ਹਾਉਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਘਪਲੇ ਦੀ ਜਾਂਚ ਕੀਤੀ ਜਾ ਰਹੀ ਹੈ ਔਰ ਦੋਸ਼ੀ ਅਫਸਰ ਦੇ ਖਿਲਾਫ਼ ਕਾਰਵਾਈ ਹੋਵੇਗੀ ।

ਇਸੇ ਤਰ੍ਹਾਂ ਪ੍ਰਾਈਵੇਟ ਟਰੇਨਿੰਗ ਸੰਸਥਾਵਾਂ ਵਿਚ ਦਾਖਲੇ ਦੇ ਬਾਰੇ ਜਿਹੜੀ ਗੱਲ ਕਹੀ ਹੈ ਕਿ ਉਹ ਸੰਸਥਾਵਾਂ ਕਾਫੀ ਪੈਸਾ ਲੈਕੇ ਹੜਪ ਕਰ ਜਾਂਦੇ ਹਨ, ਇਸ ਸਿਸਟਮ ਨੂੰ ਠੀਕ ਕਰਨ ਵਾਸਤੇ ਐਂਟਰੈਂਸ ਟੈਸਟ ਸਰਕਾਰ ਨੇ ਲਾਗੂ ਕਰ ਦਿੱਤਾ ਹੈ । ਸਰਕਾਰ ਟੈਸਟ ਲੈਂਦੀ ਹੈ ਜਿਹੜਾ ਇਹ ਟੈਸਟ ਪਾਸ ਕਰੇਗਾ ਸਿਰਫ਼ ਉਸੇ ਨੂੰ ਹੀ ਉਹ ਸੰਸਥਾ ਸਿਲੈਕਟ ਕਰ ਸਕਦੀ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਹੈ । ਇਸੇ ਤਰ੍ਹਾਂ ਨਾਲ ਇਸ ਵਿਚ ਕੁਝ ਸੁਧਾਰ ਆਏਗਾ । ਇਸ ਤੋਂ ਇਲਾਵਾ ਜੇ ਕੋਈ ਹੋਰ ਸ਼ਿਕਾਇਤ ਦਸੀ ਜਾਵੇਗੀ ਤਾਂ ਉਸ ਤੇ ਵੀ ਕਾਰਵਾਈ ਕੀਤੀ ਜਾਵੇਗੀ ।

ਇਸ ਤੋਂ ਇਲਾਵਾ ਦਵਾਈਆਂ ਦੇ ਬਾਰੇ ਇਥੇ ਜ਼ਿਕਰ ਆਇਆ ਹੈ ਇਹ ਠੀਕ ਹੈ ਕਿ ਪੈਸੇ ਦੀ ਕਾਫੀ ਕਮੀ ਹੈ ਪਰ ਜਿਥੋਂ ਤਕ ਦਵਾਈਆਂ ਖਰੀਦਣ ਦਾ ਸਵਾਲ ਹੈ ਉਸ ਵਾਸਤੇ ਇਹ ਕੀਤਾ ਹੈ ਕਿ ਜਿਹੜੀ ਵੀ ਦਵਾਈ ਖਰੀਦੀ ਜਾਵੇ ਉਹ ਗੌਰਮਿੰਟ ਫਰਮਜ਼ ਤੋਂ ਹੀ ਲਈ ਜਾਵੇ ਜਾਂ ਡੀ.ਜੀ.ਐਸ.ਡੀ. ਦਾ ਜਿਹੜਾ ਰੇਟ ਕਾਂਟ੍ਰੈਕਟ ਹੈ ਉਸ ਰੇਟ ਤੇ ਲਈ ਜਾਵੇ। ਇਸ ਤਰੀਕੇ ਨਾਲ ਗੌਰਮਿੰਟ ਫਰਮਜ਼ ਜਾਂ ਇੰਸਟੀਚਿਊਸ਼ਨਜ਼ ਤੋਂ ਹੀ ਦਵਾਈ ਲਈ ਜਾਂਦੀ ਹੈ, ਓਪਨ ਮਾਰਕਿਟ ਤੋਂ ਬਹੁਤ ਘੱਟ ਦਵਾਈ ਖਰੀਦੀ ਜਾਂਦੀ ਹੈ । ਇਸ ਨਾਲ ਸਬ ਸਟੈਂਡਰਡ ਦਵਾਈਆਂ ਵਾਲੀ ਗਲ ਖਤਮ ਹੋ ਜਾਵੇਗੀ ।

ਇਸ ਤੋਂ ਇਲਾਵਾ ਪ੍ਰਾਈਵੇਟ ਕਲੀਨਿਕ ਔਰ ਪ੍ਰਾਈਵੇਟ ਨਰਸਿੰਗ ਹੋਮਜ਼ ਦਾ ਇਥੇ ਜ਼ਿਕਰ ਆਇਆ ਹੈ ਇਸ ਨੂੰ ਠੀਕ ਕਰਨ ਵਾਸਤੇ ਇਹ ਵੇਖਿਆ ਜਾਵੇਗਾ ਕਿ ਹਰ ਪ੍ਰਾਈਵੇਟ ਕਲੀਨਿਕ ਵਿਚ ਪੂਰਾ ਸਾਜ਼ੋ ਸਮਾਨ ਹੋਵੇ, ਪੂਰਾ ਪ੍ਰਬੰਧ ਹੋਵੇ, ਇਸ ਵਾਸਤੇ ਪੂਰਾ ਵਿਚਾਰ ਕੀਤਾ ਜਾ ਰਿਹਾ ਹੈ ਔਰ ਇਸ ਸਦਨ ਵਿਚ ਕੋਈ ਬਿਲ ਵੀ ਲੈਕੇ ਆਵਾਂਗੇ ।

ਇਸ ਤੋਂ ਇਲਾਵਾ ਪਿੰਡਾਂ ਵਿਚ ਡਾਕਟਰਾਂ ਦੀ ਰਿਹਾਇਸ਼ ਦਾ ਜ਼ਿਕਰ ਆਇਆ ਹੈ । ਡਾਕਟਰਾਂ ਦੇ ਪਿੰਡਾਂ ਵਿਚ ਰਹਿਣ ਵਾਸਤੇ ਔਰ ਪਿੰਡਾਂ ਦੇ ਲੋਕਾਂ ਨੂੰ ਆਵਾਜਾਈ ਦੇ ਸਾਧਨ ਮੁਹਈਆ ਕਰਨ ਵਾਸਤੇ ਕਿਹਾ ਹੈ। ਇਸ ਬਾਰੇ ਮੈਂ ਪਹਿਲਾਂ ਦਸਿਆ ਹੈ ਕਿ ਲੋਕਾਂ ਦੀਆਂ ਸਹੂਲਤਾਂ ਵਾਸਤੇ ਚਲਦੀਆਂ ਫਿਰਦੀਆਂ ਡਿਸਪੈਂਸਰੀਆਂ ਚਾਲੂ ਕੀਤੀਆਂ ਹਨ ਔਰ ਹੋਰ ਚਾਲੂ ਕਰਨ ਦੀ ਸੰਭਾਵਨਾ ਹੈ ।

ਇਥੇ ਡਿਸਪੈਂਸਰੀਆਂ ਦੇ ਬਾਰੇ ਕਿਹਾ ਗਿਆ ਹੈ ਕਿ ਉਨ੍ਹਾਂ ਵਿਚ ਡਾਕਟਰ ਨਹੀਂ ਹਨ। ਇਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ 725 ਦੇ ਕਰੀਬ ਡਾਕਟਰਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ । ਇਸ ਘਾਟ ਨੂੰ ਪੂਰਾ ਕਰਨ ਵਾਸਤੇ 250 ਪੋਸਟਾਂ ਵਾਸਤੇ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖ ਕੇ ਭੇਜਿਆ ਹੋਇਆ ਹੈ ਤਾਂਕਿ ਜਿਹੜੀਆਂ ਖਾਲੀ ਪੋਸਟਾਂ ਹਨ ਉਹ ਜਲਦੀ ਭਰੀਆਂ ਜਾਣ ।

ਡਿਪਟੀ ਸਪੀਕਰ ਸਾਹਿਬ, ਨਵੇਂ ਮੈਡੀਕਲ ਕਾਲਜ ਖੋਲ੍ਹਣ ਬਾਰੇ ਜ਼ਿਕਰ ਹੋਇਆ ਹੈ । ਮੈਂ ਮੈਂਬਰ ਸਾਹਿਬਾਨ ਨੂੰ ਦਸਣਾ ਚਾਹੁੰਦਾ ਹਾਂ ਕਿ ਜੋ ਹਸਪਤਾਲ ਹਨ, ਜੋ ਡਿਸਪੈਂਸਰੀਆਂ ਪਿੰਡਾਂ ਵਿਚ ਹਨ, ਜਿਹੜੇ ਪ੍ਰਾਈਵੇਟ ਸੈਂਟਰ ਹਨ, ਉਨ੍ਹਾਂ ਵਿਚ ਜੋ ਕਮੀਆਂ ਹਨ, ਉਨ੍ਹਾਂ ਨੂੰ ਠੀਕ ਕਰਨ ਦੀ ਲੋੜ ਹੈ ਬਜਾਏ ਕਿ ਨਵੀਆਂ ਖੋਲ੍ਹਣ ਦੇ । ਡਿਪਟੀ ਸਪੀਕਰ ਸਾਹਿਬ, ਪੈਸੇ ਦਾ ਸਹੀ ਇਸਤੇਮਾਲ ਹੋ ਸਕੇ । ਡਾਕਟਰ ਆਪਣੀਆਂ ਡਿਊਟੀਆਂ ਤੋਂ ਗੈਰ-ਹਾਜ਼ਰ ਰਹਿੰਦੇ ਹਨ । ਮੈਂ ਮੈਂਬਰਾਂ ਦੀ ਜਾਣਕਾਰੀ ਲਈ ਦਸਣਾ ਚਾਹੁੰਦਾ ਹਾਂ ਕਿ 16 ਡਾਕਟਰਾਂ ਦੀ ਛੁੱਟੀ ਕਰ ਦਿਤੀ ਗਈ ਹੈ। ਜੋ ਡਾਕਟਰ ਡਿਊਟੀ ਤੇ ਨਹੀਂ ਜਾਂਦਾ ਅਤੇ ਪ੍ਰਾਈਵੇਟ ਪ੍ਰੈਕਟਿਸ ਕਰਦਾ ਹੈ, ਉਸ ਦੀ ਛੁੱਟੀ ਕੀਤੀ ਗਈ ਹੈ । (ਥੰਪਿੰਗ) ਜੋ ਵੀ ਮੈਂਬਰ ਸਪੈਸੇਫਿਕ ਜਾਣਕਾਰੀ ਦੇਣਗੇ, ਉਨ੍ਹਾਂ ਤੇ ਐਕਸ਼ਨ ਲਿਤਾ ਜਾਵੇਗਾ । ਕਿਸੇ ਨੂੰ ਵੀ ਮੁਆਫ ਨਹੀਂ ਕੀਤਾ ਜਾਵੇਗਾ । ਇੱਕ ਮੈਂਬਰ ਨੇ ਮੈਡੀਕਲ ਕਾਲਿਜ, ਫਰੀਦਕੋਟ ਦੇ ਪ੍ਰਿੰਸੀਪਲ ਦਾ ਜ਼ਿਕਰ ਕੀਤਾ

ਹੈ । ਡਿਪਟੀ ਸਪੀਕਰ ਸਾਹਿਬ, ਇਹ ਵੀ ਕਿਹਾ ਗਿਆ ਹੈ ਕਿ ਸਾਰੀਆਂ ਪਾਰਟੀਆਂ ਵਲੋਂ ਉਸ ਦੇ ਖਿਲਾਫ ਸ਼ਿਕਾਇਤ ਆਈ ਸੀ । ਜਿਥੋਂ ਤਕ ਮੇਰੀ ਜਾਣਕਾਰੀ ਹੈ, ਕੋਈ ਵੀ ਸ਼ਿਕਾਇਤ ਸਾਰੀਆਂ ਪਾਰਟੀਆਂ ਵਲੋਂ ਨਹੀਂ ਆਈ, ਜੇਕਰ ਕੋਈ ਸ਼ਿਕਾਇਤ ਆਈ ਹੈ ਤਾਂ ਕੁਝ ਬੰਦਿਆਂ ਵਲੋਂ ਆਈ ਹੈ । ਜਿਨ੍ਹਾਂ ਬੰਦਿਆਂ ਨੇ ਸ਼ਿਕਾਇਤ ਕੀਤੀ ਸੀ ਅਤੇ ਸ਼ਿਕਾਇਤ ਵਿਚ ਸ਼ਾਮਿਲ ਸਨ, ਉਨ੍ਹਾਂ ਵਿਚੋਂ ਕੁਝ ਸਾਥੀਆਂ ਨੇ ਆਪਣੀ ਸ਼ਿਕਾਇਤ ਨੂੰ ਵਾਪਿਸ ਲੈ ਲਿਆ ਹੈ ਅਤੇ ਕਿਹਾ ਹੈ ਕਿ ਇਸ ਵਰਗਾ ਪ੍ਰਿੰਸੀਪਲ ਤਾਂ ਅੱਜ ਤੱਕ ਕਦੇ ਪੈਦਾ ਨਹੀਂ ਹੋਇਆ ਸੋ ਇਹੋ ਜਿਹੀ ਕੋਈ ਗੱਲ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਬਾਵਜੂਦ ਇਸ ਗੱਲ ਦੇ ਅਸੀਂ ਇਨਕੁਆਇਰੀ ਕਰਾਈ ਹੈ । ਨਿਚਲੇ ਲੈਵਲ ਤੇ ਇਨਕੁਆਇਰੀ ਹੋਈ ਸੀ । ਮੈਂ ਇੱਕ ਗੱਲ ਸਾਹਮਣੇ ਬੈਠੇ ਸਾਥੀਆਂ ਨੂੰ ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਕਿਸੇ ਨਾਲ ਕੋਈ ਰਿਆਇਤ ਨਹੀਂ ਹੋਵੇਗੀ । ਕਿਸੇ ਨਾਲ ਵੀ ਕੋਈ ਧੱਕਾ ਨਹੀਂ ਹੋਵੇਗਾ । ਹਰ ਇੱਕ ਨੂੰ ਇਨਸਾਫ ਮਿਲੇਗਾ । ਮੈਰਿਟ-ਕਮ-ਸਿਨਿਆਰਟੀ ਦੇ ਹਿਸਾਬ ਨਾਲ ਫੈਸਲਾ ਕੀਤਾ ਜਾਵੇਗਾ । ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਕਿਸੇ ਨਾਲ ਵੀ ਕੋਈ ਰਿਆਇਤ ਨਹੀਂ ਕਰੇਗੀ (ਥੰਪਿੰਗ) ਡਾਕਟਰ ਮਾਲਤੀ ਥਾਪਰ ਭੈਣ ਜੀ ਨੇ ਕਿਹਾ ਹੈ ਕਿ ਸਿਹਤ ਵਿਭਾਗ ਦੇ ਜੋ ਸੈਕਟਰੀ ਡਿਪਟੀ ਸੈਕਟਰੀ ਵਗੈਰਾ ਹਨ, ਇਹ ਮੈਡੀਕਲ ਸਾਈਡ ਦੇ ਟਰੇਂਡ ਹੋਣੇ ਚਾਹੀਦੇ ਹਨ । ਉਨ੍ਹਾਂ ਨੂੰ ਪੂਰਾ ਪੂਰਾ ਗਿਆਨ ਹੋਣਾ ਚਾਹੀਦਾ ਹੈ । ਮੈਨੂੰ ਤਾਂ ਉਸ ਵੇਲੇ ਡਿਪਟੀ ਸਪੀਕਰ ਸਾਹਿਬ, ਘਬਰਾਹਟ ਹੋਈ ਸੀ ਕਿ ਕਿਤੇ ਮੇਰੇ ਬਾਰੇ ਹੀ ਨਾ ਕਹਿ ਦੇਣ ਕਿ ਟਰੇਂਡ ਨਹੀਂ ਹੈ । (ਹਾਸਾ) ਮੈਂ ਡਿਪਟੀ ਸਪੀਕਰ ਸਾਹਿਬ, ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਹ ਮੱਦਾਂ ਪਾਸ ਕਰ ਦਿਤੀਆਂ ਜਾਣ ।

**Mr. Speaker** : Now I will put Demand No. 23 and Demand No. 11 to the vote of the House.

**Demand No. 23**

**Mr. Speaker** : Question is—

That a sum not exceeding Rs. 133,88,43,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Rural Development and Panchayats.

*The motion was carried unanimously.*

**Demand No. 11**

**Mr. Speaker** : Question is—

That a sum not exceeding Rs. 1,57,54,69,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Health and Family Welfare.

*The motion was carried unanimously.*

**Mr. Speaker** : Now Guillotine will be applied. Now I put the remaining demands to the vote of the House.

**Demand No. 1**

**Mr. Speaker** : Question is—

That a sum not exceeding Rs. 92,79,44,000 on revenue Account and Rs. 23,51,80,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Agriculture and Forests.

*The motion was carried unanimously.*

**Demand No. 2**

**Mr. Speaker** : Question is—

That a sum not exceeding Rs. 42,26,93,000 on Revenue Account and Rs. 1,59,75,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Animal Husbandry and Fisheries.

*The motion was carried unanimously.*

**Demand No. 3**

**Mr. Speaker** : Question is—

That a sum not exceeding Rs. 28,41,00,000 on Revenue Account and Rs. 40,47,05,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Co-operation.

*The motion was carried unanimously.*

**Demand No. 4**

**Mr. Speaker** : Question is--

That a sum not exceeding Rs. 3,06,84,000 on Revenue Account and Rs. 45,00,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Defence Services Welfare.

*The motion was carried unanimously.*

**Demand No. 6**

**Mr. Speaker** : Question is—

That a sum not exceeding Rs. 8,21,39,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Elections.

*The motion was carried unanimously.*

## Demand No. 7

**Mr. Speaker** : Question is—

That a sum not exceeding Rs. 14,84,83,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Excise and Taxation.

*The motion was carried unanimously.*

## Demand No. 8

**Mr. Speaker** : Question is—

That a sum not exceeding Rs. 1,63,14,65,000 on Revenue Account and Rs. 10,98,97,000 on Capital Account be granted to the Governor to defray the charges that will come in course of payment for the year 1992-93 (Excluding the amount already Voted on Account) in respect of Finance.

*The motion was carried unanimously.*

## Demand No. 9

**Mr. Speaker** Question is—

That a sum not exceeding Rs. 4,87,42,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Food and Supplies.

*The motion was carried unanimously.*

## Demand No. 10

**Mr. Speaker** : Question is—

That a sum not exceeding Rs. 15,56,20,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of General Administration.

*The motion was carried unanimously.*

## Demand No. 13

**Mr. Speaker** : Question is—

That a sum not exceeding Rs. 26,99,64,000 on Revenue Account and Rs. 38,87,06,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Industries.

*The motion was carried unanimously.*

**Demand No. 14**

**Mr. Speaker** : Question is—

That a sum not exceeding Rs. 5,21,67,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Information and Public Relations.

*The motion was carried unanimously.*

**Demand No. 15**

**Mr. Speaker** : Question is—

That a sum not exceeding Rs. 1,20,68,38,000 on Revenue Account and Rs. 6,05,51,02,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Irrigation and Power.

*The Motion was carried unanimously.*

**Demand No. 16**

**Mr. Speaker** : Question is—

That a sum not exceeding Rs. 5,53,92,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Labour and Employment.

*The motion was carried unanimously.*

**Demand No. 17**

**Mr. Speaker** : Question is—

That a sum not exceeding Rs. 21,07,53,000 on Revenue Account and Rs. 13,11,78,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Local Government, Housing and Urban Development.

*The motion was carried unanimously.*

**Demand No. 18**

**Mr. Speaker** : Question is—

That a sum not exceeding Rs. 2,12,24,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Personnel and Administrative Reforms.

*The motion was carried unanimously.*

**Demand No. 19**

**Mr. Speaker :** Question is—

That a sum not exceeding Rs. 2,58,90,12,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Planning.

*The motion was carried unanimously.*

**Demand No. 20**

**Mr. Speaker :** Question is—

That a sum not exceeding Rs. 3,00,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Programme Implementation.

*The motion was carried unanimously.*

**Demand No. 21**

**Mr. Speaker :** Question is—

That a sum not exceeding Rs. 1,82,14,41,000 on Revenue Account and Rs. 87,14,72,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Public Works.

*The motion was carried nnanimously.*

**Demand No. 22**

**Mr. Speaker :** Question is—

That a sum not exceeding Rs. 70,91,78,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Revenue and Rehabilitation.

*The motion was carried unanimously.*

**Demand No. 24**

**Mr. Speaker :** Question is—

That a sum not exceeding Rs. 1,65,56,000 on Revenue Account and Rs. 2,07,94,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Science, Technology and Environment.

*The motion was carried unanimously.*

## Demand No. 25

**Mr. Speaker** : Question is—

That a sum not exceeding Rs. 42,87,71,000 on Revenue Account and Rs. 5,00,40,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Social and Women's Welfare and Welfare of Scheduled Castes and Backward Classes.

*The motion was carried unanimously.*

## Demand No. 26

**Mr. Speaker** : Question is—

That a sum not exceeding Rs. 2,09,92,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of State Legislature.

*The motion was carried unanimously.*

## Demand No. 27

**Mr. Speaker** : Question is—

That a sum not exceeding Rs. 39,66,18,000 on Revenue Account and Rs. 30,22,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Technical Education and Industrial Training.

*The motion was carried unanimously.*

## Demand No. 28

**Mr. Speaker** : Question is—

That a sum not exceeding Rs. 2,07,38,000 on Revenue Account and Rs. 1,09,24,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Tourism and Cultural Affairs.

*The motion was carried unanimously.*

## Demand No. 29

**Mr. Speaker** : Question is—

That a sum not exceeding Rs. 96,38,61,000 on Revenue Account and Rs. 25,61,25,000 on Capital Account be granted to the Governor to defray the charges that will come in course of payment for the year 1992-93 (excluding the amount already Voted on Account) in respect of Transport.

*The motion was carried unanimously.*

**Demand No. 30**

**Mr. Speaker** : Quustion is—

That a sum not exceeding Rs. 1,90,56,000 on Revenue Account be granted to the Governor to defray the charges that will come in course of payment for the year 1992-93 (excluding the amount already Voted on Account) in respect of Vigilance.

*The motion was carried unanimously.*

**Mr. Speaker** : The House stands adjourned till 9.00 A.M. on Wednesday, the 8th April, 1992.

*1.18 ਵਜੇ ਬਾਅਦ ਦੁਪਹਿਰ | (ਇਸ ਉਪਰੰਤ ਸਦਨ ਬੁੱਧਵਾਰ, 8 ਅਪ੍ਰੈਲ, 1992, 9.00 ਵਜੇ ਸਵੇਰ ਤੱਕ *ਸਥੱਗਿਤ ਹੋ ਗਿਆ।)

# APPENDIX

## TO

# PUNJAB VIDHAN SABHA DEBATES

*Dated 7th April, 1992*

Vol. I No. 16

## STARRED QUESTION AND ANSWER

### ਜ਼ਿਲ੍ਹਾ ਫਿਰੋਜ਼ਪੁਰ ਵਿਚ ਪਿੰਡ ਹਸ਼ਮਤਵਾਲਾ ਤੋਂ ਪਿੰਡ ਮੱਲੂਵਾਲਾ ਤਕ ਅਤੇ ਪਿੰਡ ਬਹਿਕ ਗੁੱਜਰਾਂ ਤੋਂ ਬਹਿਕ ਫੱਤੂ ਤੱਕ ਸੜਕਾਂ ਬਣਾਉਣਾ

*193. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪਿੰਡ ਹਸ਼ਮਤਵਾਲਾ ਤੋਂ ਪਿੰਡ ਮਾਲਾਂਵਾਲਾ ਤਕ ਅਤੇ ਪਿੰਡ ਬਹਿਕ ਗੁੱਜਰਾਂ ਤੋਂ ਪਿੰਡ ਬਹਿਕ ਫੱਤੂ ਤੱਕ ਸੜਕਾਂ ਬਣਾਉਣ ਲਈ ਮਾਲੂਵਾਲਾ ਅਤੇ ਜ਼ੀਰਾ ਦੀਆਂ ਮਾਰਕੀਟ ਕਮੇਟੀਆਂ ਨੇ ਲੋੜੀਂਦੀਆਂ ਰਕਮਾਂ ਕ੍ਰਮਵਾਰ ਸਾਲਾਂ 1984 ਅਤੇ 1986-87 ਦੇ ਦੌਰਾਨ ਲੋਕ ਨਿਰਮਾਣ ਵਿਭਾਗ ਪਾਸ ਜਮ੍ਹਾਂ ਕਰਵਾਈਆਂ ਸਨ; ਜੇਕਰ ਅਜਿਹਾ ਹੈ, ਤਾਂ ਇਨ੍ਹਾਂ ਦੇ ਹੁਣ ਤੱਕ ਕੰਮ ਸ਼ੁਰੂ ਨਾ ਕਰਨ ਦੇ ਕੀ ਕਾਰਣ ਹਨ;

(ਅ) ਕੀ ਸਰਕਾਰ ਨੂੰ ਪਿੰਡ ਵਾਸੀਆਂ ਦੁਆਰਾ ਆਪਣੀ ਜ਼ਰਾਇਤੀ ਉਪਜ ਨੂੰ ਮੰਡੀਆਂ ਵਿਚ ਲਿਆਉਣ ਲਈ ਪੱਕੀਆਂ ਸੜਕਾਂ ਨਾ ਹੋਣ ਕਾਰਨ ਹੋ ਰਹੇ ਭਾਰੀ ਵਿੱਤੀ ਨੁਕਸਾਨ ਬਾਰੇ ਪਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸੜਕਾਂ ਨੂੰ ਛੇਤੀ ਬਣਾਉਣ ਲਈ ਸਰਕਾਰ ਕੀ ਕਾਰਵਾਈ ਕਰ ਰਹੀ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : (ੳ) ਜੀ ਹਾਂ; ਹਸ਼ਮਤਵਾਲਾ ਤੋਂ ਮਲੂਵਾਲਾ (ਮਲੂ ਵਾਲਿਆ ਵਾਲਾ) ਸੜਕਾਂ ਦੀ ਸਪੈਸ਼ਲ ਮੁਰੰਮਤ ਵਾਸਤੇ ਅੱਧੇ ਫੰਡ 1/1984 ਵਿਚ ਜਮ੍ਹਾਂ ਹੋਏ ਸਨ ਅਤੇ ਬਾਕੀ ਅਧੇ ਫੰਡ 9/87 ਵਿਚ । ਇਹਨਾਂ ਫੰਡਾਂ ਨਾਲ ਇਸ ਸੜਕ ਦੇ 3.00 ਕਿਲੋਮੀਟਰ ਤੇ ਸਬਸੀਕੁਅੰਟ ਕੋਟ ਅਤੇ 1.05 ਕਿ.ਮੀ. ਵਿਚ ਰੇਜਿੰਗ ਕੀਤੀ ਗਈ । ਅੱਗੋ ਕੰਮ ਕੀਮਤਾਂ ਵਿਚ ਵਾਧੇ ਕਾਰਨ ਅਤੇ ਮਾਰਕੀਟ ਕਮੇਟੀ ਮੱਲਾਂਵਾਲਾ ਵਲੋਂ ਧੰਨ ਦੀ ਉਡੀਕ ਕਾਰਨ ਰੋਕ ਦਿੱਤਾ ਗਿਆ । ਜਿੱਥੋਂ ਤਕ ਬਹਿਕ ਗੁਜਰਾਂ ਤੋਂ ਬਹਿਕ ਫੱਤੂ ਤਕ ਲਿੰਕ ਸੜਕ ਦੀ ਉਸਾਰੀ ਦਾ ਸਬੰਧ ਹੈ, ਇਸ ਵਾਸਤੇ 10/85 ਵਿਚ 4.48 ਲੱਖ ਦੇ ਅਨੁਮਾਨ ਵਿਰੁੱਧ 2.24 ਲੱਖ ਰੁਪਏ ਜਮ੍ਹਾਂ ਹੋਏ ਸਨ । ਇਕ ਕਿ.ਮੀ. ਵਿਚ ਸੋਲਿੰਗ

ਲਾਇਆ ਗਿਆ ਸੀ। ਅਤੇ 1987 ਵਿਚ ਸਰਕਾਰ ਦੀ ਨਵੀਂ ਨੀਤੀ ਅਨੁਸਾਰ ਕੰਮ ਰੋਕ ਦਿੱਤਾ ਗਿਆ ਕਿਉਂਕਿ ਇਸ ਨੀਤੀ ਅਨੁਸਾਰ ਪਹਿਲ ਪੁਰਾਣੀਆਂ ਸੜਕਾਂ ਦੀ ਮੁਰੰਮਤ ਨੂੰ ਦਿੱਤੀ ਗਈ ਸੀ।

(ਅ) ਪਿੰਡਾਂ ਵਾਲਿਆਂ ਨੂੰ ਇਸ ਨਾਲ ਤਕਲੀਫ ਬਾਰੇ ਸਰਕਾਰ ਜਾਣੂ ਹੈ ਪਰ ਇਹਨਾਂ ਸੜਕਾਂ ਵਾਸਤੇ ਮੁੜ ਮੰਡੀ ਬੋਰਡ ਤੋਂ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਫੰਡਜ਼ ਪ੍ਰਾਪਤ ਕਰਨ ਸਬੰਧੀ ਯੋਗ ਕਾਰਵਾਈ ਕੀਤੀ ਜਾ ਰਹੀ ਹੈ।

—0—

350—16-9-92—305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

# PUNJAB VIDHAN SABHA

## DEBATES

*8th April, 1992*

Vol.—I—No. 17

## OFFICIAL REPORT

CONTENTS

*Wednesday, the 8th April, 1992*



**Punjab Vidhan Sabha Secretariat, Chandigarh.**

Price : Rs.......

## PUNJAB VIDHAN SABHA

*Wednesday, the 8th April, 1992*

*The Vidhan Sabha met in Punjab Vidhan Sabha Hall, Vidhan Bhavan, Sector 1, Chandigarh, at 9-00 A.M. Mr. Speaker (Sardar Harcharn Singh Ajnala) in the Chair*

---

## STARRED QUESTIONS AND ANSWERS

**Mr. Speaker** : We take up Questions. Sardar Jagtar Singh Multani.

### ਜ਼ਿਲ੍ਹਾ ਕਪੂਰਥਲਾ ਵਿਚ ਪਾਲੀਟੈਕਨਿਕ ਖੋਲ੍ਹਣਾ

*83 **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਇਸ ਸਮੇਂ ਜ਼ਿਲ੍ਹਾ-ਵਾਰ ਕੁਲ ਕਿੰਨੇ ਪਾਲੀਟੈਕਨਿਕ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਜ਼ਿਲ੍ਹਾ ਕਪੂਰਥਲਾ ਵਿਚ ਸਥਿਤ ਪਾਲੀਟੈਕਨਿਕਸ ਦਾ ਵੇਰਵਾ ਕੀ ਹੈ ;

(ੲ) ਕੀ ਸਰਕਾਰ ਦਾ ਰਾਜ ਵਿਚ ਖਾਸ ਕਰਕੇ ਸਬ-ਤਹਿਸੀਲ ਭੁੱਲਥ, ਜ਼ਿਲ੍ਹਾ ਕਪੂਰਥਲਾ ਵਿਖੇ ਹੋਰ ਪਾਲੀਟੈਕਨਿਕ ਖੋਲ੍ਹਣ ਦਾ ਵਿਚਾਰ ਹੈ ; ਜੇਕਰ ਨਹੀਂ ਤਾਂ ਉਸ ਦੇ ਕੀ ਕਾਰਨ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਇਸ ਸਮੇਂ ਰਾਜ ਵਿਚ ਕੁਲ 13 ਬਹੁਤਕਨੀਕੀਆਂ ਕੰਮ ਕਰ ਰਹੀਆਂ/ਜ਼ਿਲ੍ਹਾ ਵਾਰ ਵੇਰਵਾ ਹੇਠ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹਾ | ਸਰਕਾਰੀ | ਪ੍ਰਾਈਵੇਟ ਮੈਨੇਜਮੈਂਟ ਪ੍ਰੰਤੂ ਸਰਕਾਰੀ ਸਹਾਇਤਾ ਨਾਲ | ਸਰਕਾਰੀ ਸਹਾਇਤਾ ਤੋਂ ਬਿਨਾਂ ਗੈਰ-ਸਰਕਾਰੀ ਮੈਨੇਜਮੈਂਟ ਅਧੀਨ |
|---|---|---|---|---|
| 1 | 2 | 3 | 4 | 5 |
| 1. | ਅੰਮ੍ਰਿਤਸਰ .. | 1 | — | — |
| 2. | ਗੁਰਦਾਸਪੁਰ .. | 1 | — | — |
| 3. | ਹੁਸ਼ਿਆਰਪੁਰ .. | 1 | — | — |

[ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

| 1 | 2 | | 3 | 4 | 5 |
|---|---|---|---|---|---|
| 4. | ਜਲੰਧਰ | .. | 1 (ਇਸਤ੍ਰੀਆਂ) | 1 | — |
| 5. | ਕਪੂਰਥਲਾ | .. | — | 1 | — |
| 6. | ਫਿਰੋਜ਼ਪੁਰ | .. | 1 | — | — |
| 7. | ਫਰੀਦਕੋਟ | .. | 1 | — | 1 |
| 8. | ਬਠਿੰਡਾ | .. | 1 | — | — |
| 9. | ਸੰਗਰੂਰ | .. | — | — | — |
| 10. | ਪਟਿਆਲਾ | .. | 1 (ਇਸਤ੍ਰੀਆਂ) | 1 | — |
| 11. | ਰੋਪੜ | .. | — | — | — |
| 12. | ਲੁਧਿਆਣਾ | .. | — | 1 | — |
| | | | 8 | 4 | 1 |

(ਅ) ਰਾਮਗੜ੍ਹੀਆ ਬਹੁਤਕਨੀਕੀ ਜੋ ਕਿ ਫਗਵਾੜਾ ਜ਼ਿਲ੍ਹਾ ਕਪੂਰਥਲਾ ਵਿਖੇ ਸਥਿਤ ਹੈ, ਕੰਮ ਕਰ ਰਿਹਾ ਹੈ।

(ੲ) ਹਾਂ ਜੀ। ਅਠਵੀਂ ਪੰਜ ਸਾਲਾ ਯੋਜਨਾ ਵਿਚ ਸਰਕਾਰ ਵਲੋਂ ਸਹਕਾਰੀ ਬਹੁਤਕਨੀਕੀਆਂ ਸਥਾਪਤ ਕਰਨ ਦੀ ਤਜਵੀਜ਼ ਹੈ। ਇਹਨਾਂ ਦੇ ਸਥਾਨ ਬਾਰੇ ਫੈਸਲਾ ਤਕਨੀਕੀ ਸੰਭਾਵਨਾਵਾਂ ਅਤੇ ਵਿੱਤੀ ਸਾਧਨਾਂ ਦੀ ਉਪਲੱਬਧੀ ਨੂੰ ਧਿਆਨ ਵਿਚ ਰਖਕੇ ਕੀਤਾ ਜਾਵੇਗਾ।

**ਸਰਦਾਰ ਜਗਤਾਰ ਸਿੰਘ ਮੁਲਤਾਨੀ**: ਸਰ, ਕਪੂਰਥਲਾ ਦੇ ਜਿਹੜੇ ਬਾਕੀ 3 ਅਸੈਂਬਲੀ ਹਲਕੇ ਹਨ, ਉਨ੍ਹਾਂ ਵਾਸਤੇ ਆਲਰੇਡੀ ਅਜਿਹੀਆਂ ਸੰਸਥਾਵਾਂ ਹਨ ਪਰ ਭੁਲੱਥ ਇਕ ਮੋਸਟ ਬੈਕਵਰਡ ਏਰੀਆ ਹੈ। ਇਸ ਦੇ ਵਿਚ ਅਜਿਹੀ ਕੋਈ ਸੰਸਥਾ ਨਹੀਂ ਹੈ। ਕੀ ਸਰਕਾਰ ਇਹ ਭਰੋਸਾ ਦੇਵੇਗੀ ਕਿ ਉਥੇ ਐਨੇ ਚਿਰ ਵਿਚ ਕੋਈ ਪਾਲੀਟੈਕਨਿਕ ਇੰਸਟੀਚਿਊਟ ਖੋਲ੍ਹ ਦਿੱਤੀ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਸਰਕਾਰ ਇਸ ਸਬੰਧੀ ਸਰਵੇ ਕਰਵਾ ਕੇ ਲੋੜ ਮੁਤਾਬਿਕ ਇਸ ਬਾਰੇ ਵਿਚਾਰ ਕਰੇਗੀ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਕੀ ਮੰਤਰੀ ਜੀ ਇਹ ਦਸੱਣਗੇ ਕਿ ਇਸ ਵੇਲੇ ਜਿੰਨੇ ਪਾਲੀਟੈਕਨਿਕ ਕਾਲਜ ਹਨ, ਉਨ੍ਹਾਂ ਵਿਚੋਂ ਲੜਕੀਆਂ ਦੇ ਕਿੰਨੇ ਹਨ ਅਤੇ ਕੀ ਉਹ ਨੰਬਰ ਕਾਫੀ ਹੈ ?

**ਮੰਤਰੀ**: ਲੜਕੀਆਂ ਦੇ 2 ਪਾਲੀਟੈਕਨਿਕ ਕਾਲਜ ਹਨ, ਇਕ ਜਲੰਧਰ ਵਿਚ ਔਰ ਇਕ ਪਟਿਆਲਾ ਵਿਚ । ਅਗਲੀ 5 ਸਾਲਾ ਪਲੈਨ ਵਿਚ ਲੜਕੀਆਂ ਵਾਸਤੇ ਹੋਰ ਨਵੇਂ ਕਾਲਜ ਖੋਲ੍ਹਣ ਦੀ ਵਿਵਸਥਾ ਕੀਤੀ ਜਾ ਰਹੀ ਹੈ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ**: ਸਪੀਕਰ ਸਾਹਿਬ, ਮੰਤਰੀ ਜੀ ਨੇ ਇਹ ਕਿਹਾ ਹੈ ਕਿ ਭੁਲੱਥ ਹਲਕੇ ਵਿਚ ਸਰਵੇ ਕਰਵਾ ਕੇ ਵਿਚਾਰ ਕੀਤਾ ਜਾਵੇਗਾ ਲੇਕਿਨ ਮੈਂ ਕਹਿੰਦਾ ਹਾਂ ਕਿ ਇਸ ਏਰੀਏ ਵਿਚ ਕੋਈ ਵੀ ਇੰਸਟੀਚਿਊਟ ਨਹੀਂ ਹੈ, ਇਹ ਬੜਾ ਬੈਕਵਰਡ ਏਰੀਆ ਹੈ ਔਰ ਇਥੇ ਸਰਵੇ ਕਰਵਾਉਣ ਦਾ ਕੋਈ ਲਾਭ ਨਹੀਂ ਹੋਵੇਗਾ । ਫਗਵਾੜਾ ਵਿਚ ਵੀ ਇੰਸਟੀਚਿਊਟ ਹੈ, ਸੁਲਤਾਨਪੁਰ ਵਿਚ ਵੀ ਅਤੇ ਕਪੂਰਥਲਾ ਵਿਚ ਵੀ ਹੈ । ਇਸੇ ਤਰ੍ਹਾਂ ਭੁਲੱਥ ਵਿਚ ਵੀ ਅਜਿਹੀ ਸੰਸਥਾ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ**: ਤੁਸੀਂ ਇਸ ਬਾਰੇ ਕੋਈ ਸਪੈਸੀਫਿਕ ਸਪਲੀਮੈਂਟਰੀ ਪੁੱਛ ਲਓ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ**: ਸਪੀਕਰ ਸਾਹਿਬ, ਭੁਲੱਥ ਬਾਰੇ ਸਰਵੇ ਆਲਮੋਸਟ ਹੋ ਚੁੱਕਾ ਹੈ । ਇਸ ਲਈ ਕੀ ਇਸ ਨੂੰ ਪਾਲੀਟੈਕਨਿਕ ਖੋਲ੍ਹਣ ਵਾਸਤੇ ਕਨਸਿਡਰ ਕੀਤਾ ਜਾਵੇਗਾ ?

**ਮੰਤਰੀ**: ਅਸੀਂ ਇਸ ਬਾਰੇ ਸਰਵੇ ਕਰਵਾ ਰਹੇ ਹਾਂ, ਉਸ ਦੇ ਮੁਤਾਬਿਕ ਹੀ ਫੈਸਲਾ ਕੀਤਾ ਜਾਵੇਗਾ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸ੍ਰੀਮਾਨ ਜੀ, ਮੰਤਰੀ ਜੀ ਇਹ ਵੀ ਦੱਸ ਦੇਣ ਕਿ ਕੀ ਲੜਕੀਆਂ ਵਾਸਤੇ ਹਰੇਕ ਜ਼ਿਲ੍ਹੇ ਵਿਚ ਇਕ ਪਾਲੀਟੈਕਨਿਕ ਖੋਲ੍ਹਣ ਤੇ ਵਿਚਾਰ ਹੋ ਸਕਦਾ ਹੈ ; ਅਤੇ ਇਸ ਦੇ ਨਾਲ ਨਾਲ ਉਨ੍ਹਾਂ ਵਾਸਤੇ ਹੋਸਟਲ ਖੋਲਣ ਤੇ ਵੀ ਕੋਈ ਵਿਚਾਰ ਹੋ ਸਕਦਾ ਹੈ ?

**ਮੰਤਰੀ**: ਇਹ ਇੰਸਟੀਚਿਊਟ ਵੀ ਜ਼ਿਲ੍ਹਾ ਦੇ ਹਿਸਾਬ ਨਾਲ ਖੋਲ੍ਹਣ ਦੀ ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ । ਜਿਥੇ ਜਿਥੇ ਲੋੜ ਹੋਵੇਗੀ, ਉਥੇ ਇਹ ਖੋਲ੍ਹੇ ਜਾਣਗੇ । ਜਿਥੇ ਪਹਿਲਾਂ ਇਹ ਖੁਲ੍ਹੇ ਹੋਏ ਹਨ, ਉਨ੍ਹਾਂ ਦੇ ਨਾਲ ਹੋਸਟਲ ਵੀ ਖੁਲ੍ਹੇ ਹੋਏ ਹਨ ।

**ਸਰਦਾਰ ਸ਼ੇਰ ਸਿੰਘ ਗੱਗੋਵਾਲ**: ਸਪੀਕਰ ਸਾਹਿਬ, ਮਾਨਸਾ ਨਵਾਂ ਜ਼ਿਲ੍ਹਾ ਬਣ ਗਿਆ ਹੈ, ਕੀ ਉਥੇ ਵੀ ਕੋਈ ਪਾਲੀਟੈਕਨਿਕ ਸਕੂਲ ਖੋਲ੍ਹਣ ਸਬੰਧੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ।

**ਸ੍ਰੀ ਸਪੀਕਰ**: ਸਰਦਾਰ ਸ਼ੇਰ ਸਿੰਘ ਜੀ ਤੁਸੀਂ ਇਸ ਬਾਰੇ ਸੈਪਰੇਟ ਸਵਾਲ ਪੁੱਛ ਲੈਣਾ । ਮੰਤਰੀ ਜੀ ਨੇ ਜਨਰਲ ਹੀ ਕਹਿ ਦਿੱਤਾ ਹੈ ਕਿ ਨਵੀਂ ਪਲਾਨ ਦੇ ਵਿੱਚ ਦੇਖਾਂਗੇ ।

---

**ਨਿਸ਼ਾਨਵਾਲਾ ਪ੍ਰਸ਼ਨ ਨੰ: 69***

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਉਪਰੋਕਤ ਸਵਾਲ ਪੇਸ਼ ਨਹੀਂ ਹੋਇਆ ।)

---

## ਪੁਨਰਵਾਸ ਵਿਭਾਗ ਦਾ ਦਫ਼ਤਰ ਜਲੰਧਰ ਤੋਂ ਮੁਹਾਲੀ ਵਿਖੇ ਬਦਲਣਾ

*211 **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਪੁਨਰਵਾਸ ਵਿਭਾਗ ਦਾ ਦਫਤਰ ਜਲੰਧਰ ਤੋਂ ਮੁਹਾਲੀ ਬਦਲ ਦਿੱਤਾ ਗਿਆ ਹੈ ਪਰੰਤੂ ਜਮ੍ਹਾਂਬੰਦੀ ਦਾ ਮੂਲ ਰਿਕਾਰਡ ਅਜੇ ਵੀ ਸਿਵਿਲ ਸਕੱਤਰੇਤ ਜਲੰਧਰ ਵਿਖੇ ਪਿਆ ਹੈ ।

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ, ਤਾਂ ਕੀ ਜਮ੍ਹਾਂਬੰਦੀ ਦਾ ਮੂਲ ਰਿਕਾਰਡ ਮੁਹਾਲੀ ਵਿਖੇ ਤਬਦੀਲ ਕਰਨ ਦੀ ਸਰਕਾਰ ਦੀ ਤਜਵੀਜ਼ ਹੈ ?

**ਸਰਦਾਰ ਜਗਮੋਹਨ ਸਿੰਘ ਕੰਗ** (ਰਾਜ ਮੰਤਰੀ ਮਾਲ ਅਤੇ ਪੁਨਰਵਾਸ) : (ੳ) ਜੀ ਹਾਂ ।

(ਅ) ਨਹੀਂ ਜੀ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਰੀਹੈਬਲੀਟੇਸ਼ਨ ਦਾ ਜਿਹੜਾ ਰਿਕਾਰਡ ਹੈ ਇਹ ਸਾਰਾ ਪਾਕਿਸਤਾਨ ਵਿੱਚੋਂ ਆਇਆ ਹੈ । ਇਹ ਸਾਰੇ ਦਾ ਸਾਰਾ ਰਿਕਾਰਡ ਜਲੰਧਰ ਹੀ ਪਿਆ ਹੈ, ਕੀ ਇਹ ਕਿਸੇ ਹੋਰ ਥਾਂ ਸ਼ਿਫਟ ਨਹੀਂ ਹੋ ਸਕਦਾ ? ਮੈਂ ਬੇਨਤੀ ਕੀਤੀ ਸੀ ਕੇਵਲ 100–50 ਕੇਸ ਹੀ ਅਜਿਹੇ ਰਹਿੰਦੇ ਹਨ ਜਿਹੜੇ ਪੈਂਡਿੰਗ ਪਏ ਹਨ, ਬਾਕੀ ਸਾਰਿਆਂ ਦਾ ਫੈਸਲਾ ਹੋ ਗਿਆ ਹੈ । ਇਸ ਵੇਲੇ ਇਹ ਸਾਰਾ ਰਿਕਾਰਡ ਡਾਇਰੈਕਟਰ, ਲੈਂਡ ਰਿਕਾਰਡ ਜਲੰਧਰ ਦੇ ਦਫ਼ਤਰ ਵਿਚ ਹੈ । ਇਸ ਕਰਕੇ ਰੀਹੈਬਲੀਟੇਸ਼ਨ ਵਿੰਗ ਉਥੇ ਅਡੀਸ਼ਨਲ ਖੋਲ੍ਹਿਆ ਗਿਆ ਹੈ ਇਹ ਬਿਹਤਰ ਹੈ । 100–50 ਕੇਸ ਜਿਹੜੇ ਰਹਿੰਦੇ ਹਨ ਇਹ ਚੱਲ ਰਹੇ ਹਨ । ਇਹ ਰਿਕਾਰਡ ਇਥੇ ਲਿਆਂਦਾ ਜਾਵੇ, ਇਸ ਨਾਲ ਲੋਕਾਂ ਨੂੰ ਜ਼ਿਆਦਾ ਸਹੂਲਤ ਹੋ ਸਕਦੀ ਹੈ ਅਤੇ ਰਿਕਾਰਡ ਦੀ ਵਧੇਰੇ ਯੂਟੇਲਾਈਜ਼ੇਸ਼ਨ ਵੀ ਹੋ ਸਕਦੀ ਹੈ । ਇਸ ਨਾਲ ਲੋਕਾਂ ਦਾ ਭਲਾ ਵੀ ਹੋਵੇਗਾ ਅਤੇ ਲੋਕਾਂ ਦੇ ਕੰਮ ਵੀ ਜਲਦੀ ਹੋਣਗੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਰੀਹੈਬਲੀਟੇਸ਼ਨ ਮਹਿਕਮੇ ਦੀ ਜਿਹੜੀ ਗੱਲ ਕੀਤੀ ਹੈ, ਮੁਲਤਾਨੀ ਸਾਹਿਬ ਨੇ, ਇਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸੰਨ 1983 ਦੇ ਵਿਚ ਇਹ ਮਹਿਕਮਾ ਵਾਈਂਡ-ਅੱਪ ਕਰ ਦਿੱਤਾ ਗਿਆ ਸੀ ਕਿਉਂਕਿ ਰੀਹੈਬਲੀ-ਟੇਸ਼ਨ ਦਾ ਕੋਈ ਕੰਮ ਨਹੀਂ ਸੀ ਰਹਿ ਗਿਆ । ਸਟਾਫ ਵੀ ਇਥੇ ਮੁਹਾਲੀ ਆ ਗਿਆ ਸੀ, ਜਿਸ ਕਾਰਨ ਉਸ ਤੋਂ ਬਾਅਦ ਇਹ ਮਹਿਕਮਾ ਵਾਈਂਡ ਅੱਪ ਕਰ ਦਿੱਤਾ ਗਿਆ ਔਰ ਮੁਲਤਾਨੀ ਸਾਹਿਬ ਨੇ ਆਪ ਵੀ ਕਿਹਾ ਹੈ ਕਿ ਬਹੁਤ ਘੱਟ ਕੇਸਿਜ਼ ਰਹਿ ਗਏ ਹਨ ਜਿਨ੍ਹਾਂ ਦਾ ਫੈਸਲਾ ਹੋਣਾ ਬਾਕੀ ਹੈ ਅਤੇ ਰਿਕਾਰਡ ਜਿਹੜਾ ਹੈ ਉਹ ਜਲੰਧਰ ਪਿਆ ਹੈ । ਇਹ ਰਿਕਾਰਡ ਡਾਇਰੈਕਟਰ, ਲੈਂਡ ਰਿਕਾਰਡ ਦੇ ਅਧੀਨ ਹੈ ਔਰ ਇਹ ਰਿਕਾਰਡ ਉਥੇ ਹੀ ਰਹਿਣਾ ਚਾਹੀਦਾ ਹੈ । ਦੂਸਰੀ ਗੱਲ ਇਹ ਹੈ ਕਿ ਜੋ ਪੈਂਡਿੰਗ ਕੇਸਿਜ਼ ਹਨ ਔਰ

ਰੀਹੈਬਲ਼ੀਟੇਸ਼ਨ ਡਿਪਾਰਟਮੈਂਟ ਕਿਉਂਕਿ ਨਹੀਂ ਹੈ, ਇਸ ਕਰਕੇ ਇਹ ਕੇਸ ਰੈਵੀਨਿਊ ਡੀਪਾਰਟਮੈਂਟ ਡੀਲ ਕਰੇਗਾ। ਇਹ ਸਾਰੇ ਕੇਸ ਰੈਵੀਨਿਊ ਡੀਪਾਰਟਮੈਂਟ ਨੂੰ ਟਰਾਂਸਫਰ ਕਰ ਦਿੱਤੇ ਗਏ ਹਨ। ਕੇਵਲ 100 ਕੇਸਿਜ਼ ਸਾਰੇ ਪੰਜਾਬ ਵਿਚ ਰਹਿ ਗਏ ਹਨ ਉਹ ਸਬੰਧਤ ਜ਼ਿਲ੍ਹਿਆਂ ਦੇ ਡੀ. ਸੀ ਸਾਹਿਬਾਨ ਅਤੇ ਉਨ੍ਹਾਂ ਦੇ ਨਾਲ ਜੋ ਤਹਿਸੀਲਦਾਰ ਕੰਮ ਕਰਦੇ ਹਨ, ਉਹ ਕਰਨਗੇ। ਮੈਂ ਸਮਝਦਾ ਹਾਂ ਕਿ ਇਹ ਸਾਰਾ ਪੁਰਾਣਾ ਰਿਕਾਰਡ ਹੈ ਔਰ 1947 ਦਾ ਪਾਕਿਸਤਾਨ ਦਾ ਰਿਕਾਰਡ ਹੈ, ਇਸ ਲਈ ਰਿਕਾਰਡ ਨੂੰ ਇਥੇ ਸ਼ਿਫਟ ਕਰਨ ਦਾ ਕੋਈ ਫਾਇਦਾ ਨਹੀਂ ਹੋਵੇਗਾ ਕਿਉਂਕਿ ਇਹ ਵੀ ਹੁਣ ਵਾਈਂਡ-ਅੱਪ ਹੋਣ ਵਾਲਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਰਿਕਾਰਡ ਜਲੰਧਰ ਹੀ ਰਹੇ।

**ਸ੍ਰੀ ਸਪੀਕਰ**: ਅੱਜ ਦੇ ਸਵਾਲ ਤਿੰਨ ਹੀ ਸਨ। ਰੋਟੇਸ਼ਨ ਦੇ ਲਿਹਾਜ਼ ਨਾਲ ਉਹ ਖਤਮ ਹੋ ਗਏ ਹਨ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ**: ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ**. ਹਾਂ ਜੀ, ਸਾਥੀ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ**: ** ** **

**ਸ੍ਰੀ ਸਪੀਕਰ** ਸਾਥੀ ਜੀ, ਪਲੀਜ਼ ਐਪਰੋਪਰੀਏਸ਼ਨ ਬਿਲ ਤੇ ਡਿਸਕਸ਼ਨ ਵਿਚ ਤੁਸੀਂ ਹਿੱਸਾ ਲੈ ਰਹੇ ਹੋ। ਉਸ ਦੇ ਵਿਚ ਤੁਸੀਂ ਇਹ ਸਾਰੀਆਂ ਗੱਲਾਂ ਕਰ ਸਕਦੇ ਹੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** ** ** **

**Mr. Speaker** : Zira Ji, try to listen to the Chair also. (*Interruption*) ਜ਼ੀਰਾ ਜੀ, ਕਿਸੇ ਵੇਲੇ ਮੈਨੂੰ ਵੀ ਸੁਣ ਲਿਆ ਕਰੋ। ਜਿਸ ਵੇਲੇ ਐਪਰੋਪਰੀਏਸ਼ਨ ਬਿੱਲ ਤੇ ਡਿਸਕਸ਼ਨ ਹੋਵੇਗੀ ਉਸ ਵੇਲੇ ਤੁਸੀਂ ਬੋਲ ਲੈਣਾ। No Point of Order is involved in this.

---

## PAPERS LAID ON THE TABLE

**Finance Minister** (Doctor Kewal Krishan) : Sir, I beg to lay on the Table :—

(1) Finance Accounts 1989-90;

(2) Appropriation Accounts 1989-90.

(3) Report of the Comptroller and Auditor General of India, for the year 1989-90 (Civil).

**Expunged as ordered by the Chair.

[Finance Minister]

(4) Report of the Comptroller and Auditor General of India, for the year 1989-90 (Commercial);

and

(5) Report of the Comptroller and Auditor General of India, for the year 1989-90 (Revenue Receipts),

As required under Article 151 (2) of the Constitution of India.

---

## PRESENTATION OF THIRD REPORT OF THE BUSINESS ADVISORY COMMITTEE

**Mr. Speaker**: I have to present to the House the Third Report of the Business Advisory Committee. The Report reads as under :

After some discussion, the Committee felt that there is not much Legislative Business, which could justify the holding of the sitting of the House on the 10th and 11th April, 1992, as decided earlier. The Committee therefore, decided that on the 9th April, 1992, the House may have two sittings and the business be transacted as under :—

Thursday, the 9th April, 1992

(Morning sitting—9.00 A. M.) : Non-official Business

(After noon sitting—2.30 P. M.) (1) Sine-die Motion.

(2) Legislative Business.

(3) Official Resolution.

The lists of questions meant for the sitting of the House on the 10th April, 1992, shall be taken up in the After noon sitting on the 9th April, 1992.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Minister for Parliamentary Affairs** (Sardar Umrao Singh): Sir, I beg to move—

That this House agrees with the recommendations contained in the Third Report of the Business Advisory Committee.

**Mr. Speaker**: Motion moved.

That this House agrees with the recommendations contained in the Third Report of the Business Advisory Committee.

**Mr. Speaker**: Question is.—

That this House agrees with the recommendations contained in the Third Report of the Business Advisory Committee.

*The Motion was carried unanimously.*

---

## FINANCIAL BUSINESS

### THE PUNJAB APPROPRIATION (No. 2) BILL, 1992

**Finance Minister** (Doctor Kewal Krishan) : Sir, I beg to introduce the Punjab Appropriation (No. 2) Bill.

Sir, I also beg to move—

That the Punjab Appropriation (No. 2) Bill be taken into consideration at once.

**Mr. Speaker** : Motion moved—

That the Punjab Appropriation (No. 2) Bill be taken into consideration. at once

ਸਾਬੀ ਜੀ, ਤੁਸੀਂ ਪੁਆਇੰਟ ਆਫ ਆਰਡਰ ਰੇਜ਼ ਕੀਤਾ ਸੀ, ਤੁਸੀਂ ਹੁਣ ਡਿਸਕਸ਼ਨ ਕਰ ਲਓ। ਇਸ ਵਿਚ ਤੁਹਾਨੂੰ 10 ਮਿੰਟ ਦਾ ਸਮਾਂ ਦਿਤਾ ਜਾਂਦਾ ਹੈ। ਟੂ ਦੀ ਪੁਆਇੰਟ ਡਿਸਕਸ਼ਨ ਕਰਨਾ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** (ਬਾਘਾ ਪੁਰਾਣਾ): ਸਪੀਕਰ ਸਾਹਿਬ, ਟੂ ਦੀ ਪੁਆਇੰਟ ਹੀ ਲਵਾਂਗਾ। ਅੱਜ ਕੱਲ ਮੇਨ ਮਸਲਾ ਹੈ ਲਾਅ ਐਂਡ ਆਰਡਰ ਦਾ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ ਔਰ ਮੇਰੀਆਂ ਜਿਹੜੀਆਂ ਕਾਲ ਅਟੈਂਸ਼ਨ ਮੋਸ਼ਨਜ਼ ਸੀ, ਤੁਸੀਂ ਮੈਨੂੰ ਵਿਸ਼ਵਾਸ ਦਿਵਾ ਦਿਤਾ ਸੀ ਕਿ ਤੁਹਾਨੂੰ ਸਮਾਂ ਮਿਲੇਗਾ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ੍ਰੀ ਸਪੀਕਰ**. ਮੈਂ ਕਿਹੜਾ ਤੁਹਾਡੇ ਨਾਲ ਕੋਈ ਸਮਝੌਤਾ ਕੀਤਾ ਹੈ ਜਿਸ ਲਈ ਤੁਸੀਂ ਧੰਨਵਾਦ ਕਰ ਰਹੇ ਹੋ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ**. ਸਪੀਕਰ ਸਾਹਿਬ, ਮੈਂ ਤਾਂ ਨਿਮਾਣਾ ਜਿਹਾ ਬੰਦਾ ਹਾਂ ਅਤੇ ਤੁਹਾਡਾ ਧੰਨਵਾਦ ਹੀ ਕਰ ਸਕਦਾ ਹਾਂ। ਸਪੀਕਰ ਸਾਹਿਬ, ਬਹਿਸ ਅੱਗੇ ਵੀ ਚਲੀ ਹੈ ਲਾਅ ਐਂਡ ਆਰਡਰ ਬਾਰੇ। ਸਪੀਕਰ ਸਾਹਿਬ, ਐਸ. ਐਸ. ਪੀ., ਸੰਗਰੂਰ ਦਾ ਇਕ ਗਾਰਡ ਇਕ ਏ. ਕੇ. 47 ਲੈ ਕੇ ਚਲਾ ਗਿਆ ਅਤੇ ਨਾਲ ਹੀ ਸੱਤ ਅੱਠ ਬੰਦਿਆਂ ਦੀ ਲਿਸਟ ਦੇ ਗਿਆ ਕਿ ਹੁਣ ਮੈਂ ਤੁਹਾਨੂੰ ਸੋਧ ਦਿਆਂਗਾ। ਇਹ ਪੁਲਿਸ ਦੀ ਕਾਰਕਰਦਗੀ ਹੈ ਜੋ ਸਾਡੇ ਸਾਹਮਣੇ ਆ ਰਹੀ ਹੈ। ਸਪੀਕਰ ਸਾਹਿਬ, ਮੈਂ ਇਕ ਗੱਲ ਵੇਖ ਰਿਹਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਪਿਛੇ ਜਿਹੇ ਫਿਲੌਰ ਜਾ ਕੇ ਆਏ। ਦੋ ਸਕੂਲ ਹਨ ਪੰਜਾਬ ਦੇ ਵਿਚ ਜਹਾਨ-ਖੇਲਾਂ ਅਤੇ ਫਿਲੌਰ, ਜਿੱਥੇ ਪੰਜਾਬ ਪੁਲਿਸ ਦੇ ਸਿਪਾਹੀਆਂ ਅਤੇ ਹੋਰ ਅਹੁਦੇਦਾਰਾਂ ਨੂੰ ਸਿਖਲਾਈ ਦਿਤੀ ਜਾਂਦੀ ਹੈ। ਅੱਜ ਜਦੋਂ ਵੀ ਪੰਜਾਬ ਪੁਲਿਸ ਦਾ ਕੋਈ ਸਿਪਾਹੀ ਜਾਂ ਅਹੁਦੇਦਾਰ ਉਥੋਂ ਸਿਖਲਾਈ ਲੈ ਕੇ ਆਉਂਦਾ ਹੈ, ਸਾਡੀ ਸਮਝ ਤੋਂ ਬਾਹਰ ਹੈ ਕਿ ਜਦੋਂ ਉਹ ਵਰਦੀ ਪਾ ਲੈਂਦਾ ਹੈ ਤਾਂ ਉਸਦਾ ਵਤੀਰਾ ਜਿਹੜਾ ਹੈ ਉਹ ਵੱਖਰੀ ਕਿਸਮ ਦਾ ਹੋ ਜਾਂਦਾ ਹੈ, ਬਜਾਏ ਇਸ ਦੇ ਕਿ ਉਹ ਪਬਲਿਕ ਨਾਲ ਨਰਮ ਰਵੱਈਆ ਅਖਤਿਆਰ ਕਰੇ। ਇਸ ਦੇ ਉਲਟ ਵੈਸਟਰਨ ਕੰਟਰੀਜ਼ ਦੇ ਵਿਚ ਜਦੋਂ ਪੁਲਿਸ ਟਰੇਨਿੰਗ ਲੈ ਕੇ ਸਿਪਾਹੀ ਜਾਂ ਅਹੁਦੇਦਾਰ ਬਣਦੇ ਹਨ ਅਤੇ ਉਸ ਤੋਂ ਬਾਅਦ ਜੇ ਉਹ ਕਿਸੇ ਬੰਦੇ

[ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ]

ਨੂੰ ਮਾੜੀ ਹਾਲਤ ਵਿਚ ਵੇਖਦੇ ਹਨ ਤਾਂ ਉਹ ਉਸ ਦੇ ਘਰ ਛੱਡਣ ਤੱਕ ਜਾਂਦੇ ਹਨ। ਦੂਜੇ ਪਾਸੇ ਪੰਜਾਬ ਪੁਲਿਸ ਦਾ ਇਹ ਹਾਲ ਹੈ ਕਿ ਪਹਿਲਾਂ ਉਮਦੀ ਜੇਬ ਫਰੋਲਦੇ ਹਨ ਅਤੇ ਫਿਰ ਠੁੱਡੇ ਮਾਰਦੇ ਹਨ, ਗਾਲ੍ਹਾਂ ਕੱਢਦੇ ਹਨ ਅਤੇ ਫਿਰ ਉਥੇ ਹੀ ਸੁੱਟ ਜਾਂਦੇ ਹਨ। ਇਸ ਲਈ ਪੁਲਿਸ ਦਾ ਜਿਹੜਾ ਇਹ ਵਰਤਾਉ ਹੈ ਇਸ ਵਿਚ ਸੁਧਾਰ ਲਿਆਉਣ ਦੀ ਲੋੜ ਹੈ। ਮੈਂ ਸਰਦਾਰ ਬੇਅੰਤ ਸਿੰਘ ਜੀ ਹੋਰਾਂ ਨੂੰ ਚਿਤਾਵਨੀ ਦੇਣਾ ਚਾਹੁੰਦਾ ਹਾਂ ਕਿ ਪੁਲਿਸ ਨੂੰ ਹੱਥ ਪਾਉਣ, ਇਸ ਤੋਂ ਬਿਨਾਂ ਪੁਲਿਸ ਨੇ ਅਤੇ ਅਫਸਰਸ਼ਾਹੀ ਨੇ ਬਿਲਕੁਲ ਨਹੀਂ ਸੁਧਰਨਾ। ਮੈਂ ਤੁਹਾਨੂੰ ਇੰਨੀ ਕੁ ਵਾਰਨਿੰਗ ਦਿੰਦਾ ਹਾਂ। ਸਪੀਕਰ ਸਾਹਿਬ, ਪੰਜਾਬ ਦੇ ਬਜਟ ਦਾ ਇਕ ਮੇਜਰ ਹਿੱਸਾ ਜਿਹੜਾ ਹੈ ਉਹ ਸਾਡੇ ਇਸ ਹੋਮ ਅਫੇਅਰਜ਼ ਤੇ ਲਗਾਇਆ ਜਾ ਰਿਹਾ ਹੈ, ਸਾਨੂੰ ਇਸ ਗੱਲ ਦੇ ਵਿਚ ਕੋਈ ਸ਼ਿਕਵਾ-ਸ਼ਿਕਾਇਤ ਨਹੀਂ, ਪੰਜਾਬ ਦੇ ਵਿਚ ਅਮਨ-ਸ਼ਾਂਤੀ ਲਿਆਉਣ ਲਈ ਜੋ ਇਹ ਪੈਸਾ ਖਰਚ ਕੀਤਾ ਜਾ ਰਿਹਾ ਹੈ ਮਗਰ ਇਕ ਗੱਲ ਹੈ ਕਿ ਪੰਜਾਬ ਦਾ ਪੈਸਾ ਕਿਸੇ ਕੰਮ ਆਵੇ ਅਤੇ ਪੰਜਾਬ ਦੇ ਵਿਚ ਅਮਨ ਸ਼ਾਂਤੀ ਆਵੇ। ਪੰਜਾਬ ਦਾ ਪੈਸਾ ਬਰਬਾਦ ਨਾ ਹੋਵੇ। ਇਹ ਗੱਲ ਨਾ ਹੋਵੇ ਕਿ ਇੱਧਰ ਅਸੀਂ ਪੈਸਾ ਖਰਚਦੇ ਰਹੀਏ ਅਤੇ ਦੂਜੇ ਪਾਸੇ ਪੁਲਿਸ ਵਾਲੇ ਜ਼ਿਆਦਤੀਆਂ ਕਰੀ ਜਾਣ। ਇਹ ਉਦਾਹਰਣਾਂ ਦਿਤੀਆਂ ਗਈਆਂ ਹਨ। ਸਪੀਕਰ ਸਾਹਿਬ, ਮੈਂ ਤਾਂ ਇਕ ਗੱਲ ਕਹਿਣੀ ਹੈ ਕਿ ਸਭ ਤੋਂ ਪਹਿਲਾਂ ਤਾਂ ਪੁਲਿਸ ਵਿਚ ਸੁਧਾਰ ਹੋਣਾ ਚਾਹੀਦਾ ਹੈ ਅਫਸਰ ਸ਼ਾਹੀ ਵਿਚ ਸੁਧਾਰ ਆਉਣਾ ਚਾਹੀਦਾ ਹੈ। ਮੈਂ ਸਾਰੀ ਪੁਲਿਸ ਨੂੰ ਬਲੇਮ ਨਹੀਂ ਕਰਦਾ, ਜਿਹੜੇ ਚੰਗੇ ਹਨ ਉਹ ਚੰਗੇ ਵੀ ਹਨ। ਇਸ ਵੇਲੇ ਸਰਕਾਰ ਬਣੀ ਹੈ। ਜਿਹੜੇ ਚੰਗੇ ਅਫਸਰ ਹਨ ਉਹ ਖੁੱਡੇ ਲੱਗੇ ਹੋਏ ਹਨ, ਉਨ੍ਹਾਂ ਨੂੰ ਚੰਗੀ ਜਗ੍ਹਾ ਤੇ ਲਗਾਇਆ ਜਾਣਾ ਚਾਹੀਦਾ ਹੈ ਜਿਥੇ ਉਨ੍ਹਾਂ ਦੀ ਵਰਥ ਬਣਦੀ ਹੈ ਔਰ ਜਿਹੜੇ ਮਾੜੇ ਬੰਦੇ ਹਨ ਉਨ੍ਹਾਂ ਦੇ ਕੰਮ-ਕਾਰ ਤੇ ਨਜ਼ਰ ਰੱਖੀ ਜਾਣੀ ਚਾਹੀਦੀ ਹੈ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਅਫਸਰਾਂ ਨੂੰ ਜਿਹੜੇ ਈਮਾਨਦਾਰ ਹਨ ਅਤੇ ਚੰਗੇ ਕਿਰਦਾਰ ਦੇ ਮਾਲਿਕ ਹਨ ਉਨ੍ਹਾਂ ਨੂੰ ਅੱਗੇ ਲਿਆਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਜੋ ਪੰਜਾਬ ਦੇ ਹਾਲਾਤ ਹਨ ਇਹ ਕਿਨ੍ਹਾਂ ਕਾਰਨਾਂ ਕਰਕੇ ਇਤਨੇ ਖ਼ਰਾਬ ਹੋਏ ਹਨ ਇਨ੍ਹਾਂ ਦੀ ਵਜ੍ਹਾਂ ਮੈਂ ਬਿਆਨ ਨਹੀਂ ਕਰ ਸਕਦਾ। ਅੱਜ ਉਹ ਹਾਲਾਤ ਨਹੀਂ। ਅੱਜ ਐਸ. ਐਸ. ਪੀ. ਜ਼ਿਲ੍ਹੇ ਦਾ ਮਾਲਿਕ ਬਣਾ ਦਿਤਾ ਗਿਆ ਹੈ। ਪਹਿਲਾਂ ਡਿਪਟੀ ਕਮਿਸ਼ਨਰ ਜ਼ਿਲ੍ਹੇ ਦਾ ਮਾਲਿਕ ਹੁੰਦਾ ਸੀ। ਹੁਣ ਡਿਪਟੀ ਕਮਿਸ਼ਨਰ ਤਾਂ ਦੌਰੇ ਤੇ ਚਲਾ ਜਾਂਦਾ ਹੈ ਅਤੇ ਉਸ ਦੇ ਬੱਚੇ ਅਤੇ ਫੈਮਿਲੀ ਪੁਲਿਸ ਦੇ ਰਹਿਮ ਤੇ ਰਹਿ ਜਾਂਦੇ ਹਨ ਕਿਉਂਕਿ ਉਨ੍ਹਾਂ ਨੇ ਕਹਿ ਹੀ ਦੇਣਾ ਹੁੰਦਾ ਹੈ ਕਿ ਗੋਲੀ ਆਪਣੇ ਆਪ ਚਲ ਪਈ ਜਾਂ ਮੁਕਾਬਲਾ ਹੋ ਗਿਆ ਜਿਸ ਵਿਚ ਡਿਪਟੀ ਕਮਿਸ਼ਨਰ ਸਾਹਿਬ ਦੀ ਫੈਮਿਲੀ ਮਾਰੀ ਗਈ। ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਵਿਚ ਸੁਧਾਰ ਦੀ ਲੋੜ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਦੇ ਕਈ ਮਹਿਕਮੇ ਹਨ ਜਿਵੇਂ ਕਿ ਕੋਈ ਥਾਣਾ ਸਟਾਫ, ਕੋਈ ਕਰਾਈਮਜ਼ ਬਰਾਂਚ, ਕੋਈ ਸਿਕਿਉਰਿਟੀ। ਪਿਛਲੇ ਦਿਨੀਂ ਮੈਂ ਮੋਗਾ ਵਿਖੇ ਐਮ. ਐਲ. ਏ. ਬਣਨ ਤੇ, ਮੈਂ ਕਹਿ ਸਕਦਾ ਹਾਂ ਕਿ ਕੱਚਾ ਐਮ. ਐਲ. ਏ. ਹੋਣ ਤੇ ਕਿਉਂਕਿ ਮੈਂ ਉਦੋਂ ਅਜੇ ਸਹੁੰ ਨਹੀਂ ਸੀ ਚੁੱਕੀ, ਮੈਂ ਮੋਗਾ ਸਟਾਫ ਵਿਚ ਇਕ ਥਾਣੇਦਾਰ ਸਾਹਿਬ ਨੂੰ ਮਿਲਣ ਗਿਆ। ਸਟਾਫ ਦੇ ਦਰਵਾਜੇ ਅਮੂਮਨ ਲੋਹੇ ਦੇ ਲੱਗੇ ਹੋਏ ਹੁੰਦੇ ਹਨ।

ਲੋਹੇ ਦੇ ਦਰਵਾਜੇ ਉਥੇ ਲੱਗੇ ਹੋਏ ਮਨ ਅਤੇ ਵਿਚ ਇਕ ਵਿੰਡੋ ਰੱਖੀ ਹੋਈ ਸੀ। ਮੈਂ ਜਦ ਸਟਾਫ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਕੋਈ ਅੰਦਰ ਨਹੀਂ ਆ ਸਕਦਾ। ਸਪੀਕਰ ਸਾਹਿਬ, ਮੇਰੇ ਨਾਲ 12 ਬੰਦੇ ਸੀ. ,ਆਰ. ਪੀ. ਐਫ. ਦੇ ਸਨ। ਇਸ ਤੇ ਮੈਂ ਧਰਨਾ ਮਾਰਿਆ। ਸੀ. ਆਰ. ਪੀ. ਐਫ. ਦੇ ਡਿਪਟੀ ਕਮਾਂਡੈਂਟ ਨੇ ਕਿਹਾ ਕਿ ਮੈਂ ਰੋਕ ਲਾਈ ਹੈ। ਸੋ ਡੀ. ਐਸ. ਪੀ. ਨੇ ਕਿਹਾ ਕਿ ਤੁਸੀਂ ਅੰਦਰ ਨਹੀਂ ਜਾ ਸਕਦੇ ਕਿਉਂਕਿ ਅੰਦਰ ਹਾਰਡ ਕੋਰ ਟੈਰੋਰਿਸਟ ਦਿਤਾ ਹੋਇਆ ਹੈ ਉਹ ਕਿਤੇ ਅੰਦਰੋਂ ਗੋਲੀ ਬਾਹਰ ਨਾ ਚਲਾ ਦੇਵੇ। ਸੋ ਇਸ ਤਰ੍ਹਾਂ ਗੋਲੀ ਮਾਰੀ ਜਾਂਦੀ ਹੈ। ਸਪੀਕਰ ਸਾਹਿਬ, ਇਹ ਹਾਲ ਹੈ ਇਨ੍ਹਾਂ ਦੀ ਪੁਲਿਸ ਦਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਆਗਾਹ ਕਰਨਾ ਚਾਹੁੰਦਾ ਹਾਂ ਕਿ ਜਿਥੋਂ ਤਕ ਤੁਅੱਲਕ ਹੈ ਪੁਲਿਸ ਦੀ ਕਮਾਈ ਦੇ ਸਾਧਨ ਦਾ, ਪੁਲਿਸ ਦੀ ਕਮਾਈ ਦੇ ਸਾਧਨ ਬਹੁਤ ਹਨ। ਕਿਸੇ ਦੀ ਥੋੜ੍ਹੀ ਜਿਹੀ ਵੀ ਗਲਤੀ ਹੋ ਗਈ, ਛਿੱਤਰ ਪੌਲਾ ਹੋ ਗਏ ਜਾਂ ਗਾਲ੍ਹ ਕਢ ਦਿਤੀ ਜਾਂ ਜਿਸ ਤਰ੍ਹਾਂ ਸਮੱਗਲਿੰਗ ਦਾ ਦੌਰ ਹੈ, ਪਹਿਲੀ ਤਾਂ ਗੱਲ ਹੈ ਕਿ ਪੁਲਿਸ ਵਾਲੇ ਇਨ੍ਹਾਂ ਤੋਂ ਕਾਫੀ ਕਮਾਈ ਕਰਦੇ ਹਨ ਪਰ ਜੇ ਇਨ੍ਹਾਂ ਤੋਂ ਪੈਸੇ ਨਾ ਵੀ ਮਿਲਣ ਤਾਂ ਪੁਲਿਸ ਵਾਲਿਆਂ ਨੇ ਇਕ ਹੋਰ ਦੌਰ ਚਲਾਇਆ ਹੈ। ਉਹ ਦੌਰ ਇਹ ਹੈ ਕਿ ਕਿਸੇ ਅਗਿਆਤ ਬੱਚੇ ਨੂੰ ਚੁੱਕ ਕੇ ਉਸ ਨੂੰ ਮਜ਼ਬੂਰ ਕਰਦੇ ਹਨ, ਬੱਚਿਆਂ ਨੂੰ ਗਲਤ ਲੀਹਾਂ ਤੇ ਚਲਣ ਲਈ ਮਜ਼ਬੂਰ ਕਰਦੇ ਹਨ ਅਤੇ ਉਨ੍ਹਾਂ ਪਾਸੋਂ ਪੁਲਿਸ ਵਾਲੇ ਪੈਸੇ ਬਟੋਰਨ ਦੀ ਖਾਤਰ ਇਸ ਤਰ੍ਹਾਂ ਕਰਦੇ ਹਨ। ਸਪੀਕਰ ਸਾਹਿਬ, ਇਹ ਹੈ ਪੰਜਾਬ ਦੀ ਸਹੀ ਪਿਕਚਰ। ਸੋ ਵਿਚੋਂ 10% ਬੱਚੇ ਤਾਂ ਇਸ ਤਰ੍ਹਾਂ ਮਾੜੇ ਕੰਮ ਕਰਨ ਤੇ ਮਜ਼ਬੂਰ ਹੋ ਜਾਂਦੇ ਹਨ।

ਫਿਰ ਪੁਲਿਸ ਦੀ ਜਾਇਦਾਦ ਦਾ ਸਵਾਲ ਹੈ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਲੈਕਸ਼ਨ ਵੇਲੇ ਜਦ ਮੇਰੇ ਉਥੇ ਕਾਉਂਟਿੰਗ ਹੋ ਰਹੀ ਸੀ ਤਾਂ ਮੈਂ ਕਦੇ ਇਸ ਤਰ੍ਹਾਂ ਪਹਿਲੇ ਨਹੀਂ ਦੇਖਿਆ ਕਿ ਕਾਉਂਟਿੰਗ ਦੇ ਸ਼ੁਰੂ ਤੋਂ ਲੈਕੇ ਅਖੀਰ ਤਕ ਮੇਨ ਗੇਟ ਵੀ ਖੁੱਲ੍ਹਾ ਰਹੇ। ਐਸ. ਪੀ., ਡੀ. ਐਸ. ਪੀ., ਇਨਸਪੈਕਟਰ ਖੁੱਲ੍ਹੇ ਆਮ ਨਾਚ ਕਰਦੇ ਰਹੇ। ਉਥੇ ਸੈਂਟਰਲ ਓਬਜ਼ਰਵਰ ਦੇ ਸਾਹਮਣੇ ਸਭ ਕੁਝ ਹੋਇਆ। ਇਸ ਤਰ੍ਹਾਂ ਉਥੇ ਹੁੰਦਾ ਰਿਹਾ। ਪੁਲਿਸ ਵਾਲੇ ਇਸ ਤਰ੍ਹਾਂ ਕਰਦੇ ਹਨ। ਇਤਨਾ ਕੁਝ ਹੋਣ ਦੇ ਬਾਵਜੂਦ ਵੀ ਮੈਂ ਜਿੱਤ ਕੇ ਆਇਆ ਹਾਂ। ਅੱਜ ਇਹ ਕਹਿੰਦੇ ਹਨ ਕਿ ਪਾਪੂਲਰ ਸਰਕਾਰ ਆਈ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਵਾਲੇ ,ਐਨਾ ਧੱਕਾ ਕਰਦੇ ਹਨ ਪਰ ਇਹ ਚੀਜ਼ਾਂ ਅੱਜ ਵੀ ਅੱਖੋਂ ਉਹਲੇ ਹੋ ਰਹੀਆਂ ਹਨ।

ਸਪੀਕਰ ਸਾਹਿਬ, ਜਿਥੋਂ ਤੱਕ ਪੁਲਿਸ ਦੇ ਹੋਰ ਧੱਕੇ ਦੀ ਗੱਲ ਹੈ, ਮੈਂ ਕੱਲ ਵੀ ਥੋੜ੍ਹਾ ਜਿਹਾ ਜ਼ਿਕਰ ਕੀਤਾ ਸੀ। ਮੈਂ ਕਿਹਾ ਸੀ ਕਿ ਬਾਘਾ ਪੁਰਾਣਾ ਵਿਖੇ ਇਕ ਲੜਕੀ ਸਰਬਜੀਤ ਕੌਰ, ਜਿਸ ਦੀ ਉਮਰ ਸਾਢੇ ਚੌਦਾਂ ਸਾਲ ਹੈ, ਉਸ ਦੀ ਸ਼ਹਿਰ ਦੇ ਪਤਵੰਤਿਆਂ ਨੇ ਬੇਇਜ਼ਤੀ ਕੀਤੀ ਅਤੇ ਪੱਤ ਲੁੱਟੀ। ਉਸ ਨੂੰ ਖੇਤਾਂ ਵਿਚ ਕੋਠੀ ਵਿਚ ਰੱਖਿਆ ਗਿਆ। ਸਪੀਕਰ ਸਾਹਿਬ, ਬਾਘਾ ਪੁਰਾਣਾ ਥਾਣੇ ਦੇ ਸਾਹਮਣੇ ਉਸ ਦੀ ਬੇਇੱਜ਼ਤੀ ਕੀਤੀ ਗਈ। ਉਸ ਨੂੰ ਡੇਢ ਮਹੀਨਾ ਪਾਸੇ ਰੱਖਿਆ ਗਿਆ। ਐਸ. ਪੀ., ਡੀ. ਸੀ. ਕਹਿੰਦੇ ਹਨ ਕਿ ਸਾਨੂੰ ਪਤਾ ਨਹੀਂ ਹੈ। ਪੁਲਿਸ ਨੇ ਉਸ ਨੂੰ ਕੁੱਟ ਕੇ ਅਦਾਲਤ ਵਿਚ ਝੂਠਾ ਬਿਆਨ, ਗਲਤ ਬਿਆਨ ਦਿਵਾਇਆ। ਉਹ ਬਿਆਨ ਅਖਬਾਰਾਂ ਵਿਚ ਆਇਆ। ਅੱਜ ਉਹ ਨਿਆਂ ਮੰਗਦੀ ਹੈ ਪਰ

[ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ]

ਸਾਡਾ ਸਮਾਜ ਉਸ ਨੂੰ ਨਿਆਂ ਦੇਣ ਲਈ ਤਿਆਰ ਨਹੀਂ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਉਨ੍ਹਾਂ ਗੁੰਡਿਆਂ ਦੀ ਮੱਦਦ ਕੀਤੀ ਅੱਜ ਉਨ੍ਹਾਂ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਜਿਨ੍ਹਾਂ ਬੰਦਿਆਂ ਨੇ, ਜਿਨ੍ਹਾਂ ਬਦਮਾਸ਼ਾਂ ਨੇ ਉਸ ਲੜਕੀ ਦੀ ਬੇਇੱਜ਼ਤੀ ਕੀਤੀ, ਉਨ੍ਹਾਂ ਨੂੰ ਮੁਨਾਸਿਬ ਸਜ਼ਾ ਦਿਤੀ ਜਾਵੇ । ਸਰਕਾਰ ਉਸ ਨੂੰ ਇਨਸਾਫ ਦੇਵੇ । ਇਹ ਉਸ ਨਾਲ ਇਨਸਾਫ ਕਰਨ । (ਘੰਟੀ)

ਸਪੀਕਰ ਸਾਹਿਬ, ਜਿਥੋਂ ਤੱਕ ਪੰਜਾਬ ਦੀ ਪੁਲਿਸ ਦੇ ਨਾਮ ਦਾ ਤੁਅੱਲਕ ਹੈ, ਪੰਜਾਬ ਦੀ ਪੁਲਿਸ ਨੂੰ 'ਪੀ. ਪੀ.' ਕਹਿੰਦੇ ਹਨ । 'ਪੀ. ਪੀ.' ਪੰਜਾਬ ਪੁਲਿਸ ਨੂੰ ਕਹਿੰਦੇ ਹਨ—ਸਵੇਰੇ ਪੀ, ਦੁਪਹਿਰ ਵੇਲੇ ਪੀ, ਸ਼ਾਮ ਵੇਲੇ ਪੀ । ਉਹ ਪੀ ਪੀ. ਕੇ ਲੋਕਾਂ ਨੂੰ ਲੁੱਟੀ ਜਾਂਦੇ ਹਨ ਅਤੇ ਜੇਬ੍ਹਾਂ ਭਰੀ ਜਾਂਦੇ ਹਨ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਇਕ ਪਾਸੇ ਤਾਂ ਅਜਿਹੀਆਂ ਗੱਲਾਂ ਹੋ ਰਹਿਆਂ ਹਨ ਪਰ ਜੇ ਸਰਕਾਰ ਨੂੰ ਕਹਿੰਦੇ ਹਾਂ ਕਿ ਹਸਪਤਾਲ ਖੋਲ੍ਹੋ , ਕੋਈ ਸਕੂਲ ਖੋਲ੍ਹੋ ਤਾਂ ਮਨਿਸਟਰ ਸਾਹਿਬਾਨ ਕਹਿੰਦੇ ਹਨ ਕਿ ਫੰਡਜ਼ ਨਹੀਂ ਹਨ, ਫੰਡਜ਼ ਰੇਜ਼ ਕਰਨੇ ਹਨ। ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਰ ਇਕੱਲੀ ਪੰਜਾਬ ਪੁਲਿਸ ਦੀ ਇਨਕੁਆਇਰੀ ਕਰੋ, ਉਨ੍ਹਾਂ ਨੂੰ ਫੜਕੇ ਉਨ੍ਹਾਂ ਦੀ ਜਾਇਦਾਦ ਦੀ ਪੜਤਾਲ ਕਰੋ ਔਰ ਉਨ੍ਹਾਂ ਤੇ ਕੇਸ ਬਣਾਕੇ ਉਨ੍ਹਾਂ ਦੀ ਜਾਇਦਾਦ ਦੇਖੋ ਤਾਂ ਸਾਡਾ ਬੱਜਟ ਐਨਾ ਵੱਧ ਜਾਵੇਗਾ ਕਿ ਜਿਹੜੇ ਐਮ. ਐਲ. ਏ. ਸਾਹਿਬਾਨ ਅੱਜ ਇਹ ਕਹਿੰਦੇ ਹਨ ਕਿ ਸਾਡੇ ਸਕੂਲ ਨਹੀਂ ਹੈ, ਸਾਡੇ ਕਾਲਜ ਨਹੀਂ ਹੈ, ਸਾਡੇ ਸਕੂਲ ਬਣਾਓ ਸਾਡੇ ਕਾਲਜ ਬਣਾਓ ਤਾਂ ਇਹ ਸਾਰੇ ਮਸਲੇ ਹੱਲ ਹੋ ਸਕਦੇ ਹਨ ।

**Mr. Speaker** : Sathi Ji, look to the Chair.

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਇਸ ਦਾ ਹੱਲ ਕੀ ਹੈ ? ਇਸ ਦਾ ਹੱਲ ਮੈਂ ਆਪਣੇ ਦਿਮਾਗ਼ ਨਾਲ ਕੱਢਿਆ ਹੈ । ਮੈਂ ਸਮਝਦਾ ਹਾਂ ਕਿ ਸੀ. ਆਰ. ਪੀ. ਐਫ. ਅਤੇ ਬੀ. ਐਸ. ਐਫ. ਦੀਆਂ ਬਦਲੀਆਂ ਜਿਵੇਂ ਹੋ ਜਾਂਦੀਆਂ ਹਨ ਇਸੇ ਤਰ੍ਹਾਂ ਹੀ ਪੁਲਿਸ ਦੀਆਂ ਬਦਲੀਆਂ ਵੀ ਹੋ ਜਾਣ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਕੇਂਦਰ ਸਰਕਾਰ ਨਾਲ ਤੁਆਵਨ ਕਰਕੇ ਕੋਈ ਇਹੋ ਜਿਹਾ ਕਾਨੂੰਨ ਬਣਾਉਣਾ ਚਾਹੀਦਾ ਹੈ ਜਿਸ ਦੇ ਮੁਤਾਬਿਕ ਪੁਲਿਸ ਵਾਲਿਆਂ ਦੀ ਇੰਟਰ ਸਟੇਟ ਬਦਲੀਆਂ ਹੋ ਜਾਣ । ਮੈਂ ਤੁਹਾਨੂੰ ਵਿਸ਼ਵਾਸ਼ ਦਿਵਾਉਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਦੀਆਂ ਦੂਸਰਿਆਂ ਸੂਬਿਆਂ ਵਿੱਚ ਬਦਲੀਆਂ ਹੋਣਗੀਆਂ ਤਾਂ 90% ਤਾਂ ਇਨ੍ਹਾਂ ਵਿਚੋਂ ਨੌਕਰੀਆਂ ਛੱਡ ਜਾਣਗੇ, ਉਸ ਦੇ ਬਾਅਦ ਜੇ ਤੁਸੀਂ ਇਨਕੁਆਇਰੀ ਕਰਵਾਉਗੇ ਤਾਂ ਤੁਹਾਨੂੰ ਉਹ ਸਰਮਾਇਆ ਲਭੇਗਾ ਜਿਹੜਾ ਉਨ੍ਹਾਂ ਨੇ ਦੋਨੀ ਹੱਥੀਂ ਲੁਟਿਆ ਹੈ, ਉਹ ਸਾਰਾ ਤੁਹਾਡੇ ਸਾਹਮਣੇ ਆ ਜਾਵੇਗਾ ਅਤੇ ਇਸਦੇ ਨਾਲ ਪੰਜਾਬ ਸਰਕਾਰ ਨੂੰ ਬਲ ਮਿਲੇਗਾ, ਤਾਕਤ ਮਿਲੇਗੀ।

**Mr. Speaker** : Please try to wind up, Time is over now.

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਜਿਥੋਂ ਤੱਕ ਗੜ੍ਹਦੀਵਾਲਾ ਕਾਲਜ ਦੀ ਗੱਲ ਹੈ ਜੋ ਮੈਂ ਤੁਹਾਡੇ ਸਾਹਮਣੇ ਰਖੀ ਸੀ ਉਸ ਕਾਲਜ ਲਈ ਸ਼ਹੀਦ ਭਗਤ ਸਿੰਘ ਦੀ ਭੈਣ ਨਿਆਂ ਮੰਗ ਰਹੀ ਹੈ। ਸ਼ਹੀਦ ਭਗਤ ਸਿੰਘ ਜੀ ਦੀ ਸਮਾਧ ਤੇ ਪਿਛੇ ਜਿਹੇ ਕੇਂਦਰੀ ਮੰਤਰੀ ਜੀ ਗਏ ਸਨ, ਸਾਡੇ ਚੀਫ ਮਨਿਸਟਰ ਸਾਹਿਬ ਵੀ ਗਏ ਸਨ ਸ਼ਹੀਦ ਭਗਤ ਸਿੰਘ ਜੀ ਦੀ ਭੈਣ ਇਸ ਗੱਲ ਦਾ ਨਿਆਂ ਮੰਗਦੀ ਹੈ। ਉਸ ਕਾਲਜ ਦੇ ਵਿੱਚ ਇਕ ਮੌਜੂਦਾ ਪੰਜਾਬ ਦਾ ਮੰਤਰੀ ਹੈ ਜਿਸ ਦੇ ਜਵਾਈ ਕਰਕੇ ਉਥੇ ਧੱਕਾ ਹੋ ਰਿਹਾ ਹੈ ਅਤੇ ਇਸ ਲਈ ਅਸੀਂ ਇਨਸਾਫ ਮੰਗਦੇ ਹਾਂ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਖਾਸ ਕਰਕੇ ਇਸ ਸਰਕਾਰ ਨੂੰ ਕਿ ਜੇ ਤੁਸੀਂ ਪੰਜਾਬ ਦੇ ਵਿਚ ਹਾਲਾਤ ਦਾ ਸੁਧਾਰ ਲਿਆਉਣਾ ਚਾਹੁੰਦੇ ਹੋ ਤਾਂ ਇਸ ਅਫਸਰਸ਼ਾਹੀ ਤੇ ਖਾਸ ਤੌਰ ਤੇ ਪੁਲਿਸ ਤੇ ਤੁਹਾਨੂੰ ਰੋਕ ਲਾਉਣੀ ਪਏਗੀ। ਅੱਜ ਪੰਜਾਬ ਦੇ ਹਾਲਾਤ ਇਸ ਕਰਕੇ ਮੱਚ ਰਹੇ ਹਨ ਕਿ ਪੰਜਾਬ ਦੇ ਵਿੱਚ ਜਿਸ ਨੂੰ ਕਹਿੰਦੇ ਹਨ ਕਿ ਅਤਿਵਾਦ ਹੈ, ਇਹ ਅਤਿਵਾਦ ਕਰੀਏਟ ਕੀਤਾ ਜਾਂਦਾ ਹੈ ਜਿਸ ਦੇ ਵਿੱਚ ਪੰਜਾਬ ਦੀ ਪੁਲਿਸ ਦਾ 90% ਨਹੀਂ 110% ਹੱਥ ਹੈ। ਅਮਨ ਉਤਨੀ ਦੇਰ ਤਕ ਪੰਜਾਬ ਵਿੱਚ ਨਹੀਂ ਆ ਸਕਦਾ ਜਿਤਨੀ ਦੇਰ ਤਕ ਪੰਜਾਬ ਵਿੱਚ ਪੁਲਿਸ ਨੂੰ ਰੋਕ ਨਹੀਂ ਲਾਉਂਦੇ ਜਾਂ ਕੋਈ ਤਬਦੀਲੀ ਨਹੀਂ ਲਿਆਉਂਦੇ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਅਤੇ ਖਾਸ ਕਰਕੇ ਦੱਸਣਾ ਚਾਹੁੰਦਾ ਹਾਂ ਕਿ ਅਗਰ ਆਪਣੀ ਸਰਕਾਰ ਨੂੰ ਤੁਸੀਂ ਬਚਾਉਣਾ ਹੈ ਤਾਂ ਅਫਸਰਸ਼ਾਹੀ ਤੇ ਨੱਥ ਪਾਓ, ਪੁਲਿਸ ਤੇ ਨੱਥ ਪਾਓ; ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**Mr. Speaker**: Thanks very much. Shri Madan Mohan Mittal.

**ਸ਼੍ਰੀ ਮਦਨ ਮੋਹਨ ਮਿੱਤਲ** (ਨੰਗਲ) : ਸਪੀਕਰ ਸਾਹਿਬ, ਮੈਂ ਐਪ੍ਰੋਪਰੀਏਸ਼ਨ ਬਿਲ ਤੇ ਕੁਝ ਅਹਿਮ ਗੱਲਾਂ ਹਾਊਸ ਦੇ ਅਗੇ ਰਖਣਾ ਚਾਹੁੰਦਾ ਹਾਂ। ਇਹ ਠੀਕ ਹੈ ਕਿ ਅਸੀਂ ਬਜਟ ਪਾਸ ਕਰ ਦਿੱਤਾ ਹੈ।

**ਸ਼੍ਰੀ ਸਪੀਕਰ** : ਮਿੱਤਲ ਜੀ, ਟਾਈਮ ਸੀਮਿਤ ਕੀਤਾ ਗਿਆ ਹੈ।

**Shri Madan Mohan Mittal** : I will keep within that limit. 10 minutes or 12 minutes. ਦੱਸ ਦਿਓ ਕਿੰਨੇ ਮਿੰਟ ਲੈਣੇ ਹਨ ?

**ਸ਼੍ਰੀ ਸਪੀਕਰ** : ਤੁਸੀ 12 ਮਿੰਟ ਬੋਲ ਲਓ।

**ਸ਼੍ਰੀ ਮਦਨ ਮੋਹਨ ਮਿੱਤਲ** : ਠੀਕ ਹੈ, ਜੀ।

ਸਪੀਕਰ ਸਾਹਿਬ, ਜੋ ਵੀ ਪੈਸਾ ਇਸ ਸਦਨ ਨੇ ਪਾਸ ਕੀਤਾ ਹੈ ਸਭ ਤੋਂ ਪਹਿਲਾਂ ਇਸ ਗੱਲ ਦੀ ਗਰੰਟੀ ਦੇਣੀ ਚਾਹੀਦੀ ਹੈ ਤਾਂ ਕਿ ਅਸੀਂ ਪਬਲਿਕ ਦਾ ਵਿਸ਼ਵਾਸ ਜਿੱਤ ਸਕੀਏ ਕਿ ਇਸ ਪੈਸੇ ਦਾ ਠੀਕ ਇਸਤੇਮਾਲ ਹੋਇਆ ਹੈ। ਵਾਰ ਵਾਰ ਸਦਨ ਵਿੱਚ ਇਹ ਗੱਲ ਕਹੀ ਜਾਂਦੀ ਹੈ ਕਿ ਪੈਸੇ ਦਾ ਠੀਕ ਇਸਤੇਮਾਲ ਨਹੀਂ ਹੁੰਦਾ ਔਰ ਜਿਨਾਂ ਲੋਕਾਂ ਲਈ ਪੈਸਾ ਰਖਿਆ ਜਾਂਦਾ ਹੈ ਉਨਾਂ ਲੋਕਾਂ ਤਕ ਉਹ ਪੈਸਾ ਨਹੀਂ ਪਹੁੰਚਦਾ। ਇਹ ਗੱਲ ਮੈਂ ਨਹੀਂ ਕਹਿ ਰਿਹਾ ਸਗੋਂ ਇਸ ਦੇਸ਼ ਦੇ ਮਰਹੂਮ ਪ੍ਰਾਈਮ ਮਨਿਸਟਰ ਸਾਹਿਬ ਨੇ ਨਾ ਕੇਵਲ ਸਦਨ ਵਿੱਚ ਬਲਕਿ ਲਾਲ ਕਿਲੇ ਤੇ ਖੜੇ ਹੋ ਕੇ ਸਾਰੇ ਦੇਸ਼ ਨੂੰ ਆਪਣੀ ਸਰਕਾਰ ਦੀ ਕਾਰਗੁਜ਼ਾਰੀ ਦੱਸਦੇ ਹੋਏ ਕਹੀ ਕਿ ਜੇ ਇਕ ਰੁਪਿਆ ਰਖਿਆ ਜਾਂਦਾ ਹੈ ਤਾਂ ਉਸ ਵਿੱਚੋਂ 15 ਪੈਸੇ

[ਸ਼੍ਰੀ ਮਦਨ ਮੋਹਨ ਮਿੱਤਲ]

ਖ਼ਰਚ ਹੁੰਦੇ ਹਨ । ਸਪੀਕਰ ਸਾਹਿਬ, ਮੈਂ ਪਿਛਲੀਆਂ ਬਹੁਤ ਸਾਰੀਆਂ ਰਿਪੋਰਟਾਂ ਪੜ੍ਹੀਆਂ ਹਨ ਔਰ ਉਨ੍ਹਾਂ ਰਿਪੋਰਟਾਂ ਨੂੰ ਪੜ੍ਹ ਕੇ ਦੇਖਣ ਵਿਚ ਆਇਆ ਹੈ ਕਿ ਸਰਕਾਰ ਦੀ ਕਾਰਗੁਜ਼ਾਰੀ ਜੋ ਹੈ ਉਸ ਤੇ ਜਿਨਾਂ ਵੀ ਕਿਹਾ ਜਾਵੇ ਥੋੜ੍ਹਾ ਹੈ । ਜੇ ਪੈਸੇ ਦਾ ਠੀਕ ਇਸਤੇਮਾਲ ਕਰਾਂਗੇ ਤਾਂ ਇਸ ਦੇ ਨਾਲ ਜਨਤਾ ਦੀ ਸੇਵਾ ਜ਼ਿਆਦਾ ਕੀਤੀ ਜਾ ਸਕਦੀ ਹੈ । ਇਸ ਦੇ ਵਾਸਤੇ ਮੈਂ ਕਹਿਣਾ ਚਾਹਾਂਗਾ ਕਿ ਹਰ ਡੀਪਾਰਟਮੈਂਟ ਦੀ ਅਕਾਉਂਟੇਬਿਲਟੀ ਹੋਣੀ ਚਾਹੀਦੀ ਹੈ ਔਰ ਰਿਸਪਾਂਸਿਬਿਲਟੀ ਫਿਕਸ ਹੋਣੀ ਚਾਹੀਦੀ ਹੈ । ਜਿਥੇ ਸਰਕਾਰ ਦੀ ਮਸ਼ੀਨਰੀ ਕੰਮ ਕਰਦੀ ਹੈ ਉਥੇ ਪਬਲਿਕ ਦੀ ਇਨਵਾਲਵਮੈਂਟ ਹੋਣੀ ਚਾਹੀਦੀ ਹੈ । ਜਿਸ ਤਰ੍ਹਾਂ ਡਿਵੈਲਪਮੈਂਟ ਦੇ ਕੰਮਾਂ ਵਿਚ ਲੋਕਾਂ ਦੀ ਇਨਵਾਲਵਮੈਂਟ ਹੈ, ਇਸੇ ਤਰ੍ਹਾਂ ਦੂਸਰੇ ਜਿਹੜੇ ਵਰਕਸ ਹਨ ਉਨ੍ਹਾਂ ਵਿੱਚ ਵੀ ਕੋਈ ਨਾ ਕੋਈ ਲਿਮਿਟ ਫਿਕਸ ਹੋਣੀ ਚਾਹੀਦੀ ਹੈ ਕਿ ਕਿਤਨੀ ਦੇਰ ਤਕ ਇਹ ਵਰਕ ਚਲੇਗਾ । ਅਸੀਂ ਵੇਖਿਆ ਹੈ ਕਿ ਬਹੁਤ ਸਾਰੀਆਂ ਥਾਵਾਂ ਤੇ ਸੱਬ ਸਟੈਂਡਰਡ ਮੈਟੀਰੀਅਲ ਲਗ ਰਿਹਾ ਹੈ । ਜਿਹੜੇ ਖਾਣ ਵਾਲੇ ਹਨ ਉਹ ਟਰਾਂਸਫਰ ਹੋ ਜਾਂਦੇ ਹਨ, ਚਲੇ ਜਾਂਦੇ ਹਨ । ਜਦ ਤਕ ਇਨਕੁਆਇਰੀ ਹੁੰਦੀ ਹੈ ਉਦੋਂ ਤਕ ਕੁਝ ਨਹੀਂ ਰਹਿ ਜਾਂਦਾ ਔਰ ਸਾਰਾ ਸਬੂਤ ਖ਼ਤਮ ਹੋ ਜਾਂਦਾ ਹੈ ।

ਸਪੀਕਰ ਸਾਹਿਬ, ਪੰਜਾਬ ਵਿੱਚ ਕਾਫੀ ਅਰਸਾ ਲੋਕ ਰਾਜ ਨਹੀਂ ਰਿਹਾ, ਇਥੇ ਜੋ ਕੁਝ ਹੁੰਦਾ ਰਿਹਾ ਹੈ ਉਸ ਦੀ ਸਕਰੀਨਿੰਗ ਹੋਣੀ ਚਾਹੀਦੀ ਹੈ ਤਾਂਕਿ ਅਸੀਂ ਇਕ ਮਿਸਾਲ ਸੈਟ ਕਰ ਸਕੀਏ ਕਿ ਆਉਣ ਵਾਲੇ ਸਮੇਂ ਵਿਚ ਜਿਸ ਅਧਿਕਾਰੀ ਨੇ ਪੈਸਾ ਕੋਈ ਖਰਚਣਾ ਹੈ ਉਸ ਦਾ ਠੀਕ ਇਸਤੇਮਾਲ ਕਰੇ । ਇਸ ਵਲ ਖਾਸ ਧਿਆਨ ਦਿਤਾ ਜਾਵੇ । ਮੈਂ, ਸਪੀਕਰ ਸਾਹਿਬ, ਦੋ ਤਿੰਨ ਇਨਸਟਾਂਸ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ ।

ਸਪੀਕਰ ਸਾਹਿਬ, ਮੇਰੀ ਜਾਣਕਾਰੀ ਵਿਚ ਆਇਆ ਹੈ ਕਿ ਪੰਜਾਬ ਟੂਰਿਜ਼ਮ ਡਿਪਾਰਟਮੈਂਟ ਜਦੋਂ ਦਾ ਬਣਿਆ ਹੈ ਉਹ ਉਸ ਦਿਨ ਤੋਂ ਘਾਟੇ ਵਿਚ ਚਲ ਰਿਹਾ ਹੈ । ਉਥੇ ਜੋ ਵੀ ਅਧਿਕਾਰੀ ਰਿਹਾ ਉਨ੍ਹਾਂ ਸਿਰਫ ਆਪਣੇ ਨਜ਼ਦੀਕੀਆਂ ਨੂੰ ਫਾਇਦਾ ਪਹੁੰਚਾਉਣ ਲਈ ਜੋ ਪਰਚੇਜ਼ਿਜ਼ ਦੀ ਜ਼ਰੂਰਤ ਵੀ ਨਹੀਂ ਸੀ ਉਨ੍ਹਾਂ ਦੀ ਖ਼ਰੀਦ ਕਰ ਲਈ । ਕਰਤਾਪੁਰ ਵਿਚੋਂ ਫਰਨੀਚਰ ਖਰੀਦ ਲਿਆ ਜਾਂ ਹੋਰ ਇਸ ਤਰ੍ਹਾਂ ਦੀਆਂ ਚੀਜ਼ਾਂ ਤੇ ਪੈਸਾ ਫ਼ਜ਼ੂਲ ਖ਼ਰਚ ਕਰ ਦਿੱਤਾ । ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਵਿਚ ਪੀ. ਬੀ. ਐਕਸ. ਇਨਸਟਾਲ ਕਰ ਦਿੱਤੇ ਜਿਨ੍ਹਾਂ ਦੀ ਲੋੜ ਨਹੀਂ ਸੀ । ਇਸ ਤਰ੍ਹਾਂ ਨਾਲ ਅਸੀਂ ਇਥੇ ਪੈਸਾ ਪਾਸ ਕਰਦੇ ਹਾਂ, ਠੀਕ ਹੈ ਰੂਲਿੰਗ ਪਾਰਟੀ ਦੀ ਮੈਜਾਰਟੀ ਹੈ ਅਸੀਂ ਰੋਕਣਾ ਚਾਹੀਏ ਨਹੀਂ ਰੋਕ ਸਕਦੇ, ਇਨ੍ਹਾਂ ਪੈਸ ਕਰ ਦੇਣੀ ਹੈ ਕਿਉਂਕਿ ਉਨ੍ਹਾਂ ਦੇ ਵਿੱਤ ਮੰਤਰੀ ਸਾਹਿਬ ਨੇ ਬਿਲ ਪੇਸ਼ ਕੀਤਾ ਹੈ । ਜੇ ਕਰ ਇਸ ਤਰ੍ਹਾਂ ਪੈਸਾ ਖ਼ਰਚ ਕੀਤਾ ਜਾਏਗਾ ਤਾਂ ਪੰਜਾਬ ਦੀ ਜਨਤਾ ਜਿਨ੍ਹਾਂ ਨੇ ਸਾਨੂੰ ਇਥੇ ਚੁਣ ਕੇ ਭੇਜਿਆ ਹੈ ਉਸ ਦੇ ਵਿਸ਼ਵਾਸ ਨੂੰ ਅਸੀਂ ਕਾਇਮ ਨਹੀਂ ਰੱਖ ਸਕਾਂਗੇ । ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬਾਨ ਜਿਹੜੇ ਜਿਹੜੇ ਡਿਪਾਰਟਮੈਂਟਸ ਦੇ ਹੈਡਜ਼ ਹਨ, ਜੇ ਤੁਸੀਂ ਕੋਈ ਐਕਸ਼ਨ ਲਵੋਗੇ ਕਿਸੇ ਅਧਿਕਾਰੀ ਦੇ ਵਿਰੁਧ ਤਾਂ ਥੋੜ੍ਹੀ ਚਿਰ ਤੁਹਾਡੇ ਤੇ ਦਬਾ ਪਏਗਾ, ਪਰ ਅਗਰ ਥੋੜ੍ਹੀ ਜਿਹੀ ਕਰੜਾਈ ਨਾਲ ਚਲੋਗੇ ਤਾਂ ਇਹ ਸੱਭ ਠੀਕ ਹੋ ਜਾਵੇਗਾ । You will be able to do the real service to the State.

ਇਸ ਦੇ ਨਾਲ ਹੀ ਮੈਂ ਦਸਣਾ ਚਾਹੁੰਦਾ ਹਾਂ ਕਿ ਵੈਸਟਫੁੱਲ ਐਕਸਪੈਂਡੀਚਰ ਕਿਸ ਤਰ੍ਹਾਂ ਹੁੰਦੇ ਹਨ । ਸਪੀਕਰ ਸਾਹਿਬ, ਤਿੰਨ ਸਪੋਰਟਸ ਡਿਪਾਰਟਮੈਂਟ ਬਣੇ ਹੋਏ ਹਨ । ਕਿਤਨੀ ਮਨੀ ਵੇਸਟ ਕੀਤੀ ਜਾਂਦੀ ਹੈ । ਇਕ ਸਪੋਰਟਸ ਡਿਪਾਰਟਮੈਂਟ ਹੈ, ਦੂਸਰੀ ਸਪੋਰਟਸ ਅਥਾਰਟੀ ਹੈ ਅਤੇ ਤੀਸਰੀ ਸਪੋਰਟਸ ਖੇਡ ਪਰੀਸ਼ਦ ਹੈ । ਖੇਡ ਪਰੀਸ਼ਦ ਪਿੰਡਾਂ ਦੀਆਂ ਖੇਡਾਂ ਦੇ ਨਾਂ ਤੇ ਚਲਦੀ ਹੈ ਅਤੇ ਇਹ ਇਕ ਅਲਹਿਦਾ ਡਿਪਾਰਟਮੈਂਟ ਬਣਿਆ ਹੋਇਆ ਹੈ..(ਵਿਘਨ)

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** : ਤੁਹਾਡੇ ਵੇਲੇ ਦੀ ਬਣੀ ਹੋਈ ਹੈ, ਅਸੀਂ ਹੁਣ ਇਕਠਾ ਕਰਨ ਲਗੇ ਹਾਂ ।

**ਸ੍ਰੀ ਮਦਨ ਮੋਹਨ ਮਿੱਤਲ** : ਅਗਰ ਸਾਡੇ ਵੀ ਕਿਸੇ ਨੇ ਕੀਤਾ ਹੈ ਤਾਂ ਵੀ ਇਸ ਨੂੰ ਰੇਕਟੀਫਾਈ ਕੀਤਾ ਜਾ ਸਕਦਾ ਹੈ, We are open to conviction ਸੋ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤਿੰਨ ਸਪੋਰਟਸ ਡਿਪਾਰਟਮੈਂਟਸ ਦੀ ਬਜਾਏ ਇਕ ਹੋਣਾ ਚਾਹੀਦਾ ਹੈ । ਮੇਰੀ ਜਾਣਕਾਰੀ ਦੇ ਮੁਤਾਬਿਕ ਕਈ ਸਪੋਰਟਸ ਅਫਸਰਾਂ ਨੂੰ ਤਨਖ਼ਾਹਾਂ ਤਕ ਨਹੀਂ ਮਿਲ ਰਹੀਆਂ ।

ਸਪੀਕਰ ਸਾਹਿਬ; ਵਿੱਤ ਮੰਤਰੀ ਸਾਹਿਬ ਨੇ ਵੀ ਅਤੇ ਮੁੱਖ ਮੰਤਰੀ ਸਾਹਿਬ ਨੇ ਵੀ ਕਿਹਾ ਹੈ ਕਿ ਅਸੀਂ ਲੁਧਿਆਣਾ ਕਾਰਪੋਰੇਸ਼ਨ ਤੋਂ ਟਰਾਂਸਪੋਰਟ ਲੈ ਕੇ ਆਪਣੇ ਅਧਿਕਾਰ ਵਿਚ ਲੈ ਰਹੇ ਹਾਂ । ਇਹ ਠੀਕ ਹੈ ਕਿ ਉਹ ਕਾਰਪੋਰੇਸ਼ਨ ਟਰਾਂਸਪੋਰਟ ਮੇਨਟੇਨ ਨਹੀਂ ਕਰ ਸਕਦੀ । ਸਪੀਕਰ ਸਾਹਿਬ, ਸਾਡੇ ਇਥੇ ਬੜੀ ਬੇਰੋਜ਼ਗਾਰੀ ਹੈ, ਨੌਜਵਾਨ ਵਿਹਲੇ ਫਿਰਦੇ ਹਨ । ਸੋ ਮੇਰੀ ਸੁਜੈਸ਼ਨ ਹੈ ਕਿ ਲੋਕਲ ਬਸ ਸਰਵਿਸ ਚਲਾਉਣ ਵਾਸਤੇ ਸਾਨੂੰ ਜਿਹੜੇ ਬੇਰੋਜ਼ਗਾਰ ਨੌਜਵਾਨ ਹਨ, ਐਕਸ ਮਿਲਟਰੀ ਮੈਨ ਹਨ ਉਨ੍ਹਾਂ ਨੂੰ ਰੂਟ ਪਰਮਿਟਸ ਦੇ ਕੇ ਇਜ਼ਾਜ਼ਤ ਦੇ ਦੇਣੀ ਚਾਹੀਦੀ ਹੈ । ਡੀ. ਟੀ. ਸੀ. ਨੇ ਇਸ ਤਰ੍ਹਾਂ ਕੀਤਾ ਹੈ ਔਰ they are giving better service. ਸੋ ਮੈਂ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਆਪਣੀ ਬਸ ਸਰਵਿਸ ਸੰਭਾਲ ਲਵੇ ਬੜਾ ਹੈ, ਇਹ ਜਿਹੜੀ ਲੋਕਲ ਬੱਸ ਸਰਵਿਸ ਹੈ ਇਹ ਬੇਰੋਜ਼ਗਾਰ ਨੌਜਵਾਨਾਂ, ਐਕਸ ਸਰਵਿਸ ਮੈਨ, ਟੈਰੋਰਿਸਟਸ ਵਿਕਟਮਜ਼ ਆਦਿ ਨੂੰ ਪਰਮਿਟ ਦੇ ਦੇਵੇ ਤਾਂ ਮੇਰਾ ਖਿਆਲ ਹੈ ਕਿ we will have better service ਮੇਰਾ ਇਕ ਸੁਝਾਅ ਹੈ ।

ਇਸ ਦੇ ਨਾਲ ਹੀ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਵੀ ਪ੍ਰੋਜੈਕਟ ਲਈ ਅਸੀਂ ਜ਼ਮੀਨ ਅਕੁਆਇਰ ਕਰਦੇ ਹਾਂ, ਇਸ ਵਿਚ ਪਬਲਿਕ ਨੂੰ ਬਹੁਤ ਪਰੇਸ਼ਾਨੀ ਹੁੰਦੀ ਹੈ । ਇਸ ਦਾ ਕਾਰਣ ਇਹ ਹੈ ਕਿ ਜ਼ਮੀਨ ਐਕੁਆਇਰ ਹੋ ਗਈ ਔਰ ਪ੍ਰਾਸੈਸ ਚਲਦਾ ਰਿਹਾ ਔਰ ਜ਼ਮੀਨ ਦੇ ਭਾਅ ਵੱਧ ਜਾਂਦੇ ਹਨ । ਮਿਸਾਲ ਦੇ ਤੌਰ ਤੇ 1978 ਵਿਚ ਕਿਸੇ ਪ੍ਰੋਜੈਕਟ ਲਈ ਨੰਗਲ ਵਿਚ ਜ਼ਮੀਨ ਅਕੁਆਇਰ ਹੋਈ ਸੀ, ਕੋਰਟ ਨੇ ਪੈਸੇ ਵੱਧਾ ਦਿਤੇ । ਪੀ.ਏ.ਸੀ.ਐਲ. ਪ੍ਰੋਜੈਕਟ ਲਈ ਜ਼ਮੀਨ ਲਈ ਸੀ । ਦਸ ਸਾਲਾਂ ਤੋਂ ਪ੍ਰੋਜੈਕਟ ਚਲ ਰਿਹਾ ਹੈ । 6 ਸਾਲ ਹੋ ਗਏ ਹਨ ਪੈਸੇ ਵਧਿਆਂ ਨੂੰ ਅੱਜੇ ਤਕ ਉਹ ਪੈਸੇ ਲੋਕਾਂ ਨੂੰ ਨਹੀਂ ਮਿਲੇ । ਇਸ ਤਰ੍ਹਾਂ ਲੋਕਾਂ ਵਿਚ ਫਰਸਟਰੇਸ਼ਨ ਆਉਂਦੀ ਹੈ । ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਇਸ

[ਸ਼੍ਰੀ ਮਦਨ ਮੋਹਨ ਮਿੱਤਲ]

ਵੱਲ ਪੂਰਾ ਧਿਆਨ ਦੇਵੇ । ਨੰਗਲ ਵਿਚ ਇਕ ਬਹੁਤ ਵੱਡੀ ਵਰਕਸ਼ਾਪ ਹੈ। ਐਫ.ਐਮ. ਸਾਹਿਬ ਦਾ ਪੁਰਾਣਾ ਜ਼ਿਲ੍ਹਾ ਹੈ । ਇਹ ਉਥੇ ਕਈ ਵਾਰੀ ਗਏ ਹਨ, ਉਥੇ ਐਡੀ ਵੱਡੀ ਵਰਕਸ਼ਾਪ ਚਲ ਰਹੀ ਹੈ ।. .ਅਸੀਂ ਕੋਈ ਪ੍ਰੋਜੈਕਟ ਕਪੂਰਥਲੇ ਲੈ ਗਏ, ਕੋਈ ਕਿਤੇ ਲੈ ਗਏ । ਫਿਰ ਜਿਹੜੇ ਡੈਮਜ਼ ਹਨ ਉਨ੍ਹਾਂ ਦੀ ਵੀ ਮੈਂ ਸਮਝਦਾ ਹਾਂ ਕਿ ਪ੍ਰਾਪਰ ਯੂਟੀਲਾਈਜ਼ੇਸ਼ਨ ਹੋਣੀ ਚਾਹੀਦੀ ਹੈ otherwise that money will go waste. ਮੇਰੀ ਇਹ ਨਿਵੇਦਨ ਹੈ ਕਿ ਉਸ ਵਰਕਸ਼ਾਪ ਨੂੰ ਯੂਟੀਲਾਈਜ਼ ਕਰਕੇ ਜ਼ਮੀਨ ਵੀ ਮਿਲਦੀ ਹੈ ਫਿਰ ਕਿਉਂ ਨਾ ਸਰਕਾਰ ਪ੍ਰੋਜੈਕਟ ਲਗਾਏ । ਉਸ ਦੇ ਨਾਲ ਇੰਪਲਾਇਮੈਂਟ ਦੇ ਸਾਧਨ ਵਧਣਗੇ ਔਰ ਆਮਦਨ ਵੀ ਵਧੇਗੀ । ਮੈਂ ਇਸ ਕਰਕੇ ਨਹੀਂ ਕਹਿੰਦਾ ਕਿ ਉਹ ਮੇਰੀ ਕੰਨਸਟੀਚਿਊਐਂਸੀ ਹੈ, ਮੈਂ ਪੰਜਾਬ ਦੇ ਲੋਕਾਂ ਦੇ ਹਿੱਤਾਂ ਦੀ ਗੱਲ ਕਰਦਾ ਹਾਂ । ਮੈਂ ਸਟੇਟ ਰੀਆਰਗੇਨਾਈਜ਼ੇਸ਼ਨ ਐਕਟ ਸਾਰਾ ਚੰਗੀ ਤਰ੍ਹਾਂ ਪੜ੍ਹਿਆ ਹੈ ਔਰ ਮੈਨੂੰ 10-12 ਸਾਲ ਹੋ ਚੁਕੇ ਹਨ ਇਹ ਕੁਐਸ਼ਚਨ ਕਰਦੇ ਨੂੰ ਕਿ ਉਥੇ ਭਾਖੜਾ ਡੈਮ ਦਾ ਕੰਟਰੋਲ ਤਾਂ ਠੀਕ ਹੈ ਬੀ. ਬੀ. ਐਮ. ਬੀ. ਪਾਸ ਹੈ ਪਰ ਜਿਹੜੇ ਉਥੇ ਹੋਰ ਸਥਾਨ ਹਨ. ਜਿਸ ਤਰ੍ਹਾਂ ਉਥੇ ਸਤਲੁਜ ਸਦਨ ਹੈ ਹੋਰ ਰਹਿਣ ਵਾਸਤੇ ਮਕਾਨ ਹਨ ਉਨ੍ਹਾਂ ਸਭ ਤੇ ਬੀ. ਬੀ. ਐਮ. ਬੀ. ਹੀ ਕਬਜ਼ਾ ਜਮਾਈ ਬੈਠਾ ਹੈ । ਭਾਖੜਾ ਨੰਗਲ ਡੈਮ ਤੋਂ ਜਿੱਥੋਂ ਕਿ ਨੰਗਲ ਹਾਈਡਲ ਚੈਨਲ ਨਿਕਲਦੀ ਹੈ ਉਥੇ ਹਾਊਸਿੰਗ ਕਾਲੋਨੀ ਹੈ, ਸਤਲੁਜ ਸਦਨ ਹੈ All these buildings have vested in Punjab. I have gone through the Act ਔਰ ਉਸ ਐਕਟ ਦੀ ਧਾਰਾ ਨੂੰ ਮੈਂ ਸਮਝਦਾ ਹਾਂ, ਸਪੀਕਰ ਸਾਹਿਬ, ਕਿ ਕਿਸੇ ਨੇ ਇੰਟਰਪ੍ਰੇਟ ਕਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ਔਰ ਪੰਜਾਬ ਦੇ ਹਿੱਤਾਂ ਦੇ ਵਾਸਤੇ ਕੋਸ਼ਿਸ਼ ਨਹੀਂ ਕੀਤੀ । ਉਹ ਜ਼ਮੀਨ ਸਾਰੀ ਹੀ ਪੰਜਾਬ ਸਰਕਾਰ ਦੀ ਹੈ ਲੇਕਿਨ ਮਸਲਾ ਇਹ ਹੈ ਕਿ ਅਗਰ ਪੰਜਾਬ ਸਰਕਾਰ ਦਾ ਕੋਈ ਕਰਮਚਾਰੀ ਉਥੇ ਜਾ ਕੇ ਕਹੇ ਕਿ ਮੈਨੂੰ ਮਕਾਨ ਚਾਹੀਦਾ ਹੈ ਤਾਂ ਉਹ ਕਹਿੰਦੇ ਹਨ "ਉਠ ਤੂੰ ਇਥੋਂ ਤੇ ਉਥੇ ਜਾ ਕੇ ਬੈਠ ਜਾ" । ਇਹ ਸਾਡੀ ਮਰਜ਼ੀ ਹੈ ਕਿ ਕਿਸੇ ਨੂੰ ਦੇਈਏ, ਜਾਂ ਨਾ ਦੇਈਏ ਇਹ ਸਾਡੀ ਮਲਕੀਅਤ ਹੈ । You are an employee of the Punjab Government and we are the custodians of that property ਇਸ ਲਈ ਮੈਂ ਕਹਾਂਗਾ ਕਿ ਤੁਸੀਂ ਐਗਜ਼ਾਮਿਨ ਕਰ ਲਵੋ, ਮੈਂ ਆਪਣੀਆਂ ਸਰਵਿਸਿਜ਼ ਦੇ ਸਕਦਾ ਹਾਂ because I have gone through the whole of the Act. ਮੈਂ ਕਾਨੂੰਨ ਨੂੰ ਥਾਰੋਲੀ ਸਟੱਡੀ ਕੀਤਾ ਹੈ । ਅਗਰ ਸਰਕਾਰ ਆਪਣੀ ਪ੍ਰਾਪਰਟੀ ਨਹੀਂ ਲੈਣਾ ਚਾਹੁੰਦੀ ਤਾਂ ਉਹ ਲੋਕਾਂ ਨੂੰ ਦੇ ਦੇਣ । Let it be allotted to some other people. They have to go by law. ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜਿਨ੍ਹਾਂ ਲੋਕਾਂ ਦੀ ਜ਼ਮੀਨ ਤੇ ਭਾਖੜਾ ਡੈਮ ਜਿਹਾ ਸੇਕਰਿਡ ਟੈਂਪਲ ਬਣਿਆ ਹੋਇਆ ਹੈ, ਉਨ੍ਹਾਂ ਨੇ ਆਪਣੇ ਆਪ ਨੂੰ ਨਵੇਂ ਥਾਂ ਵਸਾਉਣ ਵਾਸਤੇ ਤਿੰਨ ਤਿੰਨ ਪੁਸ਼ਤਾਂ ਲੰਘ ਗਈਆਂ ਹਨ ਪਰ ਕੁਝ ਨਹੀਂ ਬਣਿਆ । ਉਥੇ ਉਨ੍ਹਾਂ ਪਾਸ ਪ੍ਰਾਈਵੇਟ ਰਹਿਣ ਵਾਸਤੇ ਘਰ ਨਹੀਂ ਹੈ ਮਕਾਨ ਨਹੀਂ ਹੈ, ਔਰ ਜਗ੍ਹਾ ਨਹੀਂ ਹੈ । ਉਨ੍ਹਾਂ ਲੋਕਾਂ ਦੀ ਸੇਵਾ ਦੇ ਕਾਰਨ ਹੀ ਇਹ ਪ੍ਰੋਜੈਕਟ ਖੜ੍ਹਾ ਹੈ । ਉਨ੍ਹਾਂ ਨੂੰ ਘਰ ਅਲਾਟ ਨਹੀਂ ਹੋਏ । ਉਹ ਕਰਮਚਾਰੀ ਉਥੇ ਸਰਵਿਸ ਤੇ ਲੱਗ ਗਏ । ਉਹ ਲੋਕ ਫਿਰ ਰਿਟਾਇਰ ਹੋ ਗਏ ਔਰ ਜਿਹੜੇ ਉਨ੍ਹਾਂ ਦੇ ਰਹਿਣ ਵਾਸਤੇ ਸਰਕਾਰੀ ਮਕਾਨ ਦਿੱਤੇ ਸਨ ਉਹ ਆਪਣੀ ਮਜਬੂਰੀ ਦੇ

ਕਾਰਨ ਖਾਲੀ ਨਹੀਂ ਕਰ ਰਹੇ, ਲਿਟੀਗੇਸ਼ਨ ਚਲ ਰਹੀ ਹੈ, ਕਾਨੂੰਨ ਨਾਲ ਉਨ੍ਹਾਂ ਤੋਂ ਖਾਲੀ ਕਰਵਾਏ ਜਾ ਰਹੇ ਹਨ ਪਰ ਉਨ੍ਹਾਂ ਪਾਸ ਆਪਣਾ ਮਕਾਨ ਨਹੀਂ ਹੈ। ਇਸ ਲਈ ਮੈਂ ਇਹ ਕਹਾਂਗਾ ਕਿ ਉਨ੍ਹਾਂ ਲੋਕਾਂ ਨੂੰ ਰੀਹੈਬਿਲੀਟੇਟ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

ਭਾਖੜਾ ਡੈਮ ਪੰਡਿਤ ਨਹਿਰੂ ਜੀ ਦੀ ਦੇਣ ਹੈ। ਉਨ੍ਹਾਂ ਨੇ ਚੰਗਾ ਸੋਚਿਆ ਸੀ, ਉਨ੍ਹਾਂ ਦੀ ਬਹੁਤ ਕੰਟਰੀਬਿਊਸ਼ਨ ਸੀ। ਉਥੇ ਪੰਡਿਤ ਜੀ ਦਾ ਸਟੈਚਿਊ ਲਗਾ ਹੋਇਆ ਹੈ ਪਰ ਸਾਡੀ ਸਰਕਾਰ ਦੀ ਨਾ ਅਹਿਲੀਅਤ ਹੈ ਕਿ ਸਿਕਿਉਰਟੀ ਵਗੈਰਾ ਦਾ ਬਹਾਨਾ ਕਹਿ ਕੇ ਪੰਡਿਤ ਜੀ ਦਾ ਉਹ ਸਟੈਚਿਊ ਉਸੇ ਤਰ੍ਹਾਂ ਹੀ ਪਰਦੇ ਹੇਠ ਰਖਿਆ ਹੋਇਆ ਹੈ ਔਰ ਲੋਕ ਉਸ ਨੂੰ ਦੇਖ ਨਹੀਂ ਸਕਦੇ। ਪਹਿਲੀ ਗੱਲ ਤਾਂ ਉਹ ਬੁੱਤ ਉਥੇ ਬਣਾਇਆ ਨਹੀਂ ਸੀ ਜਾਣਾ ਚਾਹੀਦਾ ਪਰ ਜੇਕਰ ਬਣਾਇਆ ਹੈ ਤਾਂ ਉਹ ਲੋਕਾਂ ਦੇ ਦੇਖਣ ਲਈ ਹੋਣਾ ਚਾਹੀਦਾ ਹੈ। ਇਕ ਵਾਰੀ ਮੈਨੂੰ ਯਾਦ ਹੈ ਕਿ ਰਾਸ਼ਟਰਪਤੀ ਜੀ ਨੇ ਉਥੇ ਆਉਣਾ ਸੀ ਤਾਂ ਸ਼ਾਇਦ ਥੋੜ੍ਹੀ ਹਿਲਜੁਲ ਹੋਈ ਸੀ ਪਰ ਬਾਅਦ ਵਿਚ ਕਹਿ ਦਿੱਤਾ ਗਿਆ ਕਿ ਉਹ ਨਹੀਂ ਆਏ। ਅਸੀਂ ਕਹਿੰਦੇ ਹਾਂ ਕਿ ਕਈ ਲੋਕ ਸਮਝਦੇ ਹਨ ਕਿ ਸ਼ਾਇਦ ਉਹ ਹੀ ਰਾਸ਼ਟਰਵਾਦੀ ਹਨ ਔਰ ਦੂਸਰੇ ਲੋਕ ਐਸਾ ਜਜ਼ਬਾ ਦੇਸ਼ ਪ੍ਰਤੀ ਨਹੀਂ ਰਖਦੇ। ਇਸ ਲਈ ਮੈਂ ਇਹ ਕਹਾਂਗਾ ਕਿ ਜਿਹੜੇ ਨੈਸ਼ਨਲ ਹੀਰੋਜ਼ ਹਨ They may belong to any party ਉਨ੍ਹਾਂ ਦੇ ਵਾਸਤੇ ਅਗਰ ਅਸੀਂ ਐਸਾ ਦੂਸਰੇ ਲੋਕਾਂ ਨੂੰ ਸਮਝਾਂਗੇ, ਸਰਕਾਰ ਸਾਰਿਆਂ ਨਾਲ ਇਕੋ ਜਿਹਾ ਟਰੀਟਮੈਂਟ ਨਹੀਂ ਕਰੇਗੀ ਤਾਂ ਅਸੀਂ ਆਪਣੇ ਸਮਾਜ ਨੂੰ ਇਕੱਠਾ ਨਹੀਂ ਰੱਖ ਸਕਾਂਗੇ। ਮੈਂ ਪਹਿਲਾਂ ਕਿਹਾ ਹੈ ਵੈਸੇ ਤਾਂ ਉਥੇ ਬੁੱਤ ਬਣਾਉਣ ਦੀ ਲੋੜ ਨਹੀਂ ਸੀ ਪਰ ਜੇਕਰ ਬਣਾਇਆ ਹੈ ਤਾਂ ਸਾਨੂੰ ਤੁਰੰਤ ਉਸ ਨੂੰ ਲੋਕਾਂ ਲਈ ਅਨਵੇਲ ਕਰਨਾ ਚਾਹੀਦਾ ਹੈ। ਇਹ ਨਾ ਹੋਵੇ ਕਿ ਸਾਨੂੰ ਆਪ ਹੀ ਇਸ ਲਈ ਕੋਈ ਪ੍ਰੋਗਰਾਮ ਬਣਾਉਣਾ ਪਵੇ।

ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ (ਘੰਟੀ) ਐਸ. ਵਾਈ. ਐਲ. ਤੇ ਬਹੁਤ ਸਾਰਾ ਪੈਸਾ ਖਰਚਿਆ ਗਿਆ ਔਰ ਐਲਾਨ ਵਗੈਰਾ ਵੀ ਕੀਤੇ ਗਏ, ਮੈਂ ਉਸ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ ਕਿ ਹਰਿਆਣਾ ਔਰ ਪੰਜਾਬ ਦੀ ਗੱਲ ਕੀ ਮੁੱਕੀ ਹੈ ਜਾਂ ਕੀ ਨਹੀਂ ਮੁੱਕੀ, ਪਰ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਸ ਨਹਿਰ ਦੇ ਬਣਨ ਨਾਲ 2 ਐਸੇ ਪਰੋਜੈਕਟ ਬਣਨੇ ਸਨ ਜਿਹੜੇ ਬਿਜਲੀ ਪੈਦਾ ਕਰਨ ਵਾਸਤੇ ਬੜੇ ਜ਼ਰੂਰੀ ਸਨ ਔਰ ਉਨ੍ਹਾਂ ਦਾ ਪੰਜਾਬ ਨੂੰ ਬਹੁਤ ਫਾਇਦਾ ਹੋਣਾ ਸੀ। ਪਰ ਉਹ ਕੰਮ ਵਿਚਾਲੇ ਛੱਡ ਕੇ ਬੈਠ ਗਏ ਹਨ, ਹੁਣ ਹਾਲਾਤ ਇਹ ਹੈ ਕਿ ਕਈ ਉਥੇ ਇੰਜੀਨੀਅਰ ਜਾਣ ਨੂੰ ਤਿਆਰ ਨਹੀਂ, ਕੋਈ ਐਕਸਈਐਨ ਜਾਣ ਨੂੰ ਤਿਆਰ ਨਹੀਂ, ਹੋਰ ਕੋਈ ਵੀ ਬੰਦਾ ਜਾਣ ਨੂੰ ਤਿਆਰ ਨਹੀਂ, ਜਿੰਨਾ ਮੈਟਰੀਅਲ ਇਸ਼ੂ ਹੋਇਆ ਹੈ ਲੱਖਾਂ ਕਰੋੜਾਂ ਰੁਪਏ ਦਾ, ਉਹ ਠੇਕੇਦਾਰ ਦੇ ਨਾਂ ਤੇ ਇਸ਼ੂ ਹੋਇਆ ਹੈ। ਠੇਕੇਦਾਰ ਸਰਕਾਰ ਨੂੰ ਸੰਭਾਲਣ ਲਈ ਕਹਿੰਦਾ ਹੈ, ਸਰਕਾਰ ਸੰਭਾਲਣ ਨੂੰ ਤਿਆਰ ਨਹੀਂ। ਹਾਲਤ ਇਹ ਹੈ ਕਿ ਉਥੇ ਉਸ ਸਮਾਨ ਵਿਚ ਪਿਲਫਿਰੇਜ ਹੋ ਰਹੀ ਹੈ, ਚੋਰੀ ਹੋ ਰਹੀ ਹੈ। ਹੁਣ ਠੇਕੇਦਾਰਾਂ ਨੇ ਆਪਣੇ ਚੌਕੀਦਾਰ ਰੱਖ ਦਿੱਤੇ ਹਨ, ਇਸ ਦਾ ਨਤੀਜਾ ਇਹ ਹੋਵੇਗਾ ਕਿ ਠੇਕੇਦਾਰ ਇਸ ਦਾ ਕਲੇਮ ਕਰਨਗੇ ਤਾਂ ਆਰਬਿਟਰੇਸ਼ਨ ਹੋਵੇਗੀ ਔਰ ਅੰਤ ਵਿਚ ਸਰਕਾਰ ਨੂੰ ਇਸ ਦਾ ਸਾਰਾ ਕਲੇਮ ਦੇਣਾ ਪੈਣਾ ਹੈ ਜਿਹੜਾ ਕਿ ਲੱਖਾਂ, ਕਰੋੜਾਂ ਰੁਪਏ ਦਾ ਨੁਕਸਾਨ ਹੋਣਾ ਹੈ। ਉਸ ਲਈ ਇਹ ਸਰਕਾਰ ਹੀ ਜਵਾਬ ਦੇਹ ਹੋਵੇਗੀ। ਇਸ ਦੇ ਕਾਰਨ ਕਈ ਜਗ੍ਹਾ ਤੇ ਸੜਕਾਂ ਵੀ ਟੁੱਟੀਆਂ ਪਈਆਂ ਹਨ . . . (ਘੰਟੀ)

**Mr. Speaker** : Try to wind up.

**ਸ਼੍ਰੀ ਮਦਨ ਮੋਹਨ ਮਿੱਤਲ** : ਸੜਕਾਂ ਟੁੱਟੀਆਂ ਪਈਆਂ ਹਨ, ਰਸਤੇ ਬੰਦ ਹਨ ਔਰ ਲੋਕਾਂ ਨੂੰ ਮੁਸ਼ਕਲ ਹੁੰਦੀ ਹੈ ਪਰ ਉਹ ਰਸਤਾ ਖੋਲ੍ਹਣ ਵਾਸਤੇ ਕੋਈ ਪਰੋਵੀਜ਼ਨ ਨਹੀਂ (ਘੰਟੀ) ਇਸ ਦੇ ਨਾਲ ਵਾਟਰ ਲੋਗਿੰਗ ਔਰ ਫਲੱਡਜ਼ ਤੇ ਵੀ ਅਸਰ ਪਵੇਗਾ ਕਿਉਂਕਿ ਜਿਹੜੀ ਪੈਰਲਲ ਚੋਅ ਸਨ ਉਨ੍ਹਾਂ ਦੇ ਬੰਦ ਹੋਣ ਨਾਲ ਲੋਕਾਂ ਨੂੰ ਫਲੱਡ ਦੇ ਦਿਨਾਂ ਵਿਚ ਕਾਫੀ ਮੁਸ਼ਕਲ ਆ ਸਕਦੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਸ ਪਾਸੇ ਹੁਣੇ ਹੀ ਧਿਆਨ ਕਰ ਲੈਣਾ ਚਾਹੀਦਾ ਹੈ । (ਘੰਟੀ)

ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਨੇ ਨੰਗਲ ਹਾਈਡਲ ਚੈਨਲ ਵਾਸਤੇ ਲੋਕਾਂ ਕੋਲੋਂ ਜ਼ਮੀਨ ਐਕੁਆਇਰ ਕੀਤੀ ਸੀ, ਐਸ. ਵਾਈ. ਐਲ. ਦੀ ਜੋ ਪੁਜੀਸ਼ਨ ਹੈ ਉਹ ਤੁਹਾਡੇ ਸਾਹਮਣੇ ਹੈ, ਉਥੇ ਉਹ ਸਾਰੀ ਜ਼ਮੀਨ ਸਰਪਲੱਸ ਪਈ ਹੈ । ਲੋਕ ਉਹ ਜ਼ਮੀਨ ਆਪਣੀ ਵਾਪਸ ਲੈਣੀ ਚਾਹੁੰਦੇ ਹਨ । ਮੈਂ ਸਮਝਦਾ ਹਾਂ ਕਿ ਜੇ ਉਹ ਜ਼ਮੀਨ ਜਿਨ੍ਹਾਂ ਦੀ ਸੀ ਉਨ੍ਹਾਂ ਨੂੰ ਵਾਪਸ ਕਰ ਦਿੱਤੀ ਜਾਵੇ ਤਾਂ ਜਿਹੜੇ ਪੈਸੇ ਤੇ ਲਈ ਸੀ ਲੋਕ ਉਸ ਤੋਂ ਕੁਝ ਵੱਧ ਹੀ ਦੇਣ ਨੂੰ ਤਿਆਰ ਹਨ ਤਾਂ ਇਸ ਨਾਲ ਉਨ੍ਹਾਂ ਲੋਕਾਂ ਦਾ ਫਾਇਦਾ ਹੋ ਸਕਦਾ ਹੈ । ਕੇਂਦਰੀ ਸਰਕਾਰ ਨੇ ਵੀ ਜਦੋਂ ਨੰਗਲ ਫਰਟੇਲਾਈਜ਼ਰ ਫੈਕਟਰੀ ਬਣਾਉਣ ਵਾਸਤੇ ਜ਼ਮੀਨ ਐਕੁਆਇਰ ਕੀਤੀ ਸੀ ਜਿਸ ਨਾਲ ਅੱਜ ਕਾਫੀ ਗਰੀਨ ਰੈਵੋਲਿਉਸ਼ਨ ਆਇਆ ਹੈ ਤਾਂ ਬਹੁਤ ਸਾਰੀ ਜ਼ਮੀਨ ਸਰਪਲੱਸ ਰਹਿ ਗਈ ਸੀ । ਲੋਕਾਂ ਨੇ ਉਹ ਜ਼ਮੀਨ ਵਾਪਸ ਲੈਣ ਲਈ 1978 ਵਿਚ ਸਰਕਾਰ ਨਾਲ ਲੜਾਈ ਲੜੀ ਔਰ ਅੰਤ ਵਿਚ ਕੇਂਦਰੀ ਸਰਕਾਰ ਨੇ ਮੰਨ ਲਿਆ ਸੀ । ਕੇਂਦਰੀ ਸਰਕਾਰ ਉਹ ਜ਼ਮੀਨ ਜਿਨ੍ਹਾਂ ਕੋਲੋਂ ਜਿਤਨੇ ਪੈਸੇ ਦੀ ਲਈ ਸੀ ਉਸੇ ਰੇਟ ਤੇ ਵਾਪਸ ਕਰਨੀ ਮੰਨ ਗਈ ਸੀ । ਉਹ ਲੈਂਡ ਵਾਪਸ ਕੀਤੀ ਜਾ ਰਹੀ ਹੈ । ਇਸੇ ਤਰ੍ਹਾਂ ਹੀ ਜੇ ਹੁਣ ਵੀ ਇਹ ਸਰਪਲੱਸ ਜ਼ਮੀਨ ਉਨ੍ਹਾਂ ਨੂੰ ਪੈਸੇ ਲੈ ਕੇ ਵਾਪਸ ਕਰ ਦਿੱਤੀ ਜਾਵੇ ਤਾਂ ਇਸ ਨਾਲ ਉਨ੍ਹਾਂ ਲੋਕਾਂ ਵਿਚ ਜਿਹੜੀ ਬੇਚੈਨੀ ਹੈ ਉਹ ਖਤਮ ਹੋ ਜਾਵੇਗੀ । .. (ਘੰਟੀ)

ਸਪੀਕਰ ਸਾਹਿਬ, ਇਕ ਗੱਲ ਹੋਰ ਅਨੁਸੂਚਿਤ ਜਾਤੀਆਂ ਦੇ ਬਾਰੇ ਕਹਿੰਦਾ ਹਾਂ । ਇਹ ਆਪਣੇ ਆਪ ਨੂੰ ਅਨੁਸੂਚਿਤ ਜਾਤੀਆਂ ਦਾ ਦਾਵੇਦਾਰ ਤਾਂ ਬਹੁਤ ਮੰਨਦੇ ਹਨ ਪਰ ਮੈਂ ਸਮਝਦਾ ਹਾਂ ਕਿ ਜੇ ਸਹੀ ਅਰਥਾਂ ਵਿਚ ਉਨ੍ਹਾਂ ਦਾ ਭਲਾ ਕਰਨਾ ਹੈ ਤਾਂ ਜਿਹੜੀ ਸਰਦਾਰ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਆਈ ਸੀ, ਅਗਰ ਉਸ ਨੂੰ ਇੰਪਲੀਮੈਂਟ ਕੀਤਾ ਜਾਵੇ ਤਾਂ ਇਸ ਨਾਲ ਅਨੁਸੂਚਿਤ ਜਾਤੀਆਂ ਦਾ ਭਲਾ ਹੋਵੇਗਾ । (ਘੰਟੀ) ਇਕ ਸੁਲਤਾਨਪੁਰ ਫਾਰਮ ਰੋਪੜ ਦੇ ਨਾਂ ਤੇ ਜ਼ਮੀਨ ਦਿੱਤੀ ਗਈ ਹੈ . . .

**Mr. Speaker** : I am sorry. ਤੁਸੀਂ ਵਾਈਂਡ ਅਪ ਕਰੋ ।

**ਸ਼੍ਰੀ ਮਦਨ ਮੋਹਨ ਮਿੱਤਲ** : ਮੈਂ ਹੁਣੇ ਕਨਕਲੂਡ ਕਰ ਦਿੰਦਾ ਹਾਂ । ਮੈਂ ਇਕ ਆਖਰੀ ਪੁਆਇੰਟ ਹੀ ਕਹਿਣਾ ਹੈ । ਉਸ ਜ਼ਮੀਨ ਨੂੰ ਉਨ੍ਹਾਂ ਲੋਕਾਂ ਨੇ ਹੁਣ ਡਿਵੈਲਪ ਕਰ ਲਿਆ ਹੈ ਤਾਂ ਹੁਣ ਉਨ੍ਹਾਂ ਨੂੰ ਇਹ ਕਹਿ ਦਿੱਤਾ ਹੈ ਕਿ ਉਸ ਜ਼ਮੀਨ ਦੀ ਕੀਮਤ

ਵੱਧ ਗਈ ਹੈ ਅੌਰ ਹੋਰ ਪੈਸੇ ਮੰਗ ਰਹੇ ਹਨ । ਪਹਿਲੇ ਜਿਹੜੀ ਜ਼ਮੀਨ 400/- ਰੁ. ਏਕੜ ਦਿੱਤੀ ਸੀ ਹੁਣ ਉਸ ਜ਼ਮੀਨ ਲਈ 7-8 ਹਜ਼ਾਰ ਰੁਪਏ ਏਕੜ ਦੇ ਹਿਸਾਬ ਨਾਲ ਮੰਗ ਰਹੇ ਹਨ । ਇਹ ਪੈਸੇ ਉਨ੍ਹਾਂ ਤੋਂ ਨਹੀਂ ਲੈਣੇ ਚਾਹੀਦੇ । ਇਸ ਵਲ ਧਿਆਨ ਦੇਣਾ ਚਾਹੀਦਾ ਹੈ ।

ਇਸ ਦੇ ਨਾਲ ਹੀ ਮੈਂ ਇਕ ਪੁਆਇੰਟ ਬਸਾਂ ਬਾਰੇ ਕਹਿੰਦਾ ਹਾਂ ਕਿ ਬਸ ਦੀ ਬਾਡੀ ਬਣਾਉਣ ਵਾਸਤੇ ਇਨ੍ਹਾਂ ਨੇ ਠੇਕਾ 1.42 ਅੌਰ 1.45 ਲੱਖ ਰੁਪਏ ਵਿਚ ਕਰ ਦਿੱਤਾ ਹੈ ਜਦ ਕਿ ਇਹ 1.10 ਲੱਖ ਰੁਪਏ ਨਾਲ ਵੀ ਬਣ ਸਕਦੀ ਹੈ ਅੌਰ ਜਿਹੜੀ ਪਾਰਟੀ ਨੂੰ ਠੇਕਾ ਦਿੱਤਾ ਹੈ ਉਹ ਵੀ ਠੀਕ ਨਹੀਂ । ਇਹ ਜਿਹੜਾ ਖਰਚਾ ਹੈ ਇਹ ਠੀਕ ਇਸਤੇਮਾਲ ਹੋਣਾ ਚਾਹੀਦਾ ਹੈ ਤਾਂ ਕਿ ਰਿਅੈਲਟੀ ਵਿਚ ਜਨਤਾ ਦੀ ਸੇਵਾ ਹੋ ਸਕੇ । ਇਨ੍ਹਾਂ ਸਾਰੀਆਂ ਗੱਲਾਂ ਵੱਲ ਧਿਆਨ ਦੇਣ ਦੀ ਜ਼ਰੂਰਤ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** (ਮੋਗਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਅੱਜ ਬੋਲਣ ਦਾ ਸਮਾਂ ਦਿੱਤਾ ਹੈ । 30 ਮਾਰਚ, 1992 ਨੂੰ ਜੋ ਪੰਜਾਬ ਦਾ 1992-93 ਦਾ ਬਜਟ ਵਿੱਤ ਮੰਤਰੀ, ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਇਸ ਸਦਨ ਵਿਚ ਪੇਸ਼ ਕੀਤਾ ਸੀ ਉਸ ਦੇ ਲਈ ਮੈਂ ਆਪਣੇ ਵਿਚਾਰ ਰਖਣ ਤੋਂ ਪਹਿਲਾਂ ਵਿੱਤ ਮੰਤਰੀ ਜੀ ਨੂੰ ਵਧਾਈ ਦਿੰਦੀ ਹਾਂ । ਉਨ੍ਹਾਂ ਨੇ ਕੋਈ ਵੀ ਟੈਕਸ ਪੰਜਾਬ ਦੇ ਲੋਕਾਂ ਤੇ ਨਹੀਂ ਲਗਾਇਆ (ਥੰਪਿੰਗ) । ਇਸ ਬਜਟ ਦਾ ਪੰਜਾਬ ਦੀ ਜਨਤਾ ਨੇ ਹੀ ਨਹੀਂ ਬਲਕਿ ਹਿੰਦੁਸਤਾਨ ਦੀ ਜਨਤਾ ਨੇ ਵੀ ਸਵਾਗਤ ਕੀਤਾ ਹੈ । ਕੁਝ ਗੱਲਾਂ ਹਨ ਜੋ ਕਿ ਬਜਟ ਵਿਚੋਂ ਪੈਦਾ ਹੁੰਦੀਆਂ ਹਨ । ਸਾਡਾ ਬਜਟ ਡੈਫੀਸਿਟ ਵਿੱਚ ਚਲ ਰਿਹਾ ਹੈ । ਵਿੱਤ ਮੰਤਰੀ ਸਾਹਿਬ ਨੇ ਫੈਸਲਾ ਕੀਤਾ ਹੈ ਕਿ ਅਸੀਂ ਕੋਈ ਟੈਕਸ ਨਹੀਂ ਲਗਾਵਾਂਗੇ । ਪੰਜਾਬ ਦੀ ਉਨਤੀ ਤੇ ਜਿਹੜਾ ਪੈਸਾ ਖਰਚ ਕਰਨਾ ਹੈ ਅਤੇ ਘਾਟੇ ਨੂੰ ਕਿਵੇਂ ਪੂਰਾ ਕਰਾਂਗੇ ? ਇਸ ਬਾਰੇ, ਸਪੀਕਰ ਸਾਹਿਬ, ਮੈਂ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਦਿਵਾਇਆ ਹੈ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਜਨਤਾ ਦੀ ਚੁਣੀ ਹੋਈ ਸਰਕਾਰ ਆਈ ਹੈ ਅਤੇ ਸਭ ਕੁਝ ਅਸੀਂ ਪਲੈਨ ਦੇ ਮੁਤਾਬਿਕ ਕੰਮ ਕਰਾਂਗੇ ਅੌਰ ਪੰਜਾਬ ਦੀ ਉਨਤੀ ਲਈ ਪੂਰਾ ਯਤਨ ਕਰਾਂਗੇ । ਇਸ ਲਈ ਸਪੀਕਰ ਸਾਹਿਬ, ਮੈਂ ਵੀ ਆਪਣੇ ਵਲੋਂ ਕੁਝ ਸੁਜੈਸ਼ਨਜ਼ ਦੇਣਾ ਚਾਹੁੰਦੀ ਹਾਂ । ਮੈਂ ਚੀਫ ਮਨਿਸਟਰ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਕਿਸ ਤਰ੍ਹਾਂ ਆਪਣੀ ਇਨਕਮ ਨੂੰ ਇਨਕ੍ਰੀਜ਼ ਕਰ ਸਕਦੇ ਹਾਂ । ਸਭ ਤੋਂ ਪਹਿਲਾਂ ਮੇਰਾ ਪੁਆਇੰਟ ਇਹ ਹੈ ਕਿ ਸਾਨੂੰ ਟੈਕਸ ਦੀ ਚੋਰੀ ਨੂੰ ਰੋਕਣ ਦਾ ਪੂਰਾ ਯਤਨ ਕਰਨਾ ਚਾਹੀਦਾ ਹੈ । ਮੈਂ ਇਸ ਦੇ ਲਈ ਪੂਰੀ ਸਹਿਮਤ ਹਾਂ । ਇੱਕ ਤਾਂ ਟੈਕਸ ਦੀ ਚੋਰੀ ਰੋਕਣੀ ਪਵੇਗੀ ਅਤੇ ਦੂਸਰਾ ਟੈਕਸ ਦੀ ਰਿਕਵਰੀ ਲਈ ਡੀਪਾਰਟ-ਮੈਂਟ ਨੂੰ ਟੋਨ-ਅਪ ਕਰੀਏ । ਸਪੀਕਰ ਸਾਹਿਬ, ਟੈਕਸ ਵੱਡੇ ਵੱਡੇ ਇੰਡਸਟਰੀਲਿਸਟਸ ਤੇ ਲਗਾ-ਉਣਾ ਚਾਹੀਦਾ ਹੈ । ਸਾਨੂੰ ਪਰੋਡਕਸ਼ਨ ਤੇ ਟੈਕਸ ਲਗਾਉਣਾ ਚਾਹੀਦਾ ਹੈ । ਅਸੀਂ ਟੈਕਸ ਪਰੋਡੈਕਸ਼ਨ ਤੇ ਨਹੀਂ ਲਗਾਉਂਦੇ ਬਲਕਿ ਬਾਹਰ ਆ ਕੇ ਟੈਕਸ ਛੋਟਿਆਂ ਡੀਲਰਾਂ ਤੇ ਲਗਦਾ ਹੈ । ਸਾਨੂੰ ਪਰੋਡੈਕਸ਼ਨ ਉਪਰ ਹੀ ਟੈਕਸ ਲਗਾਉਣਾ ਚਾਹੀਦਾ ਹੈ । ਪਰਾਪਰਟੀ ਟੈਕਸ, ਵੈਲਥ ਟੈਕਸ ਵੱਲ ਜ਼ਰਾ ਧਿਆਨ ਦੇਣ ਦੀ ਲੋੜ ਹੈ । ਪੰਜਾਬ ਵਿਚ ਬਿੱਗ ਲੈਂਡ ਲਾਰਡਜ਼

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]

ਹਨ ਜਿਨ੍ਹਾਂ ਕੋਲ ਕਈ ਕਈ ਘਰ ਹਨ, ਕਈ ਕਈ ਕੋਠੀਆਂ ਹਨ। one house for one person' ਕਰ ਦਿਉ। ਬਿੱਗ ਲੈਂਡ ਲਾਰਡਜ਼ ਤੇ, ਜਿਨ੍ਹਾਂ ਕੋਲ ਇਕ ਤੋਂ ਵੱਧ ਮਕਾਨ ਹਨ, ਪਰਾਪਟੀ ਟੈਕਸ ਲਗਾਇਆ ਜਾਵੇ ਤਾਂ ਇਸ ਤਰ੍ਹਾਂ ਇਨਕਮ ਰੇਜ਼ ਹੋ ਸਕਦੀ ਹੈ। ਇਨਕਮ ਟੈਕਸ ਹੈ, ਇਸ ਪੁਆਇੰਟ ਨੂੰ ਧਿਆਨ ਨਾਲ ਸੁਣਨਾ ਜੀ। ਸਪੀਕਰ ਸਾਹਿਬ, ਫਾਰਮਰਜ਼ ਨੂੰ ਅਸੀਂ ਲੋਨ ਦਿੰਦੇ ਹਾਂ, ਬੋਨਸ ਦਿੰਦੇ ਹਾਂ ਅਤੇ ਸਬਸਿਡੀ ਦਿੰਦੇ ਹਾਂ। ਬੋਨਸ, ਲੋਨਜ਼, ਸਬਸਿਡੀ ਫਾਰਮਰਜ਼ ਨੂੰ ਜ਼ਰੂਰ ਦਿਤੀਆਂ ਜਾਣ ਪਰ ਕਈ ਬਿੱਗ ਫਾਰਮਰਜ਼ ਹਨ ਜਿਨ੍ਹਾਂ ਪਾਸ ਏਕੜਾਂ ਹੀ ਜ਼ਮੀਨ ਪਈ ਹੈ, ਉਨ੍ਹਾਂ ਬਿੱਗ ਫਾਰਮਰਜ਼ ਤੇ ਜ਼ਰੂਰ ਟੈਕਸ ਲਗਾਉਣਾ ਚਾਹੀਦਾ ਹੈ।

ਸਪੀਕਰ ਸਾਹਿਬ, ਹੁਣ ਮੈਂ ਐਜੂਕੇਸ਼ਨ ਸਿਸਟਮ ਬਾਰੇ ਡਿਸਕਸ ਕਰਨਾ ਚਾਹੁੰਦੀ ਹਾਂ ਐਜੂਕੇਸ਼ਨ ਦਾ ਸਿਸਟਮ ਕਿਤੇ ਦੱਸਵੀਂ ਅਤੇ ਕਿਤੇ 10+2 ਅਤੇ ਕਿਤੇ ਵੋਕੇਸ਼ਨਲ ਸਿਸਟਮ ਸ਼ੁਰੂ ਹੋ ਜਾਂਦਾ ਹੈ। ਸਾਨੂੰ ਇਕੋ ਹੀ ਸਿਸਟਮ ਅਡਾਪਟ ਕਰਨਾ ਚਾਹੀਦਾ ਹੈ। ਔਰ, ਸਰ, ਜਿਹੜਾ ਐਜੂਕੇਸ਼ਨ ਸਿਸਟਮ ਹੈ, ਉਸ ਵਿੱਚ ਸਾਨੂੰ ਵੋਕੇਸ਼ਨਲ ਐਜੂਕੇਸ਼ਨ ਤੇ ਜ਼ੋਰ ਦੇਣਾ ਚਾਹੀਦਾ ਹੈ। ਵੋਕੇਸ਼ਨਲ ਐਜੂਕੇਸ਼ਨ ਨੂੰ ਪ੍ਰੋਮੋਟ ਕਰਨ ਲਈ ਸਾਨੂੰ ਪ੍ਰਾਈਵੇਟ ਸੈਕਟਰ ਤੇ ਸੋਸ਼ਲ ਆਰਗੇਨਾਈਜ਼ੇਸ਼ਨਜ਼ ਨੂੰ ਐਨਕਰੇਜ ਕਰਨਾ ਚਾਹੀਦਾ ਹੈ।

ਤੀਸਰੀ ਵੱਡੀ ਪ੍ਰਾਬਲਮ ਪੰਜਾਬ ਦੀ ਇੰਟਰਸਟੇਟ ਮਾਈਗ੍ਰੇਸ਼ਨ ਦੀ ਹੈ। ਇਹ ਲਗਦਾ ਤਾਂ ਇਸ ਤਰ੍ਹਾਂ ਹੈ ਕਿ ਬਹੁਤ ਛੋਟਾ ਜਿਹਾ ਪੁਆਇੰਟ ਹੈ। ਪਰ ਇਹ ਬੜਾ ਇਮਪਾਰਟੈਂਟ ਪੁਆਇੰਟ ਹੈ। ਪੰਜਾਬ ਦੇ ਹਾਲਾਤ ਕਰਕੇ ਸਾਡੇ ਵੱਡੇ ਵੱਡੇ ਇੰਡਸਟ੍ਰੀਅਲਿਸਟਸ ਜਿਹੜੇ ਹਨ, ਜਿਨ੍ਹਾਂ ਲੋਕਾਂ ਕੋਲ ਪੈਸਾ ਬਹੁਤ ਜ਼ਿਆਦਾ ਹੈ, ਮੈਨ ਪਾਵਰ ਬਹੁਤ ਜ਼ਿਆਦਾ ਹੈ ਅਤੇ ਉਹ ਬਾਰਡਰ ਏਰੀਆ ਵਿਚੋਂ ਹਨ ਡਿਸਟਰਬਡ ਏਰੀਆ ਵਿਚੋਂ ਹਨ, ਉਨ੍ਹਾਂ ਨੇ ਆਪਣਾ ਇਕ ਇਕ ਬੰਦਾ ਪੰਜਾਬ ਤੋਂ ਬਾਹਰ ਭੇਜਣਾ ਸ਼ੁਰੂ ਕਰ ਦਿੱਤਾ ਹੈ, ਹਰਿਆਣਾ ਵਿੱਚ, ਫਰੀਦਾਬਾਦ ਵਿੱਚ, outside of the Punjab ਇਸ ਦਾ ਬਹੁਤ ਜ਼ਿਆਦਾ ਐਡਵਰਸ ਇਫੈਕਟ ਸਾਡੀ ਇਕਾਨੋਮੀ ਤੇ, ਸਾਡੀ ਇਮਪਲਾਇਮੈਂਟ ਤੇ ਹੋ ਰਿਹਾ ਹੈ। ਮੈਂ ਇਸ ਬਾਰੇ ਰਿਕੁਐਸਟ ਕਰਾਂਗੀ ਕਿ ਸਾਨੂੰ ਇੰਟਰਸਟੇਟ ਮਾਈਗ੍ਰੇਸ਼ਨ ਨੂੰ ਰੋਕਣ ਤੇ ਪੂਰਾ ਜ਼ੋਰ ਦੇਣਾ ਚਾਹੀਦਾ ਹੈ। ਬਾਕੀ ਜਿਹੜੀਆਂ ਸੈਂਟਰ ਸਰਕਾਰ ਦੀਆਂ ਪਾਲਿਸੀਜ਼ ਹਨ, ਉਨ੍ਹਾਂ ਵਿੱਚ ਫਾਈਨਾਂਸ ਮਿਨਿਸਟਰ ਆਫ ਇੰਡੀਆ ਨੇ ਇਕ ਇੰਡੀਆ ਡਿਵੈਲਪਮੈਂਟ ਬੋਂਡਜ਼ ਦੀ ਪਾਲਿਸੀ ਸ਼ੁਰੂ ਕੀਤੀ ਸੀ। ਮੈਂ ਇਸ ਸਬੰਧੀ ਆਪਣੇ ਐਫ. ਐਮ. ਸਾਹਿਬ ਨੂੰ ਰਿਕੁਐਸਟ ਕਰਾਂਗੀ ਕਿ ਪੰਜਾਬ ਵਿੱਚ ਵੀ ਇਸ ਤਰ੍ਹਾਂ ਦੀ ਕੋਈ ਬੋਂਡਜ਼ ਦੀ ਸਕੀਮ ਸ਼ੁਰੂ ਕੀਤੀ ਜਾਵੇ। ਸਾਡੇ ਕਾਫੀ ਪੰਜਾਬੀ ਫਾਰੇਨ ਵਿੱਚ ਰਹਿੰਦੇ ਹਨ। ਉਹ ਵੀ ਆਪਣੀ ਕਰੰਸੀ ਇਥੇ ਪੰਜਾਬ ਵਿੱਚ ਇਨਵੈਸਟ ਕਰ ਸਕਦੇ ਹਨ। ਉਨ੍ਹਾਂ ਨੂੰ ਐਨਕਰੇਜ ਕਰਨਾ ਚਾਹੀਦਾ ਹੈ ਅਤੇ ਦਸਣਾ ਚਾਹੀਦਾ ਕਿ ਜੇ ਉਹ ਸਾਰੇ ਕਰੰਸੀ ਪੰਜਾਬ ਵਿਚ ਇਨਵੈਸਟ ਕਰਨਗੇ ਤਾਂ ਉਨ੍ਹਾਂ ਨੂੰ ਸਹਿਯੋਗ ਦਿੱਤਾ ਜਾਵੇਗਾ ਅਤੇ ਨਾਲ ਹੀ ਇਨਸੈਂਟਿਵ ਵੀ ਦਿੱਤੇ ਜਾਣਗੇ। ਇਕ ਜਿਹੜਾ ਬਹੁਤ ਇਮਪਾਰਟੈਂਟ ਪੁਆਇੰਟ ਹੈ, ਮੈਂ ਬਹੁਤ ਛੋਟੀ ਹਾਂ, ਸੁਜੈਸ਼ਨ ਨਹੀਂ ਦੇ ਸਕਦੀ ਪਰ ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿਹੜੀ ਇੰਡੀਆ ਡਿਵੈਲਪਮੈਂਟ ਸਕੀਮ ਸ਼ੁਰੂ ਹੋਈ ਹੈ, ਉਸ ਵਿੱਚ ਦੋ ਡਰਾਬੈਕ ਰਹਿ ਗਏ ਹਨ। ਉਹ ਮੈਂ ਤੁਹਾਡੀ ਨਾਲੇਜ ਵਿੱਚ

ਲਿਆਉਣਾ ਚਾਹੁੰਦੀ ਹਾਂ ਕਿਉਂਕਿ ਤੁਸੀਂ ਗੌਰਮਿੰਟ ਆਫ ਇੰਡੀਆ ਨਾਲ ਗੱਲ ਕਰ ਸਕਦੇ ਹੋ। ਸਾਡੇ ਪੰਜਾਬੀ ਜਿਹੜੇ ਹਿੰਦੁਸਤਾਨ ਤੋਂ ਬਾਹਰ ਗਏ ਸਨ, ਉਹ ਏਥੇ ਮੈਕਸੀਮਮ ਫਾਰੇਨ ਕਰੰਸੀ ਇਨਵਾਲਵ ਕਰਨਾ ਚਾਹੁੰਦੇ ਸਨ। ਪਹਿਲਾ ਡਰਾਬੈਕ ਇਹ ਰਹਿ ਗਿਆ ਹੈ ਕਿ ਜਦੋਂ ਇਹ ਸਕੀਮ ਮਚਿਓਰ ਹੋ ਜਾਂਦੀ ਹੈ ਕਿਉਂਕਿ ਇਹ ਲੋਕ ਕੋਈ ਅਮਰੀਕਾ ਵਿਚ, ਕੋਈ ਕੈਨੇਡਾ ਵਿੱਚ ਅਤੇ ਕੋਈ ਯੂ. ਕੇ. ਵਿੱਚ ਰਹਿੰਦੇ ਹਨ, ਉਨ੍ਹਾਂ ਨੇ ਆਪਣੀ ਫਾਰੇਨ ਕਰੰਸੀ ਇਨਵੈਸਟ ਕੀਤੀ। ਇਹ ਗੱਲ ਸਾਡੀ ਹਿੰਦੁਸਤਾਨ ਦੀ ਗੌਰਮਿੰਟ ਦੇ ਧਿਆਨ ਵਿੱਚ ਵੀ ਆਈ ਹੋਵੇਗੀ ਕਿ ਜਦੋਂ ਇਹ ਬੌਂਡਜ਼ ਮੈਚਿਓਰ ਹੋ ਕੇ ਉਹ ਲੋਕ ਪੈਸੇ ਲੈਣਗੇ ਤਾਂ ਉਥੋਂ ਦੀ ਗੌਰਮਿੰਟ ਨੇ ਉਸ ਤੇ ਟੈਕਸ ਲਗਾਉਣ ਦੀ ਗਲ ਦੱਸੀ ਹੈ। ਸਾਡੀ ਸੈਂਟਰ ਦੀ ਸਰਕਾਰ ਨੂੰ ਬਾਹਰਲੇ ਦੇਸ਼ਾਂ ਦੀ ਗੌਰਮਿੰਟ ਨੂੰ ਕਹਿਣਾ ਚਾਹੀਦਾ ਹੈ ਕਿ ਇਸ ਇਨਕਮ ਤੇ ਟੈਕਸ ਨਾ ਲਗਾਇਆ ਜਾਵੇ।

ਦੂਜਾ ਜਦੋਂ ਇਹ ਬੌਂਡਜ਼ ਇੰਡੀਅਨਜ਼ ਨੂੰ ਟਰਾਂਸਫਰ ਕਰ ਦਿੰਦੇ ਹਨ, ਉਹ ਲੋਨਜ਼ ਲੈ ਸਕਦੇ ਹਨ। ਜਦੋਂ ਇਹ ਬੌਂਡਜ਼ ਉਨ੍ਹਾਂ ਦੇ ਇੰਡੀਅਨ ਰੈਲੇਟਿਵਜ਼ ਨੂੰ ਟਰਾਂਸਫਰ ਹੋ ਜਾਂਦੇ ਹਨ ਤਾਂ ਮੈਚਿਓਰਟੀ ਤੋਂ ਬਾਅਦ ਜਿਹੜੀ ਪੇਮੈਂਟ ਮਿਲੇਗੀ ਉਹ ਇੰਡੀਅਨ ਕਰੰਸੀ ਵਿੱਚ ਮਿਲੇਗੀ। ਇਸ ਕਰਕੇ ਵੀ ਕੁਝ ਲੋਕਾਂ ਨੇ ਇਸ ਸਕੀਮ ਤੋਂ ਹੱਥ ਖਿਚੇ ਹਨ। ਮੇਰੀ ਇਸ ਸੁਜੈਸ਼ਨ ਤੇ ਪੂਰਾ ਵਿਚਾਰ ਕੀਤਾ ਜਾਵੇ। ਜੇ ਸਾਡੀ ਗੌਰਮਿੰਟ ਨੂੰ ਠੀਕ ਲਗਦਾ ਹੋਵੇ ਤਾਂ ਉਹ ਹਿੰਦੁਸਤਾਨ ਦੀ ਸਰਕਾਰ ਨਾਲ ਡਿਸਕਸ ਕਰੇ ਅਤੇ ਜਿਹੜੀਆਂ ਕੋਈ ਕਮੀਆਂ ਰਹਿ ਗਈਆਂ ਹਨ, ਉਨ੍ਹਾਂ ਨੂੰ ਠੀਕ ਕੀਤਾ ਜਾਵੇ।

ਤੀਸਰਾ, ਜਿਹੜੇ ਐਕਸਪੋਰਟ ਲਾਈਸੈਂਸ ਹਨ, ਉਹ ਪੰਜਾਬ ਵਿੱਚ ਡਾਇਰੈਕਟ ਐਕਸਪੋਰਟ ਲਾਈਸੈਂਸ ਬਹੁਤ ਘੱਟ ਮਿਲਦੇ ਹਨ। ਉਹ ਦਿੱਲੀ ਦੀਆਂ ਕੁਝ ਵੱਡੀਆਂ ਵੱਡੀਆ ਫਰਮਾਂ ਨੂੰ ਹੀ ਦਿੱਤੇ ਜਾਂਦੇ ਹਨ ਅਤੇ ਕੁਝ ਇੰਡਵਿਜੂਅਲ ਲੈ ਜਾਂਦੇ ਹਨ। ਹੁੰਦਾ ਇਹ ਹੈ ਕਿ ਉਹ ਸਾਮਾਨ ਤਾਂ ਪੰਜਾਬ ਦੇ ਲੋਕਾਂ ਤੋਂ ਹੀ ਲੈਂਦੇ ਹਨ, ਜਿਸ ਦਾ ਕਿ ਕਮਿਸ਼ਨ ਪੰਜਾਬ ਦੇ ਲੋਕਾਂ ਨੂੰ, ਜਿਨ੍ਹਾਂ ਨੂੰ ਕਿ ਜਿਵੇਂ ਸਬ-ਏਜੰਟ ਵੀ ਕਿਹਾ ਜਾਂਦਾ ਹੈ, ਕਾਫੀ ਘੱਟ ਮਿਲਦਾ ਹੈ। ਮੈਂ ਇਸ ਬਾਰੇ ਐਫ. ਐਮ. ਸਾਹਿਬ ਅਤੇ ਸੀ. ਐਮ. ਸਾਹਿਬ ਨੂੰ ਸੁਜੈਸ਼ਨ ਦੇਵਾਂਗੀ ਕਿ ਪੰਜਾਬ ਵਿੱਚ ਵੀ ਡਾਇਰੈਕਟ ਐਕਸਪੋਰਟ ਲਾਈਸੈਂਸ ਦਿੱਤੇ ਜਾਣ ਤਾਂ ਕਿ ਪੰਜਾਬ ਦੇ ਲੋਕਾਂ ਦੀ ਇਨਕਮ ਵੱਧ ਸਕੇ।

ਇਕ ਇਮਪਲਾਇਮੈਂਟ ਬਾਰੇ ਸਕੀਮ ਕੁਝ ਸਾਲ ਪਹਿਲਾਂ ਲਾਗੂ ਹੋਈ ਸੀ। ਉਹ ਇਸ ਤਰ੍ਹਾਂ ਸੀ ਕਿ ਜਿਸ ਤਰ੍ਹਾਂ ਦੂਸਰੇ ਕੰਟਰੀਜ਼ ਦੀ ਡਿਮਾਂਡ ਹੁੰਦੀ ਹੈ, ਆਪਣੇ ਕੁਝ ਪੰਜਾਬ ਦੇ ਸਕਿੱਲਡ ਵਰਕਰਾਂ ਲਈ ਡਿਮਾਂਡ ਆਉਂਦੀ ਹੈ ਕਿ ਇੰਨੇ ਬੰਦੇ ਇਥੇ ਭੇਜੇ ਜਾਣ। ਸਾਡੀ ਇਮਪਲਾਇਮੈਂਟ ਵਿੱਚ ਇਕ ਸਾਡਾ ਮਾਈਗ੍ਰੇਸ਼ਨ ਸੈਲ ਹੁੰਦਾ ਸੀ। ਉਹ ਮਾਈਗਰੇਸ਼ਨ ਸੈੱਲ ਆਪਣੇ ਖਰਚੇ ਤੇ ਪੰਜਾਬੀਆਂ ਨੂੰ ਫਾਰਨ ਕੰਟਰੀਜ਼ ਵਿਚ ਭੇਜਦਾ ਸੀ ਪਰ ਉਨ੍ਹਾਂ ਕੋਲੋਂ ਇਕ ਬਾਂਡ ਭਰਵਾ ਲੈਂਦਾ ਸੀ। ਉਸ ਸੈੱਲ ਦੇ ਥਰੂ ਬਾਹਰ ਗਏ ਪੰਜਾਬੀ ਆਪਣਾ ਪੈਸਾ ਪੰਜਾਬ ਨੂੰ ਭੇਜ ਸਕਦੇ ਸਨ ਪਰ ਕੁਝ ਸਾਲਾਂ ਤੋਂ ਇਹ ਸਕੀਮ ਡੈੱਡ ਹੋਈ ਪਈ ਹੈ। ਹੁਣ ਬਾਹਰ ਜਾਣ ਵਾਲੇ ਲੋਕ ਪ੍ਰਾਈਵੇਟ ਏਜੰਟਸ ਰਾਹੀਂ ਬਾਹਰ

[ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ]

ਜਾਂਦੇ ਹਨ । ਇਸ ਤਰ੍ਹਾਂ ਹੋਣ ਕਰਕੇ ਜਿਹੜਾ ਪ੍ਰਾਫਿਟ ਸਾਡੀ ਗੌਰਮਿੰਟ ਨੂੰ ਮਿਲਣਾ ਸੀ, ਉਹ ਪ੍ਰਾਈਵੇਟ ਟਰੈਵਲ ਏਜੰਟ ਲੈ ਜਾਂਦੇ ਹਨ । ਇਸ ਲਈ ਇਸ ਸਕੀਮ ਨੂੰ ਰਿਵਾਈਵ ਕੀਤਾ ਜਾਵੇ ਤਾਂ ਕਿ ਪੰਜਾਬ ਸਰਕਾਰ ਦੀ ਇਨਕਮ ਇਨਕਰੀਜ਼ ਹੋ ਸਕੇ ।

ਇਸ ਤੋਂ ਬਾਅਦ ਸਪੀਕਰ ਸਾਹਿਬ, ਮੈਂ ਕੋਆਪ੍ਰੇਟਿਵ ਸੈਕਟਰ ਦੀ ਗੱਲ ਕਰਨੀ ਚਾਹੁੰਦੀ ਹਾਂ । ਇਸ ਸੈਕਟਰ ਵਿਚ ਬਹੁਤ ਸਾਰੀਆਂ ਕੋਆਪ੍ਰੇਟਿਵ ਇੰਸਟੀਚਿਊਸ਼ਨਜ਼ ਹਨ; ਮਾਰਕਫੈਡ, ਸ਼ੂਗਰਫੈਡ, ਸਪਿਨਫੈਡ ਅਤੇ ਹਾਊਸਫੈਡ ਵਗੈਰਾ । ਇਸ ਵਿਚ ਗੌਰਮਿੰਟ ਦਾ ਲੱਖਾਂ ਕਰੋੜਾਂ ਰੁਪਿਆ ਇਨਵੈਸਟ ਹੋਇਆ ਹੋਇਆ ਹੈ ਪਰ ਇਨ੍ਹਾਂ ਦੇ ਸਬੰਧ ਵਿਚ ਇਕ ਜ਼ਰੂਰੀ ਚੀਜ਼ ਮੈਂ ਸਦਨ ਦੇ ਧਿਆਨ ਵਿਚ ਅਤੇ ਖਾਸ ਕਰਕੇ ਵਿੱਤ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਸਾਡੇ ਕੋਲ ਇਨ੍ਹਾਂ ਦੀ ਅਕਾਊਂਟੇਬਿਲਟੀ ਬਿਲਕੁਲ ਨਹੀਂ ਹੈ । ਇਨ੍ਹਾਂ ਵਾਸਤੇ ਇਕ ਲਾਅ ਬਣਿਆ ਹੋਇਆ ਹੈ ਕਿ ਇਨ੍ਹਾਂ ਨੇ ਕੋਈ ਅਕਾਊਂਟ ਸਾਡੇ ਸਦਨ ਨੂੰ ਨਹੀਂ ਦੇਣਾ । ਮੈਂ ਚਾਹੁੰਦੀ ਹਾਂ ਕਿ ਇਸ ਲਾਅ ਵਿਚ ਇਕ ਅਮੈਂਡਮੈਂਟ ਕੀਤੀ ਜਾਵੇ ਤਾਂ ਕਿ ਹਰ ਸਾਲ ਇਨ੍ਹਾਂ ਇੰਸਟੀਚਿਊਸ਼ਨਜ਼ ਦੇ ਅਕਾਊਂਟਸ ਸਾਡੇ ਸਦਨ ਨੂੰ ਦਿੱਤੇ ਜਾ ਸਕਣ । ਇਸ ਤੋਂ ਇਲਾਵਾ ਕੁਆਪ੍ਰੇਟਿਵ ਸੁਸਾਇਟੀਆਂ ਦਾ ਜਿਹੜਾ ਲੋਨਜ਼ ਅਕਾਊਂਟ ਹੈ, ਉਸ ਦੇ ਵਿਚ ਵੀ ਗੌਰਮਿੰਟ ਦਾ ਕਾਫੀ ਸਾਰਾ ਪੈਸਾ ਫਸਿਆ ਹੋਇਆ ਹੈ । ਇਸ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਹਾਊਸਿੰਗ ਸੁਸਾਇਟੀਜ਼ ਦੇ ਮੁਤੱਲਿਕ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਜਿਸ ਤਰ੍ਹਾਂ ਇਥੇ ਨਵਾਂ ਗਾਂਵ ਵਿਚ ਲਾਲ ਲਕੀਰ ਤੋਂ ਬਾਹਰ ਇਕ ਆਈ. ਏ. ਐਸ. ਅਫਸਰਾਂ ਦੀ ਕਾਲੋਨੀ ਕੰਸਟਰਕਟ ਕਰਨ ਵਾਸਤੇ ਅਲਾਓ ਕੀਤੀ ਹੋਈ ਹੈ, ਉਸੇ ਤਰ੍ਹਾਂ ਕਈ ਹੋਰ ਥਾਵਾਂ ਤੇ ਵੀ ਲਾਲ ਲਕੀਰ ਤੋਂ ਬਾਹਰ ਕੰਸਟਰਕਸ਼ਨ ਕਰਨ ਦੀ ਇਜਾਜ਼ਤ ਦਿੱਤੀ ਜਾਵੇ ਤਾਂ ਕਿ ਮੈਕਸੀਮਮ ਲੋਕਾਂ ਨੂੰ ਹਾਊਸਿੰਗ ਫੈਸਿਲਟੀ ਪ੍ਰੋਵਾਈਡ ਕੀਤੀ ਜਾ ਸਕੇ । ਇੰਨਾ ਹੀ ਨਹੀਂ, ਅਜਿਹੀਆਂ ਕਾਲੋਨੀਆਂ ਬਣਾਉਣ ਵਾਸਤੇ ਉਨ੍ਹਾਂ ਨੂੰ ਠੀਕ ਰੇਟ ਤੇ ਲੋਨ ਵੀ ਦਿੱਤੇ ਜਾਣ ।

ਸ਼ਡਿਊਲਡ ਕਾਸਟਸ ਦੀ ਭਲਾਈ ਬਾਰੇ ਮੇਰਾ ਇਕ ਡਿਫਰੈਂਟ ਵਿਊ ਹੈ । ਉਹ ਇਹ ਕਿ ਇਨ੍ਹਾਂ ਲੋਕਾਂ ਨੂੰ ਜਿਹੜੇ ਕਰਜ਼ੇ ਦਿੱਤੇ ਜਾਂਦੇ ਹਨ, ਉਸ ਦੇ ਨਾਲ ਅਸੀਂ ਇਸ ਪ੍ਰਾਬਲਮ ਨੂੰ ਹੱਲ ਨਹੀਂ ਕਰ ਸਕਦੇ । ਸ਼ਡਿਊਲਡ ਕਾਸਟਸ ਸਾਡੇ ਦੇਸ਼ ਦਾ ਸਰਮਾਇਆ ਹਨ । ਸਾਡੀ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਉਨ੍ਹਾਂ ਨੂੰ ਅਸੀਂ ਸੈਲਫ ਸਫੀਸ਼ੈਂਟ ਬਣਾਈਏ, ਸਿਰਫ ਕਰਜ਼ੇ ਦੇ ਕੇ ਹੀ ਬਸ ਨਾ ਕਰੀਏ । ਉਨ੍ਹਾਂ ਨੂੰ ਅਸੀਂ ਡਿਫਰੈਂਟ ਸਕਿੱਲਜ਼ ਵਿਚ ਟਰੇਂਡ ਕਰੀਏ ਤਾਂ ਕਿ ਉਹ ਆਪਣਾ ਇਕਨਾਮਿਕ ਸਟੇਟੱਸ ਰੇਜ਼ ਕਰ ਸਕਣ ।

ਸਪੀਕਰ ਸਾਹਿਬ, ਮੈਂ ਇਸ ਸਬੰਧ ਵਿਚ ਇਕ ਹੋਰ ਸੁਜੈਸ਼ਨ ਦੇਣਾ ਚਾਹੁੰਦੀ ਹਾਂ । ਸ਼ਾਇਦ ਮੇਰਾ ਇਹ ਸੁਜੈਸ਼ਨ ਕਈ ਲੋਕਾਂ ਨੂੰ ਠੀਕ ਨਾ ਲੱਗੇ ਪਰ ਮੈਂ ਚਾਹੁੰਦੀ ਹਾਂ ਕਿ ਇਸ ਵੱਲ ਪੂਰੀ ਅਟੈਨਸ਼ਨ ਦਿੱਤੀ ਜਾਵੇ । ਜਿਹੜੇ ਇਨਕਮ ਟੈਕਸ ਪੇਅਰਜ਼ ਹਨ, ਉਨ੍ਹਾਂ ਨੂੰ ਰਿਜ਼ਰਵੇਸ਼ਨ ਨਾ ਦਿੱਤੀ ਜਾਵੇ, ਜਿਹੜੇ ਵਾਕਈ ਬੈਕਵਰਡ ਹਨ, ਜਿਨ੍ਹਾਂ ਨੂੰ ਇਨ੍ਹਾਂ ਦੀ ਜ਼ਿਆਦਾ ਜ਼ਰੂਰਤ ਹੈ, ਸਿਰਫ ਉਨ੍ਹਾਂ ਨੂੰ ਹੀ ਇਹ ਬੈਨੀਫਿਟ ਦਿੱਤਾ ਜਾਵੇ ਅਤੇ ਅਜਿਹੇ ਲੋਕਾਂ ਦਾ ਪੂਰਾ ਖਿਆਲ ਰੱਖਿਆ ਜਾਵੇ ।

ਇਕ ਹੋਰ ਇੰਪਾਰਟੈਂਟ ਮਸਲਾ ਹੈ ਇੰਡਸਟਰੀਅਲ ਪਾਲਿਸੀ ਦਾ। ਜਿਹੜੀ ਸਾਡੀ ਇੰਨਸਟਰੀਅਲ ਪਾਲਿਸੀ ਹੈ, ਇਸ ਨੂੰ ਟੋਟਲੀ ਰਿਵੀਊ ਕਰਨ ਦੀ ਲੋੜ ਹੈ। ਸੈਂਟਰ ਦੀ ਪਾਲਿਸੀ ਮੁਤਾਬਿਕ ਜੋ ਲੇਟੈਸਟ ਟੈਕਨਾਲੋਜੀ ਅਤੇ ਬਿੱਗ ਇੰਡਸਟਰੀ ਆ ਰਹੀ ਹੈ, ਉਸ ਨਾਲ ਸਾਡੀ ਸਮਾਲ ਸਕੇਲ ਇੰਡਸਟਰੀ ਨੂੰ ਲਾਸ ਹੋਣ ਦਾ ਡਰ ਹੈ। ਜੇ ਅਸੀਂ ਆਪਣੀ ਸਮਾਲ ਸਕੇਲ ਇੰਡਸਰੀ ਨੂੰ ਮਾਡਰੇਨਾਈਜ਼ ਨਹੀਂ ਕਰਾਂਗੇ ਤਾਂ ਇਸ ਦੀ ਹਾਲਤ ਵਿਚ ਸੁਧਾਰ ਨਹੀਂ ਹੋ ਸਕਦਾ। ਇਸ ਤੋਂ ਇਲਾਵਾ ਇੰਡਸਟਰੀਲਿਸਟ ਅੱਜ ਕਲ੍ਹ ਇਹ ਸਮਝਦੇ ਹਨ ਕਿ ਜੇ ਅਸੀਂ ਪੰਜਾਬ ਵਿਚ ਪੈਸਾ ਲਗਾਵਾਂਗੇ ਤਾਂ ਸਾਡਾ ਪੈਸਾ ਡੁੱਬ ਜਾਵੇਗਾ। ਸਾਡੀ ਸਰਕਾਰ ਨੂੰ ਉਨ੍ਹਾਂ ਨੂੰ ਇਹ ਯਕੀਨ ਦੁਆਉਣਾ ਚਾਹੀਦਾ ਹੈ ਕਿ ਤੁਸੀਂ ਇਥੇ ਪੈਸਾ ਲਗਾਓ, ਤੁਹਾਨੂੰ ਕਿਸੇ ਕਿਸਮ ਦੀ ਫਿਕਰ ਕਰਨ ਦੀ ਕੋਈ ਲੋੜ ਨਹੀਂ ਹੈ। ਇਸ ਸਬੰਧ ਵਿਚ ਮੈਂ ਇਹ ਰਿਕੁਐਸਟ ਕਰਾਂਗੀ ਕਿ ਸਾਨੂੰ ਇਸ ਸਬੰਧੀ ਕੋਈ ਹਾਈ ਪਾਵਰਡ ਕਮਿਸ਼ਨ ਬਨਾਉਣਾ ਚਾਹੀਦਾ ਹੈ ਤਾਂ ਕਿ ਅਸੀਂ ਆਪਣੀ ਸਮਾਲ ਸਕੇਲ ਇੰਡਸਟਰੀ ਨੂੰ ਮਾਡਰੇ-ਨਾਈਜ਼ ਕਰ ਸਕੀਏ ਔਰ ਇਸ ਦਾ ਅਸੀਂ ਪੂਰਾ ਖਿਆਲ ਰਖ ਸਕੀਏ।

**ਸ੍ਰੀ ਸਪੀਕਰ:** ਵਾਈਂਡ ਅਪ ਕਰਨ ਦੀ ਕੋਸ਼ਿਸ਼ ਕਰੋ ਜੀ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ:** ਕੱਲ੍ਹ ਵੀ ਮੈਂ ਹੈਲਥ ਦੇ ਸਬੰਧ ਵਿੱਚ ਕਈ ਗੱਲਾਂ ਦੱਸੀਆਂ, ਆਪਣੇ ਵੱਲੋਂ ਕਈ ਸੁਜੈਸ਼ਨਜ਼ ਦਿੱਤੀਆਂ ਹਨ ਔਰ ਸਪੀਕਰ ਸਾਹਿਬ, ਕਮ-ਅਜ਼-ਕਮ ਉਨ੍ਹਾਂ ਸੁਝਾਅ ਨੂੰ ਡਿਸਕਸ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ। ਜੇਕਰ ਉਹ ਠੀਕ ਨਾ ਲੱਗਣ ਤਾਂ ਉਸ ਬਾਰੇ ਦੱਸਿਆ ਜਾਵੇ ਔਰ ਜੇਕਰ ਠੀਕ ਹੈ ਤਾਂ ਉਸ ਬਾਰੇ ਐਕਸ਼ਨ ਲਿਆ ਜਾਵੇ। ਸੀ. ਐਮ. ਸਾਹਿਬ, ਮੈਂ ਕਿਹਾ ਸੀ ਕਿ ਸਾਡੀ ਬਦਕਿਸਮਤੀ ਰਹੀ ਹੈ, ਸਾਡੇ ਨਾਲ ਹਮੇਸ਼ਾ ਹੀ ਧੱਕਾ ਹੁੰਦਾ ਹੈ। ਮੈਂ ਉਸ ਵੇਲੇ ਵੀ ਇਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਜਿਹੜਾ ਮੋਗਾ ਸ਼ਹਿਰ ਹੈ ਇਹ ਸਾਡੇ ਪੰਜਾਬ ਦੇ ਕਈ ਜ਼ਿਲ੍ਹਿਆਂ ਨਾਲੋਂ ਵੱਡਾ ਹੈ ਔਰ ਪਿੱਛੇ ਜਿਹੇ ਵੀ ਇਸ ਸ਼ਹਿਰ ਨੂੰ ਡਿਸਟ੍ਰਿਕਟ ਬਣਾਉਣ ਦੀ ਗੱਲ ਹੋਈ ਸੀ ਪਰ ਫਰੀਦਕੋਟ ਨੂੰ ਜ਼ਿਲ੍ਹਾ ਬਣਾ ਦਿੱਤਾ ਗਿਆ। ਸਾਡੀ ਬੇਨਤੀ ਹੈ ਮੋਗੇ ਦੇ ਲੋਕਾਂ ਦੀ ਮੰਗ ਹੈ ਔਰ ਮੈਂ ਵੀ ਆਪਣੇ ਵੱਲੋਂ ਸੀ. ਐਮ. ਸਾਹਿਬ ਨੂੰ ਰਿਕੁਐਸਟ ਕਰਾਂਗੀ ਕਿ ਸਾਡੀ ਗੱਲ ਨੂੰ ਸੁਣਿਆ ਜਾਵੇ ਔਰ ਮੋਗੇ ਨੂੰ ਵੀ ਜ਼ਿਲ੍ਹਾ ਬਣਾਇਆ ਜਾਵੇ। ਇਸ ਦੇ ਨਾਲ ਹੀ ਉਥੇ ਡੈਸਟੀਚਿਊਟ ਹੋਮ ਵੀ ਬਣਾਇਆ ਜਾਵੇ ਤਾਂਕਿ ਗਰੀਬ ਔਰ ਬੇਸਹਾਰਾ ਔਰਤਾਂ ਦਰ ਦਰ ਨਾ ਭਟਕਣ। (ਘੰਟੀ) ਜੋ ਈ. ਐਸ. ਆਈ. ਹੈ ਉਸ ਨੂੰ ਵੀ ਕੰਟੀਨਿਊ ਕੀਤਾ ਜਾਵੇ ਔਰ 70 ਸਾਲ ਦੀ ਉਮਰ ਦੇ ਡਾਕਟਰਾਂ ਨੂੰ ਇਹ ਸਰਵਿਸ ਕਰਨ ਦੀ ਇਜਾਜ਼ਤ ਦਿੱਤੀ ਜਾਵੇ। ਇਸ ਬਾਰੇ ਮੈਂ, ਸਰ, ਹੈਲਥ ਮਨਿਸਟਰ ਸਾਹਿਬ ਨੂੰ ਵੀ ਰੀਕੁਐਸਟ ਕਰਾਂਗੀ। ਫਰੀਡੱਮ ਫਾਈਟਰਜ਼ ਬਾਰੇ ਤਾਂ ਤੁਹਾਨੂੰ ਪਤਾ ਹੀ ਹੈ ਕਿ ਸਾਡੇ ਦੇਸ਼ ਦੀ ਆਜ਼ਾਦੀ ਲਈ ਇਨ੍ਹਾਂ ਨੇ ਕਿੰਨੀਆਂ ਕੁਰਬਾਨੀਆਂ ਕੀਤੀਆਂ ਹਨ ਉਨ੍ਹਾਂ ਨੂੰ ਵੀ ਪੂਰੀ ਨੁਮਾਇੰਦਗੀ ਦਿੱਤੀ ਜਾਵੇ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦੀ ਹਾਂ ਕਿ....

**ਸ੍ਰੀ ਸਪੀਕਰ:** ਪਲੀਜ਼ ਹੁਣ ਵਾਈਂਡ ਅੱਪ ਕਰੋ। ਜਿਹੜੇ ਪੁਆਇੰਟ ਤੁਸੀਂ ਆਲਰੇਡੀ ਰੇਜ਼ ਕਰ ਚੁੱਕੇ ਹੋ ਉਨ੍ਹਾਂ ਨੂੰ ਮੁੜ ਮੁੜ ਕੇ ਰਿਪੀਟ ਕਿਉਂ ਕਰਦੇ ਹੋ? Why to repeat them? They are already part of the record.

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ**: ਧਰਮ ਨੂੰ ਪਾਲਿਟਿਕਸ ਤੋਂ ਅਲੱਗ ਰੱਖਿਆ ਜਾਵੇ । ਬਾਕੀ ਸਪੀਕਰ ਸਾਹਿਬ, ਨਰਸਿੰਗ ਹੋਮ ਐਕਟ ਦੇ ਬਾਰੇ ਮੈਂ ਕਹਿਣਾ ਹੈ ਕਿ ਕੁਆਲੀਫਾਈਡ ਡਾਕਟਰਾਂ ਤੇ ਇਹ ਇੰਪੋਜ਼ ਨਾ ਕੀਤਾ ਜਾਵੇ । ਇਸ ਦੇ ਬਾਰੇ ਸਰ, ਮੈਨੂੰ ਐਸ਼ੋਰੈਂਸ ਦਿੱਤੀ ਜਾਵੇ । ਸਿਲੈਕਟ ਕਮੇਟੀ ਦੇ ਵਿੱਚ ਆਈ. ਐਮ. ਏ. ਦੇ ਡਾਕਟਰ ਲਏ ਜਾਣ । ਇਸ ਦੇ ਨਾਲ ਹੀ ਮੈਂ ਸਪੀਕਰ ਸਾਹਿਬ ਤੁਹਾਡੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਆਪਣੇ ਵਿਚਾਰ ਰੱਖਣ ਦਾ ਸਮਾਂ ਦਿੱਤਾ ਹੈ ।

**ਸ੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ)**: ਸਤਿਕਾਰ ਯੋਗ ਸਪੀਕਰ ਸਾਹਿਬ, ਆਪਣੀ ਪਾਰਟੀ ਵੱਲੋਂ ਕੁਝ ਵਿਚਾਰ ਮੈਂ ਅਪਰੋਪਰੀਏਸ਼ਨ ਬਿਲ ਦੇ ਸਬੰਧ ਵਿੱਚ ਤੁਹਾਡੇ ਸਾਹਮਣੇ ਰੱਖਣੇ ਚਾਹਾਂਗੀ । ਪੰਜਾਬ ਦੀ ਡੀਵੈੱਲਪਮੈਂਟ ਦੇ ਬਾਰੇ ਪੰਜਾਬ ਦੇ ਵਿਕਾਸ ਦੇ ਰਸਤੇ ਵਿੱਚ ਅਤਿਵਾਦ ਬਹੁਤ ਵੱਡੀ ਰੁਕਾਵਟ ਹੈ ਔਰ ਉਸ ਨੇ ਪੰਜਾਬ ਦੀ ਤਰੱਕੀ ਦੇ ਰਾਹ ਵਿੱਚ ਬਹੁਤ ਵੱਡਾ ਧੱਕਾ ਮਾਰਿਆ ਹੈ । ਇਹ ਜਿਹੜੀ ਗੱਲ ਹੈ ਇਹ ਬਜਟ ਤੋਂ ਸਿੱਧ ਹੁੰਦੀ ਹੈ ਔਰ ਫਾਇਨੈਂਸ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਸੀ ਕਿ ਪੰਜਾਬ ਦੇ ਵਿੱਚ ਆਤੰਕਵਾਦ ਨਾਲ ਨਜਿੱਠਣ ਦੇ ਲਈ ਬਜਟ ਦਾ ਇੱਕ ਨਿਸ਼ਾਨਾ ਹੈ । ਇਸ ਕਰਕੇ ਇਹ ਜਿਹੜੀ ਸਮੱਸਿਆ ਹੈ ਇਸ ਨੂੰ ਕਿਸ ਤਰੀਕੇ ਦੇ ਨਾਲ ਹੱਲ ਕੀਤਾ ਜਾਵੇ ਇਸ ਬਾਰੇ ਬੜੀ ਬਹਿਸ ਹੋਈ ਹੈ ਇਸ ਹਾਊਸ ਦੇ ਵਿੱਚ, ਪਿਛਲੇ ਦਿਨਾਂ ਦੌਰਾਨ, ਸੈਸ਼ਨ ਦੌਰਾਨ । ਚੀਫ ਮਨਿਸਟਰ ਸਾਹਿਬ ਨੇ ਵੀ ਇਹ ਗੱਲ ਕਹੀ ਹੈ ਕਿ ਅਮਨ ਬਹਾਲ ਹੋ ਜਾਵੇ ਤਾਂ ਮੈਂ ਪੁਲੀਟੀਕਲ ਪੈਕੇਜ ਅਗਲੇ ਦਿਨ ਦੇਣ ਦੇ ਲਈ ਤਿਆਰ ਹਾਂ । ਇਸ ਸਬੰਧ ਵਿੱਚ ਮੈਂ ਇਕ ਵਾਰ ਫਿਰ ਆਪਣੀ ਪਾਰਟੀ ਦੀ ਜਿਹੜੀ ਪੱਕੀ ਰਾਏ ਹੈ ਉਸ ਨੂੰ ਦੁਹਰਾਉਣਾ ਚਾਹਾਂਗੀ ਕਿ ਪੁਲੀਟੀਕਲ ਪੈਕਜ ਦੀ ਇਸ ਲਈ ਲੋੜ ਹੈ ਕਿ ਆਤੰਕਵਾਦ ਕਮਜ਼ੋਰ ਹੋਵੇ । ਇਸ ਗੱਲ ਵੱਲ ਸਾਨੂੰ ਬਹੁਤ ਜ਼ਿਆਦਾ ਉਚੇਚਾ ਧਿਆਨ ਦੇਣਾ ਚਾਹੀਦਾ ਹੈ । ਪਰੰਤੂ ਪ੍ਰਾਂਤਾਂ ਨੂੰ ਵੱਧ ਅਧਿਕਾਰ ਦਿੱਤੇ ਬਿਨਾਂ ਔਰ ਪੰਜਾਬ ਮਸਲੇ ਦੇਣਾ ਰਾਜਸੀ ਹੱਲ ਬਿਨਾਂ ਅਸੀਂ ਆਤੰਕਵਾਦ ਦਾ ਮੁਕਾਬਲਾ ਨਹੀਂ ਕਰ ਸਕਦੇ । ਇਸ ਗੱਲ ਦਾ ਪੰਜਾਬ ਦੀਆਂ ਸਾਰੀਆਂ ਰਾਜਸੀ ਪਾਰਟੀਆਂ ਨੂੰ ਔਰ ਖ਼ਾਸ ਤੌਰ ਤੇ ਜਿਹੜੀ ਹੁਕਮਰਾਨ ਪਾਰਟੀ ਹੈ ਉਸ ਨੂੰ ਉਚੇਚੇ ਤੌਰ ਤੇ ਪੂਰਾ ਪੂਰਾ ਅਹਿਸਾਸ ਹੋਣਾ ਚਾਹੀਦਾ ਹੈ । ਮੈਨੂੰ ਇਸ ਗੱਲ ਦਾ ਦੁੱਖ ਹੈ ਕਿਉਂਕਿ ਇਹ ਬੜੀ ਦੁੱਖਦਾਈ ਗੱਲ ਹੈ ਕਿ ਅੱਜ ਬਾਦਲ ਸਾਹਿਬ ਦਾ ਅਕਾਲੀ ਦਲ ਖਾਲਿਸਤਾਨ ਪੱਖੀ ਜਥੇਬੰਦੀਆਂ ਨਾਲ ਮਿਲ ਕੇ ਖਾਲਿਸਤਾਨ ਦਾ ਸਮਰਥਨ ਕਰ ਰਿਹਾ ਹੈ ਔਰ ਇਹ ਜਿਹੜਾ ਰਸਤਾ ਹੈ ਪੰਜਾਬ ਦੇ ਲੋਕਾਂ ਦੇ ਹਿੱਤ ਵਿੱਚ ਨਹੀਂ ਹੈ । ਇਹ ਆਤੰਕਵਾਦ ਦਾ ਰਸਤਾ ਹੈ ਔਰ ਅਸੀਂ ਆਸ ਕਰਦੇ ਹਾਂ ਕਿ ਬਾਦਲ ਸਾਹਿਬ ਦਾ ਅਕਾਲੀ ਦਲ ਇਹ ਆਤਮਘਾਤੀ ਰਸਤਾ ਛੱਡੇਗਾ ਇਸ ਦੇ ਨਾਲ ਮੈਂ ਇਸ ਗੱਲ ਦਾ ਵੀ ਪੂਰਾ ਪੂਰਾ ਵਿਸ਼ਵਾਸ਼ ਪ੍ਰਗਟ ਕਰਨਾ ਚਾਹਾਂਗੀ ਕਿ ਸਾਡੇ ਪੰਜਾਬ ਦੇ ਸਿੱਖ ਭਾਈਚਾਰੇ ਦੀ ਬਹੁ-ਸੰਖਿਆ ਖਾਲਿਸਤਾਨ ਦੇ ਹੱਕ ਵਿਚ ਨਹੀਂ ।

ਉਨ੍ਹਾਂ ਦੀ ਇਹ ਪੱਕੀ ਰਾਏ ਹੈ ਕਿ ਹਿੰਦੂ-ਸਿੱਖ ਰਲ ਕੇ ਰਹਿਣ ਅਤੇ ਪੰਜਾਬ ਦੀ ਧਰਤੀ ਤੇ ਖਾਲਿਸਤਾਨ ਕਦੇ ਨਹੀਂ ਬਣਨ ਦਿੱਤਾ ਜਾਵੇਗਾ ਅਤੇ ਦੇਸ਼ ਦੇ ਟੁਕੜੇ ਨਹੀਂ ਹੋਣ ਦਿੱਤੇ ਜਾਣਗੇ (ਥਪਿੰਗ) । ਪੰਜਾਬ ਦੀਆਂ ਸਾਰੀਆਂ ਰਾਜਸੀ ਪਾਰਟੀਆਂ ਨੂੰ ਪੰਜਾਬ

ਦੇ ਹਿੱਤਾਂ ਲਈ, ਸਿੱਖਾਂ ਦੇ ਹਿੱਤਾਂ ਲਈ, ਸਾਰੇ ਲੋਕਾਂ ਦੇ ਹਿੱਤਾਂ ਲਈ ਅਤਿਵਾਦ ਦੇ ਖਿਲਾਫ, ਫਿਰਕਾਪ੍ਰਸਤੀ ਦੇ ਖਿਲਾਫ ਡਟ ਕੇ ਲੜਨਾ ਚਾਹੀਦਾ ਹੈ ਅਤੇ ਇਕੱਠੇ ਹੋ ਕੇ ਲੜਨਾ ਚਾਹੀਦਾ ਹੈ। ਇਸ ਦੇ ਵਾਸਤੇ ਹੁਕਮਰਾਨ ਪਾਰਟੀ ਨੂੰ ਪਹਿਲ ਕਰਨੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਇਹ ਗੱਲ ਕਹਿਣਾ ਚਾਹੁੰਦੀ ਹਾਂ ਕਿ ਅਕਾਲੀ ਦੱਲ ਦੇ ਲੋਕਾਂ ਵੱਲ ਵੀ ਉਚਿਤ ਰਵੱਈਆ ਹੋਣਾ ਚਾਹੀਦਾ ਹੈ। ਬਾਦਲ ਸਾਹਿਬ ਦੀ ਸਿਹਤ ਦਾ ਸਵਾਲ ਹੈ ਉਨ੍ਹਾਂ ਦੀ ਅੱਖ ਦੇ ਓਪਰੇਸ਼ਨ ਦੇ ਇਲਾਜ ਦਾ ਸਵਾਲ ਹੈ। ਇਸ ਮਸਲੇ ਤੇ ਸਰਕਾਰ ਨੂੰ ਛੇਤੀ ਤੋਂ ਛੇਤੀ ਉਚਿਤ ਕਦਮ ਚੁੱਕਣੇ ਚਾਹੀਦੇ ਹਨ। ਇਸ ਦੇ ਨਾਲ ਹੀ ਜਸਟਿਸ ਬੈਂਸ ਬਾਰੇ ਮੁੱਖ ਮੰਤਰੀ ਜੀ ਨੇ ਜੋ ਰਾਏ ਰੱਖੀ ਹੈ ਮੈਂ ਉਸ ਨੂੰ ਠੀਕ ਸਮਝਦੀ ਹਾਂ ਪਰ ਉਸ ਦੇ ਨਾਲ ਹੀ ਮੈਂ ਇਹ ਵੀ ਸਮਝਦੀ ਹਾਂ ਕਿ ਇਹ ਠੀਕ ਨਹੀਂ ਸੀ ਕਿ ਇਕ ਰਿਟਾਇਰਡ ਜੱਜ ਹੋਵੇ ਤੇ ਉਸ ਨੂੰ ਹੱਥਕੜੀਆਂ ਲਗਾਈਆਂ ਜਾਣ, ਇਕ ਹਾਰਟ ਦਾ ਮਰੀਜ਼ ਹੋਵੇ ਤੇ ਉਸ ਨਾਲ ਇਸ ਤਰੀਕੇ ਦਾ ਸਲੂਕ ਕੀਤਾ ਜਾਵੇ ਕਿ ਉਸ ਨੂੰ 4 ਦਿਨ ਦਵਾਈਆਂ ਤੇ ਟਰੀਟਮੈਂਟ ਨਾ ਦਿੱਤਾ ਜਾਵੇ। ਅੱਜ ਪੰਜਾਬ ਦੀ ਸਮੱਸਿਆ ਨੂੰ ਹੱਲ ਕਰਨ ਵਾਸਤੇ ਤਮਾਮ ਸੈਕੂਲਰ ਸ਼ਕਤੀਆਂ ਨੂੰ ਇਕੱਠੇ ਹੋਣਾ ਚਾਹੀਦਾ ਹੈ। ਅੱਜ ਸਿੱਖ ਭਾਈਚਾਰੇ ਦਾ ਇਕ ਸੈਕਸ਼ਨ ਇਸ ਵੇਲੇ ਗੁਮਰਾਹ ਹੈ ਜਾਂ ਗਲਤ ਹੈ, ਉਨ੍ਹਾਂ ਵੱਲ ਧਿਆਨ ਕਰਕੇ ਉਸ ਨੂੰ ਕੌਮੀ ਮੁੱਖ ਧਾਰਾ ਦੇ ਵਿੱਚ ਲਿਆਉਣਾ ਚਾਹੀਦਾ ਹੈ, ਇਹ ਸਾਡਾ ਬਹੁਤ ਵੱਡਾ ਫਰਜ਼ ਹੈ ਅਤੇ ਇਹ ਫਰਜ਼ ਸਾਨੂੰ ਪੂਰੀ ਤਨਦੇਹੀ ਨਾਲ ਨਭਾਉਣਾ ਚਾਹੀਦਾ ਹੈ।

ਲਾਅ ਐਂਡ ਆਰਡਰ ਦੇ ਸਬੰਧ ਵਿੱਚ ਮੈਂ ਇਹ ਗੱਲ ਕਹਿਣਾ ਚਾਹੁੰਦੀ ਹਾਂ ਕਿ ਲਾਅ ਐਂਡ ਆਰਡਰ ਨੂੰ ਸਥਾਪਤ ਕਰਨ ਲਈ ਲੜਾਈ ਬੜੀ ਸਫਲਤਾ ਦੇ ਨਾਲ ਲੜੀ ਜਾ ਸਕਦੀ ਹੈ ਜੇਕਰ ਅਸੀਂ ਪੁਲਿਸ ਦੀ ਸਕਰੀਨਿੰਗ ਕਰੀਏ, ਇਸ ਬਾਰੇ ਬਹੁਤ ਸਾਰੇ ਵਿਚਾਰ ਪਹਿਲਾਂ ਵੀ ਰੱਖੇ ਗਏ ਹਨ। ਇਕੱਲੀ ਪੁਲਿਸ ਦੀ ਸਕਰੀਨਿੰਗ ਹੀ ਨਾ ਹੋਵੇ ਸਗੋਂ ਹੋਰ ਦੂਜੀਆਂ ਸਰਵਿਸਿਜ਼ ਦੀ ਵੀ ਸਕਰੀਨਿੰਗ ਹੋਵੇ। ਉਨ੍ਹਾਂ ਸਰਵਿਸਿਜ਼ ਦੇ ਨਾਲ ਨਾਲ ਹੁਕਮਰਾਨ ਪਾਰਟੀ ਦੇ ਅੰਦਰ ਵੀ ਸਕਰੀਨਿੰਗ ਹੋਣੀ ਚਾਹੀਦੀ ਹੈ। (ਵਿਰੋਧੀ ਬੈਂਚਾਂ ਵੱਲੋਂ ਥੰਪਿੰਗ) ਇਸ ਬਾਰੇ ਸਾਡੀ ਪਾਰਟੀ ਨੇ ਇਕ ਪੱਕੀ ਰਾਏ ਰੱਖੀ ਹੈ ਪਿਛਲੇ ਜੂਨ ਦੇ ਇਲੈਕਸ਼ਨਾਂ ਦੇ ਵਿਚ ਬਹੁਤ ਸਾਰੇ ਕੈਂਡੀਡੇਟ ਜਿਹੜੇ ਕਿ ਬਾਅਦ ਵਿੱਚ ਕਾਂਗਰਸ ਦੀ ਟਿਕਟ ਤੋਂ ਖੜ੍ਹੇ ਹੋਏ, ਉਸ ਵੇਲੇ ਅਤਿਵਾਦੀਆਂ ਦੀ ਮਦਦ ਨਾਲ ਚੋਣਾਂ ਵਿਚ ਇੰਡੀਪੈਂਡੈਂਟ ਖੜ੍ਹੇ ਹੋਏ ਸਨ। ਮੈਂ ਇਹ ਗੱਲ ਕਹਿਣਾ ਚਾਹਾਂਗੀ ਕਿ ਉਨ੍ਹਾਂ ਨੂੰ ਆਪਣੇ ਅੰਦਰ ਵੀ ਝਾਤ ਮਾਰਨੀ ਚਾਹੀਦੀ ਹੈ ਕਿ ਕਿਹੜੀਆਂ ਐਸੀਆਂ ਚੀਜ਼ਾਂ ਹਨ ਜਿਹੜੀਆਂ ਸਾਡੇ ਰਸਤੇ ਵਿਚ ਰੁਕਾਵਟ ਪਾ ਰਹੀਆਂ ਹਨ ਕਿ ਅਤਿਵਾਦ ਦੇ ਖਿਲਾਫ ਲੜਨ ਵਿੱਚ ਸਫਲਤਾ ਕਿਉਂ ਨਹੀਂ ਮਿਲ ਰਹੀ ਉਨ੍ਹਾਂ ਨੂੰ ਆਪਣੇ ਰਸਤੇ ਦੀ ਰੁਕਾਵਟ ਨਹੀਂ ਬਣਨ ਦੇਣਾ ਚਾਹੀਦਾ। ਸਾਰਾ ਪੰਜਾਬ ਜਾਣਦਾ ਹੈ ਕਿ ਅਤਿਵਾਦੀਆਂ ਨੇ ਲੱਖਾਂ ਰੁਪਏ, ਕਰੋੜਾਂ ਰੁਪਏ ਬਟੋਰ ਕੇ ਪੰਜਾਬ ਦੇ ਅੰਦਰ ਅਤੇ ਪੰਜਾਬ ਤੋਂ ਬਾਹਰ ਤਕੜੀਆਂ ਜਾਇਦਾਦਾਂ ਬਣਾਈਆਂ ਹਨ। ਪੁਲਿਸ ਅਫਸਰਾਂ ਦੇ ਇਕ ਹਿੱਸੇ ਨੇ ਵੀ ਬਹੁਤ ਤਕੜੀਆਂ ਜਾਇਦਾਦਾਂ ਬਣਾਈਆਂ ਹਨ। ਜਾਇਦਾਦ ਬਣਾਉਣ ਬਾਰੇ ਸੰਵਿਧਾਨ ਵਿੱਚ ਕੋਈ ਨਿਯਮ ਵੀ ਹੈ ਤਾਂ ਫਿਰ ਕਿਉਂ ਨਹੀਂ ਸਰਕਾਰ ਹਿੰਮਤ ਕਰਕੇ ਉਨ੍ਹਾਂ ਦੀਆਂ ਜਾਇਦਾਦਾਂ ਜ਼ਬਤ ਕਰਦੀ। ਸਾਡੀ ਮੰਗ ਹੈ ਉਨ੍ਹਾਂ ਦੀਆਂ ਗੈਰ-ਕਾਨੂੰਨੀ ਤੌਰ ਤੇ ਬਣਾਈਆਂ ਸਾਰੀਆਂ ਜਾਇਦਾਦਾਂ ਜ਼ਬਤ ਹੋਣੀਆਂ

[ਸ੍ਰੀਮਤੀ ਵਿਮਲਾ ਡਾਂਗ]

ਚਾਹੀਦੀਆਂ ਹਨ । ਪੁਲਿਸ ਵਧੀਕੀਆਂ ਬਾਰੇ ਬਹੁਤ ਬਹਿਸ ਹੋਈ ਹੈ । ਇਕੱਠੇ ਆਪੋਜ਼ੀਸ਼ਨ ਵਾਲਿਆਂ ਵੱਲੋਂ ਹੀ ਨਹੀਂ ਸਗੋਂ ਟਰੇਜ਼ਰੀ ਬੈਂਚਾਂ ਵੱਲੋਂ ਕੁਝ ਕੁ ਐਮ. ਐਲ. ਏ. ਸਾਹਿਬਾਨ ਨੇ ਠੋਸ ਮਿਸਾਲਾਂ ਦਿੱਤੀਆਂ ਹਨ, ਮੈਂ ਉਨ੍ਹਾਂ ਨੂੰ ਦੁਹਰਾਉਣਾ ਨਹੀਂ ਚਾਹੁੰਦੀ । ਬਹੁਤ ਸਾਰੇ ਮਸਲੇ ਲਿਖਤੀ ਰੂਪ ਵਿਚ ਸੀ. ਐਮ. ਸਾਹਿਬ ਦੇ ਨੋਟਿਸ ਵਿਚ ਵੀ ਲਿਆਂਦੇ ਹਨ । ਮੈਂ ਉਨ੍ਹਾਂ ਦੇ ਅੱਗੇ ਇਸ ਗੱਲ ਦੀ ਬੇਨਤੀ ਕਰਾਂਗੀ ਕਿ ਉਹ ਜਿਨ੍ਹਾਂ ਜਿਨ੍ਹਾਂ ਸੱਜਣਾਂ ਨੇ, ਖ਼ਾਸ ਤੌਰ ਤੇ ਵਿਧਾਨਕਾਰਾਂ ਨੇ, ਪੁਲਿਸ ਐਕਸੈਸਿਜ਼ ਦੇ ਮਾਮਲੇ ਸਾਹਮਣੇ ਰੱਖੇ ਹਨ । ਭਾਵੇਂ ਉਹ ਸੋਮ ਦੱਤ ਜੀ ਬਰਨਾਲਾ ਤੋਂ ਹਨ, ਭਾਵੇਂ ਤਰਸੇਮ ਲਾਲ ਜੀ ਸੀ. ਧੀ. ਐਮ. ਦੇ ਹਨ । ਭਾਵੇਂ ਸੀ. ਪੀ. ਆਈ. ਦੇ ਹਨ ਅਤੇ ਭਾਵੇਂ ਟਰੇਜ਼ਰੀ ਬੈਂਚਿਜ਼ ਦੇ ਹਨ, ਉਨ੍ਹਾਂ ਸਾਰੇ ਮਸਲਿਆਂ ਤੇ ਗੌਰ ਨਾਲ ਵਿਚਾਰ ਕਰਕੇ, ਉਨ੍ਹਾਂ ਦੀ ਤਸੱਲੀ ਜਿਹੜੀ ਹੈ ਉਹ ਜ਼ਰੂਰ ਹੋਣੀ ਚਾਹੀਦੀ ਹੈ ਕਿਉਂਕਿ ਪੁਲਿਸ ਵਧੀਕੀਆਂ ਅੱਤਿਵਾਦ ਦੇ ਵਿਰੁੱਧ ਲੜਾਈ ਨੂੰ ਕਮਜ਼ੋਰ ਕਰਦੀਆਂ ਹਨ ਔਰ ਸਰਕਾਰ ਨੂੰ ਇਸ ਪਾਸੇ ਸਖ਼ਤ ਕਦਮ ਚੁਕਣੇ ਚਾਹੀਦੇ ਹਨ ਖ਼ਾਸ ਤੌਰ ਤੇ ਜਿਥੇ ਡਿਊਟੀ ਦੀ ਕੁਤਾਹੀ ਦਾ ਮਸਲਾ ਹੈ । ਅਣਗਿਣਤ ਮਸਲੇ ਹਨ ਜਿਨ੍ਹਾਂ ਦੀਆਂ ਉਦਾਹਰਣਾਂ ਇੱਥੇ ਦਿਤੀਆਂ ਗਈਆਂ ਹਨ । ਕਿਤੇ ਕਤਲ ਹੋ ਜਾਂਦੇ ਹਨ, ਕਿਤੇ ਬੰਬ ਧਮਾਕੇ ਹੁੰਦੇ ਹਨ ਲੇਕਿਨ ਜਿਹੜੀ ਸਿਕਿਉਰਟੀ ਫੋਰਸਿਜ਼ ਹਨ ਜਾਂ ਪੁਲਿਸ ਫੋਰਸ ਹੈ ਉਹ ਉਥੇ ਨਹੀਂ ਪੁਜਦੀ ਅਤੇ ਕਈ ਵਾਰੀ ਢੀਲਾਈ ਕਰਦੀ ਹੈ ਕਿ ਐਸਾ ਹਾਦਸਾ ਹੋਇਆ ਹੈ । ਅਸੀਂ ਚਾਹਵਾਂਗੇ ਕਿ ਜੋ ਜੋ ਠੋਸ ਉਦਾਹਰਣਾਂ ਦਿੱਤੀਆਂ ਗਈਆਂ ਹਨ ਅਤੇ ਮੰਗਾਂ ਰੱਖੀਆਂ ਗਈਆਂ ਹਨ ਉਨ੍ਹਾਂ ਦਾ ਜਵਾਬ ਤਸੱਲੀ ਬਖ਼ਸ਼ ਮਿਲਣਾ ਚਾਹੀਦਾ ਹੈ ਔਰ ਪ੍ਰਸ਼ਾਸਨ ਅਤੇ ਖ਼ਾਸ ਤੌਰ ਤੇ ਮੁੱਖ ਮੰਤਰੀ ਸਾਹਿਬ ਤਸੱਲੀ ਜਿਹੜੀ ਹੈ ਉਹ ਜ਼ਰੂਰ ਕਰਾਉਣ ।

ਜਿਥੋਂ ਤੱਕ ਭ੍ਰਿਸ਼ਟਾਚਾਰ ਦਾ ਤੁਅੱਲਕ ਹੈ ਅਤੇ ਭ੍ਰਿਸ਼ਟਾਚਾਰ ਦੇ ਵਿਰੁੱਧ ਲੜਾਈ ਲੜਨ ਦਾ ਸਵਾਲ ਹੈ । ਮੈਂ ਇਸ ਗੱਲ ਨੂੰ ਦੁਹਰਾਉਣਾ ਚਾਹਵਾਂਗੀ ਕਿ ਅੱਗੇ ਵੀ ਜਿਹੜੀਆਂ ਸਰਕਾਰਾਂ ਬਣੀਆਂ, ਇਹ ਮੁੜ ਮੁੜ ਕੇ ਮੁਖ਼ਤਲਿਫ਼ ਗਲਾਂ ਸਰਕਾਰ ਦੇ ਵਿਚਾਰ ਅਧੀਨ ਆਉਂਦੀਆਂ ਰਹੀਆਂ ਹਨ ਕਿ ਜੇ ਅਸੀਂ ਭ੍ਰਿਸ਼ਟਾਚਾਰ ਦੇ ਵਿਰੁੱਧ ਲੜਾਈ ਲੜਨੀ ਹੈ ਤਾਂ ਹਰ ਮਨਿਸਟਰ, ਆਈ. ਏ. ਐਸ. ਅਫ਼ਸਰ ਅਤੇ ਹਰ ਵਿਧਾਇਕ ਦੀ ਆਮਦਨ ਦਾ ਲੇਖਾ ਜੋਖਾ ਜੋ ਹੈ ਉਹ ਸਦਨ ਦੀ ਟੇਬਲ ਤੇ ਹਰ ਸਾਲ ਰੱਖਣ । ਮੈਂ ਇਹ ਤਜਵੀਜ਼ ਮੁੜ ਦੁਹਰਾਉਂਦੀ ਹਾਂ ਭ੍ਰਿਸ਼ਟਾਚਾਰ ਦੇ ਸਬੰਧ ਵਿੱਚ, ਮੁੱਖ ਮੰਤਰੀ ਸਾਹਿਬ ਤੁਹਾਡੇ ਵਿਸ਼ੇਸ਼ ਧਿਆਨ ਵਿੱਚ ਇਕ ਗੱਲ ਲਿਆਉਣੀ ਚਾਹੁੰਦੀ ਹਾਂ, ਕਿ ਜਲੰਧਰ ਦੇ ਵਿੱਚ ਇੱਕ ਬਾਡੀ ਬਿਲਡਰਜ਼ ਕੰਪਨੀ ਹੈ ਜਿਸ ਨੇ ਸਾਨੂੰ ਲਿਖਤੀ ਸ਼ਿਕਾਇਤ ਦਿੱਤੀ ਹੈ ਕਿ ਪਹਿਲਾਂ ਸਭ ਨੂੰ ਸਰਕਾਰ ਵਲੋਂ ਬਰਾਬਰ ਕੰਮ ਦਿੱਤਾ ਜਾਂਦਾ ਸੀ ਅਤੇ ਹੁਣ ਜਦੋਂ ਦੀ ਸਰਕਾਰ ਬਣੀ ਹੈ ਇਕ ਪਰਟੀਕੁਲਰ ਪਾਰਟੀ ਹੁਕਮਰਾਨ ਪਾਰਟੀ ਨਾਲ ਸਬੰਧ ਰੱਖਣ ਵਾਲਿਆਂ ਨੂੰ ਜ਼ਿਆਦਾ ਕੰਮ ਦਿਤਾ ਜਾ ਰਿਹਾ ਹੈ, ਇਹ ਬੜੀ ਮਾੜੀ ਗੱਲ ਹੈ । ਜੇ ਇਹ ਗਲ ਸੱਚੀ ਹੈ ਤਾਂ ਇਸ ਨੂੰ ਰੋਕਿਆ ਜਾਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇੱਕ ਮੈਂ ਠੋਸ ਮਸਲਾ ਖਡੂਰ ਸਾਹਿਬ ਦੇ ਸਕੂਲ ਦੀ ਇਕ ਅਧਿਆਪਕਾ ਦਾ ਇਥੇ ਪੇਸ਼ ਕਰਨਾ ਚਾਹੁੰਦੀ ਹਾਂ, ਉਹ ਟ੍ਰਿਬਿਊਨ ਦੇ ਵਿੱਚ ਵੀ ਗੱਲ

ਆਈ ਹੈ ਅਤੇ ਪ੍ਰਿੰਸੀਪਲ ਵਲੋਂ ਲਿਖਤੀ ਰਿਪ੍ਰਜ਼ੈਂਟੇਸ਼ਨ ਵੀ ਸਾਡੇ ਕੋਲ ਆਈ ਹੈ ਕਿ ਇਕ ਬੀਬੀ ਜਿਸ ਦਾ ਰਿਸ਼ਤੇਦਾਰ ਇਕ ਮਨਿਸਟਰ ਹੈ, ਡਿਊਟੀ ਤੋਂ ਬਿਨਾਂ ਹੀ ਚਾਹੁੰਦੀ ਹੈ ਕਿ ਹਾਜ਼ਰੀ ਲਗ ਜਾਵੇ । ਇਹ ਉਸਦੀ ਹਾਜ਼ਰੀ ਸ਼ੀਟ ਹੈ । ਜਦੋਂ ਉਥੋਂ ਦੇ ਪ੍ਰਿੰਸੀਪਲ ਨੇ ਇਹ ਨਾ ਮਨਜ਼ੂਰ ਕੀਤਾ ਤਾਂ ਮਨਿਸਟਰ ਸਾਹਿਬ ਨੇ ਉਸ ਦੀ ਬਦਲੀ ਖਡੂਰ ਸਾਹਿਬ ਤੋਂ ਬਠਿੰਡੇ ਦੀ ਕਰਵਾ ਦਿੱਤੀ ਹੈ ਅਤੇ ਉਸ ਪ੍ਰਿੰਸੀਪਲ ਨੂੰ ਮੈਡੀਕਲ ਲੀਵ ਲੈਣੀ ਪਈ । ਮੈਂ ਵਜ਼ੀਰ ਸਾਹਿਬ ਦਾ ਨਾਮ ਨਹੀਂ ਲੈਣਾ ਚਾਹੁੰਦੀ ।

**Mr. Speaker** : Mrs. Dang, try to wind up please. Please try to keep within the time.

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਮੈਨੂੰ ਹੀਅਰਿੰਗ ਦੀ ਕੁਝ ਪ੍ਰਾਬਲਮ ਹੈ, ਜੋ ਇੰਟਰੱਪਸ਼ਨ ਹੈ ਉਹ ਨਹੀਂ ਹੋਣੀ ਚਾਹੀਦੀ, ਮੈਂ ਧੰਨਵਾਦੀ ਹੋਵਾਂਗੀ । ਅਗਲੀ ਬੇਨਤੀ ਹੈ ਕਿ ਸਾਰੀਆਂ ਤਜਵੀਜ਼ਾਂ ਜੋ ਇਥੇ ਪੇਸ਼ ਕੀਤੀਆਂ ਗਈਆਂ ਹਨ, ਜਿੱਥੇ ਅਸੀਂ ਉਨ੍ਹਾਂ ਦਾ ਵੈਲਕਮ ਕਰਦੇ ਹਾਂ ਉਥੇ ਅਸੀਂ ਬੇਨਤੀ ਕਰਨੀ ਚਾਹਵਾਂਗੇ ਕਿ ਬਿਜਲੀ ਬੋਰਡ ਵਲੋਂ 582 ਲਾਈਨ-ਮੈਨਾਂ ਜਿਨ੍ਹਾਂ ਦੀ ਸਿਲੈਕਸ਼ਨ 5 ਜਨਵਰੀ, 1992 ਨੂੰ ਲਿਖਤੀ ਟੈਸਟ ਲੈਣ ਤੋਂ ਬਾਅਦ ਮੈਰਿਟ ਦੇ ਆਧਾਰ ਤੇ ਹੋ ਗਈ ਸੀ, ਉਨ੍ਹਾਂ ਦੀ ਐਪੁਇੰਟਮੈਂਟਸ ਹੋਣੀਆਂ ਸਨ, ਉਹ ਨਵੀਂ ਸਰਕਾਰ ਨੇ ਰੋਕ ਦਿਤੀਆਂ ਹਨ । ਮੈਂ ਚਾਹਾਂਗੀ ਕਿ ਮੁੱਖ ਮੰਤਰੀ ਸਾਹਿਬ ਇਸ ਮਸਲੇ ਦੇ ਵਿੱਚ ਇੰਟਰਵੀਨ ਕਰਕੇ ਉਹ ਐਪੁਆਇੰਟਮੈਂਟਸ ਤੁਰੰਤ ਕਰਾਉਣ । ਮੈਂ ਇਹ ਵੀ ਬੇਨਤੀ ਕਰਾਂਗੀ ਕਿ ਬਿਜਲੀ ਬੋਰਡ ਦੇ ਉਹ ਜਿਹੜੇ ਲਾਈਨ-ਮੈਨ ਹਨ ਉਨ੍ਹਾਂ ਨੂੰ ਤੁਰੰਤ ਇਨਸਾਫ ਮਿਲਨਾ ਚਾਹੀਦਾ ਹੈ । ਬਰਾੜ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਨੂੰ ਇਸ ਕੇਸ ਦਾ ਪਤਾ ਹੀ ਹੈ । ਸਾਨੂੰ ਖੁਸ਼ੀ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਇੰਡਸਟਰੀ ਨੂੰ ਪੂਰੀ ਸਿਕਿਉਰਟੀ ਦੇਣ ਦਾ ਵਿਸ਼ਵਾਸ਼ ਦਿਵਾਇਆ ਹੈ । ਇਸੇ ਤਰ੍ਹਾਂ ਭੱਠਾ ਮਾਲਕਾਂ ਨੂੰ ਵੀ ਸਿਕਿਉਰਟੀ ਮਿਲਣੀ ਚਾਹੀਦੀ ਹੈ । ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਜਿਹੜੇ ਪੰਜਾਬ ਛੱਡ ਕੇ ਚਲੇ ਗਏ ਹਨ ਉਨ੍ਹਾਂ ਦੀ ਸਕਿਉਰਿਟੀ ਅਤੇ ਉਨ੍ਹਾਂ ਨੂੰ ਕੰਪੇਨਸੇਸ਼ਨ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ ।

ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦੀ ਹਾਂ ਕਿ ਰਾਈਸ ਸ਼ੈਲਰਾਂ ਤੇ ਬਿਜਲੀ ਦਾ ਰੇਟ ਹੋਰਨਾਂ ਤੋਂ ਵੱਧ ਲਿਆ ਜਾਂਦਾ ਹੈ । (ਘੰਟੀ) ਇਹ ਉਨ੍ਹਾਂ ਦੀ ਸ਼ਿਕਾਇਤ ਦੂਰ ਹੋਣੀ ਚਾਹੀਦੀ ਹੈ ।

ਨਵੀਂ ਕਣਕ ਮਾਰਕੀਟ ਵਿਚ ਆ ਗਈ ਹੈ । ਕੇਂਦਰ ਦੀ ਸਰਕਾਰ ਨੇ ਬੋਨਸ ਦਾ ਐਲਾਨ ਕੀਤਾ ਹੈ । ਇਸ ਸਬੰਧ ਵਿਚ ਸਾਡੀ ਪਾਰਟੀ ਦੀ ਇਹ ਰਾਏ ਹੈ ਕਿ ਖ਼ਪਤਕਾਰ ਨੂੰ ਵੀ ਠੀਕ ਕੀਮਤ ਮਿਲੇ ਪਰ ਕਿਸਾਨ ਨੂੰ ਵੀ ਆਪਣੀ ਜਿਣਸ ਦਾ ਵਾਜ਼ਬ ਭਾਅ ਮਿਲੇ । ਇਸ ਦੇ ਲਈ ਅਨਾਜ ਦੀ ਥੋਕ ਤਜਾਰਤ ਸਰਕਾਰ ਆਪਣੇ ਹੱਥ ਵਿਚ ਲਵੇ । ਮੈਂ ਆਪ ਜੀ ਨੂੰ ਯਾਦ ਕਰਾਉਣਾ ਚਾਹੁੰਦੀ ਹਾਂ ਕਿ ਸੰਨ 1967 ਵਿਚ ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਦੇ ਵੇਲੇ ਅਨਾਜ ਦੀ ਥੋਕ ਤਜਾਰਤ ਸਰਕਾਰ ਨੇ ਆਪਣੇ ਹੱਥ ਵਿਚ ਲਈ ਸੀ ।

**Mr. Speaker**: Please wind up. (interruption) please wind up.

**ਸ੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਤੋਂ ਆਈ ਹਾਂ ਔਰ ਮੈਂ ਲੇਬਰ ਦੇ ਮਸਲੇ ਤੁਹਾਡੇ ਸਾਹਮਣੇ ਰੱਖਣਾ ਚਾਹੁੰਦੀ ਹਾਂ। ਲੇਬਰ ਨੂੰ ਅੱਜ ਬਹੁਤ ਥੋੜ੍ਹੀ ਤਨਖਾਹ ਮਿਲਦੀ ਹੈ। ਉਨ੍ਹਾਂ ਦੀ ਮੰਗ ਹੈ ਕਿ ਇਕ ਹੁਨਰਮੰਦ ਵਰਕਰ ਨੂੰ 1650/- ਰੁਪਏ ਤਨਖਾਹ ਮਿਲੇ। ਇਹ ਉਨ੍ਹਾਂ ਦੀ ਮੰਗ ਜਾਇਜ਼ ਹੈ ਔਰ ਇਸ ਦੇ ਵੱਲ ਹਮਦਰਦਾਨਾ ਰਵੱਈਆ ਸਰਕਾਰ ਨੂੰ ਅਖਤਿਆਰ ਕਰਨਾ ਚਾਹੀਦਾ ਹੈ।

**Mr. Speaker**: Mrs. Dang, please try to wind up. (interruption) Try to wind up please.

**ਸ੍ਰੀਮਤੀ ਵਿਮਲਾ ਡਾਂਗ**: ਟ੍ਰੇਡ ਯੂਨੀਅਨ ਲੀਡਰਜ਼ ਵਿਰੁਧ ਟਾਡਾ ਦੀ ਵਰਤੋਂ ਨਹੀਂ ਹੋਣੀ ਚਾਹੀਦੀ।

ਮੈਂ ਆਂਗਣਵਾੜੀਆਂ ਬਾਰੇ ਕਹਿਣਾ ਚਾਹੁੰਦੀ ਹਾਂ। ਮੈਂ ਪ੍ਰੋਫੈਸਰ ਸੁਸ਼ੀਲ ਮਹਾਜਨ, ਐਜੂਕੇਸ਼ਨ ਮਨਿਸਟਰ ਸਾਹਿਬਾ ਦਾ ਧਿਆਨ ਇਸ ਵੱਲ ਦਿਵਾਉਣਾ ਚਾਹੁੰਦੀ ਹਾਂ ਕਿ ਉਥੇ ਆਂਗਣਵਾੜੀਆਂ ਵਿਚ ਉਨ੍ਹਾਂ ਲੜਕੀਆਂ ਨੂੰ, ਔਰਤਾਂ ਨੂੰ ਸੌ ਸੌ ਰੁਪਏ ਮਹੀਨਾ ਦੀ ਤਨਖਾਹ ਮਿਲਦੀ ਹੈ। ਇਹ ਤਨਖਾਹ ਬਹੁਤ ਘੱਟ ਹੈ। ਮੈਂ ਕਹਿਣਾ ਚਾਹੁੰਦੀ ਹਾਂ 275/- ਰੁਪਏ ਵਰਕਰ ਨੂੰ ਅਤੇ ਸੌ ਰੁਪਏ ਹੈਲਪਰ ਨੂੰ ਮਿਲ ਰਹੇ ਹਨ, ਇਹ ਬਹੁਤ ਵੱਡੀ ਬੇਇਨਸਾਫੀ ਹੈ 2,000 ਲੜਕੀਆਂ ਨੇ 9 ਮਾਰਚ ਨੂੰ ਇਸ ਮਸਲੇ ਬਾਰੇ ਗ੍ਰਿਫਤਾਰੀਆਂ ਦਿੱਤੀਆਂ। ਉਨ੍ਹਾਂ ਬਾਰੇ ਮਿਨੀਮਮ ਵੇਜ ਐਕਟ ਲਾਗੂ ਹੋਵੇ। ਉਨ੍ਹਾਂ ਨੂੰ ਤਿੰਨ ਤਿੰਨ ਮਹੀਨੇ ਤਨਖਾਹ ਨਹੀਂ ਮਿਲਦੀ। (ਘੰਟੀ)

**Mr. Speaker**. Please wind up. (interruption) Please wind up now.

**ਸ੍ਰੀਮਤੀ ਵਿਮਲਾ ਡਾਂਗ**: ਇਨ੍ਹਾਂ ਗੱਲਾਂ ਵੱਲ ਧਿਆਨ ਦਿੱਤਾ ਜਾਵੇ। ਸਪੀਕਰ ਸਾਹਿਬ, ਮੈਂ 17 ਮਿੰਟ ਲਏ ਹਨ। ਮੈਂ 5 ਮਿੰਟਾਂ ਵਿਚ ਆਪਣੀ ਗੱਲ ਮੁਕਾ ਲਵਾਂਗੀ।

**ਸ੍ਰੀ ਸਪੀਕਰ**: ਤੁਹਾਨੂੰ 10 ਮਿੰਟ ਦਿੱਤੇ ਗਏ ਸਨ ਪਰ ਤੁਸੀਂ 17 ਮਿੰਟ ਬੋਲ ਚੁੱਕੇ ਹੋ। ਹੁਣ ਤੁਸੀਂ ਵਾਈਂਡ ਅੱਪ ਕਰੋ।

**ਸ੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਵਿਚ ਵਿਚ ਇੰਟਰੱਪਸ਼ਨਜ਼ ਹੁੰਦੀਆਂ ਰਹੀਆਂ ਹਨ।

**ਸ੍ਰੀ ਸਪੀਕਰ**: ਇੰਟਰੱਪਸ਼ਨ ਕਿਸੇ ਨੇ ਨਹੀਂ ਕੀਤੀ ਅਤੇ ਨਾ ਹੀ ਹੋਣ ਦਿੱਤੀ ਹੈ। Wind up, please try to wind up.

**ਸ੍ਰੀਮਤੀ ਵਿਮਲਾ ਡਾਂਗ**: ਕਪੂਰਥਲੇ ਦਾ ਜਿਹੜਾ ਸੈਨਿਕ ਬੋਰਡ ਦਾ ਸਕੂਲ ਹੈ ਉਸ ਦੇ ਵਿਚ ਜਿਹੜੀ ਐਡਮਿਸ਼ਨ ਹੁੰਦੀ ਹੈ ਉਹ ਆਮਦਨ ਦੀ ਸ਼ਰਤ ਦੇ ਆਧਾਰ ਤੇ ਹੁੰਦੀ ਹੈ। ਇਕ ਨਵਾਂ ਸਰਕੂਲਰ ਐਜੂਕੇਸ਼ਨ ਡਿਪਾਰਟਮੈਂਟ ਵੱਲੋਂ ਆ ਗਿਆ ਜਿਸ ਦੇ ਵਿਚ ਅੱਜ ਦੀ ਮਹਿੰਗਾਈ ਦੇ ਦੌਰਾਨ ਆਮਦਨ ਦੀ ਲਿਮਿਟ ਵਧਣੀ ਚਾਹੀਦੀ ਸੀ ਪਰ ਉਹ ਇਨ੍ਹਾਂ ਨੇ

ਘਟਾ ਦਿੱਤੀ ਹੈ । ਇਸ ਲਈ ਮੈਂ ਬੇਨਤੀ ਕਰਾਂਗੀ ਕਿ ਇਸ ਤੇ ਵਿਚਾਰ ਕਰਕੇ ਇਸ ਸਰਕੁਲਰ ਨੂੰ ਵਾਪਿਸ ਕੀਤਾ ਜਾਵੇ ਨਹੀਂ ਤਾਂ ਬਹੁਤ ਵੱਡੀ ਗਿਣਤੀ ਵਿਚ ਗਰੀਬਾਂ ਦੇ ਬੱਚੇ ਜੋ ਡੀਜ਼ਰਵ ਕਰਦੇ ਹਨ ਇਸ ਤਰ੍ਹਾਂ ਉਹ ਇਨ੍ਹਾਂ ਸੈਨਿਕ ਸਕੂਲਾਂ ਵਿਚ ਨਹੀਂ ਆਉਣਗੇ ।

ਹੁਣ ਮੈਂ ਬੁਢਾਪਾ ਪੈਨਸ਼ਨ, ਬੇਵਾ ਪੈਨਸ਼ਨ ਬਾਰੇ ਕੁਝ ਕਹਿਣਾ ਚਾਹੁੰਦੀ ਹਾਂ । ਐਵਰੇਜ ਸਪੈਨ ਆਫ ਲਾਈਫ ਸਾਡੇ ਕੰਟਰੀ ਦੀ ਜੋ ਹੈ ਉਸ ਦੇ ਮੁਤਾਬਿਕ ਏਜ ਲਿਮਿਟ ਜੋ 70 ਸਾਲ ਦੀ ਕੀਤੀ ਹੈ, ਇਹ ਠੀਕ ਨਹੀਂ ਹੈ । ਇਸ ਬਾਰੇ 60 ਸਾਲ ਜਾਂ 65 ਸਾਲ ਪਹਿਲਾਂ ਵਾਲੀ ਜਿਹੜੀ ਏਜ ਸੀ ਉਹੀ ਰੱਖਣੀ ਚਾਹੀਦੀ ਹੈ । ਇਸ ਬਾਰੇ ਵਜ਼ੀਰ ਖਜ਼ਾਨਾ ਐਸ਼ੋਰੈਂਸ ਦੇਣ ।

ਟੈਰੋਰਿਸਟ ਵਿਕਟਮਜ਼ ਫੈਮਿਲੀਜ਼ ਨੂੰ ਜਿਹੜੀਆਂ ਸਹੂਲਤਾਂ ਅਨਾਊਂਸ ਹੋਈਆਂ ਹਨ ਇਸ ਬਾਰੇ ਪਹਿਲਾਂ ਤਾਂ ਸਾਨੂੰ ਖਦਸ਼ਾ ਸੀ ਪਰ ਜਿਥੇ ਇਨ੍ਹਾਂ ਨੇ 50 ਹਜ਼ਾਰ ਰੁਪਏ ਤੋਂ 1 ਲੱਖ ਰੁਪਏ ਕੀਤੇ ਹਨ ਉਥੇ ਉਨ੍ਹਾਂ ਨੂੰ ਨੌਕਰੀਆਂ ਦੇ ਵਿਚ ਵੀ ਪ੍ਰਾਇਰਿਟੀ ਮਿਲਣੀ ਚਾਹੀਦੀ ਹੈ । (ਘੰਟੀ) ਜਿਸ ਦਿਨ ਵਿੱਤ ਮੰਤਰੀ ਜੀ ਬੋਲੇ ਸਨ ਉਨ੍ਹਾਂ ਨੇ ਕਿਹਾ ਸੀ ਕਿ ਇਹ ਕੀਤੀ ਜਾਵੇਗੀ ।

**Mr. Speaker**: Mrs. Dang, please wind up.

**ਸ੍ਰੀਮਤੀ ਵਿਮਲਾ ਡਾਂਗ** : ਆਖ਼ਿਰ ਵਿਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਔਰਤਾਂ ਦੇ ਲਈ ਜ਼ਿਲ੍ਹਿਆਂ ਦੇ ਵਿਚ ਨਾਰੀ ਨਿਕੇਤਨ, ਪ੍ਰੋਟੈਕਸ਼ਨ ਹੋਮਜ਼ ਔਰ ਸ਼ਾਰਟ ਸਟੇਅ ਹੋਮਜ਼ ਹੋਰ ਹੋਣੇ ਚਾਹੀਦੇ ਹਨ । (ਘੰਟੀ) ਉਨ੍ਹਾਂ ਦੀ ਗਿਣਤੀ ਬਹੁਤ ਥੋੜ੍ਹੀ ਹੈ, ਇਹ ਗਿਣਤੀ ਵਧਾਉਣੀ ਚਾਹੀਦੀ ਹੈ । ਆਉਣ ਵਾਲੇ ਸਮੇਂ ਵਿਚ ਗਰੀਬ ਮਾਰੂ ਟੈਕਸ ਨਹੀਂ ਲਗਣੇ ਚਾਹੀਦੇ ਹਨ । ਇਸ ਗੱਲ ਦਾ ਆਸਵਾਸ਼ਨ ਫਾਈਨਾਂਸ ਮਨਿਸਟਰ ਸਾਹਿਬ ਨੇ ਦਿਵਾਇਆ ਹੈ, ਮੈਂ ਆਸ ਕਰਾਂਗੀ ਉਹ ਇਸ ਤੇ ਵਚਨਬੱਧ ਰਹਿਣਗੇ । ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦੀ ਹਾਂ ।

**ਸ੍ਰੀ ਮਲਕੀਅਤ ਸਿੰਘ ਬਿਰਮੀ** (ਲੁਧਿਆਣਾ ਦਿਹਾਤੀ): ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਮੈਨੂੰ ਸਦਨ ਦੇ ਅੰਦਰ ਬੋਲਣ ਦਾ ਸਮਾਂ ਬਖਸ਼ਿਆ ਹੈ । ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਇਸ ਵਿਸ਼ੇ ਤੇ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੀ ਪੰਜਾਬ ਪੁਲਿਸ ਦੀ ਇੰਟੈਲੀਜੈਂਸੀ ਏਜੰਸੀ ਜੋ ਹੈ ਜਿਸ ਦੇ ਅੰਦਰ ਹਜ਼ਾਰਾਂ ਦੀ ਤਦਾਦ ਵਿਚ ਅਫ਼ਸਰ ਉਪਰ ਤੋਂ ਲੈ ਕੇ ਛੋਟੇ ਲੇਵਲ ਤਕ ਅਤੇ ਕੰਸਟੇਬਲ ਵਰਕ ਕਰਦੇ ਹਨ ਔਰ ਉਨ੍ਹਾਂ ਦੇ ਉਪਰ ਜੇ ਪਿਛਲੇ ਸਾਲਾਂ ਦੇ ਦਰਮਿਆਨ ਦਾ ਸਮਾਂ ਤੋਂ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਉਨ੍ਹਾਂ ਤੇ ਬਹੁਤ ਵਡਾ ਖ਼ਰਚਾ ਸਰਕਾਰ ਦਾ ਆ ਰਿਹਾ ਹੈ । ਜਿਥੋਂ ਤਕ ਮੇਰਾ ਖਿਆਲ ਹੈ ਇਸ ਦੀ ਕੋਈ ਵੀ ਐਸੀ ਅਚੀਵਮੈਂਟ ਨਹੀਂ ਹੈ ਜਿਸ ਦੇ ਮੁਤਾਬਿਕ ਇਸ ਦੀ ਇੰਨੀ ਵਡੀ ਜ਼ਰੂਰਤ ਹੋਵੇ । ਅਗਰ ਉਹ ਕਰਨੀ ਚਾਹੁੰਦੇ ਹਨ ਤਾਂ ਬਹੁਤ ਹੀ ਵਡੀ ਇਹ ਚੀਜ਼ ਹੈ ਪਰ ਉਨ੍ਹਾਂ ਦੇ ਰਿਜ਼ਲਟ ਕੋਈ ਵੀ ਅਜੇ ਤਕ ਸਾਡੇ ਸਾਹਮਣੇ ਨਹੀਂ ਆਏ ਜਿਸ ਦੇ ਕਾਰਨ ਇਸ ਦੀ ਕੋਈ ਜ਼ਰੂਰਤ

[ਸ਼੍ਰੀ ਮਲਕੀਤ ਸਿੰਘ ਬਿਰਮੀ]

ਸਮਝਿਆ ਜਾਵੇ । ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਸਰਕਾਰ ਨੂੰ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਇਸ ਇੰਟੈਲੀਜੈਂਸੀ ਬਿਊਰੋ ਦਾ ਅੱਛੇ ਤਰੀਕੇ ਨਾਲ ਚੀਫ ਮਨਿਸਟਰ ਸਾਹਿਬ ਇਨਕੁਆਇਰੀ ਕਰਾਉਣ ਅਤੇ ਇਸ ਚੀਜ਼ ਦਾ ਪਤਾ ਕਰਾਉਣ ਕੇ ਪਿਛਲੇ ਸਾਲਾਂ ਦੇ ਅੰਦਰ ਇਨ੍ਹਾਂ ਤੇ ਕਿੰਨਾ ਸਰਕਾਰ ਦਾ ਖ਼ਰਚਾ ਹੋਇਆ ਹੈ ਅਤੇ ਕੀ ਕੀ ਇਨ੍ਹਾਂ ਦੀਆਂ ਅਚੀਵਮੈਂਟਸ ਹਨ, ਕੀ ਕੀ ਇਨ੍ਹਾਂ ਇੰਟੈਲੀਜੈਂਸੀਜ਼ ਦੁਆਰਾ ਅਚੀਵਮੈਂਟਸ ਕੀਤੀਆਂ ਗਈਆਂ ਹਨ, ਕਿੰਨੇ ਅਤਿਵਾਦੀਆਂ ਨੂੰ ਇੰਟੈਲੀਜੈਂਸੀਜ਼ ਦੁਆਰਾ ਫੜਿਆ ਗਿਆ ਹੈ, ਮਾਰਿਆ ਗਿਆ ਹੈ ਜਾਂ ਹੋਰ ਕੀ ਇਨਫਰਮੇਸ਼ਨ ਇਨ੍ਹਾਂ ਦੇ ਥਰੂ ਸਰਕਾਰ ਦੇ ਧਿਆਨ ਵਿਚ ਆਈ ਹੈ; ਜੇ ਨਹੀਂ ਆਈ ਹੈ ਤਾਂ ਪੰਜਾਬ ਸਰਕਾਰ ਦੇ ਚੀਫ ਮਨਿਸਟਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਨੇ ਜਿਸ ਤਰ੍ਹਾਂ ਪੰਜਾਬ ਵਿਚ ਟਰੈਫਿਕ ਦੇ ਮਹਿਕਮੇ ਨੂੰ ਖ਼ਤਮ ਕਰਕੇ ਬਹੁਤ ਵੱਡੀ ਕੁਰੱਪਸ਼ਨ ਅਤੇ ਖ਼ਰਚਾ ਘਟਾਇਆ ਹੈ ਇਸੇ ਤਰੀਕੇ ਨਾਲ ਇਸ ਮਹਿਕਮੇ ਨੂੰ ਵੀ ਖ਼ਤਮ ਕੀਤਾ ਜਾਵੇ ਔਰ ਜਿਸ ਦੇ ਵਿਚ ਜੋ ਇਤਨੀ ਵਡੀ ਗਿਣਤੀ ਅਫ਼ਸਰਾਂ ਦੀ ਔਰ ਕੰਸਟੇਬਲਜ਼ ਦੀ ਹੈ ਉਨ੍ਹਾਂ ਨੂੰ ਜ਼ਿਲ੍ਹਿਆਂ ਵਿਚ ਭੇਜ ਕੇ ਥਾਣਿਆਂ ਵਿਚ ਲਗਾਇਆ ਜਾਵੇ ਜਿਥੇ ਜ਼ਿਲ੍ਹਿਆਂ ਵਿਚ, ਥਾਣਿਆਂ ਵਿਚ ਫੋਰਸ ਦੀ ਨਫਰੀ ਦੀ ਬੜੀ ਭਾਰੀ ਜ਼ਰੂਰਤ ਹੈ, ਉਨ੍ਹਾਂ ਨੂੰ ਐਕਸਟਰਾ ਫੋਰਸ ਮਿਲ ਜਾਵੇਗੀ ਜਿਸ ਦੇ ਨਾਲ ਫੋਰਸ ਦੀ ਪੈਟਰੋਲਿੰਗ ਹੋਰ ਵਧੇਗੀ ਔਰ ਇਸ ਦੇ ਨਾਲ ਜੋ ਲੋਕਾਂ ਦੇ ਦਿਲਾਂ ਵਿਚ ਦਹਿਸ਼ਤ ਹੈ ਉਹ ਵੀ ਨਿਕਲੇਗੀ ਅਤੇ ਬਹੁਤ ਵਡਾ ਵਡਾ ਖਰਚਾ ਜੋ ਇਨ੍ਹਾਂ ਤੇ ਕੀਤਾ ਜਾ ਰਿਹਾ ਹੈ ਉਹ ਵੀ ਸਹੀ ਪਾਸੇ ਲਗੇਗਾ । ਇਸ ਲਈ, ਸਪੀਕਰ ਸਾਹਿਬ, ਮੇਰੀ ਚੀਫ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਪੁਰਜ਼ੋਰ ਅਪੀਲ ਹੈ ਕਿ ਜ਼ਬਰਦਸਤ ਤਰੀਕੇ ਨਾਲ ਇਸ ਗੱਲ ਦੀ ਇਨਕੁਆਇਰੀ ਕਰਵਾਈ ਜਾਵੇ ਔਰ ਇਨਕੁਆਇਰੀ ਤੋਂ ਬਾਅਦ ਅਗਰ ਐਸਾ ਹੈ ਤਾਂ ਇਸ ਏਜੰਸੀ ਨੂੰ ਖਤਮ ਕੀਤਾ ਜਾਵੇ ।

ਇਕ, ਸਪੀਕਰ ਸਾਹਿਬ, ਮੈਂ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ, ਸਾਡੇ ਇੰਡਸਟਰੀਜ਼ ਮਨਿਸਟਰ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਕਿ ਲੁਧਿਆਣੇ ਦੇ ਅੰਦਰ, ਮੇਰਾ ਖਿਆਲ ਹੈ ਲੁਧਿਆਣੇ ਦੇ ਅੰਦਰ ਹੀ ਨਹੀਂ ਸਾਰੇ ਪੰਜਾਬ ਵਿਚ ਹੀ ਹੋਣਗੇ, ਜੋ ਮੇਰੇ ਨੋਟਿਸ ਵਿਚ ਆਇਆ ਹੈ ਉਹ ਮੈਂ ਦੱਸਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ ਸੈਕਟਰ 7-8 ਵਿਚ ਬਹੁਤ ਸਾਰੇ ਪਲਾਟ ਕਈ ਇੰਡਸਟਰੀਲਿਸਟਸ ਨੇ ਸਰਕਾਰ ਤੋਂ ਲਏ ਹਨ ਪਰ ਅੱਜ ਤਕ ਉਥੇ ਕੋਈ ਇੰਡਸਟਰੀ ਨਹੀਂ ਲਗੀ, ਨਾ ਕੋਈ ਉਥੇ ਇੰਡਸਟਰੀ ਦਾ ਨਾਮੋ ਨਿਸ਼ਾਨ ਨਜ਼ਰ ਆਉਂਦਾ ਹੈ, ਮੇਰਾ ਖਿਆਲ ਹੈ ਕਿ ਇੰਡਸਟਰੀ ਲਾਉਣ ਦਾ ਆਈਡੀਆ ਹੀ ਨਹੀਂ ਹੈ, ਸਿਰਫ ਲੈਂਡ ਲੈਣ ਲਈ ਹੀ ਘਪਲੇਬਾਜ਼ੀ ਕੀਤੀ ਗਈ ਹੈ । ਮੇਰੀ ਚੀਫ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਹੈ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਿ ਇਸ ਚੀਜ਼ ਦੀ ਇਨਕੁਆਇਰੀ ਕਰਵਾਈ ਜਾਵੇ ਕਿ ਜਿੰਨੇ ਵੀ ਪਲਾਟ ਪਿਛਲੇ 2-3 ਸਾਲਾਂ ਵਿਚ ਇਸ਼ੂ ਹੋਏ ਹਨ, ਲੋਕਾਂ ਨੂੰ ਦਿੱਤੇ ਗਏ ਹਨ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਕੈਂਸਲ ਕੀਤਾ ਜਾਵੇ ਔਰ ਜਿਹੜੇ ਜ਼ਰੂਰਤ ਮੰਦ ਲੋਕ ਹਨ, ਜਿਹੜੇ ਇੰਡਸਟਰੀ ਲਾਉਣ ਦੇ ਚਾਹਵਾਨ ਹਨ ਉਨ੍ਹਾਂ ਨੂੰ ਪਲਾਟਸ ਦਿੱਤੇ ਜਾਣ । ਇਕ ਤਾਂ ਇਹ ਕਿ ਉਨ੍ਹਾਂ ਪਲਾਟਸ ਦਾ ਜਿਹੜਾ ਗਲਤ ਯੂਜ਼ ਹੋ ਰਿਹਾ ਹੈ ਉਹ ਬੰਦ ਹੋਵੇਗਾ, ਦੂਸਰੇ ਉਥੇ ਇੰਡਸਟਰੀ ਲਗੇਗੀ ਔਰ ਇੰਡਸਟਰੀ ਲਗਣ ਦੇ ਨਾਲ ਲੱਖਾ

ਲੋਕ ਜਿਹੜੇ ਬੇਰੋਜ਼ਗਾਰ ਹਨ, ਅਨ-ਇਮਪਲਾਇਡ ਹਨ ਉਨ੍ਹਾਂ ਨੂੰ ਰੋਜ਼ਗਾਰ ਮਿਲੇਗਾ । ਇਸ ਦੇ ਨਾਲ ਅਤਿਵਾਦ ਨੂੰ ਨੱਥ ਪਏਗੀ । ਇਹ ਲੋਕ ਆਪਣੇ ਘਰਾਂ ਵਿਚ ਰਹਿ ਕੇ ਆਪਣੀ ਰੋਟੀ ਕਮਾਉਣ ਵਿਚ ਕਾਮਯਾਬ ਹੋਣਗੇ ਅਤੇ ਆਰਾਮ ਦੀ ਜ਼ਿੰਦਗੀ ਪੰਜਾਬ ਵਿਚ ਬਿਤਾ ਸਕਣਗੇ। ਮੈਂ ਇਕ ਵਾਰੀ ਫਿਰ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿੰਨੀ ਜਲਦੀ ਹੋ ਸਕੇ ਐਕਸ਼ਨ ਲਿਆ ਜਾਵੇ ਔਰ ਪਲਾਟਸ ਦੀ ਕੈਂਸਲੇਸ਼ਨ ਕੀਤੀ ਜਾਵੇ ।

ਸਪੀਕਰ ਸਾਹਿਬ, ਹੁਣ ਮੈਂ ਕੁਝ ਵਿਚਾਰ ਪੁਲਿਸ ਡਿਪਾਰਟਮੈਂਟ ਦੇ ਬਾਰੇ ਰੱਖਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਜਿਸ ਤਰੀਕੇ ਨਾਲ ਪੰਜਾਬ ਦੇ ਅੰਦਰ ਦਹਿਸ਼ਤ ਮਚਿਆ ਹੋਇਆ ਹੈ, ਹਰ ਇਕ ਬੀਵੀ, ਬੱਚਾ, ਭੈਣ, ਬਜ਼ੁਰਗ ਜਦੋਂ ਘਰ ਤੋਂ ਬਾਹਰ ਨਿਕਲਦਾ ਹੈ ਉਹ ਅਤਿਵਾਦ ਤੋਂ ਤਾਂ ਡਰਦਾ ਹੀ ਹੈ ਨਾਲ ਹੀ ਗੁੰਡਾਗਰਦੀ ਇਤਨੀ ਵੱਧ ਰਹੀ ਹੈ ਕਿ ਲੋਕਾਂ ਨੇ ਬਿਜ਼ਨਸ ਬਣਾ ਲਿਆ ਹੈ ਕੋਈ ਕੰਮ ਕਰਨ ਦੀ ਬਜਾਏ ਇਕ ਟੈਲੀਫੂਨ ਕਰੋ ਅਤੇ ਲੱਖਾਂ ਰੁਪਏ ਕਮਾਓ ਔਰ ਐਸ਼ ਕਰੋ । ਇਸ ਬਾਰੇ ਬੜੇ ਸਖਤ ਕਦਮ ਚੁਕਣ ਦੀ ਲੋੜ ਹੈ। ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੈਨੂੰ ਇਕ ਟੈਲੀਫੋਨ ਆਇਆ ਉਸ ਨੇ ਆਪਣਾ ਨਾਮ ਅਮਰੀਕ ਸਿੰਘ ਕੋਹਲੀ, ਬਬਰ ਖਾਲਸਾ ਦੇ ਨਾਲ ਸਬੰਧਤ ਦਸਿਆ । ਲੁਧਿਆਣਾ ਦੇ ਇਕ ਇੰਜੀਨੀਰਿੰਗ ਕਾਲਜ ਦਾ ਉਹ ਸਟੂਡੈਂਟ ਹੈ, ਉਸ ਨੇ ਦਸ ਲੱਖ ਰੁਪਏ ਦੀ ਮੰਗ ਕੀਤੀ । 15-20 ਮਿੰਟ ਤਕ ਗਲਾਂ ਹੁੰਦੀਆਂ ਰਹੀਆਂ ਅਤੇ ਅੰਤ ਵਿਚ ਡੇਢ ਲੱਖ ਰੁਪਏ ਨਾਲ ਐਗਰੀ ਕੀਤਾ । ਮੈਂ ਦਸਿਆ ਕਿ ਫਲਾਂ ਜਗ੍ਹਾਂ ਤੇ ਮੈਂ ਪੈਸੇ ਲੈ ਕੇ ਆਵਾਂਗਾ । ਮੈਂ ਪੁਲਿਸ ਅਫਸਰਾਂ ਨੂੰ ਮਿਲਿਆ ਉਨ੍ਹਾਂ ਨਾਲ ਮੀਟਿੰਗ ਕੀਤੀ ਅਤੇ ਸਾਰੀ ਗੱਲ ਬਾਤ ਦਸੀ ਕਿ ਮੇਰੇ ਨਾਲ ਇਹ ਭਾਣਾ ਬੀਤ ਰਿਹਾ ਹੈ ਤਾਂ ਪੁਲਿਸ ਨਾਲ ਗਲ ਬਾਤ ਤਹਿ ਹੋਈ । ਮੈਂ ਦੱਸੇ ਪਤੇ ਤੇ ਪਹੁੰਚਿਆ । ਉਹ ਆਦਮੀ ਵੀ ਉਥੇ ਪਹੁੰਚ ਗਿਆ ਅਤੇ ਮੌਕੇ ਤੇ ਪੁਲਿਸ ਨੇ ਉਸ ਨੂੰ ਅਰੈਸਟ ਕੀਤਾ । ਜਿਸ ਤਰੀਕੇ ਨਾਲ ਉਸ ਆਦਮੀ ਨੂੰ ਉਥੇ ਅਰੈਸਟ ਕੀਤਾ ਗਿਆ, ਉਸ ਦੀ ਇਨਕੁਆਇਰੀ ਹੋਈ । ਮੈਨੂੰ ਵੀ ਬੁਲਾਇਆ ਗਿਆ । ਜਿਸ ਤਰ੍ਹਾਂ ਮੈਂ ਪਹਿਲਾਂ ਦਸਿਆ ਹੈ ਕਿ ਉਹ ਇੰਜੀਨੀਰਿੰਗ ਕਾਲਜ ਦਾ ਇਕ ਸਟੂਡੈਂਟ ਹੈ । ਉਸ ਦੀ ਜੇਬ ਵਿਚ ਗੁਰਚਰਨ ਸਿੰਘ ਟੌਹੜਾ ਦੀ ਇਕ ਚਿੱਠੀ ਨਿਕਲੀ ਜਿਸ ਵਿਚ ਸਰਦਾਰ ਬਸੰਤ ਸਿੰਘ ਖਾਲਸਾ ਨੂੰ ਉਸ ਨੌਜਵਾਨ ਦੀ ਮਦਦ ਕਰਨ ਲਈ ਕਿਹਾ ਹੈ । ਉਸ ਦਾ ਹਸ਼ਰ ਕੀ ਹੋਇਆ ਕਿ ਦੋ ਦਿਨਾਂ ਵਿਚ ਉਹ ਆਦਮੀ ਜ਼ਮਾਨਤ ਤੇ ਵਾਪਸ ਆ ਗਿਆ । ਉਸ ਨੂੰ ਅਰੈਸਟ ਕਰਨ ਵਾਸਤੇ ਮੇਰੇ ਹਮਾਇਤੀਆਂ, ਮੇਰੇ ਦੋਸਤਾਂ ਜਿਨ੍ਹਾਂ ਨੇ ਮਦਦ ਕੀਤੀ ਸੀ ਉਨ੍ਹਾਂ ਨੂੰ ਟੈਲੀਫੂਨ ਤੇ ਧਮਕੀਆਂ ਆਉਣੀਆਂ ਸ਼ੁਰੂ ਹੋ ਗਈਆਂ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਨਾਲ ਤਾਂ 15 ਆਦਮੀ ਸਿਕਿਉਰਟੀ ਦੇ ਹਨ ਮੈਂ ਪੈਸੇ ਨਹੀਂ ਦਿੱਤੇ । ਲੋਕਾਂ ਨੂੰ ਪਤਾ ਹੈ ਕਿ ਉਹ ਆਦਮੀ ਰਿਹਾ ਹੋ ਗਿਆ ਹੈ, ਹੁਣ ਦਸੋ ਕਿ ਇਕ ਆਮ ਆਦਮੀ ਪੰਜਾਬ ਦੇ ਅੰਦਰ ਰਹਿ ਕੇ ਕੀ ਸੋਚ ਸਕਦਾ ਹੈ । ਮੈਂ ਕਹਿੰਦਾ ਹਾਂ ਕਿ ਅਗਰ ਮੇਰੇ ਨਾਲ ਦੁਬਾਰਾ ਇਹ ਗੱਲ ਵਾਪਰੀ ਤਾਂ ਮੈਂ ਪੈਸੇ ਦੇਣਾ ਪਸੰਦ ਕਰ ਲਵਾਂਗਾ । ਇਸ ਵਾਸਤੇ ਸਰਕਾਰ ਨੂੰ ਮੇਰੀ ਪੁਰਜ਼ੋਰ ਅਪੀਲ ਹੈ ਕਿ ਜਿਨ੍ਹਾਂ ਅਫਸਰਾਂ ਨੇ ਠੀਕ ਇਨਕੁਆਇਰੀ ਨਹੀਂ ਕੀਤੀ, ਠੀਕ ਐਕਸ਼ਨ ਨਹੀਂ ਲਿਆ ਉਨ੍ਹਾਂ ਦੇ ਖਿਲਾਫ ਸਖਤ ਐਕਸ਼ਨ ਲਿਆ ਜਾਵੇ, ਉਨ੍ਹਾਂ ਅਫਸਰਾਂ ਨੂੰ ਸਸਪੈਂਡ ਕੀਤਾ ਜਾਵੇ । ਹੋਰ ਤੇ ਹੋਰ, ਸਪੀਕਰ ਸਾਹਿਬ, ਉਹ ਆਦਮੀ ਐਮ.ਐਲ.ਏ. ਹੋਸਟਲ ਵਿਚ ਮੇਰੇ ਕੋਲ ਪਹੁੰਚਿਆ ਔਰ ਕਹਿ ਗਿਆ ਕਿ ਤੁਸੀਂ ਗਵਾਹੀ ਦੇਣ ਵਾਸਤੇ ਨਹੀਂ ਆਉਣਾ ਹੈ । ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਦਸੋ

[ਸ਼੍ਰੀ ਮਲਕੀਅਤ ਸਿੰਘ ਬਿਰਮੀ]

ਮੈਂ ਹੁਣ ਕੀ ਕਰਾਂ ? ਮੇਰੀ ਪੁਰਜ਼ੋਰ ਅਪੀਲ ਹੈ ਕਿ ਐਸੇ ਅਫਸਰਾਂ ਨੂੰ ਬਰਖਾਸਤ ਕਰਨਾ ਚਾਹੀਦਾ ਹੈ, ਬਿਲਕੁਲ ਨੌਕਰੀ ਵਿਚੋਂ ਕੱਢਣਾ ਚਾਹੀਦਾ ਹੈ ਅੌਰ ਬੜੀ ਸਖਤੀ ਨਾਲ ਉਨ੍ਹਾਂ ਨਾਲ ਨਜਿਠਿਆ ਜਾਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਲੁਧਿਆਣਾ ਵਿਚ ਇਕ ਆਦਮੀ ਨੇ ਤਲਵਾਰ ਲੈ ਕੇ ਤਿੰਨ ਆਦਮੀਆਂ ਦੇ ਹੱਥ ਕੱਟ ਦਿਤੇ । ਉਹ ਪੁਲਿਸ ਅਫਸਰਾਂ ਕੋਲ ਗਏ, ਪਰ ਕੋਈ ਨਹੀਂ ਪੁੱਛਦਾ । ਉਨ੍ਹਾਂ ਨੇ ਕਿਹਾ ਹੈ ਕਿ ਉਸ ਨੂੰ ਹਸਪਤਾਲ ਵਿਚੋਂ ਡਿਸਚਾਰਜ਼ ਕਰ ਦਿੱਤਾ ਜਾਵੇ । ਜਿਹੜੇ ਨੇ ਜ਼ਿਆਦਤੀ ਕੀਤੀ ਹੈ ਉਸ ਨੂੰ ਨਹੀਂ ਫੜਿਆ । ਦੂਸਰੇ ਨੂੰ ਫੜ ਲਿਆ ਅੌਰ ਕੰਧਾਂ ਵਿਚ ਸਿਰ ਮਾਰ ਮਾਰ ਕੇ ਐਡਮਿੱਟ ਕਰਵਾਇਆ ਹੈ । ਉਨ੍ਹਾਂ ਅਫਸਰਾਂ ਦੇ ਖਿਲਾਫ ਸਖਤ ਤੋਂ ਸਖਤ ਸਟੈਂਡ ਲਿਆ ਜਾਵੇ ਤਾਂਕਿ ਅਗੇ ਵਾਸਤੇ ਕੋਈ ਵੀ ਅਫਸਰ ਐਸਾ ਕੰਮ ਕਰਨ ਵਾਸਤੇ ਤਿਆਰ ਨਾ ਹੋਵੇ ਅੌਰ ਦੂਸਰੇ ਅਫਸਰਾਂ ਨੂੰ ਇਸ ਚੀਜ਼ ਦੀ ਨਸੀਹਤ ਮਿਲੇਗੀ ।

ਹੋਰ, ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਸਰਕਾਰ ਨੂੰ ਕਹਿਣਾ ਚਾਹਵਾਂਗਾ ਅੌਰ ਸੀ.ਐਮ. ਸਾਹਿਬ ਨੂੰ ਵੀ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਦੀਆਂ ਕੁਝ ਤਕਲੀਫਾਂ ਹਨ । ਮੇਰਾ ਹਲਕਾ ਇੰਡਸਟ੍ਰੀਅਲ ਏਰੀਆ ਦੇ ਨਾਲ ਲਗਦਾ ਹੈ । ਇੰਡਸਟਰੀਅਲ ਏਰੀਏ ਦੇ ਕੰਢੇ ਤੇ ਹੋਣ ਦੇ ਕਾਰਨ ਉਥੇ ਪੀਣ ਵਾਲਾ ਪਾਣੀ ਬਹੁਤ ਖ਼ਰਾਬ ਹੋ ਚੁਕਾ ਹੈ ਜਿਸ ਕਰਕੇ ਲੋਕਾਂ ਨੂੰ ਬਹੁਤ ਤਕਲੀਫ ਹੈ । ਲੋਕ 30-30/40-40 ਫੁੱਟ ਡੂੰਘੇ ਬੋਰ ਕਰਵਾ ਕੇ ਹੈਂਡਪੰਪ ਲਗਵਾਉਂਦੇ ਹਨ ਪਰ ਉਥੋਂ ਵੀ ਗੰਦਾ ਪਾਣੀ ਆ ਰਿਹਾ ਹੈ ਅੌਰ ਬਿਮਾਰੀ ਫੈਲੀ ਹੋਈ ਹੈ । ਇਸ ਕਰਕੇ ਮੈਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਉਥੇ ਜਲਦੀ ਤੋਂ ਜਲਦੀ ਪੀਣ ਵਾਲੇ ਪਾਣੀ ਦਾ ਇੰਤਜ਼ਾਮ ਕਰਵਾਇਆ ਜਾਵੇ ਤਾਂ ਕਿ ਬਿਮਾਰੀ ਵੱਧਣ ਤੋਂ ਰੁਕ ਸਕੇ । ਸਪੀਕਰ ਸਾਹਿਬ, ਮੇਰੀ ਕੰਸਟੀਚਿਊਐਂਸੀ ਲੁਧਿਆਣੇ ਜ਼ਿਲ੍ਹੇ ਦੇ ਅੰਦਰ ਸੱਭ ਤੋਂ ਜ਼ਿਆਦਾ ਵੱਡੀ ਕੰਸਟੀਚਿਊਐਂਸੀ ਹੈ । ਉਥੇ 2 ਲੱਖ 32 ਹਜ਼ਾਰ ਵੋਟਰ ਹਨ । ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਕਿਤਨਾ ਵੱਡਾ ਏਰੀਆ ਹੈ ਪਰ ਉਥੇ ਅੱਜ ਕੱਲ ਕੋਈ ਸਰਕਾਰੀ ਹਾਈ ਸਕੂਲ ਨਹੀਂ ਹੈ ਅੌਰ ਜੋ ਪ੍ਰਾਈਵੇਟ ਸਕੂਲ ਇਕ ਦੋ ਚਲਦੇ ਹਨ ਉਨ੍ਹਾਂ ਵਿਚ ਵੈਸੇ ਹੀ ਫੀਸਾਂ ਇਤਨੀਆਂ ਜ਼ਿਆਦਾ ਹਨ ਕਿ ਹਰ ਕੋਈ ਫੈਮਿਲੀ ਆਪਣੇ ਬੱਚਿਆਂ ਨੂੰ ਉਥੇ ਸਿੱਖਿਆ ਪ੍ਰਾਪਤ ਨਹੀਂ ਕਰਵਾ ਸਕਦੀ । ਇਸ ਕਰਕੇ ਮੇਰੀ ਤੁਹਾਡੇ ਜ਼ਰੀਏ, ਸਪੀਕਰ ਸਾਹਿਬ, ਸਿਖਿਆ ਮੰਤਰੀ ਜੀ ਨੂੰ ਅੌਰ ਸਰਕਾਰ ਨੂੰ ਦਰਖਾਸਤ ਹੈ ਕਿ ਕਮ-ਅਜ਼-ਕਮ ਜ਼ਿਆਦਾ ਨਹੀਂ ਤਾਂ ਉਥੇ ਮੇਰੇ ਹਲਕੇ ਵਿਚ ਚਾਰ ਪੰਜ ਹਾਈ ਸਕੂਲ ਜਲਦੀ ਤੋਂ ਜਲਦੀ ਖੋਲ੍ਹੇ ਜਾਣ ਤਾਂਕਿ ਜਿਹੜੇ ਆਮ ਲੋਕ ਹਨ ਉਹ ਆਪਣੇ ਬੱਚੇ ਉਥੇ ਨਜ਼ਦੀਕ ਦੇ ਸਕੂਲਾਂ ਵਿਚ ਪੜ੍ਹਾ ਸਕਣ ! . . . .

**ਸ਼੍ਰੀ ਸਪੀਕਰ** : ਮੈਂ ਸਰਦਾਰ ਉਮਰਾਓ ਸਿੰਘ ਜੀ, ਮਨਿਸਟਰ ਫਾਰ ਪਾਰਲੀਮੈਂਟਰੀ ਅਫੇਅਰਜ਼, ਨੂੰ ਬੇਨਤੀ ਕਰਾਂਗਾ ਕਿ ਜਿਹੜੇ ਕੇਬਨਿਟ ਮਨਿਸਟਰ ਹਨ ਉਨ੍ਹਾਂ ਦੀ ਹਾਜ਼ਰੀ ਜ਼ਰੂਰ ਐਨਸ਼ੋਅਰ ਕਰਿਆ ਕਰਨ especially when the discussion on Budget is going on. Thank you.

**ਸ੍ਰੀ ਮਲਕੀਅਤ ਸਿੰਘ ਬਿਰਮੀ** : ਸਪੀਕਰ ਸਾਹਿਬ, ਚਾਰ ਪੰਜ ਸਰਕਾਰੀ ਹਾਈ ਸਕੂਲ ਮੇਰੇ ਹਲਕੇ ਵਿਚ ਜਲਦੀ ਜਲਦੀ ਖੋਲ੍ਹੇ ਜਾਣ ਤਾਂ ਕਿ ਬੱਚਿਆਂ ਨੂੰ ਸਿਖਿਆ ਪ੍ਰਾਪਤ ਹੋ ਸਕੇ ਔਰ ਜਿਹੜਾ 20/20, 30/30 ਕਿਲੋਮੀਟਰ ਉਨ੍ਹਾਂ ਨੂੰ ਵਿਦਿਆ ਪ੍ਰਾਪਤ ਕਰਨ ਵਾਸਤੇ ਸਕੂਲਾਂ ਵਿਚ ਜਾਣਾ ਪੈਂਦਾ ਹੈ ਉਹ ਬਚ ਸਕੇ ।

ਇਕ ਉਥੇ ਨਗਰ ਕਾਲੋਨੀ ਹੈ ਮੇਰੇ ਹਲਕੇ ਵਿਚ ਕੋਈ, ਅੱਧਾ ਪਾਰਟ ਰਣਧੀਰ ਸਿੰਘ ਨਗਰ ਦਾ ਹੈ । ਉਥੇ ਘੁੰਮ ਕੇ ਗੱਲਾਂ ਵੱਲੋਂ ਦੀ ਹੋ ਕੇ ਉਪਰ ਦੀ ਘੁੰਮ ਕੇ ਰਣਧੀਰ ਸਿੰਘ ਨਗਰ ਆਉ ਤਾਂ ਪਤਾ ਲਗਦਾ ਹੈ ਕਿ ਕੋਈ ਸੜਕ ਨਹੀਂ ਹੈ, ਕੋਈ ਪਾਣੀ ਦਾ ਨਿਕਾਸ ਨਹੀਂ ਹੈ, ਕੋਈ ਸੀਵਰੇਜ ਸਿਸਟਮ ਨਹੀਂ ਹੈ, ਕੋਈ ਪੜ੍ਹਾਈ ਦਾ ਸਿਸਟਮ ਨਹੀਂ ਹੈ, ਕੋਈ ਸਟਰੀਟ ਲਾਈਟ ਨਹੀਂ ਹੈ ਔਰ ਜੇਕਰ ਕਿਧਰੇ ਹੈ ਤਾਂ ਜੇ ਦਸ ਲਾਈਟ ਟਿਊਬਾਂ ਲਗੀਆਂ ਹੋਈਆਂ ਹਨ ਤਾਂ ਉਨ੍ਹਾਂ ਵਿਚੋਂ ਇਕ ਚਲਦੀ ਹੈ, ਹੋਰ ਚਲਦੀਆਂ ਹੀ ਨਹੀਂ ਹਨ । ਮੈਂ ਹੋਰ ਵੀ ਲੁਧਿਆਣੇ ਦੇ ਮੈਂਬਰ ਸਾਹਿਬਾਨ ਨੂੰ ਕਿਹਾ ਹੈ ਉਹ ਵੀ ਜ਼ੋਰ ਲਗਾਉਂਦੇ ਹਨ ਪਰ ਕਿਉਂਕਿ ਜ਼ੋਰ ਉਥੇ ਬੀ.ਜੇ.ਪੀ. ਦਾ ਹੈ, ਇਸ ਕਰਕੇ ਸਾਡੀ ਸੁਣਵਾਈ ਨਹੀਂ ਹੋ ਰਹੀ । ਮੈਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਉਥੇ ਲਾਈਟ ਦਾ ਜਲਦੀ ਤੋਂ ਜਲਦੀ ਇੰਤਜ਼ਾਮ ਕੀਤਾ ਜਾਵੇ ।

**Mr. Speaker** : Try to wind up.

**ਸ੍ਰੀ ਮਲਕੀਅਤ ਸਿੰਘ ਬਿਰਮੀ** : ਉਥੇ ਲਾਈਟ ਦਾ ਜਲਦੀ ਇੰਤਜਾਮ ਕੀਤਾ ਜਾਵੇ । ਗਲੀਆਂ ਨਾਲੀਆਂ ਦਾ ਇੰਤਜ਼ਾਮ ਕੀਤਾ ਜਾਵੇ ਔਰ ਸੜਕਾਂ ਪੱਕੀਆਂ ਕੀਤੀਆਂ ਜਾਣ । (ਘੰਟੀ) ਸਪੀਕਰ ਸਾਹਿਬ, ਗੱਲਾਂ ਤਾਂ ਮੇਰੇ ਕੋਲ ਹੋਰ ਵੀ ਕਹਿਣ ਨੂੰ ਬਹੁਤ ਸਨ ਪਰ ਟਾਈਮ ਦੀ ਘਾਟ ਹੈ । ਇਸ ਲਈ ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** (ਬਲਾਚੌਰ) : ਸਪੀਕਰ ਸਾਹਿਬ, ਜੋ ਬਹਿਸ ਹੋ ਰਹੀ ਹੈ, ਇਸ ਸਬੰਧ ਵਿਚ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਹਰ ਸਰਕਾਰ ਜਦੋਂ ਬਜਟ ਪੇਸ਼ ਕਰਦੀ ਹੈ ਤਾਂ ਲੋਕਾਂ ਨੂੰ ਖੁਸ਼ ਕਰਨ ਦੀ ਖਾਤਰ ਇਹ ਜ਼ਰੂਰ ਕਹਿ ਦਿੰਦੀ ਹੈ ਕਿ ਉਹ ਬਿਨਾਂ ਟੈਕਸ ਵਾਲਾ ਬਜਟ ਪੇਸ਼ ਕਰ ਰਹੀ ਹੈ । ਅਸਲ ਵਿਚ ਉਸ ਦਾ ਇਹ ਵਿਚਾਰ ਹੁੰਦਾ ਹੈ ਕਿ ਜੇ ਕੋਈ ਟੈਕਸ ਬਜਟ ਵਿਚ ਲਾ ਦਿੱਤਾ ਤਾਂ ਲੋਕ ਇਸ ਦਾ ਵਿਰੋਧ ਕਰਨਗੇ । ਇਸ ਲਈ ਸਰਕਾਰ ਬਾਅਦ ਵਿਚ ਟੈਕਸ ਲਾਉਣ ਲਈ ਇਸ ਵਿਚ ਚੋਰ ਮੋਰੀ ਰਖ ਲੈਂਦੀ ਹੈ ਜਿਹੜੀ ਕਿ ਬਾਅਦ ਵਿਚ ਸਿੱਧੇ ਤਾਂ ਟੈਕਸ ਨਹੀਂ ਲਾਏ ਜਾਂਦੇ ਬਲਕਿ ਅਸਿੱਧੇ ਟੈਕਸ ਲਾ ਦਿੱਤੇ ਜਾਂਦੇ ਹਨ । ਇਸ ਲਈ ਇਹ ਤਾਂ ਸੋਚ ਲੈਣਾ ਚਾਹੀਦਾ ਹੈ ਕਿ ਟੈਕਸ ਤਾਂ ਲਗਣੇ ਹੀ ਲਗਣੇ ਹਨ ।

ਦੂਜੇ ਪਾਸੇ ਜਦੋਂ ਪੰਜਾਬ ਦੀ ਉਨਤੀ ਦੀ ਗੱਲ ਆਉਂਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਦੀ ਉਨਤੀ ਵੇਖਣ ਵਾਸਤੇ ਸਾਰੇ ਪੰਜਾਬ ਨੂੰ 3-4 ਹਿੱਸਿਆਂ ਵਿਚ ਵੰਡਿਆ ਜਾਣਾ ਚਾਹੀਦਾ ਹੈ । ਇਕ ਤਾਂ ਮੈਦਾਨੀ ਇਲਾਕੇ ਵਾਲਾ ਹਿੱਸਾ, ਦੂਜਾ ਕੰਡੀ ਏਰੀਆ ਵਾਲਾ ਹਿੱਸਾ ਔਰ ਤੀਜਾ ਬੇਟ ਏਰੀਆ, ਸਿਲਾਬ ਦਾ ਏਰੀਆ । ਇਸੇ ਤਰੀਕੇ ਨਾਲ ਹੀ ਪੰਜਾਬ ਦੀ ਆਬਾਦੀ ਵੰਡੀ ਹੋਈ ਹੈ । ਜੇ ਇਸ ਤਰ੍ਹਾਂ ਨਾਲ ਤਿੰਨ ਹਿੱਸਿਆਂ ਵਿਚ

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਪੰਜਾਬ ਦੀ ਧਰਤੀ ਨੂੰ ਵੰਡ ਕੇ ਵੇਖਿਆ ਜਾਵੇ ਤਾਂ ਉਸ ਇਲਾਕੇ ਦੀ ਉਨਤੀ ਸਹੀ ਢੰਗ ਨਾਲ ਵੇਖੀ ਜਾ ਸਕਦੀ ਹੈ।

ਸਭ ਤੋਂ ਪਹਿਲਾਂ ਕੰਡੀ ਦੇ ਏਰੀਆ ਦੀ ਗੱਲ ਆਉਂਦੀ ਹੈ। ਕੰਡੀ ਦੇ ਏਰੀਆ ਵਿਚ ਰਹਿਣ ਵਾਲੇ ਲੋਕਾਂ ਨੂੰ ਸੜਕਾਂ ਔਰ ਪਾਣੀ ਵਗੈਰਾ ਦੀ ਬਹੁਤ ਮੁਸ਼ਕਲ ਹੁੰਦੀ ਹੈ। ਉਥੋਂ ਦੇ ਲੋਕ ਬੈਕਵਰਡ ਹੁੰਦੇ ਹਨ। ਵਿਦਿਆ ਦੇ ਪੱਖੋਂ ਵੀ ਅਤੇ ਸਿਆਸੀ ਤੌਰ ਤੇ ਵੀ। ਇਸ ਕਰਕੇ ਇਸ ਇਲਾਕੇ ਵਿਚ ਸਰਕਾਰ ਦਾ ਧਿਆਨ ਨਹੀਂ ਜਾਂਦਾ। ਇਹ ਏਰੀਆ ਨੀਮ ਪਹਾੜੀ ਏਰੀਆ ਹੁੰਦਾ ਹੈ, ਸੜਕਾਂ ਉਚੀਆਂ ਨੀਵੀਆਂ ਹੁੰਦੀਆਂ ਹਨ ਕੋਈ ਸੜਕ ਪੱਕੀ ਨਹੀਂ ਹੁੰਦੀ ਜਿਸ ਕਰਕੇ ਲੋਕਾਂ ਨੂੰ ਬਹੁਤ ਤਕਲੀਫ ਹੁੰਦੀ ਹੈ। ਇਸ ਤੋਂ ਇਲਾਵਾ ਖਾਸ ਤੌਰ ਤੇ ਪੀਣ ਵਾਲੇ ਪਾਣੀ ਦੀ ਬਹੁਤ ਮੁਸ਼ਕਲ ਹੁੰਦੀ ਹੈ। ਜਿਸ ਇਲਾਕੇ ਵਿਚ ਪੀਣ ਵਾਲਾ ਪਾਣੀ ਹੀ ਨਾ ਮਿਲੇ ਉਹ ਇਲਾਕਾ ਕਦੇ ਤਰੱਕੀ ਨਹੀਂ ਕਰ ਸਕਦਾ। ਇਸ ਪਾਸੇ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ। ਹੁਣ ਗਰਮੀਆਂ ਦੇ ਦਿਨ ਆ ਗਏ ਹਨ, ਉਨ੍ਹਾਂ ਨੂੰ ਪਾਣੀ ਮੁਹੱਈਆ ਕਰਨਾ ਚਾਹੀਦਾ ਹੈ। ਆਮ ਵੇਖਿਆ ਗਿਆ ਹੈ ਕਿ ਉਥੇ ਬਿਜਲੀ ਪੂਰੀ ਨਾ ਪਹੁੰਚਣ ਕਰਕੇ ਪਾਣੀ ਵੀ ਪੂਰਾ ਨਹੀਂ ਪਹੁੰਚਦਾ, ਬਿਜਲੀ ਵਿਚ ਕੱਟ ਲਗ ਜਾਂਦੀ ਹੈ ਤਾਂ ਪਾਣੀ ਵੀ ਰੁਕ ਜਾਂਦਾ ਹੈ। ਇਸ ਲਈ ਮੈਂ ਇਹ ਸਮਝਦਾ ਹਾਂ ਕਿ ਉਥੇ ਜੇਨਰੇਟਰ ਵਗੈਰਾ ਲਾ ਕੇ ਲੋਕਾਂ ਨੂੰ ਪੀਣ ਦਾ ਪਾਣੀ ਮੁਹੱਈਆ ਕਰਨਾ ਚਾਹੀਦਾ ਹੈ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਦੂਜੇ ਪਾਸੇ ਬੇਟ ਦਾ ਏਰੀਆ ਹੈ। ਬੇਟ ਦੇ ਏਰੀਏ ਵਿਚ ਜਿਹੜੀਆਂ ਜ਼ਮੀਨਾਂ ਸਰਕਾਰ ਨੇ ਅਨੁਸੂਚਿਤ ਜਾਤੀਆਂ ਦੇ ਬੰਦਿਆਂ ਨੂੰ ਜਦੋਂ ਬੋਲੀ ਤੇ ਦਿਵਾਈਆਂ ਸਨ ਤਾਂ ਉਸ ਵੇਲੇ ਇਹ ਬੈਨ ਲਾਇਆ ਗਿਆ ਸੀ ਕਿ ਕੋਈ ਵੀ ਇਹ ਜ਼ਮੀਨ 20 ਸਾਲ ਤੋਂ ਪਹਿਲਾਂ ਵੇਚ ਨਹੀਂ ਸਕੇਗਾ। ਉਸ ਵੇਲੇ ਹੋਇਆ ਕੀ ਕਿ ਜਿਹੜੇ ਵੱਡੇ ਸਰਮਾਏਦਾਰ ਸਨ ਉਨ੍ਹਾਂ ਨੇ ਆਪਣੇ ਨੌਕਰਾਂ ਦੇ ਨਾਂ ਤੇ ਇਹ ਜ਼ਮੀਨਾਂ ਲੈ ਲਈਆਂ ਸਨ ਔਰ ਜਿਹੜੀ ਸ਼ਰਤ 20 ਸਾਲ ਵਾਲੀ ਲਗੀ ਸੀ ਉਸ ਐਗਰੀਮੈਂਟ ਨੂੰ ਤੋੜ ਕੇ ਉਹ ਜ਼ਮੀਨਾਂ ਵੇਚੀਆਂ ਜਾ ਰਹੀਆਂ ਹਨ। ਗੈਰ-ਅਨੁਸੂਚਿਤ ਜਾਤੀਆਂ ਦੇ ਆਦਮੀ ਉਹ ਜ਼ਮੀਨ ਲੈ ਰਹੇ ਹਨ। ਜਿਹੜਾ ਇਹ ਐਗਰੀਮੈਂਟ ਸੀ ਕਿ ਇਨ੍ਹਾਂ ਜ਼ਮੀਨਾਂ ਦੀ ਰਜਿਸਟਰੀ ਨਹੀਂ ਹੋਵੇਗੀ, ਕੋਈ ਪੱਟਾ ਨਹੀਂ ਲਿਖਿਆ ਜਾਵੇਗਾ ਉਹ ਸਾਰੇ ਕਾਨੂੰਨ ਦੀ ਸਰਕਾਰ ਦੇ ਬੰਦਿਆਂ ਨੇ ਧੱਜੀਆਂ ਉਡਾ ਦਿੱਤੀਆਂ ਹਨ। ਰਜਿਸਟਰੀਆਂ ਇਕਰਾਰਨਾਮੇ ਹੋ ਰਹੇ ਹਨ ਪਰ ਸਰਕਾਰ ਇਸ ਪਾਸੇ ਕੋਈ ਧਿਆਨ ਨਹੀਂ ਦਿੰਦੀ। ਦੂਸਰੇ ਪਾਸੇ ਜ਼ਮੀਨ ਦੀ ਕੀਮਤ ਵਧੀ ਹੈ। ਇਸ ਜ਼ਮੀਨ ਦੀ ਕੀਮਤ ਨੂੰ ਘਟਾਇਆ ਜਾਵੇ। ਸ਼ਡਿਊਲਡ ਕਾਸਟਸ ਬਾਰੇ ਵੀ, ਸਪੀਕਰ ਸਾਹਿਬ, ਗੱਲ ਹੋਣੀ ਚਾਹੀਦੀ ਹੈ। ਸ਼ਡਿਊਲਡ ਕਾਸਟਸ ਨੂੰ ਜੋ ਜ਼ਮੀਨ ਅਲਾਟ ਕੀਤੀ ਜਾਂਦੀ ਹੈ, ਉਸ ਦੀ ਕੀਮਤ ਨਹੀਂ ਵਧਾਈ ਜਾਣੀ ਚਾਹੀਦੀ ਅਤੇ ਦੇਖਣਾ ਚਾਹੀਦਾ ਹੈ ਕਿ ਅਫ਼ਸਰ ਆਪਣੀ ਮਨਮਰਜ਼ੀ ਨਾ ਕਰ ਸਕੇ ਔਰ ਰੂਲਜ਼ ਦੇ ਹਿਸਾਬ ਨਾਲ ਹੀ ਚਲਿਆ ਜਾ ਸਕੇ। ਇਸ ਤੋਂ ਅਗੇ ਤੀਸਰੇ ਪਾਸੇ ਮੈਦਾਨੀ ਇਲਾਕਾ ਆਉਂਦਾ ਹੈ। ਇਸ ਤਰ੍ਹਾਂ ਜ਼ਮੀਨ ਤਿੰਨ ਹਿਸਿਆਂ ਵਿਚ ਜੇਕਰ ਵੰਡੀ ਜਾਵੇ ਤਾਂ ਪੰਜਾਬ ਦੇ ਲੋਕਾਂ ਨੂੰ ਖੁਸ਼ਹਾਲ ਕੀਤਾ ਜਾ ਸਕਦਾ

ਹੈ। ਗਰੀਬ ਲੋਕਾਂ ਨੂੰ ਸਹੂਲਤ ਮਿਲ ਸਕੇਗੀ, ਤਿੰਨਾਂ ਹਿੱਸਿਆਂ ਵਿੱਚ ਸਕੂਲ, ਕਾਲਜ ਵਗੈਰਾ ਖੋਲ੍ਹੇ ਜਾ ਸਕਦੇ ਹਨ। ਕੰਡੀ ਅਤੇ ਬੇਟ ਦਾ ਏਰੀਆ ਹੈ, ਉਥੇ ਜ਼ਿਆਦਾ ਦਿਕਤ ਆਉਂਦੀ ਹੈ। ਮੇਰਾ ਇਲਾਕਾ ਬਲਾਚੌਰ ਹੈ। ਮੇਰੇ ਹਲਕੇ ਦਾ ਅੱਧਾ ਹਿੱਸਾ ਕੰਡੀ ਏਰੀਏ ਵਿਚ ਆਉਂਦਾ ਹੈ। ਕੁਝ ਹਿੱਸਾ ਮੈਦਾਨੀ ਨਾਲ ਲਗਦਾ ਹੈ। ਮਿੱਟੀ ਨਾਲ ਪੂਰ ਹੋਕੇ ਬੇਟ ਏਰੀਏ ਵਿਚ ਡਰੇਨ ਬੰਦ ਹੋ ਜਾਂਦੀ ਹੈ। ਹਜ਼ਾਰਾਂ ਏਕੜ ਜ਼ਮੀਨ ਸੇਮ ਨਾਲ ਖ਼ਰਾਬ ਹੋ ਜਾਂਦੀ ਹੈ। 2-2 ਫੁੱਟ ਪਾਣੀ ਖੜ੍ਹਾ ਰਹਿੰਦਾ ਹੈ। ਡਰੇਨ ਦੀ ਖੁਦਾਈ ਦਾ ਕੰਮ ਸ਼ੁਰੂ ਕਰਨਾ ਚਾਹੀਦਾ ਹੈ। ਇਸ ਪਾਸੇ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਖੁਦਾਈ ਘੱਟੋ-ਘੱਟ 3 ਫੁੱਟ ਕਰਾਉਣੀ ਚਾਹੀਦੀ ਹੈ। 20 ਫੁੱਟ ਚੌੜਾਈ ਅਤੇ 7-8 ਫੁੱਟ ਡੂੰਘਾਈ ਹੋਣੀ ਚਾਹੀਦੀ ਹੈ। ਇਹ ਸਾਰਾ ਪ੍ਰਬੰਧ ਸਰਕਾਰ ਨੂੰ ਕਰਨਾ ਚਾਹੀਦਾ ਹੈ ਤਾਂਕਿ ਲੋਕਾਂ ਨੂੰ ਸਹੀ ਸਹੂਲਤ ਮਿਲ ਸਕੇ। ਡਰੇਨ ਨੂੰ ਠੀਕ ਤਰੀਕੇ ਦੇ ਨਾਲ ਕਢਣ ਦਾ ਧਿਆਨ ਕੀਤਾ ਜਾਵੇ।

ਸਪੀਕਰ ਸਾਹਿਬ, ਮੇਰੇ ਹਲਕੇ ਬਲਾਚੌਰ ਵਿਚ ਕੋਈ ਹਸਪਤਾਲ ਨਹੀਂ ਹੈ। ਪਿੱਛੇ ਜਿਹੇ ਹਸਪਤਾਲ ਛੋਟਾ ਜਿਹਾ ਸੀ। ਵੱਡਾ ਅਨਾਊਂਸ ਕੀਤਾ ਸੀ, ਉਹ ਵੀ ਡਿਸਪੈਂਸਰੀ ਤਾਂ ਲਗਦੀ ਹੀ ਨਹੀਂ ਹੈ। ਉਥੇ ਡਿਸਪੈਂਸਰੀ ਵੱਲ ਕੋਈ ਧਿਆਨ ਨਹੀਂ ਕੀਤਾ ਗਿਆ। ਉਥੇ 30 ਬਿਸਤਰਿਆਂ ਦਾ ਹਸਪਤਾਲ ਬਨਾਉਣਾ ਚਾਹੀਦਾ ਹੈ। ਇਹ ਵੀ ਪਿੰਡਾਂ ਦੀ ਡਿਵੈਲਪਮੈਂਟ ਦਾ ਮਾਮਲਾ ਹੈ। ਇਸ ਵੇਲੇ ਹਸਪਤਾਲ ਦੀ ਬਹੁਤ ਹੀ ਬੁਰੀ ਹਾਲਤ ਹੈ। ਸਰਕਾਰ ਨੂੰ ਜ਼ਮੀਨ ਐਕੁਆਇਰ ਕਰਕੇ ਸਬ-ਡਿਵੀਜ਼ਨ ਪੱਧਰ ਤੇ ਹਸਪਤਾਲ ਬਣਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਚੀਫ ਮਨਿਸਟਰ ਸਾਹਿਬ ਨੂੰ ਅਤੇ ਵਿੱਤ ਮੰਤਰੀ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ।

ਉਥੇ ਐਸ.ਡੀ.ਐਮ. ਦੀ ਕੋਰਟ ਹੈ। (ਵਿਘਨ) ਉਥੇ ਨੋਟੀਫਾਈਡ ਕਮੇਟੀ ਜ਼ਰੂਰ ਚਾਹੀਦੀ ਹੈ। ਐਸ਼ੋਰੈਂਸ ਦਿੱਤੀ ਗਈ ਸੀ ਕਿ ਇੱਕ ਸਾਲ ਦੇ ਅੰਦਰ ਅੰਦਰ ਕਮੇਟੀ ਜ਼ਰੂਰ ਬਣਾਵਾਂਗੇ। ਇਸ ਲਈ ਜਿਤਨੀ ਜਲਦੀ ਹੋ ਸਕੇ ਕਮੇਟੀ ਬਣਾਉਣੀ ਚਾਹੀਦੀ ਹੈ ਤਾਂਕਿ ਉਥੇ ਸਫਾਈ ਵਗੈਰਾ ਹੋ ਸਕੇ।

ਇਥੇ ਭ੍ਰਿਸ਼ਟਾਚਾਰ ਦੀ ਵੀ ਗੱਲ ਕੀਤੀ ਗਈ ਹੈ। ਭ੍ਰਿਸ਼ਟਾਚਾਰ ਇੱਕ ਬਹੁਤ ਵੱਡੀ ਬਿਮਾਰੀ ਹੈ, ਇਹ ਖਤਮ ਹੋਣੀ ਚਾਹੀਦੀ ਹੈ। ਸਰਦਾਰ ਬੇਅੰਤ ਸਿੰਘ ਜੀ ਨੇ ਇਥੇ ਹਾਊਸ ਵਿਚ ਬਿਆਨ ਦਿੱਤਾ ਸੀ ਕਿ ਅਸੀਂ ਸ਼ਡਿਊਲਡ ਕਾਸਟ ਦੀ ਰਿਜ਼ਰਵੇਸ਼ਨ ਪੂਰੀ ਕਰਾਂਗੇ ਅਤੇ ਇਸ ਲਈ ਇੱਕ ਐਕਟ ਬਣਾਇਆ ਜਾਵੇਗਾ। ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਵਾਕਿਆ ਹੀ ਰਿਜ਼ਰਵੇਸ਼ਨ ਪੂਰੀ ਕਰਾਉਣਗੇ ਜਾਂ ਸਿਰਫ ਐਸ਼ੋਰੈਂਸ ਹੀ ਦਿੰਦੇ ਰਹਿਣਗੇ। ਮਿਤੀ 24-3-1992 ਨੂੰ ਪੀ.ਸੀ.ਐਸ. ਅਫਸਰਾਂ ਵਿਚੋਂ ਸਿਲੈਕਸ਼ਨ ਹੋਈ ਸੀ। 8 ਪੀ.ਸੀ.ਐਸ. ਅਫਸਰਾਂ ਨੂੰ ਆਈ.ਏ.ਐਸ. ਬਣਾਉਣਾ ਸੀ। 24 ਤਾਰੀਖ ਨੂੰ ਇੰਟਰਵਿਊ ਹੋਈ ਔਰ 8 ਆਦਮੀਆਂ ਦੀ ਸਿਲੈਕਸ਼ਨ ਹੋਈ। ਸਿਲੈਕਸ਼ਨ ਕਮੇਟੀ ਦੇ 5 ਮੈਂਬਰ ਸਨ, ਜਿਨ੍ਹਾਂ ਨੇ ਸਿਲੈਕਸ਼ਨ ਕੀਤੀ ਸੀ। 8 ਬੰਦੇ ਉਸ ਕਮੇਟੀ ਵਿਚ ਚੁਣੇ ਗਏ। ਜਿਨ੍ਹਾਂ ਵਿਚੋਂ ਇਕ ਬਾਰੇ ਅਸੈਂਬਲੀ ਵਿੱਚ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਅਨਾਊਸ ਕੀਤਾ ਸੀ ਕਿ ਉਸ ਅਫਸਰ ਨੂੰ ਸਸਪੈਂਡ ਕੀਤਾ ਹੈ। ਇਹ

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਅਖ਼ਬਾਰਾਂ ਵਿੱਚ ਵੀ ਆਇਆ ਹੈ ਕਿ ਉਸ ਨੂੰ ਸਸਪੈਂਡ ਕੀਤਾ ਹੈ। ਉਸ ਨੂੰ ਇਕ ਪਾਸੇ ਪ੍ਰੋਮੋਸ਼ਨ ਦੇਣ ਲਈ ਰਖਿਆ ਗਿਆ ਹੈ, ਇਕ ਪਾਸੇ ਸਰਕਾਰ ਲੋਕਾਂ ਨਾਲ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦੇ ਝੂਠੇ ਵਾਇਦੇ ਕਰਦੀ ਹੈ ਅਤੇ ਦੂਸਰੇ ਪਾਸੇ 8 ਪੀ.ਸੀ.ਐਸ. ਅਫਸਰਾਂ ਜਿਨ੍ਹਾਂ ਨੂੰ ਆਈ.ਏ.ਐਸ. ਦੀ ਪ੍ਰੋਮੋਸ਼ਨ ਦੇਣ ਲਈ ਸਿਲੈਕਟ ਕੀਤਾ ਹੈ, ਉਨ੍ਹਾਂ ਵਿਚੋਂ ਇਕ ਦੀ ਇਨਕੁਆਇਰੀ ਚਲ ਰਹੀ ਹੈ, ਇਕ ਨੂੰ ਅਸੈਂਬਲੀ ਵਿਚ ਸਸਪੈਂਡ ਕੀਤਾ ਗਿਆ ਹੈ। ਇਸ ਤਰ੍ਹਾਂ ਦੇਸ਼ ਦੀ ਤਰੱਕੀ ਨਹੀਂ ਹੋ ਸਕਦੀ। ਜੇ ਇਸ ਦੇਸ਼ ਨੂੰ ਪੰਜਾਬ ਨੂੰ ਸਹੀ ਮਾਅਨਿਆਂ ਵਿੱਚ ਸੋਨੇ ਦੀ ਚਿੜੀ ਹੁੰਦੇ ਵੇਖਣਾ ਹੈ ਤਾਂ ਈਮਾਨਦਾਰੀ ਨਾਲ ਉਨ੍ਹਾਂ ਲੋਕਾਂ ਨੂੰ ਅੱਗੇ ਲਿਆਉਣਾ ਚਾਹੀਦਾ ਹੈ ਜਿਨ੍ਹਾਂ ਦਾ ਹੱਕ ਬਣਦਾ ਹੋਵੇ। ਜਿਹੜੇ 8 ਬੰਦੇ ਸਿਲੈਕਟ ਹੋਏ ਹਨ, ਉਨ੍ਹਾਂ ਵਿਚੋਂ 2 ਜੂਨੀਅਰ ਹਨ, ਇਕ ਦੀ ਇਨਕੁਆਇਰੀ ਚਲ ਰਹੀ ਹੈ ਅਤੇ ਇਕ ਨੂੰ ਸਸਪੈਂਡ ਕੀਤਾ ਹੋਇਆ ਹੈ। ਜਿਹੜੀ ਕਮੇਟੀ ਨੇ ਰਿਪੋਰਟ ਬਣਾਈ ਹੈ ਉਹ ਬੜੀ ਨਾਟਕੀ ਢੰਗ ਨਾਲ ਬਣਾਈ ਹੈ ਕਿਉਂਕਿ ਪੰਜਾਬ ਦੇ ਪ੍ਰੋਮੋਸ਼ਨ ਬਾਰੇ ਕਿਸੇ ਵੀ ਐਕਟ ਵਿੱਚ ਕਿਸੇ ਵੀ ਇਮਪਲਾਈ ਦੀ ਸਰਵਿਸ ਦਾ ਓਵਰਆਲ ਰਿਕਾਰਡ ਦੇਖਣ ਤੋਂ ਬਾਅਦ ਹੀ ਪ੍ਰੋਮੋਸ਼ਨ ਕੀਤੀ ਜਾਣੀ ਬਣਦੀ ਹੈ। ਪਰ ਇਸ ਕੇਸ ਵਿੱਚ ਸਿਰਫ 5 ਸਾਲ ਦਾ ਰਿਕਾਰਡ ਦੇਖਿਆ ਗਿਆ ਹੈ। ਇਨ੍ਹਾਂ ਅਫਸਰਾਂ ਦੀ ਪ੍ਰੋਮੋਸ਼ਨ ਲਈ, ਇਨ੍ਹਾਂ ਦੇ ਕਈ ਸਹਿਯੋਗੀ ਹੋ ਸਕਦੇ ਹਨ, ਕਈ ਭਾਈਵਾਲ ਹੋ ਸਕਦੇ ਹਨ, ਰਿਸ਼ਤੇਦਾਰ ਹੋ ਸਕਦੇ ਹਨ, ਜਿਨ੍ਹਾਂ ਦੇ ਸਹਿਯੋਗ ਕਾਰਨ ਸਿਰਫ 5 ਸਾਲ ਦੀ ਰਿਪੋਰਟ ਦੇਖੀ ਗਈ। ਜਿਹੜਾ ਐਡਮਨਿਸਟ੍ਰੇਟਿਵ ਐਕਟ 1955 ਦਾ ਬਣਿਆ ਹੋਇਆ ਹੈ, ਇਨ੍ਹਾਂ ਦੀ ਪ੍ਰੋਮੋਸ਼ਨ ਕਾਰਣ ਜਿਨ੍ਹਾਂ ਵਿਚੋਂ ਇਕ ਸਸਪੈਂਡ ਹੈ, ਇਕ ਦੀ ਇਨਕੁਆਇਰੀ ਚਲ ਰਹੀ ਹੈ ਅਤੇ 2 ਜੂਨੀਅਰ ਪੀ.ਸੀ.ਐਸ. ਅਫਸਰ ਹਨ, ਉਸ ਕਾਨੂੰਨ ਦੀਆਂ ਵੀ ਧੱਜੀਆਂ ਉਡਾ ਦਿੱਤੀਆਂ ਗਈਆਂ ਹਨ। ਕਾਂਗਰਸ ਸਰਕਾਰ ਇਨ੍ਹਾਂ ਨੂੰ ਸਿਲੈਕਟ ਕਰਕੇ ਲਿਆਉਣਾ ਚਾਹੁੰਦੀ ਹੈ ਅਤੇ ਦੂਜੇ ਪਾਸੇ ਫੋਕੇ ਦਾਅਵੇ ਕਰਦੀ ਹੈ ਕਿ ਅਸੀਂ ਭ੍ਰਿਸ਼ਟਾਚਾਰ ਨੂੰ ਖਤਮ ਕਰਨਾ ਹੈ। ਇਨ੍ਹਾਂ ਦੀ ਫਾਈਲ ਸੀ.ਐਮ. ਸਾਹਿਬ ਦੀ ਟੇਬਲ ਤੇ ਪਈ ਹੈ। ਇਥੇ ਮੁੱਖ ਮੰਤਰੀ ਜੀ ਬੈਠੇ ਨਹੀਂ ਹਨ ਪਰ ਸਰਕਾਰ ਦੇ ਨੁਮਾਇੰਦੇ ਤਾਂ ਬੈਠੇ ਹਨ। ਮੇਰੇ ਕੋਲ ਸਾਰੇ ਇਸ ਬਾਰੇ ਕਾਗਜ਼ ਪੱਤਰ ਮੌਜੂਦ ਹਨ। ਇਹ ਉਨ੍ਹਾਂ ਲੋਕਾਂ ਨੂੰ ਵੀ ਪਤਾ ਹੈ ਜਿਨ੍ਹਾਂ ਨੇ ਇਨ੍ਹਾਂ ਅੱਠਾਂ ਦੀ ਸਿਲੈਕਸ਼ਨ ਕਰਾਈ ਹੈ। ਇਨ੍ਹਾਂ ਵਿਚੋਂ 2 ਰਿਜ਼ਰਵ ਕਲਾਸ ਦੇ ਹੋਣੇ ਚਾਹੀਦੇ ਸਨ। ਮੁੱਖ-ਮੰਤਰੀ ਜੀ, ਰਿਜ਼ਰਵੇਸ਼ਨ ਐਕਟ ਬਣਾਉਣ ਦੀ ਗੱਲ ਕਰਦੇ ਹਨ। ਮੈਂ ਕਹਿੰਦਾ ਹਾਂ ਕਿ 2 ਰਿਜ਼ਰਵ ਕਲਾਸ ਦੇ ਬੰਦਿਆਂ ਦੀਆਂ ਅਗਰ ਗੁਪਤ ਰਿਪੋਰਟਾਂ ਦੀ ਪਰਸੈਂਟੇਜ ਦੇਖੀਏ ਤਾਂ ਉਨ੍ਹਾਂ ਅਫਸਰਾਂ ਦਾ ਨੰਬਰ ਦੂਸਰੇ ਨੰਬਰ ਤੇ ਆਉਂਦਾ ਹੈ। ਤੁਸੀਂ ਉਨ੍ਹਾਂ ਨੂੰ ਕਿੰਨਾਂ ਚਿਰ ਇਗਨੋਰ ਕਰ ਸਕਦੇ ਹੋ। ਤੁਸੀਂ ਇਸ ਸਰਕਾਰ ਦੀਆਂ ਨੀਹਾਂ ਨੂੰ ਕਚੀਆਂ ਰੇਤ ਦੀਆਂ ਕੰਧਾਂ ਤੇ ਖੜੇ ਕਰਨਾ ਚਾਹੁੰਦੇ ਹੋ ਤਾਂ ਇਸ ਤਰ੍ਹਾਂ ਦੇ ਕੰਮ ਕਰੋ ਪਰ ਇਕ ਦਿਨ ਇਹ ਰਿਜ਼ਰਵੇਸ਼ਨ ਵਾਲੇ ਲੋਕ ਵੀ ਵਿਦਰੋਹ ਕਰ ਦੇਣਗੇ। ਸਪੀਕਰ ਸਾਹਿਬ, ਪੰਜਾਬ ਦੇ ਹਾਲਾਤ ਅੱਗੇ ਹੀ ਠੀਕ ਨਹੀਂ। (ਘੰਟੀ)

**Mr. Speaker** : Please try to wind up.

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਮੈਂ ਇਸ ਪਾਸੇ ਸਰਕਾਰ ਦਾ ਧਿਆਨ ਕਿਉਂ ਦਿਵਾਇਆ ਹੈ ? ਕਿਉਂਕਿ ਪ੍ਰੋਮੋਸ਼ਨ ਤਾਂ ਹਰ ਸਾਲ ਹੁੰਦੀ ਹੈ ਔਰ ਅੱਗੇ ਵੀ ਪ੍ਰੋਮੋਸ਼ਨ ਹੋਣੀ ਹੈ, ਜੇ ਇਹੋ ਜਿਹੀਆਂ ਜ਼ਿਆਦਤੀਆਂ ਹੁੰਦੀਆਂ ਰਹੀਆਂ ਤਾਂ ਸ਼ਡਿਊਲਡ ਕਾਸਟ ਅਧਿਕਾਰੀ ਵੀ ਪ੍ਰੋਮੋਸ਼ਨ ਦੀ ਨੀਤੀ ਦੇ ਪ੍ਰਭਾਵ ਤੋਂ ਬਚ ਨਹੀਂ ਸਕਣਗੇ। ਮੁੱਖ ਮੰਤਰੀ ਜੀ ਅੱਗੇ ਆਉਣ ਵਾਲਿਆਂ ਦੇ ਭਵਿੱਖ ਦਾ ਖਿਆਲ ਜ਼ਰੂਰ ਰੱਖਣ । ਇਹ ਮਸਲਾ ਮੈਂ ਇਸ ਕਰਕੇ ਅਸੈਂਬਲੀ ਵਿੱਚ ਉਠਾਇਆ ਹੈ ਤਾਂਕਿ ਸਰਕਾਰ ਦੇ ਕੰਮਾਂ ਨੂੰ ਨੰਗਾ ਕੀਤਾ ਜਾ ਸਕੇ । ਜਿਸ ਭ੍ਰਿਸ਼ਟਾਚਾਰ ਨੂੰ ਰੋਕਣ ਦੀ ਸਰਕਾਰ ਗੱਲ ਕਰ ਰਹੀ ਹੈ, ਉਹ ਅਖ਼ਬਾਰਾਂ ਵਾਲੇ ਅਤੇ ਟੀ.ਵੀ. ਵਾਲੇ ਦੱਸਣ ਕਿ ਕਿਸ ਤਰ੍ਹਾਂ ਹੋ ਰਿਹਾ ਹੈ। ਉਹ ਜਿਹੜੇ 8 ਪੀ.ਸੀ.ਐਸ. ਅਫਸਰ ਸਿਲੈਕਟ ਕੀਤੇ ਹਨ ਆਈ.ਏ.ਐਸ. ਦੀ ਪ੍ਰੋਮੋਸ਼ਨ ਲਈ ਉਨ੍ਹਾਂ ਵਿਚੋਂ ਇਕ ਸਸਪੈਂਡ ਲਿਆ ਗਿਆ ਹੈ, ਇਕ ਦੀ ਇਨਕੁਆਇਰੀ ਚਲ ਰਹੀ ਹੈ ਅਤੇ 2 ਜੂਨੀਅਰ ਹਨ ਪਰ ਜਿਨ੍ਹਾਂ ਦੇ ਰਿਜ਼ਰਵ ਕੈਟੇਗਰੀ ਵਾਲਿਆਂ ਦਾ ਹੱਕ ਬਣਦਾ ਹੈ, ਉਨ੍ਹਾਂ ਨੂੰ ਇਸ ਲਿਸਟ ਵਿੱਚ ਕਿਉਂ ਨਹੀਂ ਲਿਆ ਗਿਆ । ਉਨ੍ਹਾਂ ਨੂੰ ਲੈਣਾ ਚਾਹੀਦਾ ਹੈ। ਇਕ ਪਾਸੇ ਤਾਂ ਇਹ ਰਿਜ਼ਰਵੇਸ਼ਨ ਦੀਆਂ ਗੱਲਾਂ ਕਰਦੇ ਹਨ ਪਰ ਦੂਸਰੇ ਪਾਸੇ ਇਹ ਲੋਕਾਂ ਨੂੰ ਭੁਲੇਖਾ ਪਾ ਕੇ ਉਨ੍ਹਾਂ ਦਾ ਹੱਕ ਮਾਰਨ ਦੀ ਕੋਸ਼ਿਸ਼ ਕਰ ਰਹੇ ਹਨ । ਇਹ ਮੈਂ ਇਸ ਕਰਕੇ ਡਿਟੇਲ ਵਿਚ ਦਸਿਆ ਹੈ ਤਾਂਕਿ ਪਤਾ ਲੱਗ ਸਕੇ ਕਿ ਕਿਸ ਤਰ੍ਹਾਂ ਇਨ੍ਹਾਂ ਲੋਕਾਂ ਨਾਲ ਅਨਿਆਏ ਹੋ ਰਿਹਾ ਹੈ । ਸਪੀਕਰ ਸਾਹਿਬ, ਸ਼ਡਿਊਲਡ ਕਾਸਟ ਲੋਕ ਤੰਗ ਆ ਚੁੱਕੇ ਹਨ । ਜੇ ਸਰਕਾਰ ਇਨ੍ਹਾਂ ਦੇ ਭਲੇ ਦੀ ਗੱਲ ਸੋਚਦੀ ਹੈ ਤਾਂ ਸਰਕਾਰ ਨੂੰ ਇਨ੍ਹਾਂ ਵਾਸਤੇ ਭਲਾਈ ਵਿਭਾਗ ਵਿਚ ਇਕ ਸੈੱਲ ਖੋਲ੍ਹਣਾ ਚਾਹੀਦਾ ਹੈ । ਪੁਲਿਸ ਦੀਆਂ ਜ਼ਿਆਦਤੀਆਂ ਸਿਰਫ ਉਨ੍ਹਾਂ ਲੋਕਾਂ ਨਾਲ ਹੀ ਹੁੰਦੀਆਂ ਹਨ ਜਿਹੜੇ ਗਰੀਬ ਹਨ, ਜਾਂ ਜਿਹੜੇ ਅਨਪੜ੍ਹ ਹਨ ਜਾਂ ਜਿਹਨਾਂ ਦਾ ਜ਼ੋਰ ਨਾ ਹੋਵੇ । ਜਿਨ੍ਹਾਂ ਦਾ ਜ਼ੋਰ ਹੈ ਜਾਂ ਜਿਹੜੇ ਅਮੀਰ ਹਨ, ਉਹ ਕਦੇ ਜ਼ਿਆਦਤੀ ਬਰਦਾਸ਼ਤ ਨਹੀਂ ਕਰਦੇ । ਹਮੇਸ਼ਾਂ ਉਹ ਜ਼ਿਆਦਤੀ ਬਰਦਾਸ਼ਤ ਕਰਦੇ ਹਨ ਜਿਹੜੇ ਗਰੀਬੀ ਦੀ ਰੇਖਾ ਤੋਂ ਥੱਲੇ ਹਨ । ਸਪੀਕਰ ਸਾਹਿਬ, ਇਥੇ 52% ਲੋਕ ਸਾਡੇ ਦੇਸ਼ ਵਿਚ ਅਨਪੜ੍ਹ ਹਨ, ਸਿਰਫ 48% ਪੜ੍ਹੇ ਲਿਖੇ ਹਨ । ਉਹ ਦੇਸ਼ ਕਦੇ ਤਰੱਕੀ ਨਹੀਂ ਕਰ ਸਕਦਾ ਜਿਸ ਦੇਸ਼ ਵਿਚ ਅਨਪੜ੍ਹ ਲੋਕਾਂ ਦੀ ਗਿਣਤੀ ਜ਼ਿਆਦਾ ਹੋਵੇ । ਇਸੇ ਅਨਪੜ੍ਹਤਾ ਦੀ ਵਜ੍ਹਾ ਕਰਕੇ ਇਨ੍ਹਾਂ ਲੋਕਾਂ ਤੇ ਪ੍ਰੋਮੋਸ਼ਨ ਦੇ ਮਾਮਲੇ ਵਿਚ, ਰਿਜ਼ਰਵੇਸ਼ਨ ਦੇ ਮਾਮਲੇ ਵਿਚ ਇਤਨਾ ਅਨਿਆਏ ਹੋ ਰਿਹਾ ਹੈ । ਸੋ, ਜੇਕਰ ਸਰਕਾਰ ਇਨ੍ਹਾਂ ਲੋਕਾਂ ਨੂੰ ਉਪਰ ਚੁੱਕਣਾ ਚਾਹੁੰਦੀ ਹੈ ਤਾਂ ਇਹ ਆਪਣੇ ਭਲਾਈ ਵਿਭਾਗ ਵਿਚ ਇਕ ਸੈੱਲ ਕਾਇਮ ਕਰੇ ਔਰ ਉਹ ਸੈੱਲ ਇਨ੍ਹਾਂ ਲੋਕਾਂ ਉਪਰ ਹੋ ਰਹੀਆਂ ਜ਼ਿਆਦਤੀਆਂ ਵੱਲ ਦੇਖੇ । ਸਪੀਕਰ ਸਾਹਿਬ, ਮੈਂ ਨੂਰਪੁਰ ਬੇਦੀ ਦੀ ਇਕ ਘਟਨਾ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ । ਉਸ ਬਾਰੇ ਅਖਬਾਰਾਂ ਵਿਚ ਵੀ ਛਪਿਆ ਹੈ । ਨੂਰਪੁਰ ਬੇਦੀ ਦੇ ਇਕ ਪਿੰਡ ਸਿੰਘਪੁਰ ਦੇ ਇਕ ਪਰਿਵਾਰ ਨੂੰ ਇਸ ਕਰਕੇ ਤਸੀਹੇ ਦਿੱਤੇ ਗਏ ਕਿਉਂਕਿ ਉਨ੍ਹਾਂ ਨੇ ਕਾਂਗਰਸ ਪਾਰਟੀ ਦੇ ਮੈਂਬਰ ਨੂੰ ਵੋਟਾਂ ਨਹੀਂ ਪਾਈਆਂ ਸਨ । ਹੁਣ ਵੋਟਾਂ ਪੈ ਚੁਕੀਆਂ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਹਾਲੇ ਵੀ ਅਜਿਹੇ ਲੋਕਾਂ ਤੇ ਤਸ਼ੱਦਦ ਹੁੰਦਾ ਰਹੇਗਾ ? ਸਰਕਾਰ ਦਾ ਰਵੱਈਆ ਉਨ੍ਹਾਂ ਲੋਕਾਂ ਪ੍ਰਤੀ ਕੀ ਹੈ ? ਜੇ ਸਰਕਾਰ ਦਾ ਰਵੱਈਆਂ ਉਨ੍ਹਾਂ ਲੋਕਾਂ ਪ੍ਰਤੀ ਹਾਲੇ ਵੀ ਠੀਕ ਨਾ ਹੋਇਆ ਤਾਂ ਅਸੀਂ ਇਸ ਚੁਣੀ ਹੋਈ ਸਰਕਾਰ ਦੇ ਹਰ ਵੀਕ ਪੁਆਇੰਟ ਨੂੰ ਉਨ੍ਹਾਂ ਨੂੰ ਦੱਸਣ ਦੀ ਕੋਸ਼ਿਸ਼ ਕਰਾਂਗੇ । ਨੈਸ਼ਨਲ ਪੱਧਰ ਤੇ ਵੀ ਅਤੇ

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਇੰਟਰਨੈਸ਼ਨਲ ਪੱਧਰ ਤੇ ਵੀ ਦੱਸਣ ਦੀ ਕੋਸ਼ਿਸ਼ ਕਰਾਂਗੇ ਕਿ ਪੰਜਾਬ ਸਰਕਾਰ ਕਿਸ ਤਰ੍ਹਾਂ ਇਨ੍ਹਾਂ ਲੋਕਾਂ ਨਾਲ ਅੰਨਿਆਏ ਕਰ ਰਹੀ ਹੈ। ਅਗਰ ਉਨ੍ਹਾਂ ਪੀ.ਸੀ.ਐਸ. ਅਫ਼ਸਰਾਂ ਦਾ ਪਿਛਲਾ ਸਾਰਾ ਰਿਕਾਰਡ ਦੇਖਿਆ ਜਾਵੇ, ਸਾਰੀਆਂ ਪਿਛਲੀਆਂ ਗੁਪਤ ਰਿਪੋਰਟਾਂ ਦੇਖੀਆਂ ਜਾਣ ਤਾਂ ਉਨ੍ਹਾਂ ਵਿਚੋਂ 4 ਸ਼ਡਿਊਲਡ ਕਾਸਟ ਅਫ਼ਸਰ ਆਈ.ਏ.ਐਸ. ਬਣਨ ਦੇ ਯੋਗ ਹਨ (ਘੰਟੀ) । ਆਈ.ਏ.ਐਸ. ਅਫ਼ਸਰ ਜਿਹੜੇ ਗੁਪਤ ਰਿਪੋਰਟਾਂ ਲਿਖਦੇ ਹਨ, ਉਹ ਵੀ ਨਾਨ ਸ਼ਡਿਊਲਡ ਕਾਸਟ ਅਫ਼ਸਰਾਂ ਦੇ ਰਿਸ਼ਤੇਦਾਰ ਹੀ ਹੁੰਦੇ ਹਨ । ਉਹ ਹੀ ਐਪੁਆਇੰਟਮੈਂਟਾਂ ਕਰਦੇ ਹਨ ਅਤੇ ਪ੍ਰੋਮੋਸ਼ਨ ਦੇ ਵੇਲੇ ਵੀ ਉਹ ਆਪਣੇ ਹੀ ਬੰਦਿਆਂ ਦਾ ਪੱਖ ਪੂਰਦੇ ਹਨ । ਇਹ ਸਿਲਸਿਲਾ ਖਤਮ ਹੋਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ :** ਵਾਈਂਡ ਅਪ ਕਰੋ ਜੀ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ :** ਇਸ ਤੋਂ ਇਲਾਵਾ, ਜਿਹੜੇ ਸਾਡੇ ਹੋਰ ਮੁਲਾਜ਼ਮ ਹਨ, ਐਗਰੀਕਲਚਰ ਮਹਿਕਮੇ ਵਾਲੇ ਜਾਂ ਕਈ ਹੋਰ ਮਹਿਕਮਿਆਂ ਵਾਲੇ, ਉਹ ਧਰਨੇ ਮਾਰੀ ਬੈਠੇ ਹਨ । ਉਹ ਪਾਲਿਸੀ ਮੈਟਰ ਦੇ ਆਧਾਰ ਤੇ ਬਰਾਬਰ ਗਰੇਡ ਮੰਗਦੇ ਹਨ । ਉਨ੍ਹਾਂ ਨੂੰ ਬਰਾਬਰ ਦੇ ਪੇ ਸਕੇਲ ਮਿਲਣੇ ਚਾਹੀਦੇ ਹਨ । ਉਨ੍ਹਾਂ ਨੂੰ ਸੰਘਰਸ਼ ਕਰਦਿਆਂ ਨੂੰ ਕਈ ਕਈ ਸਾਲ ਹੋ ਗਏ ਹਨ ਪਰ ਹਾਲੇ ਤਕ ਉਨ੍ਹਾਂ ਦਾ ਕੋਈ ਫੈਸਲਾ ਨਹੀਂ ਕੀਤਾ ਗਿਆ । ਉਨ੍ਹਾਂ ਮੁਲਾਜ਼ਮਾਂ ਨੂੰ ਉਨ੍ਹਾਂ ਦੇ ਬਣਦੇ ਹੱਕ ਦਿੱਤੇ ਜਾਣ ਤਾਂ ਜੋ ਉਨ੍ਹਾਂ ਨਾਲ ਬੇਇਨਸਾਫੀ ਨਾ ਹੋਵੇ ।

ਹਰ ਡਿਪਾਰਟਮੈਂਟ ਵਿਚ ਰਿਜ਼ਰਵੇਸ਼ਨ ਦਾ ਜਿਹੜਾ ਰੋਸਟਰ ਸਿਸਟਮ ਹੈ, ਉਸ ਦਾ ਖਾਸ ਖਿਆਲ ਰੱਖਿਆ ਜਾਵੇ । ਇਹ ਆਮ ਵੇਖਣ ਵਿਚ ਆਇਆ ਹੈ ਕਿ ਜਦੋਂ ਕਿਸੇ ਸ਼ਡਿਊਲਡ ਕਾਸਟ ਦੀ ਪ੍ਰੋਮੋਸ਼ਨ ਦੀ ਵਾਰੀ ਆਉਂਦੀ ਹੈ ਤਾਂ ਉਸ ਨੂੰ ਅਨਫਿੱਟ ਕਰ ਦਿੱਤਾ ਜਾਂਦਾ ਹੈ ।

**ਸ਼੍ਰੀ ਸਪੀਕਰ :** ਵਾਈਂਡ ਅਪ ਕਰੋ ਜੀ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ :** ਇਥੇ ਰਿਜ਼ਰਵੇਸ਼ਨ ਐਕਟ ਬਣਾਉਣ ਦੀ ਜਿਹੜੀ ਗੱਲ ਮੁੱਖ ਮੰਤਰੀ ਜੀ ਨੇ ਕੀਤੀ ਹੈ, ਉਸ ਵਿਚ ਇਨ੍ਹਾਂ ਕਮੀਆਂ ਦਾ ਖਾਸ ਖਿਆਲ ਰੱਖਿਆ ਜਾਵੇ ਜਿਹੜੀਆਂ ਅਸੀਂ ਇਥੇ ਦੱਸ ਰਹੇ ਹਾਂ । ਸਰਕਾਰ ਨੂੰ ਚਾਹੀਦਾ ਹੈ ਕਿ ਹਰ ਡਿਪਾਰਟਮੈਂਟ ਵਿਚ ਜਦੋਂ ਕਿਤੇ ਪ੍ਰੋਮੋਸ਼ਨ ਦੀ ਗੱਲ ਆਉਂਦੀ ਹੈ ਤਾਂ ਰਿਜ਼ਰਵੇਸ਼ਨ ਦੇ ਆਧਾਰ ਤੇ ਬਣਦਾ ਕੋਟਾ ਇਮਾਨਦਾਰੀ ਨਾਲ ਸਬੰਧਤ ਲੋਕਾਂ ਨੂੰ ਦਿੱਤਾ ਜਾਵੇ ਤਾਂ ਜੋ ਉਨ੍ਹਾਂ ਨੂੰ ਕਚਹਿਰੀਆਂ ਵਿਚ ਧੱਕੇ ਨਾ ਖਾਣੇ ਪੈਣ । ਐਜੂਕੇਸ਼ਨ ਸਭ ਤੋਂ ਜ਼ਰੂਰੀ ਚੀਜ਼ ਹੈ । ਇਹ ਵੱਧ ਤੋਂ ਵੱਧ ਹੋਣੀ ਚਾਹੀਦੀ ਹੈ । ਅਗਰ ਲੋਕੀਂ ਐਜੂਕੇਟਿਡ ਹੋਣ ਤਾਂ ਹਰ ਫੀਲਡ ਵਿੱਚ ਤਰੱਕੀ ਹੋ ਸਕਦੀ ਹੈ । ਚਾਹੇ ਸਾਇੰਸ ਦਾ ਫੀਲਡ ਹੋਵੇ ਜਾਂ ਖੇਤੀ ਦਾ ਫੀਲਡ ਹੋਵੇ । ਕਿਸੇ ਵੀ ਖੇਤਰ ਦੀ ਤਰੱਕੀ ਲਈ ਐਜੂਕੇਸ਼ਨ ਬਹੁਤ ਜ਼ਰੂਰੀ ਹੈ । ਜਿੱਥੇ ਲੋਕ ਪਹਿਲਾਂ ਹੀ ਅਨਪੜ੍ਹ ਹਨ, ਉਨ੍ਹਾਂ ਨੂੰ ਇਨਸਾਫ਼ ਕਦੋਂ ਮਿਲ ਸਕਦਾ ਹੈ । ਜਦੋਂ ਸਾਨੂੰ ਲੋਕਾਂ ਨੇ ਚੁਣ ਕੇ ਭੇਜਿਆ ਹੈ ਭਾਵੇਂ ਕਿ ਸਾਡੀ ਆਬਾਦੀ ਵਿੱਚੋਂ

100% ਆਬਾਦੀ ਵਿੱਚੋਂ 52%ਲੋਕ ਅਨਪੜ੍ਹ ਹਨ ਅਤੇ 48% ਲੋਕ ਪੜ੍ਹੇ ਲਿਖੇ ਹਨ। ਅਸੀਂ ਉਨ੍ਹਾਂ ਲੋਕਾਂ ਵੱਲੋਂ ਚੁਣ ਕੇ ਏਥੇ ਆਏ ਹਾਂ ਤਾਂ ਸਾਡਾ ਹੱਕ ਬਣਦਾ ਹੈ ਕਿ ਅਸੀਂ ਉਨ੍ਹਾਂ ਲੋਕਾਂ ਦੀਆਂ ਭਾਵਨਾਵਾਂ ਨੂੰ ਸਰਕਾਰ ਤੱਕ ਪਹੁੰਚਾਈਏ ਤਾਂਕਿ ਸਰਕਾਰ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਸਹੀ ਤਰੀਕੇ ਦੇ ਨਾਲ ਮਹਿਸੂਸ ਕਰਕੇ ਲੋੜੀਂਦੇ ਕਾਨੂੰਨ ਦੇ ਰੂਪ ਵਿੱਚ ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਕਰ ਸਕੇ ਅਤੇ ਲੋਕਾਂ ਨਾਲ ਇਨਸਾਫ ਹੋ ਸਕੇ। (ਘੰਟੀ)

**ਸ੍ਰੀ ਸਪੀਕਰ** . ਸਰਦਾਰ ਹਰਗੋਪਾਲ ਸਿੰਘ ਜੀ, ਪਲੀਜ਼ ਹੁਣ ਵਾਈਂਡ-ਅੱਪ ਕਰੋ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਮੈਂ ਇੱਕ ਗੱਲ ਸਾਫ ਕਹਿਣੀ ਚਾਹੁੰਦਾ ਹਾਂ ਕਿ ਗਵਰਨਰੀ ਰਾਜ ਦੇ ਵਿੱਚ ਇਹ ਜਿਹੜਾ ਭਲਾਈ ਵਿਭਾਗ ਹੈ ਇਹ ਚੀਫ ਸੈਕਟਰੀ ਸਾਹਿਬ ਦੇ ਕੋਲ ਸੀ ਜਦੋਂ ਕਿ ਭਲਾਈ ਵਿਭਾਗ ਦੀਆਂ ਜਿੰਨੀਆਂ ਵੀ ਪ੍ਰਮੋਸ਼ਨਾਂ ਸੀ (ਘੰਟੀ) ਜਾਂ ਰਿਜ਼ਰਵੇਸ਼ਨ ਦੇ ਹਿਸਾਬ ਨਾਲ ਤਰੱਕੀਆਂ ਸਨ ਉਹ ਗਵਰਨਰੀ ਰਾਜ ਦੇ ਵਿੱਚ ਚੀਫ ਸੈਕਟਰੀ ਸਾਹਿਬ ਨੇ ਆਪਣੇ ਕੋਲ ਰੱਖੀਆਂ ਤਾਂਕਿ ਸ਼ਡੀਊਲਡ ਕਾਸਟਸ ਲੋਕ ਜਿਨ੍ਹਾਂ ਦੀਆਂ ਪਰਮੋਸ਼ਨਾਂ ਕਰਨੀ ਬਣਦੀਆਂ ਹਨ ਉਨ੍ਹਾਂ ਨੂੰ ਇਨਸਾਫ ਨਾ ਮਿਲ ਸਕੇ। ਮੈਂ ਇਸ ਗੱਲ ਦੀ ਨਿੰਦਾ ਕਰਦਾ ਹਾਂ।

**ਸ੍ਰੀ ਸਪੀਕਰ** : ਸਰਦਾਰ ਹਰਗੋਪਾਲ ਸਿੰਘ ਜੀ, ਵਾਈਂਡ-ਅੱਪ ਕਰ ਦਿਓ। (ਵਿਘਨ) ਟਾਈਮ ਹੋ ਗਿਆ ਹੈ।

I have now called upon Sardar Nirmal Singh.

**ਸਰਦਾਰ ਨਿਰਮਲ ਸਿੰਘ ਮਹੰਤ** (ਰਾਏਕੋਟ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਇਸ ਪਵਿੱਤਰ ਸਦਨ ਦੇ ਵਿੱਚ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਾਥੀ ਜੀ ਵੱਲੋਂ ਜਾਂ ਹੋਰ ਸਾਰਿਆਂ ਵਾਂਗ ਪੁਲਸ ਬਾਰੇ ਇਹ ਕਹਿਣ ਲਈ ਕਿ ਇਨ੍ਹਾਂ ਦੇ ਨੱਥ ਪਾਓ, ਇਨ੍ਹਾਂ ਨੂੰ ਸਸਪੈਂਡ ਕਰੋ, ਆਹ ਕਰੋ, ਵਾਹ ਕਰੋ ਦੇ ਖਿਲਾਫ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਪੁਲਿਸ ਦੇ ਨਾਲ ਨਾਲ ਜਿੱਥੇ ਇਨ੍ਹਾਂ ਨੂੰ ਨੱਥ ਪਾਉਣ ਬਾਰੇ ਕਿਹਾ ਜਾਂਦਾ ਹੈ ਉਥੇ ਇਨ੍ਹਾਂ ਦਾ ਮਨੋਬਲ ਵੀ ਵਧਾਉਣਾ ਚਾਹੀਦਾ ਹੈ। ਮਨੋਬੱਲ ਇਸ ਕਰਕੇ ਵਧਾਇਆ ਜਾਣਾ ਚਾਹੀਦਾ ਹੈ ਕਿਉਂਕਿ ਜਿੱਥੇ ਇਹ 10 ਕੰਮ ਠੀਕ ਕਰਦੇ ਹਨ ਉਥੇ ਇਕ ਅੱਧਾ ਕੰਮ ਗਲਤ ਵੀ ਹੋ ਸਕਦਾ ਹੈ। ਸਪੀਕਰ ਸਾਹਿਬ, ਪੁਲਿਸ ਨੂੰ ਇਸ ਤਰੀਕੇ ਨਾਲ ਲੈਣਾ ਕਿ ਇਸ ਨੇ ਬਿਲਕੁਲ ਮਾੜਾ ਕਰ ਦਿੱਤਾ, ਗਲਤ ਹੈ। ਪਟਿਆਲੇ ਦੇ ਵਿੱਚ ਦੋ ਲੜਕੇ ਇਕ ਸੰਤ ਕੁਮਾਰ ਇਨਸਪੈਕਟਰ ਜਿਸ ਦੇ ਉਪਰ ਗੋਲੀ ਚਲਾਈ ਗਈ ਲੇਕਿਨ ਜਿਹੜਾ ਦੂਸਰਾ ਆਦਮੀ ਸੀ ਉਸ ਨੇ ਗੋਲੀ ਚਲਾਉਣ ਵਾਲੇ ਨੂੰ ਮਾਰ ਦਿੱਤਾ। ਫਿਰ ਉਸ ਆਦਮੀ ਨੂੰ ਕਿਤੇ ਨਾ ਕੋਈ ਇਨਾਮ ਦਿੱਤਾ ਜਾਵੇ। ਜਿਸ ਨੇ ਕੋਈ ਅੱਛਾ ਕੰਮ ਕੀਤਾ ਹੈ ਉਸ ਨੂੰ ਇਨਾਮ ਦਿੱਤਾ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਡਿਵੈਲਪਮੈਂਟ ਚਾਹੇ ਕਿੰਨੀ ਵੀ ਕਰ ਲਓ ਲੇਕਿਨ ਜਿੰਨੀ ਦੇਰ ਅਸੀਂ ਆਪਣੇ ਆਪ ਨੂੰ, ਪੰਜਾਬ ਨੂੰ ਸੇਫ ਨਹੀਂ ਰੱਖਦੇ ਉਤਨੀ ਦੇਰ ਤੱਕ ਇਸ ਡੀਵੈਲਪਮੈਂਟ ਦਾ ਕੋਈ ਫਾਇਦਾ ਨਹੀਂ। ਇਸ ਲਈ ਅਤਿਵਾਦ ਨੂੰ ਰੱਜ ਕੇ ਰੋਕਿਆ ਜਾਵੇ। ਡਿਵੈਲਪਮੈਂਟ ਬੇਸ਼ਕ ਜਿੰਨੀ ਮਰਜ਼ੀ ਕੀਤੀ ਜਾਵੇ ਜੇਕਰ ਸਾਡੀ ਸਾਰਿਆਂ ਦੀ ਜਾਨ ਨੂੰ ਖ਼ਤਰਾ ਹੈ, ਕੋਈ ਸੇਫਟੀ ਨਹੀਂ ਹੈ ਤਾਂ ਉਸ ਦਾ ਕੋਈ ਅਰਥ ਨਹੀਂ। ਸੋ

[ਸਰਦਾਰ ਨਿਰਮਲ ਸਿੰਘ ਮਹੰਤ]

ਜ਼ਰੂਰੀ ਇਹ ਹੈ ਕਿ ਇਸ ਅਤਿਵਾਦ ਨੂੰ ਨੱਥ ਪਾਓ ਅਤੇ ਇਸ ਦੇ ਨਾਲ ਹੀ ਪੁਲਿਸ ਦਾ ਮਨੋਬੱਲ ਵੀ ਵਧਾਇਆ ਜਾਵੇ । ਸਪੀਕਰ ਸਾਹਿਬ, ਪੁਲਿਸ ਦੇ ਕਿਸੇ ਥਾਣੇ ਵਿੱਚ ਵੀ ਚਲੇ ਜਾਓ, ਕੋਈ ਸ਼ਿਕਾਇਤ ਲਿਖਵਾਉਣ ਚਲੇ ਜਾਓ, ਇਸ ਦੇ ਵਿੱਚ ਕੋਈ ਸ਼ੱਕ ਨਹੀਂ ਕਿ ਕੁਝ ਨਾ ਕੁਝ 100/- ਜਾਂ 50/- ਰੁਪਏ ਰਿਪੋਰਟ ਲਿਖਵਾਉਣ ਲਈ ਮੰਗ ਲਏ ਜਾਂਦੇ ਹਨ । ਇਹ ਠੀਕ ਹੈ ਕਿ ਇਸ ਦੇ ਵਿੱਚ ਜਿਹੜੀ ਕੁਰੱਪਸ਼ਨ ਹੈ ਉਹ ਬਹੁਤ ਜ਼ਿਆਦਾ ਹੈ ਪਰ ਇਹ ਗੱਲ ਬਿਲਕੁਲ ਨਹੀਂ ਹੈ ਕਿ ਕੋਈ ਕੰਮ ਨਹੀਂ ਕਰਦੇ । ਉਹ ਕੰਮ ਵੀ ਕਰਦੇ ਹਨ । ਜੇ ਸਾਡੀ ਸੇਫਟੀ ਹੈ ਜਾਂ ਸਾਨੂੰ ਕੋਈ ਫਰੀਡਮ ਮਿਲੀ ਹੋਈ ਹੈ ਤਾਂ ਉਹ ਪੁਲਿਸ ਹੀ ਸਿਕਿਉਰਟੀ ਕਰਦੀ ਹੈ । ਚਾਹੀਦਾ ਇਹ ਹੈ ਕਿ ਪੁਲਿਸ ਦੀ ਨਫਰੀ ਨੂੰ ਵਧਾਇਆ ਜਾਵੇ । ਇਹ ਨਫਰੀ ਇੰਨੀ ਘੱਟ ਹੈ ਕਿ 10-10, 15-15 ਬੰਦੇ ਤਾਂ ਸਾਡੇ ਐਮ.ਐਲ.ਏਜ਼. ਔਰ ਐਮ.ਪੀਜ਼ ਨੂੰ ਸਿਕਿਉਰਟੀ ਲਈ ਮਿਲੇ ਹੋਏ ਹਨ ਔਰ ਬਾਕੀ ਕੰਮਾਂ ਲਈ ਸਾਨੂੰ ਮਿਲਟਰੀ ਜਾਂ ਪੈਰਾ ਮਿਲ-ਟਰੀ ਫੋਰਸਿਜ਼ ਤੇ ਡੀਪੈਂਡ ਕਰਨਾ ਪੈਂਦਾ ਹੈ । ਕਿਉਂ ਨਾ ਇਸ ਪੁਲਿਸ ਦੀ ਨਫਰੀ ਨੂੰ ਵਧਾਇਆ ਜਾਵੇ । ਅਸੀਂ ਕਿਉਂ ਉਨ੍ਹਾਂ ਤੇ ਡੀਪੈਂਡ ਕਰੀਏ । ਸਾਨੂੰ ਆਪਣੀ ਫੋਰਸ ਨੂੰ ਵਧਾਉਣਾ ਚਾਹੀਦਾ ਹੈ । ਇਹ ਨਫਰੀ ਪਿੰਡਾਂ ਦੇ ਵਿਚ ਲੋਕਾਂ ਦੀ ਗਿਣਤੀ ਦੇ ਹਿਸਾਬ ਨਾਲ ਕੀਤੀ ਜਾ ਸਕਦੀ ਹੈ । ਜਿੰਨੇ ਪਿੰਡ ਦੇ ਵਿਚ ਲੋਕ ਰਹਿੰਦੇ ਹਨ ਉਸ ਹਿਸਾਬ ਨਾਲ ਦੋ ਆਦਮੀਆਂ ਪਿੱਛੇ ਇਕ ਆਦਮੀ ਹੋ ਜਾਵੇ ਜੋ ਪਿੰਡ ਦੇ ਵਿਚ ਜਾ ਕੇ ਲੋਕਾਂ ਦੀ ਰਾਖੀ ਕਰਨ । ਮੇਰਾ ਆਪਣਾ ਹਲਕਾ ਰਾਏਕੋਟ ਹੈ ਜ਼ਿਲ੍ਹਾ ਲੁਧਿਆਣੇ ਦੇ ਵਿੱਚ ਪੈਂਦਾ ਹੈ । ਮੈਂ ਇਸ ਪਿੰਡ ਦਾ ਰਹਿਣ ਵਾਲਾ ਹਾਂ । ਇਸ ਪਿੰਡ ਦੀ ਧਰਤੀ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ । ਲੁਧਿਆਣਾ ਪਿਛੇ ਜਿਹੇ ਕਾਫੀ ਡਿਸਟਰਬ ਏਰੀਆ ਰਿਹਾ ਹੈ । ਰਾਏਕੋਟ ਵਿੱਚ ਜੋ ਹਾਲਾਤ ਹਨ, ਇਹ ਬਾਰਡਰ ਦੇ ਏਰੀਆ ਵਿਚ ਪੈਂਦਾ ਹੈ । ਇਕ ਪਾਸੇ ਲੁਧਿਆਣਾ ਲਗਦਾ ਹੈ ਅਤੇ ਦੂਸਰੇ ਪਾਸੇ ਸੰਗਰੂਰ ਜ਼ਿਲ੍ਹਾ ਲੱਗਦਾ ਹੈ । ਇਹ ਸੱਭ ਤੋਂ ਵੱਧ ਡਿਸਟਰਬ ਏਰੀਆ ਹੈ । ਇਸ ਡਿਸਟਰਬ ਏਰੀਏ ਵਿਚ ਨਫਰੀ ਬਹੁਤ ਘੱਟ ਹੈ । ਸੀ.ਆਰ. ਪੀ.ਐਫ. ਉਥੋਂ ਭੇਜ ਦਿੱਤੀ ਗਈ ਹੈ । ਮਿਲਟਰੀ ਸਾਡੀ ਕੋਈ ਮਦਦ ਨਹੀਂ ਕਰਦੀ । ਕਦੀ ਉਹ ਸ਼ਾਮ ਨੂੰ ਗੇੜਾ ਮਾਰ ਲੈਂਦੀ ਹੈ ਤੇ ਜੇ ਅਸੀਂ ਕਹੀਏ ਕਿ ਉਥੇ ਕੋਈ ਬੰਦਾ ਬੈਠਾ ਹੈ ਤਾਂ ਉਹ ਉਸ ਨੂੰ ਬਿਲਕੁਲ ਨਹੀਂ ਫੜਦੀ । ਜੇਕਰ ਅਸੀਂ ਪੁਲਿਸ ਦਾ ਮਨੋਬਲ ਉਚਾ ਕਰਾਂਗੇ ਤਾਂ ਉਹ ਸਾਨੂੰ ਲੋਕਾਂ ਨੂੰ ਬਚਾਉਣ ਵਿਚ ਕਿਉਂ ਕਾਮਯਾਬ ਨਹੀਂ ਹੋਣਗੇ ।

ਰਾਏਕੋਟ ਦੇ ਵਿਚ ਹਾਲਤ ਇਹੋ ਜਿਹੀ ਹੈ ਜੇ ਕਿਸੇ ਆਦਮੀ ਨੂੰ ਨਜ਼ਲਾ ਵੀ ਹੋ ਜਾਂਦਾ ਹੈ ਤਾਂ ਉਸ ਨੂੰ ਲੁਧਿਆਣੇ ਜਾਣਾ ਪੈਂਦਾ ਹੈ ਤੇ ਜਾਂ ਫਿਰ ਉਸ ਨੂੰ ਪ੍ਰਾਈਵੇਟ ਡਾਕਟਰਾਂ ਕੋਲ ਜਾਣਾ ਪੈਂਦਾ ਹੈ । ਉਹ ਡਾਕਟਰ 10 ਪੈਸੇ ਦੀ ਇਕ ਗੋਲੀ ਦੇ ਕੇ 10/- ਰੁਪਏ ਲੈ ਲੈਂਦੇ ਹਨ ਤੇ ਲੋਕਾਂ ਨੂੰ ਲੁੱਟੀ ਜਾਂਦੇ ਹਨ । ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਕਹਿੰਦਾ ਹਾਂ ਕਿ ਉਥੇ 50 ਬਿਸਤਰਿਆਂ ਦਾ ਇਕ ਹਸਪਤਾਲ ਹੋਣਾ ਚਾਹੀਦਾ ਹੈ ।

ਬੁਢਾਪਾ ਪੈਨਸ਼ਨ ਬਾਰੇ ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਹੈ 70 ਸਾਲ ਦੀ ਉਮਰ ਵਿਚ ਹਰੇਕ ਨੂੰ ਪੈਨਸ਼ਨ ਦਿੱਤੀ ਜਾਇਆ ਕਰੇਗੀ । ਇਹ 70 ਸਾਲ ਦੀ ਉਮਰ ਬਹੁਤ ਜ਼ਿਆਦਾ ਹੈ ਅਤੇ ਇਹ ਘਟਾ ਕੇ 60 ਜਾਂ 65 ਸਾਲ ਦੀ ਕਰਨੀ ਚਾਹੀਦੀ ਹੈ ।

*11.01 A.M. (ਇਸ *ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਬਾਕੀ ਜਿਹੜੀ ਗੱਲ ਹੈ ਕਿ ਟੈਕਸ ਨਹੀਂ ਲੱਗਣਾ ਚਾਹੀਦਾ, ਜਦੋਂ ਕਿ ਉਹ ਤਨਖਾਹ ਲੈਂਦੇ ਹਨ, ਉਨ੍ਹਾਂ ਦੀ ਆਮਦਨ ਹੈ ਤਾਂ ਜੇਕਰ ਉਹ ਲੰਪਸਮ ਤੌਰ ਤੇ ਕੁਝ ਟੈਕਸ ਦੇ ਦੇਣਗੇ ਤਾਂ ਕਿਉਂ ਨਾ ਸਰਕਾਰ ਦੀ ਆਮਦਨ ਵਧੇਗੀ ਅਤੇ ਡਿਵਲਪਮੈਂਟ ਹੋਰ ਅੱਛੀ ਹੋਵੇਗੀ ।

ਐਜੂਕੇਸ਼ਨ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਬੈਕਵਰਡ ਕਲਾਸਾਂ ਦੇ ਵਿਦਿਆਰਥੀ ਹਨ, ਉਨ੍ਹਾਂ ਨੂੰ ਦੱਸਵੀਂ ਤੱਕ ਮੁਫਤ ਵਿਦਿਆ ਹੋਣੀ ਚਾਹੀਦੀ ਹੈ । ਜਿਨ੍ਹਾਂ ਦੀ ਤਾਂ ਆਮਦਨ ਹੈ ਉਹ ਆਪਣੇ ਬੱਚਿਆਂ ਨੂੰ ਮਾਡਲ ਸਕੂਲਾਂ ਵਿੱਚ ਪੜ੍ਹਾਉਂਦੇ ਹਨ, ਸਰਕਾਰੀ ਸਕੂਲ ਤਾਂ ਕੇਵਲ ਗਰੀਬਾਂ ਵਾਸਤੇ ਹੀ ਬਣੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਬੈਕਵਰਡ ਕਲਾਸਾਂ ਦੇ ਵਿਦਿਆਰਥੀਆਂ ਨੂੰ ਦੱਸਵੀਂ ਤੱਕ ਮੁਫਤ ਪੜ੍ਹਾਈ ਪੜ੍ਹਾਉਣੀ ਚਾਹੀਦੀ ਹੈ ।

ਖੇਤੀਬਾੜੀ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਵੱਡੇ ਵੱਡੇ ਜ਼ਿਮੀਦਾਰਾਂ ਕੋਲ ਲੱਖਾਂ ਰੁਪਏ ਦੇ ਟਰੈਕਟਰ ਹਨ, ਹਜ਼ਾਰਾਂ ਕਿੱਲੇ ਜ਼ਮੀਨ ਹੈ, ਉਨ੍ਹਾਂ ਨੂੰ ਸਬਸਿਡੀ ਦਿੱਤੀ ਜਾਂਦੀ ਹੈ । ਇਕੱਲੀ ਬਿਜਲੀ ਤੇ 300 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਜਾਂਦੀ ਹੈ । ਜੇਕਰ ਉਹ ਥੋੜਾ ਬਹੁਤ ਟੈਕਸ ਦੇ ਦੇਣਗੇ ਤਾਂ ਕੀ ਫਰਕ ਪੈ ਜਾਵੇਗਾ । ਉਨ੍ਹਾਂ ਉਤੇ ਟੈਕਸ ਲੱਗਣਾ ਚਾਹੀਦਾ ਹੈ ਜਿਵੇਂ ਕਿ ਵੱਡੇ ਵੱਡੇ ਇੰਡਸਟਰੀਲਿਸਟਾਂ ਤੇ ਲੱਗਿਆ ਹੋਇਆ ਹੈ ।

ਮੇਰਾ ਰਾਏਕੋਟ ਸ਼ਹਿਰ, ਲੁਧਿਆਣਾ ਜ਼ਿਲ੍ਹੇ ਦੇ ਬਾਰਡਰ ਤੇ ਹੈ, ਇਥੇ ਲੁਧਿਆਣਾ ਖਤਮ ਹੋ ਜਾਂਦਾ ਹੈ ਤੇ ਸੰਗਰੂਰ ਸ਼ੁਰੂ ਹੁੰਦਾ ਹੈ । ਮੇਰੀ ਬੇਨਤੀ ਹੈ ਕਿ ਰਾਏਕੋਟ ਨੂੰ ਸਬ-ਡਵੀਜ਼ਨ ਬਣਾਇਆ ਜਾਵੇ ਤਾਂ ਜੋ ਲੋਕਾਂ ਨੂੰ ਸਹੂਲਤ ਮਿਲੇ । ਜਗਰਾਓ ਸਾਡੇ ਤੋਂ 25-30 ਕਿਲੋਮੀਟਰ ਦੂਰ ਪੈਂਦਾ ਹੈ । ਰਾਏਕੋਟ ਨੂੰ ਸਬ-ਡਵੀਜ਼ਨ ਬਣਾਉਣਾ ਚਾਹੀਦਾ ਹੈ ਭਾਵੇਂ ਇਸ ਵਾਸਤੇ ਬਰਨਾਲਾ ਨੂੰ ਹੀ ਕਿਉਂ ਨਾ ਜ਼ਿਲ੍ਹਾ ਬਣਾਉਣਾ ਪਵੇ । ਮੇਰੇ ਸ਼ਹਿਰ ਦੇ ਆਲੇ-ਦੁਆਲੇ ਛੱਪੜਾਂ ਦੀ ਭਰਮਾਰ ਹੈ ਜਿੱਥੋਂ ਕਿ ਮੱਛਰ ਤੇ ਹੋਰ ਬਿਮਾਰੀਆਂ ਫੈਲਦੀਆਂ ਹਨ । ਮੇਰੀ ਰਾਏ ਹੈ ਕਿ ਉਨ੍ਹਾਂ ਛੱਪੜਾਂ ਨੂੰ ਮਿੱਟੀ ਨਾਲ ਪੂਰ ਕੇ ਉਹ ਜਗ੍ਹਾਂ ਸਰਕਾਰੀ ਕੰਮਾਂ ਲਈ ਜਾਂ ਹੋਰ ਦੂਜੇ ਵਿਕਾਸ ਦੇ ਕੰਮਾਂ ਵਾਸਤੇ ਵਰਤੀ ਜਾ ਸਕਦੀ ਹੈ । 500 ਵਿੱਘੇ ਜ਼ਮੀਨ ਲੋਕਾਂ ਨੇ ਜ਼ਬਰ-ਦਸਤੀ ਦੱਬੀ ਹੋਈ ਹੈ । ਉਨ੍ਹਾਂ ਨੂੰ ਚਕੋਤੇ ਤੇ ਦਿੱਤੀ ਸੀ, ਉਹ ਉਨ੍ਹਾਂ ਨੇ ਵਾਪਿਸ ਨਹੀਂ ਕੀਤੀ ਅਤੇ ਪਿਛਲੇ 15-20 ਸਾਲਾਂ ਤੋਂ ਵਾਹ ਰਹੇ ਹਨ । ਉਹ ਸਾਰੀ ਜ਼ਮੀਨ ਛੁਡਵਾ ਕੇ ਉਥੇ ਕੋਈ ਰਿਸਰਚ ਇੰਸਟੀਚਿਊਟ ਜਾਂ ਕੋਈ ਅਜਿਹੀ ਸੰਸਥਾ ਬਣਾਉਣੀ ਚਾਹੀਦੀ ਹੈ ਤਾਂ ਜੋ ਲੋਕ ਉਸ ਤੋਂ ਫਾਇਦਾ ਉਠਾ ਸਕਣ । ਇਨ੍ਹਾਂ ਕਹਿੰਦਿਆਂ ਹੋਇਆਂ ਮੈਂ ਮੁਆਫੀ ਚਾਹੁੰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ । ਭੈਣ ਜੀ, ਮੈਂ ਤੁਹਾਨੂੰ ਵਾਰੀ ਦਿੰਦਾ ਹਾਂ, ਤੁਸੀਂ ਉਠੋ, ਚਾਵਲਾ ਭੈਣ ਜੀ ਬੋਲੋ ।

**श्रीमति लक्ष्मी कान्ता चावला** (अमृतसर केंदरी) : धन्यवाद जी, उपाध्यक्ष महोदय जी, मैं पूरा प्रयास करूंगी कि मैं कम समय में अपनी पूरी बात करूं । आज के इस प्रस्ताव पर निवेदन यह है कि पंजाब में किसी चीज़ की कमी नहीं है । राष्ट्रीय चरित्र के अभाव के कारण सारी कमीयें आई हैं । मेरा सुझाव है कि कार्पोरेशनें और बोर्डों के द्वारा जो बिजली के रेट और बसों के किराए

[श्रीमति लक्ष्मी कान्ता चावला]

जो बढ़ाए जाने का फैसला किया गया है अगर वह पूरा पूरा वसूल किया जाए और सरकार के कोष में पहुंचे तो सरकार के बजट में जो घाटा है वह पूरा हो सकता है। बिजली की चोरी बहुत होती है और चोरी भी वह लोग ही करते हैं जिनकी वरिष्ठ अधिकारी अथवा राजनीतिक नेताओं तक पहुंच होती है और जो चोरी करने की समर्थी रखते हैं अगर चोरी को रोकने का प्रयास किया जाए तो सरकार को काफी लाभ पहुंच सकता है। कुछ समय पूर्व अमृतसर में एक जज को बिजली की चोरी में पकड़ा गया पर कोई कार्यवाई नहीं हुई। मेरा सुझाव है कि इस तरफ सरकार को ध्यान देना चाहिए। दूसरी बात सेलज़ टैकस के बारे में है। अगर सेलज़ टैकस कम हो, जो कि इस वक्त बहुत ज्यादा है और जिस की चोरी भी बहुत ज्यादा होती है, तो हर दूकानदार रसीद काटने के लिए तैयार होगा और ग्राहक भी सेलज टैकस देने के लिए तैयार होगा। इसी तरह जो बसें हैं रोडवेज की। डिप्टी स्पीकर साहिब चाहे पूर्णिमा हो या अमावस हो अथवा कोई भी क्यों न हो फिर भी सवारियें बसों के जितनी अन्दर होती हैं उससे भी ज्यादा उपर बैठी होती हैं। फिर भी रोडवेज घाटे में ? कारण यह है कि बहुत कम ऐसे लोग हैं जो पूरा किराया देते हैं। उन में से बहुत से तो बिना टिकट सफर करते हैं और कुछ कनडक्टर को थोड़े बहुत पैसे दे कर चले जाते हैं और बहुत कम ऐसे लोग हैं जो पूरा किराया देते हैं इसी कारण ही हमारा ट्रांसपोर्ट विभाग घाटे में जा रहा है। सरकार को भी इस तरफ ध्यान देना चाहिए। याद रखिए भ्रष्टाचार एक अमरवेल है जो उपर से नीचे को जाती है अगर बड़े राजनीतिक नेता ईमानदार हों तो छोटे कर्मचारी ठीक रहेंगे। उप अध्यक्ष महोदय मैं अमृतसर से चुनाव जीत कर आई हूँ। अमृतसर कारपोरेशन का एक वरिष्ठ सदस्य है जिन्होंने कि कारपोरेशन की जगह पर नाजायज़ कबज़ा किया हुआ है और वहां महल बनाया हुआ है। एक नेता ने कारपोरेशन की जमीन पर गैस की ऐजेंसी खोली हुई है। उप अध्यक्ष महोदय सरकार को इस तरफ ध्यान देना चाहिए। अमृतसर कारपोरेशन के बारे में एक बात कहना चाहती हूँ कि बच्चा बच्चा कारपोरेशन के बारे में नीचे लिखी कुछ पंक्तियां गाता फिरता सुनाई देता है:

अमृतसर के नगर निगम की
बड़ी अनोखी बात,
मच्छर गाएँ मक्खी नाचें
बिन बादल बरसात
जन्ता रोए टाऊँन हाल में
चन्डीगढ़ में साहब।

उप अध्यक्ष महोदय, जो मंत्री महोदय ने खादी बोर्ड के 300 चेक जो कि पिछली डेट में काटे हुए हैं पकड़े गए हैं यह अच्छी बात है अगर यह मामला खुर्द-बुर्द न किया जाए।

उप अध्यक्ष महोदय, गलियारा योजना पर सरकार ने सड़कों पर करोड़ों रूपए खर्च किए और लाखों रूपए ठेकेदारों की जेबों में गए लेकिन अभी भी वहां की सड़कें वैसी की वैसी ही हैं। सीवरेज का भी बड़ा बुरा हाल है। उप अध्यक्ष महोदय, जिस इलाके से मैं जीत कर आई हूँ वहां एक गन्दा नाला इनसानों की बसती के बीच में से गुजरता है। और इस नाले के दोनें किनारों पर लगभग 2000 परिवार रहते हैं और 100 परिवार इस नाले के बीच मे रहते हैं। इसी लिए उप अध्यक्ष महोदय, जो यह चन्डीगढ़ में अच्छे अच्छे भोजन, डिनर और लन्च सरकारी खर्च पर, हमें दिए जाते हैं यह हमें अच्छे नहीं लगते, क्योंकि जिन लोगों ने हम को यहां प्रतिनिधता करने के लिए भेजा है, उन के घरों में पीने के लिए तो साफ पानी भी नहीं है और न ही उन को कोई और सुविधा प्रदान की जा रही है।

उप अध्यक्ष महोदय मैं पंजाब के हस्पतालों की कारगुजारी के बारे में बताना चाहती हूं। अमृतसर में दो मैडीकल हस्पताल हैं एक गुरू तेग बहादर हस्पताल और दूसरा गुरू नानक हस्पताल पता नहीं किस अधिकारी के मन में क्या आया कि गुरू तेग बहादर हस्पताल की ऐमरजैंसी वार्ड को शहर से 8 किलो मीटर दूर अलग बना दिया गया और वह एरिया भी आंतकवादियों से बहुत प्रभावित है।

हमारी यह निवेदन है कि गुरू तेग बहादर हस्पताल अमृतसर का जो ऐमरजैंसी वार्ड है उसको पूरे साजो सामान से सम्पन्न करके अलग बनाया जाए। गुरू तेग बहादुर हस्पताल में ऐमरजैंसी वार्ड के साथ हर उस बीमारी का एक एक यूनिट हो। गम्भीर रोगी उसी प्रकार गुरू नानक हस्पताल में भेजे जाएँ जैसे चन्डीगढ़ में पी. जी. आई. को भेजे जाते हैं। हमारे अमृतसर में मालूम नहीं परमात्मा की क्या नाराज़गी है वहां गोली कांड होता ही रहता है। इस लिए कम से कम उन हस्पताल और ऐमरजेंसी वार्ड को सभी साधनों और सुविधायों से सम्पन्न किया जाए।

एक अमृतसर के बारे में जो पीछे बजट में भी बात आई कि बिजली का जो प्रबन्ध है उसे कारपोरेशनों के अधीन ही रखा जाए। बिजली बोर्ड से टयूबवैल कुनैकशन लेने के लिए लोगों को 12-12 साल लाईन में लगना पड़ता है। यही हालत अमृतसर के लोगों की भी हो जाएगी अगर कारपोरेशन से बिजली का महिकमा बिजली बोर्ड को दिया गया।

[श्रीमति लक्ष्मी कांता चावला]

हस्पतालों में जो सरकार का नियम है उसके मुताबिक 5 रोगियों के पीछे एक नर्स होनी चाहिये, मगर अब 75 रोगीयों क पीछे एक नर्स हस्पतालों में है। दवाईयें पूरी नहीं मिलती। जितनी दवाई एक दिन के लिए चाहिए वह दवाई 30 दिनों के लिए मिलती है। आज प्राईवेट नर्सिंग होम खूब चल रहे हैं। सरकारी हस्पतालों के बहुत से डाकटर नर्सिंग होम चलाते हैं। सरकार की ओर से जनता को सहूलतें बड़ी कम हैं। आज क्या होता है कि अगर किसी मन्त्री या नेता की "अँख विॅच कॅख पै जाऐ" तो उस के इलाज के लिए अमरीका जाते हैं। मगर गरीब जनता को कोई बात ही नहीं पूछता।

ट्रांसफरज़ के लिए सरकार ने क्या नियम बनाय हैं कुछ लोग 20-25 साल शहरों में एक जगह पर ही रहते हैं मगर कुछ लोगों को दूर गांवों में भेज दिया जाता है और उन्हें कभी शहर में आने का मौका ही नहीं मिलता। इस लिये मैं कहना चाहती हूं कि ट्रांसफरज की पालिसी को पूरी तरह से, ठीक ढग से लागू करना चाहिए। इस तरह से जनता को मिनिस्ट्रों की कोठियों पर नहीं जाना पडेगा और अधिकारियों की मुटठी भी नहीं गर्म करनी पडेगी और न ही उनकी चापलूसी ही करनी पड़ेगी। मैं वित्त मंत्री जी से मांग करूँगी कि शिक्षा पर खर्च बढ़ायें और अमृतसर में लड़कों के लिये एक गर्वनमैंट कालज़ और खोलें। इस के इलावा सी. आर. पी. ऐफ. और बी. ऐस. ऐफ. के जो जवान ऊर्गवाद से लड़ते लड़ते शहीद हो जाते हैं उनको उसी प्रकार वित्ती सहायता दी जाये जैसे पंजाब सरकार नवम्बर, 1991 से पहले देती थी। पंजाब सरकार को यह भी चाहिये कि हरेक जिला मुखयालय पर महलाओं के लिये एक एक अलग अलग पुलिस सटेशन हो जिस का महलायें ही खुद संचालन करें। मैं यह नहीं कहती कि महलायें अपराध नहीं करतीं। जो महलायें अपराध करती हैं उन्हें कोई रियायत या कानसैशन इस लिये ना दें कि वह एक महला है। अपराधी तो अपराधी ही है। भले ही वह महला क्यों न हो। लेकिन मैं यह कहना चाहती हूं कि महलाओं के साथ दुरविवहार इस लिये न हो क्योंकि वो महला है। उनकी सुरक्षा भी होनी चाहिये। डी. जी. पी. साहिब इस बात को इन प्रिंसीपल मानते है और उन्हों ने इस चीज़ को कई स्थानों पर लागू भी किया है। यह चीज हर ज़िला हैडक्वाटर पर होनी चाहिये। इस बात पर सरकार कहती है कि पैसा नहीं है। मगर एक एम. ऐल. ऐ. को उसके एक बार ऐम. ऐल. ऐ. बन जाने के बाद पैंशन दी जाती है जबकि यह पैंशन एक सरकारी कर्मचारी को 20 साल नौकरी करने के बाद मिलती है। हमें क्या अधिकार है जबकि देश संकट में है तो एक ऐम. ऐल. ऐ. 20,000 किलो मीटर तक का सफ़र फस्ट कलास में कर सकता है जिसके लिये उसको फसट क्लास का पास मिलता है। इस खर्च को कम करना चाहिये।

क्या विधायक सैकंड क्लास में यात्रा नहीं कर सकते ? अपनी कमाई से चाहे कोई हवाई जहाज़ में उड़े पर जनता के पैसे पर सैकंड क्लास का ही पास मिलना चाहिये । मेरी इतनी ही निवेदन है । धन्यवाद । जय हिन्द ।

ਸ਼੍ਰੀ ਫਕੀਰ ਚੰਦ (ਅੰਮ੍ਰਿਤਸਰ ਉੱਤਰੀ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ। ਸਾਡੇ ਚੀਫ ਮਨਿਸਟਰ, ਸਰਦਾਰ ਬੇਅੰਤ ਸਿੰਘ ਜੀ, ਜੋ ਹਨ he is a man of upright personality, determination and action. ਉਨ੍ਹਾਂ ਦੀ ਇਹੀ ਕੋਸ਼ਿਸ਼ ਰਹੀ ਹੈ ਕਿ ਪੰਜਾਬ ਵਿਚ ਅਮਨ ਬਹਾਲ ਹੋਵੇ ਔਰ ਉਨ੍ਹਾਂ ਨੇ ਇਸ ਪਾਸੇ ਸਟੈਪਸ ਲਏ ਹਨ ਅਤੇ ਉਨ੍ਹਾਂ ਸਟੈਪਸ ਦਾ ਰਿਜ਼ਲਟ ਹੈ ਕਿ ਸਾਡੇ ਪੰਜਾਬ ਵਿਚ ਅਮਨ ਬਹਾਲ ਹੋ ਰਿਹਾ ਹੈ । ਰਿਜ਼ਲਟ ਤੁਹਾਡੇ ਸਾਹਮਣੇ ਹੈ । ਅਖ਼ਬਾਰਾਂ ਵਿਚ ਆਉਂਦਾ ਹੈ, ਹਾਰਡ ਕੋਰ ਆਦਮੀ ਮਾਰੇ ਜਾ ਰਹੇ ਹਨ, ਯੰਗਮੈਨ ਆਪਣੇ ਆਪ ਨੂੰ ਸਰੰਡਰ ਕਰ ਰਹੇ ਹਨ । ਜਿਹੜੇ ਬਾਰਡਰ ਤੇ ਆਦਮੀ ਰਹਿੰਦੇ ਹਨ, ਉਨ੍ਹਾਂ ਦੇ ਹੌਸਲੇ ਵਧੇ ਹਨ । ਇਹ ਜਿਹੜੀ ਬਿਮਾਰੀ ਹੈ ਇਹ ਸਾਨੂੰ ਵਿਰਾਸਤ ਵਿੱਚ ਮਿਲੀ ਹੈ, ਇਹ ਬੜੀ ਪੁਰਾਣੀ ਬਿਮਾਰੀ ਹੈ ਔਰ ਪੁਰਾਣੀ ਬਿਮਾਰੀ ਦਾ ਇਲਾਜ ਕਰਨ ਵਾਸਤੇ ਟਾਈਮ ਤਾਂ ਲੱਗ ਹੀ ਜਾਂਦਾ ਹੈ । ਬੇਸ਼ਕ ਇਸ ਦੇ ਵਾਸਤੇ ਦਵਾਈ ਦੇ ਰਹੇ ਹਾਂ ਪਰ ਇਸ ਨੂੰ ਸਹੀ ਕਰਨ ਵਾਸਤੇ ਟਾਈਮ ਤਾਂ ਲਗ ਹੀ ਜਾਂਦਾ ਹੈ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਦੀ ਗੱਲ ਕਰਾਂਗਾ ਕਿ ਮੇਰੀ ਕੰਸਟੀਚਿਊਐਂਸੀ ਅੰਮ੍ਰਿਤਸਰ ਨਾਰਥ ਹੈ, ਉਸ ਦੇ ਵਿਚ 6 ਵਾਰੀ ਬਲਾਸਟ ਹੋ ਚੁੱਕੇ ਹਨ । ਮੈਂ ਇਹ ਨਹੀਂ ਕਹਿੰਦਾ ਕਿ ਸਰਕਾਰ ਕੋਈ ਸਟੈਪਸ ਨਹੀਂ ਲੈ ਰਹੀ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਕੋਈ ਸਟੈਪਸ ਨਹੀਂ ਲੈ ਰਹੀ, ਸਟੈਪਸ ਤਾਂ ਲੈ ਰਹੀ ਹੈ ਪਰ ਮੈਂ ਇਨ੍ਹਾਂ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਉਸ ਹਲਕੇ ਵਿਚ 6 ਵਾਰੀ ਬਲਾਸਟ ਹੋ ਚੁੱਕੇ ਹਨ । ਮੈਂ ਗੌਰਮਿੰਟ ਨੂੰ ਕਹਾਂਗਾ ਕਿ ਉਥੇ ਕੁਝ ਨਾ ਕੁਝ ਫੋਰਸਿਜ਼ ਜ਼ਿਆਦਾ ਕਰਕੇ ਮੋਬਾਈਲ ਕੀਤੀ ਜਾਵੇ ਤਾਂਕਿ ਲੋਕਾਂ ਦੇ ਹੌਸਲੇ ਡੇਪ ਨਾ ਹੋ ਜਾਣ ।

ਡਿਪਟੀ ਸਪੀਕਰ ਸਾਹਿਬ, ਮੇਰੇ ਸ਼ਹਿਰ ਵਿਚ ਜੋ ਕਾਰਪੋਰੇਸ਼ਨ ਹੈ, ਸਰਕਾਰ ਨੇ ਬੜਾ ਅੱਛਾ ਕੀਤਾ ਹੈ ਜੋ ਕਿਹਾ ਹੈ ਕਿ ਉਥੇ ਟਰਾਂਸਪੋਰਟ ਵਾਪਸ ਲੈ ਰਹੇ ਹਾਂ, ਇਹ ਥੋੜ੍ਹੀ ਜਿਹੀ ਦਵਾਈ ਉਨ੍ਹਾਂ ਨੂੰ ਦਿੱਤੀ ਹੈ ਪਰ ਉਥੇ ਦਾ ਜੋ ਪਾਵਰ ਹਾਊਸ ਹੈ, ਉਹ ਵੀ ਵਾਪਸ ਲਿਆ ਜਾ ਰਿਹਾ ਹੈ, ਉਸ ਦੇ ਵਾਸਤੇ ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡਾ ਜਿਹੜਾ ਉਥੇ ਪਾਵਰ ਹਾਊਸ ਹੈ ਉਸ ਤੋਂ ਰੈਵੇਨਿਊ ਦਾ ਕੋਈ ਸਾਧਨ ਬਣਿਆ ਹੋਇਆ ਹੈ ਅਤੇ ਜਿਹੜਾ ਉਥੋਂ ਰੈਵੇਨਿਉ ਆਉਂਦਾ ਹੈ ਉਹ ਦੂਸਰੇ ਪਾਸੇ ਵੀ ਅਸੀਂ ਵਰਤ ਰਹੇ ਹਾਂ । ਇਹ ਕਿਹਾ ਗਿਆ ਹੈ ਕਿ ਉਹ ਪਾਵਰ ਹਾਊਸ ਅਸੀਂ ਇਸ ਕਰਕੇ ਵਾਪਸ ਲੈ ਰਹੇ ਹਾਂ ਕਿ ਉਸ ਦੀ ਮਸ਼ੀਨਰੀ ਡਿਫੈਕਟਿਵ ਹੈ ਔਰ ਪੈਸੇ ਦੀ ਕਮੀ ਹੈ । ਮੈਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਸ਼ਹਿਰ ਦੀ ਸੈਨੀਟਰੀ ਵੀ ਖਰਾਬ ਹੈ ਅਗਰ ਵਿੱਤ ਮੰਤਰੀ ਸਾਹਿਬ ਉਸ ਦੇ ਵਾਸਤੇ ਕਰਜ਼ਾ ਦੇ ਸਕਦੇ ਹਨ ਜਾਂ ਹੋਰ ਦੂਸਰੇ ਕੰਮਾਂ ਵਾਸਤੇ ਕਰਜ਼ਾ ਦੇ ਸਕਦੇ ਹਨ ਤਾਂ ਉਹ ਬਿਜਲੀ ਘਰ ਵਾਸਤੇ ਵੀ ਕਰਜ਼ਾ ਦੇ ਦੇਣ ਤਾਂਕਿ ਉਹ ਬਿਜਲੀ ਘਰ ਸਾਡੇ ਕੋਲ ਹੀ ਰਹੇ । ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਕੋਸ਼ਿਸ਼ ਕੀਤੀ ਜਾਵੇ ਕਿ ਉਹ ਬਿਜਲੀ ਘਰ ਠੀਕ ਕੀਤਾ ਜਾਵੇ ਨਾ ਕਿ ਵਾਪਸ ਕੀਤਾ ਜਾਵੇ ।

[ਸ਼੍ਰੀ ਫਕੀਰ ਚੰਦ]

ਦੂਸਰੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੇ ਕੁਝ ਲੋਕਾਂ ਨੂੰ ਜ਼ਮੀਨ ਦਿੱਤੀ ਹੈ ਜਿਥੇ ਉਹ ਪ੍ਰਾਈਵੇਟ ਸਕੂਲ ਰਨ ਕਰ ਰਹੇ ਹਨ। ਬਹੁਤ ਸਾਰੇ ਲੋਕਾਂ ਨੇ ਇਨ੍ਹਾਂ ਦੇ ਲਈ ਜ਼ਮੀਨ ਸਰਕਾਰ ਤੋਂ ਲਈ ਹੈ ਪਰ ਉਸ ਦਾ ਕਾਮਨ ਮੈਨ ਨੂੰ ਕੋਈ ਫਾਇਦਾ ਨਹੀਂ ਹੈ। ਪ੍ਰਾਈਵੇਟ ਸਕੂਲਾਂ ਵਾਲੇ 80-80/- ਰੁਪਏ ਮਹੀਨਾ ਫੀਸ ਦਾ ਲੈਂਦੇ ਹਨ ਔਰ ਦਾਖਲੇ ਵੇਲੇ ਵੀ 2-2 ਹਜ਼ਾਰ 3-3 ਹਜ਼ਾਰ ਰੁਪਿਆ ਲੈ ਲੈਂਦੇ ਹਨ। ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਲੈਂਡ ਉਨ੍ਹਾਂ ਲੋਕਾਂ ਨੂੰ ਦਿੱਤੀ ਜਾਵੇ ਜਿਸ ਦੇ ਨਾਲ ਦੇਸ਼ ਦਾ ਫਾਇਦਾ ਹੋ ਸਕੇ, ਸਾਰੇ ਪੰਜਾਬ ਦੇ ਲੋਕਾਂ ਦਾ ਫਾਇਦਾ ਹੋ ਸਕੇ। ਇਸ ਦੇ ਵਾਸਤੇ ਗੌਰਮਿੰਟ ਨੂੰ ਕੋਈ ਐਸਾ ਪ੍ਰੋਵੀਜ਼ਨ ਕਰਨਾ ਚਾਹੀਦਾ ਹੈ ਜਿਥੇ ਉਨ੍ਹਾਂ ਦੀ ਆਮਦਨ ਲੱਖਾਂ ਰੁਪਏ ਬਣ ਰਹੀ ਹੈ ਉਥੇ ਗੌਰਮਿੰਟ ਨੂੰ ਵੀ ਕੁਝ ਹਿੱਸਾ ਆਵੇ ਤਾਂਕਿ ਸਟੇਟ ਨੂੰ ਵੀ ਫਾਇਦਾ ਹੋ ਸਕੇ।

ਡਿਪਟੀ ਸਪੀਕਰ ਸਾਹਿਬ, ਰੀਹੈਬਲੀਟੇਸ਼ਨ ਬਾਰੇ ਬਜਟ ਦੇ ਵਿਚ ਦੱਸਿਆ ਗਿਆ ਹੈ ਕਿ ਸਰਕਾਰ ਬੈਕਵਰਡ ਲੋਕਾਂ ਨੂੰ ਰਿਹੈਬਲੀਟੇਟ ਕਰਨਾ ਚਾਹੁੰਦੀ ਹੈ, ਇਹ ਬਹੁਤ ਅੱਛੀ ਗੱਲ ਹੈ। ਅੰਮ੍ਰਿਤਸਰ ਵਿਚ ਮੈਂ ਦੇਖਿਆ ਹੈ ਕਿ ਬਹੁਤ ਸਾਰੇ ਲੋਕ ਝੁਗੀਆਂ ਵਿਚ ਬੈਠੇ ਹਨ। ਜਦੋਂ ਕੋਈ ਲੈਂਡ ਐਕੁਆਇਰ ਕੀਤੀ ਜਾਂਦੀ ਹੈ ਤਾਂ ਜਿਹੜੇ ਲੋਕ 20-20, 25-25 ਸਾਲਾਂ ਤੋਂ ਬੈਠੇ ਹੁੰਦੇ ਹਨ ਉਨ੍ਹਾਂ ਨੂੰ ਉਥੋਂ ਉਠਾਇਆ ਜਾਂਦਾ ਹੈ। ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਲੋਕਾਂ ਵਾਸਤੇ ਕੋਈ ਪ੍ਰੋਵੀਜ਼ਨ ਕੀਤਾ ਜਾਵੇ ਤਾਂ ਕਿ ਜਿਹੜੇ ਲੋਕ ਉਠਾਏ ਜਾਣ ਉਨ੍ਹਾਂ ਨੂੰ ਕੋਈ ਜਗ੍ਹਾਂ ਦਿੱਤੀ ਜਾਵੇ। ਜਿਹੜਾ ਇੰਦਰਾ ਗਾਂਧੀ ਜੀ ਨੇ 20 ਨੁਕਾਤੀ ਪ੍ਰੋਗਰਾਮ ਬਣਾਇਆ ਸੀ ਉਸ ਦੇ ਵਿੱਚ ਉਨ੍ਹਾਂ ਨੇ ਕਿਹਾ ਸੀ ਕਿ ਗਰੀਬਾਂ ਨੂੰ ਰਹਿਣ ਵਾਸਤੇ ਜਗ੍ਹਾ ਦੇਵਾਂਗੇ। ਉਨ੍ਹਾਂ ਦਾ ਵੀ ਸੁਪਨਾ ਪੂਰਾ ਹੋਵੇਗਾ ਕਿ ਗਰੀਬਾਂ ਨੂੰ ਜਗ੍ਹਾ ਦਿੱਤੀ ਗਈ ਹੈ ਅਤੇ ਇਸ ਦੇ ਨਾਲ ਗਰੀਬਾਂ ਨੂੰ ਵੀ ਪਤਾ ਲਗੇਗਾ ਕਿ ਇਹ ਸਰਕਾਰ ਸਾਡੇ ਵਾਸਤੇ ਕੁਝ ਕਰ ਰਹੀ ਹੈ। ਮਹਾਤਮਾ ਗਾਂਧੀ ਜੀ ਨੇ ਇਸ ਮੁਲਕ ਨੂੰ ਆਜ਼ਾਦ ਕਰਵਾਇਆ ਹੈ ਉਨ੍ਹਾਂ ਨੇ ਕਿਹਾ ਸੀ ਕਿ ਮੈਂ ਆਜ਼ਾਦੀ ਇਸ ਕਰਕੇ ਨਹੀਂ ਲਈ ਕਿ ਮੁਲਕ ਨੂੰ ਆਜ਼ਾਦੀ ਮਿਲੀ ਹੈ ਪਰ ਮੈਂ ਆਜ਼ਾਦੀ ਇਸ ਵਾਸਤੇ ਲਈ ਹੈ ਕਿ ਮੁਲਕ ਆਜ਼ਾਦ ਹੋਵੇ ਔਰ ਉਸ ਦਾ ਸਭ ਤੋਂ ਵੱਧ ਜੋ ਫਾਇਦਾ ਹੋਵੇ ਉਹ ਇਥੋਂ ਦੀ ਗਰੀਬ ਜਨਤਾ ਨੂੰ ਹੋਵੇ ਜੇ ਅਸੀਂ ਗਰੀਬਾਂ ਨੂੰ ਵਸਾਉਣ ਵਾਸਤੇ ਉਨ੍ਹਾਂ ਨੂੰ ਜਗ੍ਹਾ ਦੇ ਸਕੀਏ ਤਾਂ ਇਸ ਦੇ ਨਾਲ ਮਹਾਤਮਾ ਗਾਂਧੀ ਜੀ ਦੇ ਸੁਪਨੇ ਪੂਰੇ ਹੁੰਦੇ ਹਨ। ਮਹਾਤਮਾ ਗਾਂਧੀ ਜੀ ਦੇ ਸੁਪਨਿਆਂ ਨੂੰ ਪੂਰਾ ਕਰਨ ਲਈ ਜਰੂਰੀ ਹੈ ਕਿ ਗਰੀਬਾਂ ਨੂੰ ਰਿਹੈਬਲੀਟੇਟ ਕਰੀਏ, ਵੱਡਿਆਂ ਨੂੰ ਤਾਂ ਕਰਜ਼ਾ ਮਿਲ ਜਾਂਦਾ ਹੈ, ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਛੋਟੇ ਆਦਮੀ ਨੂੰ ਵਸਾਉਣ ਵਾਸਤੇ। ਕੱਲ ਹੀ ਮੈਨੂੰ ਤਕਰੀਬਨ ਸੌ ਔਰਤਾਂ ਮਿਲੀਆਂ ਜਿਹੜੀਆਂ ਬਹੁਤ ਗਰੀਬ ਹਨ, ਜਿਨ੍ਹਾਂ ਦੇ ਕਪੜੇ ਪਾਟੇ ਹੋਏ ਸਨ। ਉਹ ਲੋਕ ਕਈ ਸਾਲਾਂ ਤੋਂ ਇਕ ਜਗ੍ਹਾ ਤੇ ਬੈਠੇ ਸਨ। ਉਥੇ ਸੜਕ ਚੌੜੀ ਕੀਤੀ ਜਾਣੀ ਹੈ ਅਤੇ ਸੜਕ ਚੌੜੀ ਕਰਨ ਕਰਕੇ ਉਨ੍ਹਾਂ ਨੂੰ ਉਥੋਂ ਉਠਾਇਆ ਜਾ ਰਿਹਾ ਹੈ। ਇਹ ਗੱਲ ਵੀ ਠੀਕ ਹੈ ਕਿ ਸੜਕ ਚੌੜੀ ਕਰਨੀ ਹੈ ਤਾਂ ਉਹ ਜ਼ਮੀਨ ਤਾਂ ਖਾਲ੍ਹੀ ਕਰਵਾਉਣੀ ਹੈ ਪਰ ਉਹ ਲੋਕ ਵੀ ਸੱਚੇ ਹਨ ਕਿ ਇਤਨੀ ਇਤਨੀ ਦੇਰ ਤੋਂ ਉਥੇ ਬੈਠੇ ਹਨ। ਜਦੋਂ ਉਹ ਔਰਤਾਂ ਮੈਨੂੰ ਮਿਲੀਆਂ ਤਾਂ ਮੈਂ ਉਨ੍ਹਾਂ ਨੂੰ ਕਿਹਾ ਕਿ ਮੇਰੇ ਹੱਥ ਵਿਚ ਤਾਂ ਕੁਝ ਹੈ ਨਹੀਂ। ਮੈਂ ਤੁਹਾਡੀ ਸ਼ਿਕਾਇਤ ਵਿੱਤ ਮੰਤਰੀ ਸਾਹਿਬ, ਚੀਫ ਮਨਿਸਟਰ ਸਾਹਿਬ ਅੱਗੇ ਰੱਖਾਂਗਾ ਅਤੇ ਉਹ ਕੁਝ ਨਾ ਕੁਝ ਜ਼ਰੂਰ ਤੁਹਾਡੀ ਰਿਹਾਇਸ਼ ਵਾਸਤੇ ਕਰਨਗੇ।

ਅਗਲੀ ਗੱਲ, ਸਪੀਕਰ ਸਾਹਿਬ, ਮੈਂ ਇਲੈਕਟ੍ਰਿਸਿਟੀ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਬਜਟ ਵਿਚ ਇਸ ਦੇ ਵਾਸਤੇ ਕਾਫੀ ਫੰਡਜ਼ ਪ੍ਰੋਵਾਈਡ ਕੀਤੇ ਗਏ ਹਨ ਔਰ ਜੋ ਪ੍ਰੋਜੈਕਟ ਬਣਾਉਣੇ ਹਨ ਉਨ੍ਹਾਂ ਦੇ ਨਾਲ ਬਿਜਲੀ ਵਧੇਗੀ, ਇਰੀਗੇਸ਼ਨ ਵੀ ਵਧੇਗੀ। ਲੈਂਡ ਅਕੁ-ਆਇਰ ਕਰੋਗੇ ਉਸ ਦੇ ਨਾਲ ਇਰੀਗੇਸ਼ਨ ਹੋਵੇਗੀ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਵਾਇਰਿੰਗ ਪਿੰਡਾਂ ਵਿਚ ਕੀਤੀ ਗਈ ਹੈ ਉਹ ਇਸ ਤਰ੍ਹਾਂ ਦੀ ਹੈ ਕਿ ਹੱਥ ਨਾਲ ਤਾਰਾਂ ਫੜੀਆਂ ਜਾ ਸਕਦੀਆਂ ਹਨ। ਪਿੰਡਾਂ ਵਿਚੋਂ ਬੀਬੀਆਂ ਆਉਂਦੀਆਂ ਹਨ ਅਤੇ 4 ਕਿਲੋ ਵਾਟਸ ਦੇ ਜਾਂ ਪੰਜ ਕਿਲੋ ਵਾਟਸ ਦੇ ਐਲੀਮੈਂਟਸ ਮੰਗਦੀਆਂ ਹਨ। ਮੈਂ ਕਿਹਾ ਕਿ ਇਤਨੇ ਬੜੇ ਕੀ ਕਰਨੇ ਹਨ, ਅਸੀਂ ਤੰਦੂਰ ਵਾਸਤੇ ਇਤਨੇ ਵੱਡੇ ਨਹੀਂ ਲਗਾਉਂਦੇ। ਉਥੇ ਇਕ ਕੁੰਡੀ ਸਿਸਟਮ ਚਲਿਆ ਹੋਇਆ ਹੈ ਅਫਸਰਾਂ ਦੀ ਕਨਾਇਵੈਂਸ ਨਾਲ। ਤਿੰਨ ਹਾਰਸ ਪਾਵਰ ਦਾ ਕੁਨੈਕਸ਼ਨ ਲੈਂਦੇ ਹਨ ਅਤੇ ਦਸ ਹਾਰਸ ਪਾਵਰ ਦੀ ਮੋਟਰ ਲਗੀ ਹੋਈ ਹੈ। ਇਸ ਦੇ ਵਾਸਤੇ ਸਾਡੇ ਇੰਡਸਟਰੀਲਿਸਟਸ ਦਾ, ਅਫਸਰਾਂ ਦਾ ਅਤੇ ਬਾਕੀ ਸਾਰਿਆ ਦਾ ਕਰੈਕਟਰ ਬਿਲਟ ਕਰਨ ਦੀ ਲੋੜ ਹੈ। ਅਗਰ ਕਰੈਕਟਰ ਹੋਵੇਗਾ ਤਾਂ ਸਹੀ ਅਨੁਮਾਨ ਲਗਾਇਆ ਜਾਏਗਾ ਔਰ ਕੰਨਜਮਪਸ਼ਨ ਦੇ ਮੁਤਾਬਿਕ ਪੈਸੇ ਆਉਣਗੇ ਅਤੇ ਸਾਡੀ ਆਮਦਨ ਵੱਧੇਗੀ।

ਡਿਪਟੀ ਸਪੀਕਰ ਸਾਹਿਬ, ਸਾਡੇ ਅੰਮ੍ਰਿਤਸਰ ਵਿਚ ਐਮਰਜੈਂਸੀ ਵਾਰਡ ਸੀ ਜਿਹੜਾ ਕਿ ਚਾਰ ਪੰਜ ਕਿਲੋਮੀਟਰ ਸ਼ਹਿਰ ਤੋਂ ਦੂਰ ਚਲਾ ਗਿਆ ਹੈ, ਲੋਕਾਂ ਨੂੰ ਬੜੀ ਤਕਲੀਫ ਹੋ ਰਹੀ ਹੈ। ਇਸ ਬਾਰੇ ਮੈਂ ਆਪਣੇ ਸਿਹਤ ਮੰਤਰੀ ਜੀ ਨੂੰ ਵੀ ਮਿਲਿਆ ਸੀ ਅਤੇ ਕਿਹਾ ਸੀ ਕਿ ਉਸ ਨੂੰ ਫਿਰ ਸ਼ਹਿਰ ਵਿਚ ਲੈ ਆਵੋ। ਉਨ੍ਹਾਂ ਨੇ ਕਿਹਾ ਕਿ ਤੁਸੀਂ ਆਪਣੇ ਸੁਝਾਅ ਲਿਖ ਕੇ ਭੇਜ ਦਿਓ। ਹੁਣ ਮੈਨੂੰ ਇਥੇ ਬੋਲਣ ਦਾ ਮੌਕਾ ਮਿਲ ਗਿਆ ਹੈ ਆਪਣੇ ਵਿਚਾਰ ਰੱਖਣ ਦਾ, ਮੈਂ ਅਰਜ਼ ਕਰਾਂ ਕਿ ਉਹ ਐਮਰਜੈਂਸੀ ਵਾਰਡ ਉਥੇ ਹੀ ਬਹਾਲ ਕੀਤੀ ਜਾਵੇ। ਰਾਤ-ਬਰਾਤੇ ਜਾਣਾ ਪੈਂਦਾ ਹੈ, ਅੱਜ ਕਲ ਦੇ ਹਾਲਾਤ ਐਸੇ ਹਨ, ਬੜੀ ਤਕਲੀਫ ਹੁੰਦੀ ਹੈ ਕਿਉਂਕਿ ਉਹ ਬਹੁਤ ਦੂਰ ਪੈਂਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਦੀ ਜਾਣਕਾਰੀ ਲਈ ਉਸ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਵੇਲੇ ਜਿੰਨੇ ਸਕੂਲ ਹਨ ਉਹ ਆਪਣੇ ਆਪਣੇ ਰੰਗ ਵਿਚ ਰੰਗੇ ਹੋਏ ਹਨ। ਕੋਈ ਹਿੰਦੂ ਧਰਮ ਪੜ੍ਹਾ ਰਿਹਾ ਹੈ ਅਤੇ ਕੋਈ ਸਿਖ ਧਰਮ ਪੜ੍ਹਾ ਰਿਹਾ ਹੈ। ਕੋਈ ਕੁਝ ਪੜ੍ਹਾ ਰਿਹਾ ਹੈ ਅਤੇ ਕੋਈ ਕੁਝ ਪੜ੍ਹਾ ਰਿਹਾ ਹੈ। ਮੈਂ ਵਿਦਿਆ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਫੰਡਜ਼ ਲਏ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਨੈਸ਼ਨਲ ਸਕੂਲ ਬਣਾਏ ਜਾਣ ਉਨ੍ਹਾਂ ਵਿਚ ਰਿਸ਼ੀਆਂ, ਮੁੰਨੀਆਂ, ਗੁਰੂਆਂ ਅਤੇ ਨੈਸ਼ਨਾ-ਲਿਸਟਾਂ ਦੇ ਕੋਰਸ ਪੜ੍ਹਾਏ ਜਾਣ। ਦੋ ਤਿੰਨ ਸਾਲਾਂ ਦਾ ਕੋਰਸ ਕਰ ਲਵੋ। ਉਸ ਦੇ ਬਾਅਦ ਜਦੋਂ ਬੱਚੇ ਕੋਰਸ ਕਰਕੇ ਬਾਹਰ ਆਉਣ ਤਾਂ ਉਨ੍ਹਾਂ ਨੂੰ ਨੌਕਰੀਆਂ ਦੇ ਕੇ ਭੇਜਿਆ ਜਾਵੇ। ਉਹ ਪਿੰਡ ਪਿੰਡ ਜਾ ਕੇ ਲੋਕਾਂ ਨੂੰ ਦੱਸਣ ਕਿ ਧਰਮ ਕੀ ਹੈ, ਨੈਸ਼ਨੈਲਿਟੀ ਕੀ ਹੈ? ਸਾਡੀ ਲੀਡਰਸ਼ਿਪ ਡਿਵਾਈਸਿਵ ਪਾਸੇ ਵੱਲ ਲੱਗੀ ਹੋਈ ਹੈ। ਮੈਂ ਕਹਿੰਦਾ ਹਾਂ ਕਿ ਆਉਣ ਵਾਲੇ ਐਲੀਮੈਂਟ ਵਿਚ ਡਿਵਾਈਸਿਵ ਐਲੀਮੈਂਟ ਦੂਰ ਕਰੀਏ ਅਤੇ ਜਿਹੜਾ ਸਾਡਾ ਯੰਗ ਐਲੀਮੈਂਟ ਹੈ ਉਸ ਨੂੰ ਐਜੂਕੇਸ਼ਨ ਰਾਹੀਂ ਦੱਸੀਏ ਕਿ education is the maker of the youth and the youth is the maker of tomorrow. ਮੈਂ ਕਹਿੰਦਾ ਹਾਂ ਕਿ ਜਿੰਨਾ ਚਿਰ ਸਾਡੇ ਯੂਥ ਦਾ ਚਰਿੱਤਰ ਠੀਕ ਨਾ ਹੋਵੇ ਹਿੰਦੁਸਤਾਨ ਬੁਲੰਦੀ ਤੇ ਨਹੀਂ ਪਹੁੰਚ

[ਸ੍ਰੀ ਫਕੀਰ ਚੰਦ]

ਸਕਦਾ ਅਸੀਂ ਭਾਵੇਂ ਜਿੰਨੀ ਮਰਜ਼ੀ ਆਏ ਕੋਸ਼ਿਸ਼ ਕਰੀਏ। ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਤਨਾ ਕਹਿੰਦਾ ਹਾਂ ਕਿ ਜੋ ਮੈਂ ਵਿਚਾਰ ਰਖੇ ਹਨ ਉਨ੍ਹਾਂ ਤੇ ਅਮਲ ਕੀਤਾ ਜਾਏਗਾ। ਮੈਂ ਅੰਮ੍ਰਿਤਸਰ ਵਿਚ ਜਾ ਕੇ ਲੋਕਾਂ ਨੂੰ ਦੱਸ ਸਕਾਂਗਾ ਕਿ ਮੈਂ ਤੁਹਾਡੇ ਲਈ ਇਹ ਕਹਿ ਕੇ ਆਇਆ ਹਾਂ ਔਰ ਉਮੀਦ ਰੱਖਦਾ ਹਾਂ ਕਿ ਇਹ ਚੀਜ਼ਾਂ ਹੋ ਜਾਣਗੀਆਂ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਚਾਹ ਦਾ ਬਹੁਤ ਵੱਡਾ ਸੈਂਟਰ ਰਿਹਾ ਹੈ ਔਰ ਸਾਰੇ ਹਿੰਦੁਸਤਾਨ ਵਿਚ ਇਥੋਂ ਚਾਹ ਜਾਂਦੀ ਰਹੀ ਹੈ। ਇਥੇ ਇਕ ਗੱਲ ਹੋਈ ਹੈ ਕਿ ਯੂਨੀਫਾਰਮਿਟੀ ਇਨ ਲਾਅ ਲਿਆ ਰਹੇ ਹੋ, ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਦਿਲੀ ਵਿਚ 4% ਟੈਕਸ ਹੈ ਅਤੇ ਅੰਮ੍ਰਿਤਸਰ ਵਿਚ 8% ਹੈ। ਫਿਰ ਕਨਵੈਅੰਸ ਆ ਜਾਂਦੀ ਹੈ। ਲੋਕੀ ਟਰੱਕਾਂ ਵਾਲਿਆਂ ਨਾਲ ਮਿਲ ਕੇ ਲੁਕੋ ਕੇ ਚਾਹ ਲਿਆਉਂਦੇ ਹਨ। ਮੇਰੇ ਕੋਲ ਵਪਾਰੀ ਆਏ ਸਨ ਮੈਂ ਉਨ੍ਹਾਂ ਨੂੰ ਕਿਹਾ ਕਿ ਮੈਂ ਮੰਤਰੀ ਜੀ ਨੂੰ ਮਿਲ ਕੇ ਸਾਰੀ ਗੱਲ ਬਾਤ ਕਰਾਂਗਾ। ਮੰਤਰੀ ਜੀ ਨੂੰ ਚਾਹ ਦੇ ਵਪਾਰੀ ਮਿਲਣਾ ਚਾਹੁੰਦੇ ਹਨ ਅਤੇ ਉਨ੍ਹਾਂ ਦੀ ਇਹ ਮੰਗ ਹੈ ਕਿ ਅੱਗੇ ਵਾਂਗ ਅੰਮ੍ਰਿਤਸਰ ਵਿਚ ਚਾਅ ਦੀ ਇੰਡਸਟਰੀ ਬਹਾਲ ਕੀਤੀ ਜਾਏ। ਉਹ ਸ਼ਹਿਰ ਇਕ ਪਵਿੱਤਰ ਸ਼ਹਿਰ ਹੈ, ਗੁਰੂਆਂ ਦੀ ਭੂਮੀ ਹੈ, ਸ਼ਹੀਦਾਂ ਦੀ ਭੂਮੀ ਹੈ ਉਥੋਂ ਦੇ ਲੋਕਾਂ ਦੀਆਂ ਤਕਲੀਫ਼ਾਂ ਦੂਰ ਕਰਨ ਲਈ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ।

ਮੈਂ ਇਕ ਵਾਰੀ ਫਿਰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਦਾ ਬਿਜਲੀਘਰ ਵਾਪਸ ਕੀਤਾ ਜਾਵੇ ਨਹੀਂ ਤਾਂ ਸਾਡੀ ਅਕਾਨੋਮੀ ਕ੍ਰਿਪਲ ਹੋ ਜਾਵੇਗੀ। ਇਸ ਵੇਲੇ ਸਾਡੇ ਪੰਜਾਬ ਦੇ ਸਾਹਮਣੇ ਬੜੀਆਂ ਵੱਡੀਆਂ ਮੁਸ਼ਕਲਾਂ ਹਨ। ਸਾਡੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ, ਜੀ ਬੜੇ ਸੂਝਵਾਨ ਹਨ, ਉਹ ਨਮਰ ਹਨ ਅਤੇ ਸੱਜੇ ਖੱਬੇ ਸਭ ਲੋਕਾਂ ਨੂੰ ਨਾਲ ਲੈ ਕੇ ਚਲ ਰਹੇ ਹਨ, ਇਸ ਨਾਲ ਪੰਜਾਬ ਦਾ ਭਲਾ ਹੋਵੇਗਾ। ਮੈਂ ਉਨ੍ਹਾਂ ਖੱਬੇ ਸੱਜੇ ਬੈਠੇ ਹੋਏ ਸਾਥੀਆਂ ਨੂੰ ਬੇਨਤੀ ਕਰਾਂਗਾ ਕਿ ਉਹ ਵੀ ਮੁੱਖ ਮੰਤਰੀ ਸਾਹਿਬ ਦਾ ਪੰਜਾਬ ਬਣਾਉਣ ਵਿਚ ਸਾਥ ਦੇਣ। ਮਹਾਤਮਾ ਗਾਂਧੀ ਜੀ ਦਾ ਇਕ ਸੁਪਨਾ ਸੀ, ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਦਾ, ਉਹ ਯੋਗ ਆਦਮੀ ਸਨ, ਸਾਡਾ ਉਨ੍ਹਾਂ ਵਿਚ ਭਰੋਸਾ ਸੀ, ਜਨਤਾ ਨੇ ਉਨ੍ਹਾਂ ਦਾ ਸਾਥ ਦਿੱਤਾ ਪਰ ਕੁਝ ਨੇ ਨਹੀਂ ਦਿੱਤਾ ਲੇਕਿਨ ਉਨ੍ਹਾਂ ਦੀ ਗੱਲ ਆਪਣੀ ਹੈ, ਪਰ ਆਮ ਜਨਤਾ ਨੇ ਉਨ੍ਹਾਂ ਦਾ ਸਾਥ ਦਿੱਤਾ। ਮੈਂ ਸਭ ਲੋਕਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਸਰਦਾਰ ਬੇਅੰਤ ਸਿੰਘ ਹੋਰਾਂ ਨੂੰ ਸਹਾਇਤਾ ਦਿਓ ਔਰ ਪੰਜਾਬ ਵਿਚ ਸ਼ਾਂਤੀ ਲਿਆਉ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ।

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਕੁਝ ਮਾਨਯੋਗ ਮੈਂਬਰ ਖੜ੍ਹੇ ਹੋਏ)

**Mr. Deputy Speaker** : I am just giving you the time.

**ਸਰਦਾਰ ਸ਼ੇਰ ਸਿੰਘ ਗਗੋਵਾਲ** (ਮਾਨਸਾ) : ਡਿਪਟੀ ਸਪੀਕਰ ਸਾਹਿਬ, ਮੈਂ ਬਹੁਤ ਬਹੁਤ ਧੰਨਵਾਦੀ ਹਾਂ ਕਿ ਤੁਸਾਂ ਮੈਨੂੰ ਅੱਜ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਵਿੱਤ ਮੰਤਰੀ ਸਾਹਿਬ ਨੂੰ ਜਿਨ੍ਹਾਂ ਨੇ 30 ਮਾਰਚ, 1992 ਨੂੰ

ਬਜਟ ਪੇਸ਼ ਕੀਤਾ, ਬਾਵਜੂਦ ਘਾਟੇ ਦੇ ਬਜਟ ਹੋਣ ਦੇ, ਟੈਕਸਾਂ ਤੋਂ ਮੁਕਤ ਬਜਟ ਉਨ੍ਹਾਂ ਨੇ ਪੇਸ਼ ਕੀਤਾ ਹੈ । ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ । ਅਫਸੋਸ ਦੀ ਗੱਲ ਹੈ, ਡਿਪਟੀ ਸਪੀ-ਕਰ ਸਾਹਿਬ, ਮੇਰੇ ਸਾਥੀ ਬਾਰ ਬਾਰ ਇਹ ਗੱਲ ਕਹਿੰਦੇ ਹਨ ਕਿ ਟੈਕਸ ਜ਼ਰੂਰ ਲਗਾਉਣਗੇ । ਬੜਾ ਅਫਸੋਸ ਹੈ, ਜਦੋਂ ਲਗਾਉਣਗੇ ਫਿਰ ਵੇਖ ਲੈਣ, ਅਜੇ ਤਾਂ ਵਧਾਈ ਦੇਣ ਵਿੱਤ ਮੰਤਰੀ ਸਾਹਿਬ ਨੂੰ । ਮੈਂ, ਡਿਪਟੀ ਸਪੀਕਰ ਸਾਹਿਬ, ਭਾਰਤ ਸਰਕਾਰ ਦੇ ਕਣਕ ਉਤੇ 25/- ਰੁਪਏ ਬੋਨਸ ਦੇਣ ਦਾ ਧੰਨਵਾਦ ਕਰਦਾ ਹਾਂ (ਥੰਪਿੰਗ) ਔਰ ਨਾਲ ਹੀ ਮਾਨਯੋਗ ਮੁੱਖ ਮੰਤਰੀ ਸਾਹਿਬ, ਸਰਦਾਰ ਬੇਅੰਤ ਸਿੰਘ ਜੀ, ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੇ ਬਹੁਤ ਫਰਾਖਦਿਲੀ ਨਾਲ ਤਕੜੇ ਫੈਸਲੇ ਲਏ ਹਨ, ਇਸ ਸਦਨ ਦੇ ਅੰਦਰ ਔਰ ਸਦਨ ਤੋਂ ਬਾਹਰ । ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ 25/- ਰੁਪਏ ਉਹ ਆਪਣੀ ਸਰਕਾਰ ਵੱਲੋਂ ਪਾ ਦੇਣ, ਸਾਨੂੰ ਹਿਸਾਬ ਕਿਤਾਬ ਕਰਨਾ ਸੌਖਾ ਹੋ ਜਾਵੇਗਾ । ਜੱਟ ਨੂੰ ਕਿਤਾਬੀ ਹਿਸਾਬ ਘੱਟ ਹੀ ਆਉਂਦਾ ਹੈ । ਮੈਨੂੰ ਆਸ ਹੈ ਕਿ ਉਹ 25/- ਰੁਪਏ ਦੇ ਦੇਣਗੇ । ਜ਼ਿਕਰ ਆਇਆ ਸੀ ਕਿ ਖਪਤਕਾਰਾਂ ਦਾ ਖਿਆਲ ਕੀਤਾ ਜਾਵੇ । ਤੁਸੀਂ ਫਿੱਗਰਜ਼ ਪ੍ਰਾਪਤ ਕਰੋ, ਸੰਨ 1967 ਵਿਚ ਕਣਕ ਦਾ ਭਾਅ ਸ਼ਾਇਦ 76/- ਰੁਪਏ ਸੀ ਜਦੋਂ ਕਿ ਬਾਕੀ ਚੀਜ਼ਾਂ ਨਾਲ ਕੰਪੇਅਰ ਕਰ ਲਵੋ । ਲੋਹੇ ਦਾ ਉਸ ਵੇਲੇ ਭਾਅ 80/- ਰੁਪਏ ਕੁਇੰਟਲ ਸੀ ਜਿਹੜਾ ਕਿ ਹੁਣ 1400/- ਰੁਪਏ ਹੋ ਗਿਆ ਹੈ । 14 ਗੁਣਾਂ ਤੋਂ ਵੀ ਜ਼ਿਆਦਾ ਵੱਧ ਗਿਆ ਹੈ ਔਰ ਕਣਕ ਦਾ ਸਿਰਫ ਚਾਰ ਗੁਣਾ ਹੀ ਭਾਅ ਵਧਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਵਾਰੀ ਪਹਿਲਾਂ ਵੀ ਜ਼ਿਕਰ ਕਰਿਆ ਸੀ । ਜਿਹੜੀਆਂ ਖੇਤੀਬਾੜੀ ਦੀਆਂ ਚੀਜ਼ਾਂ ਦੀਆਂ ਕੀਮਤਾਂ ਵਧੀਆਂ ਹਨ, ਮਿਲਾਵਟ ਦੀਆਂ ਘਟ-ਨਾਵਾਂ ਹਨ, ਉਸ ਪਾਸੇ ਦੁਬਾਰਾ ਨਹੀਂ ਜਾਊਂਗਾ ਪਰ ਜਿਹੜਾ ਮਿੱਟੀ ਦਾ ਤੇਲ ਹੈ ਉਸ ਦਾ ਰੇਟ ਘੱਟ ਹੈ ਔਰ ਡੀਜ਼ਲ ਔਰ ਪੈਟਰੋਲ ਦਾ ਭਾਅ ਜ਼ਿਆਦਾ ਹੈ । ਪੈਟਰੋਲ ਕੋਈ ਡੀਜ਼ਲ ਤੋਂ ਦੋ ਗੁਣਾ ਤੋਂ ਇਧਰ ਉਧਰ ਹੈ । ਮੈਂ ਤੁਹਾਨੂੰ ਯਾਦ ਕਰਵਾਵਾਂਗਾ ਡਿਪਟੀ ਸਪੀਕਰ ਸਾਹਿਬ, ਜਿਹੜਾ ਮਿਡਲਮੈਨ ਹੈ, ਪਿੰਡਾਂ ਵਿਚ ਹੈ, ਉਸ ਦੇ ਹੋਰ ਰਿਸੋਰਸਿਜ਼ ਨਹੀਂ ਹਨ, ਸਰਵੇ ਕਰਵਾ ਲਵੋ, ਉਹ ਮਿੱਟੀ ਦਾ ਤੇਲ ਨਹੀਂ ਵਰਤਦਾ । ਉਹ ਇਧਰੋਂ ਉਧਰੋਂ ਲਕੜਾਂ ਵਗੈਰਾ ਚੁੱਕ ਚੁੱਕ ਕੇ ਚੁੱਲ੍ਹੇ ਉਤੇ ਰੋਟੀ ਪਕਾਉਂਦਾ ਹੈ । ਇਸ ਕਰਕੇ ਸਾਰਾ ਮਿੱਟੀ ਦਾ ਤੇਲ ਜੋ ਪੰਪਿੰਗ ਸੈੱਟਸ ਹਨ, ਇੰਜਨ ਹਨ, ਉਨ੍ਹਾਂ ਦੇ ਤੇਲ ਵਿਚ ਮਿਲਾਵਟ ਕਰਨ ਦੇ ਕੰਮ ਆਉਂਦਾ ਹੈ ਔਰ ਜ਼ਿਮੀਦਾਰ ਨੂੰ ਬਹੁਤ ਵੱਡਾ, ਜਿਸ ਨੂੰ ਟੀ. ਬੀ. ਦਾ ਰੋਗ ਕਿਹਾ ਜਾਏ ਜਾਂ ਘੁਣ ਕਿਹਾ ਜਾਏ ਤਾਂ ਗਲਤ ਨਹੀਂ ਹੋਵੇਗਾ, ਉਹ ਖਾ ਰਿਹਾ ਹੈ । ਇਸ ਲਈ ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇਕਰ ਰੇਟ ਨਹੀਂ ਘਟਾਉਣਾ ਡੀਜ਼ਲ ਦਾ ਤਾਂ ਘੱਟੋ ਘੱਟ ਮਿੱਟੀ ਦੇ ਤੇਲ ਵਿਚ ਕੋਈ ਰੰਗ ਵਗੈਰਾ ਪਾ ਕੇ ਦਿਓ ਤਾਂ ਕਿ ਕਿਸੇ ਨੂੰ ਮੌਕਾ ਨਾ ਮਿਲੇ ਔਰ ਮਿਲਾਵਟ ਕਰਕੇ ਉਹ ਲੋਕ ਜ਼ਿਮੀਂਦਾਰ ਦੀ ਮਸ਼ੀਨਰੀ ਨੂੰ ਨੁਕਸਾਨ ਨਾ ਪਹੁੰਚਾ ਸਕਣ ।

ਡਿਪਟੀ ਸਪੀਕਰ ਸਾਹਿਬ, ਜਿਹੜੇ ਖਾਲ ਪੱਕੇ ਬਣੇ ਸਨ ਉਹ ਟੁੱਟ ਗਏ ਹਨ । ਜੋ ਵੀ ਆਮ ਸੜਕਾਂ ਹਨ, ਸਰਕਾਰੀ ਬਿਲਡਿੰਗਾਂ ਹਨ ਉਨ੍ਹਾਂ ਦੀ ਮੁਰੰਮਤ ਕਰਵਾਈ ਜਾਂਦੀ ਹੈ, ਬਜਟ ਵਿਚ ਪੈਸਾ ਰੱਖਿਆ ਜਾਂਦਾ ਹੈ। ਇਨ੍ਹਾਂ ਖਾਲਿਆਂ ਦੇ ਵਾਸਤੇ ਉਚੇਚੇ ਤੌਰ ਤੇ ਸਿੰਜਾਈ ਮੰਤਰੀ ਜੀ ਨੂੰ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਜਿਮੀਂਦਾਰ ਉਨ੍ਹਾਂ ਦਾ ਫਾਇਦਾ ਉਠਾ ਸਕਣ । (ਘੰਟੀ) ਮੈਨੂੰ ਪਤਾ ਹੈ ਔਰ ਮੈਂ ਬਹੁਤ ਸਾਰੇ ਪਿੰਡਾਂ ਬਾਰੇ ਲਿਖ ਕੇ ਦੇ ਸਕਦਾ ਹਾਂ ਕਿ ਕਈ ਥਾਵਾਂ ਤੇ ਖਾਲੇ ਬਿਲਕੁਲ ਟੁੱਟੇ ਪਏ ਹਨ ਚਾਹੇ ਉਹ ਕੱਚੇ ਹਨ ਜਾਂ ਪੱਕੇ ਔਰ ਕਈ

[ਸਰਦਾਰ ਸ਼ੇਰ ਸਿੰਘ ਗਗੋਵਾਲ]

ਖਾਲੇ ਤਾਂ ਹੁਣ ਤੱਕ ਅਧੂਰੇ ਪਏ ਹਨ । ਮੇਰੀ ਬੇਨਤੀ ਹੈ ਕਿ ਸਿੰਚਾਈ ਮੰਤਰੀ ਸਾਹਿਬ ਇਸ ਵੱਲ ਉਚੇਚੇ ਧਿਆਨ ਦੇ ਕੇ ਇਨ੍ਹਾਂ ਖਾਲਿਆਂ ਨੂੰ ਪੂਰਾ ਕਰਨ ਦਾ ਇੰਤਜ਼ਾਮ ਕਰਨ ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਵਾਟਰ ਸਪਲਾਈ ਬਾਰੇ ਦੱਸਣਾ ਚਾਹੁੰਦਾ ਹਾਂ ਜਦੋਂ ਵਾਟਰ ਸਪਲਾਈ ਦੀ ਸਕੀਮ ਤਿਆਰ ਕੀਤੀ ਗਈ ਸੀ ਤਾਂ ਉਸ ਵੇਲੇ ਆਬਾਦੀ ਬਹੁਤ ਘੱਟ ਸੀ ਪਰ ਹੁਣ ਇਹ ਵੱਧ ਗਈ ਹੈ ਔਰ ਲੋੜ ਦੇ ਮੁਤਾਬਿਕ ਪਾਣੀ ਨਹੀਂ ਆਉਂਦਾ । ਕੁਝ ਇਹੋ ਜਿਹੀਆਂ ਮਿਸਾਲਾਂ ਹਨ ਜਿਥੇ ਕਿ ਖਾਲੇ ਓਪਨ ਹੋਣ ਕਰਕੇ ਉਨ੍ਹਾਂ ਦੀ ਭੈੜੀ ਹਾਲਤ ਹੈ, ਲੋਕ ਟੱਟੀਆਂ ਵਗੈਰਾ ਜਾਂਦੇ ਹਨ, ਇਸ ਲਈ ਉਨ੍ਹਾਂ ਨੂੰ ਅੰਡਰ ਗਰਾਊਂਡ ਬਣਾਉਣ ਲਈ ਸਕੀਮ ਤਿਆਰ ਕੀਤੀ ਜਾਵੇ ਤਾਂਕਿ ਜਿਹੜਾ ਪਾਣੀ ਖਾਲਿਆਂ ਦੀ ਡੱਗੀ ਵਿਚ ਜਾਂਦਾ ਹੈ ਉਹ ਖਰਾਬ ਨਾ ਹੋਵੇ ਔਰ ਲੋਕ ਉਸ ਦਾ ਇਸਤੇਮਾਲ ਕਰ ਸਕਣ । ਗੱਲਾਂ ਤਾਂ ਹਾਲੇ ਬਹੁਤ ਸਨ ਪਰ ਸਮਾਂ ਘੱਟ ਹੋਣ ਕਰਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** (ਮਾਹਿਲਪੁਰ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਅੱਜ ਦੇ ਇਸ ਪ੍ਰਸਤਾਵ ਤੇ ਜੋ ਗੱਲ ਚਲ ਰਹੀ ਹੈ, ਉਸ ਤੋਂ ਮੈਂ ਸਮਝਦਾ ਹਾਂ ਕਿ ਰੂਲਿੰਗ ਪਾਰਟੀ ਦਾ ਰੋਲ ਇਸ ਤਰ੍ਹਾਂ ਨਜ਼ਰ ਆਉਂਦਾ ਹੈ ਜਿਵੇਂ ਕਿ ਕਹਿੰਦੇ ਹਨ—

'ਆਪੇ ਮੈਂ ਰੱਜੀ ਪੁਜੀ, ਆਪੇ ਮੇਰੇ ਬੱਚੇ ਜੀਉਣ'

ਉਹ ਹਾਲ ਇਨ੍ਹਾਂ ਦਾ ਹੈ । ਇਹ ਆਪ ਹੀ ਪਾਲਿਸੀ ਤਿਆਰ ਕਰਦੇ ਹਨ ਅਤੇ ਆਪ ਹੀ ਉਸ ਦੀ ਪ੍ਰੋੜ੍ਹਤਾ ਕਰਦੇ ਹਨ । ਮੈਂ ਸਮਝਦਾ ਹਾਂ ਕਿ ਜਦੋਂ ਕੋਈ ਸਕੀਮ ਇਨ੍ਹਾਂ ਵਲੋਂ ਤਿਆਰ ਕੀਤੀ ਜਾਂਦੀ ਹੈ ਤਾਂ ਉਸ ਤੇ ਵਿਚਾਰ ਸੁਣਨ ਲਈ ਆਪੋਜੀਸ਼ਨ ਨੂੰ ਜ਼ਿਆਦਾ ਸਮਾਂ ਦੇਣਾ ਚਾਹੀਦਾ ਹੈ ਤਾਂਕਿ ਜਿਹੜੇ ਉਸ ਸਕੀਮ ਦੇ ਨੈਗੇਟਿਵ ਪੁਆਇੰਟਸ ਹਨ ਉਹ ਸਾਹਮਣੇ ਆ ਸਕਣ ।

ਹੁਣ ਮੈਂ ਸਭ ਤੋਂ ਪਹਿਲੇ ਗੱਲ ਕਰਨੀ ਚਾਹਵਾਂਗਾ, ਪੰਜਾਬ ਦੀ ਪ੍ਰਾਬਲਮ ਦੇ ਬਾਰੇ । ਪੰਜਾਬ ਦੀ ਸੱਮਸਿਆ ਜੋ ਹੈ ਇਹ ਸਮੁੱਚੇ ਰੂਪ ਵਿਚ ਸਿੱਖ ਸਮੱਸਿਆ ਬਣ ਕੇ ਸਾਡੇ ਸਾਹਮਣੇ ਖੜ੍ਹੀ ਹੈ । ਇਸ ਦੇ ਬਾਰੇ ਰੂਲਿੰਗ ਪਾਰਟੀ ਵਲੋਂ ਜਦੋਂ ਕੋਈ ਗੱਲ ਕੀਤੀ ਜਾਂਦੀ ਹੈ ਚਾਹੇ ਉਹ ਮੁੱਖ ਮੰਤਰੀ ਸਾਹਿਬ ਹੋਣ ਜਾਂ ਹੋਰ ਤਾਂ ਇਹ ਗੱਲ ਕੀਤੀ ਜਾਂਦੀ ਹੈ ਕਿ ਅਸੀਂ ਉਨ੍ਹਾਂ ਨੂੰ ਮੁੱਖ ਧਾਰਾ ਵਿਚ ਆਉਣ ਦੀ ਅਪੀਲ ਕਰਦੇ ਹਾਂ । ਇਹ ਰੂਲਿੰਗ ਪਾਰਟੀ ਦਾ ਪੱਖ ਹੈ, ਇਸ ਵਿਚ ਕਈ ਕਮਜ਼ੋਰੀਆਂ ਵੀ ਹੋ ਸਕਦੀਆਂ ਹਨ । ਅਸੀਂ ਪਿੰਡਾਂ ਵਿਚ ਰਹਿੰਦੇ ਹਾਂ ਔਰ ਵੇਖਣ ਵਿਚ ਆਉਂਦਾ ਹੈ ਕਿ ਅੱਜ ਜਿਹੜਾ ਨੌਜਵਾਨ ਘਰ ਵਿਚ ਰਹਿਣਾ ਚਾਹੁੰਦਾ ਹੈ ਔਰ ਸੁਖ ਚੈਨ ਦੀ ਜ਼ਿੰਦਗੀ ਬਿਤਾਉਣਾ ਚਾਹੁੰਦਾ ਹੈ ਤਾਂ ਪੁਲਿਸ ਵਾਲੇ ਉਸ ਨੂੰ ਉਹ ਜ਼ਿੰਦਗੀ ਨਹੀਂ ਬਿਤਾਉਣ ਦਿੰਦੇ । ਜਦੋਂ ਕੋਈ ਆਸ ਪਾਸ ਘਟਨਾ ਵਾਪਰ ਜਾਂਦੀ ਹੈ ਤਾਂ ਪੁਲਿਸ ਵਾਲੇ ਉਨ੍ਹਾਂ ਨੌਜਵਾਨਾਂ ਨੂੰ ਜਿਹੜੇ ਘਰ ਵਿਚ ਸੁਖਚੈਨ ਦੀ ਜ਼ਿੰਦਗੀ ਬਿਤਾ ਰਹੇ ਹੁੰਦੇ ਹਨ, ਕਦੇ ਉਨ੍ਹਾਂ ਨੇ ਕਿਸੇ ਕੇਸ ਵਿਚ ਇਨਵਾਲਮੈਂਟ ਕੀਤੀ ਹੁੰਦੀ ਹੈ, ਤਾਂ ਉਨ੍ਹਾਂ ਨੂੰ ਫਿਰ ਫੜ ਕੇ ਲੈ ਜਾਂਦੇ ਹਨ ਅਤੇ ਤੰਗ ਕਰਦੇ ਹਨ ਉਨ੍ਹਾਂ ਤੇ ਤਸ਼ੱਦਦ ਕੀਤਾ ਜਾਂਦਾ ਹੈ ਔਰ ਫਿਰ ਅੰਤ ਵਿਚ ਉਹ ਨੌਜਵਾਨ ਦੁੱਖੀ ਹੋ ਕੇ ਘਰ ਤੋਂ ਭੱਜ ਜਾਂਦੇ ਹਨ । ਸੋ, ਇਸ ਕਰਕੇ ਮੈਂ

ਤੁਹਾਡੇ ਰਾਹੀਂ ਸਰਕਾਰ ਤਕ ਇਹ ਗੱਲ ਪਹੁੰਚਾਉਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਾਲ ਉਨ੍ਹਾਂ ਨੂੰ ਤੰਗ ਕਰਨ ਦੀ ਬਜਾਏ, ਜੇ ਕੋਈ ਘਟਨਾ ਵਾਪਰਦੀ ਹੈ ਤਾਂ ਉਨ੍ਹਾਂ ਨੂੰ ਫੜ ਫੜ ਕੇ ਬਾਰ ਬਾਰ ਇੰਟੈਰੋਗੇਟ ਕਰਨ ਦੀ ਬਜਾਏ, ਸਰਕਾਰ ਨੂੰ ਇਕ ਅਜਿਹਾ ਸੈਲ ਕਾਇਮ ਕਰਨਾ ਚਾਹੀਦਾ ਹੈ ਜਿਹੜਾ ਉਨ੍ਹਾਂ ਦੀ ਐਕਟੀਵਿਟੀਜ ਵਾਚ ਕਰੇ ਤਦ ਹੀ ਕੋਈ ਸਹੀ ਗੱਲ ਸਾਹਮਣੇ ਆ ਸਕਦੀ ਹੈ ।

ਐਜੂਕੇਸ਼ਨ ਦੇ ਪੱਖ ਬਾਰੇ ਬੜੀਆਂ ਹੀ ਗੱਲਾਂ ਇਥੇ ਕੀਤੀਆਂ ਗਈਆਂ ਹਨ । ਐਜੂ-ਕੇਸ਼ਨ ਦਾ ਜੋ ਮਿਆਰ ਹੈ, ਉਹ ਸਾਰੇ ਪੰਜਾਬ ਵਿਚ ਗਿਰਦਾ ਹੀ ਜਾ ਰਿਹਾ ਹੈ । ਐਜੂਕੇਸ਼ਨ ਦਾ ਪੰਜਾਬ ਵਿਚ ਬੁਰਾ ਹਾਲ ਹੈ । ਮਾਡਲ ਸਕੂਲ ਦਿਨੋ-ਦਿਨ ਵੱਧ ਰਹੇ ਹਨ ਅਤੇ ਸਰਕਾਰੀ ਸਕੂਲਾਂ ਦਾ ਮਿਆਰ ਦਿਨੋ ਦਿਨ ਗਿਰ ਰਿਹਾ ਹੈ । ਇੱਕ ਦਿਨ ਅਜਿਹਾ ਆਏਗਾ ਕਿ ਸਰਕਾਰੀ ਸਕੂਲਾਂ ਨੂੰ ਤਾਲੇ ਲਗ ਜਾਣਗੇ ਅਤੇ ਮਾਡਲ ਸਕੂਲ ਵਧੀ ਜਾਣਗੇ । ਇਸ ਪੱਖ ਵਲ ਸਰਕਾਰ ਨੂੰ ਗੰਭੀਰਤਾ ਦੇ ਨਾਲ ਵਿਚਾਰ ਕਰਨਾ ਚਾਹੀਦਾ ਹੈ । ਸਕੂਲਾਂ ਵਿਚ ਟੀਚਰਾਂ ਦੀ ਹਾਜ਼ਰੀ ਹੋਣੀ ਚਾਹੀਦੀ ਹੈ । ਇੰਜੀਨੀਰਿੰਗ ਅਤੇ ਮੈਡੀਕਲ ਕਾਲਜਾਂ ਵਿਚ ਡੋਨੇਸ਼ਨ ਦੇ ਕੇ ਭਰਤੀ ਬਿਲਕੁਲ ਬੰਦ ਕਰ ਦੇਣੀ ਚਾਹੀਦੀ ਹੈ । ਸਰਮਾਏਦਾਰ ਲੋਕ 5-5, 10-10 ਲੱਖ ਰੁਪਿਆ ਦੇ ਕੇ ਆਪਣੇ ਬਚਿਆਂ ਨੂੰ ਦਾਖਲਾ ਦਿਵਾ ਦਿੰਦੇ ਹਨ ।

**ਇਕ ਆਵਾਜ਼ :** ਇਹ ਕਿਹੜੇ ਕਾਲਜ ਵਿਚ ਹੈ ? (ਵਿਘਨ)

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਡਿਪਟੀ ਸਪੀਕਰ ਸਾਹਿਬ, ਲੁਧਿਆਣੇ ਕਾਲਜ ਵਿਚ ਹੈ । ਤੁਸੀਂ ਮੇਰੇ ਨਾਲ ਚਲ ਕੇ ਦੇਖ ਲਉ । ਜਿਸ ਵੇਲੇ ਰੂਲਿੰਗ ਪਾਰਟੀ ਦਾ ਬੰਦਾ ਬੋਲਦਾ ਹੈ ਤਾਂ ਅਪੋਜ਼ੀਸ਼ਨ ਸੁਣਨ ਵਿਚ ਯਕੀਨ ਰਖਦੀ ਹੈ, ਪਰ ਜਦੋਂ ਅਪੋਜ਼ੀਸ਼ਨ ਵਾਲੇ ਬੋਲਣ ਤਾਂ ਇਹ ਸੱਚ ਸੁਣਨਾ ਨਹੀਂ ਚਾਹੁੰਦੇ, ਇਨ੍ਹਾਂ ਨੂੰ ਤਕਲੀਫ ਹੁੰਦੀ ਹੈ । ਡਿਪਟੀ ਸਪੀਕਰ ਸਾਹਿਬ, ਲਾਇਕ ਵਿਦਿਆਰਥੀ ਕਿਸੇ ਕਾਸਟ ਨਾਲ ਵੀ ਸਬੰਧ ਰਖਦਾ ਹੋਵੇ, ਉਸ ਨੂੰ ਸਕਾਲਰਸ਼ਿਪ ਜ਼ਰੂਰ ਮਿਲਣਾ ਚਾਹੀਦਾ ਹੈ । ਬੱਚੇ ਦੇ ਪੇਰੈਂਟਸ ਦੀ ਤਨਖਾਹ ਦੀ ਹੱਦ ਰਖੀ ਗਈ ਹੈ ਜੋ ਕਿ ਖਤਮ ਕਰਨੀ ਚਾਹੀਦੀ ਹੈ । ਸ਼ਡਿਊਲਡ ਕਾਸਟ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਬਾਰੇ ਗੱਲ ਕਹੀ ਹੈ । ਇਸ ਬਾਰੇ ਜਲਦੀ ਤੋਂ ਜਲਦੀ ਸਰਕਾਰ ਨੂੰ ਸੋਚਣਾ ਚਾਹੀਦਾ ਹੈ । ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਲਈ ਹੱਦ ਵਧਾਈ ਹੀ ਨਹੀਂ ਜਾਣੀ ਚਾਹੀਦੀ ਬਲਕਿ ਖਤਮ ਕਰਨੀ ਚਾਹੀਦੀ ਹੈ ਤਾਂ ਕਿ ਗਰੀਬ ਵਿਦਿਆਰਥੀਆਂ ਨੂੰ ਵਜ਼ੀਫੇ ਮਿਲ ਸਕਣ ।

ਪ੍ਰਾਪਰਟੀ ਟੈਕਸ ਬਾਰੇ ਮੇਰੇ ਤੋਂ ਪਹਿਲਾਂ ਵੀ ਜ਼ਿਕਰ ਹੋਇਆ ਹੈ । ਵਨ ਮੈਨ, ਵਨ ਹਾਊਸ ਦੀ ਗੱਲ ਕੀਤੀ ਗਈ । ਮਾਲਕ ਆਪਣੇ ਦੁਕਾਨਾਂ ਅਤੇ ਘਰਾਂ ਦੇ ਕਿਰਾਏ ਆਪਣੇ ਆਪ ਹੀ ਦਿਨ-ਪਰ-ਦਿਨ ਵਧਾਈ ਜਾਂਦਾ ਹੈ । ਇਸ ਬਾਰੇ ਸਰਕਾਰ ਨੂੰ ਕਾਨੂੰਨ ਬਣਾਉਣਾ ਚਾਹੀਦਾ ਹੈ । ਜਿਸ ਤਰ੍ਹਾਂ ਯੂ.ਪੀ. ਵਿਚ ਕੀਤਾ ਗਿਆ ਹੈ ਕਿ ਦੁਕਾਨਾਂ ਅਤੇ ਮਕਾਨਾਂ ਦੇ ਕਿਰਾਏ ਜੇਕਰ ਮਾਲਕ ਮਕਾਨ ਨੇ ਵਧਾਉਣੇ ਹੋਣ ਤਾਂ ਸਰਕਾਰ ਕੋਲੋਂ ਪਰਮਿਸ਼ਨ ਲਵੇ ਅਤੇ ਆਪਣੇ ਆਪ ਕਿਰਾਏ ਨਾ ਵਧਾਏ ।

ਹੈਲਥ ਦਾ ਮਹਿਕਮਾ ਹੈ । ਹੈਲਥ ਦੇ ਮਹਿਕਮੇ ਨੂੰ ਬਲੱਡ ਬੈਂਕ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ । ਮਰੀਜ਼ ਐਮਰਜੈਂਸੀ ਵਿਚ ਹਸਪਤਾਲ ਜਾਂਦਾ ਹੈ ਤਾਂ ਅਗੋਂ ਜਵਾਬ

[ਸਰਦਾਰ ਅਵਤਾਰ ਸਿੰਘ ਕਰੀਮਪੁਰੀ]

ਮਿਲਦਾ ਹੈ ਕਿ ਬੱਲਡ ਨਹੀਂ ਹੈ । ਜੇਕਰ ਕੋਈ ਪ੍ਰਾਈਵੇਟ ਬਲੱਡ ਬੈਂਕ ਵਿਚ ਜਾਂਦਾ ਹੈ ਤਾਂ ਅਨੇਕਾਂ ਕਿਸਮ ਦੀ ਘੱਪਲੇਬਾਜ਼ੀ ਹੁੰਦੀ ਹੈ। ਅਨੇਕਾਂ ਕਿਸਮਾਂ ਦੀਆਂ ਅੜਚਨਾਂ ਹੁੰਦੀਆਂ ਹਨ। ਹੈਲਥ ਡਿਪਾਰਟਮੈਂਟ ਨੂੰ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ । ਭੱਠਾ ਮਜ਼ਦੂਰ ਅਤੇ ਗਰੀਬ ਲੋਕਾਂ ਵੱਲ ਦੇਖਣਾ ਹੋਵੇਗਾ। ਉਹ ਗਰੀਬ ਲੋਕ ਪਿੰਡਾਂ ਦੇ ਰਹਿਣ ਵਾਲੇ ਹਨ । ਭੱਠਾ ਮਜ਼ਦੂਰ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ । ਉਨ੍ਹਾਂ ਨੂੰ ਬੇਰਹਿਮੀ ਦੇ ਨਾਲ ਲੁਟਿਆ ਜਾਂਦਾ ਹੈ । ਭੱਠਾ ਮਜ਼ਦੂਰ ਦੇ ਬੱਚਿਆਂ ਨੂੰ ਸਕੂਲ ਪਹੁੰਚਣ ਦਾ ਕੋਈ ਰਸਤਾ ਨਹੀਂ ਹੈ । ਬੱਚਿਆਂ ਲਈ ਸਕੂਲ ਜਾਣ ਦਾ ਕੋਈ ਰਸਤਾ ਬਣਾਉਣਾ ਚਾਹੀਦਾ ਹੈ । ਇਸ ਪੱਖ ਨੂੰ ਗੰਭੀਰਤਾ ਦੇ ਨਾਲ ਸਰਕਾਰ ਨੂੰ ਸੋਚਣਾ ਚਾਹੀਦਾ ਹੈ ।

ਇਸ ਤੋਂ ਅੱਗੇ ਮੈਂ ਭ੍ਰਿਸ਼ਟਾਚਾਰ ਵੱਲ ਆਉਂਦਾ ਹਾਂ । ਭ੍ਰਿਸ਼ਟਾਚਾਰ ਵਿਚ ਸਹੀ ਮਾਅਨਿਆਂ ਵਿਚ ਪੰਜਾਬ ਦੇ ਬਹੁਗਿਣਤੀ ਦੇ ਲੋਕ ਸ਼ਿਕਾਰ ਹਨ । ਮੈਂ, ਡਿਪਟੀ ਸਪੀਕਰ ਸਾਹਿਬ, ਕਹਾਂਗਾ ਕਿ ਭ੍ਰਿਸ਼ਟਾਚਾਰ ਪੈਦਾ ਕਰਨ ਵਾਲੇ ਰਾਜਨੀਤਿਕ ਲੋਕ ਹਨ । ਆਈ.ਏ.ਐਸ. ਦੀ ਸਿਲੈਕਸ਼ਨ ਹੋਈ ਹੈ । ਮੈਂਬਰ ਸਾਹਿਬਾਨ ਨੇ ਵੀ ਮੇਰੇ ਤੋਂ ਪਹਿਲਾਂ ਬੋਲਦੇ ਹੋਏ ਦਸਿਆ ਹੈ । ਉਨ੍ਹਾਂ ਪੋਸਟਾਂ ਨੂੰ ਭਰਨ ਲਈ ਪੈਸੇ ਲਏ ਜਾਂਦੇ ਹਨ । ਜੋ 8 ਅਫਸਰਾਂ ਦੀ ਆਈ.ਏ.ਐਸ. ਵਿਚ ਸਿਲੈਕਸ਼ਨ ਹੋਈ ਹੈ, ਉਨ੍ਹਾਂ ਵਿੱਚ ਇਕ ਸਸਪੈਂਡਿਡ ਹੈ, ਇਕ ਦੀ ਇਨਕੁਆਰਿਰੀ ਚਲ ਰਹੀ ਹੈ ਔਰ 2 ਜੂਨੀਅਰ ਹਨ । ਉਨ੍ਹਾਂ ਨਿਯਮਾਂ ਨੂੰ ਕਿਵੇਂ ਤੋੜਿਆ ਗਿਆ ਹੋਵੇਗਾ, ਇਹ ਸਾਰੇ ਜਾਣਦੇ ਹਾਂ ।

ਡਿਪਟੀ ਸਪੀਕਰ ਸਾਹਿਬ, ਬੇਰੋਜ਼ਗਾਰੀ ਦੇ ਪੱਖ ਵੱਲ ਵੀ ਖਾਸ ਤਵੱਜੋ ਦੇਣੀ ਚਾਹੀਦੀ ਹੈ ਅਤੇ ਪੈਨਸ਼ਨ ਦੀ ਉਮਰ ਵੀ ਪਹਿਲਾਂ ਵਾਲੀ ਘਟਾ ਕੇ ਕਰਨੀ ਚਾਹੀਦੀ ਹੈ। ਜੇ ਅਸੀਂ ਅਨੁਸੂਚਿਤ ਜਾਤੀਆਂ ਦੀਆਂ ਬਸਤੀਆਂ ਦਾ ਹਾਲ ਪਿੰਡਾਂ ਵਿਚ ਦੇਖੀਏ ਤਾਂ ਪਤਾ ਲਗੇਗਾ ਕਿ ਸਾਰੇ ਪਿੰਡ ਦਾ ਪਾਣੀ ਇਕੱਠਾ ਕਰਕੇ ਉਨ੍ਹਾਂ ਦੀਆਂ ਬਸਤੀਆਂ ਵਿੱਚ ਪਾਇਆ ਹੋਇਆ ਹੈ । ਇਹ ਇਕ ਮੇਜਰ ਸਮੱਸਿਆ ਹੈ । ਕਈ ਪਿੰਡ ਐਸੇ ਹਨ ਜਿਥੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੀਆਂ ਜਿਹੜੀਆਂ ਧਰਮਸ਼ਾਲਾਵਾਂ ਹਨ, ਉਥੇ ਪੂਰੇ ਪਿੰਡ ਦਾ ਪਾਣੀ ਪੈ ਰਿਹਾ ਹੈ। ਸਾਡੇ ਕੋਲ ਇਸ ਗੱਲ ਦੀਆਂ ਉਦਾਹਰਣਾਂ ਵੀ ਹਨ । ਇਸ ਪੱਖ ਨੂੰ ਖਾਸ ਤੌਰ ਤੇ ਗੰਭੀ-ਰਤਾ ਨਾਲ ਵਿਚਾਰਨਾ ਚਾਹੀਦਾ ਹੈ ।

ਜਿਹੜੀ ਮਕਾਨ ਬਣਾਉਣ ਲਈ ਸਕੀਮ ਹੈ, ਉਸ ਵਿਚ ਜਿੰਨੇ ਬਜਟ ਅੰਕੜਿਆਂ ਵਿਚ ਗਿਣਤੀ ਦੱਸੀ ਗਈ ਹੈ ਉਹ ਬਹੁਤ ਘੱਟ ਹੈ । ਉਸ ਤੋਂ ਕਿਤੇ ਜ਼ਿਆਦਾ ਗਿਣਤੀ ਵਿਚ ਅਤੇ ਤੇਜ਼ੀ ਨਾਲ ਮਕਾਨ ਬਣਨੇ ਚਾਹੀਦੇ ਹਨ । ਇਹ ਗੱਲ ਹੋਰ ਕਿ ਪਿੰਡਾਂ ਵਿਚ ਵਾਧੂ ਕੂੜਾ ਕਰਕਟ ਸੁੱਟਣ ਵਾਸਤੇ ਕੋਈ ਜਗ੍ਹਾ, ਜਿਸ ਨੂੰ ਇਥੇ ਖਾਰ ਕਿਹਾ ਗਿਆ ਹੈ, ਨਹੀਂ ਹੁੰਦੀ । ਪੂਰੇ ਪੰਜਾਬ ਵਿਚ ਇਹ ਸਰਵੇਖਣ ਕੀਤਾ ਜਾਵੇ ਅਤੇ ਰਿਪੋਰਟ ਤਿਆਰ ਕਰਕੇ ਪੂਰੇ ਪੰਜਾਬ ਦੇ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਦੇ ਲੋਕਾਂ ਲਈ ਢੇਰ ਸੁੱਟਣ ਲਈ ਜਲਦੀ ਪ੍ਰਬੰਧ ਕਰਨਾ ਚਾਹੀਦਾ ਹੈ ।

ਇਸ ਤੋਂ ਅੱਗੇ ਗੱਲ ਚਲਦੀ ਹੈ ਭਲਾਈ ਦੇ ਕੰਮਾਂ ਲਈ ਲੋਨ ਦੇਣ ਦੀ । ਉਸ ਬਾਰੇ ਸਾਡੇ ਦੇਖਣ ਵਿਚ ਆਇਆ ਹੈ ਕਿ ਕਹਿੰਦੇ ਹਨ ਕਿ ਜਾਂ ਤਾਂ ਮੱਝ ਲੈ ਲਉ, ਜਾਂ ਗਾਈਂ ਲੈ ਲਉ, ਸੂਰ ਜਾਂ ਮੁਰਗੀਆਂ ਲੈ ਲਉ । ਜੇ ਉਹ ਸਾਰੀਆਂ ਮੁਰਗੀਆਂ ਮਰ ਜਾਣ ਅਤੇ ਬਾਅਦ ਵਿਚ ਕਿਸ਼ਤਾਂ ਤਾਰੀ ਜਾਉ । ਉਨ੍ਹਾਂ ਲੋਕਾਂ ਵਾਸਤੇ ਵੀ ਇੰਡਸਟਰੀਆਂ ਦੀ ਗੱਲ ਹੋਣੀ ਚਾਹੀਦੀ ਹੈ । ਕੋਈ ਤਕੜੀਆਂ ਇੰਡਸਟਰੀਆਂ ਲਗਾਉਣ ਲਈ ਸਕੀਮ ਤਿਆਰ ਹੋਣੀ ਚਾਹੀਦੀ ਹੈ । ਬੈਕਵਰਡ ਕਲਾਸ ਲਈ ਜਿਨ੍ਹਾਂ ਦੀ ਗਿਣਤੀ ਸਾਡੇ ਦੇਸ਼ ਦੀ ਆਬਾਦੀ ਦਾ 52 ਪ੍ਰਤੀਸ਼ਤ ਬਣਦੀ ਹੈ, ਇਹ ਉਨ੍ਹਾਂ ਦਾ ਪੱਖ ਹੈ ਪਰ ਸਰਕਾਰ ਨੇ ਇਸ ਨੂੰ ਖਾਸ ਸੀਰੀਅਸਲੀ ਨਹੀਂ ਲਿਆ । ਜੇ ਮੰਡਲ ਕਮਿਸ਼ਨ ਦੀ ਰਿਪੋਰਟ ਨੂੰ ਵਿਚਾਰ ਕਰਕੇ ਲਾਗੂ ਕਰ ਦਿੱਤਾ ਜਾਵੇ ਤਾਂ ਕਾਫੀ ਹੱਦ ਤੱਕ ਇਹ ਲੋਕ ਅੱਗੇ ਵੱਧ ਸਕਦੇ ਹਨ । (ਘੰਟੀ) ਮੈਂ 1-2 ਮਿੰਟ ਹੋਰ ਗੱਲ ਕਰਨੀ ਹੈ, ਜੀ ।

ਹੁਣ ਮੈਂ ਮੁਲਾਜ਼ਮਾਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਜੋ ਹਾਊਸ ਰੈਂਟ ਖਤਮ ਕੀਤਾ ਗਿਆ ਹੈ, ਉਸ ਕਰਕੇ ਜਿਹੜੇ ਪਿੰਡਾਂ ਵਿਚ ਮੁਲਾਜ਼ਮ ਹਨ, ਉਨ੍ਹਾਂ ਦੀ ਸ਼ਹਿਰਾਂ ਵੱਲ ਦੋੜ ਵਧੀ ਹੈ । ਪਿੰਡਾਂ ਵਿਚ ਹਾਊਸ ਰੈਂਟ ਨਹੀਂ ਮਿਲ ਰਿਹਾ ਅਤੇ ਸ਼ਹਿਰਾਂ ਵਿਚ ਮਿਲ ਰਿਹਾ ਹੈ । ਇਸ ਵਿਤਕਰੇ ਨੂੰ ਖ਼ਤਮ ਕਰਨਾ ਚਾਹੀਦਾ ਹੈ । ਪਿੰਡ ਅਤੇ ਸ਼ਹਿਰ ਦੇ ਵਿਤਕਰੇ ਨੂੰ ਦੂਰ ਕਰਨਾ ਚਾਹੀਦਾ ਹੈ । ਖੇਤੀ ਟੈਕਨੋਕਰੇਟਸ ਹਨ ਅਤੇ ਆਂਗਨਵਾੜੀ ਦੇ ਮੁਲਾਜ਼ਮ ਹਨ, ਉਨ੍ਹਾਂ ਦੀਆਂ ਮੰਗਾਂ ਵੀ ਜ਼ਰੂਰ ਮੰਨ ਲੈਣੀਆਂ ਚਾਹੀਦੀਆਂ ਹਨ । ਜਿਹੜੇ ਬਿਜਲੀ ਬੋਰਡ ਦੇ ਮੁਲਾਜ਼ਮ ਹਨ, ਲਾਈਨ ਮੈਨ ਹਨ ਜਿਨ੍ਹਾਂ ਦੀ ਮਿਤੀ 5-1-1992 ਨੂੰ ਸਿਲੈਕਸ਼ਨ ਹੋ ਚੁਕੀ ਹੈ, ਉਨ੍ਹਾਂ ਦੇ ਨਿਯੁਕਤੀ ਪੱਤਰ ਜਾਰੀ ਕਰਨੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਮੈਂ ਇਥੇ ਇਕ ਖਾਸ ਗੱਲ ਕਹਿਣੀ ਚਾਹੁੰਦਾ ਹਾਂ । ਜੋ ਇਲੈਕਸ਼ਨ ਦੇ ਦੋਰਾਨ ਸਬ-ਡਿਵੀਜ਼ਨ ਪੱਧਰ ਤੇ ਫੰਡ ਭੇਜਿਆ ਗਿਆ ਹੈ ਰਿਟਰਨਿੰਗ ਅਫਸਰ ਨੂੰ, ਉਸ ਦਾ ਗੜ੍ਹਸ਼ੰਕਰ ਵਿੱਚ ਵੱਡੇ ਪੈਮਾਨੇ ਤੇ ਮਿਸਯੂਜ਼ ਹੋਇਆ ਹੈ । ਉਥੇ ਜਿਹੜੇ ਅਫਸਰ ਪੁੱਜੇ, ਉਨ੍ਹਾਂ ਦੇ ਨਾ ਰਹਿਣ ਦਾ ਪ੍ਰਬੰਧ, ਨਾ ਰੋਟੀ ਦਾ ਪ੍ਰਬੰਧ ਕੋਈ ਕੀਤਾ ਗਿਆ ਅਤੇ ਉਨ੍ਹਾਂ ਦੇ ਸੌਣ ਲਈ ਵੀ ਪੇਪਰ ਮਿਲ ਵਿਚੋਂ ਪਰਾਲੀ ਦਾ ਟਰੱਕ ਭਰ ਕੇ ਮੰਗਾਇਆ ਗਿਆ, ਜਿਸ ਨੂੰ ਜਦੋਂ ਖਿਲਾਰ ਰਹੇ ਸਨ ਤਾਂ ਉਸ ਵਿਚੋਂ 2 ਸੱਪ ਨਿਕਲੇ। ਇਸ ਗੱਲ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਗੜ੍ਹਸ਼ੰਕਰ ਦਾ ਜਿਹੜਾ ਐਸ.ਡੀ.ਐਮ. ਹੈ, ਉਹ ਕਿਸੇ ਦਾ ਕੰਮ ਕਰਨ ਦੇ ਬਦਲੇ ਮੱਝਾਂ ਤੱਕ ਲੈ ਲੈਂਦਾ ਹੈ । ਉਹ ਬੇਹੱਦ ਕੁਰੱਪਟ ਅਫਸਰ ਹੈ । ਉਸ ਦੀ ਇਸ ਪੱਖੋਂ ਜਲਦੀ ਤੋਂ ਜਲਦੀ ਘੋਖ ਕਰਕੇ ਉਸ ਨੂੰ ਸਜ਼ਾ ਦੇਣੀ ਚਾਹੀਦੀ ਹੈ । ਉਥੇ ਜਿਹੜਾ ਅੰਬੇਦਕਰ ਸਾਹਿਬ ਦਾ ਕਚਹਿਰੀਆਂ ਦੇ ਅੱਗੇ ਬੋਰਡ ਲਗਾਇਆ ਸੀ, ਉਸ ਨੇ ਉਸ ਨੂੰ ਉਤਰਵਾ ਕੇ ਡਾਕਟਰ ਅੰਬੇਦਕਰ ਪਾਰਕ ਨੂੰ ਚਿਲਡਰਨ ਪਾਰਕ ਬਣਵਾਉਣ ਦਾ ਕੰਮ ਸ਼ੁਰੂ ਕੀਤਾ ਹੈ । ਸਰਦਾਰ ਉਮਰਾਉ ਸਿੰਘ ਜੀ ਮਾਹਿਲਪੁਰ ਗਏ ਸਨ । ਇਨ੍ਹਾਂ ਨੇ ਵੈਸੇ ਤਾਂ ਇਸ ਕੰਮ ਨੂੰ ਰੋਕ ਦਿੱਤਾ । ਮੈਂ ਉਸ ਅੰਬੇਦਕਰ ਪਾਰਕ ਦਾ ਨੀਂਹ-ਪੱਥਰ ਲਗਵਾਉਣ ਵੱਲ ਧਿਆਨ ਦਿਵਾਉਂਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅਪ ਕਰੋ ਜੀ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਜੋ ਪਿੰਡਾਂ ਵਿਚ ਕੋ-ਅਪ੍ਰੇਟਿਵ ਅਤੇ ਐਗਰੀ-ਕਲਚਰ ਸੋਸਾਇਟੀਆਂ ਬਣੀਆਂ ਹੋਈਆਂ ਹਨ, ਉਨ੍ਹਾਂ ਦੇ ਕਰਜ਼ੇ ਮੁਆਫ ਹੋਣੇ ਚਾਹੀਦੇ ਹਨ।

ਹੁਣ ਮੈਂ ਆਪਣੇ ਹਲਕੇ ਬਾਰੇ ਇਕ ਦੋ ਪੁਆਇੰਟ ਲੈਣਾ ਚਾਹੁੰਦਾ ਹਾਂ। ਮੇਰਾ ਹਲਕਾ ਮਾਹਿਲਪੁਰ ਹੁਸ਼ਿਆਰਪੁਰ ਦੇ ਪਛੜੇ ਜ਼ਿਲ੍ਹੇ ਵਿੱਚ ਪੈਂਦਾ ਹੈ। ਉਸ ਦੀਆਂ ਬਹੁਤ ਜ਼ਿਆਦਾ ਸਮੱਸਿਆਵਾਂ ਹਨ। ਇਹ ਸਮੱਸਿਆਵਾਂ ਉਥੋਂ ਦੇ ਜਨਜੀਵਨ ਦੀ ਆਰਥਿਕਤਾ ਦੇ ਉਪਰ ਬਹੁਤ ਅਸਰ ਪਾਉਂਦੀਆਂ ਹਨ। ਇਸ ਹਲਕੇ ਵਿੱਚ ਚੋਅ ਬਹੁਤ ਹਨ। ਜਿਨ੍ਹਾਂ ਵਿਚ ਜਦੋਂ ਬਾਰਸ਼ ਆਉਂਦੀ ਹੈ ਤਾਂ ਪਾਣੀ ਘਰਾਂ ਦੇ ਘਰ ਹੜ੍ਹਾ ਕੇ ਲੈ ਜਾਂਦਾ ਹੈ। ਇਸ ਬਾਰੇ ਖਾਸ ਵਿਚਾਰ ਹੋਣਾ ਚਾਹੀਦਾ ਹੈ। ਉਥੇ ਪਿੰਡ ਛੋਟਾ ਦਾਢਾ, ਵੱਡਾ ਦਾਢਾ, ਖੁਸ਼ਕੱਦੀ ਜਿਹੇ ਹਨ ਜਿਨ੍ਹਾਂ ਨੂੰ ਹਾਲੇ ਤੱਕ ਵੀ ਲਿੰਕ ਸੜਕਾਂ ਨਾਲ ਨਹੀਂ ਜੋੜਿਆ ਗਿਆ। ਪਿੰਡ ਨਾਜਰਪੁਰ ਹੈ, ਜਿਥੇ ਕੋਈ ਪ੍ਰਾਇਮਰੀ ਸਕੂਲ ਵੀ ਨਹੀਂ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅਪ ਕਰੋ ਜੀ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਇਹ ਸਮੁੱਚੀ ਤਹਿਸੀਲ ਦੀ ਸਮੱਸਿਆ ਹੈ। ਬੇਟ ਔਰ ਕੰਡੀ ਏਰੀਆ ਵਿੱਚ ਪਾਣੀ ਦੀ ਬਹੁਤ ਵੱਡੀ ਸਮੱਸਿਆ ਹੈ। ਇਹ ਪਾਣੀ ਦੀ ਸਮੱਸਿਆ ਇਹ ਲੋਕਾਂ ਦੀ ਚੁਣੀ ਹੋਈ ਸਰਕਾਰ (ਭਾਵੇਂ ਕਈ ਲੋਕ ਇਸ ਨੂੰ ਚੁਣੀ ਹੋਈ ਸਰਕਾਰ ਨਹੀਂ ਮੰਨਦੇ) ਜੇਕਰ ਹੱਲ ਕਰੇਗੀ ਤਾਂ ਹੀ ਇਹ ਲੋਕਾਂ ਦਾ ਵਿਸ਼ਵਾਸ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਸਕੇਗੀ। ਸਰਕਾਰ ਨੂੰ ਇਹ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਕੰਡੀ ਅਤੇ ਬੇਟ ਦੇ ਲੋਕਾਂ ਨੂੰ ਜਿਹੜੇ ਕਿ ਪਾਣੀ ਵਾਸਤੇ ਤੜਫਦੇ ਰਹਿੰਦੇ ਹਨ, ਪੀਣ ਵਾਸਤੇ ਅਤੇ ਨਹਾਉਣ ਵਾਸਤੇ ਤੜਫਦੇ ਰਹਿੰਦੇ ਹਨ, ਉਨ੍ਹਾਂ ਲੋਕਾਂ ਨੂੰ ਪਾਣੀ ਦੀ ਸਹੂਲਤ ਮੁਹੱਈਆ ਹੋ ਸਕੇ। ਇਕ ਇਕ ਟੂਟੀ ਤੇ 50-50 ਘੜੇ ਪਏ ਹੁੰਦੇ ਹਨ। ਸਾਰਾ ਦਿਨ ਮਾਵਾਂ ਅਤੇ ਭੈਣਾਂ ਪਾਣੀ ਦੇ ਇੰਤਜ਼ਾਰ ਵਿਚ ਬੈਠੀਆਂ ਰਹਿੰਦੀਆਂ ਹਨ। ਇਸ ਕਰਕੇ ਬੇਟ ਔਰ ਕੰਡੀ ਦੇ ਇਲਾਕੇ ਵਿਚ ਪਾਣੀ ਦੀ ਸਮੱਸਿਆ ਜੇਕਰ ਸਰਕਾਰ ਹੱਲ ਕਰ ਦੇਵੇ ਤਾਂ ਇਨ੍ਹਾਂ ਲੋਕਾਂ ਵਿਚ ਸਰਕਾਰ ਦਾ ਕਾਫੀ ਭਰੋਸਾ ਹੋ ਸਕਦਾ ਹੈ।

**ਪੰਡਿਤ ਸੋਮ ਦੱਤ ਸ਼ਰਮਾ** (ਬਰਨਾਲਾ) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੇਹੱਦ ਰਿਣੀ ਹਾਂ ਜੋ ਤੁਸੀਂ ਇਸ ਦਾਸ ਨੂੰ ਟਾਈਮ ਦਿੱਤਾ ਹੈ। ਮੇਰੇ ਤੋਂ ਪਹਿਲਾਂ ਬਹੁਤ ਸਾਰੇ ਦੋਸਤਾਂ ਨੇ ਦੋਨਾਂ ਪਾਸਿਆਂ ਤੋਂ ਆਪੋ ਆਪਣੇ ਵਿਚਾਰ ਰੱਖੇ ਹਨ। ਮੈਂ ਤਾਂ ਬੈਠਾ ਸੋਚ ਰਿਹਾ ਸਾਂ ਕਿ ਸਾਰਿਆਂ ਦੀ ਗੱਲ ਇਕੋ ਹੀ ਹੈ—ਲਾਅ ਐਂਡ ਆਰਡਰ ਦੀ। ਲੋਕਾਂ ਦੇ ਗਿਲੇ ਵੀ ਹਨ, ਸ਼ਿਕਵੇ ਵੀ ਹਨ। ਉਹ ਇਹ ਹਨ ਕਿ ਅਫਸਰ ਸਾਹਿਬਾਨ ਬਹੁਤ ਜ਼ਿਆਦਤੀਆਂ ਕਰਦੇ ਹਨ ਔਰ ਜਿਹੜੇ ਨੇਕ ਕਰਮਚਾਰੀ ਹਨ, ਉਨ੍ਹਾਂ ਤੇ ਇਹ ਜ਼ਿਆਦਤੀਆਂ ਹੋ ਰਹੀਆਂ ਹਨ। ਬਹੁਤ ਸਾਰੇ ਸੱਜਣਾਂ ਨੇ ਸੁਝਾਉ ਵੀ ਦਿੱਤੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨਾਲ ਵਿਚਾਰ ਸਾਂਝੇ ਕਰਨੇ ਚਾਹੁੰਦਾ ਹਾਂ ਕਿ ਅੱਜ ਇਕ ਡਾਕਟਰ ਕਿਉਂ ਗੁੱਸੇ ਹੈ? ਇਕ ਇੰਜੀਨੀਅਰ ਕਿਉਂ ਨਰਾਜ਼ ਹੈ? ਇਸ ਦਾ ਕਾਰਨ ਲਭਣਾ ਚਾਹੀਦਾ ਹੈ। ਇਸ ਦਾ ਕਾਰਨ ਇਹੋ

ਹੈ ਕਿ ਜਦੋਂ ਉਸ ਦੀ ਕਾਨਫੀਡੈਂਸਲ ਰਿਪੋਰਟ ਹੀ ਚੀਫ਼ ਨੇ ਨਹੀਂ ਲਿਖਣੀ ਹੁੰਦੀ ਤਾਂ ਉਹ ਫਿਰ ਚੀਫ ਦੀ ਗੱਲ ਕਿਉਂ ਮੰਨੇਗਾ ? ਉਹ ਤਾਂ ਉਸ ਦੀ ਗੱਲ ਮੰਨੇਗਾ ਜੋ ਉਸ ਦੀ ਰਿਪੋਰਟ ਭੇਜਦਾ ਹੈ । ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਗੁਜ਼ਾਰਿਸ਼ ਕਰਦਾ ਹਾਂ ਕਿ ਉਨ੍ਹਾਂ ਡਾਕਟਰ ਸਾਹਿਬਾਨ ਦੀ ਜੋ ਲੋਕਾਂ ਨੂੰ ਜ਼ਿੰਦਗੀ ਬਖਸ਼ਦੇ ਹਨ, ਉਨ੍ਹਾਂ ਇੰਜੀਨੀਅਰਾਂ ਦੀ ਜਿਨ੍ਹਾਂ ਦੀ ਬਦੌਲਤ ਅੱਜ ਦੇਸ਼ ਬਹੁਤ ਉਚਾ ਚਲਿਆ ਗਿਆ, ਭਾਖੜਾ ਡੈਮ ਵਰਗੇ ਪ੍ਰਾਜੈਕਟ ਬਣਾ ਕੇ ਸਾਨੂੰ ਬਿਜਲੀ ਦਿੱਤੀ, ਉਨ੍ਹਾਂ ਦੀਆਂ ਰਿਪੋਰਟਾਂ ਉਨ੍ਹਾਂ ਦੇ ਆਪਣੇ ਮਹਿਕਮੇ ਵਾਲੇ ਹੀ ਲਿਖਣ । ਸ੍ਰੀਮਤੀ ਮਾਲਤੀ ਥਾਪਰ ਨੇ ਠੀਕ ਕਿਹਾ ਸੀ ਕਿ ਨਾ ਉਹ ਸਾਇੰਸ ਪੜ੍ਹੇ ਨੇ ਅਤੇ ਨਾ ਉਹ ਮੈਡੀਕਲ ਵਿਚ ਦਾਖਲ ਹੋਏ ਨੇ ਜਿਹੜੇ ਇਨ੍ਹਾਂ ਦੀਆਂ ਰਿਪੋਰਟਾਂ ਲਿਖਦੇ ਨੇ । ਇਸ ਲਈ ਹਰ ਮਹਿਕਮੇ ਦੇ ਹੈਡਜ਼ ਨੂੰ ਇਹ ਅਖਤਿਆਰ ਹੋਣਾ ਚਾਹੀਦਾ ਹੈ ਕਿ ਉਹ ਆਪ ਹੀ ਆਪਣੇ ਮਹਿਕਮੇ ਦੇ ਲੋਕਾਂ ਦੀਆਂ ਰਿਪੋਰਟਾਂ ਪੇਸ਼ ਕਰਨ ਕਿ ਉਹ ਠੀਕ ਢੰਗ ਨਾਲ ਕੰਮ ਕਰਦਾ ਹੈ ਜਾਂ ਨਹੀਂ । ਪਤਾ ਨਹੀਂ ਕਿੰਨੀ ਦੇਰ ਤੋਂ ਬਿਊਰੋਕਰੇਸੀ ਨੇ ਆਪਣੇ ਹੱਥ ਵਿਚ ਰਾਜ ਲੈ ਰਖਿਆ ਹੈ । ਉਨ੍ਹਾਂ ਕੋਲੋਂ ਇਹ ਰਾਜ ਛੁੜਾਉਣਾ ਪਏਗਾ (ਥੰਪਿੰਗ) । ਜਿੰਨੀ ਦੇਰ ਤੱਕ ਅਸੀਂ ਇਸ ਬਿਊਰੋਕਰੇਸੀ ਤੋਂ ਖਹਿੜਾ ਨਹੀਂ ਛੁੜਾਵਾਂਗੇ, ਉਦੋਂ ਤੱਕ ਇਹ ਦੇਸ਼ ਕਦੇ ਤਰੱਕੀ ਨਹੀਂ ਕਰ ਸਕਦਾ । ਇਹ ਤਰੱਕੀ ਨਾ ਹੋਣ ਦੇ 2-3 ਮੁੱਖ ਕਾਰਨ ਹਨ । ਇਸ ਸਿਸਟਮ ਵਿਚ ਕੁਝ ਨੁਕਸ ਆ ਗਏ ਹਨ । ਬਿਊਰੋਕਰੇਸੀ ਦਾ ਹਰ ਮਹਿਕਮੇ ਵਿਚ ਦਖ਼ਲ ਸਮਾਪਤ ਕਰਨਾ ਚਾਹੀਦਾ ਹੈ । ਇਹ ਵੀ ਇਥੇ ਠੀਕ ਕਿਹਾ ਹੈ ਕਿ ਪੁਲੀਟੀਕਲ ਲੋਕ ਵੀ ਬਹੁਤ ਸਾਰੀ ਇੰਟਰਫੀਰੀਐਂਸ ਕਰਦੇ ਹਨ । ਸਾਨੂੰ ਚਾਹੀਦਾ ਹੈ ਕਿ ਜਿਹੜੇ ਇਮਾਨਦਾਰ ਲੋਕ ਹਨ, ਜਿਹੜੇ ਗਰੀਬ ਲੋਕ ਹਨ, ਉਨ੍ਹਾਂ ਦੀ ਮਦਦ ਕਰੀਏ । ਅੱਜ ਅਸੀਂ ਆਪਣੀ ਪੰਜਾਬੀਅਤ ਨੂੰ ਭੁੱਲ ਗਏ ਹਾਂ । ਦੂਜੇ ਪਾਸੇ ਚਲੇ ਗਏ ਹਾਂ । ਜਿੰਨੀ ਦੇਰ ਅਸੀਂ ਪੰਜਾਬੀਅਤ ਨੂੰ ਨਹੀਂ ਅਪਣਾਉਂਦੇ, ਅਸੀਂ ਸਹੀ ਤੌਰ ਤੇ ਪੰਜਾਬੀ ਨਹੀਂ ਬਣਦੇ, ਉਨੀ ਦੇਰ ਸਾਡੇ ਪੰਜਾਬ ਦਾ ਭਲਾ ਨਹੀਂ ਹੋ ਸਕਦਾ । ਜਿਸ ਪੰਜਾਬ ਨੇ ਸਾਰੇ ਭਾਰਤ ਵਰਸ਼ ਨੂੰ 63% ਅਨਾਜ ਦਿੱਤਾ ਹੈ, ਜਿਸ ਪੰਜਾਬ ਨੇ ਸਾਰੇ ਦੇਸ਼ ਨੂੰ ਅਤੇ ਸਾਰੀ ਦੁਨੀਆਂ ਨੂੰ ਇਹ ਦਿਖਾ ਦਿੱਤਾ ਹੈ ਕਿ ਪੰਜਾਬ ਹੀ ਭਾਰਤ ਵਰਸ਼ ਦਾ ਇਕ ਐਸਾ ਖਿੱਤਾ ਹੈ ਜਿਸ ਨੇ ਜੰਗਾਂ ਵਿਚ ਵੀ ਸਭ ਤੋਂ ਵਧ ਹਿੱਸਾ ਪਾਇਆ ਹੈ, ਚਾਹੇ ਉਹ 1971 ਦੀ ਜਗ ਹੋਵੇ ਅਤੇ ਚਾਹੇ 1965 ਦੀ ਜੰਗ ਹੋਵੇ । ਇਹ ਦੇਸ਼ ਉਨ੍ਹਾਂ ਮਹਾਨ ਯੋਧਿਆਂ ਦਾ ਹੈ ਜੋ ਦਿਨ ਦੁੱਗਣੀ ਰਾਤ ਚੌਗਣੀ ਤਰੱਕੀ ਕਰਦਾ ਹੈ । ਇਹੀ ਕਾਰਨ ਹੈ ਕਿ ਅੱਜ ਏਥੇ ਪੰਜਾਬ ਅੰਦਰ ਫਿਰਕਾ-ਪ੍ਰਸਤੀ ਫਸਾਦ ਨਹੀਂ ਹੋ ਸਕੇ ਕਿਉਂਕਿ ਇਥੇ ਮਹਾਨ ਗੁਰੂ ਪੈਦਾ ਹੋਏ, ਵੱਡੇ ਵੱਡੇ ਸੰਤ ਪੁਰਸ਼, ਮਹਾਂਰਿਸ਼ੀ ਬਾਲਮੀਕ ਵਰਗੇ ਪੈਦਾ ਹੋਏ । ਮੇਰੇ ਮਹਾਨ ਸ਼ਕਤੀਸ਼ਾਲੀ ਦੋ ਜਹਾਨ ਦੇ ਵਾਲੀ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਆਪਣੀਆਂ 6 ਪੁਸ਼ਤਾਂ ਸਾਡੇ ਲੋਕਾਂ ਲਈ, ਸਾਡੇ ਦੇਸ਼ ਲਈ ਅਰਪਨ ਕਰ ਦਿੱਤੀਆਂ । ਇਸ ਲਈ ਨਹੀਂ ਕਿ ਕਿਸੇ ਇੱਕ ਕਮਿਊਨਿਟੀ ਨੂੰ ਤਕੜਾ ਕਰਨਾ ਸੀ ਬਲਕਿ ਇਸ ਲਈ ਕਿ ਉਨ੍ਹਾਂ ਨੇ ਪੰਜਾਬੀਅਤ ਨੂੰ ਅਪਣਾਇਆ । ਉਹ ਸਮੇਂ ਦੀ ਸਰਕਾਰ ਚਾਹੇ ਮੁਸਲਮਾਨ ਰਾਜੇ ਸਨ ਜਾਂ ਹਿੰਦੂ ਰਾਜੇ ਸਨ ਜੋ ਵੀ ਲੋਕਾਂ ਤੇ ਜ਼ੁਲਮ ਕਰਦਾ ਸੀ ਉਨ੍ਹਾਂ ਦੇ ਖ਼ਿਲਾਫ ਸਨ । ਉਨ੍ਹਾਂ ਨੇ ਇਨ੍ਹਾਂ ਰਾਜਿਆਂ ਦੇ ਖ਼ਿਲਾਫ ਬਗਾਵਤ ਕੀਤੀ । ਮੈਨੂੰ ਇਸ ਗੱਲ ਦਾ ਫਖ਼ਰ ਹੈ ਕਿ

[ਪੰਡਿਤ ਸੋਮ ਦੱਤ ਸ਼ਰਮਾ]

ਦੁਨੀਆਂ ਦੇ ਵਿੱਚ ਕੋਈ ਵੀ ਅਜਿਹਾ ਪੀਰ ਪੈਗੰਬਰ ਪੈਦਾ ਨਹੀਂ ਹੋਇਆ ਜਿਸ ਨੇ ਆਪਣੀਆਂ ਛੇ ਪੁਸ਼ਤਾਂ ਅਰਪਨ ਕੀਤੀਆਂ ਹੋਣ। ਕੁਝ ਲੋਕਾਂ ਨੂੰ, ਸਹੀ ਮਾਅਨਿਆਂ ਵਿੱਚ ਇੱਥੇ ਗੁੱਸਾ ਵੀ ਹੈ ਔਰ ਗੁੱਸਾ ਹੋਵੇ ਵੀ ਕਿਉਂ ਨਾ, ਕਿਉਂਕਿ ਸੱਭ ਕੁਝ ਕੀਤਾ ਕਰਾਇਆ ਹੀ ਉਨ੍ਹਾਂ ਨੇ ਹੈ। ਕਿਸੇ ਸ਼ਾਇਰ ਨੇ ਬੜਾ ਖੂਬ ਲਿਖਿਆ ਹੈ: —

"ਗਰਮੀ ਸਹਿ ਕਰ, ਸਰਦੀ ਸਹਿ ਕਰ,
ਭੂਖਾ ਰਹਿ ਕਰ, ਪਿਆਸਾ ਰਹਿ ਕਰ,
ਮੈਨੇ ਜੋ ਦੀਵਾਰ ਬਣਾਈ ਉਸ ਪਰ ਨਾਮ ਤੁਮਾਰਾ ਕਿਉਂ ਹੈ।"

ਬਿਉਰੋਕਰੇਸੀ ਵਾਲਿਆਂ ਦਾ ਨਾਂ ਕਿਉਂ ਹੈ। ਕੁਰਬਾਨੀਆਂ ਕੀਤੀਆਂ ਕਿਸੇ ਹੋਰ ਨੇ, ਲੜਾਈਆਂ ਲੜੀਆਂ ਕਿਸੇ ਹੋਰ ਨੇ ਔਰ ਇਥੇ ਨਾਂ ਬਿਉਰੋਕਰੇਸੀ ਦਾ ਕਿਉਂ ਹੈ। ਜੰਗੇ ਆਜ਼ਾਦੀ ਦੇ ਪਰਵਾਨਿਆਂ ਨੇ ਕੁਰਬਾਨੀਆਂ ਕੀਤੀਆਂ ਔਰ ਨਾਂ ਬਿਉਰੋਕਰੇਸੀ ਦਾ ਲਿਖਿਆ ਜਾਵੇ, ਅਫਸੋਸ ਹੈ ਇਸ ਗੱਲ ਦਾ। ਮੈਨੂੰ ਦੁੱਖ ਹੈ ਇਸ ਗੱਲ ਦਾ ਕਿ ਜਦੋਂ ਰਾਜ ਨਹੀਂ ਮਿਲਦਾ ਅਸੀਂ ਬੜੀਆਂ ਗੱਲਾਂ ਕਰਦੇ ਹਾਂ ਚਾਹੇ ਕਿਸੇ ਪਾਸਿਉਂ ਹੋਣ। ਅਸੀਂ ਪੰਜਾਂ ਮਿੰਟਾਂ ਵਿੱਚ ਖਤਮ ਕਰ ਦਿਆਂਗੇ, ਇੰਸਪੈਕਟਰੀ ਰਾਜ ਖਤਮ ਕਰ ਦਿਆਂਗੇ। ਬੜੇ ਦੁੱਖ ਦੀ ਗੱਲ ਹੈ। ਸਾਥੀ ਵਿਜੇ ਕੁਮਾਰ ਨੇ ਵੀ ਬੜਾ ਰੌਲਾ ਪਾਇਆ, ਕਾਮਰੇਡ ਤਰਸੇਮ ਲਾਲ ਨੇ ਵੀ ਕਾਫੀ ਗੱਲਾਂ ਕੀਤੀਆਂ ਹਨ, ਬੇਸ਼ੱਕ ਛੋਟੀਆਂ ਛੋਟੀਆਂ ਹਨ ਪਰ ਇਨ੍ਹਾਂ ਵਿੱਚ ਆਂਸੂ ਰੁਕੇ ਹੋਏ ਹਨ। ਇਹ ਗੱਲਾਂ ਵੱਡੀਆਂ ਬਣ ਸਕਦੀਆਂ ਹਨ, ਜੇ ਕਿਤੇ ਇਹ ਆਂਸੂ ਤੂਫਾਨ ਬਣ ਗਏ ਤਾਂ ਸਭ ਕੁਝ ਖਤਮ ਹੋ ਜਾਵੇਗਾ। ਕਿਸੇ ਸ਼ਾਇਰ ਨੇ ਫੁਰਮਾਇਆ ਹੈ: —

"ਡੂਬ ਸਕਤੀ ਹੈ ਮੇਰੇ ਆਂਸੂ ਮੇਂ ਸਾਰੀ ਕਾਇਨਾਤ,
ਦੇਖਨੇ ਕੋ ਕਤਰਾ ਹੈ ਮਗਰ ਤੂਫਾਨ ਵੀ ਹੈ।"

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜਿਸ ਵੇਲੇ ਤੂਫਾਨ ਬਰਪਾ ਹੋ ਗਿਆ ਤਾਂ ਇਥੇ ਨਾ ਤੁਸੀਂ ਰਹਿਣਾ ਹੈ ਅਤੇ ਨਾ ਅਸੀਂ ਰਹਿਣਾ ਹੈ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਹੁਣ ਸਮਾਂ ਮਿਲਿਆ ਹੈ, ਸਾਨੂੰ ਇੱਕ ਮਹਾਨ ਇਨਸਾਨ ਮਿਲਿਆ ਹੈ, ਦੇਸ਼-ਭਗਤ ਮਿਲ ਗਿਆ ਹੈ ਜੋ ਪਿਛਲੇ 7-8 ਸਾਲ ਨਹੀਂ ਬਲਕਿ ਬੜੀ ਦੇਰ ਤੋਂ ਮਿਹਨਤ ਦੇ ਨਾਲ ਸਰਪੰਚੀ ਤੋਂ ਉਠ ਕੇ ਇਥੇ ਸੀ. ਐਮ. ਬਣੇ ਹਨ ਅੱਜ ਅਸੀਂ ਉਨ੍ਹਾਂ ਨੂੰ ਬਜਾਏ ਟੰਗਾਂ ਖਿੱਚਣ ਦੇ ਉਸ ਨੂੰ ਤਕੜਾ ਕਰੀਏ ਕਿ ਚਾਰ ਪੰਜ ਸਾਲ, ਜਿਵੇਂ ਉਨ੍ਹਾਂ ਨੇ ਬੜਾ ਸੋਹਣਾ ਬਿਆਨ ਦਿੱਤਾ ਹੈ, ਬੜੀਆਂ ਵਧੀਆਂ ਗੱਲਾਂ ਕਹੀਆਂ ਹਨ ਕਿ ਉਨ੍ਹਾਂ ਲੋਕਾਂ ਨੂੰ ਕੀ ਰਾਈਟ ਹੈ, ਮੇਰੀ ਭੈਣ ਸ੍ਰੀਮਤੀ ਵਿਮਲਾ ਡਾਂਗ ਜੀ ਨੇ ਵੀ ਕਿਹਾ ਹੈ ਅਤੇ ਬੜਾ ਦਰੁਸਤ ਕਿਹਾ ਹੈ ਕਿ ਉਨ੍ਹਾਂ ਲੋਕਾਂ ਨੂੰ ਹੱਕ ਹੀ ਕੀ ਹੈ ਜਿਹੜੇ ਲੋਕ ਡੈਮੋਕਰੇਸੀ ਦੇ ਵਿੱਚ ਬਿਲੀਵ ਨਹੀਂ ਕਰਦੇ, ਉਨ੍ਹਾਂ ਲੋਕਾਂ ਨੂੰ ਅਸੀਂ ਸਿਕਿਉਰਟੀ ਦੇਈਏ। ਮੈਨੂੰ ਅਫਸੋਸ ਹੈ ਇਸ ਗੱਲ ਦਾ, ਕਿਉਂਕਿ ਬਾਦਲ ਸਾਹਿਬ ਕੋਈ ਗਰੀਬ ਆਦਮੀ ਤਾਂ ਹੈ ਨਹੀਂ ਕਿ ਉਨ੍ਹਾਂ ਨੂੰ ਇਲਾਜ ਲਈ ਸਰਕਾਰ ਵੱਲੋਂ ਅਮਰੀਕਾ ਭੇਜਿਆ ਜਾਵੇ, ਉਨ੍ਹਾਂ ਲੋਕਾਂ ਦੀ ਗੱਲ ਸਾਨੂੰ ਬਿਲਕੁਲ ਨਹੀਂ ਮੰਨਣੀ

ਚਾਹੀਦੀ । ਜਿਹੜਾ ਪੰਜ ਸੱਤ ਲੱਖ ਰੁਪਿਆ ਉਨ੍ਹਾਂ ਦੇ ਇਲਾਜ ਤੇ ਖਰਚਣਾ ਹੈ ਉਹ ਕਿਉਂ ਨਾ ਇਥੇ ਅਨੁਸੂਚਿਤ ਜਾਤੀਆਂ ਦੇ ਇਲਾਜ ਲਈ ਖਰਚਿਆ ਜਾਵੇ । ਕੋਈ ਇਨ੍ਹਾਂ ਲੋਕਾਂ ਵਾਸਤੇ ਇਥੇ ਹਸਪਤਾਲ ਬਣਾ ਦਿਉ, ਕੋਈ ਹੋਰ ਕੰਮ ਕਰ ਲਉ । ਇਹ ਤਾਂ ਬੜੇ ਪੈਸੇ ਵਾਲੇ ਨੇ ਅਤੇ ਆਪਣੇ ਖਰਚੇ ਤੇ ਇਲਾਜ ਲਈ ਬਾਹਰ ਜਾ ਸਕਦੇ ਹਨ । ਸਾਡੇ ਇਥੇ ਪੰਜਾਬ ਦੇ ਡਾਕਟਰ ਕਿਤੇ ਘੱਟ ਨੇ । ਧਨਵੰਤ ਨੇ ਅਵਾਰਡ ਲਿਆ, ਸੋਹਨ ਨੇ ਅਵਾਰਡ ਲਿਆ । ਇਹ ਨਾ ਹੋਵੇ, ਜਿਵੇਂ ਸਾਨੂੰ ਪਹਿਲਾਂ ਖਦਸ਼ਾ ਸੀ, ਕਿਤੇ ਇਹ ਬਾਹਰ ਜਾ ਕੇ, ਪਾਕਿਸਤਾਨ ਨਾਲ ਮਿਲੇ ਹੋਏ ਹਨ, ਉਥੇ ਉਨ੍ਹਾਂ ਨਾਲ ਮਿਲ ਕੇ, ਉਥੇ ਉਨ੍ਹਾਂ ਲੋਕਾਂ ਨਾਲ ਸੰਪਰਕ ਪੈਦਾ ਕਰਕੇ ਕਿਤੇ ਸਾਡਾ ਭਾਂਡਾ ਨਾ ਮਾਂਜ ਦੇਣ । ਇਹ ਬੜਾ ਡੇਂਜਰਸ ਬੰਦਾ ਹੈ, ਮੇਰੀ ਗੱਲ ਨੋਟ ਕਰ ਲਓ । ਇਨ੍ਹਾਂ ਗੱਲਾਂ ਵੱਲ ਅਮਲ ਕਰਨ ਦੀ ਲੋੜ ਹੈ । ਡਿਪਟੀ ਸਪੀਕਰ ਸਾਹਿਬ, ਅਸੀਂ ਬਿਸਵੇਦਾਰੀ/ਜਗੀਰਦਾਰੀ ਦੇ ਖ਼ਿਲਾਫ਼ ਗੱਲਾਂ ਕਰਦੇ ਹਾਂ । ਸਾਰੀਆਂ ਪਾਰਟੀਆਂ ਵਾਲੇ ਬੋਲਦੇ ਹਨ, ਅਨੁਸੂਚਿਤ ਜਾਤੀਆਂ ਵਾਲੇ ਵੀ ਬੋਲਦੇ ਹਨ, ਕਮਿਉਨਿਸਟ ਵੀ ਬੋਲਦੇ ਹਨ, ਕਾਂਗਰਸੀ ਵੀ ਬੋਲਦੇ ਹਨ—ਉਹ ਕੋਈ ਤਾਂ ਅਮਲ ਕਰ ਲਓ । ਜਿੰਨੀ ਦੇਰ ਤੱਕ ਅਸੀਂ ਅਮਲ ਨਹੀਂ ਕਰਦੇ ਉਨੀ ਦੇਰ ਗੱਲ ਨਹੀਂ ਬਣਨੀ ।

ਹੁਣ ਮੈਂ ਕੁਝ ਪੁਆਇੰਟ ਆਪਣੇ ਇਲਾਕੇ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਬਹੁਤ ਦੇਰ ਤੋਂ ਮੇਰੇ ਇਲਾਕੇ ਵਿਚ ਇਕ ਸੜਕ ਹੈ, ਗੁਮਟੀ ਸੜਕ, 14 ਸਾਲ ਹੋ ਗਏ ਹਨ ਉਥੇ ਇੱਟਾਂ ਪਈਆਂ ਨੂੰ, ਸ਼ੇਰ ਦੀਆਂ ਬੱਚੀਆਂ ਟੁੱਟੀਆਂ ਉਹ ਵੀ ਨਹੀਂ, ਪਤਾ ਨਹੀਂ ਕਿਸ ਭੱਠੇ ਦੀਆਂ ਬਣੀਆਂ ਹੋਈਆਂ ਹਨ ? ਮੇਰਾ ਖਿਆਲ ਹੈ ਗਿਆਨੀ ਜ਼ੈਲ ਸਿੰਘ ਜੀ ਦੇ ਵੇਲੇ ਦੀਆਂ ਉਥੇ ਪਈਆਂ ਹਨ । ਉਥੇ ਪੱਥਰ ਨਹੀਂ ਪਾਇਆ ਗਿਆ, ਰੋੜੀ ਨਹੀਂ ਪਾਈ ਗਈ । ਗਰੀਬ ਕਾਮਰੇਡ ਦੇ ਪਿੰਡ ਨੂੰ ਸੜਕ ਜਾਂਦੀ ਹੈ, ਪਤਾ ਨਹੀਂ ਇਸੇ ਕਰਕੇ ਪੱਕੀ ਨਹੀਂ ਕੀਤੀ ਗਈ । ਸੋ ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਇਸ ਸੜਕ ਨੂੰ ਜ਼ਰੂਰ ਪੱਕਿਆਂ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਸਾਡਾ ਇਲਾਕਾ ਉਹ ਇਲਾਕਾ ਹੈ ਜਿੱਥੇ ਦੇਸ਼ ਭਗਤ ਲੋਕ, ਸ਼ਹੀਦ ਸੇਵਾ ਸਿੰਘ ਨੇ ਜਨਮ ਲਿਆ, ਬਾਬਾ ਪਰਤਾਪ ਸਿੰਘ ਵਰਗੇ ਪੈਦਾ ਹੋਏ, ਜਿਸ ਧਰਤੀ ਤੇ ਹਰੀ ਸਿੰਘ, ਹਰਦਿੱਤ ਸਿੰਘ, ਜਗੀਰ ਸਿੰਘ ਜੋਗਾ ਵਰਗਿਆਂ ਨੇ ਔਰ ਰਾਮ ਗੋਪਾਲ ਵਰਗਿਆਂ ਨੇ ਜਨਮ ਲਿਆ ਅਤੇ ਗੋਪਾਲ ਸਹਾਏ ਵਰਗੇ, ਪੈਦਾ ਹੋਏ । ਇਸ ਧਰਤੀ ਤੇ ਅੱਜ ਤੋਂ 100 ਸਾਲ ਪਹਿਲਾਂ ਰਹਿਮਤ ਅਲੀ ਮੁਸਲਮਾਨ ਵਜੀਦ ਕੇ ਦਾ ਹੋਇਆ ਜਿਸ ਦੇ ਗਲੇ ਵਿੱਚ ਅੰਗਰੇਜ਼ ਸਰਕਾਰ ਨੇ ਫਾਂਸੀ ਦਾ ਫੰਦਾ ਪਾਇਆ ਸੀ । ਉਸ ਨੇ ਟਾਊਟ ਨੰਬਰਦਾਰ ਨੂੰ ਮਾਰਿਆ ਸੀ ਜਿਹੜਾ ਕਿ ਅਜ਼ਾਦੀ ਦੇ ਪ੍ਰਵਾਨਿਆਂ ਦੀਆਂ ਖ਼ਬਰਾਂ ਦਿੰਦਾ ਹੁੰਦਾ ਸੀ । ਇਹ ਮੈਂ ਬੜੇ ਫਖ਼ਰ ਨਾਲ ਕਹਿ ਸਕਦਾ ਹਾਂ । ਸਾਡੇ ਇਲਾਕੇ ਵਿੱਚ ਅੱਜ ਤੱਕ ਜਿੰਨਾ ਰੁਪਿਆ ਸਰਕਾਰ ਨੇ ਲਗਾਇਆ ਹੈ ਉਸ ਤੋਂ 50 ਗੁਣਾਂ, 100 ਗੁਣਾਂ ਜ਼ਿਆਦਾ ਰੁਪਿਆ ਸ਼ੋਸ਼ਲ ਅਦਾਰਿਆਂ ਨੇ ਲਗਾਇਆ ਹੈ ।

**ਸ੍ਰੀ ਡਿਪਟੀ ਸਪੀਕਰ** : ਸੋਮ ਦੱਤ ਜੀ, ਵਾਈਂਡ ਅੱਪ ਕਰੋ ।

**ਪੰਡਿਤ ਸੋਮ ਦੱਤ ਸ਼ਰਮ** : ਡਿਪਟੀ ਸਪੀਕਰ ਸਾਹਿਬ, ਮੈਨੂੰ ਟਾਈਮ ਦਾ ਪਤਾ ਹੈ। ਤੁਸੀਂ ਮੈਨੂੰ ਸਟੈਂਡਰਡ ਟਾਈਮ ਦਿੱਤਾ ਹੈ 12-00 ਵਜੇ ਤੱਕ ਬੋਲਣ ਦਾ, ਮੈਂ ਉਸ ਤੋਂ ਪਹਿਲਾਂ ਖਤਮ ਕਰ ਦਿਆਂਗਾ। ਨਾਲੇ ਵੈਸੇ ਵੀ ਪਟਿਆਲਾ ਸਟੇਟ ਵਾਲਿਆਂ ਨੂੰ 12-00 ਵਜੇ ਦਾ ਟਾਈਮ ਔਖਾ ਕਰਦਾ ਹੈ। ਡਿਪਟੀ ਸਪੀਕਰ ਸਾਹਿਬ, ਸ਼ੋਸ਼ਲ ਅਦਾਰਿਆਂ ਨੇ ਸਨਾਤਨ ਧਰਮ ਕਾਲਜ ਬਣਾਇਆ, ਸਨਾਤਨ ਧਰਮ ਸਕੂਲ ਬਣਾਇਆ, ਆਰੀਆ ਕਾਲਜ, ਆਰੀਆ ਮਹਿਲਾ ਕਾਲਜ, ਖਾਲਸਾ ਕਾਲਜ ਬਣਾਇਆ। 25-30 ਸਕੂਲ ਤੁਹਾਡੇ ਬਣਾਏ ਹੋਏ ਹਨ ਜਿਹੜੇ ਕਿ ਸਰਕਾਰ ਨੂੰ ਬਣਾਉਣੇ ਚਾਹੀਦੇ ਸਨ। ਜਿਵੇਂ ਨਿੰਮੇ ਹੋਰੀਂ ਰਾਜ ਹੋਰੀਂ ਮੇਰੇ ਬੱਚੇ ਬੈਠੇ ਹਨ, ਅਸੀਂ ਸਾਰਿਆਂ ਨੇ ਰਲ ਕੇ ਬਣਾਏ ਹਨ, ਸਰਕਾਰ ਨੇ ਨਹੀਂ ਬਣਾਏ। ਬਰਨਾਲੇ ਬਲੱਡ ਬੈਂਕ ਕਾਇਮ ਕੀਤਾ। ਇਹ ਇਕ ਬੜੇ ਅੱਛੇ ਖਾਨਦਾਨ ਨੇ ਬਣਾਇਆ ਜਿਹੜਾ ਅੱਜ ਅਮਰੀਕਾ ਵਿੱਚ ਹੈ। ਉਨ੍ਹਾਂ ਦੀ ਟੰਡਨ ਕਾਰਪੋਰੇਸ਼ਨ ਬੜੀ ਵੱਡੀ ਕਾਰਪੋਰੇਸ਼ਨ ਹੈ। ਮੈਂ ਵੀ ਉਸ ਟਰੱਸਟ ਦਾ ਮੈਂਬਰ ਹਾਂ। ਅਸੀਂ ਪੈਸਾ ਲਗਾਇਆ, ਮਸ਼ੀਨਰੀ ਅਮਰੀਕਾ ਤੋਂ ਮੰਗਵਾਈ ਪਰ ਪਤਾ ਨਹੀਂ ਕਿਉਂ ਅਸੀਂ ਸਰਕਾਰ ਦੀਆਂ ਸੱਤ ਸਾਲ ਮਿੰਨਤਾਂ ਕਰਦੇ ਰਹੇ, ਉਸ ਨੇ ਚਾਰਜ ਨਹੀਂ ਸੰਭਾਲਿਆ। ਹੁਣ ਬੜੀ ਮੁਸ਼ਕਲ ਨਾਲ ਇਸਨੇ ਟੇਕ-ਓਵਰ ਕੀਤਾ ਹੈ। ਇਸ ਦਾ ਸਾਨੂੰ ਸਾਰਿਆਂ ਨੂੰ ਦੁੱਖ ਹੈ। ਜਦੋਂ ਕੋਈ ਸ਼ੋਸ਼ਲ ਅਦਾਰੇ ਚੰਗਾ ਕੰਮ ਕਰਦੇ ਹਨ ਤਾਂ ਸਰਕਾਰ ਨੂੰ ਵੀ ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਮੇਰੇ ਇਲਾਕੇ ਵਿਚ ਸੜਕਾਂ ਦੀ ਬਹੁਤ ਬੁਰੀ ਹਾਲਤ ਹੈ, ਸਾਰੀਆਂ ਸੜਕਾਂ ਟੁੱਟੀਆਂ ਭੱਜੀਆਂ ਪਈਆਂ ਹਨ। ਉਥੇ ਜਿਹੜਾ ਹਸਪਤਾਲ ਅਸੀਂ ਬਣਾਇਆ ਸੀ ਉਹ ਵੀ ਅਧੂਰਾ ਹੀ ਪਿਆ ਹੈ। ਸਾਡੇ ਪਿੰਡ ਚੰਨਣਵਾਲ ਦੇ ਲੋਕਾਂ ਨੇ ਇਕੱਠੇ ਹੋ ਕੇ ਇਕ 25 ਬਿਸਤਰਿਆਂ ਵਾਲਾ ਹਸਪਤਾਲ ਬਣਾਇਆ ਪਰ ਉਥੇ ਕੋਈ ਡਾਕਟਰ ਨਹੀਂ। ਇਹ ਪਿੰਡ ਦੇ ਲੋਕਾਂ ਨੇ ਬਣਾਇਆ ਹੈ ਸਰਕਾਰ ਨੇ ਨਹੀਂ ਬਣਾਇਆ। ਹੁਣ ਬਰਨਾਲਾ ਦੀ ਹਾਲਤ ਲੈ ਲਉ। ਪੁਜ਼ੀਸ਼ਨ ਇਹ ਹੈ ਕਿ ਜਿੰਨੇ ਸਾਨੂੰ ਉਥੇ ਹਸਪਤਾਲ ਵਿਚ ਡਾਕਟਰ ਚਾਹੀਦੇ ਹਨ ਉਸ ਦਾ 12ਵਾਂ ਹਿੱਸਾ ਸਾਡੇ ਕੋਲ ਹਨ। ਜਿੰਨੀਆਂ ਨਰਸਾਂ ਚਾਹੀਦੀਆਂ ਹਨ ਉਸ ਦਾ 25ਵਾਂ ਹਿੱਸਾ ਹੀ ਹਨ। ਜਿਹੜੀ ਗੱਲ ਇਹ ਬੜੀ ਦੇਰ ਤੋਂ ਕਹਿੰਦੇ ਹਨ ਕਿ ਅਸੀਂ ਇਨ੍ਹਾਂ ਬਾਲਮੀਕੀਆਂ ਦੇ ਸਿਰਾਂ ਤੋਂ ਗੰਦ ਦੀਆਂ ਟੋਕਰੀਆਂ ਹਟਾ ਦਿਆਂਗੇ ਪਰ ਅੱਜ 45 ਸਾਲ ਬੀਤ ਜਾਣ ਦੇ ਬਾਅਦ ਵੀ ਅੱਜ ਤੱਕ ਅਨੁਸੂਚਿਤ ਜਾਤੀਆਂ ਦੀ ਜਿਹੜੀ ਥੋੜ੍ਹੀ ਜਿਹੀ ਅਬਾਦੀ, ਹੈ, ਇਕ ਪਾਸੇ 500 ਦੀ ਹੈ, ਇਕ ਪਾਸੇ ਹਜ਼ਾਰ ਦੀ ਹੈ ਤੇ ਦੂਜੇ ਪਾਸੇ 2500 ਦੀ ਹੈ, ਉਥੇ ਹੁਣ ਤੱਕ ਗਲੀਆਂ-ਨਾਲੀਆਂ ਪੱਕੀਆਂ ਨਹੀਂ ਹੋਈਆਂ। ਪੋਲੀਟੈਕਨਿਕ ਕਾਲਜ ਖੋਲ੍ਹਣ ਦੀ ਗੱਲ ਹੋਈ ਹੈ। ਅਸੀਂ ਉਥੇ ਜ਼ਮੀਨ ਦੇਣ ਨੂੰ ਤਿਆਰ ਹਾਂ। ਪਹਿਲਾਂ ਵੀ ਜ਼ਮੀਨ ਦਿੱਤੀ ਹੈ। ਇਸ ਤੋਂ ਇਲਾਵਾ ਅਸੀਂ ਹਰ ਤਰ੍ਹਾਂ ਦਾ ਸਹਿਯੋਗ ਵੀ ਦੇਵਾਂਗੇ। ਬਰਨਾਲਾ ਕਿਉਂਕਿ ਇਕ ਕੇਂਦਰ ਹੈ, ਜਿਵੇਂ ਚੌਤਾ ਸਾਹਿਬ ਨੇ ਕਿਹਾ ਹੈ, ਨਿਹਾਲ ਸਿੰਘ ਵਾਲਾ ਨੂੰ ਸਬ ਡਵੀਜ਼ਨ ਬਣਾ ਕੇ ਬਰਨਾਲੇ ਨਾਲ ਜੋੜ ਦਿੱਤਾ ਜਾਵੇ। ਨਿਰਮਲ ਸਿੰਘ ਮਹੰਤ ਨੇ ਕਿਹਾ ਹੈ ਕਿ ਰਾਏਕੋਟ ਦੇ ਲੋਕ ਬਰਨਾਲਾ ਨਾਲ ਲਗਣ ਨੂੰ ਤਿਆਰ ਹਨ ਤਾਂ ਫਿਰ ਪਤਾ ਨਹੀਂ ਕਿਉਂ ਨਹੀਂ ਬਣਾਉਂਦੇ। ਬਰਨਾਲਾ ਬਾਬਾ ਆਲਾ ਦੀ ਵਾਣੀ ਵਿਚੋਂ ਹੈ। ਆਲੇ ਦੀ ਪੱਤੀ ਦੇ ਬਾਅਦ ਵਿਚ ਨਾਂ ਬਦਲ ਕੇ ਪਟਿਆਲਾ ਪਿਆ ਤੇ ਬਰਨਾਲਾ ਉਸ ਦੀ ਰਾਜਧਾਨੀ ਹੁੰਦਾ ਸੀ। ਸਾਡਾ ਤਾਂ ਇਹ ਜ਼ਿਲ੍ਹਾ ਬੜੀ ਦੇਰ ਰਿਹਾ। 1964 ਵਿਚ ਪਤਾ ਨਹੀਂ ਇਸ ਨੂੰ ਕਿਉਂ ਤੋੜ ਦਿੱਤਾ ਗਿਆ। ਅਸੀਂ ਤਾਂ ਨਵਾਂ ਜ਼ਿਲ੍ਹਾ ਬਣਾਉਣ ਦੀ ਮੰਗ ਹੀ ਨਹੀਂ ਕਰਦੇ ਸਗੋਂ ਇਹ ਕਹਿੰਦੇ ਹਾਂ ਕਿ ਬਰਨਾਲਾ ਸਾਡਾ ਜ਼ਿਲਾ ਮੁੜ ਬਹਾਲ ਕੀਤਾ ਜਾਵੇ

ਕਿਉਂਕਿ ਸਾਡਾ ਇਲਾਕਾ ਦੇਸ਼ ਭਗਤਾਂ ਦਾ ਇਲਾਕਾ ਹੈ । ਜੇ ਨਿਹਾਲ ਸਿੰਘ ਵਾਲਾ ਅਤੇ ਰਾਏਕੋਟ ਬਰਨਾਲੇ ਨਾਲ ਜੁੜਨਾ ਚਾਹੁੰਦੇ ਹਨ ਤਾਂ ਫਿਰ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ ।

**ਸ੍ਰੀ ਡਿਪਟੀ ਸਪੀਕਰ**: ਪਲੀਜ਼ ਵਾਈਂਡ ਅੱਪ ਕਰੋ ।

**ਪੰਡਿਤ ਸੋਮ ਦੱਤ ਸ਼ਰਮਾ**: ਡਿਪਟੀ ਸਪੀਕਰ ਸਾਹਿਬ, ਮੈਂ ਖਤਮ ਕਰਨ ਵਾਲਾ ਹਾਂ । ਮੈਨੂੰ ਟਾਈਮ ਦਾ ਖਿਆਲ ਹੈ ਅਜੇ ਇਕ ਮਿੰਟ ਰਹਿੰਦਾ ਹੈ । ਮੈਂ ਜ਼ਿਲੇ ਦੀ ਗੱਲ ਜ਼ਰੂਰ ਕਰਾਂਗਾ। ਉਥੇ ਜ਼ਿਲ੍ਹੇ ਵਾਲੀਆਂ ਸਾਰੀਆਂ ਗੱਲਾਂ ਹਨ। ਅਡੀਸ਼ਨਲ ਸੈਸ਼ਨ ਜੱਜ ਹੈ, ਕੋਰਟ ਹਨ, ਡੀ. ਸੀ. ਦੀ ਕੋਰਟ ਹੈ, ਸੈਸ਼ਨ ਦੀ ਕੋਰਟ ਹੈ । ਸਾਡੇ ਕੋਲ ਉਥੇ ਕਮਰੇ ਹਨ, ਸਰਕਾਰ ਨੂੰ ਉਥੇ ਬਹੁਤਾ ਉਪਰਾਲਾ ਵੀ ਨਹੀਂ ਕਰਨਾ ਪੈਣਾ। ਮੈਂ ਕਹਿੰਦਾ ਹਾਂ ਕਿ ਬਰਨਾਲੇ ਨੂੰ ਜ਼ਿਲ੍ਹਾ ਬਣਾਇਆ ਜਾਵੇ। ਅੰਤ ਵਿਚ ਮੈਂ ਇੰਨੀ ਗੱਲ ਕਹਿੰਦਾ ਹਾਂ ਕਿ ਜਿਹੜੀ ਲਾਅ ਐਂਡ ਆਰਡਰ ਦੀ ਸਥਿਤੀ ਬਹਾਲ ਕਰ ਸਕਦੇ ਹਾਂ ਅਸੀਂ ਸਾਰੇ ਚਾਹੁੰਦੇ ਵੀ ਹਾਂ ਫਿਰ ਪਤਾ ਨਹੀਂ ਕੀ ਮੁਸ਼ਕਲ ਹੈ । ਜਿਵੇਂ ਸਾਡੇ ਐਮ. ਐਲ. ਏ. ਬਿਰਮੀ ਜੀ ਜਾਂ ਤਰਸੇਮ ਲਾਲ ਜੀ ਨੇ ਜੋ ਘਟਨਾਵਾਂ ਦੱਸੀਆਂ ਹਨ, ਉਨ੍ਹਾਂ ਨਾਲ ਹੋਈਆਂ ਹਨ ਅਸੀਂ ਉਨ੍ਹਾਂ ਦੇ ਹੱਕ ਵਿਚ ਹਾਂ । ਜਿਨ੍ਹਾਂ ਨੇ ਕੀਤੀਆਂ ਹਨ, ਉਨ੍ਹਾਂ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ । ਜਿਵੇਂ ਇਥੇ ਕਈਆਂ ਨੇ ਪੁਲਿਸ ਦੀ ਪੂਰੀ ਸਪੋਰਟ ਕੀਤੀ ਹੈ, ਮੈਂ ਉਸ ਤਰ੍ਹਾਂ ਨਹੀਂ ਕਰਦਾ । ਜਿਹੜੇ ਅਫਸਰ ਇਮਾਨਦਾਰ ਹਨ, ਚਾਹੇ ਉਹ ਪੁਲਿਸ ਵਾਲੇ ਹਨ ਜਾਂ ਕੋਈ ਦੂਸਰੇ ਪਾਸੇ ਦੇ ਹਨ ਉਨ੍ਹਾਂ ਦੀ ਮਦਦ ਕਰੀਏ । ਅਸੀਂ ਮਦਦ ਕਰਦੇ ਆਏ ਹਾਂ ਅਤੇ ਹੁਣ ਵੀ ਕਰਦੇ ਰਹਾਂਗੇ । ਇਹ ਸਾਡੀ ਡਿਊਟੀ ਹੈ, ਇਹ ਕੋਈ ਅਹਿਸਾਨ ਵਾਲੀ ਗੱਲ ਨਹੀਂ । ਲੇਕਿਨ ਇਕ ਗੱਲ ਜ਼ਰੂਰੀ ਕਹਾਂਗਾ ਕਿ ਜਿਨ੍ਹਾਂ ਲੋਕਾਂ ਦੀ ਗਵਰਨਰ ਰਾਜ ਤੋਂ ਪਹਿਲਾਂ ਇਕ ਕੋਠੀ ਸੀ ਅਤੇ 12 ਬਣਾ ਲਈਆਂ ਅਤੇ ਕਰੋੜਾਂ ਰੁਪਏ ਇਕੱਠੇ ਕਰ ਲਏ ਉਹਦੀ ਇਨਕੁਆਰੀ ਜ਼ਰੂਰੀ ਕਰਾਉਣੀ ਚਾਹੀਦੀ ਹੈ । ਮੈਂ ਸਾਫ ਤਰੀਕੇ ਨਾਲ ਦੱਸ ਦਿੰਦਾ ਹਾਂ ਕਿ ਫਰਜ਼ ਕਰੋ ਇਕ ਕਿਸਾਨ ਹੈ ਉਸ ਦੀ ਲੱਖ ਰੁਪਿਆ ਇਨਕਮ ਹੈ ਉਸ ਦੇ ਆੜ੍ਹਤੀਏ ਨੂੰ ਬੁਲਾ ਲਵੋ ਅਤੇ ਉਸ ਤੋਂ ਪੁਛੋ ਕਿ ਕਿੰਨੀ ਇਨਕਮ ਹੋਈ ਹੈ ਅਤੇ ਫਿਰ ਉਸ ਜ਼ਿਮੀਦਾਰ ਮਨਿਸਟਰ ਤੋਂ, ਅਫਸਰ ਤੋਂ ਪੁਛੋਂ ਕਿ ਜੋ ਤੂੰ 50 ਲੱਖ ਰੁਪਿਆ ਕਮਾਇਆ ਹੈ ਬਾਕੀ ਕਿਥੋਂ ਆਇਆ । ਜੇ ਕਾਰਖਾਨੇਦਾਰ ਹੈ ਅਤੇ ਉਸ ਦੀ ਇਨਕਮ ਡੇਢ ਲੱਖ ਰੁਪਏ ਹੈ ਅਤੇ ਉਸ ਨੇ ਜਾਇਦਾਦ ਪੰਜ ਲੱਖ ਰੁਪਏ ਦੀ ਬਣਾਈ ਹੈ ਤਾਂ ਉਸ ਦੀ ਵੀ ਇਨਕੁਆਰੀ ਕਰੋ ਕਿ ਬਾਕੀ ਸਾਢੇ ਤਿੰਨ ਲੱਖ ਰੁਪਏ ਕਿਥੋਂ ਆਏ । ਇਸ ਸਬੰਧੀ ਸਾਡੀ ਵੀ ਜ਼ਿਮੇਵਾਰੀ ਬਣਦੀ ਹੈ ਕਿ ਲੋਕਾਂ ਨੂੰ ਜਾਗ੍ਰਿਤ ਕਰੀਏ ਅਤੇ ਜਿਹੜੇ ਲੋਕ ਸਾਡਾ ਲਹੂ ਚੂਸਦੇ ਹਨ, ਟੈਕਸ ਨਹੀਂ ਦਿੰਦੇ ਅਤੇ ਫਾਇਦਾ ਸਰਕਾਰ ਤੋਂ ਸਭ ਤੋਂ ਵੱਧ ਲੈਂਦੇ ਹਨ, ਉਨ੍ਹਾਂ ਦੇ ਖਿਲਾਫ ਸਖ਼ਤ ਐਕਸ਼ਨ ਲਈਏ । ਇਥੇ ਮਿਸਿਜ਼ ਡਾਂਗ ਜੀ ਬੋਲੇ ਹਨ, ਮਿਸਿਜ਼ ਚਾਵਲਾ ਜੀ ਬੋਲੇ ਹਨ ਅਤੇ ਹੋਰ ਬਹੁਤ ਸਾਰੇ ਮੇਰੇ ਮਾਨਯੋਗ ਮੈਂਬਰ ਸਾਹਿਬਾਨ ਬੋਲੇ ਹਨ, ਮੈਂ ਸਦਨ ਦਾ ਸਤਿਕਾਰ ਕਰਦਾ ਹੋਇਆ ਆਪ ਸਭ ਦਾ ਬਹੁਤ ਬਹੁਤ ਰਿਣੀ ਹਾਂ, ਧੰਨਵਾਦ, ਜੈ ਹਿੰਦ ।

**ਸ਼੍ਰੀ ਉਪਿੰਦਰ ਕੁਮਾਰ** (ਕੋਟਕਪੂਰਾ): ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਅਤਿ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਿਲ ਤੇ ਹੋ ਰਹੀ ਬਹਿਸ ਵਿਚ ਹਿੱਸਾ ਲੈਣ ਦਾ ਮੌਕਾ ਦਿਤਾ ਹੈ। ਸਾਥੀਆਂ ਨੇ ਬੋਲਦਿਆਂ, ਬਜਟ ਦਾ ਇਕ ਵੱਡਾ ਹਿੱਸਾ ਲਾਅ ਇਨਫੋਰਸਮੈਂਟ ਏਜੰਸੀਜ਼ ਤੇ ਖਰਚ ਹੋ ਰਿਹਾ ਹੈ। ਇਸ ਬਾਰੇ ਜ਼ਿਕਰ ਕੀਤਾ ਹੈ ਅਤੇ ਸਾਰਾ ਪੰਜਾਬ ਇਸ ਗੱਲ ਤੋਂ ਚਿੰਤਿਤ ਹੈ, ਬੇਸ਼ਕ ਡਾਕਟਰ ਕੇਵਲ ਕ੍ਰਿਸ਼ਨ ਹੁਰਾਂ ਨੇ ਬਹੁਤ ਅੱਛਾ ਬਜ਼ਟ ਦਿਤਾ ਹੈ, ਪੰਜਾਬ ਦੇ ਲੋਕਾਂ ਦੇ ਹਿਤਾਂ ਨੂੰ ਸਾਹਮਣੇ ਰਖਦਿਆਂ ਕਿਉਂਕਿ ਪੰਜਾਬ ਦੇ ਲੋਕ ਮੁੱਦਤ ਤੋਂ ਦਬੇ ਅਤੇ ਕੁਚਲੇ ਚਲੇ ਆ ਰਹੇ ਹਨ, ਉਨ੍ਹਾਂ ਨੂੰ ਟੈਕਸ ਫਰੀ ਬਜਟ ਦਿਤਾ ਹੈ। ਬਜਟ ਦੀ ਹਰ ਮੱਦ ਵਿਚ ਜ਼ਰੂਰੀ ਵਾਧਾ ਵੀ ਕੀਤਾ ਹੈ ਤਾਂ ਕਿ ਹਰ ਖੇਤਰ ਵਿਚ ਪੰਜਾਬ ਤਰੱਕੀ ਕਰ ਸਕੇ। ਪੰਜਾਬ ਦੀ ਸਮੱਸਿਆ ਦਾ ਜੋ ਜ਼ਰੂਰੀ ਪਹਿਲੂ ਹੈ, ਕਿਉਂਕਿ ਅਫ਼ਸਰ ਰਾਜਨੀਤਕ ਦੋਸਤ ਇਕ ਦੂਜੇ ਉਪਰ ਲਾਂਛਣ ਲਾਉਂਦੇ ਹਨ, ਮੈਂ ਇਸ ਹਾਊਸ ਵਿਚ ਇਕ ਗੱਲ ਬਿਆਨ ਕਰਨੀ ਬਿਹਤਰ ਸਮਝਾਂਗਾ (ਵਿਘਨ) ਭੈਣ ਜੀ, kindly attend me.

**ਸ਼੍ਰੀ ਮਦਨ ਮੋਹਨ ਮਿੱਤਲ:** ਇਹ ਪਾਵਰਾਂ ਕਦੋਂ ਤੋਂ ਡੈਲੀਗੇਟ ਹੋ ਗਈਆਂ ਹਨ ?

**ਸ਼੍ਰੀ ਉਪਿੰਦਰ ਕੁਮਾਰ** : ਮੈਂ ਮਾਨਯੋਗ ਡਿਪਟੀ ਸਪੀਕਰ ਸਾਹਿਬ ਦੇ ਰਾਹੀਂ ਤੁਹਾਨੂੰ ਕਹਿ ਰਿਹਾ ਹਾਂ।

**Mr. Deputy Speaker**. Please carry on.

ਸ਼੍ਰੀ ਉਪਿੰਦਰ ਕੁਮਾਰ ਜੋ ਸਾਡੇ ਭਾਵੇਂ ਕਿਸੇ ਹੋਰ ਦੋਸਤ ਨੂੰ ਡਿਸਕਸ਼ਨ ਕਰਨੀ ਚਾਹੀਦੀ ਸੀ। ਮੈਂ ਹਾਊਸ ਦੇ ਮੈਂਬਰਾਂ ਦੀ ਤਵਜੋ ਦਿਵਾਉਣਾ ਚਾਹੁੰਦਾ ਹਾਂ ਕਿ ਇਕ persistent delebrate attempt ਹੋ ਰਹੀ ਹੈ। ਪੰਜਾਬ ਦੇ ਹਾਲਾਤ ਨੂੰ ਵਿਗਾੜਣ ਦੇ ਵਾਸਤੇ ਕੰਨਸਟੈਂਟ ਪ੍ਰੋਪੇਗੰਡਾ ਕੀਤਾ ਕਿ ਪੰਜਾਬ ਦੇ ਲੋਕਾਂ ਨਾਲ ਵਿਤਕਰਾ ਹੋ ਰਿਹਾ ਹੈ। ਇਸ ਤੋਂ ਅੱਗੇ ਨਾ ਸਿਰਫ ਪੰਜਾਬ ਦੇ ਲੋਕਾਂ ਦੇ ਨਾਲ ਬਲਕਿ ਸਿੱਖਾਂ ਦੇ ਨਾਲ ਵਿਤਕਰਾ ਹੋ ਰਿਹਾ ਹੈ। ਮੇਰੇ ਉਹ ਦੋਸਤ ਜੋ ਆਪਣੇ ਆਪ ਨੂੰ ਪੰਜਾਬ ਦੇ ਹਿਤੈਸ਼ੀ ਕਹਿੰਦੇ ਹਨ, ਜਿਨ੍ਹਾਂ ਨੇ ਹਮੇਸ਼ਾਂ ਪੰਜਾਬ ਦੇ ਹੱਕਾਂ ਦੀ ਵਕਾਲਤ ਕੀਤੀ, ਉਨ੍ਹਾਂ ਨੇ ਗੈਰ-ਜ਼ਿਮੇਵਾਰੀ ਦਾ ਸਬੂਤ ਦਿਤਾ, ਪੰਜਾਬੀ ਸੂਬਾ ਬਣਾਇਆ। ਉਸ ਦੇ ਪਿਛੇ ਇਕ ਮੰਤਵ ਸੀ ਕਿ ਸਿੱਖੀ ਦਾ ਬੋਲਬਾਲਾ ਹੋਵੇ। ਉਨ੍ਹਾਂ ਦਾ ਪੰਜਾਬੀ ਨਾਲ ਕੋਈ ਹਿੱਤ ਨਹੀਂ ਸੀ। ਸਿੱਖੀ ਦਾ ਬੋਲਬਾਲਾ ਨਾ ਹੋ ਕੇ ਕਿਸੀ ਕਮਿਊਨਿਟੀ ਦਾ ਬੋਲਬਾਲਾ ਹੋਵੇ ਕਿਉਂਕਿ ਸਿੱਖਾਂ ਵਿਚ ਬ੍ਰਾਹਮਣ ਵੀ ਸਿੱਖ ਹੋ ਸਕਦੇ ਹਨ। ਸਿੱਖਾਂ ਵਿਚ ਸਾਡੇ ਅਨੁਸੂਚਿਤ ਜਾਤੀਆਂ ਦੇ ਭਰਾ ਵੀ ਸਿੱਖ ਹੋ ਸਕਦੇ ਹਨ। ਸਿੱਖਾਂ ਵਿਚ ਬੈਕਵਰਡ ਕਲਾਸਿਜ਼ ਦੇ ਸਿੱਖ ਵੀ ਹੋ ਸਕਦੇ ਹਨ। ਸਿੱਖਾਂ ਵਿਚ ਸੀ. ਪੀ. ਆਈ. ਦੀ ਪਾਰਟੀ ਦੇ ਮੈਂਬਰ ਵੀ ਸਿੱਖ ਹੋ ਸਕਦੇ ਹਨ। ਸਿੱਖਾਂ ਵਿਚ ਕਾਂਗ੍ਰਸ ਦੇ ਸਿੱਖ ਵੀ ਸਿੱਖ ਹੋ ਸਕਦੇ ਹਨ ਮਗਰ ਉਹ ਇਕ ਬਦਸਤੂਰ ਕੰਪੇਨ ਸੀ ਕਿ ਕਿਸੇ ਹੋਰ ਸਿੱਖ ਨੂੰ ਸਿੱਖ ਨਹੀਂ ਸਮਝਿਆ ਗਿਆ। ਇਹ ਇਕ ਬਦਸਤੂਰ ਕੋਸ਼ਿਸ਼ ਰਹੀ ਹੈ। ਮੈਂ ਇਕ ਹੋਰ ਗੱਲ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਨੇ ਇਕ ਸਲੋਗਨ ਦਿਤਾ ਕਿ ਨਾਨ-ਰੈਜ਼ੀਡੈਂਟਸ ਪੰਜਾਬੀਆਂ ਨੂੰ ਡੀਫਰੈਂਚਾਈਜ਼ ਕੀਤਾ ਜਾਵੇ। ਮੈਂ ਉਨ੍ਹਾਂ ਸਿਆਸਤਦਾਨਾਂ ਦੀ ਗੱਲ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਕ ਕਾਲਜ ਦੇ ਫੰਕਸ਼ਨ ਬਾਰੇ ਕਿਹਾ। ਉਸ ਕਾਲਜ ਨੂੰ ਪੈਸੇ ਦੀ ਜ਼ਰੂਰਤ ਸੀ। ਉਨ੍ਹਾਂ ਨੇ ਕਿਹਾ ਕਿ ਪੈਸਾ ਤਾਂ ਸ੍ਰੀਮਤੀ ਮਹਾਜਨ ਜੀ ਦੇ

ਦੇਣਗੇ ਪਰ ਜੇ ਉਨ੍ਹਾਂ ਨੇ ਨਾ ਦਿਤਾ ਤਾਂ ਮੋਟਰ ਸਾਈਕਲ ਵਾਲਿਆਂ ਨੂੰ ਕਹਿ ਦਿਆਂਗੇ ਕਿ ਪੈਸਾ ਲਿਆ ਦੇਣ । ਇਹੋ ਜਿਹੀਆਂ ਬਦਸਤੂਰ ਗੱਲਾਂ ਕੀਤੀਆਂ ਜਾ ਰਹੀਆਂ ਹਨ । ਇਹੋ ਜਿਹੀਆਂ ਗੱਲਾਂ ਕਰਕੇ ਅੱਤਵਾਦੀਆਂ ਦੀ ਹੌਸਲਾ ਅਫਜ਼ਾਈ ਕੀਤੀ ਜਾ ਰਹੀ ਹੈ । ਫਿਰ ਇਹ ਸਲੋਗਨ ਦੇਣਾ ਕਿ ਸੀ. ਆਰ. ਪੀ. ਐਫ. ਅਤੇ ਬੀ.ਐਸ.ਐਫ, ਨੂੰ ਪੰਜਾਬ ਵਿਚੋਂ ਬਾਹਰ ਕੱਢਿਆ ਜਾਵੇ । ਮੈਂ ਬੜੀ ਜ਼ਿੰਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਨੇ ਵੀ ਅੱਜ ਤੱਕ ਸੀ. ਆਰ. ਪੀ.ਐਫ. ਅਤੇ ਬੀ. ਐਸ. ਐਫ. ਦੇ ਰੋਲ ਦੇ ਬਾਰੇ ਕੋਈ ਕਿੰਤੂ ਪ੍ਰੰਤੂ ਨਹੀਂ ਕੀਤਾ । ਪਰ ਉਨ੍ਹਾਂ ਲੋਕਾਂ ਵਲੋਂ ਇਸ ਬਾਰੇ ਪਰਸਿਸਟੈਂਟ ਕੰਪੇਨ ਚਲਾਈ ਜਾ ਰਹੀ ਹੈ । ਜਦ ਬੱਚੇ ਬੱਚੀ ਦੀ ਸ਼ਾਦੀ ਕਰਦੇ ਹਨ ਤਾਂ ਇਸ ਬਾਰੇ ਆਮ ਸੋਚ ਹੈ ਅਤੇ ਸਰਕਾਰੀ ਦਫ਼ਤਰਾਂ ਵਿਚ ਵੀ ਇਹ ਸੋਚ ਹੈ ਅਤੇ ਸਾਰੇ ਇਹੀ ਕਹਿੰਦੇ ਹਨ ਕਿ ਬੱਚੇ ਬੱਚੀ ਦੀ ਸ਼ਾਦੀ ਸਮੇਂ ਸਾਡੇ ਘਰਾਂ ਦੇ ਬਾਹਰ ਸੀ. ਆਰ. ਪੀ. ਐਫ. ਜਾਂ ਬੀ. ਐਸ. ਐਫ. ਦਾ ਪਹਿਰਾ ਹੋਣਾ ਚਾਹੀਦਾ ਹੈ ਅਤੇ ਪੰਜਾਬ ਪੁਲਿਸ ਦਾ ਨਹੀਂ ਹੋਣਾ ਚਾਹੀਦਾ । ਜਦ ਅਸੀਂ ਆਪਣੀ ਸੁਰੱਖਿਆ ਵਾਸਤੇ ਸੀ. ਆਰ ਪੀ. ਐਫ. ਅਤੇ ਬੀ. ਐਸ. ਐਫ. ਦੀ ਮੰਗ ਕਰਦੇ ਹਾਂ ਤਾਂ ਫਿਰ ਇਸ ਤਰ੍ਹਾਂ ਦੀ ਉਨ੍ਹਾਂ ਦੇ ਖਿਲਾਫ ਪਰਸਿਸਟੈਂਟ ਕੰਪੇਨ ਕਿਉਂ ਚਲਾਈ ਜਾ ਰਹੀ ਹੈ । (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਇਕ ਪਰਸਿਸਟੈਂਟ ਕੰਪੇਨ ਹੈ ਪੰਜਾਬ ਦੇ ਸੈਕਟਰੀਏਟ ਦੇ ਵਿਚ ਔਰ ਜ਼ਿਲ੍ਹੇ ਦੇ ਦਫ਼ਤਰਾਂ ਵਿਚ । ਮੈਨੂੰ ਉਹ ਦਿਨ ਯਾਦ ਹੈ ਜਦੋਂ ਸ੍ਰੀ ਆਰ. ਐਲ. ਭਾਟੀਆ ਦੇ ਉਤੇ ਅੰਮ੍ਰਿਤਸਰ ਵਿਚ ਹਮਲਾ ਹੋਇਆ । ਮੈਂ ਅਫ਼ਸਰਾਂ ਨੂੰ ਮਿਲਿਆ ਅਤੇ ਗੱਲ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਸ਼ਰਮਾ ਜੀ ਇਹ ਪਾਕਿਸਤਾਨ ਦੇ ਬੰਦਿਆਂ ਦਾ ਕੰਮ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਐਨੀ ਸੋਚ ਦੇ ਮਾਲਿਕ ਹੋਣ ਪਰ ਕਹਿਣ ਕਿ ਇਹ ਪਾਕਿਸਤਾਨ ਦੇ ਏਜੰਟਾਂ ਦਾ ਕੰਮ ਹੈ । ਡਿਪਟੀ ਸਪੀਕਰ ਸਾਹਿਬ, ਸਾਡੇ ਨੌਜਵਾਨ ਵਰਗ-ਲਾਏ ਜਾ ਚੁੱਕੇ ਹਨ, ਉਹ ਗੁੰਮਰਾਹ ਹੋ ਚੁੱਕੇ ਹਨ । ਉਹ ਸਿਆਸਤਦਾਨ, ਉਹ ਲੋਕ ਜਿਹੜੇ ਹਿੰਦੁਸਤਾਨ ਦੀ ਏਕਤਾ ਅਤੇ ਅਖੰਡਤਾ ਦਾ ਦਾਅਵਾ ਕਰਦੇ ਹਨ, ਉਹ ਨੌਜਵਾਨਾਂ ਨੂੰ ਗੁੰਮਰਾਹ ਕਰ ਰਹੇ ਹਨ ਅਤੇ ਕਹਿੰਦੇ ਹਨ ਕਿ ਪੰਜਾਬ ਵਿਚ ਸ਼ਾਂਤੀ ਆ ਜਾਵੇ, ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਲੂੰਬੜ ਚਾਲਾਂ ਕਾਮਯਾਬ ਨਹੀਂ ਹੋ ਸਕਦੀਆਂ । ਉਹ ਲੋਕ ਜਿਹੜੇ ਸਰਬੱਤ ਦੇ ਭਲੇ ਦੀ ਗੱਲ ਕਰਦੇ ਹਨ ਅਤੇ ਸਵੇਰੇ ਸ਼ਾਮ ਵੇਲੇ ਅਰਦਾਸ ਕਰਦੇ ਸਮੇਂ ਸਰਬੱਤ ਦਾ ਭਲਾ ਮੰਗਦੇ ਹਨ ਉਨ੍ਹਾਂ ਗੈਰ-ਜ਼ਿੰਮੇਵਾਰ ਲੋਕਾਂ ਨੇ ਪੰਜਾਬ ਨੂੰ ਖੇਰੂੰ ਖੇਰੂੰ ਕਰ ਦਿਤਾ ਹੁੰਦਾ ਜੇ ਪੰਜਾਬ ਦੇ ਲੋਕਾਂ ਦਾ ਸਾਨੂੰ ਸਹਿਯੋਗ ਨਾ ਮਿਲਦਾ । ਪੰਜਾਬ ਦੇ ਲੋਕ ਵਧਾਈ ਦੇ ਪਾਤਰ ਹਨ ਉਨ੍ਹਾਂ ਨੇ ਬਹਾਦਰੀ ਨਾਲ ਜ਼ੁਲਮ ਅਤੇ ਅੱਤਿਆਚਾਰ ਦਾ ਮੁਕਾਬਲਾ ਕੀਤਾ ਅਤੇ 19 ਫ਼ਰਵਰੀ ਨੂੰ ਵੋਟ ਪਾ ਕੇ ਆਪਣੀ ਬਹਾਦਰੀ ਦਾ ਸਬੂਤ ਦਿਤਾ । (ਘੰਟੀ) ਮੈਨੂੰ 5 ਮਿੰਟ ਦਾ ਸਮਾਂ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ**: ਹੋਰ ਮੈਂਬਰਾਂ ਨੇ ਵੀ ਬੋਲਣਾ ਹੈ । ਤੁਸੀਂ ਖ਼ਤਮ ਕਰੋ ।

**Shri Upinder Kumar**: I will come to the topic.

**Mr. Deputy Seaker**: Please be to the point.

**Shri Upinder Kumar**: If we don't discuss in detail, I will be failing in my duty. I am coming to the Appropriation Bill. ਸੋ ਗੱਲ ਚਲ ਰਹੀ ਹੈ ਕਿ ਪੰਜਾਬ ਦੇ ਅੰਦਰ ਮਾਹੌਲ ਕਾਂਗਰਸ ਨੇ ਖ਼ਰਾਬ ਕੀਤਾ ।

[ਸ੍ਰੀ ਉਪਿੰਦਰ ਕੁਮਾਰ]

ਕਾਂਗਰਸ ਨੇ ਇੰਟੈਲਕਚੁਅਲਜ਼ ਨੂੰ, ਐਕਸ ਸਰਵਿਸਮੈਨ ਨੂੰ ਕਾਲ ਨਹੀਂ ਦਿਤੀ ਕਿ ਅਕਾਲ ਤਖ਼ਤ ਤੇ ਇਕੱਠੇ ਹੋਣ ਅਤੇ ਸਕੀਮ ਬਣਾਉਣ ਕਿ ਖਾਲਿਸਤਾਨ ਕਿਵੇਂ ਬਣਾਉਣਾ ਹੈ। ਅਕਾਲ ਤਖਤ ਤੇ ਸਵਾ ਲੱਖ ਮਰਜੀਵੜਿਆਂ ਨੂੰ ਬੁਲਾ ਕੇ ਸੌਂਹਾਂ ਨਹੀਂ ਖੁਆਈਆਂ ਕਾਂਗਰਸ ਨੇ, ਉਥੇ ਕਾਂਗਰਸ ਨੇ ਹੁਕਮਨਾਮੇ ਨਹੀਂ ਜਾਰੀ ਕੀਤੇ। ਕਾਂਗਰਸ ਨੂੰ ਚਾਹੇ ਜੋ ਮਰਜੀ ਤੁਸੀਂ ਕਹੋ, ਕਾਂਗਰਸ ਨੇ ਹਮੇਸ਼ਾਂ ਪੰਜਾਬ ਦੇ ਹੱਕਾਂ ਦੀ ਵਕਾਲਤ ਹੀ ਕੀਤੀ ਹੈ। ਗਿਆਨੀ ਜ਼ੈਲ ਸਿੰਘ ਜੀ ਨੇ ਜਦੋਂ ਪੰਜਾਬ ਦੀ ਚੀਫ਼ ਮਨਿਸਟਰੀ ਸੰਭਾਲੀ ਤਾਂ ਚੀਫ਼ ਮਨਿਸਟਰ ਬਣਦੇ ਸਾਰ ਹੀ ਕੇਂਦਰ ਦੀ ਸਰਕਾਰ ਨੂੰ ਕਿਹਾ ਕਿ ਚੰਡੀਗੜ੍ਹ ਸਾਡਾ ਹੈ ਅੌਰ ਅਬੋਹਰ ਤੇ ਫ਼ਾਜਿਲਕਾ ਦੇ ਇਲਾਕੇ ਨੂੰ ਪੰਜਾਬ ਤੋਂ ਬਾਹਰ ਨਹੀਂ ਹੋਣ ਦਿੱਤਾ ਜਾਵੇਗਾ। ਮੈਨੂੰ ਯਾਦ ਹੈ, ਡਿਪਟੀ ਸਪੀਕਰ ਸਾਹਿਬ, ਕਿ ਜਦੋਂ ਆਲ ਇੰਡੀਆ ਨੈਸ਼ਨਲ ਯੂਥ ਕਾਂਗਰਸ ਦੀ ਕੌਮੀ ਪੱਧਰ ਤੇ ਕਾਨਫਰੰਸ ਸੀ ਤਾਂ ਸਾਡੇ ਲੇਟ ਸ੍ਰੀ ਰਾਜੀਵ ਗਾਂਧੀ ਜੀ ਹੁਰੀਂ ਨਵੇਂ ਨਵੇਂ ਸਿਆਸਤ ਵਿਚ ਆਏ ਸਨ ਤਾਂ ਉਦੋਂ ਸਰਦਾਰ ਦਰਬਾਰਾ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਸਨ, ਉਹ ਵੀ ਉਸ ਕਾਨਫਰੰਸ ਵਿਚ ਬੰਗਲੌਰ ਵਿਚ ਮੌਜੂਦ ਸਨ। ਉਥੇ ਅਸੀਂ 2-3 ਪੰਜਾਬੀ ਐਸੋਸੀਏਸ਼ਨ ਨੂੰ ਐਡਰੈਸ ਕੀਤਾ। ਮੈਨੂੰ ਪੰਜਾਬ ਯੂਥ ਡੈਲੀਗੇਸ਼ਨ ਦੇ ਨਾਲ ਸਰਦਾਰ ਦਰਬਾਰਾ ਸਿੰਘ ਜੀ ਆਪਣੇ ਨਾਲ ਲੈ ਗਏ ਸਨ। ਅਸੀਂ ਉਸ ਕਾਨਫਰੰਸ ਦੇ ਅੰਦਰ ਉਥੇ ਸੰਬੋਧਨ ਵੀ ਕੀਤਾ, ਉਨ੍ਹਾਂ ਦੇ ਨਾਲ ਵਿਚਾਰਾਂ ਵੀ ਕੀਤੀਆਂ। ਜਦੋਂ ਮੈਂ ਉਥੇ ਕੁਝ ਭੈਣਾਂ ਨੂੰ ਪੁਛਿਆ ਕਿ ਤੁਸੀਂ ਕਰਨਾਟਕਾ ਦੇ ਅੰਦਰ ਕਿਸ ਤਰ੍ਹਾਂ ਮਹਿਸੂਸ ਕਰਦੇ ਹੋ ਤਾਂ ਉਨ੍ਹਾਂ ਨੇ ਦਸਿਆ ਕਿ ਅਸੀਂ ਚੰਦ ਕੁ ਪਰਿਵਾਰ ਹਾਂ ਅੌਰ ਸਾਡੇ ਨਾਲ ਚਲ ਕੇ ਤੁਸੀਂ ਸਾਡੇ ਨਾਲ ਜਾ ਕੇ, ਸਾਡੇ ਗੁਰਦੁਆਰੇ ਤਾਂ ਦੇਖੋ, ਸਾਡੇ ਨਾਲ ਪਹਿਲੇ ਨੰਬਰ ਦਾ ਟਰੀਟਮੈਂਟ ਕੀਤਾ ਜਾਂਦਾ ਹੈ। ਉਨ੍ਹਾਂ ਨੇ ਕਿਹਾ ਕਿ ਅਸੀਂ ਇਕ ਸਭਿਆਚਾਰਕ ਕੇਂਦਰ ਬਣਾਉਣਾ ਚਾਹੁੰਦੇ ਹਾਂ ਜਿਸ ਦੇ ਬਾਰੇ ਸਰਦਾਰ ਦਰਬਾਰਾ ਸਿੰਘ ਜੀ ਨੇ ਇਥੇ ਆਉਂਦੇ ਸਾਰ ਹੀ ਕਰਨਾਟਕਾ ਦੇ ਚੀਫ ਮਨਿਸਟਰ ਸਾਹਿਬ ਨੂੰ ਲੈਟਰ ਲਿਖੀ। (ਘੰਟੀ) ਮੈਂ ਜ਼ਿਕਰ ਕਰਦਾ ਹਾਂ ਕਿ ਹਮੇਸ਼ਾਂ ਕਾਂਗਰਸ ਨੇ ਹੀ ਪੰਜਾਬ ਦੇ ਹਿੱਤਾਂ ਦੀ ਗੱਲ ਕੀਤੀ ਹੈ। ਜਦੋਂ ਸਰਦਾਰ ਦਰਬਾਰਾ ਸਿੰਘ ਜੀ ਪੰਜਾਬ ਦੇ ਚੀਫ਼ ਮਨਿਸਟਰ ਸਨ ਤਾਂ ਇਕ ਵਾਰੀ ਮੈਨੂੰ ਯਾਦ ਹੈ ਕਿ ਮੈਂ ਉਨ੍ਹਾਂ ਨੂੰ ਜਦੋਂ ਕੋਈ ਗੱਲ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਮੇਰਾ ਦਿਲੀ ਜਾਣਾ ਅਤਿ ਜ਼ਰੂਰੀ ਹੈ। ਉਥੇ ਹਰਿਆਣਾ ਦੇ ਚੀਫ਼ ਮਨਿਸਟਰ ਸਾਹਿਬ ਨੂੰ ਸੱਦਿਆ ਹੈ ਅੌਰ ਮੈਂ ਪੰਜਾਬ ਦੇ ਨਾਲ ਅਨਿਆ ਨਹੀਂ ਹੋਣ ਦੇਣਾ। ਉਨ੍ਹਾਂ ਨੇ ਪਾਣੀ ਜੋ ਸੀ ਪੰਜਾਬ ਦਾ ਉਹ 3.8 ਤੋਂ 8.4 ਕਰਵਾਇਆ ਸੀ। ਮੇਰੇ ਕਹਿਣ ਦਾ ਭਾਵ ਹੈ ਕਿ ਪੰਜਾਬ ਦੀ ਕਾਂਗਰਸ ਨੇ ਹਮੇਸ਼ਾ ਹੀ ਪੰਜਾਬ ਦੇ ਹੱਕਾਂ ਦੀ ਰਾਖੀ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਦੋ ਸਕੀਮਾਂ ਦਾ ਜ਼ਿਕਰ ਆਉਂਦਾ ਹੈ। ਸੈਂਸਿਜ਼ ਦੇ ਵਿਚ ਕਾਂਫੀ ਪ੍ਰਾਪੇਗੰਡਾ ਕੰਪੇਨ ਚਲੀ ਕਿ ਲੋਕਾਂ ਨੇ ਹਿੰਦੀ ਭਰਵਾ ਦਿੱਤੀ ਹੈ। (ਘੰਟੀ) (ਵਿਘਨ) ਇਕ, ਦੋ ਮਿੰਟ ਦਾ ਹੋਰ ਸਮਾਂ ਦਿਉ। ਅਗਰ ਉਨ੍ਹਾਂ ਓਵਰ ਇਨਥੀਊ-ਆਸਟਿਕ ਹੋ ਕੇ ਹਿੰਦੀ ਭਰ ਦਿੱਤੀ, ਹਿੰਦੀ ਸਾਡੀ ਕੌਮੀ ਜ਼ਬਾਨ ਹੈ, ਜੇ ਉਨ੍ਹਾਂ ਨੇ ਹਿੰਦੀ ਭਰ ਦਿੱਤੀ ਤਾਂ ਇਸ ਦਾ ਮਤਲਬ ਇਹ ਤਾਂ ਨਹੀਂ ਕਿ ਉਨ੍ਹਾਂ ਦਾ ਕਤਲ ਕਰ ਦਿੱਤਾ ਜਾਵੇ, ਉਨ੍ਹਾਂ ਨੂੰ ਪੰਜਾਬ ਤੋਂ ਬਾਹਰ ਕੱਢ ਦਿੱਤਾ ਜਾਵੇ। ਜੋ ਵੀ ਗੱਲ ਕੀਤੀ ਜਾਂਦੀ

ਹੈ ਕਾਂਗਰਸ ਤੇ ਹੀ ਹਰ ਗੱਲ ਦਾ ਦੋਸ਼ ਲਾਇਆ ਜਾਂਦਾ ਹੈ । (ਘੰਟੀ)

**ਸ੍ਰੀ ਡਿਪਟੀ ਸਪੀਕਰ**: ਵਾਈਂਡ ਅੱਪ ਕਰੋ ।

**ਸ੍ਰੀ ਉਪਿੰਦਰ ਕੁਮਾਰ**: ਬਸ ਜੀ, ਦੋ ਚਾਰ ਮਿੰਟ ਹੋਰ ਲਵਾਂਗਾ ।

ਉਹ ਲੋਕ ਸੂਬੇ ਨੂੰ ਖੇਰੂੰ ਖੇਰੂੰ ਕਰਨਾ ਚਾਹੁੰਦੇ ਹਨ, ਪੰਜਾਬ ਨੂੰ ਜੋ ਲੋਕ ਹਿੰਦੁਸਤਾਨ ਤੋਂ ਅਲੱਗ ਕਰਨਾ ਚਾਹੁੰਦੇ ਹਨ ਉਹ ਵਜ਼ੀਰੀਆਂ ਵਿਚ ਹਿਸੇਦਾਰ ਵੀ ਰਹੇ ਔਰ ਵਜ਼ੀਰੀਆਂ ਵਿਚੋਂ ਨਿਕਾਲੇ ਵੀ ਗਏ, ਮੂੰਹ ਦੀ ਵੀ ਉਨ੍ਹਾਂ ਨੂੰ ਖਾਣੀ ਪਈ । ਇਕ ਕਨਸੈਂਸਿਜ਼ ਪ੍ਰੋਗਰਾਮ ਬਣਾਇਆ ਗਿਆ । ਜੇ ਹਿੰਦੁਸਤਾਨ ਦੀ ਯੂਨਿਟੀ ਤੇ ਇੰਟੈਗਰਿਟੀ ਕਾਇਮ ਰਖਣਾ ਚਾਹੁੰਦੇ ਹੋ ਤਾਂ ਇਨ੍ਹਾਂ ਤਾਕਤਾਂ ਦਾ ਮੁਕਾਬਲਾ ਕਰਨਾ ਚਾਹੀਦਾ ਹੈ । ਮੈਂ ਉਨ੍ਹਾਂ ਨੌਜਵਾਨਾਂ ਨੂੰ ਜੋ ਕੁਰਾਹੇ ਪਏ ਹੋਏ ਹਨ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਨੈਗੋਸ਼ੀਏਬਲ ਟੇਬਲ ਤੇ ਆਉਣ ਤੇ ਮਸਲੇ ਦਾ ਹੱਲ ਕਰਨ। ਸਰਕਾਰ ਨਾਲ ਮਿਲ ਕੇ ਬੈਠਣ, ਉਨ੍ਹਾਂ ਦੇ ਅਪਣਾਏ ਹੋਏ ਰਸਤੇ ਨਾਲ ਹੱਲ ਨਹੀਂ ਨਿਕਲ ਸਕਦਾ । Negotiation is the only way. (ਘੰਟੀ)

**ਸ੍ਰੀ ਡਿਪਟੀ ਸਪੀਕਰ**: ਹੁਣ ਵਾਈਂਡ ਅਪ ਕਰੋ । ਬਹੁਤ ਸਾਰੇ ਮੈਂਬਰਾਂ ਨੇ ਬੋਲਣਾ ਹੈ ।

**ਸ੍ਰੀ ਉਪਿੰਦਰ ਕੁਮਾਰ**. ਬਸ 2–4 ਮਿੰਟ ਜੀ ।

ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਮੁਲਕ ਨੂੰ ਕੋਈ ਵੰਡ ਨਹੀਂ ਸਕਦਾ । ਇਸ ਦੀ ਕਦੇ ਵੀ ਇਜਾਜ਼ਤ ਨਹੀਂ ਦਿਤੀ ਜਾਏਗੀ । (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਸੀਂ ਐਪ੍ਰੋਪਰੀਏਸ਼ਨ ਬਿਲ ਤੇ ਬੋਲਣਾ ਹੈ ਨਾ ਕਿ ਪੁਲੀਟੀਕਲ ਸਪੀਚ ਦੇਣੀ ਹੈ (ਵਿਘਨ) ਡਿਪਟੀ ਸਪੀਕਰ ਸਾਹਿਬ, ਨਾ ਕੋਈ ਐਕਸਪੋਨਸ਼ਨ ਹੋ ਰਹੀ ਹੈ (ਵਿਘਨ) ਕਿਸ ਨੇ ਕੀ ਬਣਾਇਆ, ਕਿਸ ਨੇ ਕੀ ਕੀਤਾ (ਵਿਘਨ) ਇਸ ਬਾਰੇ ਕੋਈ ਕਾਨਫਰੰਸ ਕਰ ਲੈਣ....(ਵਿਘਨ)

**ਸ੍ਰੀ ਉਪਿੰਦਰ ਕੁਮਾਰ**: ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ.. (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ**: ਡਿਪਟੀ ਸਪੀਕਰ ਸਾਹਿਬ, ਕੀ ਇਹ ਸਾਡੇ ਕੋਲੋਂ ਇਸ ਬਾਰੇ ਕੋਈ ਸਰਟੀਫਿਕੇਟ ਲੈਣਾ ਚਾਹੁੰਦੇ ਹਨ ? ...(ਵਿਘਨ)

**Shri Upinder Kumar**: Hon'ble Deputy Speaker, I don't want any certificate from anybody. I am speaking on national integration. I am speaking on the Punjab Budget. I am to the point. I am concerned with the subject.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ** ** **(ਵਿਘਨ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਰਣਜੀਤ ਸਿੰਘ ਜੀ, ਤੁਸੀਂ ਤਸ਼ਰੀਫ ਰਖੋ ।

This is no point of order. Upinder Ji, you wind up now. You have taken enough time. (Noise). Upinder Ji, finish up now. Please wind up now.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਚੰਡੀਗੜ੍ਹ ਦੇਣ ਬਾਰੇ ਇਨ੍ਹਾਂ ਨੇ ਕਈ ਵਾਰੀ ਝੂਠੇ ਵਾਅਦੇ ਕੀਤੇ..(ਵਿਘਨ)

**Mr. Deputy Speaker**: Sardar Ranjit Singh Ji, please sit down. Upinder Ji, you also please take your seat. Sardar Surjan Singh.

**Shri Upinder Kumar** : Please give me five minutes to wind up.

**Mr. Deputy Speaker** : I have called upon Sardar Surjan Singh. I am sorry, Upinder Ji.

**ਸ੍ਰੀ ਉਪਿੰਦਰ ਕੁਮਾਰ** : ਡਿਪਟੀ ਸਪੀਕਰ ਸਾਹਿਬ, ਮੈਂ ਕੁਰਪਸ਼ਨ ਦੇ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ ਇਹ ਸਾਰੇ ਹਿੰਦੁਸਤਾਨ..(ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ, ਹੁਣ ਸਰਦਾਰ ਸੁਰਜਨ ਸਿੰਘ ਜੀ ਬੋਲਣਗੇ ।

**ਸਰਦਾਰ ਸੁਰਜਨ ਸਿੰਘ** (ਜੋਗਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦਾ ਧਿਆਨ ਉਨ੍ਹਾਂ ਲੋਕਾਂ ਵੱਲ ਦਿਵਾਉਣਾ ਚਾਹੁੰਦਾ ਹਾਂ ਜੋ ਸਾਡੇ ਦੇਸ਼ ਵਿਚ 35% ਹਨ ਔਰ ਜਿਨ੍ਹਾਂ ਦਾ ਬਹੁਤ ਵੱਡਾ ਹਿੱਸਾ ਸਮਾਜ ਵਿਚ ਹੈ, ਜੋ ਵੀ ਵਿਕਾਸ ਹੋ ਰਹੇ ਹਨ,

*12.18 P.M. (ਇਸ *ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਉਸ ਤੋਂ ਪੱਛੜੇ ਹੋਏ ਹਨ । ਜੋ ਵੀ ਪੈਸਾ ਸਰਕਾਰ ਪਿੰਡਾਂ ਦੀ ਭਲਾਈ ਵਾਸਤੇ ਭੇਜਦੀ ਹੈ ਅਸੀਂ ਉਸ ਦਾ ਜ਼ਿਕਰ ਪਹਿਲਾਂ ਵੀ ਕੀਤਾ ਹੈ ਕਿ ਉਹ ਪੈਸਾ ਪਿੰਡਾਂ ਦੀ ਭਲਾਈ ਵਿਚ ਨਹੀਂ ਲਗਦਾ ਬਲਕਿ ਅਫਸਰਾਂ ਦੀ ਕੋਠੀਆਂ ਵਿਚ ਲਗਦਾ ਹੈ ਜਾਂ ਉਨਾਂ ਦੀਆਂ ਜੇਬਾਂ ਵਿਚ ਪੈਂਦਾ ਹੈ. ਜਦ ਕਿ ਉਹ ਲੋਕ ਜਿਨ੍ਹਾਂ ਨੇ ਦੁਨੀਆਂ ਵਿਚ ਸਭ ਕੁਝ ਪੈਦਾ ਕੀਤਾ ਹੈ, ਜਦ ਕਿ ਉਹ ਸਿਰਜਨਹਾਰ ਹਨ, ਉਨ੍ਹਾਂ ਦੇ ਮੁਹੱਲਿਆਂ ਵਿਚ ਗੰਦਗੀ ਹੀ ਗੰਦਗੀ ਪਈ ਹੈ ਉਥੇ ਨਾ ਕੋਈ ਨਾਲੀਆਂ ਦਾ, ਨਾ ਕੋਈ ਸੜਕਾਂ ਦਾ ਇੰਤਜ਼ਾਮ ਹੈ ਔਰ ਨਾ ਹੀ ਕੋਈ ਬਿਜਲੀ ਦਾ ਇੰਤਜਾਮ ਹੈ । ਉਨ੍ਹਾਂ ਦੇ ਮੁੱਹਲਿਆਂ ਵਿਚ ਨਾ ਸਕੂਲਾਂ ਦਾ ਇੰਤਜ਼ਾਮ ਹੈ ਔਰ ਨਾ ਹੀ ਉਨਾਂ ਦੇ ਬੱਚਿਆਂ ਨੂੰ

**Expunged as ordered by the Chair.

ਚੰਗੀਆਂ ਥਾਵਾਂ ਮਿਲਦੀਆਂ ਹਨ । ਮੈਂ ਇਸ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਅੱਜ ਮੈਂ ਜਿਨ੍ਹਾਂ ਲੋਕਾਂ ਵਿਚੋਂ ਆਇਆ ਹਾਂ ਉਨ੍ਹਾਂ ਦੇ ਘਰ ਉਸ ਪਾਸੇ ਵਲ ਹਨ ਜਿਥੇ ਗੰਦਗੀ ਦੇ ਢੇਰ ਹਨ, ਜਿਥੇ ਸਾਰੇ ਪਿੰਡ ਦਾ ਨੀਵੀਂ ਥਾਂ ਹੋਣ ਕਰਕੇ, ਗੰਦਾ ਪਾਣੀ ਹੈ, ਉਨ੍ਹਾਂ ਦੇ ਘਰ ਐਸੀ ਜਗ੍ਹਾ ਤੇ ਹਨ ਜਿਥੇ ਮੱਛਰ ਤੋੜ ਤੋੜ ਖਾਂਦਾ ਹੈ ਅਤੇ ਉਹ ਬੀਮਾਰੀ ਦਾ ਸ਼ਿਕਾਰ ਹਨ । ਸਰਕਾਰ ਨੂੰ ਸਾਡੇ ਵਾਸਤੇ ਪ੍ਰਾਇਰਿਟੀ ਰਖਣੀ ਚਾਹੀਦੀ ਹੈ । ਜੇ ਸਰਕਾਰ ਸਾਡੇ ਉਨ੍ਹਾਂ ਲੋਕਾਂ ਨੂੰ ਉੱਚਾ ਚੁੱਕਣਾ ਚਾਹੁੰਦੀ ਹੈ ਤਾਂ ਅੱਜ ਜਿਹੜਾ ਪੈਸਾ ਧਨਾਢਾਂ ਦੇ ਢਿੱਡਾਂ ਵਿਚ ਜਮ੍ਹਾਂ ਹੋ ਜਾਂਦਾ ਹੈ ਜਾਂ ਅਫ਼ਸਰਾਂ ਦੇ ਘਰਾਂ ਵਿਚ ਜਮ੍ਹਾਂ ਹੋ ਜਾਂਦਾ ਹੈ, ਉਹ ਬਚਾਇਆ ਜਾਵੇ ਔਰ ਦੂਸਰੇ ਪਾਸੇ ਜੋ ਪੈਸਾ ਨਾਜ਼ਾਇਜ਼ ਖਰਚ ਹੋ ਰਿਹਾ ਹੈ ਉਹ ਬਚਾਇਆ ਜਾਵੇ । 20% ਕੇਸਿਜ਼ ਹਨ ਜਿਹੜੇ ਪੁਲਿਸ ਨੇ ਖ਼ਰਾਬ ਕੀਤੇ ਹੋਏ ਹਨ । 20% ਐਸੇ ਲੋਕ ਹਨ ਜਿਨ੍ਹਾਂ ਨੂੰ ਪੁਲਿਸ ਨੇ ਕੁੱਟ ਕੁੱਟ ਕੇ ਅਤਿਵਾਦ ਦੇ ਰਾਹ ਵੱਲ ਪਾਇਆ ਹੋਇਆ ਹੈ ।

**ਸ੍ਰੀ ਸਪੀਕਰ** : ਮੇਰੀ ਅਰਜ਼ ਸੁਣ ਲਵੋ, ਕਾਮਰੇਡ ਜੀ । ਕੋਈ ਸਪੈਸੇਫਿਕ ਗੱਲ ਹੋਵੇ ਤਾਂ ਉਹ ਕਰੋ, ਜੈਨਰੇਲਾਈਜ਼ ਨਾ ਕਰੋ ਕੁਰੱਪਸ਼ਨ ਨੂੰ ਔਰ ਪੁਲਿਸ ਨੂੰ ।

**ਸਰਦਾਰ ਸੁਰਜਨ ਸਿੰਘ** : ਸਪੀਕਰ ਸਾਹਿਬ, ਮੈਂ ਪੁਲਿਸ ਵਧੀਕੀਆਂ ਦੀ ਗੱਲ ਕਰਨ ਲਗਾ ਹਾਂ ਜੀ । ਸਾਡੇ ਚੁਣੇ ਹੋਏ ਨੁਮਾਇੰਦਿਆਂ ਉਤੇ ਜੋ ਜ਼ੁਲਮ ਕੀਤਾ ਗਿਆ ਹੈ ਉਸ ਦਾ ਜ਼ਿਕਰ ਕਰਨ ਲਗਾ ਹਾਂ ਜੀ । ਇੰਡੀਅਨ ਪੀਪਲਜ਼ ਫਰੰਟ ਦਾ ਉੱਚ-ਪੱਧਰੀ ਵਫਦ ਥਾਣਾ ਭੀਖੀ ਵਿਖੇ ਗਿਆ ਤਾਂ ਉਥੋਂ ਦੇ ਐਸ. ਐਚ. ਓ. ਅਨਿਲ ਕੁਮਾਰ ਸ਼ਰਮਾ ਨੇ ਸਾਡੇ ਚੁਣੇ ਹੋਏ ਉਨ੍ਹਾਂ ਨੁਮਾਇੰਦਿਆਂ ਨਾਲ ਬੜੀ ਜ਼ਿਆਦਤੀ ਕੀਤੀ, ਉਨ੍ਹਾਂ ਦੀ ਬੇਇਜ਼ਤੀ ਕੀਤੀ ਔਰ ਸਾਨੂੰ ਇਨਸਾਫ ਨਹੀਂ ਮਿਲਿਆ । ਇਸ ਲਈ ਸਰਕਾਰ ਉਸ ਪੁਲਿਸ ਅਫ਼ਸਰ ਦੇ ਖਿਲਾਫ ਐਕਸ਼ਨ ਲਵੇ । ਫਿਰ ਇੰਡੀਅਨ ਪੀਪਲਜ਼ ਫਰੰਟ ਦੇ ਪਿੰਡ ਚੌਂਕੇ ਦੇ ਪ੍ਰਧਾਨ, ਮੱਲ ਸਿੰਘ ਚੌਂਕੇ, ਨੂੰ ਐਸ. ਐਚ. ਓ. ਗੁਰਚਰਨ ਸਿੰਘ ਢੀਂਡਸਾ, ਨੇ ਘਰੋਂ ਚੁੱਕ ਕੇ ਲਾਪਤਾ ਕਰ ਦਿੱਤਾ ਜਿਸ ਦਾ ਅਜੇ ਤਕ ਕੋਈ ਥਹੁ-ਪਤਾ ਨਹੀਂ ਲਗਾ । ਨੌਂ ਮਹੀਨੇ ਹੋ ਚੁੱਕੇ ਹਨ ਪਰ ਉਸ ਦਾ ਪਤਾ ਨਹੀਂ ਲਗ ਸਕਿਆ । ਇਸ ਲਈ ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਦਿਵਾਵਾਂਗਾ ਕਿ ਜੇਕਰ ਮੱਲ ਸਿੰਘ ਜ਼ਿੰਦਾ ਹੈ ਤਾਂ ਉਸ ਨੂੰ ਕਿਸੇ ਅਦਾਲਤ ਵਿਚ ਪੇਸ਼ ਕੀਤਾ ਜਾਵੇ ।

ਸਪੀਕਰ ਸਾਹਿਬ, ਇਸ ਤਰ੍ਹਾਂ ਹੀ ਥਾਣਾ ਲੋਪੋਕੇ ਜੋ ਕਿ ਮਜੀਠਾ ਵਿਚ ਪੈਂਦਾ ਹੈ, ਉਥੇ ਥਾਣੇਦਾਰ ਕੋਲ ਰਾਜਨੀਤਕ ਸੱਜਣ ਡੈਪੂਟੇਸ਼ਨ ਲੈ ਕੇ ਗਏ ਤਾਂ ਪੁਲਿਸ ਨੇ ਉਨ੍ਹਾਂ ਨਾਲ ਦੁਰ-ਵਿਹਾਰ ਕੀਤਾ । ਪਰ ਕੋਈ ਐਕਸ਼ਨ ਨਹੀਂ ਹੋਇਆ । ਜਾਗਰ ਸਿੰਘ ਪੁੱਤਰ ਮੱਲ ਸਿੰਘ ਪਿੰਡ ਬਾਜੇਵਾਲਾ ਨੂੰ ਬਿਨਾ ਕਿਸੇ ਸਰਪੰਚ ਜਾਂ ਪੰਚ ਨੂੰ ਦੱਸਣ ਦੇ ਚੁਕ ਕੇ ਪੁਲਿਸ ਲੈ ਗਈ, ਉਸ ਦਾ ਪਤਾ ਨਹੀਂ ਲਗਿਆ । ਇਸ ਲਈ ਇਹ ਵੀ ਮੰਗ ਕਰਾਂਗਾ ਕਿ ਜਿਹੜੇ ਵੀ ਬੰਦੇ ਚੁਕ ਕੇ ਪੁਲਿਸ ਲੈ ਗਈ ਹੈ,9/9;10/10 ਮਹੀਨੇ ਹੋ ਗਏ ਹਨ ਬਲਕਿ ਸਾਲ ਹੋ ਗਏ ਹਨ, ਉਨ੍ਹਾਂ ਦਾ ਕੋਈ ਪਤਾ ਨਹੀਂ ਲਗਦਾ, ਉਨ੍ਹਾਂ ਨੂੰ ਸਰਕਾਰ ਕਿਸੇ ਅਦਾਲਤ ਵਿਚ ਪੇਸ਼ ਕਰੇ । ਇਸ ਦੇ ਨਾਲ ਸ਼ਾਂਤੀ ਲਿਆਉਣ ਵਿਚ ਮਦਦ ਮਿਲੇਗੀ । ਜਦੋਂ ਕੋਈ ਤਲਾਸ਼ੀ ਲੈਣੀ ਹੋਵੇ ਤਾਂ ਪੁਲਿਸ ਚੁਣੀਆਂ ਸੰਸਥਾਵਾਂ ਨੂੰ ਭਰੋਸੇ ਵਿਚ ਲਵੇ । ਇਹ ਵੀ ਮੇਰੀ ਮੰਗ ਹੈ ।

[ਸਰਦਾਰ ਸੁਰਜਨ ਸਿੰਘ]

ਇਕ ਹੋਰ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਹਿੰਦ ਸਮਾਚਾਰ ਦੇ ਜਿਹੜੇ ਵਰਕਰਜ਼ ਹਨ ਉਨ੍ਹਾਂ ਉਤੇ ਜਬਰ ਹੋ ਰਿਹਾ ਹੈ, ਅਤਿਆਚਾਰ ਹੋ ਰਿਹਾ ਹੈ। ਅਸੀਂ ਮੰਗ ਕਰਾਂਗੇ ਕਿ ਉਹ ਵੀ ਬੰਦ ਹੋਣਾ ਚਾਹੀਦਾ ਹੈ। ਉਥੇ ਕਾਨੂੰਨ ਲਾਗੂ ਹੋਣਾ ਚਾਹੀਦਾ। ਹੈ ਕਿਸੇ ਵੀ ਅਦਾਰੇ ਨੂੰ ਖੁੱਲ੍ਹੀ ਛੁੱਟੀ ਨਹੀਂ ਦੇਣੀ ਚਾਹੀਦੀ ਕਿ ਉਹ ਵਰਕਰਾਂ ਤੇ ਅਤਿਆਚਾਰ ਕਰੇ। ਇਸ ਅਦਾਰੇ ਵਿਚ ਕਿਸੇ ਕਿਸਮ ਦੇ ਕਾਨੂੰਨ ਦੀ ਪਾਲਣਾ ਨਹੀਂ ਹੋ ਰਹੀ। ਇਥੋਂ ਤੱਕ ਕਿ 15 ਅਗਸਤ ਔਰ 2 ਅਕਤੂਬਰ ਗਾਂਧੀ ਜਯੰਤੀ ਦੀ ਛੁੱਟੀ ਕਰਨ ਉਤੇ ਵੀ ਗੈਰ-ਹਾਜ਼ਰੀ ਲਾ ਕੇ ਵਰਕਰਾਂ ਦੀ ਤਨਖਾਹ ਕੱਟ ਲਈ ਜਾਂਦੀ ਹੈ।

ਸੈਂਕੜੇ ਘੰਟੇ ਰੋਜ਼ ਵਰਕਰਾਂ ਤੋਂ ਓਵਰ ਟਾਈਮ ਉਤੇ ਕੰਮ ਕਰਵਾਇਆ ਜਾਂਦਾ ਹੈ ਪਰ ਉਸਦਾ ਕੋਈ ਰਿਕਾਰਡ ਨਹੀਂ ਰਖਿਆ ਜਾਂਦਾ। ਇਕੋ ਹੀ ਮਸ਼ੀਨ ਉਤੇ ਇਕੋ ਜਿੰਨਾ ਕੰਮ ਕਰਨ ਵਾਲੇ ਵਰਕਰਾਂ ਨੂੰ ਤਨਖਾਹ ਤੇ ਦੂਸਰੇ ਭੱਤੇ ਵੱਖ ਵੱਖ ਦਿਤੇ ਜਾਂਦੇ ਹਨ। ਸਰਕਾਰ ਵਲੋਂ ਅਖਬਾਰਾਂ ਤੇ ਲਾਗੂ ਬਛਾਵਤ ਵੇਜ ਬੋਰਡ ਦੀਆ ਸਿਫਾਰਸ਼ਾਂ ਲਾਗੂ ਨਹੀਂ ਕੀਤੀਆਂ ਜਾ ਰਹੀਆਂ। ਹਰ ਕਿਰਤੀ ਤੋਂ ਬਿਨਾਂ ਤਾਰੀਖ ਪਹਿਲਾਂ ਹੀ ਅਸਤੀਫੇ ਲਿਖਾ ਕੇ ਦਸਤਖਤ ਕਰਵਾ ਕੇ ਰੱਖੇ ਗਏ ਹਨ ਅਤੇ ਕੋਰੇ ਕਾਗਜ਼ਾਂ ਅਤੇ ਖਾਲੀ ਵੌਚਰਾਂ ਉਤੇ ਵਰਕਰਾਂ ਤੋਂ ਦਸਤਖ਼ਤ ਕਰਵਾਏ ਹੋਏ ਹਨ। ਸਰਕਾਰ ਵਲੋਂ ਪ੍ਰਬੰਧਕਾਂ ਦੀ ਸੁਰੱਖਿਆ ਲਈ ਤਾਂ ਲੱਖਾਂ ਰੁਪਏ ਖ਼ਰਚ ਕੀਤੇ ਜਾਂਦੇ ਹਨ ਪਰ ਵਰਕਰਾਂ ਦੀ ਕੋਈ ਸੁਰੱਖਿਆ ਨਹੀਂ। ਮਾਲਕਾਂ ਨੂੰ ਮਿਲੇ ਸੁਰੱਖਿਆ ਕਰਮਚਾਰੀ ਅਤੇ ਹਥਿਆਰਾਂ ਤੋਂ ਵਰਕਰਾਂ ਨੂੰ ਧਮਕਾਉਣ ਦਾ ਕੰਮ ਲਿਆ ਜਾਂਦਾ ਹੈ। ਵਰਕਰਾਂ ਨੂੰ ਝੂਠੇ ਕੇਸਾਂ ਵਿਚ ਫਸਾਇਆ ਜਾਂਦਾ ਹੈ। ਪ੍ਰਬੰਧਕਾਂ ਵਲੋਂ ਵਰਕਰਾਂ ਨੂੰ ਬਿਨਾਂ ਵਜ੍ਹਾ ਜੁਰਮਾਨੇ ਕੀਤੇ ਜਾਂਦੇ ਹਨ ਅਤੇ ਜੁਰਮਾਨੇ ਦੀ ਰਕਮ 'ਸ਼ਹੀਦ ਪ੍ਰੀਵਾਰ ਫੰਡਾਂ' ਵਿਚ ਜ਼ਬਰੀ ਜਮ੍ਹਾਂ ਕਰਵਾਈ ਜਾਂਦੀ ਹੈ। ਮਾਲਕਾਂ ਦੇ ਅਣਮਨੁੱਖੀ ਵਤੀਰੇ ਕਾਰਨ ਬਹੁਤੇ ਵਰਕਰ ਮਾਨਸਿਕ ਤੇ ਸਰੀਰਕ ਬਿਮਾਰੀਆਂ ਦੇ ਸ਼ਿਕਾਰ ਹੋ ਗਏ ਹਨ।

ਇਹ ਮੈਂ ਮੰਗ ਕਰਦਾ ਹਾਂ ਕਿ 'ਹਿੰਦ ਸਮਾਚਾਰ' ਦੇ ਜਿਹੜੇ ਵਰਕਰ ਹਨ ਉਨ੍ਹਾਂ ਵਲ ਹਾਊਸ ਧਿਆਨ ਦੇਵੇ, ਸਮੇਂ ਦੀ ਸਰਕਾਰ ਧਿਆਨ ਦੇਵੇ। ਦੂਜੇ ਪਾਸੇ ਮੈਂ ਫਿਰ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪਛੜੀਆਂ ਸ਼੍ਰੇਣੀਆਂ ਦੇ ਲੋਕ ਜੋ ਹਨ ਸਮਾਜ ਵਿਚ ਜਿਨ੍ਹਾਂ ਨੂੰ ਫਿੱਟ-ਲਾਹਨਤ ਪੈਂਦੀ ਹੈ, ਉਨ੍ਹਾਂ ਵਲ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਵੱਡੇ ਅਮੀਰ ਲੋਕ ਬੈਠੇ ਹਨ, ਜਿਨ੍ਹਾਂ ਵਿਚ ਮੰਤਰੀ ਵੀ ਹਨ, ਸਾਬਕਾ ਮੰਤਰੀ ਵੀ ਹੋਣਗੇ, ਜਿਨ੍ਹਾਂ ਪਾਸ ਇਤਨਾ ਪੈਸਾ ਹੈ, ਜਿਸ ਕਰਕੇ ਉਹ ਲੋਕਾਂ ਦੀਆਂ ਗੱਲਾਂ ਨਹੀਂ ਸੁਣਦੇ ਔਰ ਜ਼ਬਰ ਕਰਦੇ ਹਨ। ਸਪੀਕਰ ਸਾਹਿਬ, ਮੈਂ ਆਪਣੇ ਇਲਾਕੇ ਦੀ ਗੱਲ ਦੱਸਦਾ ਹਾਂ। ਮੈਂ ਮਿਸਾਲਾਂ ਦੇ ਸਕਦਾ ਹਾਂ, ਮੇਰੇ ਇਲਾਕੇ ਵਿਚ ਪੀਰ ਕੋਟੇ, ਦੂਨੇ ਅਤੇ ਘੇਰੀ ਕੁਝ ਐਸੇ ਪਿੰਡ ਹਨ ਜਿਨ੍ਹਾਂ ਵਿਚ ਵਡੇ ਵਡੇ ਸਰਦਾਰਾਂ ਨੇ ਹਜ਼ਾਰਾਂ ਕਿੱਲੇ ਜ਼ਮੀਨ ਰਖੀ ਹੋਈ ਹੈ। ਉਹ ਲੋਕਾਂ ਤੇ ਜ਼ਬਰ ਕਰਦੇ ਹਨ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਨ੍ਹਾਂ ਜਾਇਦਾਦਾਂ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ (ਘੰਟੀ) ਔਰ ਉਨ੍ਹਾਂ ਦੀ ਜ਼ਮੀਨ ਗਰੀਬਾਂ ਵਿਚ ਵੰਡਣੀ ਚਾਹੀਦੀ ਹੈ (ਘੰਟੀ) ਇਸ ਨਾਲ ਉਥੋਂ ਦੇ ਗਰੀਬ ਲੋਕਾਂ ਦਾ ਮਨੋਬਲ ਵਧੇਗਾ। (ਘੰਟੀ) ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ।

**ਸ੍ਰੀ ਸਪੀਕਰ** : ਸਰਦਾਰ ਸ਼ਮਸ਼ੇਰ ਸਿੰਘ ਰਾਏ । ਡਾਕਟਰ ਸਾਹਿਬ (ਵਿੱਤ ਮੰਤਰੀ ਵਲ ਇਸ਼ਾਰਾ) ਤੁਸੀਂ ਕਦੋਂ ਬੋਲਣਾ ਹੈ ?

**ਵਿੱਤ ਮੰਤਰੀ** : ਇਨ੍ਹਾਂ ਤੋਂ ਬਾਅਦ ਮੈਂ ਬੋਲਾਂਗਾ ਜੀ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** (ਚਮਕੌਰ ਸਾਹਿਬ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ । ਇਸ ਦੇ ਨਾਲ ਹੀ ਮੈਂ ਇਸ ਸਰਕਾਰ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਹ ਟੈਕਸ-ਰਹਿਤ ਬਜਟ ਪੇਸ਼ ਕੀਤਾ ਹੈ । ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਜਦੋਂ ਇਥੇ ਗਵਰਨਰੀ ਰਾਜ ਰਿਹਾ ਹੈ ਤਾਂ ਉਸ ਬਾਰੇ ਸਮੁੱਚੇ ਤੌਰ ਤੇ ਹਾਊਸ ਵਿਚ ਜੋ ਉਸ ਸਮੇਂ ਦੇ ਦੌਰਾਨ ਜ਼ਿਆਦਤੀਆਂ ਹੋਈਆਂ ਹਨ, ਇਥੋਂ ਦੇ ਅਫਸਰਾਂ ਨੇ ਕੀਤੀਆਂ ਹਨ, ਦੇ ਬਾਰੇ ਦਸਿਆ ਗਿਆ ਹੈ। ਮੈਂ ਇਸ ਸਬੰਧ ਵਿਚ ਜੋ ਉਸ ਵੇਲੇ ਦੇ ਰਾਜ ਦੇ ਦੌਰਾਨ ਆਮ ਜਨਤਾ ਤੇ ਅਫਸਰਾਂ ਵਲੋਂ ਵਧੀਕੀਆਂ ਹੋਈਆਂ ਹਨ, ਭ੍ਰਿਸ਼ਟਾਚਾਰ ਜੋ ਉਨ੍ਹਾਂ ਨੇ ਕੀਤਾ ਹੈ ਉਸ ਦੀ ਇਕ ਬਹੁਤ ਵਡੀ ਮਿਸਾਲ ਦੇਣੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਸਾਡੇ ਰੋਪੜ ਵਿਚ ਕੁਝ ਵਿਅਕਤੀ ਪੁਲਿਸ ਵਲੋਂ ਨਿਹੱਥੇ ਮਾਰੇ ਗਏ ਸਨ ਔਰ ਉਸ ਸਬੰਧ ਵਿਚ ਉਥੋਂ ਦੇ ਵਕੀਲ ਸਾਹਿਬਾਨ ਨੇ ਮਿਲ ਕੇ ਰੋਸ ਪ੍ਰਗਟ ਕੀਤਾ ਸੀ । ਬਾਰ ਕੌਂਸਲ ਦੇ ਮੈਂਬਰਾਂ ਨੇ ਇਸ ਗੱਲ ਦੀ ਬਹੁਤ ਨਿਖੇਧੀ ਕੀਤੀ ਸੀ । ਉਸ ਤੋਂ ਬਾਅਦ ਡੀ. ਐਸ. ਪੀ. ਔਰ ਐਸ.ਐਸ.ਪੀ. ਨੇ ਕੀ ਕੀਤਾ ਕਿ ਰਾਤ ਨੂੰ 8.00 ਵਜੇ ਦੇ ਕਰੀਬ ਜਦੋਂ ਕਿ ਵਕੀਲ ਸਾਹਿਬਾਨ ਆਪਣੇ ਘਰਾਂ ਵਿਚ ਬੈਠੇ ਸਨ ਤਾਂ ਪੁਲਿਸ ਵਲੋਂ ਰੇਡ ਕਰਵਾਇਆ ਗਿਆ ਔਰ ਕਈ ਵਕੀਲ ਸਾਹਿਬਾਨ ਨੂੰ ਪਕੜ ਕੇ ਥਾਣੇ ਲੈ ਜਾਇਆ ਗਿਆ । ਉਨ੍ਹਾਂ ਵਿਚ ਇਕ 80 ਸਾਲ ਦਾ ਵਕੀਲ ਵੀ ਸੀ ਅਤੇ ਹੋਰ ਵੀ ਕਈ ਬਜ਼ੁਰਗ ਵਕੀਲ ਸਨ । ਪੁਲਿਸ ਨੇ ਉਨ੍ਹਾਂ ਨੂੰ ਅੰਦਰ ਦੇ ਦਿੱਤਾ । ਉਸ ਤੋਂ ਬਾਅਦ ਅਸੀਂ ਇੰਟਰਵੀਨ ਕਰਕੇ ਰਾਤ ਨੂੰ 11-12.00 ਵਜੇ ਤਕ ਉਨ੍ਹਾਂ ਨੂੰ ਛੁਡਵਾਇਆ ਗਿਆ । ਇਸ ਤਰ੍ਹਾਂ ਕੋਈ 6 ਘੰਟੇ ਤਕ ਉਨ੍ਹਾਂ ਨੂੰ ਇਲ-ਲੀਗਲ ਕਸਟਡੀ ਵਿਚ ਰਖਿਆ ਗਿਆ । ਇਸ ਤੋਂ ਬਾਅਦ ਅਸੀਂ ਸਾਰੇ ਗਵਰਨਰ ਸਾਹਿਬ ਨੂੰ ਵੀ ਬਾਅਦ ਵਿਚ ਮਿਲੇ। ਉਨ੍ਹਾਂ ਨੂੰ ਦਸਿਆ ਗਿਆ ਕਿ ਸਾਡੇ ਨਾਲ ਇਹ ਧੱਕਾ ਹੋਇਆ ਹੈ ਤਾਂ ਉਸ ਵੇਲੇ ਦੇ ਗਵਰਨਰ ਸਾਹਿਬ ਨੇ ਇਕ ਇਨਕੁਆਇਰੀ ਬੈਠਾ ਦਿੱਤੀ ਸੀ ਜਿਹੜੀ ਕਿ ਸੀ. ਆਈ. ਡੀ. ਵਲੋਂ ਕੀਤੀ ਜਾਣੀ ਸੀ । ਉਸ ਇਨਕੁਆਇਰੀ ਕਮੇਟੀ ਨੇ ਉਹ ਇਨਕੁਆਇਰੀ ਕਰਨ ਲਈ ਇਕ ਡੀ. ਐਸ. ਪੀ. ਦੀ ਡਿਊਟੀ ਲਾਈ । ਉਹ ਡੀ. ਐਸ. ਪੀ. ਮੇਰੇ ਕੋਲ ਆਇਆ, ਕਿਉਂਕਿ ਮੈਂ ਬਾਰ ਕੌਂਸਲ ਦਾ ਪ੍ਰੈਜ਼ੀਡੈਂਟ ਹਾਂ । ਮੈਂ ਜਦੋਂ ਉਸ ਕੋਲੋਂ ਪੁਛਿਆ ਕਿ ਤੁਸੀਂ ਕਿਵੇਂ ਆਏ ਹੋ ਤਾਂ ਉਹ ਕਹਿਣ ਲਗਾ ਕਿ ਮੈਂ ਉਸ ਕੇਸ ਵਿਚ ਡੀ. ਸੀ. ਔਰ ਐਸ. ਐਸ. ਪੀ. ਦੀ ਇਨਕੁਆਇਰੀ ਕਰਨ ਆਇਆ ਹਾਂ । ਮੈਂ ਦੱਸ ਰਿਹਾ ਹਾਂ ਕਿ ਉਸ ਵੇਲੇ ਅਫਸਰਾਂ ਨੇ ਪੰਜਾਬ ਵਿਚ ਕੀ ਹਾਲ ਕੀਤਾ ਹੋਇਆ ਸੀ । ਇਕ ਅਫਸਰ ਦੂਸਰੇ ਅਫਸਰ ਦੀ ਇਨਕੁਆਇਰੀ ਵਿਚ ਮਦਦ ਕਰਨ ਵਾਸਤੇ ਲਾ ਦਿੱਤਾ । ਇਸ ਤਰ੍ਹਾਂ ਨਾਲ ਇਹ ਸਮੁਚਾ ਢਾਂਚਾ ਹੀ ਵਿਗੜਿਆ ਹੋਇਆ ਸੀ । ਉਸ ਇਨਕੁਆਇਰੀ ਕਮੇਟੀ ਦੀ ਰਿਪੋਰਟ ਹੁਣ ਤਕ ਨਹੀਂ ਆਈ । ਜਨਵਰੀ, 1991 ਦੀ ਇਹ ਇਨਕੁਆਇਰੀ ਪੈਂਡਿੰਗ ਪਈ ਹੈ ਔਰ ਨਾ ਹੀ ਕੋਈ ਇਨਕੁਆਇਰੀ ਕਰਨ ਨੂੰ ਉਥੇ ਉਸ ਤੋਂ ਬਾਅਦ ਆਇਆ ਹੈ । ਹੁਣ ਦੇ ਚੀਫ ਮਨਿਸਟਰ ਸਾਹਿਬ ਵੀ ਉਥੇ ਆਏ ਸਨ ਤਾਂ ਉਨ੍ਹਾਂ ਨੇ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਵੀ ਸਾਡੇ ਨਾਲ ਹਮਦਰਦੀ ਕੀਤੀ ਸੀ । ਇਸ ਤਰ੍ਹਾਂ ਨਾਲ ਮੈਂ ਦੱਸਦਾ ਹਾਂ ਇਨ੍ਹਾਂ ਅਫ਼ਸਰਾਂ ਨੇ ਬਹੁਤ ਵਧੀਕੀਆਂ ਕੀਤੀਆਂ ਹਨ । ਮੈਂ ਕਿਸੇ ਅਫ਼ਸਰ ਦਾ ਨਾਂ ਲੈਣਾ ਠੀਕ ਨਹੀਂ ਸਮਝਦਾ ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਜੇ ਠੀਕ ਤਰੀਕੇ ਨਾਲ ਕੰਮ ਕੀਤਾ ਜਾਵੇ ਤਾਂ 4 ਅਫ਼ਸਰ ਹੀ ਸਾਰੇ ਪੰਜਾਬ ਦਾ ਕੰਮ ਚਲਾ ਸਕਦੇ ਹਨ ਪਰ ਇਨ੍ਹਾਂ ਨੇ ਆਪਣੇ ਵਾਸਤੇ ਇਤਨੀਆਂ ਜਗ੍ਹਾ ਬਣਾ ਲਈਆਂ ਹਨ ਕਿ ਜਦੋਂ ਇਕ ਜਗ੍ਹਾ ਤੋਂ ਜਾਂਦੇ ਹਨ ਤਾਂ ਦੂਜੀ ਜਗ੍ਹਾ ਤੇ ਜਾ ਕੇ ਅਫ਼ਸਰ ਲਗ ਜਾਂਦੇ ਹਨ । ਇਹ ਆਪ ਹੀ ਅਫ਼ਸਰ ਬਣਦੇ ਹਨ, ਆਪ ਹੀ ਗਵਰਨਰ ਬਣ ਜਾਂਦੇ ਹਨ ਅੌਰ ਆਪ ਹੀ ਰਾਸ਼ਟਰਪਤੀ ਬਣਨ ਤਕ ਜਾਂਦੇ ਹਨ । ਇਸ ਤਰ੍ਹਾਂ ਨਾਲ ਇਹ ਅੱਗੇ ਅੱਗੇ ਹੀ ਵਧਦੇ ਜਾਂਦੇ ਹਨ । ਪੈਸੇ ਦੀ ਇਹ ਬਹੁਤ ਜ਼ਿਆਦਾ ਦੁਰਵਰਤੋਂ ਕਰਦੇ ਹਨ ਅੌਰ ਹੋਰ ਵੀ ਬਹੁਤ ਵਧੀਕੀਆਂ ਕਰਦੇ ਰਹੇ ਹਨ ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ । ਉਹ ਇਹ ਹੈ ਕਿ ਅਸੀਂ ਆਪਣੇ ਪ੍ਰਧਾਨ ਮੰਤਰੀ ਜੀ ਦੇ ਬਹੁਤ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਦੇ ਸਦਕਾ ਅੱਜ ਇਥੇ ਸਰਕਾਰ ਦਾ ਬੋਲਬਾਲਾ ਹੈ, ਪੰਜਾਬ ਦੀ ਜਨਤਾ ਦਾ ਬੋਲਬਾਲਾ ਹੈ । ਕੁਝ ਗੱਲਾਂ ਅਸੀਂ ਸੁਣਾ ਰਹੇ ਹਾਂ ਅਤੇ ਕੁਝ ਗੱਲਾਂ ਉਹ ਸੁਣਾ ਰਹੇ ਹਨ । ਹੁਣ ਪੰਜਾਬ ਦਾ ਹਰ ਵਿਅਕਤੀ ਆਪਣੀ ਗੱਲ ਸਰਕਾਰ ਤੱਕ ਪਹੁੰਚਾ ਸਕਦਾ ਹੈ । ਹਰ ਇੱਕ ਵਿਅ-ਕਤੀ ਆਪਣੇ ਖਿਆਲ ਪਰਗਟ ਕਰ ਸਕਦਾ ਹੈ । ਅਸੀਂ ਅਸੈਂਬਲੀ ਵਿਚ ਵੀ ਅਤੇ ਬਾਹਰ ਵੀ ਆਪਣੇ ਵਿਚਾਰ ਪਰਗਟ ਕਰ ਸਕਦੇ ਹਾਂ । ਤਕਰੀਬਨ 1990 ਵਿਚ ਚੈਂਬਰ ਖੋਲ੍ਹੇ ਗਏ ਸੀ । ਰੋਪੜ ਵਿਚ 106 ਵਕੀਲ ਹਨ ਪਰ ਚੈਂਬਰ 32 ਹਨ । ਵਕੀਲਾਂ ਨੂੰ ਉਥੇ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ । ਵਕੀਲ ਬਹੁਤ ਡੀਗਰੇਡ ਹੁੰਦੇ ਹਨ । ਸਰਕਾਰ ਦਾ ਕਈ ਵਾਰ ਧਿਆਨ ਇਸ ਵੱਲ ਦਿਵਾਇਆ ਗਿਆ ਹੈ । ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਨਾਲ ਡਿਸਕਰਿਮੀਨੇਸ਼ਨ ਹੋ ਰਹੀ ਹੈ । ਸਾਡੀ ਸਰਕਾਰ ਨੇ 3 ਲੱਖ ਰੁਪਿਆ ਦੁਆਇਆ ਹੈ । 1991 ਵਿਚ ਲਾਇਅਰਜ਼ ਲਈ ਚੈਂਬਰ ਬਣਾਏ ਗਏ ਸਨ । ਉਨ੍ਹਾਂ ਨੂੰ ਬੈਠਣ ਦੀ ਬੜੀ ਹੀ ਤਕਲੀਫ ਹੁੰਦੀ ਹੈ । ਇਹੋ ਜਿਹੇ ਕੰਮ ਹਨ ਜੋ ਸਾਡੀ ਸਰਕਾਰ ਨੂੰ ਜਲਦੀ ਕਰਨੇ ਚਾਹੀਦੇ ਹਨ ਅਤੇ ਅਣਗਹਿਲੀ ਕਰਨ ਵਾਲੇ ਅਫ਼ਸਰਾਂ ਨੂੰ ਨੱਥ ਪਾਈ ਜਾਵੇ । ਇਸ ਤਰ੍ਹਾਂ ਦੀ ਅਣਗਹਿਲੀ ਨਹੀਂ ਹੋਣੀ ਚਾਹੀਦੀ ।

ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇੱਕ ਸੁੰਦਰ ਗਰਾਮ ਸਕੀਮ ਬਣਾਈ ਹੈ । ਇਸ ਵਿਚ ਪੈਸੇ ਦਾ 1/4 ਹਿੱਸਾ ਹਰ ਇਕ ਪੰਚਾਇਤ ਨੂੰ ਜਮ੍ਹਾਂ ਕਰਾਉਣਾ ਪੈਂਦਾ ਹੈ ਤਾਂ ਫਿਰ ਸਰਕਾਰ ਗ੍ਰਾਂਟ ਸੈਂਕਸ਼ਨ ਕਰਦੀ ਹੈ । ਕਈ ਪਿੰਡਾਂ ਵਿਚ ਆਮਦਨੀ ਦਾ ਕੋਈ ਸਾਧਨ ਨਹੀਂ ਹੁੰਦਾ । ਮੇਰੇ ਇਲਾਕੇ ਦੇ ਪਿੰਡ ਨੂੰ ਲੈ ਲਵੋ, ਉਥੇ ਕੋਈ ਸਾਧਨ ਨਹੀਂ, ਉਹ ਪੈਸੇ ਕਿਥੋਂ ਜਮ੍ਹਾਂ ਕਰਵਾਉਣਗੇ ? ਉਹ ਪਿੰਡ ਬੈਕਵਰਡ ਹੈ ਅਤੇ ਆਮਦਨੀ ਦਾ ਕੋਈ ਸਾਧਨ ਨਹੀਂ ਹੈ । ਉਹ ਪਿੰਡ ਤਰੱਕੀ ਕਿਸ ਤਰ੍ਹਾਂ ਕਰਨਗੇ ? ਇਸ ਸਕੀਮ ਦੇ ਤਹਿਤ ਡੀ. ਡੀ. ਪੀ. ਓ. ਨੂੰ ਇਕ ਦਫ਼ਾ ਅਮਾਊਂਟ ਦਿਵਾ ਚੁਕੇ ਹਨ । ਜੇਕਰ ਕੋਈ ਇਕ ਦਫਾ ਪੈਸੇ ਦੇ ਦੇਵੇ ਅਤੇ ਦੂਸਰੀ ਦਫਾ ਨਾ ਦੇ ਸਕੇ । ਇਸ ਗੱਲ ਵੱਲ ਮੈਂ ਪੰਜਾਬ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ।

ਸਾਡੇ ਪੰਜਾਬ ਵਿਚ ਬਹੁਤ ਸਾਰੇ ਕਾਸ਼ਤਕਾਰ ਹਰੀਜਨ ਹਨ । ਉਹ ਬਹੁਤ ਗਰੀਬ ਹਨ । ਉਹ ਬਹੁਤ ਬੈਕਵਰਡ ਹਨ । ਉਨ੍ਹਾਂ ਕੋਲ ਜ਼ਮੀਨ ਨਹੀਂ ਹੈ । ਜ਼ਮੀਨ ਕੇਂਦਰ ਸਰਕਾਰ ਦੀ ਹੈ ਜਾਂ ਪੰਜਾਬ ਸਰਕਾਰ ਦੀ ਹੈ । ਹੁਣ ਜਨਰਲ ਆਰਡਰ ਹੋ ਗਏ ਕਿ ਜ਼ਮੀਨ ਨਿਲਾਮ ਕੀਤੀ ਜਾਵੇ । 40-40 ਸਾਲ ਤੋਂ ਉਹ ਗਰੀਬ ਲੋਕ ਜ਼ਿਮੀਂਦਾਰੀ ਦਾ ਕੰਮ ਕਰਦੇ ਹਨ । ਉਹ ਸਾਰੀ ਆਪਣੀ ਮਿਹਨਤ ਉਸ ਜ਼ਮੀਨ ਤੇ ਲਗਾ ਦਿੰਦੇ ਹਨ ਪਰ ਹੁਣ ਉਹ ਜ਼ਮੀਨ ਆਕਸ਼ਨ ਕੀਤੀ ਜਾਂਦੀ ਹੈ । ਤਕੜੇ ਅਤੇ ਅਮੀਰ ਲੋਕ ਉਸ ਜ਼ਮੀਨ ਨੂੰ ਖਰੀਦ ਲੈਂਦੇ ਹਨ । ਉਸ ਨਾਲ ਗਰੀਬ ਲੋਕਾਂ ਦਾ ਨੁਕਸਾਨ ਹੋਵੇਗਾ । ਉਨ੍ਹਾਂ ਦੀ ਰੋਜ਼ੀ ਰੋਟੀ ਦਾ ਸਾਧਨ ਹੋਰ ਕੋਈ ਨਹੀਂ ਹੈ । ਉਹ ਜ਼ਮੀਨ ਗਰੀਬਾਂ ਨੂੰ ਕਾਸ਼ਤ ਕਰਨ ਵਾਲਿਆਂ ਨੂੰ ਟਰਾਂਸਫਰ ਹੋਣੀ ਚਾਹੀਦੀ ਹੈ । ਗਰੀਬ ਹਰੀਜਨ ਬੱਚਿਆਂ ਦੀ ਪੜ੍ਹਾਈ ਦਸਵੀਂ ਤਕ ਮੁਫਤ ਹੋਣੀ ਚਾਹੀਦੀ ਹੈ ਤਾਂ ਕਿ ਹਰੀਜਨਾਂ ਦੇ ਬੱਚੇ ਵੀ ਪੜ੍ਹ ਸਕਣ ਅਤੇ ਤਰੱਕੀਆਂ ਕਰ ਸਕਣ । ਇਸ ਦੇ ਨਾਲ ਹੀ ਚਮਕੌਰ ਸਾਹਿਬ ਹੈ, ਜੋ ਮੇਰੇ ਹਲਕੇ ਵਿਚ ਪੈਂਦਾ ਹੈ । ਚਮਕੌਰ ਸਾਹਿਬ ਨੂੰ ਗੁਰੂਆਂ ਦੀ ਧਰਤੀ ਸਮਝਿਆ ਜਾਂਦਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਲਾਲ ਇਸ ਥਾਂ ਤੇ ਸ਼ਹੀਦ ਹੋਏ । ਉਨ੍ਹਾਂ ਬੱਚਿਆਂ ਨੇ ਜ਼ੁਲਮ ਦਾ ਟਾਕਰਾ ਕੀਤਾ, ਜ਼ੁਲਮ ਦਾ ਮੁਕਾਬਲਾ ਕੀਤਾ । ਇਸ ਲਈ ਚਮਕੌਰ ਸਾਹਿਬ ਨੂੰ ਅੰਮ੍ਰਿਤਸਰ ਦੀ ਤਰ੍ਹਾਂ ਪਵਿੱਤਰ ਅਸਥਾਨ ਘੋਸ਼ਤ ਕੀਤਾ ਜਾਵੇ । (ਘੰਟੀ) ਚਮਕੌਰ ਸਾਹਿਬ ਵਿਚ ਕੋਈ ਬੱਸ ਸਟੈਂਡ ਨਹੀਂ ਹੈ । ਬੱਸ ਆਉਂਦੀ ਹੈ ਤਾਂ ਲੋਕੀਂ ਬੱਸ ਮਗਰ ਭੱਜਣਾ ਸ਼ੁਰੂ ਕਰ ਦਿੰਦੇ ਹਨ । ਲੋਕਾਂ ਨੂੰ ਧੁੱਪ ਅਤੇ ਬਾਰਸ਼ ਵਿੱਚ ਬੜੀ ਹੀ ਤਕਲੀਫ ਹੁੰਦੀ ਹੈ । ਮੈਂ ਚਾਹੁੰਦਾ ਹਾਂ ਕਿ ਕੋਈ ਬੱਸ ਸਟੈਂਡ ਵਗੈਰਾ ਬਣਾਇਆ ਜਾਵੇ ਤਾਂਕਿ ਲੋਕਾਂ ਨੂੰ ਸਹੂਲਤ ਹੋ ਸਕੇ ।

ਨੈਕਸਟ ਜਿਹੜੀ ਮੈਂ ਪਿਛੇ ਗੱਲ ਕਰ ਰਿਹਾ ਸੀ ਅਫਸਰ ਸਾਹਿਬਾਨ ਦੀ, ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ । ਇਕ ਕਾਲਜ ਵਿੱਚ ਟੀਚਰ ਲਗਾ ਹੋਇਆ ਹੈ । ਟੀਚਰ ਦੀ ਤਨਖਾਹ ਅਤੇ ਇਕ ਐਕਸਈਐਨ ਦੀ ਤਨਖਾਹ ਤਕਰੀਬਨ ਬਰਾਬਰ ਹੁੰਦੀ ਹੈ । ਜੇ ਉਸ ਟੀਚਰ ਦੇ ਘਰ ਜਾ ਕੇ ਦੇਖਿਆ ਜਾਵੇ ਤਾਂ ਉਥੇ ਟੁਟੀਆਂ ਕੁਰਸੀਆਂ ਮਿਲਣਗੀਆਂ ਅਤੇ ਜੇ ਐਕਸਈਐਨ ਦੇ ਘਰ ਜਾਉ ਤਾਂ ਫਸਟ ਕਲਾਸ ਕਾਊਚ ਪਏ ਹੁੰਦੇ ਹਨ । ਕੋਈ ਐਸੀ ਕਮੇਟੀ ਬਣਾਈ ਜਾਵੇ ਜਿਸ ਤੋਂ ਇਨਕੁਆਇਰੀ ਕਰਾਈ ਜਾਵੇ ਹਰ ਅਫਸਰ ਦੀ, ਉਸਦੇ ਰਿਸ਼ਤੇਦਾਰ ਦੀ ਜਾਇਦਾਦ ਦਾ ਪਤਾ ਲਗ ਸਕੇ ਅਤੇ ਇਹ ਵੀ ਪਤਾ ਹੋਵੇ ਕਿ ਜਦੋਂ ਉਹ ਅਫਸਰ ਲਗਾ ਸੀ ਤਾਂ ਉਸਦੀ ਕਿੰਨੀ ਜਾਇਦਾਦ ਸੀ ਅਤੇ ਹੁਣ ਤੱਕ ਕਿੰਨੀ ਬਣ ਗਈ ਹੈ । ਇਹ ਸਰਕਾਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਫਲਾਣੇ ਕੋਲ ਇੰਨਾ ਕੁਝ ਹੈ ਅਤੇ ਫਲਾਣੇ ਕੋਲ ਇੰਨਾ ਕੁਝ ਹੈ । ਅਤੇ ਜਿਨ੍ਹਾਂ ਅਫਸਰਾਂ ਤੇ ਪਿਛਲੇ 4-5 ਸਾਲਾਂ ਤੋਂ ਕੁਰੱਪਸ਼ਨ ਦੇ ਕੇਸਿਜ਼ ਚਲ ਰਹੇ ਹਨ, ਉਨ੍ਹਾਂ ਦੀਆਂ ਇਨਕੁਆਇਰੀਆਂ ਜਲਦੀ ਤੋਂ ਜਲਦੀ ਸਰਕਾਰ ਨੂੰ ਨਿਪਟਾਉਣੀਆਂ ਚਾਹੀਦੀਆਂ ਹਨ । ਸੋ, ਮੈਂ ਆਪ ਦੇ ਜ਼ਰੀਏ ਇਹ ਜਿਹੜਾ ਸਮੁੱਚਾ ਢਾਂਚਾ ਹੈ ਸਰਕਾਰ ਦਾ, ਕਿਉਂਕਿ ਸਾਰੇ ਹਾਊਸ ਨੇ ਇਕ ਆਵਾਜ਼ ਵਿੱਚ ਇਹ ਗੱਲ ਕਹੀ ਹੈ, ਮੈਂ ਚਾਹੁੰਦਾ ਹਾਂ ਕਿ ਆਪ ਦੇ ਜ਼ਰੀਏ ਸਰਕਾਰ ਇਸ ਗੱਲ ਵੱਲ ਜ਼ਰੂਰ ਧਿਆਨ ਦੇਵੇ । ਮੈਂ ਜਿਹੜਾ ਅਫਸਰਾਂ ਬਾਰੇ ਕਿਹਾ ਹੈ, ਸਰਕਾਰੀ ਮੁਲਾਜ਼ਮਾਂ ਬਾਰੇ ਕਿਹਾ ਹੈ ਜਦੋਂ ਤੱਕ ਉਨ੍ਹਾਂ ਤੇ ਕੰਟਰੋਲ ਨਹੀਂ ਹੋਵੇਗਾ, ਉਸ ਵਕਤ ਤਕ ਇਸ ਮੁਲਕ ਦਾ ਉਧਾਰ ਨਹੀਂ ਹੋਵੇਗਾ । ਮੈਂ ਆਪ ਦੇ ਜ਼ਰੀਏ ਜਿਹੜਾ ਇਥੇ ਸਰਦਾਰ ਸਾਹਿਬ ਨੇ ਕਿਹਾ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਹੈ ਕਿ ਮੈਂ ਕੰਟਰੋਲ ਕਰਾਂਗਾ ਉਸ ਤੇ ਫੁੱਲ ਚੜ੍ਹਾਉਂਦਾ ਹਾਂ। ਇਹ ਸਰਕਾਰ ਦੀ ਚੰਗੀ ਗੱਲ ਹੈ। ਅਸੀਂ ਇਸ ਕੁਰੱਪਸ਼ਨ ਨੂੰ ਦੂਰ ਕਰੀਏ ਤਾਂਕਿ ਹਿੰਦੁਸਤਾਨ ਸਭ ਤੋਂ ਅੱਗੇ ਪਹੁਚ ਸਕੇ। ਧੰਨਵਾਦ।

**ਸ਼੍ਰੀ ਸਪੀਕਰ**: ਐਫ. ਐਮ. ਸਾਹਿਬ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) ਸਪੀਕਰ ਸਾਹਿਬ, ਇਹ ਜਿਹੜਾ ਐਪ੍ਰੋਪਰੀਏਸ਼ਨ ਬਿਲ 69,01,70,22,000/- ਰੁਪਏ ਦਾ ਸਦਨ ਦੇ ਸਾਹਮਣੇ ਪੇਸ਼ ਹੋਇਆ ਹੈ ਇਸ ਨੂੰ ਮਨਜ਼ੂਰੀ ਦੇਣ ਵਾਸਤੇ ਸਾਡੇ ਸਦਨ ਦੇ ਮੈਂਬਰਾਂ ਦੇ ਸਹਿਯੋਗ ਦੀ, ਵੋਟਾਂ ਦੀ ਅਤੇ ਪਾਸ ਕਰਨ ਦੀ ਜ਼ਰੂਰਤ ਹੈ। ਮੈਨੂੰ, ਸਪੀਕਰ ਸਾਹਿਬ, ਖੁਸ਼ੀ ਹੈ ਕਿ ਮਾਨਯੋਗ ਮੈਂਬਰਾਂ ਨੇ ਕੱਲ੍ਹ ਹੀ ਸਾਰਾ ਬਜਟ ਪਾਸ ਕਰ ਦਿੱਤਾ ਹੈ। ਸਾਰੀਆਂ ਡਿਮਾਂਡਾਂ ਪਾਸ ਹੋ ਗਈਆਂ ਹਨ। ਮੈਨੂੰ ਪੂਰਾ ਵਿਸ਼ਵਾਸ ਹੈ ਕਿ ਅੱਜ ਵੀ ਜਿਸ ਤਰ੍ਹਾਂ ਕੱਲ੍ਹ ਯੂਨੈਨਿਮਸਲੀ ਸਭ ਕੁਝ ਹੋ ਗਿਆ ਹੈ, ਉਸੇ ਤਰ੍ਹਾਂ ਇਹ ਬਿਲ ਵੀ ਯੂਨੈਨਿਮਸਲੀ ਪਾਸ ਹੋਵੇਗਾ ਕਿਉਂਕਿ ਇਸ ਬਿਲ ਉਤੇ ਬੋਲਦੇ ਹੋਏ ਸਾਡੇ ਸਾਥੀਆਂ ਨੇ ਸੁਝਾਉ ਦਿੱਤੇ ਹਨ ਔਰ ਤੌਖਲੇ ਵੀ ਪ੍ਰਗਟ ਕੀਤੇ ਹਨ। ਲੇਕਿਨ ਇਸ ਬਿਲ ਦੀ, ਮੈਨੂੰ ਬਹੁਤ ਹੀ ਖੁਸ਼ੀ ਹੈ ਕਿ ਬਿਲਕੁਲ ਕਿਸੇ ਵੀ ਮੈਂਬਰ ਨੇ ਇਧਰੋਂ ਜਾਂ ਉਧਰੋਂ ਵਿਰੋਧਤਾ ਨਹੀਂ ਕੀਤੀ। ਮੈਂ, ਸਪੀਕਰ ਸਾਹਿਬ, ਕਹਿਣਾ ਚਾਹਵਾਂਗਾ ਕਿ ਜਿਹੜੇ ਸੁਝਾਉ ਆਏ ਹਨ ਅਤੇ ਮੈਂ ਉਸਨੂੰ ਮੰਨਦਾ ਹਾਂ ਕਿ 5 ਸਾਲ ਦੇ ਪ੍ਰੈਜ਼ੀਡੈਂਟ ਰੂਲ ਦੇ ਬਾਅਦ ਜਿਸ ਤਰ੍ਹਾਂ ਮੈਂ ਪਹਿਲਾਂ ਵੀ ਜ਼ਿਕਰ ਕਿਹਾ ਸੀ ਕਿ ਤੰਦ ਨਹੀਂ ਤਾਣੀ ਵਿਗੜੀ ਹੋਈ ਹੈ ਔਰ ਇਸ ਪੰਜਾਬ ਵਿੱਚ ਜਿਹੜੇ ਅਸੀਂ 117 ਐਮ. ਐਲ. ਏ. ਚੁਣੇ ਹੋਏ ਆਏ ਹਾਂ, ਇਨ੍ਹਾਂ ਤੇ ਬਹੁਤ ਬੜੀ ਜ਼ਿੰਮੇਂਵਾਰੀ ਆ ਗਈ ਹੈ। ਜਿਥੇ ਸਰਕਾਰ ਚਲਾਉਣ ਵਾਲੀ ਕਾਂਗਰਸ ਪਾਰਟੀ ਦੇ ਕੰਧਿਆਂ ਤੇ ਜ਼ਿੰਮੇਵਾਰੀ ਹੈ, ਉਥੇ ਮੈਨੂੰ ਖੁਸ਼ੀ ਹੈ ਕਿ ਅਪੋਜ਼ੀਸ਼ਨ ਦੇ ਮੈਂਬਰਾਂ ਨੇ ਵੀ ਇਸ ਗੱਲ ਨੂੰ ਮਹਿਸੂਸ ਕੀਤਾ ਹੈ ਕਿ ਉਨ੍ਹਾਂ ਤੇ ਵੀ ਇਸ ਗੱਲ ਦੀ ਪੂਰੀ ਜ਼ਿੰਮੇਂਵਾਰੀ ਹੈ ਕਿ ਪੰਜਾਬ ਵਿੱਚ ਅਮਨ-ਸ਼ਾਂਤੀ ਵੀ ਹੋਵੇ ਔਰ ਪੰਜਾਬ ਦਾ ਜਿਹੜਾ ਪੈਸਾ ਖਰਚਿਆ ਜਾਣਾ ਹੈ ਅਰਬਾਂ ਰੁਪਿਆ ਇਹ ਠੀਕ ਤਰ੍ਹਾਂ ਖਰਚ ਹੋਵੇ ਔਰ ਇਸ ਖਰਚੇ ਦੇ ਵਿੱਚ ਕੋਈ ਧਾਂਧਲੀ ਨਾ ਹੋਵੇ। ਕੋਈ ਕੁਰੱਪਸ਼ਨ ਨਾ ਹੋਵੇ, ਕੋਈ ਗੜਬੜ ਨਾ ਹੋਵੇ ਔਰ ਸਾਰੇ ਦਾ ਸਾਰਾ ਪੈਸਾ ਪੰਜਾਬ ਦੇ ਲੋਕਾਂ ਦੇ ਹਿੱਤ ਵਾਸਤੇ ਹੀ ਖਰਚਿਆ ਜਾਵੇ। ਇਸ ਦੇ ਲਈ ਕੁਝ ਤੌਖਲਾ ਵੀ ਪ੍ਰਗਟ ਕੀਤਾ ਗਿਆ ਹੈ ਕਿਉਂਕਿ ਜੋ ਹਾਲਾਤ ਪਿਛੋ 5 ਸਾਲ ਵਿੱਚ ਰਹੇ ਹਨ ਉਸ ਦੇ ਵਿੱਚ ਇਹੋ ਜਿਹੀਆਂ ਚੀਜ਼ਾਂ ਆਈਆਂ ਹਨ ਸਾਹਮਣੇ ਜਿਸ ਤਰ੍ਹਾਂ ਦੱਸਿਆ ਗਿਆ ਹੈ ਕੁਝ ਅਫਸਰਾਂ ਨੇ ਕੋਠੀਆਂ ਦੀਆਂ ਕੋਠੀਆਂ ਬਣਾ ਲਈਆਂ ਹਨ। ਸ਼ਾਇਦ ਕੁਝ ਐਂਟੀ ਸੋਸ਼ਲ ਐਲੀਮੈਂਟਸ ਵੀ ਹੋਣਗੇ ਜਿਨ੍ਹਾਂ ਲੁੱਟਾਂ ਖੋਹਾਂ ਕਰਕੇ ਪੈਸਾ ਇਕੱਠਾ ਕੀਤਾ ਹੈ। ਕੁਝ ਹੋਰ ਲੋਕ ਵੀ ਹੋਣਗੇ ਜਿਨ੍ਹਾਂ ਆਪਣੀ ਆਮਦਨ ਤੋਂ ਵੱਧ ਜਾਇਦਾਦ ਬਣਾ ਲਈ ਹੈ। ਇਹ ਸਰਕਾਰ ਦੀ ਜ਼ਿੰਮੇਂਵਾਰੀ ਬਣਦੀ ਹੈ ਕਿ ਇਹੋ ਜਿਹੀਆਂ ਘਪਲੇਬਾਜ਼ੀਆਂ ਦੁਹਰਾਈਆਂ ਨਾ ਜਾਣ ਔਰ ਜਿਥੇ ਕਿਤੇ ਘਪਲੇਬਾਜ਼ੀ ਹੋਈ ਹੈ, ਉਸ ਦੀ ਪੂਰੀ ਇਨਕੁਆਇਰੀ ਹੋਵੇ। ਜਿਹੜੇ ਦੋਸ਼ੀ ਹੋਣ, ਉਨ੍ਹਾਂ ਨੂੰ ਪੂਰੀ ਪੂਰੀ ਸਜ਼ਾ ਮਿਲੇ ਔਰ ਉਹ ਸਮਾਜ ਔਰ ਪੰਜਾਬ ਦੇ ਲੋਕਾਂ ਦੇ ਸਾਹਮਣੇ ਲਿਆਂਦੇ ਜਾਣ। ਸਾਡੇ ਮੈਂਬਰਾਂ ਨੇ ਕੁਰੱਪਸ਼ਨ ਦੀ ਗੱਲ ਤੇ ਬੜਾ ਜ਼ੋਰ ਦਿੱਤਾ ਹੈ। ਸਪੀਕਰ ਸਾਹਿਬ, ਕੁਰੱਪਸ਼ਨ

ਇਕ ਸੋਸ਼ਲ ਈਵਲ ਹੈ, ਇਕ ਲਾਹਨਤ ਹੈ । ਸਮਾਜ ਦੇ ਵਿਚੋਂ ਇਸ ਨੂੰ ਦੂਰ ਕਰਨਾ ਬਹੁਤ ਜ਼ਰੂਰੀ ਹੈ । ਇਹ ਸੋਸ਼ਲ ਈਵਲ, ਇਹ ਲਾਹਨਤ ਸਮਾਜਿਕ ਹੈ । ਤਾਲੀ ਦੋਨਾਂ ਹੱਥਾਂ ਨਾਲ ਵੱਜਦੀ ਹੈ । ਜਿਸ ਤਰ੍ਹਾਂ ਕਿਹਾ ਜਾਂਦਾ ਹੈ ਕਿ :

'ਮੀਆਂ ਬੀਵੀ ਰਾਜ਼ੀ ਤਾਂ ਕੀ ਕਰੇਗਾ ਕਾਜ਼ੀ' ।

ਜਿਸ ਵੇਲੇ ਰਿਸ਼ਵਤ ਲੈਣ ਵਾਲਾ ਅਤੇ ਰਿਸ਼ਵਤ ਦੇਣ ਵਾਲਾ--ਦੋਨਾਂ ਵਿਚੋਂ ਬੋਲਣ ਵਾਲਾ ਕੋਈ ਨਾ ਹੋਵੇ ਤਾਂ ਫਿਰ ਇਸ ਤੇ ਨੱਥ ਪਾਉਣ ਵਿਚ ਬਹੁਤ ਮੁਸ਼ਕਲ ਹੁੰਦੀ ਹੈ । ਜਿਸ ਮਾਹੌਲ ਵਿਚ ਅਸੀਂ ਰਹਿ ਰਹੇ ਹਾਂ, ਐਸੇ ਮਾਹੌਲ ਵਿਚ ਐਫੀਡੇਵਿਟ ਜਾਂ ਸਬੂਤ ਇਕੱਠੇ ਕਰਨੇ ਕੁਰੱਪਸ਼ਨ ਬੰਦ ਕਰਨ ਦੇ ਮਾਮਲੇ ਵਿਚ ਬਹੁਤ ਔਖਾ ਕੰਮ ਹੈ । ਸਾਰੇ ਮੈਂਬਰ ਚਾਹੁੰਦੇ ਹਨ ਕਿ ਪੈਸਾ ਡਾਊਨ ਦੀ ਡਰੇਨ ਨਾ ਜਾਵੇ ਅਤੇ ਇਹ ਪੈਸਾ ਲੋਕਾਂ ਦੇ ਭਲੇ ਲਈ ਖਰਚ ਹੋਵੇ । ਇਹ ਠੀਕ ਹੈ ਕਿ ਇਹ ਸਰਕਾਰ ਦੀ ਜ਼ਿੰਮੇਂਵਾਰੀ ਹੈ ਔਰ ਇਸ ਦੇ ਲਈ ਮੈਂ ਸਾਰੇ ਮੈਂਬਰ ਸਾਹਿਬਾਨ ਦਾ ਸਹਿਯੋਗ ਮਗਦਾ ਹਾਂ ਕਿਉਂਕਿ ਉਹ ਪੰਜਾਬ ਦੇ ਲੋਕਾਂ ਦੀਆਂ ਅੱਖਾਂ ਅਤੇ ਕੰਨ ਹਨ । ਲੋਕਾਂ ਦੀ ਆਵਾਜ਼ ਇਨ੍ਹਾਂ ਮੈਂਬਰਾਂ ਰਾਹੀਂ ਸਰਕਾਰ ਕੋਲ ਪਹੁੰਚਦੀ ਹੈ ਅਤੇ ਸਰਕਾਰ ਇਨ੍ਹਾਂ ਦੀਆਂ ਅੱਖਾਂ ਰਾਹੀਂ ਲੋਕਾਂ ਦੀਆਂ ਸਮੱਸਿਆਵਾਂ ਦੇਖਦੀ ਹੈ । ਸਾਡੇ ਸਾਰੇ ਐਕਸ਼ਨ ਲੋਕਾਂ ਦੇ ਸਾਹਮਣੇ ਆਉਂਦੇ ਹਨ । ਕੋਈ ਵੀ ਚੁਣਿਆ ਹੋਇਆ ਬੰਦਾ ਜੇ ਇਹ ਸਮਝੇ ਕਿ ਮੈਨੂੰ ਕੋਈ ਦੇਖ ਨਹੀਂ ਰਿਹਾ ਤਾਂ ਮੈਂ ਸਮਝਦਾ ਹਾਂ ਕਿ ਉਹ ਬਹੁਤ ਗਲਤਫਹਿਮੀ ਵਿਚ ਹੈ । ਕਿਸੇ ਪਿੰਡ ਦੇ ਸਰਪੰਚ ਨੂੰ ਤਾਂ ਸੈਂਕੜੇ ਜਾਂ ਹਜ਼ਾਰਾਂ ਲੋਕ ਵੇਖਦੇ ਹੋਣਗੇ ਲੇਕਿਨ ਕਿਸੇ ਐਮ. ਐਲ. ਏ. ਜਾਂ ਵਜ਼ੀਰ ਦੇ ਕਿਰਦਾਰ ਨੂੰ ਤਾਂ ਲੱਖਾਂ ਲੋਕ ਹਰ ਵੇਲੇ ਦੇਖਦੇ ਰਹਿੰਦੇ ਹਨ । ਇਸ ਕਰਕੇ ਸਾਡੀ ਸਾਰਿਆਂ ਦੀ ਇਹ ਜ਼ਿੰਮੇਂਵਾਰੀ ਬਣ ਜਾਂਦੀ ਹੈ ਕਿ ਅਸੀਂ ਆਪਣਾ ਫਰਜ਼ ਨਿਭਾਈਏ । ਇਸ ਕਰਕੇ ਪੰਜਾਬ ਸਰਕਾਰ, ਕਾਂਗਰਸ ਸਰਕਾਰ ਨੇ ਇਹ ਤਜ਼ਵੀਜ਼ ਕੀਤਾ ਹੈ ਕਿ ਜਿਹੜੀਆਂ ਸਪੈਸੀਫਿਕੇਸ਼ਨਜ਼ ਹਨ, ਉਨ੍ਹਾਂ ਤੇ ਠੀਕ ਤਰ੍ਹਾਂ ਔਰ ਵਕਤ ਸਿਰ ਅਮਲ ਕੀਤਾ ਜਾਵੇ । ਜਿਸ ਤਰ੍ਹਾਂ ਕੰਸਟਰੱਕਸ਼ਨ ਦੀ ਗੱਲ ਹੈ, ਜਿਸ ਵੇਲੇ ਕੋਈ ਐਸਟੀਮੇਟ ਬਣਦਾ ਹੈ, ਉਹ ਇਕ ਲੱਖ ਰੁਪਏ ਦਾ ਬਣਦਾ ਹੈ ਲੇਕਿਨ ਬਾਅਦ ਵਿਚ ਜਦ ਉਸ ਦਾ ਓਵਰ ਐਸਟੀਮੇਟ ਬਣਦਾ ਹੈ ਤਾਂ ਉਹ ਡੇਢ ਲੱਖ ਰੁਪਏ ਦਾ ਹੋ ਜਾਂਦਾ ਹੈ । ਆਮ ਤੌਰ ਤੇ ਪਹਿਲਾਂ ਹੀ ਇਹੋ ਜਿਹੇ ਕੇਸਾਂ ਵਿਚ ਐਸੀ ਪ੍ਰੋਵੀਜ਼ਨ ਰੱਖ ਲਈ ਜਾਂਦੀ ਹੈ ਤਾਂ ਜੋ ਠੇਕੇਦਾਰ ਅਤੇ ਅਫ਼ਸਰ ਉਸ ਦਾ ਫਾਇਦਾ ਉਠਾ ਸਕਣ । ਅਸੀਂ ਫੈਸਲਾ ਕੀਤਾ ਹੈ ਕਿ ਅਸੀਂ ਐਸੇ ਐਸਟੀਮੇਟ ਬਣਾਵਾਂਗੇ ਕੰਸਟਰੱਕਸ਼ਨ ਦੇ ਡਿਪਾਰਟਮੈਂਟਸ ਲਈ ਅਤੇ ਸਪੈਸੀਫਿਕੇਸ਼ਨਜ਼ ਨੂੰ ਰਿਵੀਊ ਕਰਾਂਗੇ ਜਿਸ ਨਾਲ ਇਹ ਕੁਰੱਪਸ਼ਨ ਬੰਦ ਹੋ ਸਕੇ ਅਤੇ ਅੱਗੇ ਵਾਸਤੇ ਓਵਰ ਐਸਟੀਮੇਟ ਨਾ ਬਣ ਸਕਣ । ਪ੍ਰਚੇਜ਼ ਕਮੇਟੀਆਂ ਜੋ ਬਣੀਆਂ ਹੋਈਆਂ ਹਨ, ਉਨ੍ਹਾਂ ਨੂੰ ਵੀ ਅਸੀਂ ਵੇਖਾਂਗੇ । ਜਿਹੜਾ ਇੰਟਰੈਸਟ ਵੇਸਟ ਹੁੰਦਾ ਹੈ, ਨਜਾਇਜ਼ ਜਾਂ ਗ਼ਲਤ ਇਸਤੇਮਾਲ ਹੁੰਦਾ ਹੈ ਜਾਂ ਮਿਸਯੂਜ਼ ਹੁੰਦਾ ਹੈ, ਉਸ ਨੂੰ ਵੀ ਬੰਦ ਕਰਾਂਗੇ । ਮੋਨੀਟਰਿੰਗ ਅਤੇ ਇਵੈ-ਲਿਊਏਸ਼ਨ ਬਹੁਤ ਜ਼ਰੂਰੀ ਹੈ । ਜੋ ਕੁਝ ਕੰਮ ਹੋ ਰਿਹਾ ਹੈ, ਉਸ ਦੀ ਮੋਨੀਟਰਿੰਗ ਹੋਵੇ ਤਾਂਕਿ ਇਹ ਪਤਾ ਲਗ ਸਕੇ ਕਿ ਕਿੰਨਾ ਪੈਸਾ ਲਗ ਚੁਕਿਆ ਹੈ ਅਤੇ ਕਿੰਨਾ ਹੋਰ ਲਗੇਗਾ । ਸਾਰੇ ਮੈਂਬਰ ਸਾਹਿਬਾਨ ਦੇ ਸਹਿਯੋਗ ਨਾਲ ਅਸੀਂ ਕੋਸ਼ਿਸ਼ ਕਰਾਂਗੇ ਕਿ ਪਿਛੇ ਜੋ ਕੁਝ ਹੋ ਚੁਕਿਆ ਹੈ, ਉਸ ਸਬੰਧੀ ਜੋ ਸ਼ਿਕਾਇਤਾਂ ਆਉਣਗੀਆਂ, ਐਫੀਡੇਵਿਟ ਆਉਣਗੇ, ਪੰਜਾਬ

[ਵਿੱਤ ਮੰਤਰੀ]

ਸਰਕਾਰ ਉਸ ਦੀ ਪੂਰੀ ਇਨਕੁਆਇਰੀ ਕਰੇਗੀ ਅਤੇ ਕਿਸੇ ਵੀ ਦੋਸ਼ੀ ਨੂੰ ਮੁਆਫ ਨਹੀਂ ਕੀਤਾ ਜਾਵੇਗਾ ਚਾਹੇ ਉਹ ਕਿਸੇ ਵੀ ਪਧਰ ਦਾ ਹੋਵੇ। ਸਪੀਕਰ ਸਾਹਿਬ, ਜੋ ਸੁਜੈਸ਼ਨਜ਼ ਸਾਡੇ ਮਾਨਯੋਗ ਮੈਂਬਰਾਂ ਵਲੋਂ ਆਉਣਗੀਆਂ, ਅਸੀਂ ਉਨ੍ਹਾਂ ਦਾ ਵੈਲਕਮ ਕਰਾਂਗੇ। ਪੰਜਾਬ ਸਰਕਾਰ ਨੇ ਉਸ ਗੱਲ ਨੂੰ ਹੋਰ ਸਟਰੇਂਥਨ ਕੀਤਾ ਹੈ। ਜਿਹੜੀਆਂ ਡਿਸਟ੍ਰਿਕਟ ਪਲਾਨਿੰਗ ਬੋਰਡ ਸਕੀਮਾਂ ਹਨ ਉਹਦੇ ਵਿੱਚ ਪਹਿਲਾਂ ਡਿਪਟੀ ਕਮਿਸ਼ਨਰ ਹੀ ਚੇਅਰਮੈਨ ਹੁੰਦੇ ਸਨ ਔਰ ਬਾਕੀ ਮੈਂਬਰ ਨੌਮੀਨੇਟਿਡ ਸਨ। ਇਸ ਵੇਲੇ ਵੀ ਸਾਢੇ ਚਾਰ ਸੌ ਕਰੋੜ ਦੇ ਕਰੀਬ ਰੁਪਿਆ ਡਿਸਟ੍ਰਿਕਟ ਪਲਾਨਿੰਗ ਬੋਰਡਾਂ ਵਾਸਤੇ ਰੱਖਿਆ ਗਿਆ ਹੈ ਔਰ 35-40 ਕਰੋੜ ਤੱਕ ਹਰ ਡਿਸਟ੍ਰਿਕਟ ਨੇ ਖਰਚ ਕਰਨਾ ਹੈ। ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਬੋਰਡਾਂ ਦੇ ਵਿੱਚ ਸਾਡੇ ਕੈਬਨਿਟ ਮਨਿਸਟਰ ਚੇਅਰਮੈਨ ਹੋਣਗੇ ਔਰ ਸਟੇਟ ਮਨਿਸਟਰ ਇਨ੍ਹਾਂ ਦੇ ਵਾਈਸ ਚੇਅਰਮੈਨ ਹੋਣਗੇ ਔਰ ਐਮ. ਐਲ. ਏ. ਸਾਰੇ ਦੇ ਸਾਰੇ ਜੋ ਚੁਣੇ ਹੋਏ ਹਨ ਇਹਦੇ ਮੰਬਰ ਹੋਣਗੇ ਕਿਉਂਕਿ ਹਰ ਐਮ. ਐਲ. ਏ. ਨੂੰ ਆਪਣੀ ਕੰਸਟੀਚਿਊਐਂਸੀ ਦਾ ਫਿਕਰ ਹੁੰਦਾ ਹੈ ਔਰ ਡਿਸਟ੍ਰਿਕਟ ਤੋਂ ਜੋ ਪੈਸਾ ਮਿਲਦਾ ਹੈ ਚਾਹੇ ਅਨ-ਟਾਈਡ ਫੰਡ ਹੋਵੇ ਚਾਹੇ ਦੂਸਰਾ ਹੋਵੇ ਉਹ ਡਿਵੈਲਪਮੈਂਟ ਵਾਸਤੇ ਮਿਲਦਾ ਹੈ ਔਰ ਐਮ. ਐਲ. ਏ. ਸਾਹਿਬਾਨ ਪੂਰੀ ਤਰ੍ਹਾਂ ਨਜ਼ਰ ਰੱਖਣਗੇ ਔਰ ਸਾਡੇ ਕੈਬਨਿਟ ਮਨਿਸਟਰ ਇਸ ਦੀ ਠੀਕ ਵਰਤੋਂ ਵਾਸਤੇ ਵੀ ਜ਼ਿੰਮੇਵਾਰ ਹੋਣਗੇ ਔਰ ਉਨ੍ਹਾਂ ਦੀ ਦੇਖ-ਰੇਖ ਵਿੱਚ ਇਹ ਖਰਚਾ, ਕੰਮ ਹੋਏਗਾ ਤਾਂਕਿ ਠੀਕ ਪੈਸਾ, ਠੀਕ ਵਕਤ ਤੇ ਵਰਤਿਆ ਜਾ ਸਕੇ। ਇਸ ਵਿੱਚ ਕੋਈ ਕਮੀ ਨਾ ਆਵੇ ਔਰ ਕੋਈ ਗੜਬੜ ਨਾ ਹੋਵੇ। ਸਪੀਕਰ ਸਾਹਿਬ, ਇਥੇ ਟੌਪ ਹੈਵੀ ਬਿਊਰੋਕਰੇਸੀ ਦਾ ਜ਼ਿਕਰ ਆਇਆ ਹੈ। ਟੌਪ ਹੈਵੀ ਬਿਊਰੋਕਰੇਸੀ ਦੇ ਵਿੱਚ ਕਿਤੇ ਜੁਆਇੰਟ ਡਾਇਰੈਕਟਰ, ਅਸਿਸਟੈਂਟ ਡਾਇਰੈਕਟਰ, ਐਡੀਸ਼ਨਲ ਡਾਇਰੈਕਟਰ ਜਾਂ ਕਈ ਜਗ੍ਹਾ ਤੇ ਸੈਕਟਰੀ ਵੀ ਕਈ ਕਈ ਹਨ। ਪੰਜਾਬ ਸਰਕਾਰ ਇਹ ਮਹਿਸੂਸ ਕਰਦੀ ਹੈ ਕਿ ਕਈ ਸਾਡੇ ਟੌਪ ਹੈਵੀ ਐਡਮਨਿਸਟਰੇਸ਼ਨ ਦੇ ਵਿੱਚ, ਸਪੀਕਰ ਸਾਹਿਬ, ਕੰਮ ਵੀ ਨਹੀਂ ਹੁੰਦਾ ਲੇਕਿਨ ਉਨ੍ਹਾਂ ਦੇ ਡੇਜ਼ਿਗਨੇਸ਼ਨ ਬਣੇ ਰਹਿੰਦੇ ਹਨ। ਪੰਜਾਬ ਗੌਰਮਿੰਟ ਨੇ ਸਰਦਾਰ ਬੇਅੰਤ ਸਿੰਘ ਦੀ ਰਹਿਨੁਮਾਈ ਵਿੱਚ ਇਹ ਫੈਸਲਾ ਕੀਤਾ ਹੈ ਕਿ ਟੌਪ ਹੈਵੀ ਬਿਊਰੋਕਰੇਸੀ ਘੱਟ ਹੋਵੇ ਔਰ ਇਹ ਚੀਜ਼ ਸਬ-ਡਿਵੀਜ਼ਨ, ਡਿਸਟ੍ਰਿਕਟ ਔਰ ਬਲਾਕ ਲੈਵਲ ਤੱਕ ਹੋਵੇ ਤਾਂਕਿ ਜ਼ਿੰਮੇਂਵਾਰ ਅਫ਼ਸਰ, ਫਸਟ ਕਲਾਸ ਅਫ਼ਸਰ ਜੋ ਹਨ ਉਹ ਥੱਲੇ ਜਾ ਕੇ ਗੌਰਮਿੰਟ ਦੀ ਮਦਦ ਕਰਨ ਔਰ ਕੰਮ ਕਰਨ ਔਰ ਸਾਡੇ ਤੇ ਜਿਹੜਾ ਉਪਰਲੇ ਪੱਧਰ ਤੇ ਬੋਝ ਹੈ, ਉਹ ਨਾ ਹੋਵੇ।

ਸਪੀਕਰ ਸਾਹਿਬ, ਜ਼ਿਕਰ ਆਇਆ ਇਸ ਸਦਨ ਦੇ ਵਿੱਚ, ਬਹਿਸ ਵਿੱਚ ਵੀ ਔਰ ਵੈਸੇ ਵੀ, ਮੈਂ ਮਹਿਸੂਸ ਕਰਦਾ ਹਾਂ ਕਿ ਅਗਰ ਅਸੀਂ ਉਨ੍ਹਾਂ ਫਰੀਡਮ ਫਾਈਟਰਜ਼, ਸੁਤੰਤਰਤਾ ਸੈਨਾਨੀਆਂ ਦੇ ਚਰਨਾਂ ਵਿੱਚ ਆਪਣੀ ਸ਼ਰਧਾ ਨਹੀਂ ਰੱਖਾਂਗੇ ਔਰ ਉਨ੍ਹਾਂ ਤੋਂ ਬਲੈਸਿੰਗਜ਼ ਲੈ ਕੇ ਨਹੀਂ ਚੱਲਾਂਗੇ ਤਾਂ ਸ਼ਾਇਦ ਸਾਡਾ ਕੰਮ ਪੰਜਾਬ ਗੌਰਮਿੰਟ ਦੇ ਵਿੱਚ ਅਧੂਰਾ ਹੋਏਗਾ। ਅਸੀਂ ਚਾਹੁੰਦੇ ਹਾਂ ਕਿ ਫਰੀਡਮ ਫਾਈਟਰਜ਼ ਜਿਹੜੇ ਸਾਡੇ ਬਜ਼ੁਰਗ ਹਨ ਜਿਨ੍ਹਾਂ ਨੇ ਇਸ ਦੇਸ਼ ਨੂੰ ਆਜ਼ਾਦੀ ਲੈ ਕੇ ਦਿੱਤੀ ਔਹ ਜਿਨ੍ਹਾਂ ਦੀਆਂ ਕੁਰਬਾਨੀਆਂ ਔਰ ਜਿਨ੍ਹਾਂ ਦੀਆਂ ਮੁਸ਼ਕਲਾਤਾ, ਮੁਸੀਬਤਾਂ ਝੱਲਣ ਦੇ ਕਾਰਨ ਅਸੀਂ ਅੱਜ ਇਥੇ ਹਾਂ ਉਨ੍ਹਾਂ ਵਾਸਤੇ ਹਿੰਦੁਸਤਾਨ ਦੀ ਸਰਕਾਰ ਖਾਸ ਤੌਰ ਤੇ ਕਾਂਗਰਸ ਸਰਕਾਰ ਔਰ ਪੰਜਾਬ ਦੀ ਸਰਕਾਰ ਵੀ ਸਮੇਂ ਸਮੇਂ ਤੇ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਦੀ ਆਈ ਹੈ ਔਰ ਉਨ੍ਹਾਂ ਦੀ ਵਧ ਤੋਂ ਵਧ ਮਦਦ ਕਰਨ ਦੀ ਕੋਸ਼ਿਸ਼ ਵੀ ਕਰਦੀ ਰਹੀ ਹੈ। ਸਪੀਕਰ ਸਾਹਿਬ, ਇਸ ਵੇਲੇ 4416 ਸਾਡੇ

ਫਰੀਡਮ ਫਾਈਟਰਜ਼ ਹਨ ਔਰ 2260 ਵਿਧਵਾਵਾਂ ਹਨ ਔਰ ਉਨ੍ਹਾਂ ਨੂੰ ਇਸ ਵਕਤ 300/- ਰੁਪਏ ਪ੍ਰਤੀ ਮਹੀਨਾ ਸਟੇਟ ਵੱਲੋਂ ਪੈਨਸਨ ਮਿਲਦੀ ਹੈ ਔਰ 700/- ਰੁਪਏ ਪ੍ਰਤੀ ਮਹੀਨਾ ਸੈਂਟਰਲ ਗੌਰਮਿੰਟ ਵੱਲੋਂ ਪੈਨਸ਼ਨ ਮਿਲਦੀ ਹੈ। ਉਨ੍ਹਾਂ ਦੀ ਡਾਕਟਰੀ ਮਦਦ ਵਾਸਤੇ ਕਾਫੀ ਮਾਮਲਾ ਸਾਹਮਣੇ ਆਉਂਦਾ ਹੈ ਕਿ ਉਨ੍ਹਾਂ ਨੂੰ ਪੂਰੀ ਤਰ੍ਹਾਂ ਡਾਕਟਰੀ ਸਹਾਇਤਾ ਨਹੀਂ ਮਿਲਦੀ। ਇਸ ਲਈ ਪੰਜਾਬ ਦੀ ਕਾਂਗਰਸ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅਸੀਂ ਉਨ੍ਹਾਂ ਫਰੀਡਮ ਫਾਈਟਰਜ਼ ਦੀ ਪੈਨਸ਼ਨ 300/- ਤੋਂ ਵਧਾ ਕੇ 400/- ਰੁਪਏ ਪ੍ਰਤੀ ਮਹੀਨਾ ਕਰ ਦਿਆਂਗੇ ਔਰ ਡਾਕਟਰੀ ਸਹਾਇਤਾ ਲਈ ਵੀ ਉਹਦੇ ਵਿੱਚ ਮਹਿਸੂਸ ਕੀਤਾ ਜਾਵੇ ਕਿ ਉਨ੍ਹਾਂ ਨੂੰ ਮਿਲ ਗਈ ਹੈ। ਅਸੀਂ ਮਹਿਸੂਸ ਕਰਦੇ ਹਾਂ ਇਨ੍ਹਾਂ ਪੈਸਿਆਂ ਨਾਲ ਜਾਂ ਡਾਕਟਰੀ ਸਹਾਇਤਾ ਦੇਣ ਨਾਲ, ਬੱਸ ਸਰਵਿਸ ਜਾਂ ਰੇਲ ਪਾਸਿਜ਼ ਦੇਣ ਨਾਲ ਉਨ੍ਹਾਂ ਦੇ ਚਰਨਾਂ ਵਿੱਚ ਸੱਚੀ ਸ਼ਰਧਾਂਜਲੀ ਆਖੀ ਨਹੀਂ ਜਾ ਸਕਦੀ। ਆਪਣੇ ਆਪਣੇ ਜਜ਼ਬਾਤ ਹਨ। ਇਨ੍ਹਾਂ ਜਜ਼ਬਾਤਾਂ ਬਾਰੇ ਸਾਨੂੰ ਜਾਗਰੂਕ ਰਹਿਣਾ ਪਵੇਗਾ। ਪੰਜਾਬ ਸਰਕਾਰ ਇਨ੍ਹਾਂ ਜਜ਼ਬਾਤਾਂ ਨੂੰ ਮਹਿਸੂਸ ਕਰਦੀ ਹੋਈ ਇਹ ਐਲਾਨ ਕਰਦੀ ਹੈ ਕਿ ਜਿਹੜੇ, ਸੁਤੰਤਰਤਾ ਸੈਲਾਨੀ ਹਨ ਕਿਸੇ ਵੀ ਮੁਸ਼ਕਲ ਵਿੱਚ, ਮੁਸੀਬਤ ਦੇ ਵਿੱਚ ਮਦਦ ਚਾਹੁਣਗੇ ਜਾਂ ਕਿਸੇ ਹੋਰ ਤਰੀਕੇ ਮਦਦ ਚਾਹੁਣਗੇ ਤਾਂ ਉਨ੍ਹਾਂ ਲਈ ਉਸ ਸਮੇਂ ਪੈਸਿਆਂ ਵਿੱਚ ਨਹੀਂ ਉਹਦੇ ਲਈ ਲੱਖਾਂ ਰੁਪਏ ਖਰਚ ਕਰੇਗੀ ਤਾਂ ਕਿ ਉਨ੍ਹਾਂ ਦੀ ਜ਼ਿੰਦਗੀ ਬੱਚ ਸਕੇ ਅਤੇ ਅਸੀਂ ਉਨ੍ਹਾਂ ਤੋਂ ਵੱਧ ਤੋਂ ਵੱਧ ਅਸ਼ੀਰਵਾਦ ਪ੍ਰਾਪਤ ਕਰ ਸਕੀਏ। ਸਪੀਕਰ ਸਾਹਿਬ, ਇਹ ਕਹਿੰਦੇ ਹੋਏ ਮੈਨੂੰ ਇਕ ਘਟਨਾ ਯਾਦ ਆ ਗਈ ਹੈ ਇੱਕ ਮਿਸਾਲ ਯਾਦ ਆਉਂਦੀ ਹੈ ਇਸੇ ਪੰਜਾਬ ਦੇ ਪੰਡਿਤ ਜਗਤ ਰਾਮ ਦੀ ਜੋ ਕਿ ਹਰਿਆਨਾ ਜ਼ਿਲ੍ਹਾ ਹੁਸ਼ਿਆਰਪੁਰ ਦੇ ਰਹਿਣ ਵਾਲੇ ਸੀ। ਪੁਲਿਸ ਨੇ ਉਨ੍ਹਾਂ ਨੂੰ ਉਸ ਵੇਲੇ ਪਕੜਿਆ ਜਦੋਂ ਉਨ੍ਹਾਂ ਦੀ ਨਵੀਂ ਨਵੀਂ ਸ਼ਾਦੀ ਹੋ ਕੇ ਹਟੀ ਸੀ। ਉਨ੍ਹਾਂ ਨੂੰ ਕਾਲੇਪਾਣੀ ਦੀ ਸਜ਼ਾ ਹੋ ਗਈ ਤੇ ਉਨ੍ਹਾਂ ਨੂੰ ਅੰਡੇਮਾਨ ਭੇਜ ਦਿੱਤਾ। ਜਦੋਂ ਉਨ੍ਹਾਂ ਦੀ ਪਤਨੀ ਨੇ ਪੁਛਿਆ ਕਿ ਕਾਲੇਪਾਣੀ ਦੀ ਸਜ਼ਾ ਕਿਸ ਤਰ੍ਹਾਂ ਦੀ ਹੁੰਦੀ ਹੈ ਤਾਂ ਉਨ੍ਹਾਂ ਨੂੰ ਦੱਸਿਆ ਗਿਆ ਕਿ ਇਕ ਕੋਠੜੀ ਵਿੱਚ ਵਿਅਕਤੀ ਨੂੰ ਬੰਦ ਕਰ ਦਿੱਤਾ ਜਾਂਦਾ ਹੈ, ਇਕੋ ਬਰਤਨ ਵਿਚ ਖਾਣਾ ਖਾਂਦਾ ਹੈ, ਅੰਦਰੋ ਅੰਦਰ ਹੀ ਰਹਿਣਾ ਪੈਂਦਾ ਹੈ ਬਾਹਰ ਨਿਕਲਣ ਦੀ ਇਜਾਜ਼ਤ ਨਹੀਂ ਹੁੰਦੀ। ਸਪੀਕਰ ਸਾਹਿਬ, ਉਸੇ ਦਿਨ ਤੋਂ ਉਨ੍ਹਾਂ ਦੀ ਧਰਮਪਤਨੀ ਨੇ ਫੈਸਲਾ ਕੀਤਾ ਕਿ ਉਹ ਵੀ ਇਕ ਕੋਠੜੀ ਵਿੱਚ ਰਹੇਗੀ, ਉਥੇ ਹੀ ਖਾਣਾ ਖਾਵੇਗੀ ਅਤੇ ਬਾਹਰਲੀ ਦੁਨੀਆਂ ਨੂੰ ਦੇਖਣ ਦਾ ਮੌਕਾ ਨਹੀਂ ਲਵੇਗੀ। ਇਸ ਵਾਸਤੇ ਉਸ ਨੇ ਆਪਣੀਆਂ ਅੱਖਾਂ ਤੇ ਪੱਟੀ ਬੰਨ ਲਈ ਅਤੇ ਆਪਣੇ ਪਤੀ ਦੀ ਸ਼ਰਧਾ ਵਿੱਚ ਲੀਨ ਹੋ ਕੇ ਰਹਿਣ ਲੱਗੀ। ਸਪੀਕਰ ਸਾਹਿਬ, ਜਦੋਂ ਉਸ ਦਾ ਦੇਸ਼ ਭਗਤ ਪਤੀ ਵਾਪਸ ਆਇਆ ਤਾਂ ਉਸ ਨੇ ਉਸ ਦਿਨ ਆਪਣੀਆਂ ਅੱਖਾਂ ਤੋਂ ਪੱਟੀ ਖੋਲੀ ਤਾਂ ਉਸ ਨੂੰ ਕੁਝ ਨਜ਼ਰ ਨਹੀਂ ਸੀ ਆਉਂਦਾ ਕਿਉਂਕਿ ਅੱਖਾਂ ਬਹੁਤ ਚਿਰ ਤੋਂ ਬੰਦ ਰੱਖੀਆਂ ਹੋਈਆਂ ਸਨ। ਅੱਜ ਉਹੋ ਜਿਹੇ ਦੇਸ਼ ਭਗਤਾਂ ਅਤੇ ਸ਼ਹੀਦਾਂ ਪ੍ਰਤੀ ਲਫਜ਼ਾਂ ਨਾਲ ਬਿਆਨ ਨਹੀਂ ਕਰ ਸਕਦੇ, ਇਹ ਤਾਂ ਉਨ੍ਹਾਂ ਦੇ ਚਰਨਾ ਵਿੱਚ ਕੁਝ ਫੁੱਲ ਅਰਪਨ ਕਰਨ ਦੇ ਬਰਾਬਰ ਹੈ।

ਸਪੀਕਰ ਸਾਹਿਬ, ਅਨੁਸੂਚਿਤ ਜਾਤੀਆਂ ਦੇ ਲੋਕ ਸਾਡੇ ਸਮਾਜ ਦਾ ਇਕ ਅਜਿਹਾ ਅੰਗ ਹਨ ਜਿਸ ਦੇ ਲਈ ਹਿੰਦੁਸਤਾਨ ਦੀ ਕਾਂਗਰਸ ਸਰਕਾਰ ਨੇ ਅਤੇ ਪੰਜਾਬ ਦੀ ਕਾਂਗਰਸ

[ਵਿੱਤ ਮੰਤਰੀ]

ਸਰਕਾਰ ਨੇ ਹਮੇਸ਼ਾ ਪ੍ਰਯਤਨ ਕੀਤੇ ਹਨ ਤਾਂ ਕਿ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜੇ ਕਰ ਸਕੀਏ ਅਤੇ ਉਨ੍ਹਾਂ ਨੂੰ ਬਰਾਬਰ ਦਾ ਦਰਜਾ ਦੇਣ ਦੇ ਬਾਅਦ ਅਸੀਂ ਹੋਰ ਮਜ਼ਬੂਤ ਕਰ ਸਕੀਏ। ਸਦਨ ਦੇ ਵਿੱਚ ਇਹ ਕਿਹਾ ਗਿਆ ਹੈ ਕਿ ਧਰਮਸ਼ਾਲਾਵਾਂ ਵਾਸਤੇ ਪੈਸਾ ਨਹੀਂ ਰੱਖਿਆ ਗਿਆ, ਉਨ੍ਹਾਂ ਨੂੰ ਬਣਾਉਣ ਦੀ ਪ੍ਰਵਾਹ ਨਹੀਂ ਕੀਤੀ ਗਈ। ਪੰਜਾਬ ਵਿਚ ਤਕਰੀਬਨ 1300 ਪਿੰਡ ਹਨ ਜਿਨ੍ਹਾਂ ਵਿੱਚ ਧਰਮਸ਼ਾਲਾਵਾਂ ਨਹੀਂ ਬਣੀਆਂ। ਉਨ੍ਹਾਂ ਨੂੰ ਬਣਾਉਣ ਵਾਸਤੇ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਥੇ ਪਹਿਲਾਂ ਧਰਮਸ਼ਾਲਾ ਬਣਾਉਣ ਵਾਸਤੇ 15000/- ਰੁਪਿਆ ਦਿੱਤਾ ਜਾਂਦਾ ਸੀ, ਹੁਣ ਉਸ ਨੂੰ ਵਧਾ ਕੇ 30000/- ਰੁਪਏ ਕਰ ਦਿੱਤਾ ਹੈ। (ਥੰਪਿੰਗ) ਅਨੁਸੂਚਿਤ ਜਾਤੀਆਂ ਲਈ ਧਰਮਸ਼ਾਲਾ ਬਣਾਈਆਂ ਜਾਣਗੀਆਂ ਤਾਂ ਜੋ ਉਹ ਇਸ ਤੋਂ ਵਾਂਝੇ ਨਾ ਰਹਿਣ ਤੇ ਸਹੂਲਤਾਂ ਲੈ ਸਕਣ। ਇਕ ਅਨ-ਟਾਈਡ ਫੰਡ ਹੁੰਦਾ ਹੈ ਜਿਹੜਾ ਕਿ ਪਹਿਲਾਂ ਡਿਪਟੀ ਕਮਿਸ਼ਨਰਾਂ ਕੋਲ ਹੁੰਦਾ ਸੀ ਅਤੇ ਹੁਣ ਕੈਬਨਿਟ ਮੰਤਰੀਆਂ ਕੋਲ ਹੈ। ਇਹ ਅਨ-ਟਾਈਡ ਫੰਡ ਕਰੋੜਾਂ ਰੁਪਿਆਂ ਦਾ ਹੁੰਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇਹ ਫੰਡ ਦੇਣ ਵਿਚ ਅਨੁਸੂਚਿਤ ਜਾਤੀਆਂ ਦੀਆਂ ਧਰਮਸ਼ਾਲਾ ਨੂੰ ਪਰੈਫਰੈਂਸ ਦੇਣ ਉਨ੍ਹਾਂ ਦੀ ਰਿਪੇਅਰ ਹਰ ਹਾਲਤ ਵਿੱਚ ਹੋਣੀ ਚਾਹੀਦੀ ਹੈ। ਇਹ ਵੀ ਦੇਖਿਆ ਜਾਵੇ ਕਿ ਕਈ ਵਾਰੀ ਧਰਮਸ਼ਾਲਾ ਵਾਸਤੇ ਪੈਸਾ ਮਿਲਦਾ ਹੈ ਪਰ ਉਹ ਲਗਦਾ ਨਹੀਂ।

**Sardar Hargopal Singh Advocate** : I am on a point of order please.

**Finance Minister** : No interruption please.

**Mr. Speaker** :When the speech of the Finance Minister is completed, you can seek clarification.

**ਵਿੱਤ ਮੰਤਰੀ**: ਪੰਜਾਬ ਸਰਕਾਰ ਨੇ ਹੋਰ ਫੈਸਲਾ ਕੀਤਾ ਹੈ ਕਿ ਜਿਹੜੇ ਡੈਸਟੀਚਿਊਟ ਹਨ, ਅੱਖਾਂ ਤੋਂ ਅੰਨ੍ਹੇ ਜਾਂ ਨਕਾਰਾ ਹਨ, ਯਤੀਮ ਬੱਚੇ ਹਨ, ਸਰਕਾਰ ਨੇ ਉਨ੍ਹਾਂ ਵਾਸਤੇ ਕੁਝ ਹੋਮ ਬਣਾਏ ਹੋਏ ਹਨ ਤਾਂ ਕਿ ਜਿਨ੍ਹਾਂ ਦਾ ਕੋਈ ਸਹਾਰਾ ਨਹੀਂ ਉਹ ਉਥੇ ਸਹਾਰਾ ਲੈ ਸਕਣ। ਇਨ੍ਹਾਂ ਹੋਮ ਦੀ ਗਿਣਤੀ 20 ਹੈ। ਇਸ ਸਾਲ ਹੋਰ ਵੀ ਵਧਾਵਾਂਗੇ। ਜਿਹੜੇ ਇਸ ਤਰ੍ਹਾਂ ਦੇ ਇਨਮੇਟਸ ਹਨ ਉਨ੍ਹਾਂ ਨੂੰ 200/- ਰੁਪਿਆ ਪ੍ਰਤੀ ਮਹੀਨਾ ਸਹਾਇਤਾ ਮਿਲਦੀ ਹੈ। ਅਸੀਂ ਇਸ ਨੂੰ ਨਾਕਾਫੀ ਸਮਝਦੇ ਹਾਂ ਅਤੇ ਇਸ ਨੂੰ ਵਧਾਉਣ ਦਾ ਫੈਸਲਾ ਕੀਤਾ ਹੈ। ਇਹ ਰਾਹਤ ਵਧਾ ਕੇ 300/- ਰੁਪਏ ਪ੍ਰਤੀ ਮਹੀਨਾ ਦਾ ਐਲਾਨ ਕੀਤਾ ਜਾਂਦਾ ਹੈ (ਥੰਪਿੰਗ) ਤਾਂ ਕਿ ਉਨ੍ਹਾਂ ਦੀ ਵੱਧ ਤੋਂ ਵੱਧ ਮਦਦ ਕੀਤੀ ਜਾ ਸਕੇ।

ਸਪੀਕਰ ਸਾਹਿਬ, ਜ਼ਿਕਰ ਹੋਇਆ ਹੈ ਕਿ ਰੂਰਲ ਡਿਵਲਪਮੈਂਟ ਦੇ ਵਾਸਤੇ ਪਲਾਨਿੰਗ ਵਿੱਚ ਰੁਪਿਆ ਬਹੁਤ ਥੋੜ੍ਹਾ ਹੈ, ਜਿਵੇਂ ਕਿ ਮੁਲਤਾਨੀ ਜੀ ਨੇ ਕਿਹਾ ਹੈ। ਮੈਂ ਦੱਸਣਾ ਚਾਹਵਾਂਗਾ ਕਿ ਉਹ 55% ਹੈ ਅਤੇ ਉਹ ਪਿਛਲੇ ਸਾਲ ਕੋਈ 620 ਕਰੋੜ ਰੁਪਏ ਸੀ ਅਤੇ ਹੁਣ 825 ਕਰੋੜ ਰੁਪਏ ਰੱਖੇ ਗਏ ਹਨ। ਇਸ ਵਿੱਚ ਰੂਰਲ ਡਿਵੇਲਪਮੈਂਟ,

ਐਗਰੀਕਲਚਰਜ਼, ਸਪੈਸ਼ਲ ਪ੍ਰੋਗਰਾਮ, ਇਰੀਗੇਸ਼ਨ, ਨੈਸ਼ਨਲ ਇੰਟੈਗਰੇਸ਼ਨ, ਫਲੱਡਜ਼ ਵਗੈਰਾ ਆਉਂਦੇ ਹਨ । ਸਪੀਕਰ ਸਾਹਿਬ, ਸ਼ਹਿਰਾਂ ਔਰ ਪਿੰਡਾਂ ਵਿੱਚ ਅਸੀਂ ਕੋਈ ਫਰਕ ਇਸ ਬਜਟ ਵਿੱਚ ਨਹੀਂ ਰੱਖਿਆ ਔਰ ਜੋ ਪੈਸਾ ਅਸੀਂ ਖਾਸ ਤੌਰ ਤੇ ਰੂਰਲ ਡਿਵੈਲਪਮੈਂਟ ਲਈ ਦਿੰਦੇ ਹਾਂ ਉਸ ਤੋਂ ਥੋੜ੍ਹਾ ਘੱਟ 55 ਕਰੋੜ ਰੁਪਏ ਦੀ ਗਰਾਂਟ ਮਿਉਂਸਪਲ ਕਮੇਟੀਆਂ ਲਈ ਵੀ ਰੱਖੀ ਗਈ ਹੈ ਤਾਂ ਕਿ ਇਸ ਪਾਸੇ ਵੀ ਖਰਚਾ ਵੱਧ ਤੋਂ ਵੱਧ ਹੋ ਸਕੇ । ਮਿਉਂਸਪਲ ਕਮੇਟੀਆਂ ਦੇ ਆਪਣੇ ਵੀ ਆਮਦਨ ਦੇ ਕੁਝ ਸਾਧਨ ਹੁੰਦੇ ਹਨ ਅਤੇ ਉਹ ਵੀ ਆਪਣੇ ਸਾਧਨਾਂ ਤੋਂ ਤਕਰੀਬਨ 15 ਸੌ ਕਰੋੜ ਰੁਪਏ ਖਰਚ ਕਰਦੀਆਂ ਹਨ ।

ਸਪੀਕਰ ਸਾਹਿਬ, ਕੁਝ ਜ਼ਿਕਰ ਆਇਆ ਹੈ ਕਿ ਐਜੂਕੇਸ਼ਨ ਵਾਸਤੇ ਇਨ-ਐਡੀਕੁਏਟ ਫੰਡਜ਼ ਰਖੇ ਗਏ ਹਨ । ਸਪੀਕਰ ਸਾਹਿਬ, ਐਜੂਕੇਸ਼ਨ ਵਾਸਤੇ ਕਈ ਮੱਦ ਬਣਾਏ ਹੋਏ ਹਨ । ਫਿਰ ਵੀ ਮੈਨੂੰ ਇਹ ਕਹਿਣ ਦੇ ਵਿੱਚ ਖੁਸ਼ੀ ਹੈ ਕਿ ਪਿਛਲੇ ਸਾਲ ਨਾਲੋਂ ਇਸ ਸਾਲ 1.50 ਕਰੋੜ ਰੁਪਏ ਜ਼ਿਆਦਾ ਯਾਨੀ ਸਾਲ 1992-93 ਵਿੱਚ 640 ਕਰੋੜ ਰੁਪਏ ਖਰਚ ਕੀਤੇ ਜਾਣਗੇ । ਸਪੀਕਰ ਸਾਹਿਬ, ਹੈਲਥ ਅਤੇ ਮੈਡੀਕਲ ਬਾਰੇ ਕੱਲ੍ਹ ਕਾਫੀ ਬਹਿਸ ਹੋਈ ਸੀ । ਤਕਰੀਬਨ 176 ਕਰੋੜ ਰੁਪਏ ਇਸ ਮੱਦ ਅਧੀਨ ਰੱਖੇ ਗਏ ਹਨ । ਗੌਰਮਿੰਟ ਇਮਪਲਾਈਜ਼ ਇੱਕ ਨਾ ਟੁੱਟਣ ਵਾਲਾ ਹਿੱਸਾ ਹੈ । ਭਾਵੇਂ ਅਸੀਂ ਕਈ ਵੇਰ ਕਰਿਟੀਸਾਈਜ਼ ਕਰਦੇ ਹਾਂ ਲੇਕਿਨ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜੋ ਵੀ ਡਿਵੈਲਪਮੈਂਟ ਹੈ ਭਾਵੇਂ ਉਹ ਭਾਖੜਾ ਡੈਮ ਹੈ, ਭਾਵੇਂ ਪੌਂਗ ਡੈਮ ਹੈ ਅਤੇ ਭਾਵੇਂ ਹੋਰ ਕੰਸਟਰੱਕਸ਼ਨ ਦੇ ਕੰਮ ਹੋ ਰਹੇ ਹਨ, ਠੀਕ ਹੈ ਕਿ ਅਸੀਂ ਇਸ ਵਰਗ ਤੇ ਨੁਕਤਾਚੀਨੀ ਵੀ ਕਰਦੇ ਹਾਂ ਲੇਕਿਨ ਇੱਕ ਤਲਖ਼ ਸੱਚ ਇਹ ਹੈ ਕਿ ਇਨ੍ਹਾਂ ਬਿਊਰੋਕਰੇਸੀ ਅਤੇ ਸਰਕਾਰ ਦੇ ਜਿਹੜੇ ਇਮਪਲਾਈਜ਼ ਹਨ ਇਨ੍ਹਾਂ ਦੀ ਬਹੁਤ ਵੱਡੀ ਦੇਣ ਹੈ, ਭਾਵੇਂ ਇਹ ਕਿਸੇ ਵੀ ਫੀਲਡ ਵਿਚ ਕੰਮ ਕਰਦੇ ਹਨ । ਕੇਵਲ ਇਨ੍ਹਾਂ ਦੇ ਸਹਿਯੋਗ ਦੇ ਨਾਲ ਹੀ ਪੰਜਾਬ ਦੀ ਪਰ-ਕੈਪੀਟਾ ਇਨਕਮ ਦੂਜੇ ਸਾਰਿਆਂ ਸੂਬਿਆਂ ਨਾਲੋਂ ਅਜੇ ਵੀ ਜ਼ਿਆਦਾ ਹੈ । ਕਰਮਚਾਰੀਆਂ ਦੀ ਭਲਾਈ ਬਾਰੇ ਸੋਚਣਾ ਸਰਕਾਰ ਦੀ ਜ਼ਿੰਮੇਵਾਰੀ ਹੈ ਅਤੇ ਅਸੀਂ ਇਸ ਜ਼ਿੰਮੇਵਾਰੀ ਨੂੰ ਪੂਰੀ ਤਰ੍ਹਾਂ ਨਿਭਾਵਾਂਗੇ । ਭਾਵੇਂ ਏ. ਡੀ. ਏ. ਦੀਆਂ ਕਿਸ਼ਤਾਂ ਉਨ੍ਹਾਂ ਨੂੰ ਮਿਲਦੀਆਂ ਰਹਿਣ ਅਤੇ ਹੋਰ ਸਹੂਲਤਾਂ ਜੋ ਪੰਜਾਬ ਵਲੋਂ ਮਿਲਣੀਆਂ ਚਾਹੀਦੀਆਂ ਹਨ, ਉਸ ਦੀ ਜ਼ਿੰਮੇਵਾਰੀ ਪੰਜਾਬ ਸਰਕਾਰ ਤੇ ਹੈ ਅਤੇ ਪੰਜਾਬ ਸਰਕਾਰ ਨੂੰ, ਕਾਂਗਰਸ ਸਰਕਾਰ ਨੂੰ ਇਹ ਦੱਸਦੇ ਹੋਏ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਪੇਅ ਸਟਰੱਕਚਰ ਵਿੱਚ ਜੋ ਸੋਧ ਕੀਤੀ ਗਈ ਹੈ ਜਾਂ ਹੋਰ ਜੋ ਸਹੂਲਤਾਂ ਦਿਤੀਆਂ ਗਈਆਂ ਹਨ, ਉਸ ਦੇ ਮੁਤਾਬਿਕ ਇਸ ਵੇਲੇ ਸਾਡਾ ਕਰਮਚਾਰੀ ਸਾਰੀਆਂ ਸਹੂਲਤਾਂ ਮਿਲਾ ਕੇ (ਏ. ਬੀ. ਸੀ. ਕਲਾਸ) 30,000/- ਰੁਪਏ ਔਸਤਨ ਪ੍ਰਤੀ ਸਾਲ ਪ੍ਰਾਪਤ ਕਰ ਰਿਹਾ ਹੈ ਜਦ ਕਿ ਹਰਿਆਣਾ ਵਿੱਚ 25,000/- ਰੁਪਏ ਪ੍ਰਤੀ ਸਾਲ ਮਿਲਦਾ ਹੈ । ਔਰ ਸਾਨੂੰ ਖੁਸ਼ੀ ਹੈ, ਸਪੀਕਰ ਸਾਹਿਬ, ਕਿ ਇੱਥੇ ਇੱਕ ਨੁਕਤਾਚੀਨੀ ਆਈ ਕਿ ਵਾਟਰ ਕੋਰਸਿਜ਼ ਜਿਹੜੇ ਹਨ, ਖਾਲੇ ਜਿਹੜੇ ਹਨ ਉਨ੍ਹਾਂ ਦੀ ਹਾਲਤ ਬਹੁਤ ਖਰਾਬ ਹੈ ਔਰ ਉਨ੍ਹਾਂ ਨੂੰ ਪੱਕਾ ਕਰਨ ਵਾਸਤੇ ਸਰਕਾਰ ਨੇ ਕੋਈ ਪ੍ਰਬੰਧ ਨਹੀਂ ਕੀਤਾ । ਸਪੀਕਰ ਸਾਹਿਬ, ਮੈਨੂੰ ਇਹ ਕਹਿਣ ਦੇ ਵਿੱਚ ਖੁਸ਼ੀ ਹੈ ਕਿ ਸਰਕਾਰ ਨੇ 6 ਕਰੋੜ ਰੁਪਿਆ ਇਨ੍ਹਾਂ ਖਾਲਿਆਂ ਨੂੰ ਪੱਕਾ ਕਰਨ ਲਈ ਰੱਖਿਆ ਹੈ ਔਰ ਅਸੀਂ ਚਾਹਵਾਂਗੇ ਕਿ ਜੋ ਖਾਲੇ ਰਿਪੇਅਰ ਹੋਣ ਵਾਲੇ ਹਨ, ਉਨ੍ਹਾਂ ਦੀ ਮੁਰੰਮਤ ਵੀ ਤੁਰੰਤ ਕਰਵਾਈ ਜਾਵੇ । ਸਪੀਕਰ ਸਾਹਿਬ,

[ਵਿੱਤ ਮੰਤਰੀ]

ਟੈਰੋਰਿਸਟ ਵਿਕਟਮ ਦੀ ਰਲੀਫ ਅਤੇ ਰੀਹੈਬਲੀਟੇਸ਼ਨ ਬਾਰੇ ਪਹਿਲਾਂ ਐਲਾਨ ਹੋ ਚੁੱਕਾ ਹੈ ਕਿ 50 ਹਜ਼ਾਰ ਤੋਂ 1 ਲੱਖ ਕਰ ਦਿਤਾ ਗਿਆ ਹੈ ਅਤੇ ਇਸੇ ਤਰ੍ਹਾਂ, ਸਪੀਕਰ ਸਾਹਿਬ, ਜੋ ਮਾਂ ਪਿਉ ਦਾ ਇਕੱਲਾ ਬੱਚਾ ਹੈ ਅਤੇ ਉਸਦਾਂ ਵਿਆਹ ਨਹੀਂ ਹੋਇਆ ਹੋਇਆ ਉਸ ਬੱਚੇ ਨੂੰ ਵੀ 1200 ਰੁਪਏ ਪੈਨਸ਼ਨ ਦੇਵਾਂਗੇ ਤਾਂ ਕਿ ਉਹ ਬੁੱਢੇ ਮਾਂ-ਪਿਉ ਦਾ ਸਹਾਰਾ ਬਣ ਸਕੇ। ਉਹ ਬੱਚਾ ਜਿੰਨੀ ਦੇਰ ਨੌਕਰ ਨਹੀਂ ਹੁੰਦਾ ਇਹ ਪੈਨਸ਼ਨ ਬੱਚੇ ਨੂੰ ਨਹੀਂ ਉਸਦੇ ਮਾਤਾ ਪਿਤਾ ਨੂੰ ਦੇਵਾਂਗੇ। ਉਸ ਨੂੰ ਵੀ ਉਸ ਦੇ ਨਾਲ ਇਕੁਏਟ ਕਰ ਲਿਆ ਗਿਆ ਹੈ ਤਾਂ ਕਿ ਕੋਈ ਕਮੀ ਨਾ ਰਹੇ। ਲੇਕਿਨ ਕੁਝ ਪ੍ਰੀਵਾਰਾਂ ਵਿਚ ਬੱਚੇ ਵੀ ਜ਼ਿਆਦਾ ਹਨ। ਮਾਂ ਬਾਪ ਕੁਝ ਸਹਾਰਾ ਚਾਹੁੰਦੇ ਹਨ। ਇਸ ਲਈ ਅਸੀ 100/- ਰੁਪਏ ਨੂੰ ਵਧਾ ਕੇ 250/- ਰੁਪਏ ਪੈਨਸ਼ਨ ਕਰ ਦਿੱਤੀ ਹੈ। ਕਿਸੇ ਥਾਂ ਦੁਖਾਂਤ ਹੋਇਆ ਹੋਵੇ ਤਾਂ ਉਸ ਫੈਮਿਲੀ ਨੂੰ 250/- ਰੁਪਏ ਮਹੀਨਾ ਮਿਲੇਗਾ (ਥੰਪਿੰਗ)

ਸਪੀਕਰ ਸਾਹਿਬ, ਇਥੇ ਕੁਝ ਜ਼ਿਕਰ ਕੀਤਾ ਗਿਆ, ਖਾਸ ਤੌਰ ਤੇ ਸ਼੍ਰੀ ਰਮੇਸ਼ ਦੱਤ ਜੀ ਬੈਠੇ ਹਨ ਉਨ੍ਹਾਂ ਨੇ ਨੁਕਤਾਚੀਨੀ ਕਰਦੇ ਹੋਏ ਕਿਹਾ ਸੀ ਕਿ ਕਦੀ ਸ਼ਰਾਬ ਤੇ ਚੁੰਗੀ ਦੇਣ ਵਾਸਤੇ ਵਾਅਦਾ ਕੀਤਾ ਸੀ ਪੰਜਾਬ ਦੀ ਸਰਕਾਰ ਨੇ। ਉਹ ਨਾ ਪਿੰਡਾਂ ਨੂੰ ਮਿਲਦਾ ਹੈ ਨਾ ਸ਼ਹਿਰਾਂ ਨੂੰ ਮਿਲਦਾ ਹੈ। ਮੈਂ ਇਨ੍ਹਾਂ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਜਦ ਫੈਸਲਾ ਕੀਤਾ ਸੀ ਉਦੋਂ ਵੀ ਸਰਦਾਰ ਦਰਬਾਰਾ ਸਿੰਘ ਦੀ ਕਾਂਗਰਸ ਦੀ ਮਨਿਸਟਰੀ ਸੀ। ਇਹ ਉਸ ਵੇਲੇ ਫੈਸਲਾ ਹੋਇਆ ਸੀ ਅਤੇ ਮੈਂ ਉਦੋਂ ਵੀ ਉਸ ਵੇਲੇ ਦੀ ਸਰਕਾਰ ਦਾ ਵਿੱਤ ਮੰਤਰੀ ਸੀ ਔਰ ਮੈਂ ਕਹਿ ਸਕਦਾ ਹਾਂ ਕਿ 1981-82 ਵਿਚ ਸਕੀਮ ਸ਼ੁਰੂ ਕੀਤੀ ਸੀ। 1982-83 ਵਿਚ 1.92 ਕਰੋੜ ਰੁਪਿਆ ਤਾਂ ਪੰਚਾਇਤ ਸੰਮਿਤੀਆਂ ਨੂੰ ਦਿਤਾ ਸੀ, 1982-83 ਵਿਚ 5 ਕਰੋੜ ਰੁਪਿਆ ਲੋਕਲ ਬਾਡੀਜ਼ ਨੂੰ ਦਿਤਾ ਸੀ। ਲੇਕਿਨ ਇਹ ਰਕਮ ਵੱਧ ਕੇ ਅੱਜ 1991-92 ਵਿਚ 10.34 ਕਰੋੜ ਰੁਪਿਆ ਪੰਚਾਇਤਾਂ ਵਾਸਤੇ ਅਤੇ 19.27 ਕਰੋੜ ਰੁਪਿਆ ਸ਼ਹਿਰਾਂ ਵਾਸਤੇ ਲੋਕਲ ਬਾਡੀਜ਼ ਲਈ ਹੈ। ਇਸ ਦੇ ਨਾਲ ਸਾਨੂੰ ਉਮੀਦ ਹੈ ਕਿ 1992-93 ਵਾਸਤੇ 15 ਕਰੋੜ ਰੁਪਿਆ ਪੰਚਾਇਤਾਂ ਲਈ ਅਤੇ 1992-93 ਲਈ 25 ਕਰੋੜ ਰੁਪਿਆ ਲੋਕਲ ਬਾਡੀਜ਼ ਨੂੰ ਸ਼ਰਾਬ ਤੋਂ ਐਕਸਸਾਈਜ਼ ਦਾ ਮਿਲੇਗਾ। (ਵਿਘਨ) ਪੰਚਾਇਤ ਸਮਿਤੀਆਂ ਦੇ ਜ਼ਰੀਏ ਹੀ ਪੰਚਾਇਤਾਂ ਨੂੰ ਮਿਲੇਗਾ।

ਅੱਜ ਦੀ ਬਹਿਸ ਵਿਚ ਕੁਝ ਪੁਆਇੰਟਸ ਹੋਰ ਵੀ ਸਾਹਮਣੇ ਆਏ ਹਨ ਜਿਨ੍ਹਾਂ ਵਿਚ ਬਹੁਤੀ ਰੇਪੀਟੀਸ਼ਨ ਹੋਈ ਹੈ ਉਨ੍ਹਾਂ ਦਾ ਦੁਬਾਰਾ ਜ਼ਿਕਰ ਕਰਨ ਦੀ ਲੋੜ ਨਹੀਂ ਹੈ। ਲੇਕਿਨ ਉਹ ਪੁਆਇੰਟਸ ਰਿਕਾਰਡ ਵਿਚ ਜ਼ਰੂਰ ਆ ਗਏ ਹਨ। ਇਹ ਜਿਨ੍ਹਾਂ ਪੁਆਇੰਟਸ ਦਾ ਮੈਂਬਰ ਸਾਹਿਬਾਨ ਨੇ ਆਪਣੇ ਅਸੈਂਬਲੀ ਹਲਕਿਆਂ ਬਾਰੇ ਅਤੇ ਹੋਰ ਜੋ ਵੀ ਜ਼ਿਕਰ ਕੀਤਾ ਹੈ ਉਨ੍ਹਾਂ ਵਾਸਤੇ ਪੰਜਾਬ ਦੀ ਸਰਕਾਰ, ਮਨਿਸਟਰ ਸਾਹਿਬਾਨ ਅਤੇ ਸਾਰੇ ਡਿਪਾਰਟ-ਮੈਂਟਸ ਪੂਰੀ ਤਰ੍ਹਾਂ ਧਿਆਨ ਦੇਣਗੇ ਅਤੇ ਉਨ੍ਹਾਂ ਨੂੰ ਪੂਰਾ ਵੀ ਕਰਾਂਗੇ।

ਮਿੱਤਲ ਸਾਹਿਬ ਨੇ ਨਹਿਰੂ ਜੀ ਦਾ ਜ਼ਿਕਰ ਕੀਤਾ ਸੀ ਕਿ ਬੜੀ ਦੇਰ ਤੋਂ ਉਥੇ ਬੁੱਤ ਬਣਿਆ ਹੋਇਆ ਹੈ ਲੇਕਿਨ ਉਹ ਹਾਲਾਂ ਤੱਕ ਅਨਵੀਲ ਨਹੀਂ ਹੋਇਆ, ਉਹ

ਦਕਿਆ ਹੋਇਆ ਹੈ । ਬੜੇ ਦੁੱਖ ਦੀ ਗੱਲ ਹੈ ਕਿ ਉਹ ਮਹਾਨ ਸਪੂਤ ਜਿਸ ਨੇ ਦੇਸ਼ ਦੀ ਆਜ਼ਾਦੀ ਵਾਸਤੇ ਬਹੁਤ ਕੁਝ ਕੀਤਾ ਜਿਨ੍ਹਾਂ ਬਾਰੇ ਮੈਨੂੰ ਯਾਦ ਹੈ ਕਿ ਉਨ੍ਹਾਂ ਨੂੰ ਕਿਸੇ ਨੇ ਪੁੱਛਿਆ ਕਿ ਤੁਸੀਂ ਬਾਰ ਬਾਰ ਜੇਲ੍ਹ ਕਿਉਂ ਜਾਂਦੇ ਹੋ । ਮੇਰੇ ਖਿਆਲ ਦੇ ਮੁਤਾਬਿਕ ਉਹ 9 ਵਾਰ ਜੇਲ੍ਹ ਗਏ ।

**ਇਕ ਆਵਾਜ਼:** ਉਹ 14 ਵਾਰ ਜੇਲ੍ਹ ਗਏ ।

**ਵਿੱਤ ਮੰਤਰੀ:** ਮੈਂ 9 ਵਾਰ ਪੜ੍ਹਿਆ ਹੈ । ਜੇ ਉਹ 14 ਵਾਰ ਜੇਲ੍ਹ ਗਏ ਤਾਂ ਠੀਕ ਹੈ । ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਬਾਰ ਬਾਰ ਜੇਲ੍ਹ ਕਿਉਂ ਜਾਂਦੇ ਹੋ ਅਤੇ ਕੀ ਦੇਸ਼ ਤੁਹਾਡੀ ਜ਼ਿੰਦਗੀ ਵਿਚ ਆਜ਼ਾਦ ਹੋ ਜਾਵੇਗਾ ਤਾਂ ਉਨ੍ਹਾਂ ਨੇ ਜੋ ਸ਼ਬਦ ਕਹੇ ਉਹ ਮੈਨੂੰ ਯਾਦ ਹਨ । ਉਨ੍ਹਾਂ ਨੇ ਕਿਹਾ ਸੀ ਕਿ ਮਰ ਕੇ ਜਦੋਂ ਮੇਰਾ ਮੁੜ ਕੇ ਜਨਮ ਹੋਵੇਗਾ ਅਤੇ ਜਿਸ ਵੇਲੇ ਮੁੜ ਕੇ ਜਨਮ ਹੋਵੇਗਾ ਤਾਂ ਫਿਰ ਜੇਲ੍ਹ ਜਾਵਾਂਗਾ ਤਾਂ ਕਿ ਦੇਸ਼ ਆਜ਼ਾਦ ਹੋਵੇ ਅਤੇ ਜਿੰਨੀ ਦੇਰ ਦੇਸ਼ ਆਜ਼ਾਦ ਨਹੀਂ ਹੁੰਦਾ ਮੈਂ ਬਾਰ ਬਾਰ ਜੇਲ੍ਹ ਜਾਂਦਾ ਰਹਾਂਗਾ । (ਥੰਪਿੰਗ) ਉਸ ਮਹਾਨ ਪੁਰਸ਼ ਬਾਰੇ ਮਿੱਤਲ ਜੀ ਨੇ ਕਿਹਾ ਸੀ, ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਜੋ ਉਨ੍ਹਾਂ ਨੇ ਠੀਕ ਗੱਲ ਵੱਲ ਧਿਆਨ ਦਿਲਾਇਆ ਹੈ । ਇਸ ਬਾਰੇ ਬਹੁਤੀ ਦੇਰ ਨਹੀਂ ਲਗਾਵਾਂਗੇ ਅਤੇ ਜਲਦੀ ਤੋਂ ਜਲਦੀ ਕੋਸ਼ਿਸ਼ ਹੋਵੇਗੀ ਕਿ ਅਸੀਂ ਨਕਾਬਕਸ਼ਾਈ ਉਸ ਬੁੱਤ ਤੋਂ ਕਰੀਏ । ਇਸ ਬਾਰੇ ਬਕਾਇਦਾ ਫੰਕਸ਼ਨ ਕਰਾਂਗੇ । ਰਾਤੋ ਰਾਤ ਨਹੀਂ ਕਰਨ ਲੱਗੇ । ਔਰ ਸਾਡੀ ਕੋਸ਼ਿਸ਼ ਹੋਵੇਗੀ ਕਿ ਦੇਸ਼ ਦੇ ਪ੍ਰਧਾਨ ਮੰਤਰੀ ਆਉਣ ਅਤੇ ਉਹ ਇਸ ਰਸਮ ਨੂੰ ਅਦਾ ਕਰਨ । ਇਹ ਲਗਾਤਾਰ ਸਾਡੀ ਕੋਸ਼ਿਸ਼ ਹੋਵੇਗੀ । ਸਾਡੀ ਇਹ ਵੀ ਕੋਸ਼ਿਸ਼ ਹੋਵੇਗੀ ਕਿ ਅਗਾਂਹ ਆਉਣ ਵਾਲੇ ਸੈਸ਼ਨ ਵਿਚ ਇਸ ਤਰ੍ਹਾਂ ਦਾ ਕਿਸੇ ਨੂੰ ਉਲਾਂਭਾ ਦੇਣ ਦਾ ਮੌਕਾ ਨਹੀਂ ਦਿਆਂਗੇ ।

ਇਥੇ 3 ਸਪੋਰਟਸ ਵਿੰਗਜ਼ ਦੇ ਬਾਰੇ ਜ਼ਿਕਰ ਕੀਤਾ ਗਿਆ । ਇਹ 3 ਸਪੋਰਟਸ ਵਿੰਗ ਵੱਖਰੇ ਵੱਖਰੇ ਚਲ ਰਹੇ ਹਨ । ਰੁਪਿਆ ਵੀ ਜ਼ਾਇਆ ਹੁੰਦਾ ਹੈ । ਕੋਈ ਖੇਡ ਪ੍ਰੀਸ਼ਦ ਦੇ ਨਾਮ ਤੇ ਕੋਈ ਹੋਰ ਦੂਸਰੇ ਨਾਮ ਤੇ । ਮੈਂ ਇਸ ਬਾਰੇ ਪਤਾ ਲਾਇਆ ਹੈ । ਇਹ ਪ੍ਰੈਜ਼ੀਡੈਂਟ ਰੂਲ ਵਿਚ ਵੀ ਹੁੰਦਾ ਰਿਹਾ ਹੈ ਅਤੇ ਉਸ ਤੋਂ ਪਹਿਲਾਂ ਵੀ ਕੁਝ ਹੋਇਆ ਸੀ । ਅਸੀਂ ਇਸ ਸਾਲ ਦੇ ਵਿੱਚ ਇਨ੍ਹਾਂ ਤਿੰਨਾਂ ਵਿੰਗਾਂ ਨੂੰ ਇਕੱਠਾ ਕਰਕੇ ਇਕ ਵਿੰਗ ਬਣਾ ਦੇਵਾਂਗੇ ਤਾਂ ਕਿ ਪੈਸਾ ਜ਼ਾਇਆ ਨਾ ਹੋਵੇ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਇਸ ਸਦਨ ਦੇ ਵਿੱਚ ਬਹੁਤ ਸਾਰੇ ਮਾਨਯੋਗ ਮੈਂਬਰਾਂ ਨੇ ਖਾਸ ਤੌਰ ਤੇ ਜ਼ਿਕਰ ਕੀਤਾ ਹੈ ਕਿ ਓਲਡ ਏਜ ਪੈਨਸ਼ਨ ਵਾਸਤੇ 70 ਸਾਲ ਦੀ ਉਮਰ ਮੁਨਾਸਿਬ ਔਰ ਠੀਕ ਨਹੀਂ ਹੈ । ਚੀਫ ਮਨਿਸਟਰ ਸਾਹਿਬ ਨੇ ਗਵਰਨਰ ਐਡਰੈਸ ਤੇ ਬਹਿਸ ਦੇ ਜਵਾਬ ਵਿੱਚ ਕਿਹਾ ਸੀ, ਮੇਰੀ ਚੀਫ ਮਨਿਸਟਰ ਸਾਹਿਬ ਨਾਲ ਗੱਲ ਹੋ ਗਈ ਹੈ, ਮੈਨੂੰ ਖੁਸ਼ੀ ਹੈ ਕਿ ਸਦਨ ਦੇ ਮਾਨਯੋਗ ਮੈਂਬਰਾਂ ਦੇ ਜਜ਼ਬਾਤ ਦੀ ਕਦਰ ਕਰਦਿਆਂ ਉਸੇ ਗੱਲ ਨੂੰ ਮੰਨ ਲਿਆ ਹੈ ਔਰ ਭੈਣਾਂ ਲਈ, ਔਰਤਾਂ ਲਈ ਇਹ ਉਮਰ 60 ਸਾਲ ਦੀ ਹੋਵੇਗੀ ਔਰ ਪੁਰਸ਼ਾਂ ਲਈ 65 ਸਾਲ ਹੋਵੇਗੀ । 70 ਸਾਲ ਦੀ ਕੋਈ ਸ਼ਰਤ ਨਹੀਂ ਰਖੀ ਜਾਵੇਗੀ । (ਥੰਪਿੰਗ)

[ਵਿੱਤ ਮੰਤਰੀ]

ਸਪੀਕਰ ਸਾਹਿਬ, ਇਸ ਗੱਲ ਦਾ ਵੀ ਜ਼ਿਕਰ ਆਇਆ ਹੈ ਕਿ ਐਸ. ਵਾਈ. ਐਲ. ਦਾ ਮਾਮਲਾ ਜਲਦੀ ਖਤਮ ਹੋ ਜਾਵੇ, ਮੈਂ ਇਸ ਤੇ ਕੋਈ ਕੁਮੈਂਟ ਨਹੀਂ ਵੀ ਕਰਨਾ ਚਾਹੁੰਦਾ ਪਰ ਇਕ ਗੱਲ ਤੇ ਮੈਂ ਜ਼ਰੂਰ ਕਮੈਂਟ ਕਰਨਾ ਚਾਹਾਂਗਾ ਕਿ ਜੋ ਵੀ ਪੈਕੇਜ ਹਿੰਦੁਸਤਾਨ ਦੀ ਸਰਕਾਰ ਵਲੋਂ ਹੋ ਰਿਹਾ ਹੈ, ਇਸ ਦੀ ਡੀਟੇਲ ਵਿੱਚ ਤਾਂ ਮੈਂ ਨਹੀਂ ਜਾਣਾ ਚਾਹੁੰਦਾ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸ੍ਰੀ ਨਰਸਿਮਾ ਰਾਓ ਜੀ ਦੀ ਸਰਕਾਰ ਇਸ ਤਰ੍ਹਾਂ ਦੀ ਸਰਕਾਰ ਨਹੀਂ ਜਿਹੜੀ ਕਿਸੇ ਕੰਮ ਕਰਨ ਲਈ ਕਹੇ ਅਤੇ ਪੂਰਾ ਨਾ ਕਰੇ। ਵਿਸਾਖੀ ਤੋਂ ਪਹਿਲਾਂ ਸ਼ਾਇਦ ਇਸ ਪੈਕੇਜ ਦਾ ਐਲਾਨ ਨਾ ਹੋ ਸਕੇ ਲੇਕਿਨ ਪੋਲੀਟੀਕਲ ਪੈਕੇਜ ਜਾਂ ਇਕਨਾਮਿਕ ਪੈਕੇਜ ਜੋ ਵੀ ਹਿੰਦੁਸਤਾਨ ਦੀ ਸਰਕਾਰ ਨੇ ਪੈਕੇਜ ਦੇਣਾ ਹੈ ਉਸ ਦਾ ਐਲਾਨ ਸਾਡੀ ਕੋਸ਼ਿਸ਼ ਹੈ ਕਿ ਜਲਦੀ ਤੋਂ ਜਲਦੀ ਹੋਵੇ। ਪੰਜਾਬੀਆਂ ਨੂੰ ਜਿਹੜੀ ਇਹ ਗੱਲ ਕਹੀ ਜਾ ਰਹੀ ਹੈ ਕਿ ਪੰਜਾਬ ਦੇ ਸੈਂਟੀਮੈਂਟਸ ਨੂੰ ਸ਼ਾਂਤ ਕਰਨ ਲਈ ਸਰਕਾਰ ਕੁਝ ਨਹੀਂ ਕਰ ਰਹੀ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਇਸ ਗੱਲ ਲਈ ਬੜੀ ਸਜਗ ਹੈ ਕਿ ਹਿੰਦੁਸਤਾਨ ਦੀ ਸਰਕਾਰ ਨੇ ਜੋ ਵੀ ਪੈਕੇਜ ਦਾ ਐਲਾਨ ਕਰਨਾ ਹੈ ਉਹ ਜਲਦੀ ਹੀ ਕਰੇ ਤਾਂ ਕਿ ਲੋਕਾਂ ਦੇ ਜਜ਼ਬਾਤ ਸ਼ਾਂਤ ਹੋ ਸਕਣ। (ਥੰਪਿੰਗ)

ਸਪੀਕਰ ਸਾਹਿਬ, ਡਾਕਟਰ ਮਾਲਤੀ ਥਾਪਰ ਜੀ ਵਲੋਂ ਕੁਝ ਸੁਜੈਸ਼ਨਜ਼ ਆਏ ਹਨ ਕਿ ਟੈਕਸ ਇਵੇਜ਼ਨ ਨੂੰ ਰੋਕਣਾ ਚਾਹੀਦਾ ਹੈ ਅਤੇ ਦੂਸਰਾ ਉਨ੍ਹਾਂ ਸੋਰਸ ਤੇ ਟੈਕਸ ਲਾਉਣ ਲਈ ਕਿਹਾ ਹੈ। ਮੈਨੂੰ ਖੁਸ਼ੀ ਹੈ ਕਿ ਅਜੇ ਮਹੀਨੇ ਤੋਂ ਕੁਝ ਦਿਨ ਹੀ ਵੱਧ ਹੋਏ ਹਨ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਇਸ ਸਦਨ ਵਿੱਚ ਦੱਸਿਆ ਸੀ ਕਿ ਐਕਸਾਈਜ਼ ਵਲੋਂ ਸਾਨੂੰ 90 ਕਰੋੜ ਰੁਪਿਆ ਵੱਧ ਮਿਲ ਗਿਆ ਹੈ ਔਰ ਇਹ ਇਸ ਕਰਕੇ ਹੀ ਹੋਇਆ ਕਿ ਇਥੇ ਪਾਪੂਲਰ ਸਰਕਾਰ ਹੋਂਦ ਵਿੱਚ ਆਈ ਹੈ। ਔਰ ਇਸੇ ਤਰ੍ਹਾਂ ਸੇਲਜ਼ ਟੈਕਸ ਵਿੱਚ 250 ਕਰੋੜ ਰੁਪਏ ਪਿੱਛਲੇ ਸਾਲ ਨਾਲੋਂ ਜ਼ਿਆਦਾ ਉਗਰਾਈ ਹੋਈ ਹੈ। ਮੈਨੂੰ ਖੁਸ਼ੀ ਹੈ ਕਿ ਮਾਨਯੋਗ ਮੈਂਬਰ ਸਾਹਿਬਾਨ, ਨੇ ਸੁਝਾਓ ਦਿੱਤੇ ਹਨ ਉਨ੍ਹਾਂ ਤੇ ਅਸੀਂ ਪੂਰੀ ਤਰ੍ਹਾਂ ਧਿਆਨ ਰਖਾਂਗੇ। ਸਾਡੀ ਪਲੈਨਿੰਗ ਹੈ ਕਿ ਅਸੀਂ ਟੈਕਸਾਂ ਦੀ ਚੋਰੀ ਨੂੰ ਬੜੀ ਸਖਤੀ ਨਾਲ ਰੋਕੀਏ ਤਾਂਕਿ ਬਜਟ ਦੀ ਜੋ ਕਮੀ ਹੈ ਉਹ ਪੂਰੀ ਹੋ ਸਕੇ।

ਸਪੀਕਰ ਸਾਹਿਬ, ਸ੍ਰੀਮਤੀ ਵਿਮਲਾ ਡਾਂਗ ਜੀ ਨੇ ਪੈਕੇਜ ਦਾ ਜ਼ਿਕਰ ਕੀਤਾ ਸੀ, ਜਿਸ ਦੇ ਬਾਰੇ ਮੈਂ ਦੱਸ ਚੁੱਕਾ ਹਾਂ। ਇਕ ਉਨ੍ਹਾਂ ਨੇ ਜ਼ਿਕਰ ਕੀਤਾ ਸੀ ਐਲੀਗੇਸ਼ਨ ਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਐਲੀਗੇਸ਼ਨਜ਼, ਐਲੀਗੇਸ਼ਨਜ਼ ਲਗਾਉਣ ਵਾਸਤੇ ਹੀ ਲਗਾਏ ਜਾਂਦੇ ਹਨ ਤਾਂ ਉਸ ਦਾ ਕੋਈ ਜ਼ਿਆਦਾ ਅਸਰ ਨਹੀਂ ਹੁੰਦਾ। ਜਿਹੜੇ ਐਲੀਗੇਸ਼ਨ ਐਫੀਡੇਵਿਟ ਨਾਲ, ਤੱਥਾਂ ਨਾਲ ਸਪੋਰਟ ਕਰਕੇ ਲਗਾਏ ਜਾਂਦੇ ਹਨ ਉਸ ਦੇ ਲਈ ਪੰਜਾਬ ਸਰਕਾਰ ਜ਼ਿੰਮੇਵਾਰ ਹੈ ਔਰ ਕੋਈ ਵੀ ਵਿਅਕਤੀ ਜੋ ਕਸੂਰਵਾਰ ਹੋਵੇਗਾ ਉਸ ਨੂੰ ਸਜ਼ਾ ਦੇਵਾਂਗਾ। ਇਸ ਗੱਲ ਦਾ ਮੈਂ ਵਿਸ਼ਵਾਸ ਦੁਆਉਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਜਿਹੜੇ ਐਲੀਗੇਸ਼ਨ ਲਗਾਏ ਜਾਣਗੇ ਤਾਂ ਉਸ ਦੇ ਲਈ ਇਨਕੁਆਰੀ ਵੀ ਹੋਵੇਗੀ ਔਰ ਜੇ ਕੋਈ ਕਸੂਰਵਾਰ ਪਾਇਆ ਗਿਆ ਉਸ ਨੂੰ ਸਜ਼ਾ ਦੇਣ ਵਾਸਤੇ ਅਮਲ ਵੀ ਹੋਵੇਗਾ।

ਸਪੀਕਰ ਸਾਹਿਬ, ਇਥੇ ਕੁਝ ਸਾਥੀਆ ਨੇ ਅੰਮ੍ਰਿਤਸਰ ਔਰ ਲੁਧਿਆਣਾ ਸੀਵਰੇਜ਼ ਦੀ ਬੈਡ ਕੰਡੀਸ਼ਨ ਦੀ ਔਰ ਕੁਝ ਟਰਾਂਸਫਰਜ਼ ਦੀ ਗੱਲ ਵੀ ਬੜੇ ਜ਼ੋਰ ਨਾਲ ਕਹੀ ਹੈ ਕਿ ਇਨ੍ਹਾਂ ਚੀਜ਼ਾਂ ਵਲ ਕੋਈ ਧਿਆਨ ਨਹੀਂ ਦਿੱਤਾ ਗਿਆ। ਜਿਹੜੀਆਂ ਚੀਜ਼ਾਂ ਬਾਰੇ ਧਿਆਨ ਨਹੀਂ ਦਿੱਤਾ ਗਿਆ, ਮੈਂ ਮੈਂਬਰ ਸਾਹਿਬਾਨ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਸੈਸ਼ਨ ਤੋਂ ਫ਼ਾਰਗ ਹੋ ਕੇ ਮਨਿਸਟਰ ਸਾਹਿਬ ਔਰ ਮੈਂਬਰ ਸਾਹਿਬ ਇਲਾਕਿਆਂ ਵਿਚ ਜਾਣਗੇ, ਗ੍ਰੀਵੈਂਸਿਜ਼ ਕਮੇਟੀ ਦੀਆਂ ਮੀਟਿੰਗਾਂ ਹੋਣਗੀਆਂ, ਡਿਸਟ੍ਰਿਕਟ ਪਲੈਨਿੰਗ ਬੋਰਡ ਦੀਆਂ ਮੀਟਿੰਗਾਂ ਹੋਣਗੀਆਂ, ਜਿਸ ਖੇਤਰ ਵਿਚ ਲੋੜ ਹੋਵੇਗੀ ਪਹਿਲ ਦੇ ਅਧਾਰ ਤੇ ਧਿਆਨ ਦੇ ਕੇ ਖਾਮੀਆਂ ਦੂਰ ਕੀਤੀਆਂ ਜਾਣਗੀਆਂ।

ਇਥੇ ਮੈਂਬਰ ਸਾਹਿਬਾਨ ਨੇ ਧਿਆਨ ਦਿਵਾਇਆ ਹੈ ਕਿ ਟਰਾਂਸਫਰਜ਼ ਲਈ ਪਾਲਿਸੀ ਬਣਾਉਣੀ ਚਾਹੀਦੀ ਹੈ। ਇਹ ਠੀਕ ਹੈ। ਇਹ ਨਾ ਹੋਵੇ ਕਿ ਤਿੰਨ ਮਹੀਨਿਆਂ ਵਾਲੇ ਅਤੇ ਛੇ ਮਹੀਨਿਆਂ ਵਾਲੇ ਵੀ ਟਰਾਂਸਫਰ ਕਰ ਦਿਓ ਔਰ 20 ਸਾਲਾਂ ਵਾਲੇ ਉਥੇ ਬੈਠੇ ਰਹਿਣ। ਸਰਦਾਰ ਬੇਅੰਤ ਸਿੰਘ ਜੀ ਨੇ ਫੈਸਲਾ ਕੀਤਾ ਹੈ ਅਤੇ ਸਾਰੇ ਮਨਿਸਟਰ ਸਾਹਿਬਾਨ ਨੂੰ ਦੱਸ ਦਿਤਾ ਹੈ ਕਿ ਸੈਸ਼ਨ ਦੇ ਦਿਨਾਂ ਵਿਚ ਔਰ ਬਾਅਦ ਵਿਚ ਵੀ ਜਿੰਨੀ ਦੇਰ ਤਕ ਪੰਜਾਬ ਦੀ ਸਰਕਾਰ ਕੋਈ ਪਾਲਿਸੀ ਨਾ ਬਣਾ ਲਵੇ ਔਰ ਉਸ ਪਾਲਿਸੀ ਦਾ ਐਲਾਨ ਨਾ ਹੋਵੇ ਉਨੀ ਦੇਰ ਤਕ ਟਰਾਂਸਫਰਜ਼ ਨੂੰ ਰਕ ਲੈਣਗੇ। ਇਸ ਗੱਲ ਤੇ ਪੂਰੀ ਤਰ੍ਹਾਂ ਨਾਲ ਅਮਲ ਕਰਾਂਗੇ ਔਰ ਪਾਲਿਸੀ ਦੇ ਬਾਅਦ ਹੀ ਸਾਰੇ ਐਮਪਲਾਈਜ਼ ਦੀਆਂ ਟਰਾਂਸਫਰਜ਼ ਕਰਾਂਗੇ। ਇਸ ਵਿਚ ਚੀਫ ਮਨਿਸਰ ਸਾਹਿਬ ਨੂੰ ਛੋਟ ਹੈ ਕਿਉਂਕਿ ਹਾਲਾਤ ਐਸੇ ਹਨ ਪਤਾ ਨਹੀਂ ਕਿਸ ਵੇਲੇ ਕੀ ਚੀਜ਼ ਹੋ ਜਾਵੇ।

ਅੰਮ੍ਰਿਤਸਰ ਦੇ ਮੈਂਬਰਾਂ ਨੇ ਬਹੁਤ ਸਾਰਾ ਤੌਖਲਾ ਪ੍ਰਗਟ ਕੀਤਾ ਹੈ ਕਿ ਸ਼ਹਿਰ ਦੀ ਜੋ ਮਿਉਂਸਪਲ ਕਾਰਪੋਰੇਸ਼ਨ ਹੈ ਅੱਜ ਜਿਹੜੀ ਟਰਾਂਸਪੋਰਟ ਚਲਾ ਰਹੀ ਹੈ ਇਹ ਵਾਪਸ ਲੈ ਲਵੇ। ਇਹ ਕਰੋੜਾਂ ਰੁਪਏ ਦਾ ਖਰਚਾ ਹੈ। ਇਹ ਸਾਡਾ ਫੈਸਲਾ ਹੈ ਕਿ ਇਹ ਅਸੀਂ ਵਾਪਸ ਕਰ ਲਵਾਂਗੇ। ਸਲਾਹ ਇਹ ਹੈ ਕਿ ਜਿਹੜੇ ਲੋਕ ਟੈਰੋਰਿਸਟਾਂ ਦੇ ਸ਼ਿਕਾਰ ਹਨ, ਐਕਸ ਸਰਵਿਸਮੈਨ ਹਨ, ਜਾਂ ਬੇਰੋਜ਼ਗਾਰ ਨੌਜਵਾਨ ਹਨ ਉਨ੍ਹਾਂ ਨੂੰ ਰੂਟ ਪਰਮਿਟਸ ਦਿਤੇ ਜਾਣਗੇ ਤਾਂ ਕਿ ਸ਼ਹਿਰ ਵਿਚ ਜੋ ਉਹ ਸੇਵਾ ਕਰ ਸਕਦੇ ਹਨ ਤਾਂ ਕਰਨ, ਅਸੀਂ ਉਨ੍ਹਾਂ ਨੂੰ ਅਕਾਮੋਡੇਟ ਕਰਾਂਗੇ। ਸਾਨੂੰ ਕੋਈ ਕਾਹਲੀ ਨਹੀਂ ਹੈ। ਇਹ ਜ਼ਰੂਰੀ ਨਹੀਂ ਕਿ ਸਾਡੀ ਟਰਾਂਸਪੋਰਟ ਦਾ ਕੰਮ ਕਾਰਪੋਰੇਸ਼ਨ ਕਰੇ। ਅਸੀਂ ਪਹਿਲ ਦੇ ਆਧਾਰ ਤੇ ਉਨ੍ਹਾਂ ਲੋਕਾਂ ਨਾਲ ਗੱਲ ਕਰਾਂਗੇ। (ਥੰਪਿੰਗ) ਇਹ ਨਹੀਂ ਹੋਣਾ ਚਾਹੀਦਾ ਕਿ ਮਿੱਠਾ ਮਿੱਠਾ ਖਾ ਲਵੋ ਤੇ ਕੌੜਾ ਕੌੜਾ ਥੂ।

ਅੰਮ੍ਰਿਤਸਰ ਵਿਚ ਇਲੈਕਟ੍ਰਿਸਿਟੀ ਸਪਲਾਈ ਕਰਨ ਦੇ ਬਾਰੇ ਗੱਲਾਂ ਹੋਈਆਂ। ਸਿਰਫ਼ ਅੰਮ੍ਰਿਤਸਰ ਸ਼ਹਿਰ ਹੀ ਐਸਾ ਹੈ ਜਿਥੇ ਕਾਰਪੋਰੇਸ਼ਨ ਆਪਣੀ ਇਲੈਕਟ੍ਰਿਸਿਟੀ ਸਪਲਾਈ ਕਰਦੀ ਹੈ। ਇਹ ਸਾਰੀ ਇਲੈਕਟ੍ਰਿਸਿਟੀ ਲੈਂਦੇ ਹਨ ਪੰਜਾਬ ਬੋਰਡ ਤੋਂ ਅਤੇ ਅਗੇ ਸਪਲਾਈ ਕਰਦੇ ਹਨ। ਕੁਝ ਕੰਮਪਲੇਂਟਸ ਦੀ ਬਿਨਾ ਤੇ ਫੈਸਲਾ ਕੀਤਾ ਹੈ ਕਿ ਇਹ ਸਪਲਾਈ ਇਲੈਕਟ੍ਰਿਸੀਟੀ ਡਿਪਾਰਟਮੈਂਟ ਨੂੰ ਵਾਪਸ ਦੇ ਦੇਵੇ। ਉਨ੍ਹਾਂ ਦੀ ਦੇਣਦਾਰੀ ਵੀ ਕਾਫ਼ੀ ਪਈ ਹੈ। ਲੇਕਿਨ ਇਸ ਦੇ ਬਾਵਜੂਦ. ਐਮ. ਐਲ. ਏਜ਼. ਸਾਹਿਬਾਨ ਅਤੇ

[ਵਿਤ ਮੰਤਰੀ]

ਸ਼ਹਿਰੀਆਂ ਦੇ ਜਜ਼ਬਾਤ ਨੂੰ ਵੇਖਦਿਆਂ ਹੋਇਆਂ ਅਸੀਂ ਸਾਰੇ ਜਾ ਕੇ ਇਕੱਠੇ ਬੈਠਾਂਗੇ ਔਰ ਮੀਟਿੰਗ ਕਰਾਂਗੇ, ਨਾਲ ਹੀ ਅਸੀਂ ਤਕਲੀਫ ਦੇਵਾਂਗੇ ਆਪਣੇ ਇਰੀਗੇਸ਼ਨ ਮਨਿਸਟਰ ਸਾਹਿਬ ਨੂੰ। ਜਿਹੜੀ ਗੱਲ ਅੰਮ੍ਰਿਤਸਰ ਦੇ ਹਿੱਤ ਵਿਚ ਹੋਵੇਗੀ, ਲੋਕਾਂ ਦੇ ਹਿੱਤ ਵਿਚ ਹੋਵੇਗੀ ਉਹ ਫੈਸਲਾ ਹੋਵੇਗਾ, ਜਲਦਬਾਜ਼ੀ ਵਿਚ ਕੋਈ ਫੈਸਲਾ ਨਹੀਂ ਹੋਵੇਗਾ। (ਥੰਪਿੰਗ)।

ਕੁਝ ਜ਼ਿਕਰ ਕੀਤਾ ਕੀਤਾ ਹੈ ਸਾਡੇ ਬੀ. ਐਸ. ਪੀ. ਵਲੋਂ . . : (ਵਿਘਨ)।

**ਸ੍ਰੀ ਸਪੀਕਰ** : ਐਫ. ਐਮ. ਸਾਹਿਬ, ਤੁਸੀਂ ਕਿੰਨਾ ਚਿਰ ਬੋਲਣਾ ਚਾਹੋਗੇ ?

**ਵਿੱਤ ਮੰਤਰੀ** : ਮੈਂ ਤਾਂ ਜੀ ਪੰਜ ਸੱਤ ਮਿੰਟ ਹੀ ਬੋਲਾਂਗਾ। ਬਾਕੀ, ਬਿਲ ਵੀ ਪਾਸ ਹੋਣਾ ਹੈ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਸਾਨੂੰ ਪੰਜਾਬ ਪ੍ਰਾਬਲਮ ਔਰ ਇਸ ਦੇ ਨਾਲ ਲਾਅ ਐਂਡ ਆਰਡਰ ਦੀ ਪ੍ਰਾਬਲਮ ਦੋਨਾਂ ਨੂੰ ਜੋੜਨਾ ਚਾਹੀਦਾ ਹੈ। ਕਿਸੇ ਵੀ ਜ਼ਾਤ, ਧਰਮ ਨਾਲ ਇਸ ਨੂੰ ਜੋੜਨਾ ਕੋਈ ਮੁਨਾਸਬ ਨਹੀਂ। ਜੋ ਜਜ਼ਬਾਤ ਸਾਡੇ ਸਿਖ ਭਰਾਵਾਂ ਦੇ ਹੋਣ, ਜਾਂ ਹਿੰਦੂ ਭਰਾਵਾਂ ਦੇ ਹੋਣ ਜਾਂ ਹੋਰ ਜਿਹੜੇ ਪੰਜਾਬ ਵਿਚ ਰਹਿ ਰਹੇ ਪੰਜਾਬੀਆਂ ਦੇ ਹੋਣ ਉਹ ਸਾਰੇ ਪੰਜਾਬ ਦੇ ਜਜ਼ਬਾਤ ਹਨ ਔਰ ਉਨ੍ਹਾਂ ਜਜ਼ਬਾਤਾਂ ਦੀ ਕਦਰ ਕਰਦੇ ਹੋਏ ਸਮੱਸਿਆ ਦਾ ਹੱਲ ਹੋਣਾ ਚਾਹੀਦਾ ਹੈ। ਅਗਰ ਕਿਸੇ ਸਿੱਖ ਭਰਾ ਦੇ ਜਜ਼ਬਾਤ ਮਜਰੂਹ ਹੋਏ ਹੋਣ ਜਾਂ ਕਿਸੇ ਹਿੰਦੂ ਭਰਾ ਦੇ ਜਜ਼ਬਾਤ ਨੂੰ ਠੇਸ ਪਹੁੰਚੀ ਹੋਵੇ ਉਨ੍ਹਾਂ ਲਈ ਸਾਡੇ ਦਿਲਾਂ ਵਿਚ ਦਰਦ ਹੋਣਾ ਚਾਹੀਦਾ ਹੈ। ਪੰਜਾਬ ਦੀ ਸਰਕਾਰ ਮਹਿਸੂਸ ਕਰਦੀ ਹੈ ਔਰ ਅਸੀਂ ਚਾਹਾਂਗੇ ਕਿ ਪੰਜਾਬ ਦੀ ਲਾਅ ਐਂਡ ਆਰਡਰ ਦੀ ਪ੍ਰਾਬਲਮ ਸਮਝ ਕੇ ਨਾਲ ਹੀ ਪੁਲੀਟੀਕਲ ਪ੍ਰਾਬਲਮ ਨੂੰ ਸਮਝ ਕੇ ਦੋਨਾਂ ਪੱਧਰਾਂ ਤੇ ਲਗਾਤਾਰ ਯਤਨ ਪੰਜਾਬ ਦੀ ਸਰਕਾਰ ਕਰਦੀ ਰਹੇਗੀ ਔਰ ਮੈਂ ਚਾਹਵਾਂਗਾ ਕਿ ਜਲਦੀ ਤੋਂ ਜਲਦੀ ਪੰਜਾਬ ਦੀ ਪ੍ਰਾਬਲਮ ਹੱਲ ਹੋ ਜਾਵੇ।

ਸਪੀਕਰ ਸਾਹਿਬ, ਇਥੇ ਪੁਲਿਸ ਦੀਆਂ ਜ਼ਿਆਦਤੀਆਂ ਦਾ ਜ਼ਿਕਰ ਹੋਇਆ ਹੈ, ਐਜੂਕੇਸ਼ਨ ਦੇ ਬਾਰੇ ਵੀ ਜ਼ਿਕਰ ਹੋਇਆ ਹੈ ਔਰ ਹੋਰ ਬਹੁਤ ਕੁਝ ਮੈਂਬਰ ਸਾਹਿਬਾਨ ਨੇ ਕਿਹਾ ਹੈ। ਸਪੀਕਰ ਸਾਹਿਬ, ਪੁਲਿਸ ਬੜੇ ਖਤਰਨਾਕ ਹਾਲਾਤ ਵਿਚ ਕੰਮ ਕਰ ਰਹੀ ਹੈ। ਕਿਤੇ ਕਿਤੇ ਸ਼ਕਾਇਤਾਂ ਵੀ ਆਉਂਦੀਆਂ ਹਨ ਔਰ ਅਸੀਂ ਇਨ-ਕੁਆਇਰੀ ਵੀ ਕਰਵਾ ਰਹੇ ਹਾਂ ਔਰ ਚਾਹਵਾਂਗੇ ਕਿ ਕਿਸੇ ਨਾਲ ਕੋਈ ਜ਼ਿਆਦਤੀ ਨਾ ਹੋਵੇ, ਕਿਸੇ ਨੂੰ ਤਕਲੀਫ ਨਾ ਹੋਵੇ।

ਸਪੀਕਰ ਸਾਹਿਬ, ਆਖਿਰ ਵਿਚ ਇਕ ਅਪੀਲ ਕਰਨੀ ਚਾਹਵਾਂਗਾ ਤੁਹਾਡੇ ਦੁਆਰਾ ਸਾਰੇ ਮੈਂਬਰਾਂ ਨੂੰ ਔਰ ਪੰਜਾਬ ਦੇ ਲੋਕਾਂ ਨੂੰ। ਸਾਡੇ ਮੁੱਖ ਮੰਤਰੀ ਜੀ ਨੇ ਬਹੁਤ ਹੀ ਦਰਦ ਭਰੇ ਸ਼ਬਦਾਂ ਵਿਚ ਪੰਜਾਬ ਦੇ ਮਸਲੇ ਨੂੰ ਹੱਲ ਕਰਨ ਲਈ, ਜਿਹੜਾ ਪੰਜਾਬ ਦੇ ਵਿਚ ਖੂਨ ਬਹਿ ਰਿਹਾ ਹੈ, ਵਿਸਾਖੀ ਵਾਲੇ ਦਿਨ ਉਹ ਨੌਜਵਾਨ ਜਿਨ੍ਹਾਂ ਨੇ ਆਪਣੇ ਹੱਥਾਂ ਵਿਚ ਰਿਵਾਲਵਰ ਫੜੇ ਹੋਏ ਹਨ, ਬੰਬ ਫੜੇ ਹੋਏ ਹਨ ਔਰ ਇਨਸਾਨੀ ਜ਼ਿੰਦਗੀ ਨਾਲ ਖੇਡ ਰਹੇ ਹਨ, ਮੈਂ ਸਮਝਦਾ ਹਾਂ ਕਿ ਸਾਡੇ ਮੁੱਖ ਮੰਤਰੀ

ਜੀ ਨੇ ਉਨ੍ਹਾਂ ਨੂੰ ਠੀਕ ਅਪੀਲ ਕੀਤੀ ਹੈ । ਕਿਉਂਕਿ ਉਹ ਰਸਤਾ ਬਰਬਾਦੀ ਦਾ ਹੈ, ਤਬਾਹੀ ਦਾ ਹੈ ਔਰ ਆਤਮ-ਹੱਤਿਆ ਦਾ ਹੈ । ਇਸ ਲਈ ਅੱਜ ਇਸ ਮੌਕੇ ਉਤੇ ਮੁੱਖ ਮੰਤਰੀ ਜੀ ਦੀ ਉਸ ਅਪੀਲ ਨੂੰ ਦੁਹਰਾਉਂਦਾ ਹੋਇਆ ਇਹ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਜਿੱਥੇ ਵਿਸਾਖੀ ਵਾਲੇ ਦਿਨ ਨੂੰ ਬੜਾ ਪਵਿਤਰ ਤੇ ਮਹੱਤਵ ਪੂਰਨ ਸਮਝਿਆ ਜਾਂਦਾ ਹੈ, ਇਸ ਕਰਕੇ ਕਿ ਉਸ ਦਿਨ ਜ਼ੁਲਮ ਦੇ ਖਿਲਾਫ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਰਚਨਾ ਕੀਤੀ ਸੀ ਔਰ ਇਕੱਲੇ ਪੰਜਾਬ ਵਿਚੋਂ ਹੀ ਨਹੀਂ, ਬਲਕਿ ਸਾਰੇ ਹਿੰਦੋਸਤਾਨ ਵਿਚੋਂ, ਦਿੱਲੀ ਵਿਚੋਂ, ਲਾਹੌਰ ਵਿਚੋਂ, ਦਵਾਰਕਾ ਜੀ ਵਿਚੋਂ, ਧਰਮ ਚੰਦ, ਦਿਆ ਰਾਮ, ਸਾਹਿਬ ਰਾਮ, ਹਿੰਮਤ ਰਾਏ ਅਤੇ ਮੁਹਕਮ ਚੰਦ ਇਸ ਤਰ੍ਹਾਂ ਸਾਰੇ ਹੀ ਦੇਸ਼ ਵਿਚੋਂ ਪੰਜ ਪਿਆਰੇ ਸਨ । ਉਨ੍ਹਾਂ ਨੇ ਏਕਤਾ ਨੂੰ, ਅਖੰਡਤਾ ਨੂੰ ਸਾਹਮਣੇ ਰਖਦੇ ਹੋਏ, ਉਨ੍ਹਾਂ ਗੁਰੂ ਸਾਹਿਬ ਨੇ ਇਸ ਪਵਿੱਤਰ ਦਿਨ ਉਤੇ ਖਾਲਸਾ ਪੰਥ ਦੀ ਸਿਰਜਨਾ ਕੀਤੀ ਸੀ । ਇਸ ਦੇ ਨਾਲ ਹੀ ਜੁੜੀ ਹੋਈ ਇਹ ਗੱਲ ਹੈ, ਸਪੀਕਰ ਸਾਹਿਬ, ਕਿ ਉਸੇ ਹੀ ਦਿਨ ਪੰਜਾਬ ਦੇ ਲੋਕਾਂ ਨੇ, ਦੇਸ਼ ਦੇ ਲੋਕਾਂ ਨੇ ਅਜ਼ਾਦੀ ਦੀ ਹੋ ਰਹੀ ਲੜਾਈ ਦੇ ਵਿਚ ਅੰਮ੍ਰਿਤਸਰ ਵਿਚ ਜਲ੍ਹਿਆਂ ਵਾਲੇ ਬਾਗ ਵਿਚ ਆਪਣੀ ਸ਼ਹੀਦੀ ਦੇ ਦਿੱਤੀ ਸੀ । ਉਸ ਵੇਲੇ ਇਕ ਨਹੀਂ ਬਲਕਿ ਸੈਂਕੜੇ ਲੋਕ ਹਿੰਦੂ, ਸਿੱਖ, ਮੁਸਲਮਾਨ ਭਰਾ ਉਥੇ ਬੈਠੇ ਸੀ ਜਿਸ ਵੇਲੇ ਜ਼ਾਲਮ ਡਾਇਰ ਨੇ ਗੋਲੀ ਚਲਵਾਈ ਸੀ ਔਰ ਉਨ੍ਹਾਂ ਬਹਾਦਰ ਹਿੰਦੁਸਤਾਨੀਆਂ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ । ਇਸ ਤਰ੍ਹਾਂ ਅਜ਼ਾਦੀ ਦੀ ਲੜਾਈ ਵਿਚ ਬਹੁਤ ਬੜਾ ਹਿੱਸਾ ਪੰਜਾਬ ਨੇ ਪਾਇਆ ਸੀ ।

ਸਪੀਕਰ ਸਾਹਿਬ, ਇਕ ਹੋਰ ਗੱਲ ਯਾਦ ਕਰਾਉਣੀ ਚਾਹੁੰਦਾ ਹਾਂ । ਇਸ ਅਜ਼ਾਦੀ ਵਾਸਤੇ ਸ਼ਹੀਦ ਤਾਂ ਹਜ਼ਾਰਾਂ ਹੋਏ ਔਰ ਹਜ਼ਾਰਾਂ ਹੀ ਅਜ਼ਾਦੀ ਦੇ ਬਾਅਦ ਇਸ ਸਰਹੱਦ ਦੀ ਰਾਖੀ ਕਰਦੇ ਹੋਏ ਸ਼ਹੀਦ ਹੋਏ ਆਪਸੀ ਭਾਈਚਾਰੇ ਦੀ ਰੱਖਿਆ ਕਰਦੇ ਹੋਏ ਸ਼ਹੀਦ ਹੋਏ ਲੇਕਿਨ ਉਨ੍ਹਾਂ ਸ਼ਹੀਦਾਂ ਵਿਚੋਂ ਇਕ ਸ਼ਹੀਦ ਸਰਦਾਰ ਭਗਤ ਸਿੰਘ ਹੈ ਜਿਸ ਨੂੰ ਇਕੱਲਾ ਸ਼ਹੀਦ ਨਹੀਂ ਬਲਕਿ ਸ਼ਹੀਦ-ਏ-ਆਜ਼ਮ ਕਿਹਾ ਜਾਂਦਾ ਹੈ । ਉਹ ਸਾਰੇ ਹਿੰਦੁਸਤਾਨ ਦੇ ਸਿਰਤਾਜ ਸ਼ਹੀਦ ਸਨ । ਅੱਜ ਪੰਜਾਬ ਦੇ ਲੋਕ ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰਦੇ ਹੋਏ ਔਰ ਉਨ੍ਹਾਂ ਨੂੰ ਪਰਨਾਮ ਕਰਦੇ ਹੋਏ ਜਿਹੜਾ 10/12 ਸਾਲਾਂ ਤੋਂ ਪੰਜਾਬ ਦੀ ਧਰਤੀ ਉਤੇ ਆਪਣਾ ਖੂਨ ਡੋਲ੍ਹ ਰਹੇ ਹਨ, ਆਪਣੀਆਂ ਜਾਨਾਂ ਕੁਰਬਾਨ ਕਰ ਰਹੇ ਹਨ, ਤਾਂਕਿ ਭਾਈਚਾਰਾ ਕਾਇਮ ਰਹੇ, ਤਾਂਕਿ ਪੰਜਾਬ ਜਿਉਂਦਾ ਜਾਗਦਾ ਰਹੇ ਔਰ ਦੁਸ਼ਮਨ ਦੀ ਜੋ ਘਿਨਾਉਣੀ ਚਾਲ ਹੈ, ਪਾਕਿਸਤਾਨ ਦੀ ਜੋ ਸਾਜਸ਼ ਹੈ ਉਹ ਕਾਮਯਾਬ ਨਾ ਹੋ ਸਕੇ, ਇਹ ਗੱਲਾਂ ਉਨ੍ਹਾਂ ਨੂੰ ਯਾਦ ਕਰਾਉਂਦਾ ਹੋਇਆ, ਵਿਸਾਖੀ ਵਾਲੇ ਪਵਿੱਤਰ ਦਿਨ ਨੂੰ ਸਾਹਮਣੇ ਰਖਦੇ ਹੋਏ ਪੰਜਾਬ ਦੇ ਲੋਕਾਂ ਨੂੰ ਔਰ ਸਦਨ ਦੇ ਮਾਨਯੋਗ ਮੈਂਬਰਾਂ ਨੂੰ ਅਪੀਲ ਕਰਾਂਗਾ ਕਿ ਬਹੁਤ ਖੂਨ ਬਹਿ ਚੁਕਾ ਹੈ ਔਰ ਇਹ ਰਸਤਾ ਤਬਾਹੀ ਤੇ ਬਰਬਾਦੀ ਦਾ ਹੈ, ਕੋਈ ਗੱਲ ਖੂਨ ਖਰਾਬੇ ਨਾਲ ਹੱਲ ਨਹੀਂ ਹੁੰਦੀ, ਇਸ ਲਈ ਇਸ ਰਸਤੇ ਨੂੰ ਛੱਡ ਕੇ ਮੁੱਖ ਧਾਰਾ ਵਿਚ ਆਓ । ਸਾਡੇ ਮੁੱਖ ਮੰਤਰੀ ਜੀ ਨੇ ਕਿਹਾ ਹੈ ਔਰ ਮੈਨੂੰ ਆਸ ਹੈ ਕਿ ਸਮੁੱਚਾ ਸਦਨ ਸਾਥ ਦੇਵੇਗਾ । ਅਸੀਂ ਚਾਹਵਾਂਗੇ ਕਿ ਅਗਰ ਭੁੱਲੇ ਹੋਏ ਨੌਜਵਾਨ, ਗਲਤ ਰਸਤੇ ਤੇ ਚਲਦੇ ਹੋਏ ਨੌਜਵਾਨ, ਗੁੱਸੇ ਹੋਏ ਨੌਜਵਾਨ, ਅਗਰ ਠੀਕ ਰਸਤੇ ਉਤੇ ਆ ਕੇ ਮੁੱਖ ਧਾਰਾ ਵਿਚ ਆ ਕੇ ਸ਼ਾਮਲ ਹੋ ਜਾਂਦੇ ਹਨ ਤਾਂ ਪੰਜਾਬ ਦੀ ਹੀ ਨਹੀਂ ਬਲਕਿ ਦੇਸ਼ ਦੀ ਬਹੁਤ ਵੱਡੀ ਸਮੱਸਿਆ ਹੱਲ ਹੋਵੇਗੀ ਔਰ ਇਹ ਉਨ੍ਹਾਂ ਦਾ ਇਕ ਯੋਗਦਾਨ ਇਸ ਦੇਸ਼ ਵਾਸਤੇ

[ਵਿੱਤ ਮੰਤਰੀ]

ਹੋਵੇਗਾ ਅੰਰ ਸਾਰਾ ਪੰਜਾਬ ਅਮਨ ਅੰਰ ਸ਼ਾਂਤੀ ਪ੍ਰਾਪਤ ਕਰੇਗਾ । ਇਨ੍ਹਾਂ ਸ਼ਬਦਾਂ ਨਾਲ ਮੈਂ ਇਹ ਅੱਪਰੋਪ੍ਰੀਏਸ਼ਨ ਬਿਲ ਪਾਸ ਕਰਨ ਲਈ ਪ੍ਰਾਰਥਨਾ ਕਰਦਾ ਹਾਂ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਸਰਕਾਰ ਨੇ ਸ਼ਡਿਊਲਡ ਕਾਸਟਸ ਦੇ ਜੰਜ ਘਰ ਲਈ 15 ਹਜ਼ਾਰ ਤੋਂ 30 ਹਜ਼ਾਰ ਰੁਪਏ ਦੀ ਰਕਮ ਕੀਤੀ ਹੈ, ਬੜਾ ਚੰਗਾ ਸਟੈਪ ਹੈ, ਇਸ ਸਬੰਧ ਵਿਚ ਮੈਂ ਇਕ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਹਮੇਸ਼ਾ ਉਥੇ ਜੰਜ ਘਰ ਵਾਸਤੇ ਪੈਸਾ ਦਿੰਦੀ ਰਹੀ ਹੈ ਜਿਥੇ ਜ਼ਮੀਨ ਪੰਚਾਇਤਾਂ ਆਪ ਦਿੰਦੀਆਂ ਸਨ । ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਈ ਅਜਿਹੀਆਂ ਪੰਚਾਇਤਾਂ ਹਨ ਜਿਥੇ ਉਨ੍ਹਾਂ ਪਾਸ ਜ਼ਮੀਨ ਨਹੀਂ, ਕੀ ਸਰਕਾਰ ਕੋਈ ਨਵੀਂ ਪਾਲਿਸੀ ਬਣਾ ਕੇ ਉਨ੍ਹਾਂ ਪੰਚਾਇਤਾਂ ਨੂੰ ਜੰਜ ਘਰਾਂ ਵਾਸਤੇ ਜ਼ਮੀਨ ਵੀ ਲੈ ਕੇ ਦੇਵੇਗੀ ਜਿਥੇ ਜੰਜਘਰ ਨਹੀਂ ਹਨ ?

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਨੋਟ ਹੋ ਗਿਆ ਹੈ । ਇਕੱਠੇ ਜਵਾਬ ਦੇ ਦੇਣਗੇ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ 3 ਪੁਆਇੰਟ ਰੇਜ਼ ਕੀਤੇ ਸੀ । ਇਕ ਪੁਆਇੰਟ ਤਾਂ ਇਹ ਸੀ ਕਿ ਜਿਹੜੀਆਂ ਬੱਸਾਂ ਦੀਆਂ ਬਾਡੀਆਂ 1.42 ਅੰਰ 1.45 ਲੱਖ ਰੁਪਏ ਵਿਚ ਇਰਰਿਸਪਾਂਸੀਬਲ ਲੋਕਾਂ ਨੂੰ ਬਣਨ ਲਈ ਦਿਤੀਆਂ ਹਨ, ਉਸ ਵਾਸਤੇ ਕੋਈ ਭਰੋਸਾ ਨਹੀਂ ਦਿਵਾਇਆ । ਦੂਜਾ ਮੇਰਾ ਪੁਆਇੰਟ ਇਹ ਸੀ ਕਿ ਟੂਰੀਜ਼ਮ ਡਿਪਾਰਟਮੈਂਟ ਵਿਚ ਜਿਹੜਾ ਅਨਵਾਂਟਿਡ ਮੈਟੀਰੀਅਲ ਪਰਚੇਜ਼ ਕੀਤਾ ਗਿਆ ਹੈ, ਉਸ ਦੇ ਬਾਰੇ ਵੀ ਨਹੀਂ ਦਸਿਆ । ਤੀਜਾ ਮੈਂ ਖਾਦੀ ਬੋਰਡ ਦੇ ਬਾਰੇ ਕਿਹਾ ਸੀ, ਜਿਥੇ ਛਾਪਾ ਮਾਰਿਆ ਗਿਆ ਸੀ ਤਾਂ ਲੱਖਾਂ ਕਰੋੜਾਂ ਰੁਪਏ ਦੇ ਚੈਕ ਫੜੇ ਸਨ ਅੰਰ ਉਸ ਵਿਚ 15% ਤਕ ਕਮਿਸ਼ਨ ਉਨ੍ਹਾਂ ਨੂੰ ਮਿਲਣਾ ਸੀ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਮੈਂ ਤੁਹਾਡੇ ਰਾਹੀਂ ਗੜ੍ਹਸ਼ੰਕਰ ਦੁਖਾਂਤ ਦੇ ਬਾਰੇ ਪੁਛਣਾ ਚਾਹੁੰਦਾ ਹਾਂ ਜਿਸ ਵਿਚ 5 ਮਜ਼ਦੂਰ ਪਹਾੜੀ ਥਲੇ ਦਬ ਕੇ ਮਰ ਗਏ ਸਨ । ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਉਹ ਦੁਖਾਂਤ ਜਿਨ੍ਹਾਂ ਨੇ ਵੇਖਿਆ, ਬਹੁਤ ਹੀ ਦਰਦਨਾਕ ਦੁਖਾਂਤ ਸੀ । ਮੈਂ ਦਸਦਾ ਹਾਂ ਕਿ ਲਲਵਾਨ ਪਿੰਡ ਦੇ 3 ਨੌਜਵਾਨ ਦਬ ਕੇ ਮਰ ਗਏ, ਦੋ ਮਜ਼ਦੂਰ ਜਿਨ੍ਹਾਂ ਦੇ 3-3 ਬੱਚੇ ਸਨ ਦਬ ਕੇ ਮਰ ਗਏ, ਇਕ ਬੀ. ਏ. ਪਾਸ ਮਜ਼ਦੂਰ ਜਿਸ ਨੂੰ ਕੋਈ ਕੰਮ ਨਹੀਂ ਸੀ ਮਿਲਿਆ ਅੰਰ ਮਜ਼ਦੂਰੀ ਕਰਦਾ ਸੀ ਉਹ ਵੀ ਦਬ ਕੇ ਮਰ ਗਿਆ ।

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਨੋਟ ਹੋ ਗਿਆ ਹੈ । ਹੁਣ ਐਫ. ਐਮ. ਸਾਹਿਬ ਜਵਾਬ ਦੇਣਗੇ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਅਨੁਸੂਚਿਤ ਜਾਤੀਆਂ ਦੀ ਧਰਮਸ਼ਾਲਾਵਾਂ ਵਾਲਾ ਪੁਆਇੰਟ ਇਥੇ ਦਸਿਆ ਗਿਆ ਹੈ ਕਿ ਕਈ ਪੰਚਾਇਤਾਂ ਕੋਲ ਇਨ੍ਹਾਂ ਧਰਮਸ਼ਾਲਾਵਾਂ ਵਾਸਤੇ

ਜ਼ਮੀਨ ਨਹੀਂ ਇਹ ਜ਼ਮੀਨ ਖਰੀਦ ਕੇ ਦਿਤੀ ਜਾਵੇ । ਇਸ ਸਬੰਧ ਵਿਚ, ਸਪੀਕਰ ਸਾਹਿਬ, ਅਸੀਂ ਆਪ ਮਹਿਸੂਸ ਕਰਦੇ ਹਾਂ ਕਿ ਅੱਜ ਇਹ ਜਿਹੜੀਆਂ ਧਰਮਸ਼ਾਲਾਵਾਂ ਹਨ ਇਹ ਸਿਰਫ ਅਨੁਸੂਚਿਤ ਜਾਤੀ ਵਾਲੇ ਹੀ ਨਹੀਂ ਵਰਤਦੇ ਬਲਕਿ ਸਾਰੇ ਹੀ ਵਰਤਦੇ ਹਨ । ਇਸ ਲਈ ਉਹ ਜਿਹੜੀ ਜ਼ਮੀਨ ਖਰੀਦਣ ਵਾਲੀ ਸ਼ਰਤ ਹੈ, ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਜ਼ਮੀਨ ਮੁਹੱਈਆ ਕਰਾਂਗੇ, ਚਾਹੇ ਉਹ ਸ਼ਾਮਲਾਤ ਜਾਂ ਨਾਜ਼ੂਲ ਲੈਂਡ ਹੋਵੇ ਜਾਂ ਖਰੀਦ ਕੇ ਦੇਣੀ ਪਈ ਤਾਂ ਵੀ ਉਹ ਧਰਮਸ਼ਾਲਾ ਵਾਸਤੇ ਜ਼ਮੀਨ ਦੇਵਾਂਗੇ ।

ਸਪੀਕਰ ਸਾਹਿਬ, ਮਿੱਤਲ ਸਾਹਿਬ ਨੇ ਕਿਹਾ ਹੈ ਕਿ ਘਪਲਾ ਹੋਇਆ ਹੈ, ਉਹ ਬੜੇ ਹੀ ਅਫਸੋਸ ਦੀ ਗੱਲ ਹੈ । ਮੈਂ ਸਪੀਕਰ ਸਾਹਿਬ ਟਰਾਂਸਪੋਰਟ ਮੰਤਰੀ ਸਾਹਿਬ ਬੈਠੇ ਹਨ, ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜੇ ਮਿਤਲ ਸਾਹਿਬ ਲਿਖਤੀ ਸ਼ਿਕਾਇਤ ਦੇਣਗੇ ਤਾਂ ਉਹ ਉਸ ਦੀ ਇਨਕੁਆਇਰੀ ਕਰਾ ਲੈਣ । ਜੋ ਵੀ ਕਸੂਰਵਾਰ ਹੋਵੇ, ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ । ਇਹੋ ਜਿਹੇ ਘਪਲੇ ਨਹੀਂ ਹੋਣ ਦੇਵਾਂਗੇ ।

(Comrade Gurnam Singh rose to speak).

**Mr. Speaker** : Comrade Sahib, F. M. is replying to the point of clarification. Let him complete.

## EXTENSION OF TIME OF THE SITTING

**ਪਾਰਲੀਮਾਨੀ ਮਾਮਲਿਆਂ ਦੇ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਪੰਜ ਮਿੰਟ ਲਈ ਹਾਊਸ ਦਾ ਸਮਾਂ ਐਕਸਟੈਂਡ ਕਰ ਲਉ ।

**Mr. Speaker** : Is it the pleasure of the House ?

**Voices** : Yes, yes.

**Mr. Speaker** : The House will adjourn at 1.35 P. M. Doctor Sahib will continue.

## THE PUNJAB APPROPRIATION (No. 2) BILL 1992

*(Resumption)*

**ਵਿੱਤ ਮੰਤਰੀ** : ਸਪੀਕਰ ਸਾਹਿਬ, ਕਨਸਰਨਡ ਮੰਤਰੀ ਸਾਹਿਬ ਹਾਊਸ ਵਿਚ ਬੈਠੇ ਹਨ ਔਰ ਮੈਂ ਸਮਝਦਾ ਹਾਂ ਕਿ ਟਰਾਂਸਪੋਰਟ ਮੰਤਰੀ ਜੀ ਦਾ ਧਿਆਨ ਦਿਵਾਵਾਂ ਕਿ ਜੇ ਮਿੱਤਲ ਸਾਹਿਬ ਲਿਖ ਕੇ ਦੇਣਗੇ, ਉਸ ਦੀ ਇਨਕੁਆਇਰੀ ਕਰਵਾ ਦੇਣ । ਖਾਦੀ ਬੋਰਡ ਦੇ ਬਾਰੇ ਵਿਚ ਇੰਡਸਟਰੀ ਮਨਿਸਟਰ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਕੋਲ ਇਹ ਮਹਿਕਮਾ ਹੈ । ਸਪੀਕਰ ਸਾਹਿਬ, ਇਹੋ ਜਿਹੇ ਘਪਲੇ ਬਿਲਕੁਲ ਵੀ ਬਰਦਾਸ਼ਤ ਨਹੀਂ ਕੀਤੇ ਜਾਣਗੇ । ਕਿਸੇ ਨੂੰ ਵੀ ਮਾਫ਼ ਨਹੀਂ ਕੀਤਾ ਜਾਵੇਗਾ । ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਕਰੱਪਸ਼ਨ ਦੇ ਬਰਖਿਲਾਫ ਹੈ । (ਥੰਪਿੰਗ) ਸਪੀਕਰ ਸਾਹਿਬ, ਹਾਊਸ

[ਵਿੱਤ ਮੰਤਰੀ]

ਵਿਚ ਕਿਹਾ ਗਿਆ ਹੈ ਕਿ ਪੰਜ ਲੇਬਰਰਜ਼ ਦੀ ਮੌਤ ਹੋ ਗਈ ਸੀ । ਮੈਨੂੰ ਸਰਦਾਰ ਉਮਰਾਓ ਸਿੰਘ ਜੀ ਨੇ ਦਸਿਆ ਹੈ ਕਿ ਉਨ੍ਹਾਂ ਨੇ ਡੀ. ਸੀ. ਨਾਲ ਗੱਲ ਕੀਤੀ ਹੈ । ਮੇਰੀ ਸਪੀਚ ਵਿਚ ਇਹ ਗੱਲ ਨਹੀਂ ਹੈ । ਲੇਬਰਰਜ਼ ਦੀ ਮੌਤ ਹੋ ਗਈ ਸੀ ਅਤੇ ਇਸ ਦਾ ਦੁੱਖ ਵੀ ਹੋਇਆ ਹੈ । ਡਿਸਟ੍ਰਿਕਟ ਐਡਮਨਿਸਟਰੇਸ਼ਨ ਉਨ੍ਹਾਂ ਨੂੰ ਰਿਲੀਫ ਦੇਵੇ ਤਾਂ ਕਿ ਉਨ੍ਹਾਂ ਦੇ ਦੁੱਖ ਨੂੰ ਹਲਕਾ ਕੀਤਾ ਜਾਵੇ ।

**Mr. Speaker** : Question is—

That the Punjab Appropriation (No. 2) Bill be taken nto consideration at once.

**Mr. Speaker** : Now the House will proceed to consider the Bill Clause-by-Clause.

CLAUSE 2

**Mr. Speaker** : Question is—

That Clause 2 stands part of the Bill.

*The motion was carried.*

CLAUSE 3

**Mr. Speaker** : Question is—

That Clause 3 stands part of the Bill.

*The motion was carried.*

THE SCHEDULE

**Mr. Speaker** : Question is—

That the Schedule stands part of the Bill.

*The motion was carried.*

CLAUSE 1

**Mr. Speaker** : Question is—

That Clause I stands part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The motion was carried.*

**Finance Minister (Doctor Kewal Krishan) :** Sir, I beg to move—

That the Punjab Appropriation (No. 2) Bill be passed.

**Mr. Speaker :** Motion moved—

That the Punjab Appropriation (No. 2) Bill be passed.

**Mr. Speaker :** Question is—

That the Punjab Appropriation (No. 2) Bill be passed.

*The motion was carried.*

**Mr. Speaker :** The House stands adjourned till 9.00 A. M. on Thursday, the 9th April, 1992.

*1.30 P. M. | *(The Sabha then adjourned* till 9.00 A. M. on Thursday, the 9th April, 1992.)*

163—7-10-92—305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

18

# PUNJAB VIDHAN SABHA

## DEBATES

*9th April, 1992*
(Morning Sitting)

Vol. I—No. 18

## OFFICIAL REPORT

CONTENTS

*Thursday, the 9th April, 1992*




**Punjab Vidhan Sabha Secretariat, Chandigarh.**

Price : Rs.........

# PUNJAB VIDHAN SABHA

*Thursday, the 9th April, 1992*

*The Vidhan Sabha met in the Punjab Vidhan Sabha Hall, Vidhan Bhavan, Chandigarh, at 9-00 A.M. Mr. Speaker (Sardar Harcharn Singh Ajnala) in the Chair.*

---

## STARRED QUESTIONS AND ANSWERS

**Mr. Speaker** : We take up the questions. Question No. 74 stands withdrawn. Next question.

**Smt. Laxmi Kanta Chawla** : Question No. 73.

### ਸਿੱਖਿਆ ਸੰਸਥਾਵਾਂ ਦੁਆਰਾ ਲਿਆ ਜਾਂਦਾ ਚੰਦਾ (ਕੈਪੀਟੇਸ਼ਨ ਫ਼ੀਸ)

*73. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਕੁਝ ਸਿੱਖਿਆ ਸੰਸਥਾਵਾਂ ਦੁਆਰਾ ਦਾਖਲ ਦੇ ਸਮੇਂ ਵਿਦਿਆਰਥੀਆਂ ਤੋਂ ਜਬਰਦਸਤੀ ਚੰਦਾ (ਕੈਪੀਟੇਸ਼ਨ ਫ਼ੀਸ) ਵਸੂਲ ਕੀਤਾ ਜਾਂਦਾ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ ਤਾਂ ਸਰਕਾਰ ਦੁਆਰਾ ਇਸ ਪ੍ਰਥਾ ਨੂੰ ਰੋਕਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ/ਕੀਤੇ ਜਾਣ ਦਾ ਪ੍ਰਸਤਾਵ ਹੈ ?

**ਸ਼੍ਰੀ ਹਰਨਾਮ ਦਾਸ ਜੌਹਰ** :

(ੳ) (i) ਦਾਖਲੇ ਸਮੇਂ ਕਿਸੇ ਵੀ ਸਰਕਾਰੀ ਸਕੂਲ/ਕਾਲਜ ਵਿਚ ਜਬਰਦਸਤੀ ਚੰਦਾ ਨਹੀਂ ਲਿਆ ਜਾਂਦਾ ਹੈ।

(ii) ਫਿਰ ਵੀ ਅਖ਼ਬਾਰ 'ਟ੍ਰਿਬਿਊਨ' ਮਿਤੀ 12-8-91 ਅਤੇ 13-8-91 ਵਿਚ "ਅੰਮ੍ਰਿਤਸਰ ਕਾਲਜਿਜ਼ ਫਲੀਸਿੰਗ ਸਟੂਡੈਂਟਸ" ਸਿਰਲੇਖ ਅਧੀਨ ਪ੍ਰਕਾਸ਼ਤ ਖਬਰ ਦੇ ਅਧਾਰ ਤੇ ਇਨਕੁਆਰੀ ਕੀਤੀ ਗਈ ਅਤੇ ਵੇਖਿਆ ਗਿਆ ਹੈ ਕਿ ਬੀ. ਬੀ. ਕੇ. ਡੀ. ਏ. ਵੀ. ਕਾਲਜ (ਲੜਕੀਆਂ) ਅੰਮ੍ਰਿਤਸਰ ਅਤੇ ਹਿੰਦੂ ਕਾਲਜ ਅੰਮ੍ਰਿਤਸਰ ਨੇ ਵਿਦਿਆਰਥੀਆਂ ਪਾਸੋਂ ਦਾਖਲੇ ਸਮੇਂ ਦਾਨ/ਵਾਪਿਸ ਕਰਨ ਯੋਗ ਕਰਜ਼ਾ ਰਸੀਦ ਤੇ ਜਾਂ ਹੋਰ ਕਿਸੇ ਤਰੀਕੇ ਨਾਲ ਇਕੱਠਾ ਕੀਤਾ ਹੈ।

[ਸਿੱਖਿਆ ਮੰਤਰੀ]

(ਅ) (i) ਇਨ੍ਹਾਂ ਦੋਨਾਂ ਕਾਲਜਾਂ ਦੇ ਪ੍ਰਿੰਸੀਪਲਾਂ ਨੂੰ ਕਾਰਨ ਦੱਸੋ ਨੋਟਿਸ ਜਾਰੀ ਕੀਤੇ ਗਏ ਹਨ ਕਿ ਕਿਉਂ ਨਾ ਉਨ੍ਹਾਂ ਨੂੰ ਮਿਲ ਰਹੀ 95% ਘਾਟੇ ਦੀ ਗਰਾਂਟ ਇਨ ਏਡ ਬੰਦ ਕਰ ਦਿੱਤੀ ਜਾਵੇ।

(ii) ਉਨ੍ਹਾਂ ਨੂੰ ਇਹ ਵੀ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਵਿਦਿਆਰਥੀਆਂ ਪਾਸੋਂ ਦਾਖਲੇ ਸਮੇਂ ਇਕੱਠੀ ਕੀਤੀ ਡੋਨੇਸ਼ਨ ਦੀ ਰਕਮ ਦੋਨਾਂ ਕਾਲਜਾਂ ਦੇ ਸਬੰਧਤ ਵਿਦਿਆਰਥੀਆਂ ਨੂੰ ਵਾਪਿਸ ਕਰ ਦਿੱਤੀ ਜਾਵੇ।

(iii) ਵਿਦਿਆਰਥੀਆਂ ਪਾਸੋਂ ਕੈਪੀਟੇਸ਼ਨ ਫ਼ੀਸ/ਦਾਨ ਲੈਣ ਨੂੰ ਰੋਕਣ ਲਈ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਰੂਲਾਂ ਵਿਚ ਸੋਧ ਕਰਨ ਦਾ ਮਾਮਲਾ ਵਿਚਾਰਿਆ ਜਾ ਰਿਹਾ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਾਣਕਾਰੀ ਠੀਕ ਨਹੀਂ ਦਿੱਤੀ ਜਾ ਰਹੀ। ਜਿਹੜੇ ਦੋ ਕਾਲਜ ਅਖ਼ਬਾਰਾਂ ਵਿਚ ਆ ਗਏ, ਉਨ੍ਹਾਂ ਦੇ ਨਾਂ ਇਨ੍ਹਾਂ ਨੇ ਲੈ ਲਏ। ਲੇਕਿਨ ਜਿਹੜਾ ਮਿਤੀ 31-3-92 ਨੂੰ ਲੇਟੈਸਟ ਟ੍ਰਿਬਿਊਨ ਅਖ਼ਬਾਰ ਵਿਚ ਸੀ. ਐਮ. ਸੀ. ਲੁਧਿਆਣਾ ਲਈ ਆਇਆ ਹੈ, ਉਸ ਬਾਰੇ ਇਨ੍ਹਾਂ ਨੇ ਕੁਝ ਨਹੀਂ ਕਿਹਾ। ਇਹ ਇਨ੍ਹਾਂ ਦਾ ਆਪਣਾ ਸ਼ਹਿਰ ਹੈ। ਪਰ ਇਨ੍ਹਾਂ ਨੇ ਇਸਦੀ ਕੋਈ ਜਾਣਕਾਰੀ ਨਹੀਂ ਦਿੱਤੀ। ਦਰਜਨਾਂ ਸਕੂਲ ਅਤੇ ਕਾਲੇਜ ਐਸੇ ਹਨ ਜਿਹੜੇ ਐਡਮੀਸ਼ਨ ਵੇਲੇ ਕੈਪੀਟੇਸ਼ਨ ਫ਼ੀਸ ਲੈਂਦੇ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਿਰਫ ਦੋ ਕਾਲਜ ਹੀ ਲੈਂਦੇ ਹਨ। ਮੈਂ ਦਾਅਵੇ ਨਾਲ ਕਹਿੰਦੀ ਹਾਂ ਕਿ ਇਹ ਜਾਣਕਾਰੀ ਗਲਤ ਹੈ, ਅਜਿਹੇ ਕਾਲਜ 2 ਦਰਜਨ ਤੋਂ ਜਿਆਦਾ ਹਨ। ਮਿਤੀ 31-3-92 ਵਿਚ ਸੀ. ਐਮ. ਸੀ. ਲੁਧਿਆਣਾ ਬਾਰੇ ਛਪੀ ਖਬਰ ਵੱਲ ਇਨ੍ਹਾਂ ਦਾ ਧਿਆਨ ਕਿਉਂ ਨਹੀਂ ਗਿਆ ?

**ਸ੍ਰੀ ਸਪੀਕਰ** : ਭੈਣ ਜੀ, ਸੀ. ਐਮ. ਸੀ. ਲੁਧਿਆਣਾ ਐਜੂਕੇਸ਼ਨ ਡਿਪਾਰਟਮੈਂਟ ਥੱਲੇ ਨਹੀਂ ਹੈ। ਇਸ ਕਰਕੇ ਇਹ ਕੁਐਸਚਨ ਇਨ੍ਹਾਂ ਨਾਲ ਰਿਲੇਟ ਨਹੀਂ ਕਰਦਾ। ਤੁਸੀਂ ਕੋਈ ਹੋਰ ਕੁਐਸ਼ਚਨ ਪੁੱਛ ਲਓ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਸਾਰੇ ਪਬਲਿਕ ਸਕੂਲ ਪੰਜਾਬ ਦੇ ਐਂਡ ਐਫੀਲੀਏਟਡ ਸਕੂਲ ਪੈਸੇ ਦੇ ਕੇ ਦਾਖ਼ਲਾ ਕਰ ਰਹੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਇਸ ਬਾਰੇ ਕਾਨੂੰਨ ਵਿਚ ਅਮੈਂਡਮੈਂਟ ਕਰ ਰਹੀ ਹੈ ਅਤੇ ਸਬੰਧਤ ਕਾਲਜਾਂ ਨੂੰ ਵੀ ਇਸ ਬਾਰੇ ਕਹਿ ਦਿੱਤਾ ਗਿਆ ਹੈ। ਹੀ 8 ਮਹੀਨਿਆਂ ਦਾ ਸਮਾਂ ਨਿਕਲ ਜਾਣ ਤੋਂ ਬਾਦ ਵੀ ਕਾਲਜਾਂ ਨੇ ਇਨ੍ਹਾਂ ਦੀ ਗੱਲ ਮੰਨੀ ਹੈ ਅਤੇ ਪੈਸੇ ਲੈਣੇ ਬੰਦ ਕੀਤੇ ਹਨ ? Everything is going on as it is.

**ਸ੍ਰੀ ਸਪੀਕਰ** : ਭੈਣ ਜੀ, ਇਹ ਕੋਈ ਸਪਲੀਮੈਂਟਰੀ ਨਹੀਂ ਹੈ। ਕਿਸੇ ਨੇ ਹੋਰ ਕੋਈ ਸਪਲੀਮੈਂਟਰੀ ਪੁਛਣੀ ਹੋਵੇ ਤਾਂ ਪੁਛ ਲਓ। Any other Supplementary please ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਸਾਨੂੰ ਇਨ੍ਹਾਂ ਦੇ ਜਵਾਬ ਨਾਲ ਤਸੱਲੀ ਨਹੀਂ ਹੋਈ .....

**ਸ੍ਰੀ ਸਪੀਕਰ** ਭੈਣ ਜੀ, ਮੈਂ ਤੁਹਾਨੂੰ ਅਲਾਓ ਨਹੀਂ ਕੀਤਾ । You being very educated and parliamentarian, you should address the Chair, not the Cabinet Minister and Members. We come to the next question.

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. 158**

(ਸਬੰਧਤ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੁੱਛਿਆ ਨਹੀਂ ਜਾ ਸਕਿਆ)

---

**ਜ਼ਿਲ੍ਹਾ ਰੋਪੜ ਵਿਚ ਖਿਜ਼ਰਾਬਾਦ-ਚੰਡੀਗੜ੍ਹ ਸੜਕ ਤੇ ਸਿਸਵਾਂ ਨਦੀ ਉਤੇ ਪੁਲ ਬਣਾਉਣਾ**

*90. **ਸ੍ਰੀ ਸਜਵਾਰ ਸਿੰਘ** ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਖਿਜ਼ਰਾਬਾਦ-ਚੰਡੀਗੜ੍ਹ ਸੜਕ ਤੇ ਜ਼ਿਲ੍ਹਾ ਰੋਪੜ ਵਿਚ ਪਿੰਡ ਪੜੌਲ ਨੇੜੇ ਸਿਸਵਾਂ ਨਦੀ ਤੇ ਪੁਲ ਬਣਾਉਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੈ, ਤਾਂ ਇਸ ਦੇ ਕਦੋਂ ਤਕ ਬਣ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ ।

**ਸ੍ਰੀ ਸਜਵਾਰ ਸਿੰਘ**. ਸਪੀਕਰ ਸਾਹਿਬ, ਚੰਡੀਗੜ੍ਹ ਤੋਂ ਖਿਜ਼ਰਾਬਾਦ ਵਾਲੀ ਜਿਹੜੀ ਸੜਕ ਹੈ, ਉਸ ਤੇ ਬੱਸਾਂ ਦੀ ਆਵਾਜਾਈ ਬਹੁਤ ਜ਼ਿਆਦਾ ਹੈ । ਬਰਸਾਤੀ ਦਿਨਾਂ ਵਿਚ ਸਿਸਵਾਂ ਨਦੀ ਵਿਚ ਪੜੌਲ ਪਿੰਡ ਦੇ ਨੇੜੇ ਹੜ੍ਹਾਂ ਦਾ ਪਾਣੀ ਬਹੁਤ ਜ਼ਿਆਦਾ ਆ ਜਾਂਦਾ ਹੈ ਜਿਸ ਕਰਕੇ ਇਹ ਰਸਤਾ ਚੰਡੀਗੜ੍ਹ ਨਾਲੋਂ ਕੱਟਿਆ ਜਾਂਦਾ ਹੈ । ਇਥੋਂ ਲੰਘਣ ਵਾਸਤੇ ਲੋਕ 2-2 ਦਿਨ ਖੜ੍ਹੇ ਰਹਿੰਦੇ ਹਨ । ਇਸ ਚੀਜ਼ ਨੂੰ ਧਿਆਨ ਵਿਚ ਰਖਦੇ ਹੋਏ ਕੀ ਮੰਤਰੀ ਜੀ ਇਸ ਨਦੀ ਤੇ ਪੁੱਲ ਬਣਾਉਣ ਲਈ ਵਿਚਾਰ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮੰਨਦਾ ਹਾਂ ਕਿ ਇਹ ਜਿਹੜੀ ਕਰਾਸਿੰਗ ਹੈ, ਬੜੀ ਇੰਪਾਰਟੈਂਟ ਹੈ ਪਰ ਸਾਡੇ ਕੋਲ ਪੈਸੇ ਦੀ ਬਹੁਤ ਘਾਟ ਹੈ । ਰਾਜ ਵਿਚ ਬਹੁਤ ਸਾਰੇ ਬਿਨਾਂ ਪੁਲਾਂ ਤੋਂ ਕਰਾਸਿੰਗਜ਼ ਹਨ ਜਿਨ੍ਹਾਂ ਤੇ ਟਰੈਫਿਕ ਦੀ ਸੁਤੰਤਰ ਆਵਾਜਾਈ ਲਈ ਪੁਲਾਂ ਦੀ ਉਸਾਰੀ ਦੀ ਲੋੜ ਹੈ । ਅਜਿਹੇ ਜ਼ਰੂਰੀ ਪੁਲਾਂ ਦੀ ਲਿਸਟ ਜਿਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਬਨਾਉਣ ਦੀ ਲੋੜ ਹੈ, ਤਿਆਰ ਕੀਤੀ ਗਈ ਹੈ । ਇਨ੍ਹਾਂ ਸਾਰੇ ਪੁੱਲਾਂ ਨੂੰ ਬਣਾਉਣ ਦੀ ਅਨੁਮਾਨਤ ਕੀਮਤ, 200 ਕਰੋੜ ਰੁਪਏ ਬਣਦੀ ਹੈ, ਸੜਕਾਂ ਅਤੇ ਪੁਲਾਂ ਦੀ ਅਠਵੀਂ ਪੰਜ ਸਾਲਾ ਯੋਜਨਾ ਰਾਜ ਦੀਆਂ ਘੱਟੋ ਘੱਟ ਸੜਕਾਂ ਅਤੇ ਬ੍ਰਿਜਾਂ ਦੀ ਲੋੜ ਨੂੰ ਪੂਰਾ ਕਰਨ ਲਈ 350 ਕਰੋੜ ਰੁਪਏ ਦੀ ਤਿਆਰ ਕੀਤੀ ਗਈ ਸੀ ਪਰੰਤੂ ਯੋਜਨਾ ਕਮਿਸ਼ਨ ਨੇ ਕੇਵਲ 200 ਕਰੋੜ ਰੁਪਏ ਦੀ ਆਉਟਲੇ ਦੀ ਸਿਫਾਰਸ਼ ਕੀਤੀ ਹੈ । ਪਰੰਤੂ

[ਰਾਜ ਮੰਤਰੀ, ਲੋਕ ਨਿਰਮਾਣ]

ਆਮ ਕਰਕੇ ਫੰਡਜ਼ ਦੀ ਸਹੀ ਪ੍ਰਾਪਤੀ ਯੋਜਨਾ ਕਮਿਸ਼ਨ ਵਲੋਂ ਕੀਤੀਆਂ ਸਿਫਾਰਸ਼ਾਂ ਨਾਲੋਂ ਘੱਟ ਹੁੰਦੀ ਹੈ । ਸਤਵੀਂ ਪੰਜ ਸਾਲਾ ਯੋਜਨਾ ਵਿਚ 90 ਕਰੋੜ ਦੀਆਂ ਸਿਫਾਰਸ਼ਾਂ ਵਿਰੁਧ ਕੇਵਲ 57 ਕਰੋੜ ਦੇ ਫੰਡਜ਼ ਹੀ ਅਸਲ ਵਿਚ ਪ੍ਰਾਪਤ ਹੋਏ ਸਨ ।

ਇਸ ਤਰ੍ਹਾਂ ਨਾਲ ਅਠਵੀਂ ਪੰਜ ਸਾਲਾ ਯੋਜਨਾ ਦੌਰਾਨ 200 ਕਰੋੜ ਰੁਪਏ ਵਿਚੋਂ 1992-1997 ਲਈ ਪੁੱਲਾਂ ਲਈ 60 ਕਰੋੜ ਮਿਲਣ ਦੀ ਆਸ ਕੀਤੀ ਜਾ ਸਕਦੀ ਹੈ । 1992-93 ਦੀ ਅਲਾਟਮੈਂਟ ਵਿਚ 13 ਕਰੋੜ ਰੁਪਏ ਮਿਲੇ ਹਨ ਜਿਨ੍ਹਾਂ ਵਿਚੋਂ 5 ਕਰੋੜ ਹਾਈ ਲੈਵਲ ਬ੍ਰਿਜ ਓਵਰ ਬਿਆਸ ਨੇੜੇ ਸ੍ਰੀ ਹਰਗੋਬਿੰਦਪੁਰ ਅਤੇ 17 ਨੰ: ਲੈਵਲ ਕਰਾਸਿੰਗ ਪਟਿਆਲਾ ਵਿਖੇ ਫਲਾਈ ਓਵਰ ਵਾਸਤੇ ਹਨ । ਇਸ ਕਰਕੇ ਇਹ ਨਹੀਂ ਕਿਹਾ ਜਾ ਸਕਦਾ ਕਿ ਖਿਜ਼ਰਾਬਾਦ-ਚੰਡੀਗੜ ਸੜਕ ਤੇ ਸਿਸਵਾਂ ਨਦੀ ਤੇ ਪੁਲ ਜਿਸ ਦੀ ਸੰਭਾਵਿਤ ਕੀਮਤ 3.60 ਕਰੋੜ ਬਣਦੀ ਹੈ, ਅਠਵੀਂ 5 ਸਾਲਾ ਯੋਜਨਾ (1992-97) ਵਿਚ ਬਣ ਸਕੇਗਾ ਜਾਂ ਨਹੀਂ ।

**ਸ੍ਰੀ ਸਰਵਾਰ ਸਿੰਘ** : ਸਪੀਕਰ ਸਾਹਿਬ, ਇਸ ਨਦੀ ਤੇ ਪੁਲ ਬਣਾਉਣ ਨਾਲ ਘੱਟ ਘੱਟ 10 ਕਿਲੋਮੀਟਰ ਦਾ ਫਾਸਲਾ ਘੱਟ ਜਾਂਦਾ ਹੈ ਅਤੇ ਆਵਾਜਾਈ ਵਿਚ ਲੋਕਾਂ ਨੂੰ ਬਹੁਤ ਸਹੂਲਤ ਹੋ ਸਕਦੀ ਹੈ । ਇਸ ਲਈ ਕੀ ਮੰਤਰੀ ਜੀ ਇਹ ਪੁਲ ਬਣਾਉਣ ਦਾ ਭਰੋਸਾ ਦਿਵਾਉਣਗੇ ?

**ਸ੍ਰੀ ਸਪੀਕਰ** : ਮੰਤਰੀ ਜੀ ਨੇ ਕਾਫੀ ਕੁਝ ਐਕਸਪਲੇਨ ਕਰ ਦਿੱਤਾ ਹੈ । ਨੈਕਸਟ ਕੁਐਸ਼ਚਨ ।

**ਸ੍ਰੀ ਸੰਤੋਖ ਸਿੰਘ ਚੌਧਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਪੁਲਾਂ ਦਾ ਜ਼ਿਕਰ ਹੋ ਰਿਹਾ ਹੈ । ਮੈਂ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਫਗਵਾੜਾ ਇਕ ਨੈਸ਼ਨਲ ਹਾਈ-ਵੇ ਹੈ ਜਿਸ ਕਾਰਨ ਉਥੇ ਬੜੀ ਟਰੈਫਿਕ ਰਹਿੰਦੀ ਹੈ । ਜਿਹੜੀ ਉਥੇ ਫੈਕਟਰੀ/ਮਿੱਲ ਹੈ ਉਸ ਦੇ ਸਾਹਮਣੇ ਜੋ ਪੁਲ ਹੈ ਇਹ ਬੜੀ ਦੇਰ ਤੋਂ ਬਣ ਰਿਹਾ ਹੈ ਔਰ ਬੜੀ ਧੀਮੀ ਰਫਤਾਰ ਦੇ ਨਾਲ ਬਣ ਰਿਹਾ ਹੈ । ਆਮ ਤੌਰ ਤੇ ਟਰੈਫਿਕ ਅੱਧਾ ਅੱਧਾ ਘੰਟਾ ਜਾਮ ਹੀ ਰਹਿੰਦਾ ਹੈ । ਸਪੀਕਰ ਸਾਹਿਬ, ਮੰਤਰੀ ਸਾਹਿਬ ਦਾ ਵੀ ਫਗਵਾੜਾ ਇਲਾਕਾ ਹੈ । ਕੀ ਇਹ ਦੱਸਣਗੇ ਕਿ ਇਹ ਪੁਲ ਕਦੋਂ ਤਕ ਕੰਪਲੀਟ ਹੋ ਜਾਵੇਗਾ ?

**ਸ੍ਰੀ ਸਪੀਕਰ** : ਤੁਹਾਡੀ ਸਪਲੀਮੈਂਟਰੀ ਇਸ ਕੁਐਸਚਨ ਨਾਲ ਰੀਲੇਟ ਨਹੀਂ ਕਰਦੀ ਤੁਸੀਂ ਸੈਪਰੇਟ ਕੁਐਸਚਨ ਪੁੱਛ ਲਓ । ਮੰਤਰੀ ਜੀ ਜਵਾਬ ਦੇ ਦੇਣਗੇ ।

**ਮੰਤਰੀ** : ਜੇ ਤੁਸੀਂ ਕਹੋ ਤਾਂ ਮੈਂ ਜਵਾਬ ਦੇ ਦਿੰਦਾ ਹਾਂ ।

**ਸ੍ਰੀ ਸਪੀਕਰ** ਮੈਂ ਸਪਲੀਮੈਂਟਰੀ ਅਲਾਓ ਹੀ ਨਹੀਂ ਕੀਤਾ ।

---

ਅਨੁਸੂਚਿਤ ਜਾਤੀਆਂ ਦੀਆਂ ਬਸਤੀਆਂ ਵਿੱਚ ਮੁਫਤ ਬਿਜਲੀ ਕੁਨੈਕਸ਼ਨ ਦੇਣ ਬਾਰੇ

*ਸ਼੍ਰੀ ਹੰਸ ਰਾਜ ਜੋਸਨ : ਕੀ ਸਿੰਚਾਈ ਤੇ ਬਿਜਲੀ ਮੰਤਰੀ ਜੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ :—

(ੳ) ਕੀ ਪ੍ਰਾਂਤ ਵਿਚ ਅਨੁਸੂਚਿਤ ਜਾਤੀਆਂ ਦੀਆਂ ਬਸਤੀਆਂ ਵਿਚ ਮੁਫਤ ਬਿਜਲੀ ਕੁਨੈਕਸ਼ਨ ਦੇਣ ਦੀ ਕੋਈ ਸਕੀਮ ਪ੍ਰਚਲਤ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਨ੍ਹਾਂ ਉਦਮਾਂ ਦਾ ਵੇਰਵਾ ਜੋ ਸਰਕਾਰ ਨੇ ਉਹਨਾਂ ਅਨੁਸੂਚਿਤ ਜਾਤੀ ਬਸਤੀਆਂ ਨੂੰ ਘਰੇਲੂ ਵਰਤੋਂ ਲਈ ਬਿਜਲੀ ਕੁਨੈਕਸ਼ਨ ਦੇਣ ਲਈ ਕੀਤੇ ਹਨ, ਜਿਨ੍ਹਾਂ ਨੂੰ ਅਜੇ ਤੱਕ ਬਿਜਲੀ ਨਹੀਂ ਦਿੱਤੀ ਗਈ ।

**Sardar Harcharan Singh Brar** :

(a) No sir.

(b) Does not arise.

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ ਮੈਂ ਤੁਹਾਡੇ ਥਰੂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਜੇ ਅਜੇ ਤੱਕ ਇਸ ਬਾਰੇ ਵਿਚ ਕੋਈ ਸਕੀਮ ਨਹੀਂ ਹੈ ਤਾਂ ਕਦੋਂ ਤੱਕ ਇਹ ਸਕੀਮ ਚਾਲੂ ਕਰਨ ਦਾ ਖਿਆਲ ਕਰਨਗੇ ?

**ਮੰਤਰੀ** : ਸਰ ਹਾਲ ਤੱਕ ਅੰਡਰ ਕਨਸਿਡਰੇਸ਼ਨ ਨਹੀਂ ਹੈ ।

**ਸ਼੍ਰੀ ਮਹਿੰਦਰ ਕੁਮਾਰ ਰਿਨਵਾ** : ਸਰ ਇੱਕ ਸਕੀਮ ਬਣੀ ਸੀ ਸ਼ੈਡੀਊਲਡ ਕਾਸਟਸ ਨੂੰ ਫਰੀ ਕਨੈਕਸ਼ਨ ਦੇਣ ਲਈ । ਹਰੀਜਨ ਬਸਤੀਆਂ ਵਿੱਚ ਉਥੇ ਫਿਟਿੰਗ ਹੋ ਗਈ ਸੀ । ਕੀ ਮੰਤਰੀ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਕਦੋਂ ਤੱਕ ਫਰੀ ਕੁਨੈਕਸ਼ਨ ਜਾਰੀ ਕਰ ਦਿੱਤੇ ਜਾਣਗੇ ?

**ਸ਼੍ਰੀ ਸਪੀਕਰ** : ਤੁਸੀਂ ਹਰੀਜਨ ਦੀ ਬਜਾਏ ਲਫਜ਼ ਅਨੁਸੂਚਿਤ ਜਾਤੀਆਂ ਵਰਤ ਲਓ ।

**ਮੰਤਰੀ** : 1986-87 ਵਿੱਚ ਵੈਲਫੇਅਰ ਆਫ ਦੀ ਸ਼ੈਡੀਊਲਡ-ਕਾਸਟਸ ਐਂਡ ਬੈਕਵਰਡ ਕਲਾਸਿਜ਼ ਵਿਭਾਗ ਨੇ ਇੱਕ ਸਕੀਮ ਬਣਾਈ ਸੀ । ਗੌਰਮਿੰਟ ਨੇ ਉਸ ਦੇ ਵਿੱਚ ਜੋ ਖ਼ਰਚਾ ਆਵੇਗਾ ਉਹ ਖ਼ਰਚਾ ਦੇਣਾ ਮੰਨ ਲਿਆ ਸੀ । ਉਸ ਮੁਤਾਬਿਕ ਕੁਝ ਕੁਨੈਕਸ਼ਨ ਦਿੱਤੇ ਗਏ ਸੀ । ਲੇਕਿਨ ਹੁਣ ਪੈਸੇ ਨਾ ਹੋਣ ਕਾਰਨ ਉਹ ਅਜੇ ਤੱਕ ਨਹੀਂ ਦਿੱਤੇ ਜਾ ਰਹੇ ਹਨ । ਵੈਸੇ ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਨੂੰ ਦਿੱਤੇ ਜਾਣ ਔਰ ਇਸ ਦੇ ਬਾਰੇ ਵਿੱਚ ਕੁਝ ਸੋਚ ਕੇ ਕਿ ਉਨ੍ਹਾਂ ਦੀ ਮਦਦ ਕਿਸ ਤਰ੍ਹਾਂ ਹੋ ਸਕਦੀ ਹੈ, ਕਰ ਦਿੱਤੀ ਜਾਵੇਗੀ ।

**ਸਰਦਾਰ ਨਿਰਮਲ ਸਿੰਘ ਮਹੰਤ:** ਸਪੀਕਰ ਸਾਹਿਬ, ਮੈਂ ਸਵਾਲ ਨੰ: 158 ਬਾਰੇ ਪੁੱਛਿਆ ਸੀ। ਜੋ ਕੁਝ ਮੈਂ ਚਾਹੁੰਦਾ ਸੀ ਉਹ ਸਰਕਾਰ ਨੇ ਮੰਨ ਲਿਆ ਹੈ। ਮੈਂ ਇਸ ਦਾ ਧੰਨਵਾਦੀ ਹਾਂ।

**ਸ੍ਰੀ ਸਪੀਕਰ**: ਬੱਸ, ਇਹੀ ਗੱਲ ਕਹਿਣੀ ਸੀ। ਅਗਲਾ ਕੁਐਸ਼ਚਨ।

---

## ਸਰਹੱਦੀ ਇਲਾਕਿਆਂ ਵਿੱਚ ਟਿਊਬਵੈਲ ਕੁਨੈਕਸ਼ਨ

*160. **ਸ੍ਰੀ ਹੰਸ ਰਾਜ ਜੋਸਨ**: ਕੀ ਸਿੰਚਾਈ ਤੇ ਬਿਜਲੀ ਮੰਤਰੀ ਜੀ ਇਹ ਦਸਣ ਦੀ ਕ੍ਰਿਪਾਲਤਾ ਕਰਨਗੇ ਕਿ—

(ੳ) ਕੀ ਪ੍ਰਾਂਤ ਦੇ ਸਰਹੱਦੀ ਇਲਾਕਿਆਂ ਵਿੱਚ ਪਹਿਲ ਦੇ ਆਧਾਰ ਤੇ ਟਿਊਬਵਲ ਕੁਨੈਕਸ਼ਨ ਦੇਣ ਦੀ ਕੋਈ ਸਕੀਮ ਪ੍ਰਚੱਲਤ ਹੈ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਹੁਣ ਤੱਕ ਦਿੱਤੇ ਗਏ ਕੁਨੈਕਸ਼ਨਾਂ ਦੀ ਗਿਣਤੀ ਸਮੇਤ ਅਜੇ ਪੈਂਡਿੰਗ ਦਰਖਾਸਤਾਂ ਦੀ ਗਿਣਤੀ ਦੇਣ?

**Sardar Harcharan Singh Brar**: (a) Yes Sir.

| | | |
|---|---|---|
| (b) | Number of connection given during 1991-92 ending 2/92. | —1677 |
| (ii) | Number of applicnt.ons (General Category) with cut-off-date 31st December, 1987 and as pending, ending 2/92 | —3174 |
| (iii) | Number of applications (Single pole/service cable only) with cut-off-date 30th June, 90 and as pending ending 2/92 | —589 |

**ਸ੍ਰੀ ਹੰਸ ਰਾਜ ਜੋਸਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਦੱਸਿਆ ਹੈ ਕਿ ਸਾਲ 1991-92 (2/92 ਤੱਕ) 1677 ਕੁਨੈਕਸਨ ਦਿੱਤੇ ਹਨ। ਮੈਂ ਪੁੱਛਣਾ ਇਹ ਚਾਹੁੰਦਾ ਹਾਂ ਕਿ ਇਸ ਸਾਲ ਸਰਕਾਰ ਵਲੋਂ ਬਾਰਡਰ ਏਰੀਏ ਵਿੱਚ ਕਿੰਨੇ ਕੁਨੈਕਸ਼ਨ ਦਿੱਤੇ ਜਾਣਗੇ?

**ਮੰਤਰੀ**: ਅੱਠ ਕਿਲੋਮੀਟਰ ਦੇ ਇੰਟਰਨੈਸ਼ਨਲ ਬਾਰਡਰ ਬੈਲਟ ਦੇ ਵਿੱਚ ਪਰੀਆਰਿਟੀ ਬੇਸਿਜ਼ ਤੇ ਕੁਨਕਸ਼ਨ ਦਿੱਤੇ ਜਾ ਰਹੇ ਹਨ। ਇਸ ਬਾਰੇ ਟੀਚਾ ਵੱਖ ਵੱਖ ਹੈ, ਪਰ ਜਿਸ ਤਰ੍ਹਾਂ ਉਨ੍ਹਾਂ ਦਾ ਨੰਬਰ ਆਉਂਦਾ ਜਾਂਦਾ ਹੈ ਅਸੀਂ ਕੁਨੈਕਸ਼ਨ ਦਿੰਦੇ ਜਾਵਾਂਗੇ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦੀ ਹਾਂ ਕਿ ਉਨ੍ਹਾਂ ਨੇ ਦੱਸਿਆ ਹੈ ਕਿ ਇੰਨੇ ਕੁਨੈਕਸ਼ਨ ਪੈਂਡਿੰਗ ਪਏ ਹਨ। ਇਹ ਪੈਂਡਿੰਗ ਕੁਨੈਕਸ਼ਨ ਕਿੰਨੇ ਸਮੇਂ ਦੇ ਵਿੱਚ ਕਲੀਅਰ ਕਰ ਦਿੱਤੇ ਜਾਣਗੇ।

**ਮੰਤਰੀ**: ਇਸ ਬਾਰੇ ਕੋਈ ਨਿਸ਼ਚਿਤ ਸਮਾਂ ਦਸਣਾ ਤਾਂ ਸੰਭਵ ਨਹੀਂ ਹੈ, ਪਰ ਸਾਡੀ ਕੋਸ਼ਿਸ਼ ਹੈ ਕਿ ਜਿੰਨੀ ਜਲਦੀ ਹੋ ਸਕੇ ਇਹ ਕਲੀਅਰ ਕਰ ਦਿੱਤੇ ਜਾਣਗੇ।

---

## ਰਾਜ ਵਿੱਚ ਕਿਰਤ ਕਾਨੂੰਨਾਂ ਨੂੰ ਲਾਗੂ ਕਰਨਾ

*184. **ਕਾਮਰੇਡ ਤਰਸੇਮ ਜੋਧਾਂ**: ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਰਾਜ ਵਿੱਚ ਸਰਕਾਰੀ ਸਾਂਝੇ ਅਤੇ ਪ੍ਰਾਈਵੇਟ ਖੇਤਰਾਂ ਦੇ ਸਾਰੇ ਅਦਾਰਿਆਂ ਵਿਚ ਕਿਰਤ ਕਾਨੂੰਨ ਲਾਗੂ ਹਨ;

(ਅ) ਕੀ ਕਿਰਤ ਕਾਨੂੰਨਾਂ ਨੂੰ ਲਾਗੂ ਕਰਨ ਲਈ ਕੋਈ ਸ਼ਰਤਾਂ ਨਿਰਧਾਰਤ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ?

**ਸਰਦਾਰ ਗੁਲਜ਼ਾਰ ਸਿੰਘ** (ਏ) ਹਾਂ ਜੀ।

(ਬੀ) ਕਿਰਤ ਕਾਨੂੰਨਾਂ ਤੋਂ ਇਲਾਵਾ ਕਿਰਤ ਕਾਨੂੰਨਾਂ ਦੀ ਪਾਲਣਾ ਸਬੰਧੀ ਕੋਈ ਸਪੈਸ਼ਲ ਸ਼ਰਤਾਂ ਨਹੀਂ ਨਿਯਤ ਕੀਤੀਆਂ ਗਈਆਂ।

**ਕਾਮਰੇਡ ਤਰਸੇਮ ਜੋਧਾਂ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਨ. ਟੀ. ਸੀ., ਪਬਲਿਕ ਸੈਕਟਰ ਦੀਆਂ ਸਪਿਨਿੰਗ ਮਿੱਲਾਂ, ਸਪਿੱਨਫੈਡ ਦੀ ਮਾਨਸਾ ਸਪਿਨਿੰਗ ਮਿੱਲ ਇਨ੍ਹਾਂ ਵਿੱਚ ਮਿਨੀਮਮ ਵੇਜਿਜ਼ ਲਾਗੂ ਨਹੀਂ ਹਨ। ਐਨ. ਟੀ. ਸੀ. ਵਿੱਚ 240 ਦਿਨਾਂ ਦੇ ਬਾਅਦ ਮਜ਼ਦੂਰਾਂ ਨੂੰ ਪੱਕਾ ਨਹੀਂ ਕੀਤਾ ਜਾਂਦਾ। ਭੱਠਿਆਂ ਦੇ ਤਿੰਨ ਲੱਖ ਵਰਕਰ ਹਨ, ਉਨ੍ਹਾਂ ਵਿਚੋਂ 5000 ਨੂੰ ਕੱਢ ਕੇ, ਉਹ ਵੀ ਜਾਅਲੀ ਹਾਜ਼ਰੀ ਲਾਉਂਦੇ ਹਨ, ਬਾਕੀ ਕਿਸੇ ਦੀ ਹਾਜ਼ਰੀ ਨਹੀਂ ਲਗਾਈ ਜਾਂਦੀ। ਕੀ ਮਾਨਯੋਗ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਆਉਣ ਵਾਲੇ ਸਮੇਂ ਵਿੱਚ ਇਸਨੂੰ ਲਾਗੂ ਕਰਨ ਲਈ ਕੋਈ ਕਾਰਵਾਈ ਕੀਤੀ ਜਾਵੇਗੀ?

**ਰਾਜ ਮੰਤਰੀ**: ਮਿਨੀਮਮ ਵੇਜਿਜ਼ ਐਕਟ ਨੂੰ ਅਸੀਂ ਲਾਗੂ ਕਰਾਉਣ ਲਈ ਵਚਨਬੱਧ ਹਾਂ। ਜਿਵੇਂ ਸਾਡੇ ਮਾਨਯੋਗ ਐਮ. ਐਲ. ਏ. ਸਾਹਿਬ ਨੇ ਜ਼ਿਕਰ ਕੀਤਾ ਹੈ, ਆਉਣ ਵਾਲੇ ਸਮੇਂ ਵਿੱਚ ਇਸ ਨੂੰ ਲਾਗੂ ਕਰਵਾਵਾਂਗੇ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਜਿਹੜੇ ਲੇਬਰ ਕੋਰਟ ਜਾਂ ਲੇਬਰ ਟ੍ਰਿਬਿਊਨਲ ਦੇ ਫੈਸਲੇ ਹੁੰਦੇ ਹਨ ਉਨ੍ਹਾਂ ਨੂੰ ਮਾਲਕ ਲੰਮੇਂ ਸਮੇਂ ਤੱਕ ਇੰਪਲੀਮੈਂਟ ਨਹੀਂ ਕਰਦੇ । ਉਨ੍ਹਾਂ ਨੂੰ ਇੰਪਲੀਮੈਂਟ ਕਰਾਉਣ ਵਾਸਤੇ ਕੀ ਉਹ ਕੋਈ ਖਾਸ ਤਰੱਦਦ ਕਰਨਗੇ ?

**ਰਾਜ ਮੰਤਰੀ** : ਵੈਸੇ ਤਾਂ ਸਪੀਕਰ ਸਾਹਿਬ ਜੇ ਇਹ ਵੱਖਰਾ ਪ੍ਰਸ਼ਨ ਪੁੱਛ ਲੈਂਦੇ ਤਾਂ ਚੰਗਾ ਸੀ ਪਰ ਫਿਰ ਵੀ ਮੈਂ ਜਵਾਬ ਦੇ ਦਿੰਦਾ ਹਾਂ । ਲੇਬਰ ਕੋਰਟਾਂ ਦੇ ਫੈਸਲਿਆਂ ਨੂੰ ਲਾਗੂ ਕਰਨ ਵਾਸਤੇ ਅਸੀਂ ਪੂਰਾ ਪੂਰਾ ਯਤਨ ਕਰਾਂਗੇ ।

---

**ਰਾਜ ਵਿੱਚ ਘੱਟੋ-ਘੱਟ ਉਜਰਤਾਂ ਦੁਹਰਾਉਣ ਬਾਰੇ**

*185. **ਕਾਮਰੇਡ ਤਰਸੇਮ ਜੋਧਾਂ** : ਕੀ ਕਿਰਤ ਤੇ ਰੋਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਰਾਜ ਵਿੱਚ ਉਦਯੋਗਿਕ ਕਾਮਿਆਂ ਅਤੇ ਜ਼ਰਾਇਤੀ ਕਾਮਿਆਂ ਅਤੇ ਜ਼ਰਾਇਤੀ ਕਾਮਿਆਂ ਲਈ ਘੱਟੋ ਘੱਟ ਉਜ਼ਰਤਾਂ ਦੀ ਕੋਈ ਨੀਤੀ ਅਪਣਾਈ ਹੈ; ਜੇਕਰ ਅਜਿਹਾ ਹਵੇ, ਤਾਂ ਉਸ ਦਾ ਵੇਰਵਾ ਕੀ ਹੈ ;

(ਅ) ਕੀ ਸਰਕਾਰ ਕੀਮਤ ਸੂਚਕ ਅੰਕ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਘੱਟੋ ਘੱਟ ਉਜ਼ਰਤਾਂ ਵਿੱਚ ਸੋਧ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਿਸ ਹੱਦ ਤੱਕ ?

**ਸਰਦਾਰ ਗੁਲਜ਼ਾਰ ਸਿੰਘ** (ੳ) ਹਾਂ ਜੀ । ਉਦਯੋਗਿਕ ਅਤੇ ਖੇਤੀਬਾੜੀ ਕਿਰਤੀਆਂ ਦੀਆਂ-ਘੱਟੋ ਘੱਟ ਉਜ਼ਰਤਾਂ 1 ਸਤੰਬਰ, 1989 ਤੋਂ ਸੋਧੀਆਂ ਗਈਆਂ ਸਨ । ਇਹ ਘੱਟੋ ਘੱਟ ਉਜ਼ਰਤਾਂ ਉਪਭੋਗਤਾ ਸੂਚਕ ਅੰਕ (ਸਟੇਟ ਸੀਰੀਜ਼ 1976 = 100) ਮਿਤੀ 31 ਅਗਸਤ, 1989 ਨੂੰ ਸਾਰੇ ਸੈਂਟਰਾਂ ਦੇ ਉਪਭੋਗਤਾ ਸੂਚਕ ਅੰਕ ਦੀ ਔਸਤ ਦੇ ਅਧਾਰ ਦੇ ਨਾਲ ਜੋੜੀਆ ਹੋਈਆਂ ਹਨ । ਇਹ ਉਜ਼ਰਤਾਂ ਉਪਭੋਗਤਾ ਸੂਚਕ ਅੰਕਾਂ ਦੇ ਵੱਧਣ ਜਾਂ ਘੱਟਣ ਜਾਂ ਘੱਟ ਤੋਂ 2.30 ਪੈਸੇ ਪ੍ਰਤੀ ਅੰਕ ਮਾਸਕ ਕਿਰਤੀ ਲਈ ਅਤੇ 9 ਪੈਸੇ ਪ੍ਰਤੀ ਅੰਕ ਦਿਹਾੜੀਦਾਰ ਕਿਰਤੀ ਦੇ ਹਿਸਾਬ ਨਾਲ ਜੋੜੀਆਂ ਗਈਆਂ ਹਨ । ਉਜ਼ਰਤਾਂ ਦੀ ਅਡਜਸਟਮੈਂਟ ਹਰ ਛੇ ਮਹੀਨੇ ਮਗਰੋਂ ਹਰ ਸਾਲ ਪਹਿਲੀ ਸਤੰਬਰ ਅਤੇ ਪਹਿਲੀ ਮਾਰਚ ਨੂੰ ਕੀਤੀ ਜਾਂਦੀ ਹੈ । ਮਿਤੀ 1 ਸਤੰਬਰ, 1989 ਅਤੇ 1 ਸਤੰਬਰ, 1991 ਨੂੰ ਮੁੱਖ ਸ਼੍ਰੇਣੀਆਂ ਦੀ ਉਜਰਤਾਂ ਹੇਠ ਪ੍ਰਕਾਰ ਹਨ :—

## ਉਦਯੋਗਿਕ ਕਿਰਤੀ

| | 1-9-89 ਤੋਂ ਤਨਖਾਹ | | 1-9-91 ਤੋਂ ਤਨਖਾਹ | |
|---|---|---|---|---|
| | ਮਹੀਨਾ-ਵਾਰ | ਰੋਜ਼ਾਨਾ | ਮਹੀਨਾ-ਵਾਰ | ਰੋਜ਼ਾਨਾ |
| ਅਣ-ਸਿਖਿਅਤ ਕਾਮੇ .. | 825/- | 31.70 | 956.10 | 38.83 |
| ਅਧ-ਸਿਖਿਅਤ ਕਾਮੇ .. | 914/- | 35.15 | 1,045.10 | 40.28 |
| ਸਿਖਿਅਤ ਕਾਮੇ .. | 1,013/- | 38.95 | 1,144.10 | 44.08 |

## ਖੇਤੀ ਬਾੜੀ ਕਿਰਤੀ

| | 1-9-89 ਤੋਂ ਤਨਖਾਹ | | | 1-9-91 ਤੋਂ ਤਨਖਾਹ | | |
|---|---|---|---|---|---|---|
| | ਖਾਣੇ ਸਮੇਤ | ਖਾਣੇ ਤੋਂ ਬਗੈਰ | ਅਟੈਚਡ ਲੇਬਰ | ਖਾਣੇ ਸਮੇਤ | ਖਾਣੇ ਤੋਂ ਬਗੈਰ | ਅਟੈਚਡ ਲੇਬਰ |
| ਅਣ ਸਿਖਿਅਤ ਕਾਮੇ | 29.30 ਪ੍ਰਤੀ ਦਿਨ | 33.30 ਪ੍ਰਤੀ ਦਿਨ | 6338/- ਰੁ. ਪ੍ਰਤੀ ਸਾਲ | 34.43 ਪ੍ਰਤੀ ਦਿਨ | 38.43 ਪ੍ਰਤੀ ਦਿਨ | 7,124.60 ਪ੍ਰਤੀ ਸਾਲ |

(ਅ) ਮਿਨੀਮਮ ਵੇਜਿਜ਼ ਐਕਟ, 1948 ਵਿੱਚ ਪੰਜ ਸਾਲ ਦੇ ਅਰਸੇ ਨਾਲ ਘੱਟੋ ਘੱਟ ਉਜ਼ਰਤਾਂ ਦੁਹਰਾਉਣ ਦਾ ਉਪਬੰਧ ਹੈ। ਇਨ੍ਹਾਂ ਉਜ਼ਰਤਾਂ ਨੂੰ ਜ਼ਿੰਦਗੀ ਦੀਆਂ ਮੁੱਢਲੀਆਂ ਲੋੜਾਂ ਅਤੇ ਮੌਜੂਦਾ ਆਰਥਕ ਸੁਥਿਤੀਆਂ ਨੂੰ ਮੁੱਖ ਰੱਖਦਿਆਂ ਹੋਇਆਂ ਦੁਹਰਾਇਆ ਜਾਂਦਾ ਹੈ। ਇਹ ਉਜਰਤਾਂ ਉਪਭੋਗਤਾਂ ਸੂਚਕ ਅੰਕਾਂ ਨਾਲ ਜੋੜੀਆਂ ਹੋਈਆਂ ਹਨ। ਰਾਜ ਵਿੱਚ ਉਜ਼ਰਤਾਂ ਸੋਧਣ ਲਈ ਮਿਨੀਮਮ ਵੇਜਿਜ਼ ਸਲਾਹਕਾਰ ਬੋਰਡ ਦੀ ਸਥਾਪਨਾ ਹੋ ਚੁੱਕੀ ਹੈ। ਇਸ ਸਲਾਹਕਾਰ ਬੋਰਡ ਦਾ ਮੁੱਢਲਾ ਕੰਮ ਸਰਕਾਰ ਨੂੰ ਉਜਰਤਾਂ ਸੋਧਣ ਅਤੇ ਨਿਯਤ ਕਰਨ ਵਿੱਚ ਵੀ ਸਲਾਹ ਦੇਣਾ ਹੁੰਦਾ ਹੈ। ਸਰਕਾਰ ਨੂੰ ਜਦੋਂ ਵੀ ਮਿਨੀਮਮ ਵੇਜਿਜ਼ ਐਡਵਾਈਜ਼ਰੀ ਬੋਰਡ ਦੀਆਂ ਸਿਫਾਰਸ਼ਾਂ ਪ੍ਰਾਪਤ ਹੋ ਜਾਣਗੀਆਂ ਤਾਂ ਉਨ੍ਹਾਂ ਤੇ ਹਮਦਰਦੀ ਨਾਲ ਵਿਚਾਰਿਆ ਜਾਵੇਗਾ।

**ਕਾਮਰੇਡ ਤਰਸੇਮ ਜੋਧਾ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜਿਹੜੀ 1 ਮਾਰਚ, 1991 ਤੋਂ ਨੋਟੀਫਿਕੇਸ਼ਨ ਹੋਣੀ ਸੀ ਉਹ ਹਾਲੇ ਤੱਕ ਨਹੀਂ ਹੋਈ ਹੈ ਔਰ ਦੋ-ਦੋ-ਤਿੰਨ-ਤਿੰਨ ਮਹੀਨੇ ਲੇਟ ਕਰ ਦਿੱਤੀ ਜਾਂਦੀ ਹੈ। ਕੀ ਇਹ ਜਾਣ ਬੁਝ ਕੇ ਲੇਟ ਕੀਤੀ ਜਾਂਦੀ ਹੈ ਜਾਂ ਕਿਸੇ ਦੇ ਦਬਾਅ ਹੇਠ ਇਹ ਲੇਟ ਕੀਤੀ ਜਾਂਦੀ ਹੈ ? ਇਸ ਦੇ ਨਾਲ ਮਿਨੀਮੱਮ ਵੇਜਿਜ਼ ਦਾ ਨੁਕਸਾਨ ਹੁੰਦਾ ਹੈ ਜੋ ਕਿ 50 ਅੰਕੜੇ ਵੱਧ ਜਾਣ ਤੇ ਮਿਨੀਮੱਮ ਵੇਜਿਜ਼ ਰੀਵਾਈਜ਼ ਹੋਣਾ ਹੁੰਦਾ ਹੈ ਅਤੇ ਦੋ-ਦੋ- ਤਿੰਨ-ਤਿੰਨ ਮਹੀਨੇ ਦਾ ਏਰੀਅਰ ਮਾਲਿਕ ਖਾ ਜਾਂਦੇ ਹਨ; ਇਸਦੇ ਕੀ ਕਾਰਨ ਹਨ ?

**ਰਾਜ ਮੰਤਰੀ** ਇਸ ਤਰ੍ਹਾਂ ਦਾ ਸਪੀਕਰ ਸਾਹਿਬ ਕੋਈ ਦਬਾਅ ਨਹੀਂ। ਮੇਰੇ ਨੋਟਿਸ ਵਿੱਚ ਨਹੀਂ ਸੀ। ਹੁਣ ਮੇਰੇ ਨੋਟਿਸ ਵਿੱਚ ਆਇਆ ਹੈ ਜੋ ਇਹ ਮਿਨੀਮੱਮ ਵੇਜਿਜ਼ ਹੈ ਉਹ ਜਲਦੀ ਤੋਂ ਜਲਦੀ ਰੀਵਾਈਜ਼ ਕਰਾਂਗੇ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ ਤੁਹਾਡੇ ਰਾਹੀਂ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹਵਾਂਗੀ ਕਿ ਕੀ ਉਨ੍ਹਾਂ ਨੂੰ ਇਸ ਗੱਲ ਦਾ ਇਲਮ ਹੈ ਕਿ ਹਜ਼ਾਰਾਂ ਔਰਤਾਂ ਔਰ ਆਦਮੀ ਖੇਤਾਂ ਵਿੱਚ, ਭੱਠਿਆਂ ਵਿੱਚ, ਪ੍ਰਾਈਵੇਟ ਕਾਰਖਾਨਿਆਂ ਵਿੱਚ ਅਤੇ ਸੜਕਾਂ ਤੇ ਕੰਮ ਕਰਦੇ ਹਨ ਅਤੇ ਬਹੁਤ ਸਾਰੀਆਂ ਭੈਣਾਂ ਸਬਜ਼ੀਆਂ ਤੋੜਣ ਅਤੇ ਆਲੂ ਪੁੱਟਣ ਲਈ ਖੇਤਾਂ ਵਿੱਚ ਕੰਮ ਕਰਦੀਆਂ ਹਨ ਔਰ ਮਜ਼ਬੂਰ ਔਰਤਾਂ ਫੈਕਟਰੀਆਂ ਵਿੱਚ ਵੀ ਕੰਮ ਕਰਦੀਆਂ ਹਨ ਅਤੇ ਇਸੇ ਤਰ੍ਹਾਂ ਬਹੁਤ ਸਾਰੀਆਂ ਪੜ੍ਹੀਆਂ ਲਿਖੀਆਂ ਬੱਚੀਆਂ, ਭੈਣਾਂ ਅੰਗਣਵਾੜੀ ਸੈਂਟਰਾਂ ਅਤੇ ਬਾਲਬਾੜੀ ਸੈਂਟਰਾਂ ਵਿੱਚ ਕੰਮ ਕਰਦੀਆਂ ਹਨ, ਕੀ ਉਨ੍ਹਾਂ ਤੇ ਕੋਈ ਮਿਨੀਮੱਮ ਵੇਜਿਜ਼ ਐਕਟ ਲਾਗੂ ਹੁੰਦਾ ਹੈ ? ਉਸਦੇ ਬਾਰੇ ਸਰਕਾਰ ਦਾ ਕੀ ਵਿਚਾਰ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਡੇ ਆਨਰੇਬਲ ਮੈਂਬਰ ਨੇ ਦੱਸਿਆ ਜੋ ਬਾਲਬਾੜੀ ਸੈਂਟਰਾਂ ਅਤੇ ਅੰਗਣਵਾੜੀ ਸੈਂਟਰਾਂ ਵਿੱਚ ਕੰਮ ਕਰਦੇ ਹਨ ਉਹ ਤਾਂ ਗੌਰਮਿੰਟ ਇਮਪਲਾਈ ਹਨ। ਬਾਕੀ ਜੋ ਖੇਤਾਂ ਵਿੱਚ ਕੰਮ ਕਰਦੇ ਹਨ ਜਾਂ ਹੋਰ ਪ੍ਰਾਈਵੇਟ ਕੰਮ ਕਰਦੇ ਹਨ ਉਹ ਸਾਰੇ ਅਨ-ਆਰਗੇਨਾਈਜ਼ਡ ਸੈਂਟਰ ਹਨ, ਉਨ੍ਹਾਂ ਨੂੰ ਆਰਗੇਨਾਈਜ਼ ਕਰਨ ਬਾਰੇ ਵਿਚਾਰ ਕਰ ਰਹੇ ਹਾਂ ਤਾਂ ਜੋ ਉਥੇ ਕੰਮ ਕਰਨ ਵਾਲੇ ਕਾਮਿਆਂ ਨੂੰ ਠੀਕ ਤਰੀਕੇ ਨਾਲ ਉਜਰਤ ਮਿਲ ਸਕੇ।

—

## ਮੋਗਾ ਉਪ ਮੰਡਲ ਵਿੱਚ ਪਾਵਰ ਸਬ-ਸਟੇਸ਼ਨ

*121. **ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : (ੳ) ਕੀ ਸਿੰਚਾਈ ਅਤੇ ਬਿਜਲੀ ਮੰਤਰੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਸਾਲ 1989 ਤੋਂ ਅੱਜ ਤਕ ਮੋਗਾ ਉਪ-ਮੰਡਲ ਵਿੱਚ ਮਨਜ਼ੂਰ ਕੀਤੇ ਗਏ ਪਾਵਰ ਸਬ-ਸਟੇਸ਼ਨ ਦੀ ਗਿਣਤੀ (ਅ) ਉਕਤ ਪੈਰਾ (ੳ) ਵਿੱਚ ਦਰਸਾਏ ਗਏ ਉਹ ਸਬ-ਸਟੇਸ਼ਨ ਜਿਥੇ ਅਜੇ ਤੱਕ ਕੋਈ ਵੀ ਕੰਮ ਸ਼ੁਰੂ ਨਹੀਂ ਕੀਤਾ ਗਿਆ ?

**ਸ੍ਰੀ ਸੁਰਿੰਦਰ ਕਪੂਰ,** (ਰਾਜ ਮੰਤਰੀ, ਸਿੰਚਾਈ ਅਤੇ ਬਿਜਲੀ) :

(ੳ) ਮੋਗਾ ਉਪ-ਮੰਡਲ ਵਿੱਚ ਸਾਲ 1989 ਤੋਂ ਅੱਜ ਤੱਕ ਮੰਨਜ਼ੂਰ ਕੀਤੇ ਗਏ ਸਬ-ਸਟੇਸ਼ਨਾਂ ਦੀ ਗਿਣਤੀ —

(1) 400 ਕੇ. ਵੀ. ਸਬ-ਸਟੇਸ਼ਨ ਮੋਗਾ (ਨਵਾਂ) ਸਮੇਤ 2X240 ਐਮ. ਵੀ. ਏ. 400/220 ਕੇ. ਵੀ. ਟਰਾਂਸਫਾਰਮਰ (ਚਮੇਰਾ ਹਾਈਡਲ ਪ੍ਰੋਜੈਕਟ ਅਧੀਨ ਨੈਸ਼ਨਲ ਪਾਵਰ ਟਰਾਂਸਮਿਸ਼ਨ ਕਾਰਪੋਰੇਸ਼ਨ ਦੁਆਰਾ ਉਸਾਰਿਆ ਜਾ ਰਿਹਾ ਹੈ )

(ਕਾਰਜ ਪ੍ਰਗਤੀ ਤੇ ਹੈ)

(2) 220 ਕੇ. ਵੀ. ਸਬ-ਸਟੇਸ਼ਨ ਧਰਮਕੋਟ (ਵਾਧਾ)
ਅਤੀਰਿਕਤ 100 ਐਮ.ਵੀ.ਏ., 220/132 ਕੇ. ਵੀ. ਟਰਾਂਸਫਾਰਮਰ ।

(ਕਾਰਜ ਮੁਕੰਮਲ ਹੈ)

(3) 132 ਕੇ. ਵੀ. ਸਬ-ਸਟੇਸ਼ਨ ਧਰਮਕੋਟ (ਵਾਧਾ) ਅਤੀਰਿਕਤ 12.5/16 ਐਮ. ਵੀ. ਏ. 132/33 ਕੇ. ਵੀ. ਟਰਾਂਸਫਾਰਮਰ ।

(ਕਾਰਜ ਮੁਕੰਮਲ ਹੈ)

(4) 132 ਕੇ. ਵੀ. ਸਬ-ਸਟੇਸ਼ਨ ਬਾਘਾ ਪੁਰਾਣਾ (ਵਾਧਾ) ਅਤੀਰਿਕਤ 1X25 ਐਮ. ਵੀ.ਏ., 132/66 ਕੇ. ਵੀ. ਟਰਾਂਸਫਾਰਮਰ ।

(ਕਾਰਜ ਮੁਕੰਮਲ ਹੈ)

(5) 132 ਕੇ. ਵੀ. ਸਬ-ਸਟੇਸ਼ਨ ਤਲਵੰਡੀ ਭਾਈ (ਵਾਧਾ) 1X12.5/16 ਐਮ. ਵੀ. ਏ., 132/66 ਕੇ. ਵੀ. ਟਰਾਂਸਫਾਰਮਰ ਦੀ ਥਾਂ ਤੇ 1X20/25 ਐਮ. ਵੀ. ਏ., 132/66 ਕੇ. ਵੀ. ਟਰਾਂਸਫਾਰਮਰ ।

(ਕਾਰਜ ਮੁਕੰਮਲ ਹੈ)

(6) 66 ਕੇ. ਵੀ. ਸਬ-ਸਟੇਸ਼ਨ ਭਗਤਾ (ਵਾਧਾ) ਅਤੀਰਿਕਤ 10/12.5 ਐਮ. ਵੀ. ਏ., 66/11 ਕੇ. ਵੀ. ਟਰਾਂਸਫਾਰਮਰ ।

(ਕਾਰਜ ਮੁਕੰਮਲ ਹੈ)

(7) 66 ਕੇ. ਵੀ. ਸਬ-ਸਟੇਸ਼ਨ, ਸਮਾਧ ਭਾਈ (ਵਾਧਾ) 1X8 ਐਮ. ਵੀ. ਏ., 66/11 ਕੇ. ਵੀ. ਟਰਾਂਸਫਾਰਮਰ ਦੀ ਥਾਂ ਤੇ 1X10/12.5 ਐਮ. ਵੀ. ਏ. 66/11 ਕੇ. ਵੀ. ।

(ਕਾਰਜ ਮੁਕੰਮਲ ਹੈ)

(8) 66 ਕੇ. ਵੀ. ਸਬ-ਸਟੇਸ਼ਨ, ਚੜਿਕ (ਨਵਾਂ) 1X10/12.5 ਐਮ. ਵੀ. ਏ., 66/11 ਕੇ. ਵੀ. ਟਰਾਂਸਫਾਰਮਰ ।

(ਕਾਰਜ ਮੁਕੰਮਲ ਹੈ)

[ਰਾਜ ਮੰਤਰੀ, ਸਿੰਚਾਈ ਅਤੇ ਬਿਜਲੀ]

(9) 33 ਕੇ. ਵੀ. ਸਬ-ਸਟੇਸ਼ਨ, ਬਿਲਾਸਪੁਰ (ਨਵਾਂ) 1X6.3/8 ਐਮ. ਵੀ. ਏ. 33/11 ਕੇ. ਵੀ. ਟਰਾਂਸਫਾਰਮਰ ।

(ਕਾਰਜ ਮੁਕੰਮਲ ਹੈ)

(10) 33 ਕੇ. ਵੀ. ਸਬ-ਸਟੇਸ਼ਨ, ਡਗਰੂ (66 ਕੇ. ਵੀ. ਤੱਕ ਉੱਨਤ ਕਰਨਾ) 1X6.3/8 ਐਮ. ਵੀ. ਏ., 33/11 ਕੇ. ਵੀ. ਟਰਾਂਸਫਾਰਮਰ ਦੀ ਥਾਂ ਤੇ 2X6.3/8 ਐਮ. ਵੀ. ਏ., 66/11 ਕੇ. ਵੀ. ਟਰਾਂਸਫਾਰਮਰ ।

(ਕਾਰਜ ਮੁਕੰਮਲ ਹੈ)

(11) 33 ਕੇ. ਵੀ. ਸਬ-ਸਟੇਸ਼ਨ, ਮੁਦਕੀ (66 ਕੇ. ਵੀ. ਤੱਕ ਉੱਨਤ ਕਰਨਾ ) 2X6.3/8 ਐਮ. ਵੀ. ਏ., 33/11 ਕੇ.ਵੀ. ਟਰਾਂਸਫਾਰਮਰ ਦੀ ਥਾਂ ਤੇ 2X6.3/8 ਐਮ. ਵੀ. ਏ., 66/11 ਕੇ. ਵੀ. ਟਰਾਂਸਫਾਰਮਰ ।

(ਕਾਰਜ ਮੁਕੰਮਲ ਹੈ)

(12) 33 ਕੇ. ਵੀ. ਸਬ-ਸਟੇਸ਼ਨ, ਬਦਨੀਕਲਾਂ (132 ਕੇ. ਵੀ. ਤੱਕ ਉੱਨਤ ਕਰਨਾ ) 1X6.3/8 ਐਮ. ਵੀ. ਏ., 33/11 ਕੇ. ਵੀ. ਅਤੇ 2X5 ਐਮ. ਵੀ. ਏ. 33/11 ਕੇ. ਵੀ. ਟਰਾਂਸਫਾਰਮਰ ਦੀ ਥਾਂ ਤੇ 2X10/12.5 ਐਮ. ਵੀ. ਏ. 132/11 ਕੇ. ਵੀ. ਏ., ਟਰਾਂਸਫਾਰਮਰ ।

(ਕਾਰਜ ਪ੍ਰਗਤੀ ਤੇ ਹੈ)

(13) 33 ਕੇ. ਵੀ. ਸਬ-ਸਟੇਸ਼ਨ, ਰਾਮੂਵਾਲਾ (ਨਵਾਂ) 1X2 ਐਮ. ਵੀ. ਏ., 33/11 ਕੇ. ਵੀ. ਟਰਾਂਸਫਾਰਮਰ ।

(ਕਾਰਜ ਪ੍ਰਗਤੀ ਤੇ ਹੈ)

(ਅ) ਕੋਈ ਸਬ-ਸਟੇਸ਼ਨ ਅਜਿਹਾ ਨਹੀਂ ਜਿਥੇ ਕਾਰਜ ਨੂੰ ਹੱਥ ਵਿੱਚ ਨਾ ਲਿਆ ਗਿਆ ਹੋਵੇ ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਦੌਲਤਪੁਰਾ ਬਾਘਾਪੁਰਾਣਾ ਹਲਕੇ ਵਿਚ ਇਕ ਸਬ-ਸਟੇਸ਼ਨ ਦੀ ਮਨਜ਼ੂਰੀ ਦੇ ਦਿਤੀ ਗਈ ਹੈ । ਇਹ ਮਾਮਲਾ ਫਰੀਦਕੋਟ ਪਬਲਿਕ ਗਰੀਵੈਂਸਿਜ਼ ਕਮੇਟੀ ਵਿਚ ਵੀ ਉਠਿਆ ਸੀ ਅੋਰ ਉਥੇ ਇਸ ਮਹਿਕਮੇ ਦੇ ਮੁਤੱਲਕਾ ਅਫਸਰਾਂ ਨੇ ਇਹ ਗੱਲ ਕਹੀ ਸੀ ਕਿ ਫੰਡਜ਼ ਨਹੀਂ ਹਨ, ਫੰਡਜ਼ ਦੀ ਕਮੀ ਕਰਕੇ ਅਸੀਂ ਉਸ ਨੂੰ ਉਥੇ ਨਹੀਂ ਬਣਾ ਸਕੇ । ਇਸ ਕਰਕੇ ਇਹ ਮਾਮਲਾ ਅਟਕਿਆ ਹੈ । ਮੰਤਰੀ ਸਾਹਿਬ ਦੱਸਣ ਕਿ ਉਹ ਇਸ ਬਾਰੇ ਕੀ ਕਰ ਰਹੇ ਹਨ ?

**ਸ਼੍ਰੀ ਸਪੀਕਰ** : ਸਪਲੀਮੈਂਟਰੀ ਕੋਈ ਨਹੀਂ ਬਣਿਆ । ਤੁਸੀਂ ਸਵਾਲ ਪੁੱਛੋ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਸਵਾਲ ਕੀਤਾ ਸੀ ਉਸ ਦੇ ਸਬੰਧ ਵਿਚ ਮੈਂ ਇਨ੍ਹਾਂ ਨੂੰ ਬਿਲਕੁਲ ਠੀਕ ਔਰ ਸਪੱਸ਼ਟ ਉੱਤਰ ਦਿੱਤਾ ਹੈ । ਜੋ ਇਹ ਸਬ-ਸਟੇਸ਼ਨ ਦੀ ਗੱਲ ਕਰ ਰਹੇ ਹਨ, ਉਸ ਦਾ ਹਾਲੇ ਕੋਈ ਵਿਚਾਰ ਨਹੀਂ ਹੈ ।

---

ਸਟਾਰਡ ਸਵਾਲ ਨੰ: 183

**ਸ੍ਰੀ ਸਪੀਕਰ** : ਸਟਾਰਡ ਸਵਾਲ ਨੰ 183 ਮਾਨਯੋਗ ਮੈਂਬਰ ਨੇ ਵਿਦਡਰਾ ਕਰ ਲਿਆ ਹੈ । ਅਗਲਾ ਸਟਾਰਡ ਸਵਾਲ ਨੰ 135.

---

**ਅਪਾਹਜਾਂ ਅਤੇ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਰੂਟ ਪਰਮਿਟ ਅਲਾਟ ਕਰਨਾ**

*135. **ਸਰਦਾਰ ਹਰਨੇਕ ਸਿੰਘ ਪਾਇਲ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਪਾਹਜਾਂ ਅਤੇ ਅਨੁਸੂਚਿਤ ਜਾਤੀਆਂ ਦੇ ਬਿਨੈਕਾਰਾਂ ਨੂੰ ਰੂਟ ਪਰਮਿਟ ਅਲਾਟ ਕਰਨ ਲਈ ਮੌਜੂਦਾ ਸਰਕਾਰ ਦੀ ਨੀਤੀ ਦੇ ਵੇਰਵੇ ਕੀ ਹਨ ?

**ਮਾਸਟਰ ਜਾਗੀਰ ਸਿੰਘ** : ਮੋਟਰ ਵਹੀਕਲ ਐਕਟ, 1988 ਅਧੀਨ ਅਨੁਸੂਚਿਤ ਜਾਤੀਆਂ ਜਾਂ ਅੰਗਹੀਣਾਂ ਲਈ ਰੂਟ ਪਰਮਿਟ ਗਰਾਂਟ ਕਰਨ ਲਈ ਆਮ ਰਿਜ਼ਰਵੇਸ਼ਨ ਨਹੀਂ ਹੈ । ਪਰ ਐਕਟ ਦੀ ਧਾਰਾ 71(3) ਅਧੀਨ ਕੇਂਦਰੀ ਸਰਕਾਰ ਉਨ੍ਹਾਂ ਸ਼ਹਿਰਾਂ ਵਿੱਚ ਜਿਨ੍ਹਾਂ ਦੀ ਆਬਾਦੀ ਪੰਜ ਲੱਖ ਤੋਂ ਘੱਟ ਨਾ ਹੋਵੇ ਰਾਜ ਸਰਕਾਰ ਨੂੰ ਸਟੇਜ ਕੈਰਿਜ ਦੀ ਗਿਣਤੀ ਨਿਯਮਤ ਕਰਨ ਲਈ ਹੁਕਮ ਕਰ ਸਕਦੀ ਹੈ । ਐਸਾ ਕੀਤੇ ਜਾਣ ਤੇ ਸ਼ੈਡਿਊਲਡ ਕਾਸਟ ਤੇ ਸ਼ੈਡਿਊਲਡ ਟਰਾਈਬ ਲਈ ਰਿਜ਼ਰਵੇਸ਼ਨ ਕਰਨੀ ਪਵੇਗੀ । ਪੰਜਾਬ ਦੇ ਕਾਰਪੋਰੇਸ਼ਨ ਟਾਊਨਾਂ ਵਿੱਚ ਪ੍ਰਾਈਵੇਟ ਪਾਰਟੀਆਂ ਨੂੰ ਸਟੇਜ ਕੈਰਿਜ ਪਰਮਿਟ ਨਹੀਂ ਦਿੱਤੇ ਗਏ, ਇਸ ਲਈ ਇਹ ਧਾਰਾ ਲਾਗੂ ਨਹੀਂ ਹੈ ।

**ਸਰਦਾਰ ਹਰਨੇਕ ਸਿੰਘ ਪਾਇਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਹਿਲਾਂ ਰੂਟ ਪਰਮਿਟ ਦਿੱਤੇ ਗਏ ਹਨ ਕੀ ਉਨ੍ਹਾਂ ਵਿਚੋਂ ਕੋਈ ਰੂਟ ਪਰਮਿਟ ਸ਼ਡਿਊਲਡ ਕਾਸਟਸ ਚਲਾ ਰਹੇ ਹਨ ਜਾਂ ਕਿ ਮੁੜ ਉਹ ਧਨਾਢ ਟ੍ਰਾਂਸਪੋਰਟਰਜ਼ ਹੀ ਚਲਾ ਰਹੇ ਹਨ; ਕੀ ਮੰਤਰੀ ਸਾਹਿਬ ਇਨ੍ਹਾਂ ਦਾ ਸਰਵੇ ਕਰਕੇ ਦੱਸਣਗੇ ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਡੇ ਨੋਟਿਸ ਵਿਚ ਲਿਆਉਣ ਔਰ ਅਸੀਂ ਉਨ੍ਹਾਂ ਦੀ ਪੂਰੀ ਚੈਕਿੰਗ ਕਰਕੇ ਪੂਰਾ ਵੇਰਵਾ ਵਿਸਥਾਰ ਨਾਲ ਦੱਸਾਂਗੇ ।

**ਸਰਦਾਰ ਹਰਨੇਕ ਸਿੰਘ ਪਾਇਲ** : ਠੀਕ ਹੈ ਜੀ, ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆ ਦਿਆਂਗਾ ।

**ਸ੍ਰੀ ਸਪੀਕਰ** : ਇਹ ਤੁਹਾਡਾ ਆਪਸੀ ਮਾਮਲਾ ਹੋ ਗਿਆ ਹੈ ।

---

**ਸਾਬਕਾ ਐਮ. ਪੀਜ਼, ਸਾਬਕਾ ਐਮ. ਐਲ. ਏਜ਼ ਅਤੇ ਸਾਬਕਾ ਐਮ. ਐਲ. ਸੀਜ਼ ਨੂੰ ਮੁਫਤ ਸਫਰ ਦੀਆਂ ਸਹੂਲਤਾਂ**

*136. **ਸਰਦਾਰ ਮਲਕੀਅਤ ਸਿੰਘ ਦਾਖਾ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਪੰਜਾਬ ਦੇ ਸਾਰੇ ਸਾਬਕਾ ਐਮ. ਪੀਜ਼, ਸਾਬਕਾ ਐਮ. ਐਲ. ਏਜ਼. ਅਤੇ ਸਾਬਕਾ ਐਮ. ਐਲ. ਸੀਜ਼. ਨੂੰ ਗਵਾਂਢੀ ਰਾਜ, ਹਰਿਆਣਾ ਦੀ ਤਰਾਂ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਵਿਚ ਮੁਫਤ ਸਫਰ ਕਰਨ ਦੀ ਆਗਿਆ ਦੇਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਮਾਸਟਰ ਜਾਗੀਰ ਸਿੰਘ** : ਐਕਸ ਐਮ. ਪੀਜ਼., ਐਕਸ ਐਮ. ਐਲ. ਏਜ਼. ਅਤੇ ਐਕਸ ਐਮ. ਐਲ. ਸੀਜ਼. ਨੂੰ ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਦੀਆਂ ਬੱਸਾਂ ਵਿਚ ਮੁਫਤ ਸਫਰ ਕਰਨ ਦੀ ਸਹੂਲਤ ਦੇਣ ਦੀ ਕੋਈ ਤਜਵੀਜ਼ ਟਰਾਂਸਪੋਰਟ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਮਲਕੀਅਤ ਸਿੰਘ ਦਾਖਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿਉਂਕਿ ਉਨ੍ਹਾਂ ਨੇ ਕਿਹਾ ਹੈ ਕਿ ਸਾਡੀ ਕੋਈ ਤਜਵੀਜ਼ ਨਹੀਂ ਹੈ । ਸਪੀਕਰ ਸਾਹਿਬ, ਐਕਸ-ਐਮ. ਪੀਜ਼, ਐਕਸ-ਐਮ. ਐਲ. ਏਜ਼. ਅਤੇ ਐਕਸ-ਐਮ. ਐਲ. ਸੀਜ਼. ਜਿਹੜੇ ਹਨ ਇਹ ਦੇਸ਼ ਭਗਤ ਬੰਦੇ ਹੁੰਦੇ ਹਨ ਔਰ ਅਸੀਂ ਸਾਰਿਆਂ ਨੇ ਕਿਸੇ ਨਾ ਕਿਸੇ ਕੰਮ ਆਖਿਰ ਜਾਣਾ ਹੀ ਹੁੰਦਾ ਹੈ । ਵਜ਼ੀਰ ਸਾਹਿਬ ਕਹਿੰਦੇ ਹਨ ਕਿ ਕੋਈ ਤਜਵੀਜ ਨਹੀਂ ਹੈ । ਇਹ ਮਾੜੀ ਗੱਲ ਹੈ । ਉਨ੍ਹਾਂ ਨੂੰ ਇਹ ਸਹੂਲਤ ਮਿਲਣੀ ਚਾਹੀਦੀ ਹੈ ਕਿਉਂਕਿ ਜਦ ਉਹ ਕਿਸੇ ਕੰਮ ਲਈ ਬੱਸ ਵਿਚ ਚੜ੍ਹਦੇ ਹਨ ਤਾਂ ਅਗਰ ਕੋਈ ਵਾਕਫ਼ੀਅਤ ਵਾਲਾ ਕੰਡਕਟਰ ਮਿਲ ਜਾਵੇ ਤਾਂ ਉਹ ਕਹਿ ਦਿੰਦਾ ਹੈ ਕਿ ਮੈਂ ਤੁਹਾਡੀ ਟਿਕਟ ਲੈ ਲਈ ਹੈ ਅਤੇ ਇਤਨੇ ਵਿੱਚ ਹੀ ਉਹ ਖੁਸ਼ ਹੋ ਜਾਂਦਾ ਹੈ । ਅੱਜ ਹਾਲਤ ਇਹ ਹੈ ਕਿ ਅਗਰ ਕੋਈ ਐਕਸ-ਐਮ. ਐਲ. ਏ. ਬੱਸ ਚੜ੍ਹਕੇ ਆਉਂਦਾ ਹੋਵੇ. . . .

**ਸ਼੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਸਟੇਟਮੈਂਟ ਆਫ਼ ਫੈਕਟਸ ਤੁਹਾਨੂੰ ਦੱਸਿਆ ਹੈ, ਇਸ ਲਈ ਤੁਸੀਂ ਸਪਲੀਮੈਂਟਰੀ ਪੁੱਛੋ ਰੀਡਿੰਗ ਨਾ ਕਰੋ ।

**ਸਰਦਾਰ ਮਲਕੀਅਤ ਸਿੰਘ ਦਾਖਾ** : ਮੈਂ ਇਹ ਸਮਝਦਾ ਹਾਂ ਕਿ ਇਹ ਕੋਈ ਭਰੋਸੇਯੋਗ ਜਵਾਬ ਨਹੀਂ ਹੈ, ਕੀ ਮਨਿਸਟਰ ਸਾਹਿਬ ਦੁਬਾਰਾ ਵਿਚਾਰ ਕਰਨ ਦਾ ਕਸ਼ਟ ਕਰਨਗੇ ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਐਮ. ਐਲ. ਏ. ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਐਕਸ-ਐਮ. ਐਲ. ਏ., ਐਕਸ-ਐਮ.ਐਲ.ਸੀ. ਲਈ ਜੋ ਵੀ ਕਰਨਾ ਹੈ ਫੈਸਲਾ ਅਸੀਂ ਸਾਰੇ ਇਥੇ ਬੈਠੇ ਹਾਂ. ਉਹ ਤੁਸੀਂ ਕਰ ਲਓ, ਸਾਨੂੰ ਕੋਈ ਇਤਰਾਜ਼ ਨਹੀਂ ਹੈ । (ਥੰਪਿੰਗ)

श्रीमति लक्ष्मी कांता चावला : स्पीकर महोदय, मन्त्री जी ने कहा है कि कोई तजवीज़ नहीं है । मैं यह कहना चाहती हूं कि अगर इनके लिये मुफ्त

बाला करने की कोई तजवीज बनाई गई तो इसका बोझ गरीबों पर पड़ेगा, इस बात को भी ध्यान में रखा जाये ।

**ਸ੍ਰੀ ਸਪੀਕਰ** : ਮੈਂ ਤੁਹਾਨੂੰ ਸਪਲੀਮੈਂਟਰੀ ਅਲਾਓ ਨਹੀਂ ਕੀਤਾ ।

**ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਜਨਰਲ ਪਰਪਜ਼ ਕਮੇਟੀ ਕੋਲ ਇਹੋ ਜਿਹੇ ਮਸਲੇ ਆਉਂਦੇ ਹਨ, ਉਸ ਦੇ ਵਿਚ ਤੁਸੀਂ ਵਿਚਾਰ ਕਰ ਲੈਣਾ ਕਿ ਕੀ ਕਰਨਾ ਹੈ ।

**ਸ੍ਰੀ ਸਪੀਕਰ** : ਮੈਂ ਉਨ੍ਹਾਂ ਨੂੰ ਸਪਲੀਮੈਂਟਰੀ ਅਲਾਓ ਹੀ ਨਹੀਂ ਕੀਤਾ ।

---

**ਲੁਧਿਆਣਾ ਦੀਆਂ ਹੈਬੋਵਾਲ ਅਤੇ ਸ਼ਿਮਲਾਪੁਰੀ ਬਸਤੀਆਂ ਵਿਚ ਵਿਕਾਸ ਦੇ ਕੰਮਾਂ ਲਈ ਵਿਸ਼ੇਸ਼ ਫ਼ੰਡ ਰਖਣਾ**

*137. **ਸਰਦਾਰ ਮਲਕੀਅਤ ਸਿੰਘ ਦਾਖਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਲੁਧਿਆਣਾ ਦੀਆਂ ਹੈਬੋਵਾਲ ਅਤੇ ਸ਼ਿਮਲਾਪੁਰੀ ਬਸਤੀਆਂ ਵਿਚ ਵਿਕਾਸ ਦੇ ਕੰਮਾਂ ਲਈ ਵਿਸ਼ੇਸ਼ ਫ਼ੰਡ ਐਲੋਕੇਟ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਡਾਕਟਰ ਕੇਵਲ ਕ੍ਰਿਸ਼ਨ** : (ੳ) ਹਾਂ ਜੀ ।

(ਅ) ਸਰਕਾਰ ਨੇ ਲੁਧਿਆਣਾ ਵਿਖੇ ਹੈਬੋਵਾਲ ਅਤੇ ਸ਼ਿਮਲਾਪੁਰੀ ਬਸਤੀਆਂ ਵਿਚ ਸਾਲ 1990-91 ਅਤੇ 1991-92 ਵਿਚ ਉਸਾਰੂ ਕੰਮਾਂ ਲਈ ਸਪੈਸ਼ਲ ਫ਼ੰਡਾਂ ਦੀ ਐਲੋਕੇਸ਼ਨ ਕੀਤੀ ਹੈ ।

**ਸਰਦਾਰ ਮਲਕੀਅਤ ਸਿੰਘ ਦਾਖਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1990-91 ਅਤੇ 1991-92 ਵਿਚ ਜੋ ਉਥੇ ਪੈਸਾ ਖਰਚਿਆ ਗਿਆ ਹੈ ਉਸ ਦਾ ਪਤਾ ਕਰਨ ਵਾਸਤੇ ਕੀ ਮੰਤਰੀ ਜੀ ਕਿਸੇ ਦੀ ਡਿਊਟੀ ਲਗਾਉਣਗੇ ਕਿ ਜੋ ਵੀ ਡਿਵੈਲਪਮੈਂਟ ਦੇ ਕੰਮ ਹੋਏ ਹਨ ਸੜਕਾਂ, ਸੀਵਰੇਜ ਜਾਂ ਸਟਰੀਟ ਲਾਈਟ ਦਾ ਹੈਬੋਵਾਲ ਅਤੇ ਸ਼ਿਮਲਾਪੁਰੀ ਬਸਤੀਆਂ ਵਿੱਚ ਇਨ੍ਹਾਂ ਕੰਮਾਂ ਲਈ ਫ਼ੰਡਜ਼ ਦਿੱਤੇ ਗਏ ਹਨ ਉਸ ਦਾ ਠੀਕ ਇਸਤੇਮਾਲ ਨਹੀਂ ਹੋਇਆ ਅਤੇ ਉਥੇ ਦੇ ਲੋਕ ਜੋ ਜ਼ਿੰਦਗੀ ਜੀਅ ਰਹੇ ਹਨ ਉਹ ਨਰਕ ਦਾ ਜੀਵਨ ਜੀਅ ਰਹੇ ਹਨ ।

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਸਪੈਸ਼ਲ ਫ਼ੰਡਾਂ ਦੀ ਐਲੋਕੇਸ਼ਨ ਕੀਤੀ ਹੈ ।

**ਸਰਦਾਰ ਮਲਕੀਅਤ ਸਿੰਘ ਦਾਖਾ** : ਆਉਣ ਵਾਲੇ ਸਮੇਂ ਵਿਚ ਜੋ ਫ਼ੰਡਜ਼ ਰਖਣੇ ਹਨ ਕੀ ਮਨਿਸਟਰ ਸਾਹਿਬ ਇਸ ਗੱਲ ਦਾ ਯਕੀਨ ਦੁਆਉਣਗੇ ਕਿ ਉਹ ਉਥੇ ਖ਼ਰਚ ਹੋਣਗੇ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਜੋ ਫੰਡਜ਼ ਰਖੇ ਗਏ ਹਨ ਉਨ੍ਹਾਂ ਦਾ ਠੀਕ ਇਸਤੇਮਾਲ ਨਹੀਂ ਹੋਇਆ, ਮੈਂ ਐਮ. ਐਲ ਏ. ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਉਸ ਖਰਚੇ ਦੀ ਇਨਕੁਆਇਰੀ ਕਰਵਾਵਾਂਗੇ ਅਤੇ ਇਨ੍ਹਾਂ ਦੇ ਸਹਿਯੋਗ ਨਾਲ ਕਰਵਾਵਾਂਗੇ, ਅਗਰ ਉਸ ਖਰਚੇ ਵਿਚ ਕਿਸੇ ਤਰ੍ਹਾਂ ਦੀ ਵੀ ਗੜਬੜ ਹੋਈ ਹੋਵੇਗੀ ਉਸ ਦੇ ਲਈ ਜਿਹੜੇ ਵੀ ਅਫਸਰ ਜ਼ਿੰਮੇਵਾਰ ਹੋਣਗੇ ਉਨ੍ਹਾਂ ਦੇ ਖ਼ਿਲਾਫ਼ ਐਕਸ਼ਨ ਵੀ ਲਵਾਂਗੇ ।

---

## ਜ਼ਿਲ੍ਹਾ ਅੰਮ੍ਰਿਤਸਰ ਵਿਚ ਸਰਪੰਚਾਂ ਦੀ ਗ੍ਰਿਫ਼ਤਾਰੀ

*122. **ਸ੍ਰੀ ਵਿਜੇ ਕੁਮਾਰ ਸਾਥੀ, ਐਡਵੋਕੇਟ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਅੰਮ੍ਰਿਤਸਰ ਵਿਚ ਜਨਵਰੀ, 1992 ਤੋਂ ਲੈ ਕੇ ਹੁਣ ਤੱਕ ਕਿੰਨੇ ਸਰਪੰਚਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਉਨ੍ਹਾਂ ਦੇ ਨਾਂ ਕੀ ਕੀ ਹਨ;

(ਅ) ਉਕਤ ਹਰ ਇਕ ਸਰਪੰਚ ਦੇ ਵਿਰੁੱਧ ਕਿਸ ਕਿਸਮ ਦੇ ਕੇਸ ਦਰਜ ਕੀਤੇ ਗਏ ?

**ਸਰਦਾਰ ਬੇਅੰਤ ਸਿੰਘ** (ੳ) "ਨਿਲ" ।

(ਅ) ਭਾਗ 'ੳ' ਵਿੱਚ ਦਿੱਤੇ ਉੱਤਰ ਅਨੁਸਾਰ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ੍ਰੀ ਵਿਜੇ ਕੁਮਾਰ ਸਾਥੀ, ਐਡਵੋਕੇਟ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਫਾਰਮਲ ਅਰੈਸਟ ਤਾਂ ਨਹੀਂ ਪਾਈ ਗਈ ਪਰ ਉਨ੍ਹਾਂ ਪਿੰਡਾਂ ਵਿਚ ਜਿਨ੍ਹਾਂ ਨੇ ਬਾਈਕਾਟ ਨਹੀਂ ਕੀਤਾ ਸਿਰਫ ਲੋਕ ਡਰ ਦੇ ਮਾਰੇ ਨਹੀਂ ਜਾ ਸਕੇ, ਮੈਂ ਉਦਾਹਰਣ ਦਿੰਦਾ ਹਾਂ ਕਿ ਵੈਰੋਵਾਲ ਦੇ ਥਾਣੇ ਵਿਚ ਡੀ. ਐਸ. ਪੀ. ਨੇ 24-25 ਪਿੰਡਾਂ ਦੇ ਸਰਪੰਚਾਂ ਨੂੰ ਬੁਲਾਇਆ ਅਤੇ ਉਨ੍ਹਾਂ ਦੇ ਨਾਲ ਜ਼ਿਆਦਤੀ ਕੀਤੀ ਜਿਸ ਦੇ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਇਕ ਵਫਦ ਵੀ ਮਿਲਿਆ ਸੀ ।

**Mr. Speaker**. Sathi Ji, do not give information, get information.

**ਸ੍ਰੀ ਵਿਜੇ ਕੁਮਾਰ ਸਾਥੀ, ਐਡਵੋਕੇਟ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਵਫ਼ਦ ਇਨ੍ਹਾਂ ਨੂੰ ਮਿਲਿਆ ਸੀ ਉਸ ਦੇ ਬਾਰੇ ਚੀਫ ਮਨਿਸਟਰ ਸਾਹਿਬ ਕੋਈ ਜਵਾਬ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਸ ਦਾ ਕੋਈ ਤੱਲਕ ਨਹੀਂ ਹੈ, ਇਨ੍ਹਾਂ ਨੇ ਪੁਛਿਆ ਸੀ ਕਿ ਕੋਈ ਅਰੈਸਟ ਹੋਈ ਹੈ ਮੈਂ ਜਵਾਬ ਦੇ ਦਿੱਤਾ ਹੈ

ਕਿ ਕੋਈ ਨਹੀਂ ਹੋਈ । ਇਨ੍ਹਾਂ ਨੇ ਦੱਸਿਆ ਹੈ ਕਿ ਕਈ ਸਰਪੰਚ ਅੰਮ੍ਰਿਤਸਰ ਜ਼ਿਲ੍ਹੇ ਵਿਚ ਥਾਣੇ ਵਿਚ ਬੁਲਾਏ ਗਏ । ਇਹ ਠੀਕ ਹੈ ਕਿ ਕੁਝ ਸਰਪੰਚ ਥਾਣੇ ਵਿੱਚ ਬੁਲਾਏ ਗਏ ਸਨ, ਇਹ ਬੜੀ ਬੁਰੀ ਗੱਲ ਹੈ, ਮੈਂ ਇਸ ਗੱਲ ਦਾ ਨੋਟਿਸ ਲਿਆ ਹੈ ਔਰ ਕਿਹਾ ਹੈ ਕਿ ਉਨ੍ਹਾਂ ਨੂੰ ਪੂਰੀ ਇੱਜ਼ਤ ਮਿਲਣੀ ਚਾਹੀਦੀ ਹੈ, ਇੱਜ਼ਤ ਹੀ ਨਹੀਂ ਪੂਰਾ ਸਨਮਾਨ ਦੇਣਾ ਚਾਹੀਦਾ ਹੈ । ਜੇ ਕਿਸੇ ਨੂੰ ਬੁਲਾਉਣਾ ਹੈ ਤਾਂ ਉਸ ਨੂੰ ਬੁਲਾਉਣ ਵਾਸਤੇ ਵੱਡੀ ਅਥਾਰਿਟੀ ਨਾਲ ਗੱਲਬਾਤ ਕਰਕੇ ਬੁਲਾਉਣਾ ਚਾਹੀਦਾ ਹੈ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 116

(ਸਬੰਧਤ ਮੈਂਬਰ ਸਾਹਿਬ ਦੇ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੁੱਟ ਨਹੀਂ ਕੀਤਾ ਗਿਆ)

---

**ਰਣਜੀਤ ਸਾਗਰ ਡੈਮ ਦੀ ਉਸਾਰੀ ਵਾਸਤੇ ਜਿਨ੍ਹਾਂ ਦੀ ਜ਼ਮੀਨ ਲਈ ਗਈ ਹੈ ਉਨ੍ਹਾਂ ਦੇ ਬੱਚਿਆਂ ਨੂੰ ਨੌਕਰੀ ਦੇਣ ਬਾਰੇ**

*186. **ਸ੍ਰੀ ਰਘੂਨਾਥ ਸਹਾਏ ਪੁਰੀ**: ਕੀ ਸਿੰਚਾਈ ਤੇ ਬਿਜਲੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਰਣਜੀਤ ਸਾਗਰ ਡੈਮ ਦੀ ਉਸਾਰੀ ਵਾਸਤੇ ਜਿਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਪ੍ਰਾਪਤ ਕੀਤੀਆਂ ਸਨ ਉਨ੍ਹਾਂ ਦੇ ਬੱਚਿਆਂ ਨੂੰ ਪਹਿਲ ਦੇ ਆਧਾਰ ਤੇ ਨੌਕਰੀ ਮੁਹੱਈਆ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੈ, ਤਾਂ ਉਸਦਾ ਵੇਰਵਾ ਕੀ ਹੈ, ਅਤੇ ਜੇਕਰ ਅਜਿਹਾ ਨਹੀਂ ਹੈ ਤਾਂ ਉਸਦੇ ਕੀ ਕਾਰਨ ਹਨ ?

**Sardar Harcharan Singh Brar** :

(a) Yes Sir,

(b) One member of each eligible oustee family is to be provided employment subject to the availability of vacancy.

**ਸ੍ਰੀ ਰਘੂ ਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਐਲਿਜੀਬਲ ਆਉਸਟੀਜ਼ ਇਗਨੋਰ ਕਰਕੇ ਰਣਜੀਤ ਸਾਗਰ ਡੈਮ ਵਿਚ ਡਾਇਰੈਕਟ ਭਰਤੀ ਕੀਤੀ ਹੈ, ਉਨ੍ਹਾਂ ਨਾਲ ਬੇਇਨਸਾਫ਼ੀ ਹੋਈ ਹੈ । ਕੀ ਮੰਤਰੀ ਜੀ ਦੁਬਾਰਾ ਦੇਖਣਗੇ ਅਤੇ ਜਿਹੜੇ ਆਉਸਟੀਜ਼ ਰਹਿ ਗਏ ਹਨ ਉਨ੍ਹਾਂ ਨੂੰ ਐਮਪਲਾਇਮੈਂਟ ਦੇਣਗੇ ?

**ਮੰਤਰੀ** : ਅਗਰ ਕੋਈ ਸਪੈਸਿਫ਼ਿਕ ਕੇਸ ਮੇਰੇ ਨੋਟਿਸ ਵਿਚ ਲਿਆਉਣਗੇ ਤਾਂ ਜ਼ਰੂਰ ਇਨਕੁਆਇਰੀ ਕਰਾਵਾਂਗੇ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ 115

(ਸਬੰਧਤ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸੁਆਲ ਪੇਸ਼ ਨਹੀਂ ਹੋ ਸਕਿਆ ।)

---

## ਰਾਜ ਵਿਚ ਉਦਯੋਗਿਕ ਵਿਕਾਸ ਕੇਂਦਰ ਸਥਾਪਤ ਕਰਨੇ

*88. ਸ਼੍ਰੀ ਰਮਨ ਭੱਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਭਾਰਤ ਸਰਕਾਰ ਨੇ 1989 ਦੌਰਾਨ ਪੰਜਾਬ ਲਈ ਦੋ ਉਦਯੋਗਿਕ ਵਿਕਾਸ ਕੇਂਦਰ, ਅਰਥਾਤ ਇਕ ਬਠਿੰਡਾ ਵਿਖੇ ਅਤੇ ਦੂਸਰਾ ਪਠਾਨਕੋਟ ਵਿਖੇ ਮਨਜ਼ੂਰ ਕੀਤੇ ਸਨ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਇਨ੍ਹਾਂ ਉਦਯੋਗਿਕ ਵਿਕਾਸ ਕੇਂਦਰਾਂ ਨੂੰ ਸਥਾਪਤ ਕਰਨ ਲਈ ਕੀ ਕਾਰਵਾਈ ਕੀਤੀ ਗਈ ?

**Sardar Beant Singh**: Yes Sir, Government of India have approved the setting up of two Growth Centres at Bathinda and Pathankot. Selection of sites for these Growth Centres has been finalised and notification for acquisition of land will be issued shortly.

ਸ਼੍ਰੀ ਰਮਨ ਭੱਲਾ : ਸਪੀਕਰ ਸਾਹਿਬ, ਤਿੰਨ ਸਾਲ ਹੋ ਗਏ ਹਨ ਜਦੋਂ ਇਹ ਇੰਡਸਟਰੀਅਲ ਗਰੋਥ ਸੈਂਟਰ ਅਨਾਊਂਸ ਕੀਤਾ ਗਿਆ ਸੀ, ਪਰ ਪਿਛਲੇ ਤਿੰਨ ਸਾਲਾਂ ਵਿਚ ਕੋਈ ਕਾਰਵਾਈ ਨਹੀਂ ਕੀਤੀ ਗਈ। ਮੈਂ ਹਾਊਸ ਵਿਚ ਅਸ਼ਿਓਰੈਂਸ ਮੰਗਦਾ ਹਾਂ, ਭਾਵੇਂ ਮੁੱਖ ਮੰਤਰੀ ਸਾਹਿਬ ਨੇ ਯਕੀਨ ਦਿਲਾਇਆ ਹੈ, ਕਿ ਇਸ ਦੀ ਇੰਪਲੀਮੈਂਟੇਸ਼ਨ ਕਦੋਂ ਤਕ ਹੋ ਜਾਏਗੀ ?

ਮੁੱਖ ਮੰਤਰੀ : ਮੈਂ ਦਸਿਆ ਹੈ ਕਿ ਐਕੁਜ਼ੀਸ਼ਨ ਦੀ ਕਾਰਵਾਈ ਸ਼ੁਰੂ ਕਰ ਦਿਤੀ ਗਈ ਹੈ, ਦਫਾ 6 ਦੀ ਕਾਰਵਾਈ ਹੋਣੀ ਹੈ, ਬਾਕੀ ਜਿਹੜੀ ਜ਼ਮੀਨ ਲੈਣ ਦੀ ਕਾਰਵਾਈ ਹੈ ਉਹ ਵੀ ਬਹੁਤ ਜਲਦੀ ਕਰ ਦਿਤੀ ਜਾਏਗੀ।

---

## ਕਰਮਚਾਰੀਆਂ ਨੂੰ ਮਕਾਨ ਕਿਰਾਇਆ ਭੱਤੇ ਦੀ ਬਹਾਲੀ

*110. ਸ਼੍ਰੀ ਰਘੂਨਾਥ ਸਹਾਏ ਪੁਰੀ : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਰਾਜ ਵਿਚ ਸ਼ਹਿਰਾਂ ਦੇ ਚੁਗਿਰਦੇ ਦੇ 8 ਕਿਲੋਮੀਟਰ ਦੇ ਅੰਦਰ ਅੰਦਰ ਆਉਂਦੇ ਇਲਾਕੇ ਵਿਚ ਕੰਮ ਕਰ ਰਹੇ ਕਰਮਚਾਰੀਆਂ ਨੂੰ ਮਕਾਨ ਕਿਰਾਇਆ ਭੱਤਾ ਬਹਾਲ ਕਰਨ ਦਾ ਵਿਚਾਰ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ ?

**Dr. Kewal Krishan**: No please, because the facility of grant of House Rent Allowance admissible at the places falling within 8 Kms. radius of the municipal/outer limits of the erstwhile first and second class cities at par with the respective city rates had been discontinued as per recommendation of the Third Punjab Pay Commission.

ਸ਼੍ਰੀ ਰਘੂਨਾਥ ਸਹਾਏ ਪੁਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਇਹ ਪੁਛਣਾ ਚਾਹੁੰਦਾ ਹਾਂ ਜਿਹੜੇ ਮੁਲਾਜ਼ਮ 8 ਕਿਲੋਮੀਟਰ ਦੇ ਰੇਡੀਅੱਸ ਵਿਚ ਕੰਮ ਕਰਦੇ ਹਨ ਕੀ ਉਨ੍ਹਾਂ ਨੂੰ ਦੁਬਾਰਾ ਹਾਊਸ ਰੈਂਟ ਦੇਣ ਲਈ ਵਿਚਾਰ ਕਰਨਗੇ ?

ਮੰਤਰੀ ਸਪੀਕਰ ਸਾਹਿਬ, ਇਹ ਪੇ-ਕਮਿਸ਼ਨ ਦੀ ਰਿਕੁਮੈਂਡੇਸ਼ਨ ਤੇ ਡਿਸਕਾਂਟਿਨਿਊ ਹੋਇਆ ਹੈ। ਪੇ-ਕਮਿਸ਼ਨ ਨੇ ਐਸਾ ਮਹਿਸੂਸ ਕੀਤਾ ਹੈ ਕਿ 8 ਕਿਲੋਮੀਟਰ ਦੇ ਰੇਡੀਅੱਸ ਤਕ ਹਾਊਸ ਰੈਂਟ ਰੱਖਣਾ ਮੁਨਾਸਿਬ ਨਹੀਂ ਕਿਉਂਕਿ ਮਿਊਂਸਪਲ ਕਮੇਟੀ ਦੀਆਂ ਹੱਦਾਂ ਵਧਦੀਆਂ ਰਹਿੰਦੀਆਂ ਹਨ ਅਤੇ ਮੁਲਾਜ਼ਮ ਇਸ ਦਾ ਮਿਸਯੂਜ਼ ਵੀ ਕਰਦੇ ਹਨ ਕਿਉਂਕਿ ਜਿਹੜੇ ਦੂਰ ਦਰਾਜ਼ ਦੇ ਪਿੰਡਾਂ ਵਿਚ ਵੀ ਰਹਿੰਦੇ ਹਨ ਉਹ ਵੀ ਕਲੇਮ ਕਰੀ ਜਾਂਦੇ ਸਨ। ਇਹ ਚੀਜ਼ ਅਰਬਨ ਏਰੀਆ ਵਾਸਤੇ ਹੈ ਔਰ ਰੂਰਲ ਏਰੀਆ ਵਾਸਤੇ ਹਾਊਸ ਰੇਂਟ ਅਲਹਿਦਾ ਹੈ। ਲੇਕਿਨ ਐਮ. ਐਲ. ਏ. ਸਾਹਿਬ ਨੇ ਦੁਬਾਰਾ ਵਿਚਾਰ ਕਰਨ ਲਈ ਕਿਹਾ ਹੈ। ਸੋ, ਦੁਬਾਰਾ ਵਿਚਾਰ ਕੀਤਾ ਜਾ ਸਕਦਾ ਹੈ।

ਕਾਮਰੇਡ ਤਰਸੇਮ ਜੋਧਾਂ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹਵਾਂਗਾ ਕਿ ਜਿਹੜਾ ਪੇਂਡੂ ਏਰੀਆ ਭੱਤਾ ਦਿੱਤਾ ਜਾਂਦਾ ਹੈ ਉਹ 50 ਰੁਪਏ ਤੋਂ 200 ਰੁਪਏ ਤਕ ਹੈ ਔਰ ਸ਼ਹਿਰਾਂ ਵਿਚ ਦੋ ਸੌ ਤੋਂ ਹਜ਼ਾਰ ਰੁਪਏ ਤਕ ਹੈ। ਪਿੰਡਾਂ ਵਿਚ ਮਾੜੇ ਹਾਲਾਤ ਵਿਚ ਵੀ ਉਨ੍ਹਾਂ ਮੁਲਾਜ਼ਮਾਂ ਨੂੰ ਕੰਮ ਕਰਨਾ ਪੈਂਦਾ ਹੈ। ਕੀ ਸਰਕਾਰ ਇਸ ਡਿਸਪੇਰਟੀ ਨੂੰ ਦੂਰ ਕਰਨ ਲਈ ਯਕੀਨ ਦਿਵਾਵੇਗੀ ?

**ਸ੍ਰੀ ਸਪੀਕਰ** : ਤੁਸੀਂ ਵੱਖਰਾ ਸਵਾਲ ਪੁਛ ਲੈਣਾ It needs a separate question. It does not relate to this.

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੀ ਇਨ੍ਹਾਂ ਨੇ ਐਸ਼ੋਰੈਂਸ ਦਿੱਤੀ ਸੀ ਜੂਨੀਅਰ ਅਸਿਸਟੈਂਟ ਨੂੰ 40 ਰੁਪਏ ਦਾ ਭੱਤਾ ਦੇਣ ਲਈ ਕੀ ਉਹ ਲਾਗੂ ਹੋ ਗਈ ਹੈ ?

**ਸ੍ਰੀ ਸਪੀਕਰ** : ਤੁਸੀਂ ਵੱਖਰਾ ਸਵਾਲ ਪੁੱਛੋ ਜੀ। This supplementary does not arise out of this question. We come to the next question then.

---

**ਜ਼ਿਲ੍ਹਾ ਫਿਰੋਜ਼ਪੁਰ ਵਿਚ ਪੂਰਬੀ ਨਹਿਰ ਪੁੱਟਣ/ਬਣਾਉਣ/ਮੁਰੰਮਤ ਕਰਨ ਸਬੰਧੀ ਮਿਲੀਆਂ ਸ਼ਿਕਾਇਤਾਂ**

*91. **ਸ੍ਰੀ ਸਜਵਾਰ ਸਿੰਘ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1988 ਤੋਂ ਅਜ ਤਕ ਜ਼ਿਲ੍ਹਾ ਫਿਰੋਜ਼ਪੁਰ ਵਿਚ ਪੂਰਬੀ ਨਹਿਰ ਦੇ ਪੁੱਟਣ/ਬਣਾਉਣ/ਮੁਰੰਮਤ ਕਰਨ ਤੇ ਆਏ ਖਰਚ ਦੇ ਸਾਲਵਾਰ ਵੇਰਵੇ ਕੀ ਹਨ ;

(ਅ) ਕੀ ਉਪ੍ਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਸਮੇਂ ਦੇ ਦੌਰਾਨ ਉਕਤ ਨਹਿਰ ਦੇ ਬਨਾਉਣ/ਪੁੱਟਣ/ਮੁਰੰਮਤ ਕਰਨ ਸਬੰਧੀ ਸਰਕਾਰ ਨੂੰ ਕੋਈ ਸ਼ਿਕਾਇਤਾਂ ਮਿਲੀਆਂ; ਜੇਕਰ ਮਿਲੀਆਂ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਇਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ?

**Sardar Harcharan Singh Brar**: (a)Year-wise details of expenditure on Eastern Canal are as under: —

| Year | Expenditure (Rupees) |
|---|---|
| 1988-89 | 3,04,21,208/— |
| 1989-90 | 37,14,766/— |
| 1990-91 | 32,01,394/— |
| 1991-92 | 32,20,000/— |

(b) Yes Sir, some complaints in regard to the repair on Eastern Canal in Ferozepur District, following the floods of 1988-1989 were received. The principal allegation was that while repair work had not been done on the breached areas, wholly or partially payments have been made to the contractors. An enquiry was get conducted in the matter. After considering the report, concerned officials were suspended and subsequently charge-sheeted. Chief Engineer/Ranjit Sagar Design was appointed Inquiry Officer in the case. His report has been received, in regard to some of the works whereas in regard to others it is still awaited. The matter is under the Government's consideration.

Complaints were received by the Government from Sh. Kashmir Chand, Sarpanch, Chak Mahatanwala, District Ferozepur and from some other persons also regarding alleged irregularities in connection with Eastern Canal Division, Ferozepur in 1991. The enquiry was entrusted to Deputy Commissioner, Ferozepur. On the basis of the enquiry report of the Deputy Commissioner, the complaints having been found baseless, it was decided to file these complaints.

**ਸ਼੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਤਿੰਨ ਚਾਰ ਸਾਲਾਂ ਵਿਚ ਜੋ ਪੈਸਾ ਖਰਚ ਹੋਇਆ ਹੈ ਉਸ ਦਾ ਵੇਰਵਾ ਦਿੱਤਾ ਹੈ। ਇਹ ਸਾਢੇ ਚਾਰ ਕਰੋੜ ਹੈ ਜੋ ਮੰਤਰੀ ਜੀ ਨੇ ਦੱਸਿਆ ਹੈ ਕਿ ਖਰਚ ਹੋਇਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਨਹਿਰ ਨੂੰ ਮੁਕੰਮਲ ਹੋਣ ਲਈ ਹੋਰ ਕਿਤਨਾ ਸਮਾਂ ਲਗੇਗਾ ?

**ਮੰਤਰੀ**: ਸਪੀਕਰ ਸਾਹਿਬ, ਨਹਿਰ ਤਾਂ ਅੱਗੇ ਹੀ ਮੁਕੰਮਲ ਹੈ। ਉਹ ਤਾਂ ਸੰਨ 1988-89 ਦੇ ਵਿਚ ਜੋ ਅਨਪ੍ਰੀਸੀਡੈਂਟਿਡ ਫਲੱਡਜ਼ ਆਏ ਸਨ ਉਨ੍ਹਾਂ ਨਾਲ ਬਰੀਚਿਜ਼ ਆ ਗਏ ਸਨ। ਉਨ੍ਹਾਂ ਦੀ ਰਿਪੇਅਰ ਹੋ ਚੁਕੀ ਹੈ।

**ਸ੍ਰੀ ਸਰਵਾਰ ਸਿੰਘ** : ਸਪੀਕਰ ਸਾਹਿਬ, ਜਿਹੜੀ ਈਸਟਰਨ ਕੈਨਾਲ ਹੈ, ਉਸ ਵਿਚੋਂ ਹੋਰ ਨਹਿਰਾਂ ਨਿਕਲੀਆਂ ਹਨ ਔਰ ਡਿਸਟਰੀਬਿਊਟਰੀਜ਼ ਹਨ, ਉਨ੍ਹਾਂ ਤੇ ਕਾਫੀ ਸਾਲਾਂ ਤੋਂ ਖੁਦਾਈ ਨਹੀਂ ਹੋਈ ਜਿਸ ਕਰਕੇ ਟੇਲਾਂ ਤੇ ਪਾਣੀ ਨਹੀਂ ਪੁੱਜਦਾ। ਇਤਨਾ ਖਰਚ ਕਰਨ ਦੇ ਬਾਵਜੂਦ ਵੀ ਉਹ ਟੇਲ ਵਾਲੇ ਲੋਕ ਪਾਣੀ ਤੋਂ ਵਾਂਝਿਆਂ ਰਹਿ ਜਾਂਦੇ ਹਨ, ਉਥੇ ਪਾਣੀ ਬਹੁਤ ਘੱਟ ਪੁੱਜਦਾ ਹੈ ਔਰ ਜੇਕਰ ਬਾਰਸ਼ ਦੇ ਦਿਨਾਂ ਵਿਚ ਪੁੱਜ ਜਾਵੇ ਤਾਂ ਪਾਣੀ ਜ਼ਿਆਦਾ ਆ ਜਾਂਦਾ ਹੈ ਤਾਂ ਉਹ ਫਸਲਾਂ ਪਾਣੀ ਵਿਚ ਡੁੱਬਣ ਲੱਗ ਜਾਂਦੀਆਂ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਡਿਸਟਰੀਬਿਊਟਰੀਜ਼ ਉਤੇ ਪੈਸਾ ਖਰਚ ਕਰਕੇ ਸਰਕਾਰ ਉਨ੍ਹਾਂ ਦੀ ਖੁਦਾਈ ਕਰਵਾਏਗੀ ਤਾਂ ਕਿ ਉਨ੍ਹਾਂ ਲੋਕਾਂ ਨੂੰ ਪਾਣੀ ਸਮੇਂ ਸਿਰ ਮਿਲ ਸਕੇ ?

**ਮੰਤਰੀ** : ਸਪੀਕਰ ਸਾਹਿਬ, ਡਿਸਟਰੀਬਿਊਟਰੀਜ਼ ਜਿਹੜੀਆਂ ਹਨ ਉਨ੍ਹਾਂ ਨੂੰ ਡੀਸਿਲਟ ਕਰਾਂਗੇ। ਸਾਡੀ ਪਾਲਿਸੀ ਹੈ ਕਿ ਜਿਹੜਾ ਵੀ ਮਾਈਨਰ ਹੋਵੇ ਉਸ ਵਿਚ ਪਾਣੀ ਜ਼ਰੂਰ ਪੁੱਜਣਾ ਚਾਹੀਦਾ ਹੈ ਔਰ ਜ਼ਰੂਰ ਪਹੁੰਚਾਵਾਂਗੇ।

**ਸ੍ਰੀ ਮਹਿੰਦਰ ਕੁਮਾਰ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੈਨਾਲ ਪੱਕੀ ਹੋ ਗਈ ਹੈ, ਕੀ ਇੰਤਜ਼ਾਮ ਕੀਤਾ ਜਾਵੇਗਾ, ਕੀ ਉਸ ਵਿਚ ਪਾਣੀ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਸੇਪਰੇਟ ਨੋਟਿਸ ਦੇ ਦੇਣ, ਜਵਾਬ ਦੇ ਦਿੱਤਾ ਜਾਵੇਗਾ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਸਰਹੰਦ ਨਹਿਰ ਹੈ, ਭਾਖੜਾ ਕੈਨਾਲ ਹੈ, ਨੰਗਲ ਹਾਈਡਲ ਕੈਨਾਲ ਹੈ, ਉਥੇ ਬਹੁਤ ਵੱਡਾ ਹਾਦਸਾ ਹੋਣੋ ਬਚ ਗਿਆ ਹੈ। ਕੀ ਸਰਕਾਰ ਉਨ੍ਹਾਂ ਦੀ ਪ੍ਰਾਪਰ ਰਿਪੇਅਰ ਕਰਾਵੇਗੀ ਤਾਂ ਕਿ ਅਗੇ ਤੋਂ ਕੋਈ ਐਸਾ ਇਨਸੀਡੈਂਟ ਨਾ ਹੋ ਸਕੇ ? ਬਹੁਤ ਵੱਡੀ ਦੁਰਘਟਨਾ ਹੋਣ ਤੋਂ ਬਚ ਗਈ ਹੈ...

**ਮੰਤਰੀ** : ਸਪੀਕਰ ਸਾਹਿਬ ਜੋ ਇਨ੍ਹਾਂ ਨੇ ਸਪਲੀਮੈਂਟਰੀ ਪੁੱਛਿਆ ਹੈ ਉਸ ਦਾ ਮੇਨ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ। It does not arise out of this question.

**Shri Madan Mohan Mittal** : I just wanted an assurance from the Minister that he will get the canal checked so that no accident takes place. Why this Supplementary question does not arise out of this question, Sir ?.

**Mr. Speaker** : Give a Separate question. You will get a detailed answer also and then you can ask supplementaries thereon. Questions are over now.

**ਸ੍ਰੀ ਸ਼ਿੰਗਾਰਾ ਰਾਮ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਕੱਲ੍ਹ ਵੀ ਅਸੀਂ ਜ਼ੀਰੋ ਆਵਰ ਦੇ ਦੌਰਾਨ ਨੂਰਪੁਰਬੇਦੀ ਵਿਚ ਜੋ ਆਮ ਲੋਕਾਂ ਤੇ ਤਸ਼ੱਦਦ ਕੀਤਾ ਗਿਆ

[ਸ੍ਰੀ ਸ਼ਿੰਗਾਰਾ ਰਾਮ]

ਉਸ ਬਾਰੇ ਅੱਜ ਵੀ ਬਿਆਨ ਅਜੀਤ ਅਖਬਾਰ ਵਿਚ ਆਇਆ ਹੈ ਔਰ ਫੋਟੋ ਵੀ ਛਪੀ ਹੈ। ਪੁਲਿਸ ਨੇ ਸ਼ਰਾਬ ਵਿਚ ਧੁਤ ਹੋ ਕੇ ਲੋਕਾਂ ਨੂੰ ਮਾਰਿਆ। ਇਕ ਗਰਭਵਤੀ ਔਰਤ ਨੂੰ ਵੀ ਨਹੀਂ ਬਖਸ਼ਿਆ ਔਰ ਕਈ ਲੋਕਾਂ ਨੂੰ ਥਾਣੇ ਵਿਚ ਲੈ ਜਾ ਕੇ ਅਲਫ ਨੰਗਾ ਕੀਤਾ ਗਿਆ। ਪਰੰਤੂ ਸੀ. ਐਮ. ਸਾਹਿਬ ਦਾ ਇਸ ਬਾਰੇ ਕੋਈ ਬਿਆਨ ਨਹੀਂ ਆਇਆ। ਆਇਆ ਸਰਕਾਰ ਇਸ ਬਾਰੇ ਸਦਨ ਨੂੰ ਕੋਈ ਭਰੋਸਾ ਦਿਵਾਏਗੀ ਕਿ ਜਿਹੜੇ ਕਸੂਰਵਾਰ ਹਨ ਉਨ੍ਹਾਂ ਤੇ ਐਕਸ਼ਨ ਲਿਆ ਜਾਵੇਗਾ ?

**ਸ੍ਰੀ ਸਪੀਕਰ :** ਤੁਸੀਂ ਇਸ ਦਾ ਸੈਪਰੇਟ ਨੋਟਿਸ ਦੇ ਦਿਓ। ਉਸ ਵਿਚ ਜੋ ਵੀ ਪੁਜ਼ੀਸ਼ਨ ਹੋਵੇਗੀ ਉਸ ਦੇ ਮੁਤਾਬਿਕ ਕਰ ਲਿਆ ਜਾਵੇਗਾ। (ਵਿਘਨ) ਇਸ ਵੇਲੇ ਇਸ ਦਾ ਤੁਅਲਕ ਇਸ ਨਾਲ ਨਹੀਂ ਬਣਦਾ। (ਵਿਘਨ) ਤੁਸੀਂ ਡਿਟੇਲਡ ਰਿਪਲਾਈ ਚਾਹੁੰਦੇ ਹੋ ਜੋ ਤੁਸੀਂ ਪੁਆਇੰਟ ਰੇਜ਼ ਕੀਤਾ ਹੈ, ਉਸ ਤੇ ਨੋਟਿਸ ਦੇ ਦਿਓ, ਐਡਜਰਨਮੈਂਟ ਮੋਸ਼ਨ ਰਾਹੀਂ ਜਾਂ ਕਾਲ ਅਟੈਨਸ਼ਨ ਮੋਸ਼ਨ ਰਾਹੀਂ। ਮੈਂ ਉਸ ਨੂੰ ਐਗਜ਼ਾਮਿਨ ਕਰ ਲਵਾਂਗਾਂ। (*Interruptions*) Shri Shingara Ram Ji, give a separate notice. I will consider and give my ruling.

ਦੂਜੀ ਗਲ ਇਹ ਹੈ ਕਿ ਤੁਸੀਂ ਅਖਬਾਰਾਂ ਦੇ ਬੇਸਿਜ਼ ਤੇ ਇਸ ਤਰ੍ਹਾਂ ਇਥੇ ਨਹੀਂ ਕਹਿ ਸਕਦੇ। (*Interruptions*) Sorry.

**ਪਾਰਲੀਮੈਂਟਰ ਮਾਮਲਿਆਂ ਦੇ ਮੰਤਰੀ (ਸਰਦਾਰ ਉਮਰਾਓ ਸਿੰਘ) :** ਸਪੀਕਰ ਸਾਹਿਬ, ਜਿਹੜਾ ਤੁਸੀਂ ਪੁਆਇੰਟ ਆਫ ਆਰਡਰ ਰੂਲ ਆਊਟ ਕਰ ਦਿੰਦੇ ਹੋ ਜਾਂ ਉਸ ਤੇ ਨੋਟਿਸ ਦੇਣ ਲਈ ਕਹਿ ਦਿੰਦੇ ਹੋ ਤਾਂ ਉਹ ਰਿਕਾਰਡ ਤੇ ਜਾਂਦਾ ਹੈ। ਪਰ ਸਰਕਾਰ ਉਸ ਦਾ ਜਵਾਬ ਨਹੀਂ ਦੇ ਸਕਦੀ ਇਸ ਲਈ ਜਿਹੜਾ ਪੁਆਇੰਟ ਆਫ ਆਰਡਰ ਰੂਲ ਆਊਟ ਕਰਦੇ ਹੋ ਉਹ ਐਕਸਪੰਜ ਹੋਣਾ ਚਾਹੀਦਾ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਉਹ ਵਰਜ਼ਨ ਰਿਕਾਰਡ ਤੇ ਨਹੀਂ ਆਉਣਾ ਚਾਹੀਦਾ। ਫਿਰ ਅਖਬਾਰਾਂ ਵਿਚ ਜੋ ਬਿਆਨ ਛਪਦਾ ਹੈ ਉਸ ਤੇ ਕੁਝ ਕਹਿਣਾ ਹੈ ਤਾਂ ਨੋਟਿਸ ਦੇਣਾ ਚਾਹੀਦਾ ਹੈ ਉਸ ਦਾ ਬਰਾਬਰ ਵਿਚ ਜਵਾਬ ਦਿੱਤਾ ਜਾਵੇਗਾ।

(ਇਸ ਵੇਲੇ ਹਾਊਸ ਵਿਚ ਬਹੁਤ ਸਾਰੇ ਮੈਂਬਰਜ਼ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਪਰ ਸਪੀਕਰ ਸਾਹਿਬ ਨੇ ਸ੍ਰੀ ਮਦਨ ਮੋਹਨ ਮਿੱਤਲ ਜੀ ਨੂੰ ਪੁਆਇੰਟ ਆਫ ਆਰਡਰ ਤੇ ਬੋਲਣ ਲਈ ਕਿਹਾ। ਪਰ ਫਿਰ ਵੀ ਬਹੁਤ ਸਾਰੇ ਮੈਂਬਰਜ਼ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ।)

**Mr. Speaker**: I have called Mr. Mittal to raise his point of order. (*Interruptions*). Nothing is to form part of the record.

(ਇਸ ਸਮੇਂ ਮੁੱਖ ਮੰਤਰੀ ਜੀ ਬੋਲਣ ਲਈ ਖੜ੍ਹੇ ਹੋਏ)

Please take your seats. Leader of the House is on his legs.

ਮੁੱਖ ਮੰਤਰੀ ਸਪੀਕਰ ਸਾਹਿਬ, ਇਥੇ ਗੱਲ ਵਧਾ ਚੜ੍ਹਾ ਕੇ ਆ ਜਾਂਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਮੇਰੇ ਚੈਂਬਰ ਵਿਚ ਆ ਜਾਣ ਅਤੇ ਇਨ੍ਹਾਂ ਦੇ ਕੇਸ ਦੀ ਇਨਕੁਆਇਰੀ ਕਰਵਾਵਾਂਗੇ ਅਤੇ ਪੂਰੀ ਤਸੱਲੀ ਕਰਾਵਾਂਗੇ (ਥੰਪਿੰਗ)। ਦੋਸ਼ੀਆਂ ਨੂੰ ਸਜ਼ਾ ਦੇਵਾਂਗੇ।

ਸ੍ਰੀ ਸਪੀਕਰ: ਅੱਜ ਸਦਨ ਦੀ ਲਾਸਟ ਡੇਟ ਹੈ। We should part company in a very very good atmosphere.

ਸ੍ਰੀ ਮਦਨ ਮੋਹਨ ਮਿੱਤਲ: ਸਪੀਕਰ ਸਾਹਿਬ, ਅੱਜ ਇਸ ਸਦਨ ਦੇ ਇਜਲਾਸ ਦਾ ਆਖਰੀ ਦਿਨ ਹੈ। ਇਸ ਕਰਕੇ ਮੇਰਾ ਪੁਆਇੰਟ ਆਫ ਆਰਡਰ ਬਹੁਤ ਜ਼ਰੂਰੀ ਹੈ। 20 ਅਪ੍ਰੈਲ ਤੋਂ ਇਮਤਿਹਾਨ ਬੋਰਡ ਦੇ ਸ਼ੁਰੂ ਹੋਣੇ ਹਨ। ਚੰਡੀਗੜ੍ਹ ਦੇ ਲਗਭਗ 2,000 ਵਿਦਿਆਰਥੀ ਹਨ ਅਤੇ ਜਿਹੜਾ ਵਿਦਿਆਰਥੀਆਂ ਨੇ ਫਾਰਮ ਭਰਨਾ ਹੁੰਦਾ ਹੈ ਉਸ ਵਿਚ ਐਗਜ਼ਾਮੀਨੇਸ਼ਨ ਸੈਂਟਰ ਦਾ ਪਲੇਸ ਭਰਨਾ ਹੁੰਦਾ ਹੈ। ਪਹਿਲਾਂ ਹਮੇਸ਼ਾਂ ਪੰਜਾਬ ਸਕੂਲ ਐਜੂ-ਕੇਸ਼ਨ ਬੋਰਡ ਵਲੋਂ ਚੰਡੀਗੜ੍ਹ ਸੈਂਟਰ ਹੋਇਆ ਕਰਦਾ ਸੀ ਪਰ ਇਸ ਵਾਰ ਨਹੀਂ ਹੈ। ਹੋਰ ਮੋਰਿੰਡਾ, ਮੁਹਾਲੀ, ਦੇਸੂ ਮਾਜਰਾ, ਘੜੂਆਂ, ਘਨੌਲੀ ਵਗੈਰਾ ਹਨ। 40% ਲੜਕੀਆਂ ਹਨ। ਇਨ੍ਹਾਂ ਵਿਚੋਂ ਕੁਝ ਬੱਚੇ ਐਸੇ ਹਨ ਜਿਨ੍ਹਾਂ ਦੇ ਮਾਂ ਬਾਪ ਹਿਟ ਲਿਸਟ ਵਿਚ ਹਨ। ਚੰਡੀਗੜ੍ਹ ਸੈਂਟਰ ਹੋਣਾ ਚਾਹੀਦਾ ਹੈ। ਮਨਿਸਟਰ ਸਾਹਿਬ ਇਹ ਫੈਸਿਲੀਟੀਜ਼ ਉਨ੍ਹਾਂ ਬੱਚਿਆਂ ਨੂੰ ਦੇ ਸਕਦੇ ਹਨ। ਅਸੀਂ ਸ਼ਿਖਸ਼ਾ ਨੂੰ ਬੜ੍ਹਾਵਾ ਦੇਣਾ ਹੈ ਅਤੇ ਇਲੀਟਰੇਸੀ ਨੂੰ ਦੂਰ ਕਰਨਾ ਹੈ। ਇਸ ਤਰ੍ਹਾਂ ਤਾਂ ਗਰੀਬ ਬੱਚੇ ਸ਼ਿਖਸ਼ਾ ਨਹੀਂ ਲੈ ਸਕਣਗੇ।

**Mr. Speaker** : Please take your seat. ਮਿੱਤਲ ਸਾਹਿਬ, ਇਸ ਦੇ ਲਈ ਤੁਸੀਂ ਅੱਜ ਤੋਂ ਪਹਿਲਾਂ ਵੀ ਕਾਲ ਅਟੈਨਸ਼ਨ ਮੋਸ਼ਨ ਦੇ ਸਕਦੇ ਸੀ ਜਾਂ ਕੋਈ ਸੈਪਰੇਟ ਕੁਅਸਚਨ ਭੇਜ ਸਕਦੇ ਸੀ, ਤੁਹਾਨੂੰ ਡੀਟੇਲ ਵਿਚ ਜਵਾਬ ਆ ਜਾਂਦਾ। ਇਹ ਕੋਈ ਅਜ ਦੀ ਗੱਲ ਤਾਂ ਨਹੀਂ ਹੈ। ਤੁਸੀਂ ਬਹੁਤ ਸਿਆਣੇ ਪਾਰਲੀਆਮੈਂਟੇਰੀਅਨ ਹੋ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਅੱਜ ਹਾਊਸ ਦਾ ਲਾਸਟ ਦਿਨ ਹੈ ਅਤੇ ਮੇਰੇ ਨੋਟਿਸ ਵਿਚ ਅੱਜ ਹੀ ਆਇਆ ਹੈ। ਸਿਚੂਏਸ਼ਨ ਹੀ ਇਸ ਤਰ੍ਹਾਂ ਦੀ ਹੋ ਗਈ ਹੈ। ਐਜੂਕੇਸ਼ਨ ਮਨਿਸਟਰ ਸਾਹਿਬ ਬੈਠੇ ਹਨ, ਉਹ ਆਪਣਾ ਜਵਾਬ ਦੇ ਦੇਣ। He must come to the rescue of the students at least, Sir

(ਇਸ ਵੇਲੇ ਸਾਥੀ ਜੀ ਪੁਆਇੰਟ ਆਫ ਆਰਡਰ ਕਰਨ ਲਈ ਖੜ੍ਹੇ ਹੋਏ)

**Mr. Speaker**: Sathi Ji, Comrade Gurnam Singh has precedence over you because he stood first.

**ਸਰਦਾਰ ਗੁਰਨਾਮ ਸਿੰਘ ਧੀਰੋਵਾਲ** : ** ** **

**ਸ੍ਰੀ ਸਪੀਕਰ** ਮੈਂ ਕਾਮਰੇਡ ਸਾਹਿਬ ਕਹਿੰਦਾ ਹਾਂ ਕਿ ਸੀ. ਐਮ. ਸਾਹਿਬ ਨੇ ਜਿਹੜੀ ਅਪੀਲ ਗਵਰਨਰ ਐਡਰੈਸ ਦੇ ਜਵਾਬ ਵਿੱਚ ਕੀਤੀ ਸੀ ਉਸਦਾ ਮਤਲਬ, ਉਸ ਦਾ ਮੰਤਵ ਇਹੀ ਸੀ ਕਿ ਉਹ ਨੌਜਵਾਨ ਅਗਾਂਹ ਮੁੱਖ-ਧਾਰਾ ਵਿੱਚ ਆਉਣਾ ਚਾਹੁੰਦੇ ਹਨ

**Expunged as ordered by the Chair.

[ਸ੍ਰੀ ਸਪੀਕਰ]

ਤਾਂ ਉਨ੍ਹਾਂ ਨੂੰ ਇਸ ਵਾਸਤੇ ਹਰ ਕਿਸਮ ਦੀ ਸਹੂਲਤ ਦਿੱਤੀ ਜਾਵੇਗੀ ਅਤੇ ਉਨ੍ਹਾਂ ਦੀ ਪ੍ਰੋਟੈਕਸ਼ਨ ਵੀ ਕੀਤੀ ਜਾਵੇਗੀ । ਇਸ ਮਾਮਲੇ ਤੇ ਬਹੁਤ ਡਿਸਕਸ਼ਨ ਵੀ ਹੋ ਚੁਕੀਆਂ ਹਨ ਗਵਰਨਰ ਐਡਰੈਸ ਤੇ, ਬਜਟ ਤੇ ਹੋਈਆਂ ਅਤੇ ਐਪ੍ਰੋਪ੍ਰੀਏਸ਼ਨ ਬਿਲ ਤੇ ਵੀ ਹੋਈਆਂ ਹਨ । ਲਾਅ ਐਂਡ ਆਰਡਰ ਦਾ ਮਸਲਾ ਬਹੁਤ ਡਿਸਕਸ ਹੋ ਚੁਕਾ ਹੈ । ਇਹ ਉਨ੍ਹਾਂ ਦੇ ਨੋਟਿਸ ਵਿੱਚ ਆਲਰੇਡੀ ਹੈ । ਮੈਂ ਇਸ ਨੂੰ ਪੁਆਇੰਟ ਆਫ਼ ਆਰਡਰ ਗਿਣਦਾ ਨਹੀਂ ।

**ਸ਼੍ਰੀ ਵਿਜੇ ਕੁਮਾਰ ਸਾਥੀ, ਐਡਵੋਕੇਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਜਿਵੇਂ ਮੈਂ ਕੱਲ ਵੀ ਜ਼ਿਕਰ ਕੀਤਾ ਸੀ. .

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ** : ਸਾਥੀ ਸਾਹਿਬ, ਤੁਸੀਂ ਬੈਠ ਜਾਓ । C.M. is on his legs. He wants to explain certain things.

**ਮੁੱਖ ਮੰਤਰੀ** (ਸਰਦਾਰ ਬੇਅੰਤ ਸਿੰਘ): ਸਪੀਕਰ ਸਾਹਿਬ, ਕਾਮਰੇਡ ਸਾਹਿਬ ਨੇ ਬੜਾ ਚੰਗਾ ਪੁਆਇੰਟ ਉਠਾਇਆ ਹੈ । ਇਸ ਬਾਰੇ ਗੱਲ ਇਹ ਹੈ ਕਿ ਜੋ ਮੈਂ ਅਪੀਲ ਕੀਤੀ ਸੀ ਵਿਸਾਖੀ ਵਾਲੇ ਦਿਨ ਕਿ ਵਿਸਾਖੀ ਵਾਲੇ ਦਿਨ ਤੱਕ ਸਾਡੇ ਜਿਹੜੇ ਸਾਥੀ ਵਰਗਲਾਏ ਹੋਏ ਹਨ, ਉਨ੍ਹਾਂ ਨੂੰ ਮੁੱਖ ਧਾਰਾ ਵਿੱਚ ਆਉਣ ਵਾਸਤੇ ਆਪਣੇ ਹਥਿਆਰ ਸੁੱਟਣੇ ਚਾਹੀਦੇ ਹਨ । ਮੈਂ ਸਮਝਦਾ ਹਾਂ ਕਿ ਉਸਦਾ ਅਸਰ ਹੈ ਕਿ ਉਸ ਦੇ ਤਹਿਤ ਹੀ ਕਾਮਰੇਡ ਸਾਹਿਬ ਨੇ ਗੱਲ ਕੀਤੀ ਹੈ । ਉਧਰੋਂ ਵੀ ਮੇਰੇ ਕਈ ਸਾਥੀ ਐਸੇ ਹਨ, ਮੈਂ ਨਾ ਤਾਂ ਨਾਂ ਲਵਾਂਗਾ ਜਿਨ੍ਹਾਂ ਨੇ ਮੈਨੂੰ ਦੱਸਿਆ ਹੈ ਕਿ ਕਾਫੀ ਮਿਕਦਾਰ ਵਿੱਚ ਜੋ ਭੁੱਲੜ, ਇਧਰੋਂ ਉਧਰੋਂ ਲੋਕਾਂ ਦੇ ਵਰਗਲਾਏ, ਬਾਹਰਲੇ ਮੁਲਕਾਂ ਦੇ ਵਰਗਲਾਏ ਹੋਏ ਅਸਲ ਥਾਂ ਤੇ ਆਉਣ ਨੂੰ ਤਿਆਰ ਹਨ । ਜੋ ਕਾਮਰੇਡ ਸਾਹਿਬ ਨੇ ਤੌਖਲਾ ਪ੍ਰਗਟ ਕੀਤਾ ਹੈ, ਮੈਂ ਉਸਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਮੇਰੇ ਨਾਲ ਗੱਲ ਕਰ ਲੈਣਾ । ਅਗਰ ਸਾਡੇ ਅਸਰ ਤੇ ਕੋਈ ਇਧਰ ਆਉਂਦਾ ਹੈ ਤਾਂ ਮੈਂ ਦਾਅਵੇ ਨਾਲ ਕਹਾਂਗਾ ਕਿ ਮੈਂ ਪੁਲਿਸ ਨੂੰ ਜ਼ੋਰ ਨਾਲ ਹਦਾਇਤ ਕਰਾਂਗਾ ਕਿ ਉਨ੍ਹਾਂ ਨੂੰ ਕੋਈ ਤਕਲੀਫ ਤੁਸੀਂ ਨਹੀਂ ਦੇਣੀ । ਦੂਸਰੀ ਗੱਲ ਜੇ ਤੁਸੀਂ ਕੋਈ ਕਮੇਟੀ ਬਨਾਉਣੀ ਹੈ ਜ਼ਿਲ੍ਹਾ ਲੈਵਲ ਦੇ ਅੰਦਰ ਤਾਂ ਮੈਂ ਉਸ ਨੂੰ ਵੀ ਵੈਲਕਮ ਕਰਾਂਗਾ ਔਰ ਮੈਂ ਇਹ ਕਹਾਂਗਾ ਕਿ ਉਥੋਂ ਦੇ ਜਿਹੜੇ ਸਿਵਲ ਅਫ਼ਸਰ ਹਨ, ਡੀ.ਸੀ. ਸਾਹਿਬ ਹਨ, ਉਨ੍ਹਾਂ ਨੂੰ ਵੀ ਕਹਾਂਗਾ ਕਿ ਉਹ ਵੀ ਕੋਆਪਰੇਟ ਕਰਨ ਅਤੇ ਇਹ ਦੇਖ ਲੈਣ ਕਿ ਜੋ ਅੱਜ ਹਥਿਆਰ ਛੱਡ ਕੇ ਦੋਬਾਰਾ ਨਵੇਂ ਐਟਮੌਸਫੀਅਰ ਵਿੱਚ ਵਾਪਸ ਆਉਂਦੇ ਹਨ, ਡੀ.ਸੀ, ਸਾਹਿਬਾਨ, ਐਮ. ਐਲ. ਏ. ਸਾਹਿਬਾਨ ਇਸ ਗੱਲ ਨੂੰ ਦੇਖਣ । ਮੈਂ ਅੱਗੇ ਹੀ ਹਰ ਜ਼ਿਲ੍ਹੇ ਦੇ ਦੋ ਮਨਿਸਟਰ ਸਾਹਿਬਾਨ ਇੰਚਾਰਜ ਬਣਾਏ ਹਨ ਅਤੇ ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਉਹ ਗਰੀਵੈਂਸਿਜ਼ ਸੁਨਣ । ਸਭ ਤੋਂ ਵੱਡੀ ਗਰੀਵੈਂਸ ਤਾਂ ਇਹੀ ਹੈ, ਉਹ ਇਹ ਵੀ ਸੁਨਣਗੇ । ਮੈਂ ਯਕੀਨ ਦਿਵਾਉਂਦਾ ਹਾਂ ਕਿ ਉਸ ਸ਼ਖਸ ਨੂੰ ਜਿਹੜਾ ਕਿ ਸਾਡੇ ਨਾਲ, ਸਾਡੀ ਰਿਕੁਐਸਟ ਉਤੇ, ਸਾਡੀ ਕਾਲ ਉਤੇ ਅਮਲ ਕਰੇਗਾ, ਉਸ ਨੂੰ ਅਸੀਂ ਵੈਲਕਮ ਕਰਾਂਗੇ ਅਤੇ ਉਸ ਨੂੰ ਤਕਲੀਫ਼ ਬਿਲਕੁਲ ਨਹੀਂ ਦੇਣ ਦੇਵਾਂਗੇ । ਮੈਂ ਇਹ ਯਕੀਨ ਦਿਵਾਉਣਾ ਚਾਹੁੰਦਾ ਹਾਂ ।

ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ : ** ** **

ਸ੍ਰੀ ਸਪੀਕਰ : ਸਾਥੀ ਸਾਹਿਬ, ਤੁਸੀਂ ਬੈਠ ਜਾਓ ।

ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ : ** ** **

**Mr. Speaker** : Please sit down. We now come to the Resolution.

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਉਮਰਾਓ ਸਿੰਘ)** : ਸਪੀਕਰ ਸਾਹਿਬ, ਇਸ ਤਰ੍ਹਾਂ ਨਾਲ ਕੋਈ ਵੀ ਮੈਂਬਰ ਕੋਈ ਵੀ ਪੇਪਰ ਟੇਬਲ ਤੇ ਨਹੀਂ ਰੱਖ ਸਕਦਾ । He should not be permitted. It is no Point of Order. It should not form part of the proceedings. This is a very bad precedent.

**ਸ੍ਰੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਮੈਂ ਅਲਾਓ ਨਹੀਂ ਕਰਦਾ । That does not form part of the proceedings.

**Minister for Parliamentary Affairs** : Paper should be removed.

**Mr. Speaker** I have not seen it. It should be removed. I don't Permit. (*Interruptions*)

**ਸਰਦਾਰ ਅਵਤਾਰ ਸਿਘ ਕਰੀਮਪੁਰੀ** : ਆਨ ਏ ਪੁਆਇੰਟ ਆਫ ਆਰਡਰ, ਸਰ ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਸਾਰੀਆਂ ਚੀਜ਼ਾਂ ਡਿਸਕਸ ਹੋ ਚੁਕੀਆਂ ਹਨ । ਹੁਣ ਕੋਈ ਪੁਆਇੰਟ ਆਫ ਆਰਡਰ ਵਾਲੀ ਗੱਲ ਰਹਿ ਨਹੀਂ ਗਈ । ਇਹ ਐਵੇਂ ਪੁਆਇੰਟ ਆਫ ਆਰਡਰ ਰੇਜ਼ ਕਰੀ ਜਾਂਦੇ ਹਨ । I don't think....this is interruptions.

**Mr. Speaker** . Sardar Umrao Singh, do not bind me like that.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਅਸੀਂ ਪੰਜਾਬ ਦੇ ਬੜੇ ਅਜੀਬ ਹਾਲਾਤ ਵਿਚੋਂ ਗੁਜ਼ਰ ਰਹੇ ਹਾਂ ਅੌਰ ਨੌਜਵਾਨਾਂ ਨੂੰ ਸੁਧਾਰਨ ਦੀ ਵੀ ਪੂਰੀ ਕੋਸ਼ਿਸ਼ ਕਰ ਰਹੇ ਹਾਂ । ਮੈਂ ਸਦਨ ਦਾ ਧਿਆਨ ਇਕ ਬੜੀ ਭਿਅੰਕਰ ਘਟਨਾ ਵੱਲ ਦਿਵਾਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਇਹ ਘਟਨਾ ਬਠਿੰਡੇ ਦੀ ਹੈ । ਉਥੋਂ ਦੇ 59 ਸਟੂਡੈਂਟਸ ਨੂੰ ਵਰਗਲਾ ਕੇ ਰੂਸ ਵਿਚ ਭੇਜ ਦਿੱਤਾ ਗਿਆ । ਕਿਸੇ ਕੋਲੋਂ ਟਰੈਵਲ ਏਜੰਸੀ ਵਲੋਂ 70,000 ਰੁਪਏ

---

**Expunged as ordered by the Chair.

[ਸ੍ਰੀ ਮਦਨ ਮੋਹਨ ਮਿੱਤਲ]

ਅਤੇ ਕਿਸੇ ਕੋਲੋਂ 80,000 ਰੁਪਏ ਲੈ ਲਏ ਗਏ ਇਹ ਕਹਿ ਕੇ ਕਿ ਤੁਹਾਨੂੰ ਪਾਲੀਟੈਕਨਿਕ ਅਤੇ ਇੰਜਨੀਅਰਿੰਗ ਕਾਲਜ ਵਿਚ ਅਡਮਿਸ਼ਨ ਦੁਆਵਾਂਗੇ । ਉਨ੍ਹਾਂ ਨੂੰ ਬੋਗਸ ਰੈਸਟ ਹਾਊਸ ਵਿਚ ਰਖਿਆ ਗਿਆ । ਉਨ੍ਹਾਂ ਨੂੰ ਮਾਰਿਆ ਕੁੱਟਿਆ ਵੀ ਗਿਆ । ਜਦੋਂ ਉਨ੍ਹਾਂ ਦੇ ਪੈਸੇ ਖਰਚ ਹੋ ਗਏ ਤਾਂ ਉਹ ਦੂਤਾਵਾਸ ਵਿਚ ਗਏ ਪਰ ਉਨ੍ਹਾਂ ਨੇ ਵੀ ਉਨ੍ਹਾਂ ਦੀ ਕੋਈ ਸਹਾਇਤਾ ਨਹੀਂ ਕੀਤੀ । ਕੀ ਪੰਜਾਬ ਸਰਕਾਰ ਉਸ ਟਰੈਵਲ ਏਜੰਸੀ ਤੇ ਲੋੜੀਂਦੀ ਕਾਰਵਾਈ ਕਰੇਗੀ ਅਤੇ ਭਾਰਤ ਸਰਕਾਰ ਨਾਲ ਗਲਬਾਤ ਕਰਕੇ ਉਨ੍ਹਾਂ ਬੱਚਿਆਂ ਨੂੰ ਵਾਪਸ ਲਿਆਉਣ ਦਾ ਪ੍ਰਬੰਧ ਕਰੇਗੀ ? ਇਸ ਚੀਜ਼ ਨਾਲ ਬਠਿੰਡੇ ਵਿਚ ਬਹੁਤ ਅਨਰੈਸਟ ਹੈ ।

**ਸ੍ਰੀ ਸਪੀਕਰ** : ਸੀ. ਐਮ. ਸਾਹਿਬ, ਤੁਸੀਂ ਕੁਝ ਕਹਿਣਾ ਚਾਹੋਗੇ ਇਸ ਬਾਰੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਠੀਕ ਹੈ, ਬਹੁਤ ਸਾਰੀਆਂ ਟਰੈਵਲ ਏਜੰਸੀਆਂ ਮਸ਼ਰੂਈ ਹਨ । ਉਹ ਕਿਸੇ ਨਾ ਕਿਸੇ ਨਾਂ ਤੇ ਐਵੇਂ ਹੀ ਆਪਣੇ ਇਹੋ ਜਿਹੇ ਅਦਾਰੇ ਖੋਲ੍ਹੀ ਬੈਠੇ ਹਨ । ਉਨ੍ਹਾਂ ਨੇ ਕਾਫੀ ਲੋਕਾਂ ਤੋਂ ਪੈਸੇ ਵੀ ਲਏ ਹਨ ਲੇਕਿਨ ਅਜਿਹੇ ਕੇਸਾਂ ਵਿਚ ਜਦੋਂ ਇਨਕੁਆਇਰੀ ਕਰਦੇ ਹਾਂ ਤਾਂ ਕੋਈ ਸਬੂਤ ਨਹੀਂ ਮਿਲਦਾ । ਉਸ ਵਕਤ ਤਾਂ ਬਾਹਰ ਜਾਣ ਵਾਲੇ ਇਹੀ ਸੋਚਦੇ ਹਨ ਕਿ ਐਨੇ ਪੈਸੇ ਦੇ ਕੇ ਅਸੀਂ ਹੁਣ ਸ਼ਾਹੂਕਾਰ ਬਣ ਜਾਵਾਂਗੇ । ਇਸ ਪਰਟੀਕੂਲਰ ਕੇਸ ਵਿਚ ਮੈਂ ਮਿੱਤਲ ਸਾਹਿਬ ਨੂੰ ਕਹਾਂਗਾ (ਇਹ ਬੜੇ ਜ਼ਿੰਮੇਂਵਾਰ ਮੈਂਬਰ ਨੇ) ਕਿ ਉਹ ਮੇਰੇ ਕਮਰੇ ਵਿਚ ਆ ਜਾਣ, ਦਫਤਰ ਵਿਚ ਆ ਜਾਣ, ਅਸੀਂ ਉਥੇ ਜੋ ਬਠਿੰਡੇ ਵਿਚ ਅਨਰੈਸਟ ਹੈ, ਉਸ ਬਾਰੇ ਵੀ ਗੱਲ ਕਰ ਲਵਾਂਗੇ ਅਤੇ ਉਸ ਟਰੈਵਲ ਏਜੰਟ ਦਾ ਨਾਂ ਪੁਛ ਕੇ ਉਸ ਤੇ ਐਕਸ਼ਨ ਲੈਣ ਦਾ ਯਤਨ ਵੀ ਕਰਾਂਗੇ । ਕਪੂਰ ਸਾਹਿਬ ਬਠਿੰਡੇ ਦੇ ਇਲਾਕੇ ਦੇ ਹੀ ਹਨ ਅਤੇ ਸਾਡੇ ਮਨਿਸਟਰ ਵੀ ਹਨ। ਅਸੀਂ ਉਨ੍ਹਾਂ ਦੀ ਡਿਊਟੀ ਵੀ ਲਾਵਾਂਗੇ ਕਿ ਉਹ ਮੌਕੇ ਤੇ ਜਾ ਕੇ ਵੇਖ ਲੈਣ । ਉਹ ਉਸ ਇਲਾਕੇ ਦੇ ਹੀ ਹਨ, ਇਸ ਕਰਕੇ ਉਹ ਇਸ ਘਟਨਾ ਬਾਰੇ ਜਾਣਦੇ ਹੀ ਹੋਣਗੇ । ਕਪੂਰ ਸਾਹਿਬ ਨੂੰ ਹੀ ਨਹੀਂ, ਹਰ ਮੈਂਬਰ ਸਾਹਿਬ/ਮਨਿਸਟਰ ਸਾਹਿਬ ਨੂੰ ਆਪਣੀ ਆਪਣੀ ਕੰਸਟੀਚੂਐਂਸੀ ਦਾ ਪਤਾ ਹੁੰਦਾ ਹੈ ਲੇਕਿਨ ਪਤਾ ਨਹੀਂ, ਉਨ੍ਹਾਂ ਨੇ ਅਜੇ ਤਕ ਮੇਰੇ ਨਾਲ ਇਸ ਬਾਰੇ ਗੱਲ ਕਿਉਂ ਨਹੀਂ ਕੀਤੀ । ਸੋ, ਅਸੀਂ ਕਪੂਰ ਸਾਹਿਬ ਨੂੰ ਵੀ ਬੁਲਾ ਲਵਾਂਗੇ, (ਸ੍ਰੀ ਮਦਨ ਮੋਹਨ ਮਿੱਤਲ ਵੱਲ ਇਸ਼ਾਰਾ) ਤੁਸੀਂ ਵੀ ਆ ਜਾਓ । ਜੇ ਵਾਕਈ ਕੋਈ ਤਕਲੀਫ ਹੋਵੇਗੀ, ਉਸ ਨੂੰ ਦੂਰ ਕੀਤਾ ਜਾਵੇਗਾ ।

---

## RESOLUTION RE. FORMULATION OF NEW SCHEMES FOR THE WELFARE OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

**Mr. Speaker** : Chaudhry Santokh Singh to move his Resolution.

**Shri Santokh Singh Chaudhry** : Sir, I beg to move—

> "This House recommends to the Government to take further steps and make new schemes for the welfare of the Scheduled Castes, Backward Classes and other weaker sections of the society,"

**Mr. Speaker** : Motion moved—

"This House recommends to the Government to take further steps and make new schemes for the welfare of the Scheduled Castes, Backward Classes and other weaker sections of the society."

**ਸ੍ਰੀ ਸੰਤੋਖ ਸਿੰਘ ਚੌਧਰੀ** (ਜਲੰਧਰ) : ਮਾਨਯੋਗ ਸਪੀਕਰ ਸਾਹਿਬ, ਅੱਜ ਜੋ ਇਹ ਮਤਾ ਇਸ ਮਾਨਯੋਗ ਸਦਨ ਦੇ ਅੱਗੇ ਪੇਸ਼ ਕੀਤਾ ਗਿਆ ਹੈ ਅਨੁਸੂਚਿਤ ਜਾਤੀਆਂ ਔਰ ਪਛੜੀਆਂ ਸ਼੍ਰੇਣੀਆਂ ਦੇ ਜੋ ਲੋਕ ਹਨ, ਦਾ ਜੇ ਮੈਂ ਪਾਰਟੀਸ਼ਨ ਤੋਂ ਪਹਿਲਾਂ ਦਾ ਜ਼ਿਕਰ ਨਾ ਕਰਾਂ ਤਾਂ ਠੀਕ ਨਹੀਂ ਹੋਏਗਾ । ਸਪੀਕਰ ਸਾਹਿਬ, ਹਿੰਦੁਸਤਾਨ ਆਜ਼ਾਦ ਹੋਣ ਤੋਂ ਪਹਿਲਾਂ ਨਾ ਕੇਵਲ ਪੰਜਾਬ ਵਿੱਚ ਬਲਕਿ ਸਮੁੱਚੇ ਦੇਸ਼ ਵਿੱਚ ਇਨ੍ਹਾਂ ਸ਼੍ਰੇਣੀਆਂ ਦੀ ਹਾਲਤ ਬਹੁਤ ਚਿੰਤਾਜਨਕ ਸੀ । ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਘ੍ਰਿਣਾ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ । ਛੂਆ-ਛਾਤ ਵੀ ਬਹੁਤ ਸੀ, ਇਨ੍ਹਾਂ ਲੋਕਾਂ ਨੂੰ ਅਨ-ਟੱਚੇਬੱਲ ਸਮਝਿਆ ਜਾਂਦਾ ਸੀ ਔਰ ਆਮ ਖੂਹਾਂ ਤੋਂ ਪਾਣੀ ਪੀਣ ਦਾ ਵੀ ਇਨ੍ਹਾਂ ਨੂੰ ਹੱਕ ਨਹੀਂ ਸੀ । ਇਥੋਂ ਤਕ ਕਿ ਵਿਦਿਆ ਹਾਸਲ ਕਰਨ ਦਾ ਵੀ ਇਨ੍ਹਾਂ ਨੂੰ ਹੱਕ ਨਹੀਂ ਸੀ । ਮੈਂ ਕਿਹੜੀਆਂ ਕਿਹੜੀਆਂ ਗੱਲਾਂ ਦੱਸਾਂ ਕਿ ਇਸ ਬਰਾਦਰੀ ਦੇ ਇਨ੍ਹਾਂ ਅਨੁਸੂਚਿਤ ਜਾਤੀ ਦੇ ਲੋਕਾਂ ਦਾ ਜੋ ਜੀਵਨ ਸੀ ਉਹ ਬਹੁਤ ਹੀ ਨੀਵੇਂ ਸਤੱਰ ਦਾ ਜੀਵਨ ਸੀ । ਕਿਉਂਕਿ ਉਸ ਵਕਤ ਦਾ ਜੋ ਸਮਾਜ ਸੀ, ਉਸ ਵਕਤ ਦੀਆਂ ਜੋ ਸਰਕਾਰਾਂ ਸਨ ਉਹ ਇਨ੍ਹਾਂ ਲੋਕਾਂ ਨੂੰ ਘ੍ਰਿਣਾ ਨਾਲ ਦੇਖਦੀਆਂ ਸਨ । ਜੇ ਪੁਰਾਣਾ ਇਤਿਹਾਸ ਦੇਖੀਏ ਤਾਂ 1908 ਵਿੱਚ ਜੋ ਹਾਊਸਿੰਗ ਸਬੰਧੀ ਐਕਟ ਸੀ ਉਸ ਦੇ ਤਹਿਤ ਸ਼ੈਡੀਊਲਡ ਕਾਸਟਸ ਬਰਾਦਰੀ ਦੇ ਲੋਕਾਂ ਨੂੰ ਆਪਣੇ ਘਰਾਂ ਵਾਸਤੇ ਔਰ ਜ਼ਮੀਨ ਖਰੀਦਣ ਵਾਸਤੇ ਵੀ ਕੋਈ ਹੱਕ ਨਹੀਂ ਸੀ । ਮੈਂ ਜਦੋਂ ਪੁਰਾਣਾ ਰਿਕਾਰਡ ਦੇਖਦਾ ਹਾਂ ਤਾਂ ਮੈਂ ਦੇਖਿਆ ਕਿ 10-10-1929 ਨੂੰ ਇੱਕ ਵਫਦ ਸ਼ੈਡੀਊਲਡ ਕਾਸਟਸ ਦਾ ਨੁਮਾਇੰਦਾ ਜਿਸ ਦੇ ਵਿੱਚ ਮੇਰੇ ਪਿਤਾ ਜੀ ਮਾਸਟਰ ਗੁਰਬੰਤਾ ਸਿੰਘ ਔਰ ਇਸ ਹਾਊਸ ਦੇ ਮੈਂਬਰ ਬਾਬਾ ਮੰਗੂ ਰਾਮ ਔਰ ਉਸ ਵਕਤ ਹੋਰ ਇਨ੍ਹਾਂ ਬਰਾਦਰੀਆਂ ਦੇ ਨੁਮਾਇੰਦਿਆਂ ਨੇ ਉਸ ਸਮੇਂ ਦੇ ਗਵਰਨਰ ਸਰ ਗੌਫਰੀ ਨੂੰ ਇਕ ਮੈਮੋਰੰਡਮ ਦਿੱਤਾ ਸੀ । ਜੇ ਮੈਂ ਇਹ ਕਹਾਂ ਕਿ ਇਹ ਸ਼ੈਡੀਊਲਡ ਕਾਸਟਸ ਸਮਾਜ ਵੱਲੋਂ ਇਹ ਮੈਮੋਰੰਡਮ ਸੀ ਇੱਕ ਮੈਗਨਾਕਾਰਟਾ ਸੀ ਤਾਂ ਇਹ ਗੱਲ ਗਲਤ ਨਹੀਂ ਹੋਗੀ । ਕਿਉਂਕਿ ਇਸ ਮੈਮੋਰੰਡਮ ਵਿੱਚ ਇਹ ਮੰਗ ਕੀਤੀ ਗਈ ਸੀ ਕਿ ਇਸ ਸ਼੍ਰੇਣੀ ਦੇ ਲੋਕਾਂ ਨੂੰ ਸਕੂਲਾਂ ਦੇ ਵਿੱਚ ਵਿਦਿਆ ਹਾਸਲ ਕਰਨ ਦਾ ਹੱਕ ਦਿੱਤਾ ਜਾਵੇ । ਇਨ੍ਹਾਂ ਲੋਕਾਂ ਨੂੰ ਲੋਕਲ ਬਾਡੀਜ਼ ਦੇ ਵਿੱਚ, ਅਸੈਂਬਲੀ ਅਤੇ ਹੋਰ ਅਦਾਰਿਆਂ ਦੇ ਵਿੱਚ ਆਪਣੇ ਨੁਮਾਇੰਦੇ ਭੇਜਣ ਦਾ ਹੱਕ ਦਿੱਤਾ ਜਾਵੇ । ਜ਼ਮੀਨ ਖਰੀਦਣ ਔਰ ਆਪਣੇ ਘਰ ਬਨਾਉਣ ਦਾ ਹੱਕ ਦਿੱਤਾ ਜਾਵੇ ਅਤੇ ਹੋਰ ਜਿਹੜੇ ਸਾਂਝੇ ਖੂਹ ਜਾਂ ਟਿਊਬਵੈੱਲ ਜਾਂ ਪਾਣੀ ਦੇ ਹੋਰ ਜੋ ਸਾਂਝੇ ਸ੍ਰੋਤ ਹਨ ਉਨ੍ਹਾਂ ਸਥਾਨਾਂ ਤੋਂ ਇਨ੍ਹਾਂ ਬਰਾਦਰੀਆਂ ਦੇ ਲੋਕਾਂ ਨੂੰ ਪਾਣੀ ਪੀਣ ਦਾ ਹੱਕ ਦਿੱਤਾ ਜਾਵੇ । ਅਸੀਂ ਸਪੀਕਰ ਸਾਹਿਬ ਇਸ ਤਰ੍ਹਾਂ ਦੀ ਚਿੰਤਾਜਨਕ ਹਾਲਤ ਵਿੱਚ ਸੀ । ਉਸ ਵੇਲੇ ਮੈਨੂੰ ਯਾਦ ਆਉਂਦਾ ਹੈ ਜਦੋਂ ਮੈਂ ਪੁਰਾਣਾ ਇਤਿਹਾਸ ਪੜ੍ਹਦਾ ਹਾਂ ਜਾਂ ਰਿਕਾਰਡ ਦੇਖਦਾ ਹਾਂ ਤਾਂ 1939 ਦੇ ਵਿੱਚ ਕਰਤਾਰਪੁਰ ਵਿਖੇ ਸਾਡੀ ਡੀਵੈਲਪਮੈਂਟ ਲਈ ਜੋ ਮੰਤਰੀ ਸਰ ਛੋਟੂ

[ਸ੍ਰੀ ਸੰਤੋਖ ਸਿੰਘ ਚੌਧਰੀ]

ਰਾਮ ਸੀ, ਉਥੇ ਬੜੀ ਭਾਰੀ ਕਾਨਫਰੰਸ ਹੋਈ ਸੀ ਉਸ ਵਿੱਚ ਉਨ੍ਹਾਂ ਨੇ ਕਿਹਾ ਸੀ ਕਿ ਸ਼ੈਡੀਊਲਡ ਕਾਸਟਸ ਬਰਾਦਰੀ ਨੂੰ ਜ਼ਮੀਨ ਖਰੀਦਣ ਦਾ ਹੱਕ ਦਿੱਤਾ ਜਾਵੇ । ਉਸ ਵਕਤ ਦੇ ਹੋਰ ਨੁਮਾਇੰਦਿਆਂ ਨੇ ਵੀ ਇਹ ਗੱਲ ਕਹੀ ਸੀ । ਮੈਨੂੰ ਅਫਸੋਸ ਹੈ ਕਿ ਉਨ੍ਹਾਂ ਦੀ ਇਹ ਡਿਮਾਂਡ ਡਿਕਲਾਈਨ ਕਰ ਦਿੱਤੀ ਗਈ ਸੀ ਉਸ ਤੋਂ ਬਾਅਦ ਉਸ ਸਮੇਂ ਦੇ ਮੁੱਖ ਮੰਤਰੀ ਸਰ ਸਿਕੰਦਰ ਹਯਾਤ ਖਾਂ ਨੂੰ ਵੀ ਸਾਡੇ ਨੁਮਾਇੰਦੇ ਮਿਲਦੇ ਰਹੇ ਅਤੇ ਉਨ੍ਹਾਂ ਤੋਂ ਇਹ ਮੰਗ ਕਰਦੇ ਰਹੇ ਕਿ ਸਾਨੂੰ ਜ਼ਮੀਨ ਖਰੀਦਣ ਦਾ ਹੱਕ ਦਿੱਤਾ ਜਾਵੇ । ਉਨ੍ਹਾਂ ਨੇ ਵੀ ਕਿਹਾ ਕਿ ਇੱਕ ਚਮਾਰ ਕੇਵਲ ਚਮਾਰ ਤੋਂ ਹੀ ਜ਼ਮੀਨ ਲੈ ਸਕਦਾ ਹੈ ਕਿਸੇ ਦੂਸਰੀ ਕੌਮ ਵਾਲੇ ਤੋਂ ਜ਼ਮੀਨ ਨਹੀਂ ਲੈ ਸਕਦਾ । ਸਪੀਕਰ ਸਾਹਿਬ, ਕਿਤਨੀ ਭਿਆਨਕ ਸਥਿੱਤੀ ਸੀ ।

ਪੁਰਾਣਾ ਰਿਕਾਰਡ ਪੜ੍ਹ ਕੇ ਇਹ ਵੀ ਪਤਾ ਲਗਦਾ ਹੈ ਕਿ ਜਦੋਂ ਸਾਡੇ ਨੁਮਾਇੰਦੇ ਵੱਖ ਵੱਖ ਮੁੱਖ ਮੰਤਰੀਆਂ ਨੂੰ ਮਿਲ ਕੇ ਜ਼ੋਰ ਦਿੰਦੇ ਸਨ ਤਾਂ ਪਬਲਿਕ ਰਿਲੇਸ਼ਨ ਵੱਲੋਂ ਇਕ ਭਾਰੀ ਕਾਨਫਰੰਸ ਵਿੱਚ ਪੈਂਫਲਿਟ ਵੰਡਿਆ ਗਿਆ ਜਿਸ ਵਿੱਚ ਦੱਸਿਆ ਗਿਆ ਸੀ ਕਿ ਅਨਸੂਚਿਤ ਜਾਤੀਆਂ ਨੂੰ ਹੋਰ ਕੀ ਦਿੱਤਾ ਜਾਵੇ । ਆਹ ਦੋ ਸਿਪਾਹੀ ਸਾਰੇ ਪੰਜਾਬ ਵਿਚੋਂ ਅਨੁਸੂਚਿਤ ਜਾਤੀਆਂ ਦੇ ਬਣਾਏ ਗਏ ਹਨ । ਇਹ ਹਾਲਤ ਸੀ ਉਸ ਵਕਤ ਸਾਡੀਆਂ ਬਰਾਦਰੀਆਂ ਦੀ ਜਿਹੜੀ ਕਿ ਬੜੀ ਹੀ ਚਿੰਤਾਜਨਕ ਸੀ । ਸਪੀਕਰ ਸਾਹਿਬ ਜਦੋਂ 1945 ਵਿਚ ਇਲੈਕਸ਼ਨ ਹੋਏ ਭਾਰਤ ਵਿੱਚ ਤਾਂ ਪੰਜਾਬ ਵਿੱਚ ਇਨ੍ਹਾਂ ਇਲੈਕਸ਼ਨਾਂ ਵਿੱਚ ਸ਼ਡਿਊਲਡ ਕਾਸਟਸ ਬਰਾਦਰੀਆਂ ਦੇ ਅੱਠ ਐਮ. ਐਲ. ਏ. ਚੁਣੇ ਗਏ ਸਨ । ਜਿਨ੍ਹਾਂ ਵਿਚੋਂ ਚਾਰ ਐਮ. ਐਲ ਏ. ਕਾਂਗਰਸ ਪਾਰਟੀ ਦੇ ਸਨ ਅਤੇ ਬਾਕੀ ਦੇ ਚਾਰ ਇੰਡੀਪੈਂਡੇਂਟ ਪਾਰਟੀਆਂ ਦੇ ਸਨ । ਉਸ ਵਕਤ ਮੁਸਲਮ ਲੀਗ ਨੇ ਬੜੀ ਕੋਸ਼ਿਸ਼ ਕੀਤੀ ਕਿ ਸ਼ਡਿਊਲਡ ਕਾਸਟਾਂ ਦੇ ਅੱਠੇ ਐਮ. ਐਲ. ਏ. ਉਨ੍ਹਾਂ ਦੇ ਹੱਕ ਵਿੱਚ ਵੋਟ ਦੇਣ ਤਾਂ ਕਿ ਉਹ ਸਰਕਾਰ ਬਣਾ ਸਕਣ ਕਿਉਂਕਿ ਉਨ੍ਹਾਂ ਲੋਕਾਂ ਦਾ ਵਤੀਰਾ ਸਾਡੇ ਲੋਕਾਂ ਪ੍ਰਤੀ ਠੀਕ ਨਹੀਂ ਸੀ ਅਤੇ ਅੱਠ ਐਮ. ਐਲ. ਏ. ਸਾਹਿਬਾਨ ਨੇ ਸੋਚਿਆ ਕਿ ਮੁਸਲਮ ਲੀਗ ਦੀ ਸਪੋਰਟ ਕਰਨਾ ਠੀਕ ਨਹੀਂ ਹੋਵੇਗਾ ਤੇ ਉਨ੍ਹਾਂ ਦੀ ਸਰਕਾਰ ਨਹੀਂ ਬਣਨੀ ਚਾਹੀਦੀ । ਸਪੀਕਰ ਸਾਹਿਬ ਮੈਂ ਇਤਿਹਾਸਕ ਤੱਥ ਦੱਸਣ ਜਾ ਰਿਹਾ ਹਾਂ ਜੇਕਰ ਉਹ ਅੱਠ ਐਮ. ਐਲ. ਏ. ਮੁਸਲਮ ਲੀਗ ਨੂੰ ਵੋਟ ਦੇ ਦਿੰਦੇ ਅਤੇ ਮੁਸਲਮ ਲੀਗ ਉਥੇ ਆਪਣੀ ਸਰਕਾਰ ਬਣਾ ਜਾਂਦੀ ਤਾਂ ਅੱਜ ਪਾਕਿਸਤਾਨ ਦੀਆਂ ਹੱਦਾਂ ਅੰਬਾਲੇ ਤੱਕ ਹੋਣੀਆਂ ਸਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਬਰਾਦਰੀਆਂ ਅਤੇ ਘੱਟ ਗਿਣਤੀ ਦੇ ਨੁਮਾਇੰਦਿਆਂ ਨੇ ਹਮੇਸ਼ਾ ਹੀ ਦੇਸ਼ ਦੀ ਅਖੰਡਤਾ ਤੇ ਪਹਿਰਾ ਦਿੱਤਾ ਹੈ । ਜਦੋਂ ਵੀ ਦੇਸ਼ ਦੀ ਅਖੰਡਤਾ ਨੂੰ ਕੋਈ ਖਤਰੇ ਦਾ ਸਾਹਮਣਾ ਕਰਨਾ ਪਿਆ ਹੈ ਤਾਂ ਇਹ ਮੇਰੇ ਵੀਰ ਹਮੇਸ਼ਾ ਦੇਸ਼ ਦੀ ਅਖੰਡਤਾ ਵਿੱਚ ਆਪਣਾ ਯੋਗਦਾਨ ਪਾਉਂਦੇ ਰਹੇ ਹਨ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਡਾਕਟਰ ਅੰਬੇਦਕਰ ਜੀ ਨੇ 26 ਜਨਵਰੀ, 1950 ਨੂੰ ਕਾਂਸਟੀਚੁਐਂਟ ਅਸੈਂਬਲੀ ਵਿੱਚ ਕਿਹਾ ਸੀ ਕਿ :—

"We are going to enter into life of contradictions, in politics we have equality, in economic and social life we have inequality. We must remove these contradictions without delay, or else, those who suffer from these inequalities will blow the structure of this democracy which this assembly has so laboriously built up."

ਸਪੀਕਰ ਸਾਹਿਬ, ਮਾਨਯੋਗ ਡਾਕਟਰ ਸਾਹਿਬ ਨੇ ਇਹ ਲਫਜ਼ ਕਹੇ ਸੀ ਅਤੇ ਦੇਸ਼ ਦੀ ਅਜ਼ਾਦੀ ਤੋਂ ਬਾਅਦ ਜੋ ਵੀ ਭਾਰਤ ਸਰਕਾਰ ਬਣੀ, ਕਾਂਗਰਸ ਦੀ ਸਰਕਾਰ ਬਣੀ ਉਸਨੇ ਡਾਕਟਰ ਸਾਹਿਬ ਦੇ ਜ਼ਿੰਮੇ ਸੰਵਿਧਾਨ ਬਨਾਉਣ, ਕੰਸਟੀਚਿਊਸ਼ਨ ਬਣਾਉਣ ਦਾ ਕਾਰਜ ਸੌਂਪਿਆ। ਕਾਂਗਰਸ ਸਰਕਾਰ ਬਣੀ, ਇਸ ਵਿਚ ਕੋਈ ਸ਼ੱਕ ਨਹੀਂ ਕਿ ਕਾਂਗਰਸ ਸਰਕਾਰ ਨੇ ਆਉਂਦਿਆਂ ਹੀ ਉਪਰਾਲੇ ਕੀਤੇ, ਵੱਖ ਵੱਖ ਪਾਲਿਸੀਆਂ ਬਣਾਈਆਂ, ਵੱਖ ਵੱਖ ਸਕੀਮਾਂ ਬਣਾਈਆਂ। ਮੈਂ ਪੰਜਾਬ ਤੇ ਆਉਣਾ ਚਾਹੁੰਦਾ ਹਾਂ ਪੰਜਾਬ ਵਿਚ 1957 ਤੋਂ 1962 ਤੱਕ ਜੋ ਸਰਕਾਰ ਰਹੀ, ਉਸ ਵਿਚ ਇਤਿਹਾਸਕ ਕੰਮ ਸ਼ਡਿਊਲਡ ਕਾਸਟਾਂ ਅਤੇ ਦੂਸਰੀਆਂ ਬਰਾਦਰੀਆਂ ਵਾਸਤੇ ਹੋਏ ਜਿਨ੍ਹਾਂ ਵਿਚੋਂ ਪਿੰਡਾਂ ਵਿਚ ਸ਼ਡਿਊਲਡ ਕਾਸਟਸ ਨੰਬਰਦਾਰ ਬਣਾਏ ਗਏ, ਸਰਵਿਸਜ਼ ਵਿੱਚ ਰਿਜ਼ਰਵੇਸ਼ਨ ਦਿੱਤੀ ਗਈ, ਪ੍ਰੋਮੋਸ਼ਨਾਂ ਵਿੱਚ ਵੀ ਦਿੱਤੀ ਗਈ। ਵਗਾਰ ਸਿਸਟਮ ਖਤਮ ਹੋਇਆ। ਪਹਿਲਾਂ ਜਦੋਂ ਕੋਈ ਸਰਕਾਰੀ ਮੁਲਾਜ਼ਮ ਪਿੰਡ ਵਿੱਚ ਆਉਂਦਾ ਸੀ ਤਾਂ ਸ਼ਡਿਊਲਡ ਕਾਸਟ ਨੂੰ ਬੁਲਾ ਕੇ ਉਸ ਤੋਂ ਸਮਾਨ ਜਾਂ ਬਸਤਾ ਚੁਕਾਇਆ ਜਾਂਦਾ ਸੀ ਅਤੇ ਅਗਲੇ ਪਿੰਡ ਤਕ ਉਹ ਛੱਡ ਕੇ ਆਉਂਦਾ ਸੀ। ਫਿਰ ਉਥੋਂ ਉਸ ਪਿੰਡ ਦੇ ਸ਼ਡਿਊਲਡ ਕਾਸਟ ਨੂੰ ਇਸ ਕੰਮ ਵਾਸਤੇ ਲਾ ਲਿਆ ਜਾਂਦਾ ਸੀ ਅਤੇ ਪਹਿਲੇ ਨੂੰ ਵਾਪਸ ਭੇਜ ਦਿੱਤਾ ਜਾਂਦਾ ਸੀ। ਇਹ ਵਗਾਰ ਦਾ ਸਿਸਟਮ ਬੰਦ ਹੋਇਆ। ਨਾਕਸ ਜ਼ਮੀਨ ਸ਼ਡਿਊਲਡ ਕਾਸਟਾਂ ਦੀਆ ਬਰਾਦਰੀਆਂ ਨੂੰ ਦਿੱਤੀ ਗਈ ਨੀਲਾਮੀ ਦੀਆਂ ਜ਼ਮੀਨਾਂ ਸ਼ਡਿਊਲਡ ਕਾਸਟ ਬਰਾਦਰੀਆਂ ਨੂੰ ਦਿੱਤੀਆਂ ਗਈਆਂ। ਬਹੁਤ ਸਾਰੀਆਂ ਸਕੀਮਾਂ ਕਾਂਗਰਸ ਦੀਆਂ ਸਰਕਾਰਾਂ ਨੇ ਸਾਡੀਆਂ ਬਰਾਦਰੀਆਂ ਦੀ ਭਲਾਈ ਵਾਸਤੇ ਦਿੱਤੀਆਂ।

ਜੇ ਮੈਂ ਇਹ ਕਹਾਂ ਕਿ ਅੱਜ ਦੀ ਜੋ ਸਰਕਾਰ ਹੈ ਇਸ ਦੇ ਵਿਚ ਅਨਸੂਚਿਤ ਜਾਤੀਆਂ ਔਰ ਦੂਸਰੀਆਂ ਪਛੜੀਆਂ ਸ਼ਰੇਣੀਆਂ ਵਾਲੇ ਜੋ ਹਨ, ਉਨ੍ਹਾਂ ਦਾ ਇਕ ਭਾਰੀ ਯੋਗਦਾਨ ਹੈ ਤਾਂ ਇਹ ਗਲਤ ਨਹੀਂ ਹੋਵੇਗਾ। ਸਪੀਕਰ ਸਾਹਿਬ ਆਪ ਨੂੰ ਪਤਾ ਹੀ ਹੈ ਕਿ ਇਲੈਕਸ਼ਨ ਵਿੱਚ ਬਿਨਾਂ ਕਿਸੇ ਡਰ ਅਤੇ ਭੈਅ ਤੋਂ ਅਤੇ ਇਤਨੇ ਨਾਜ਼ਕ ਸਮੇਂ ਵਿੱਚ ਚੋਣਾਂ ਵਿੱਚ ਭਾਗ ਲਿਆ, ਜਦ ਕਿ ਲੋਕਾਂ ਨੂੰ ਡਰਾਇਆ ਧਮਕਾਇਆ ਜਾ ਰਿਹਾ ਸੀ ਕਿ ਜੋ ਵੋਟ ਪਾਉਣ ਜਾਣਗੇ ਉਨ੍ਹਾਂ ਦੇ ਹੱਥ ਕੱਟ ਦਿਤੇ ਜਾਣਗੇ। ਮੈਨੂੰ ਖੁਸ਼ੀ ਹੈ ਕਿ ਮੇਰੀ ਇੰਨ੍ਹਾਂ ਬਰਾਦਰੀਆਂ ਨੇ ਬਿਨਾਂ ਕਿਸੇ ਖੌਫ ਤੋਂ ਇਸ ਇਲੈਕਸ਼ਨ ਵਿੱਚ ਹਿੱਸਾ ਲਿਆ ਅਤੇ ਬਹੁ ਗਿਣਤੀ ਵਿਚ ਸ਼ਾਮਿਲ ਹੋਏ। ਮੈਨੂੰ ਇਸ ਗੱਲ ਦੀ ਹੋਰ ਵੀ ਖੁਸ਼ੀ ਹੈ ਕਿ ਅੱਜ ਦੇ ਹਾਊਸ ਵਿੱਚ ਮੇਰੀਆਂ ਬਰਾਦਰੀਆਂ ਦੀ ਬਹੁ-ਗਿਣਤੀ ਹਾਜ਼ਰ ਹੈ. ਇਹ ਗਲਤ ਨਹੀਂ ਹੋਵੇਗਾ। ਬੜੀ ਖੁਸ਼ੀ ਦੀ ਗੱਲ ਹੈ ਕਿ ਲੋਕਤੰਤਰ ਬਹਾਲ ਹੋਇਆ ਹੈ ਅਤੇ ਅੱਜ ਸਰਦਾਰ ਬੇਅੰਤ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਬਣੇ ਹੋਏ ਹਨ ਅਤੇ ਉਨ੍ਹਾਂ ਨੇ ਪੰਜਾਬ ਦੀ ਵਾਗ-ਡੋਰ ਸੰਭਾਲੀ ਹੈ। ਜੇ ਮੈਂ ਇਹ ਕਹਾਂ ਕਿ ਕਾਂਗਰਸ ਸਰਕਾਰ, ਸਾਡੀ ਸਰਕਾਰ ਹਮੇਸ਼ਾਂ ਅਨੁਸੂਚਿਤ ਜ਼ਾਤੀਆਂ ਅਤੇ ਪਛੜੀਆਂ ਸ਼ਰੇਣੀਆਂ ਅਤੇ ਮਾਈਨਾਰਟੀ ਦੀ ਆਵਾਜ਼ ਬੁਲੰਦ ਕਰਦੀ ਰਹੀ ਹੈ ਤਾਂ ਗਲਤ ਨਹੀਂ ਹੋਵੇਗਾ। ਪਿਛਲੇ ਅਰਸੇ ਵਿੱਚ ਅਸੀਂ ਸੱਭ ਨੇ ਵੇਖਿਆ ਹੈ ਕਿ ਕਿਸ ਤਰ੍ਹਾਂ ਉਨ੍ਹਾਂ ਨੇ ਸਮੇਂ ਸਮੇਂ ਸਿਰ ਸਾਡੀ ਬਰਾਦਰੀ ਦੇ ਲੋਕਾਂ ਦੀ, ਜੋ ਮੈਦਾਨ ਵਿਚ ਸਨ, ਪ੍ਰਾਬਲਮਜ਼ ਸਰਕਾਰ ਤੱਕ ਪਹੁੰਚਾਈਆਂ ਅਤੇ ਕੋਸ਼ਿਸ਼ ਕਰਕੇ ਸਾਡਾ

[ਸ਼੍ਰੀ ਸੰਤੋਖ ਸਿੰਘ ਚੌਧਰੀ]

ਤਾਲਮੇਲ ਕਰਵਾਉਂਦੇ ਰਹੇ ਹਨ ਔਰ ਮੈਨੂੰ ਇਸ ਗੱਲ ਦੀ ਬਹੁਤ ਖੁਸ਼ੀ ਹੈ ਔਰ ਮੈਂ ਵਧਾਈ ਦਿੰਦਾ ਹਾਂ ਸਰਦਾਰ ਬੇਅੰਤ ਸਿੰਘ ਜੀ ਨੂੰ ਜੋ ਉਨ੍ਹਾਂ ਨੇ ਸਾਨੂੰ ਸਹੂਲਤਾਂ ਦਿਤੀਆਂ ਜਿਸ ਤਰ੍ਹਾਂ ਕਿ ਸਾਡੀ ਬਹੁਤ ਚਿਰਾਂ ਦੀ ਮੰਗ ਸੀ ਕਿ ਰੇਜ਼ਰਵੇਸ਼ਨ ਐਕਟ ਬਣਾਇਆ ਜਾਵੇ। ਸਰਦਾਰ ਬੇਅੰਤ ਸਿੰਘ ਜੀ ਨੇ ਇਹ ਸਾਡੀ ਮੰਗ ਪ੍ਰਵਾਨ ਕੀਤੀ ਹੈ ਅਤੇ ਭਰੋਸਾ ਦਵਾਇਆ ਹੈ ਕਿ ਪੰਜਾਬ ਵਿੱਚ ਰੈਜ਼ਰਵੇਸ਼ਨ ਐਕਟ ਬਣਾਇਆ ਜਾਵੇਗਾ। ਇਹ ਸਾਡੀ ਸਰਕਾਰ ਦਾ ਇੱਕ ਇਤਿਹਾਸਿਕ ਕਦਮ ਹੋਵੇਗਾ। ਇਸ ਦੇ ਲਈ ਮੈਂ ਆਪਣੇ ਮੁੱਖ ਮੰਤਰੀ ਜੀ ਨੂੰ ਮੁਬਾਰਿਕਬਾਦ ਦਿੰਦਾ ਹਾਂ ਔਰ ਇਸ ਦੇ ਨਾਲ ਨਾਲ ਮੈਂ ਸਰਦਾਰ ਬੇਅੰਤ ਸਿੰਘ ਨੂੰ ਬੇਨਤੀ ਵੀ ਕਰਾਂਗਾ ਕਿ ਇਸ ਫੈਸਲੇ ਨੂੰ ਫੌਰੀ ਤੌਰ ਤੇ ਇਮਪਲੀਮੈਂਟ ਕੀਤਾ ਜਾਵੇ ਤਾਂ ਜੋ ਸਾਡੀਆਂ ਜੋ ਪ੍ਰਾਬਲਮਜ਼ ਹਨ ਉਹ ਦੂਰ ਹੋ ਸਕਣ। ਇਸੇ ਤਰ੍ਹਾਂ ਉਨ੍ਹਾਂ ਨੇ ਸਰਵਿਸਿਜ਼ ਵਿੱਚ ਜੋ ਬੈਕ-ਲਾਗ ਹਨ, ਉਹ ਵੀ ਪੂਰਾ ਕਰਨ ਦਾ ਭਰੋਸਾ ਦਿਵਾਇਆ ਹੈ. ਇਹ ਵੀ ਬੜਾ ਇਤਿਹਾਸਕ ਕਦਮ ਹੈ ਔਰ ਬੜੀ ਖੁਸ਼ੀ ਦੀ ਗੱਲ ਹੈ। ਇਸ ਦੇ ਲਈ ਵੀ ਮੈਂ ਮੁਬਾਰਿਕਬਾਦ ਦਿੰਦਾ ਹਾਂ। ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਇਸ ਫੈਸਲੇ ਨੂੰ ਵੀ ਫੌਰੀ ਤੌਰ ਤੇ ਇਮਪਲੀਮੈਂਟ ਕੀਤਾ ਜਾਵੇ। ਜਿਨ੍ਹਾਂ ਪੋਸਟਾਂ ਤੇ ਸਾਡੇ ਬੰਦੇ ਨਹੀਂ ਲੱਗੇ ਉਥੇ ਰੈਜ਼ਰਵੇਸ਼ਨ ਪੂਰੀ ਕੀਤੀ ਜਾਵੇ। ਸਾਡੀ ਬੜੇ ਚਿਰਾਂ ਦੀ ਮੰਗ ਸੀ ਕਿ ਪੰਜਾਬ ਵਿਚ ਜੋ ਰੈਜ਼ਰਵੇਸ਼ਨ ਪਾਲਿਸੀ ਹੈ ਇਮਪਲਾਇਮੈਂਟ ਦੀ ਉਹ ਪ੍ਰਸੋਨਲ ਵਿਭਾਗ ਤੋਂ ਲੈ ਕੇ ਵੈਲਫੇਅਰ ਡਿਪਾਰਮੈਂਟ ਨੂੰ ਦਿਤੀ ਜਾਵੇ। ਮੈਂ ਮੁਬਾਰਿਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਸਾਡੀ ਇਸ ਮੰਗ ਨੂੰ ਵੀ ਪ੍ਰਵਾਨ ਕਰ ਲਿਆ ਹੈ ਅਤੇ ਮੈਂ ਇਨ੍ਹਾਂ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਇਹ ਹੁਕਮ ਜਲਦੀ ਤੋਂ ਜਲਦੀ ਇੰਮਪਲੀਮੈਂਟ ਹੋਣੇ ਚਾਹੀਦੇ ਹਨ ਤਾਂ ਕਿ ਵੈਲਫੇਅਰ ਡਿਪਾਰਟਮੈਂਟ ਇਸ ਸਕੀਮ ਨੂੰ ਲਾਗੂ ਕਰਨ ਲਈ ਆਪਣਾ ਕੰਮ ਸ਼ੁਰੂ ਕਰ ਸਕੇ। ਇਸੇ ਤਰ੍ਹਾਂ ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਜੋ ਬਹੁਤ ਸਾਰੀਆਂ ਪ੍ਰੋਮੋਸ਼ਨਾਂ ਰੈਜ਼ਰਵੇਸ਼ਨ ਦੇ ਆਧਾਰ ਤੇ ਸਰਕਾਰ ਵਲੋਂ ਕਿਸੇ ਕਾਰਣ ਕਰਕੇ ਰੋਕ ਦਿਤੀਆਂ ਗਈਆਂ ਸਨ ਉਨ੍ਹਾਂ ਸਬੰਧੀ ਵੀ ਲੋੜੀਂਦੀ ਕਾਰਵਾਈ ਉਪਰੰਤ ਇਹ ਪ੍ਰੋਮੋਸ਼ਨਜ਼ ਕਰਾਉਣ ਲਈ ਉਪਰਾਲੇ ਕੀਤੇ ਜਾਣ ਅਤੇ ਇਹ ਪ੍ਰੋਮੋਸ਼ਨਾਂ ਸ਼ੁਰੂ ਕੀਤੀਆਂ ਜਾਣ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਇਕ ਬਹੁਤ ਵੱਡਾ ਇਤਿਹਾਸਕ ਕਦਮ ਚੁਕਿਆ ਹੈ ਔਰ ਉਹ ਇਹ ਕਿ ਅਨੁਸੂਚਿਤ ਜਾਤੀਆਂ ਦੇ ਕਰਜ਼ੇ ਮੁਆਫ ਕੀਤੇ ਗਏ ਹਨ। ਇਸ ਫੈਸਲੇ ਲਈ ਵੀ ਆਪਣੀ ਸਰਕਾਰ ਨੂੰ ਹਾਰਦਿਕ ਮੁਬਾਰਿਕਬਾਦ ਦਿੰਦਾ ਹਾਂ ਕਿਉਂਕਿ ਪਿਛਲੇ ਸਮੇਂ ਵਿੱਚ ਦੂਸਰੀਆਂ ਜਾਤੀਆਂ ਦੇ ਲੋਕਾਂ ਦੇ ਕਰਜ਼ੇ ਮੁਆਫ ਕਰ ਦਿਤੇ ਗਏ ਸਨ ਅਤੇ ਸਾਨੂੰ ਇਹ ਲਾਭ ਨਹੀਂ ਦਿਤਾ ਗਿਆ ਸੀ। ਇਹ ਵੀ ਬੜਾ ਸ਼ਲਾਘਾਯੋਗ ਕਦਮ ਹੈ। ਜਿੱਥੇ ਇਹ ਸ਼ਲਾਘਾਯੋਗ ਕਦਮ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਇੰਨ੍ਹਾਂ ਅਨੁਸੂਚਿਤ ਜਾਤੀਆਂ, ਪਛੜੀਆਂ ਸ਼ਰੇਣੀਆਂ ਅਤੇ ਹੋਰ ਮਾਈਨਾਰਟੀਜ਼ ਲਈ ਚੁੱਕੇ ਹਨ ਉਥੇ ਮੈਂ ਇਹ ਵੀ ਕਹਿਣਾ ਚਾਹਵਾਂਗਾ ਕਿ ਇੰਨੇ ਉਪਰਾਲਿਆ ਦੇ ਬਾਵਜੂਦ ਹਾਲੇ ਵੀ ਜੋ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼ਰੇਣੀਆਂ ਦੇ ਲੋਕ ਹਨ, ਉਨ੍ਹਾਂ ਦਾ ਜੋ ਸਥਾਨ ਹੈ ਉਹ ਦੂਜਿਆਂ ਦੇ ਐਟ-ਪਾਰ ਨਹੀਂ ਆਇਆ। ਇਹ ਬੜੀ ਲੰਬੀ ਦੌੜ ਹੈ ਬਹੁਤ ਲੰਬੀ ਸਟਰਗਲ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਐਸੀਆਂ ਚੀਜ਼ਾਂ ਹਨ ਜੋ ਹਾਲਾਂ ਵੀ ਹੋਣ ਵਾਲੀਆਂ ਰਹਿੰਦੀਆਂ ਹਨ। ਇਸ ਦੇ ਵਿਚ

ਕੋਈ ਸ਼ੱਕ ਨਹੀਂ ਕਿ ਆਉਣ ਵਾਲੇ ਸਮੇਂ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਦੇ ਵਿਚ ਇਹ ਸਾਡੀਆਂ ਸਾਰੀਆਂ ਪ੍ਰਾਬਲਮਜ਼ ਦੂਰ ਹੋਣਗੀਆਂ। ਇਸ ਦੇ ਨਾਲ ਨਾਲ ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਖ਼ਾਮੀਆਂ ਹਨ ਇਹ ਫੌਰੀ ਤੌਰ ਤੇ ਦੂਰ ਕੀਤੀਆਂ ਜਾਣ।

ਸਭ ਤੋਂ ਪਹਿਲਾਂ ਮੈਂ ਬੇਨਤੀ ਕਰਾਂਗਾ ਕਿ ਜੋ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਦਾ ਬੱਜਟ ਹੈ ਉਹ ਬੜਾ ਘੱਟ ਹੈ। ਮੈਂ ਬੇਨਤੀ ਕਰਾਂਗਾ ਇਹ ਜੋ ਬੱਜਟ ਹੈ ਇਹ ਵਧਾਇਆ ਜਾਵੇ ਅਤੇ ਜਿਸ ਦੇ ਨਾਲ ਜਿਹੜੀਆਂ ਇਸ ਡਿਪਾਰਟਮੈਂਟ ਨੇ ਸਹੂਲਤਾਂ ਦੇਣੀਆਂ ਹਨ ਉਹ ਸਾਰੇ ਲੋਕਾਂ ਨੂੰ ਜ਼ਿਆਦਾ ਮਿਲ ਸਕਣ।

ਰੂਟ ਪਰਮਿਟ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਟਰਾਂਸਪਰਟ ਦੇ ਰੂਟ ਪਰਮਿਟ ਸ਼ਡਿਊਲਡ ਕਾਸਟਸ ਕਲਾਸਿਜ਼ ਵਾਸਤੇ ਰਿਜ਼ਰਵ ਕੀਤੇ ਜਾਣ ਤਾਂਕਿ ਉਹ ਆਪਣਾ ਕਿੱਤਾ ਕਰਕੇ ਰੋਜ਼ੀ ਕਮਾ ਸਕਣ।

ਇਸੇ ਤਰ੍ਹਾਂ ਸ਼ਡਿਊਲਡ ਕਾਸਟਸ ਅਨਇੰਪਲਾਇਡ ਜਿਹੜੇ ਨੌਜਵਾਨ ਹਨ ਮੈਂ ਬੇਨਤੀ ਕਰਾਂਗਾ ਕਿ ਪਬਲਿਕ ਸੈਕਟਰ ਜਾਂ ਜਿਹੜੇ ਦੂਸਰੇ ਸੈਕਟਰ ਹਨ ਉਨ੍ਹਾਂ ਵਿਚ ਉਨ੍ਹਾਂ ਨੂੰ ਭਰਤੀ ਕੀਤਾ ਜਾਵੇ ਅਤੇ ਜਿੰਨੀ ਦੇਰ ਉਥੇ ਉਹ ਸਿਖਲਾਈ ਹਾਸਲ ਕਰਨ ਉਨੀ ਦੇਰ ਉਨ੍ਹਾਂ ਨੂੰ ਸਟਾਈਪਿੰਡ ਦਿਤਾ ਜਾਵੇ ਤਾਂਕਿ ਉਹ ਆਪਣਾ ਜੀਵਨ ਅੱਛੀ ਤਰ੍ਹਾਂ ਬਿਤਾ ਸਕਣ।

ਸਕਿੱਲਡ, ਅਨਸਕਿੱਲਡ ਲੋਕ ਜੋ ਹਨ ਉਨ੍ਹਾਂ ਬਾਰੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ। ਪੰਜਾਬ ਵਿਚ ਬਹੁਤ ਸਾਰੀਆਂ ਐਸੀਆਂ ਏਜੰਸੀਆਂ ਹਨ ਜੋ ਲੋਕਾਂ ਨੂੰ ਗੁਮਰਾਹ ਕਰਕੇ, ਲੋਕਾਂ ਨੂੰ ਮਜਬੂਰ ਕਰਕੇ, ਫ਼ਾਰੇਨ ਕੰਟਰੀਜ਼ ਦਾ ਝਾਂਸਾ ਦੇ ਕੇ ਉਨ੍ਹਾਂ ਤੋਂ ਪੈਸੇ ਵਸੂਲ ਕਰਕੇ ਲੈ ਜਾਂਦੇ ਹਨ ਫਿਰ ਉਨ੍ਹਾਂ ਨੂੰ ਬੰਬਈ ਜਾਂ ਦਿੱਲੀ ਲਿਜਾ ਕੇ ਪੈਸੇ ਖਾ ਕੇ ਛੱਡ ਦਿੰਦੇ ਹਨ। ਜਦ ਉਹ ਗਰੀਬ ਵਿਚਾਰੇ ਵਾਪਿਸ ਆਉਂਦੇ ਹਨ ਤਾਂ ਉਨ੍ਹਾਂ ਲੋਕਾਂ ਦੀ ਸਥਿਤੀ ਪਹਿਲਾਂ ਨਾਲੋਂ ਵੀ ਬਦਤਰ ਹੋ ਜਾਂਦੀ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਵਲੋਂ ਕੋਈ ਐਸੀ ਸਕੀਮ ਬਣਾਈ ਜਾਵੇ ਜਿਸ ਦੇ ਤਹਿਤ ਇਨ੍ਹਾਂ ਲੋਕਾਂ ਨੂੰ ਫ਼ਾਰੇਨ ਕੰਟਰੀਜ਼ ਵਿਚ ਭੇਜਿਆ ਜਾਵੇ ਜਿਥੇ ਉਹ ਆਪਣਾ ਕਿੱਤਾ ਕਰਕੇ ਆਪਣੀ ਰੋਜ਼ੀ ਕਮਾ ਸਕਣ ਅਤੇ ਆਪਣੇ ਪ੍ਰੀਵਾਰ ਨੂੰ ਵੀ ਖੁਸ਼ਹਾਲ ਬਣਾ ਸਕਣ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਬੇਅੰਤ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਪੰਜਾਬੀ ਯੂਨੀਵਰਸਿਟੀ ਵਿਖੇ ਇਕ ਟਰੇਨਿੰਗ ਇਨਸਟੀਚਿਊਟ ਹੈ ਫ਼ਾਰ ਕੰਪੀਟੀਟਿਵ ਐਗਜ਼ਾਮੀਨੇਸ਼ਨਜ਼। ਮੈਂ ਕਹਾਂਗਾ ਕਿ ਉਸ ਨੂੰ ਫੁੱਲ ਫਲੈਜਡ ਕਾਲਜ ਕੀਤਾ ਜਾਵੇ ਤਾਂਕਿ ਅਨੁਸੂਚਿਤ ਜਾਤੀਆਂ ਦੇ ਕਮਜ਼ੋਰ ਬੱਚੇ ਉਥੇ ਵਿਦਿਆ ਹਾਸਲ ਕਰਕੇ ਉਨ੍ਹਾਂ ਐਗਜ਼ਾਮੀਨੇਸ਼ਨਜ਼ ਵਿਚ ਬੈਠਣ ਦੀ ਤਿਆਰੀ ਕਰ ਸਕਣ।

[ਸ੍ਰੀ ਸੰਤੋਖ ਸਿੰਘ ਚੌਧਰੀ]

ਜਿਹੜੇ ਵੋਕੇਸ਼ਨਲ ਐਂਡ ਪਰੋਫੈਸ਼ਨਲ ਕੋਰਸਿਜ਼ ਹਨ, ਇਹ ਮੈਟ੍ਰਿਕ ਤੋਂ ਕੰਪਲਸਰੀ ਕਰ ਦਿਤੇ ਜਾਣ ਤਾਂਕਿ ਅਨੁਸੂਚਿਤ ਜਾਤੀਆਂ ਦੇ ਲੋਕ ਉਥੋਂ ਸਿਖਲਾਈ ਪ੍ਰਾਪਤ ਕਰਕੇ ਉਨ੍ਹਾਂ ਨੂੰ ਆਪਣਾ ਕਿੱਤਾ ਹਾਸਲ ਕਰਨ ਵਿਚ ਆਸਾਨੀ ਹੋਵੇ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਬੇਅੰਤ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਭੱਠਿਆਂ ਦੇ ਲਾਈਸੈਂਸ ਜਿਹੜੇ ਹਨ ਉਹ ਲਿਬਰਲ ਕੀਤੇ ਜਾਣ ਅਤੇ ਅਨੁਸੂਚਿਤ ਜਾਤੀਆਂ ਵਾਸਤੇ ਇਹ ਰਾਖਵੇਂ ਰੱਖੇ ਜਾਣ ।

ਇਸੇ ਤਰ੍ਹਾਂ ਸਟੈਨੋਗਰਾਫ਼ਰਜ਼ ਦੇ ਕੋਰਸਿਜ਼ ਹਨ, ਇਹ ਵੀ ਸ਼ਡਿਊਲਡ ਕਾਸਟਸ, ਅਨੁਸੂਚਿਤ ਜਾਤੀਆਂ ਵਾਸਤੇ ਖੋਲੇ ਜਾਣ ਜਿਥੋਂ ਕਿ ਉਹ ਸਿਖਲਾਈ ਪ੍ਰਾਪਤ ਕਰਨ ਤੋਂ ਬਾਦ ਉਨ੍ਹਾਂ ਨੂੰ ਕਿੱਤਾ ਹਾਸਲ ਕਰਨ ਵਿਚ ਆਸਾਨੀ ਹੋਵੇ ।

ਇਸ ਤੋਂ ਅੱਗੇ ਮੈਂ ਬੇਨਤੀ ਕਰਦਾ ਹਾਂ ਕਿ ਸੋਸ਼ਲ ਵੈਲਫੇਅਰ ਦੀਆਂ ਜੋ ਸਕੀਮਾਂ ਹਨ, ਉਨ੍ਹਾਂ ਦੇ ਤਹਿਤ ਅਨਇੰਪਲਾਇਡ ਯੂਥਜ਼ ਨੂੰ 1 ਲੱਖ ਰੁਪਿਆ ਕਰਜ਼ਾ ਮਿਲਦਾ ਹੈ । ਸਪੀਕਰ ਸਾਹਿਬ, ਜਦੋਂ ਕਰਜ਼ਾ ਹਾਸਲ ਕਰਨ ਵਾਸਤੇ ਨੌਜਵਾਨ ਜਾਂਦੇ ਹਨ ਤਾਂ ਬੈਂਕ ਵਾਲੇ ਉਨ੍ਹਾਂ ਕੋਲੋਂ ਸਿਓਰਟੀ ਮੰਗਦੇ ਹਨ । ਸ਼ਡਿਊਲਡ ਕਾਸਟਸ ਵੀਰਾਂ ਕੋਲ ਸਿਓਰਟੀ ਦੇਣ ਵਾਸਤੇ ਕੋਈ ਜ਼ਰੀਆ ਨਹੀਂ ਹੁੰਦਾ । ਇਸ ਕਰਕੇ ਬਹੁਤ ਸਾਰੇ ਨੌਜਵਾਨ ਰਹਿ ਜਾਂਦੇ ਹਨ । ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜੀ ਸਿਕਿਉਰਟੀ ਦੀ ਕੰਡੀਸ਼ਨ ਹੈ, ਇਹ ਵੇਗ ਹੈ, ਇਸ ਨੂੰ ਹਟਾਇਆ ਜਾਵੇ । ਮੈਂ ਤਾਂ ਕਹਾਂਗਾ ਕਿ ਇਹ ਰਕਮ ਬੈਂਕਾਂ ਤੋਂ ਲੈ ਕੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ ਦਿਤਾ ਜਾਵੇ ਤਾਂਕਿ ਉਹ ਸਿੱਧੇ ਕਰਜ਼ੇ ਦੇਣ । ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜੋ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਹੈ ਉਸ ਦਾ ਜੋ ਬਜਟ ਹੈ ਉਹ ਘੱਟ ਹੈ । ਮੈਂ, ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਸ ਦੇ ਲਈ ਘਟੋ ਘੱਟ 50 ਕਰੋੜ ਰੁਪਏ ਦਾ ਬਜਟ ਕੀਤਾ ਜਾਵੇ ਤਾਂਕਿ ਉਸਦੇ ਨਾਲ ਸ਼ਡਿਊਲਡ ਕਾਸਟਸ ਲੋਕਾਂ ਨੂੰ ਕਰਜ਼ੇ ਮਿਲ ਸਕਣ ਜਾਂ ਉਨ੍ਹਾਂ ਲਈ ਦੂਸਰੀਆਂ ਸਕੀਮਾਂ ਇਮਪਲੀਮੈਂਟ ਹੋ ਸਕਣ । ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਡਿਵੈਲਪਮੈਂਟ ਬੋਰਡ ਬਣਾ ਦਿਤਾ ਜਾਵੇ ਜਿਸ ਦੇ ਤਹਿਤ ਇਹ ਸਾਰੇ ਪ੍ਰੋਗਰਾਮ ਹੋ ਜਾਣ ਤਾਂ ਇਸ ਦੇ ਨਾਲ ਇਨ੍ਹਾਂ ਲੋਕਾਂ ਨੂੰ ਬੜੀ ਸਹੂਲਤ ਹੋਵੇਗੀ । ਇਕ ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹੈ ਅਤੇ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 15 ਮਾਰਚ, 1992 ਨੂੰ ਸੈਂਟਰਲ ਸਰਕਾਰ ਨੇ ਇਕ ਨੈਸ਼ਨਲ ਕਮਿਸ਼ਨ ਫਾਰ ਸ਼ਡਿਊਲਡ ਕਾਸਟਸ ਐਂਡ ਸ਼ਡਿਊਲਡ ਟਰਾਈਬਜ਼ ਅੰਡਰ ਦੀ ਡਿਪਾਰਟਮੈਂਟ ਆਫ਼ ਵੈਲਫੇਅਰ ਕੰਸਟੀਚਿਊਟ ਕੀਤਾ ਹੈ ਜਿਸ ਨੇ ਸਾਰੀਆਂ ਵੱਖ ਵੱਖ ਸਕੀਮਾਂ ਵੇਖਣੀਆਂ ਹਨ ਔਰ ਉਨ੍ਹਾਂ ਨੂੰ ਇਮਪਲੀਮੈਂਟ ਕਰਾਉਣਾ ਹੈ । ਉਸੇ ਪੈਟਰਨ ਤੇ ਪੰਜਾਬ ਵਿੱਚ ਵੀ ਸਟੇਟ ਕਮਿਸ਼ਨ ਕੰਸਟੀਚਿਊਟ ਕੀਤਾ ਜਾਵੇ ਅਤੇ ਇਸ ਕਮਿਸ਼ਨ ਦੇ ਵਿੱਚ ਜੋ ਇਨ੍ਹਾਂ ਲੋਕਾਂ ਦੀਆਂ ਜ਼ਰੂਰਤਾਂ ਨੂੰ ਸਮਝਦੇ ਸਨ ਜੋ ਇਨ੍ਹਾਂ ਲੋਕਾਂ ਦੇ ਜੀਵਨ ਨੂੰ ਸਮਝਦੇ ਹਨ ਉਨ੍ਹਾਂ ਨੂੰ ਮੈਂਬਰ ਬਣਾਇਆ ਜਾਵੇ ਔਰ ਉਸ ਕਮਿਸ਼ਨ ਨੂੰ ਜੁਡੀਸ਼ੀਅਲ ਪਾਵਰ ਵੀ ਦਿੱਤੀ ਜਾਵੇ ਤਾਂਕਿ ਇਸ ਦੀਆਂ ਸਕੀਮਾਂ ਇਮਪਲੀਮੈਂਟ ਹੋ ਸਕਣ । ਮੈਂ ਸਮਝਦਾ ਹਾਂ ਕਿ ਮੁੱਖ ਮੰਤਰੀ ਜੀ ਅਗਰ ਇਥੇ ਇਹ ਕਮਿਸ਼ਨ ਕੰਸਟੀਚਿਊਟ

ਕਰਨਗੇ ਤਾਂ ਇਹ ਇਕ ਇਤਿਹਾਸਕ ਕਦਮ ਹੋਵੇਗਾ ਅਤੇ ਆਉਣ ਵਾਲੇ ਸਮੇਂ ਵਿਚ ਇਹ ਸ਼ਡਿਊਲਡ ਕਾਸਟਸ ਲੋਕਾਂ ਲਈ, ਸ਼ਡਿਊਲਡ ਟਰਾਈਬਜ਼ ਲਈ ਬਹੁਤ ਹੀ ਅੱਛੀ ਸੰਸਥਾ ਬਣੇਗੀ ਜਿਸ ਦੇ ਨਾਲ ਇਨ੍ਹਾਂ ਲੋਕਾਂ ਦੀ ਬੇਹਤਰੀ ਹੋਵੇਗੀ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਪੀਲੇ ਕਾਰਡ ਜੋ ਬਣਾਏ ਜਾਂਦੇ ਹਨ, ਆਮ ਲੋਕ ਜੋ ਕਮਜ਼ੋਰ ਵਰਗ ਦੇ ਹਨ ਜਾਂ ਦੂਸਰੇ ਲੋਕ ਹਨ ਜੋ ਪੀਲੇ ਕਾਰਡ ਬਣਵਾਉਂਦੇ ਹਨ ਉਨ੍ਹਾਂ ਨੂੰ ਇਹ ਕਾਰਡ ਬਣਵਾਉਣ ਵਿੱਚ ਬੜੀਆਂ ਔਕੜਾਂ ਆਉਂਦੀਆਂ ਹਨ । ਇਹ ਹੁਣ ਤਾਂ ਕਾਫ਼ੀ ਦੇਰ ਤੋਂ ਬਣਾਉਣੇ ਰੁਕੇ ਹੋਏ ਹਨ । ਮੇਰੀ ਪੰਜਾਬ ਸਰਕਾਰ ਨੂੰ ਬੇਨਤੀ ਹੈ ਕਿ ਇਸ ਪ੍ਰਣਾਲੀ ਨੂੰ ਸਿੰਪਲੀਫ਼ਾਈ ਕੀਤਾ ਜਾਵੇ ਤਾਂਕਿ ਇਨ੍ਹਾਂ ਲੋਕਾਂ ਨੂੰ ਸਹੂਲਤ ਹੋਵੇ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਐਗਰੀਕਲਚਰਲ ਲੇਬਰ ਜੋ ਹੈ ਉਸ ਦੇ ਵਿੱਚ ਮੈਜਾਰਿਟੀ ਉਨ੍ਹਾਂ ਵਰਗ ਦੇ ਲੋਕਾਂ ਦੀ ਹੈ ਜੋ ਖੇਤ ਮਜ਼ਦੂਰੀ ਕਰਦੇ ਹਨ ਕਿਉਂਕਿ ਪੰਜਾਬ ਐਗਰੀਕਲਚਰ ਵਿੱਚ ਇਕ ਬੜੀ ਪ੍ਰਫੁਲਤ ਸਟੇਟ ਹੈ, ਜੇ ਮੈਂ ਇਹ ਕਹਾਂ ਕਿ ਜੋ ਪੰਜਾਬ ਵਿਚ ਹਰਾ ਇਨਕਲਾਬ ਆਇਆ ਹੈ ਔਰ ਇਤਨੀ ਭਾਰੀ ਮਾਤਰਾ ਵਿਚ ਪੰਜਾਬ ਵਿੱਚ ਜੋ ਉਪਜ ਹੁੰਦੀ ਹੈ ਜੋ ਅਸੀਂ ਸੈਂਟਰ ਦੇ ਭੰਡਾਰ ਵਿੱਚ ਦਿੰਦੇ ਹਾਂ ਇਸਦੇ ਵਿੱਚ ਸਭ ਤੋਂ ਜ਼ਿਆਦਾ ਯੋਗਦਾਨ ਖੇਤ ਮਜ਼ਦੂਰ ਦਾ ਹੈ ਕਿਉਂਕਿ ਅੱਜ ਜਿਹੜੇ ਵੱਡੇ ਜ਼ਿਮੀਦਾਰ ਹਨ ਜਾਂ ਦੂਸਰੇ ਹਨ ਉਹ ਆਪ ਕੰਮ ਨਹੀਂ ਕਰਦੇ, ਇਹ ਖੇਤ ਮਜ਼ਦੂਰ ਹੀ ਹਨ ਜੋ ਦਿਨ ਰਾਤ ਖੇਤਾਂ ਵਿੱਚ ਸਰਦੀ ਗਰਮੀ ਵਿੱਚ ਆਪਣਾ ਪਸੀਨਾ ਵਹਾਉਂਦੇ ਹਨ ਜਿਨ੍ਹਾਂ ਕਰਕੇ ਇਤਨੀ ਉਪਜ ਪੰਜਾਬ ਵਿੱਚ ਹੁੰਦੀ ਹੈ । ਤੁਹਾਡੇ ਰਾਹੀਂ, ਸਪੀਕਰ ਸਾਹਿਬ, ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਜਿਥੇ ਅਸੀਂ ਸਬਸਿਡੀਜ਼ ਦਵਾਈਆਂ ਜਾਂ ਦੂਸਰੀਆਂ ਚੀਜ਼ਾਂ ਵਾਸਤੇ ਦਿੰਦੇ ਹਾਂ ਉਥੇ ਮੇਰੀ ਪੁਰਜ਼ੋਰ ਬੇਨਤੀ ਹੈ ਕਿ ਮੇਰੇ ਇਨ੍ਹਾਂ ਵੀਰਾਂ ਨੂੰ, ਖੇਤ ਮਜ਼ਦੂਰਾਂ ਨੂੰ ਸਬਸਿਡੀ ਮੁਹੱਈਆ ਕੀਤੀ ਜਾਵੇ ਤਾਂਕਿ ਇਹ ਆਪਣਾ ਜੀਵਨ ਪੱਧਰ ਚੰਗਾ ਕਰ ਸਕਣ । ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਕਿੱਤੇ ਹਨ ਜਿਸ ਤਰ੍ਹਾਂ ਸ਼ਡਿਊਲਡ ਕਾਸਟਸ, ਬੈਕਵਰਡ ਕਲਾਸਿਜ਼ ਦੀਆਂ ਸਾਡੀਆਂ ਭੈਣਾਂ ਹਨ ਉਨ੍ਹਾਂ ਦੀ ਵੀ ਬੜੀ ਮਾੜੀ ਹਾਲਤ ਹੈ, ਉਹ ਮਾੜੀ ਹਾਲਤ ਵਿੱਚ ਰਹਿੰਦੀਆਂ ਹਨ, ਖੇਤਾਂ ਵਿੱਚ ਘਾਹ ਖੋਦਣ ਜਾਂਦੀਆਂ ਹਨ ਜਾਂ ਆਲੂ ਪੁਟਣ ਜਾਂਦੀਆਂ ਹਨ, ਉਨ੍ਹਾਂ ਮੇਰੀਆਂ ਭੈਣਾਂ ਦਾ ਜੀਵਨ ਸਤੱਰ ਵੱਖ ਵੱਖ ਕਿਸਮ ਦੀਆਂ ਸਕੀਮਾਂ ਖੋਲ੍ਹ ਕੇ ਉੱਚਾ ਕੀਤਾ ਜਾਵੇ । ਜਿਸ ਤਰ੍ਹਾਂ ਸਾਡੇ ਜਲੰਧਰ ਵਿਚ ਸਪੋਰਟਸ ਦੀ ਬੜੀ ਭਾਰੀ ਇੰਡਸਟਰੀ ਹੈ ਜੇ ਪੰਜਾਬ ਸਰਕਾਰ ਉਥੇ ਸਪੋਰਟਸ ਗੁਡਜ਼ ਦਾ ਕੋਈ ਬੜਾ ਭਾਰੀ ਅਦਾਰਾ ਲਾਵੇ ਤਾਂ ਇਹ ਜਿਹੜੀਆਂ ਮੇਰੀਆਂ ਭੈਣਾਂ ਹਨ ਬਜਾਏ ਖੇਤਾਂ ਵਿਚ ਜਾਣ ਦੇ ਉਨ੍ਹਾਂ ਕਿੱਤਿਆਂ ਵਿਚ ਲਗ ਕੇ ਆਪਣਾ ਰੈਸਪੈਕਟੇਬਲ ਜੀਵਨ ਬਤੀਤ ਕਰਨ । ਪੰਜਾਬ ਸਰਕਾਰ ਨੂੰ ਮੇਰੀ ਇਹ ਬੇਨਤੀ ਹੈ ਕਿ ਇਨ੍ਹਾਂ ਪ੍ਰੋਜੈਕਟਸ ਬਾਰੇ ਸੋਚਿਆ ਜਾਏ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਪੰਜਾਬ ਵਿਚ ਚਮੜੇ ਦਾ ਵਪਾਰ ਬਹੁਤ ਜ਼ਿਆਦਾ ਹੈ । ਆਮ ਤੌਰ ਤੇ ਕੱਚਾ ਚਮੜਾ ਇਥੇ ਪ੍ਰਾਸੈਸ ਕਰਕੇ ਬਾਹਰ ਭੇਜਿਆ ਜਾਂਦਾ ਹੈ । ਮੇਰੀ ਬੇਨਤੀ ਹੈ ਕਿ ਚਮੜੇ ਦੀ ਕੋਈ ਬਹੁਤ ਵੱਡੀ ਫੈਕਟਰੀ ਉਥੇ ਲਗਾਈ ਜਾਵੇ । ਇਹ ਜਿਹੜੀਆਂ ਮੇਰੀਆਂ ਭੈਣਾਂ ਅਨੁਸੂਚਿਤ ਜਾਤੀ ਦੀਆਂ ਹਨ, ਬੈਕਵਰਡ ਕਲਾਸਿਜ਼ ਦੀਆਂ

[ਸ੍ਰੀ ਸੰਤੋਖ ਸਿੰਘ ਚੌਧਰੀ]

ਹਨ ਜਾਂ ਦੂਸਰੇ ਕਮਜ਼ੋਰ ਵਰਗਾਂ ਦੀਆਂ ਹਨ ਉਹ ਕਿਸ ਕਿੱਤੇ ਵਿਚ ਕੰਮ ਕਰਕੇ ਆਪਣਾ ਜੀਵਨ ਅੱਛਾ ਕਰ ਸਕਣ ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦੇਸ਼ ਦੇ ਕਈ ਸੂਬਿਆਂ ਵਿਚ ਹਾਈ ਕੋਰਟਾਂ ਵਿਚ ਅਨੁਸੂਚਿਤ ਜਾਤੀਆਂ ਦੇ ਜੱਜ ਸਾਹਿਬਾਨ ਹਨ, ਪਰ ਜਦੋਂ ਦਾ ਦੇਸ਼ ਆਜ਼ਾਦ ਹੋਇਆ ਹੈ, ਜਦੋਂ ਦੀ ਇਥੇ ਸਰਕਾਰ ਆਈ ਹੈ, ਹਾਲੇ ਤਕ ਸਾਡੀ ਹਾਈ ਕੋਰਟ ਵਿਚ ਕੋਈ ਅਨੁਸੂਚਿਤ ਜਾਤੀਆਂ ਦਾ ਜੱਜ ਨਹੀਂ ਬਣਾਇਆ ਗਿਆ । ਮੇਰੀ ਬੇਨਤੀ ਹੈ ਕਿ ਹਾਈ ਕੋਰਟ ਵਿਚ ਕੋਈ ਸਾਡਾ ਅਨੁਸੂਚਿਤ ਜਾਤੀਆਂ ਦਾ ਜੱਜ ਬਣਾਇਆ ਜਾਏ ।

ਇਸੇ ਤਰ੍ਹਾਂ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਵਿੱਚ ਸਾਡਾ ਇਕ ਮੈਂਬਰ ਹੈ । ਇਸ ਵਿੱਚ ਦੋ ਮੈਂਬਰ ਲਏ ਜਾਣ ਤਾਂ ਕਿ ਸਾਡੇ ਲੋਕਾਂ ਨੂੰ ਨੌਕਰੀਆਂ ਹਾਸਲ ਕਰਨ ਵਿਚ ਸਹੂਲਤ ਹੋਵੇ । ਸਪੀਕਰ ਸਾਹਿਬ, ਇਹ ਜਿਹੜੀਆਂ ਮੈਂ ਬੇਨਤੀਆਂ ਕੀਤੀਆਂ ਹਨ ਇਨ੍ਹਾਂ ਨਾਲ ਅਨੁਸੂਚਿਤ ਜਾਤੀਆਂ ਦਾ ਜੀਵਨ ਪੱਧਰ ਉਚਾ ਚੁਕਣਾ ਹੈ । ਨਾਲ ਹੀ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਮੇਰੇ ਵੀਰ ਬੈਕਵਰਡ ਕਲਾਸਿਜ਼ ਨਾਲ ਸਬੰਧ ਰਖਣ ਵਾਲੇ ਹਨ ਉਨ੍ਹਾਂ ਦਾ ਜੀਵਨ ਪੱਧਰ ਉਚਾ ਚੁਕਣ ਲਈ ਵੀ ਸਾਨੂੰ ਸੋਚਣਾ ਪਏਗਾ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ 5% ਨੌਕਰੀਆਂ ਵਿਚ ਰੇਜ਼ਰਵੇਸ਼ਨ ਰਖੀ ਗਈ ਸੀ, ਉਸ ਦੇ ਬਾਅਦ ਵੀ ਕਈ ਉਪਰਾਲੇ ਕੀਤੇ ਗਏ ਪਰ ਕਈ ਕੰਟਰੋਵਰਸੀਜ਼ ਵੀ ਅਰਾਈਜ਼ ਹੋਈਆਂ ਜਿਨ੍ਹਾਂ ਵਿਚ ਮੈਂ ਪੈਣਾ ਨਹੀਂ ਚਾਹੁੰਦਾ, ਮੇਰੀ ਬੇਨਤੀ ਹੈ ਕਿ ਜਿਹੜੀ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਹੈ ਉਸ ਦਾ ਬਜਟ ਵੀ ਵਧਾਇਆ ਜਾਵੇ ਤਾਂ ਵੱਧ ਗਿਣਤੀ ਵਿਚ ਜੋ ਮੇਰੇ ਬੈਕਵਰਡ ਕਲਾਸਿਜ਼ ਦੇ ਲੋਕ ਹਨ ਉਨ੍ਹਾਂ ਨੂੰ ਸਹੂਲਤਾਂ ਮਿਲ ਸਕਣ । ਉਨ੍ਹਾਂ ਦਾ ਜੀਵਨ ਪੱਧਰ ਉਚਾ ਹੋ ਸਕੇ ।

ਸਪੀਕਰ ਸਾਹਿਬ, ਪਹਿਲੋਂ ਵੀ ਮੈਂ ਇਕ ਬੇਨਤੀ ਕੀਤੀ ਸੀ ਕਿ ਪੰਜਾਬ ਸਰਕਾਰ ਨੇ ਸ਼ਡਿਊਲਡ ਕਾਸਟਸ ਵਾਸਤੇ ਇਨਕਮ ਦੀ ਹੱਦ ਮੁਕੱਰਰ ਕੀਤੀ ਹੈ 20 ਹਜ਼ਾਰ ਰੁਪਏ ਦੀ ਵਜ਼ੀਫੇ ਔਰ ਸਟਾਈਪੰਡ ਦੇਣ ਲਈ ਅਤੇ ਫ਼ੀਸਾਂ ਮਾਫ਼ ਕਰਨ ਲਈ । ਮੇਰੀ ਬੇਨਤੀ ਹੈ ਕਿ ਮੌਜੂਦਾ ਮਹਿੰਗਾਈ ਨੂੰ ਸਾਹਮਣੇ ਰਖਦੇ ਹੋਏ ਇਹ ਹੱਦ 30 ਹਜ਼ਾਰ ਰੁਪਏ ਕੀਤੀ ਜਾਵੇ । ਜਿਹੜੇ ਬੈਕਵਰਡ ਕਲਾਸਿਜ਼ ਦੇ ਮੇਰੇ ਵੀਰ ਹਨ ਉਨ੍ਹਾਂ ਦਾ ਜੀਵਨ ਪੱਧਰ ਉਚਾ ਚੁਕਣ ਵਾਸਤੇ 15 ਹਜ਼ਾਰ ਰੁਪਏ ਦੀ ਹੱਦ ਮੁਕੱਰਰ ਕੀਤੀ ਜਾਵੇ ।

ਸਪੀਕਰ ਸਾਹਿਬ, ਮੈਂ ਇਹ ਜੋ ਬੇਨਤੀਆਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਕੀਤੀਆਂ ਹਨ, ਮੈਨੂੰ ਆਸ ਹੈ ਕਿ ਸਰਦਾਰ ਬੇਅੰਤ ਸਿੰਘ ਜੀ, ਜੋ ਪੰਜਾਬ ਸਰਕਾਰ ਦੇ ਸਿਪਾਹ ਸਲਾਰ ਹਨ ਜਿਨ੍ਹਾਂ ਨੇ ਇਸ ਸਰਕਾਰ ਦੀ ਬਾਗਡੋਰ ਸੰਭਾਲੀ ਹੈ ਔਰ ਜਿਸ ਤਰ੍ਹਾਂ ਇਹ ਪਹਿਲਾਂ ਹਮੇਸ਼ਾਂ ਇਨ੍ਹਾਂ ਅਨੁਸੂਚਿਤ ਜਾਤੀਆਂ ਅਤੇ ਕਮਜ਼ੋਰ ਵਰਗ ਦੇ ਲੋਕਾਂ ਵਾਸਤੇ ਸਾਡੇ ਨਾਲ ਕਦਮ ਨਾਲ ਕਦਮ ਮਿਲਾ ਕੇ ਸਾਡੀ ਰਹਿਨੁਮਾਈ ਕਰਦੇ ਹੋਏ ਵੱਖ ਵੱਖ ਮੌਕਿਆਂ ਤੇ ਜਾਂਦੇ ਰਹੇ, ਉਸੇ ਤਰ੍ਹਾਂ ਆਉਣ ਵਾਲੇ ਸਮੇਂ ਵਿਚ ਵੀ ਉਹ ਘੱਟ ਗਿਣਤੀ ਅਤੇ ਅਨੁਸੂਚਿਤ ਜਾਤੀਆਂ ਵੱਲ ਖਾਸ ਧਿਆਨ ਦੇਣਗੇ । ਇਹ ਜਿਹੜੀਆਂ ਮੇਰੀਆਂ ਬੇਨਤੀਆਂ ਹਨ ਇਨ੍ਹਾਂ ਨੂੰ ਇੰਪਲੀਮੈਂਟ

ਕਰਦੇ ਹੋਏ ਇਨ੍ਹਾਂ ਲੋਕਾਂ ਦਾ ਜੀਵਨ ਪੱਧਰ ਉਚਾ ਚੁਕਣ ਵਿਚ ਸਹਾਈ ਹੋਣਗੇ । ਸਰਦਾਰ ਬੇਅੰਤ ਸਿੰਘ ਜਿਸ ਤਰ੍ਹਾਂ ਪਿਛਲੇ 6, 7 ਸਾਲਾਂ ਤੋਂ ਉਸ ਇਤਿਹਾਸਿਕ ਸਥਾਨ, ਗੁਰੂ ਰਵੀ ਦਾਸ ਦੇ ਜਨਮ ਉਤਸਵ ਤੇ ਜਾਂਦੇ ਰਹੇ ਅਤੇ ਉਨ੍ਹਾਂ ਅਨੁਸੂਚਿਤ ਜਾਤੀ ਦੇ ਲੋਕਾਂ ਦੇ ਮੰਦਰਾਂ ਦੇ ਜੋ ਪ੍ਰੋਗਰਾਮ ਹਨ ਉਨ੍ਹਾਂ ਦੀ ਹਮੇਸ਼ਾਂ ਹੌਸਲਾ ਅਫਜਾਈ ਕਰਦੇ ਰਹੇ ਔਰ ਉਨ੍ਹਾਂ ਦੇ ਜਿਹੜੇ ਉਪਦੇਸ਼ ਹਨ ਉਨ੍ਹਾਂ ਤੇ ਚਲਣ ਲਈ ਰਹਿਨੁਮਾਈ ਕਰਦੇ ਰਹੇ

"ਬੇਗਮਪੁਰਾ ਸ਼ਹਰ ਕੋ ਨਾਉ ॥<br>
ਦੂਖੁ ਅੰਦੋਹੁ ਨਹੀਂ ਤਿਹਿ ਠਾਉ ॥<br>
ਨਾ ਤਸਵੀਸ ਖਿਰਾਜੁ ਨ ਮਾਲੁ ॥<br>
ਖਉਫੁ ਨ ਖਤਾ ਨ ਤਰਸੁ ਜਵਾਲੁ ॥"

ਇਹ ਜਿਹੜਾ ਉਨ੍ਹਾਂ ਦਾ ਸ਼ਲੋਕ ਹੈ, ਬਾਣੀ ਹੈ, ਉਸ ਦੇ ਵਿਚ ਇਕ ਐਸੇ ਸਮਾਜ, ਇਕ ਐਸੇ ਸ਼ਹਿਰ ਦੀ ਕਲਪਨਾ ਕੀਤੀ ਹੈ ਜਿਥੇ ਐਸਾ ਕੋਈ ਗ਼ਮ, ਐਸਾ ਕੋਈ ਭੈਅ, ਐਸਾ ਕੋਈ ਖੌਫ, ਐਸਾ ਕੋਈ ਡਰ, ਐਸਾ ਕੋਈ ਮੱਤ-ਭੇਦ ਨਾ ਹੋਵੇ, ਜਿਥੇ ਊਂਚ ਨੀਚ ਨਾ ਹੋਵੇ, ਜਿੱਥੇ ਨਾ-ਬਰਾਬਰੀ ਨਾ ਹੋਵੇ ਔਰ ਜਿਥੇ ਲੋਕ ਆਰਾਮ ਨਾਲ ਰਹਿੰਦੇ ਹੋਣ । ਇਸ ਤਰ੍ਹਾਂ ਦੇ ਸ਼ਹਿਰ ਦੀ ਕਲਪਨਾ ਕੀਤੀ ਹੈ । ਜਿਸ ਸ਼ਹਿਰ ਵਿਚ ਹਮੇਸ਼ਾਂ ਸਟੇਬਲ ਸਰਕਾਰ ਹੋਵੇ ।

'ਜੋ ਹਮ ਸ਼ਹਿਰੀ ਸੋ ਮੀਤ ਹਮਾਰਾ' ਉਨ੍ਹਾਂ ਦੇ ਸ਼ਲੋਕ ਅਨੁਸਾਰ ਜੋ ਇਸ ਤਰ੍ਹਾਂ ਦਾ ਸ਼ਹਿਰੀ ਹੈ ਉਹ ਸਾਡਾ ਮੀਤ ਹੈ । ਮੈਂ ਸਮਝਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਤੁਸੀਂ ਹਮੇਸ਼ਾਂ ਹੀ ਸਾਡੀਆਂ ਅਨੁਸੂਚਿਤ ਜਾਤੀਆਂ ਦੀ ਹੌਸਲਾ ਅਫਜ਼ਾਈ ਕੀਤੀ ਹੈ । ਮੈਨੂੰ ਆਸ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਤੁਸੀਂ ਗੁਰੂ ਰਵਿਦਾਸ ਜੀ ਦੀ ਉਹ ਗੁਰਬਾਣੀ ਜੋ ਉਨ੍ਹਾਂ ਨੇ ਉਚਾਰਣ ਕੀਤੀ ਹੈ, ਉਸ ਤਰ੍ਹਾਂ ਦੇ ਪੰਜਾਬ ਨੂੰ ਬੇਗਮਪੁਰਾ ਸ਼ਹਿਰ ਬਣਾਉਗੇ ਜਿੱਥੇ ਕਿਸੇ ਤਰ੍ਹਾਂ ਦਾ ਭੈਅ ਨਾ ਹੋਵੇ, ਜਿੱਥੇ ਕਿਸੇ ਤਰ੍ਹਾਂ ਦਾ ਖੌਫ ਨਾ ਹੋਵੇ, ਕਿਸੇ ਤਰ੍ਹਾਂ ਦਾ ਡਰ ਨਾ ਹੋਵੇ, ਜਿੱਥੇ ਕਿਸੇ ਤਰ੍ਹਾਂ ਦੀ ਜ਼ਾਤ ਦੇ ਨਾਮ ਉਤੇ ਔਰ ਮਜ਼ਹਬ ਦੇ ਨਾਮ ਉਤੇ ਲੋਕਾਂ ਨੂੰ ਐਕਸਪਲਾਇਟ ਨਾ ਕੀਤਾ ਜਾਂਦਾ ਹੋਵੇ ਔਰ ਜਿੱਥੇ ਸਟੇਬਲ ਸਰਕਾਰ ਹੋਵੇ ਔਰ ਆਪਸੀ ਭਾਈਚਾਰਾ ਹੋਵੇ ।

ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਜੋ ਇਹ ਮਤਾ ਅੱਜ ਰਖਿਆ ਹੈ, ਆਸ ਕਰਦਾ ਹਾਂ ਕਿ ਇਸ ਹਾਊਸ ਵਿਚ ਇਹ ਮਤਾ ਸਾਰੇ ਮਾਨਯੋਗ ਮੈਂਬਰ ਯੂਨੈਨੀ-ਮਸਲੀ ਪਾਸ ਕਰਨਗੇ । ਸਪੀਕਰ ਸਾਹਿਬ, ਸਾਡੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ, ਮਹਾਨ ਸੈਕੂਲਰ ਆਊਟਲੁੱਕ ਦੇ ਹਨ । ਜਦੋਂ ਪੰਜਾਬ ਦਾ ਇਤਿਹਾਸ ਪੜ੍ਹਦੇ ਹਾਂ ਤਾਂ ਮਹਾਰਾਜਾ ਰਣਜੀਤ ਸਿੰਘ ਜੀ ਦਾ ਉਸ ਵਿਚ ਬਹੁਤ ਵੱਡਾ ਸਥਾਨ ਹੈ । ਉਨ੍ਹਾਂ ਨੇ ਆਪਣੇ ਰਾਜ ਵਿਚ ਇਕ ਸੈਕੂਲਰ ਆਊਟਲੁੱਕ ਦਿੱਤੀ ਸੀ, ਉਨ੍ਹਾਂ ਦੇ ਰਾਜ ਵਿਚ ਹਰ ਮਜ਼ਹਬ ਨਾਲ ਤੁਅੱਲਕ ਰਖਣ ਵਾਲੇ ਮੰਤਰੀ ਸਨ । ਫੌਜ ਵਾਸਤੇ ਬਾਹਰਲੇ ਜਰਨੈਲ ਰਖੇ ਹੋਏ ਸਨ ਔਰ ਹਿੰਦੂ ਵੀ ਸਨ, ਮੁਸਲਮਾਨ ਵੀ ਸਨ, ਸਿੱਖ ਵੀ ਸਨ ਔਰ ਹੋਰ

[ਸ੍ਰੀ ਸੰਤੋਖ ਸਿੰਘ ਚੌਧਰੀ]

ਹਰ ਤਰ੍ਹਾਂ ਦੇ ਲੋਕ ਉਨ੍ਹਾਂ ਦੇ ਮੰਤਰੀ ਮੰਡਲ ਵਿਚ ਸਨ । ਮੈਂ ਆਸ ਕਰਦਾ ਹਾਂ ਕਿ ਤੁਸੀਂ ਇਸ ਤਰ੍ਹਾਂ ਦੀ ਹੀ ਸੈਕੂਲਰ ਆਊਟਲੁੱਕ ਵਾਲਾ ਰਾਜ ਬਣਾਉਗੇ, ਤੁਸੀਂ ਮਹਾਨ ਇਨਸਾਨ, ਸੈਕੂਲਰ ਆਊਟ ਲੁੱਕ ਦੇ ਹੋ ਔਰ ਪੰਜਾਬ ਦੇ ਆਉਣ ਵਾਲੇ ਸਮੇਂ ਵਿਚ ਪੰਜਾਬ ਦੇ ਹਾਲਾਤ ਨੂੰ ਬਦਲ ਦਿਉਗੇ, ਖਾਸ ਤੌਰ ਤੇ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਔਰ ਘੱਟ ਗਿਣਤੀ ਦੇ ਜੋ ਲੋਕ ਹਨ ਉਨ੍ਹਾਂ ਵਲ ਉਚੇਚਾ ਧਿਆਨ ਦਿਉਗੇ । ਜਿਹੜੀਆਂ ਮੈਂ ਬੇਨਤੀਆਂ ਕੀਤੀਆਂ ਹਨ ਉਨ੍ਹਾਂ ਨੂੰ ਮੰਨਦੇ ਹੋਏ ਇਕ ਨਵਾਂ ਦੌਰ ਲਿਆਉਗੇ, ਔਰ ਇਕ ਨਵੀਂ ਲਹਿਰ ਲਿਆਉਗੇ ਔਰ ਘੱਟ ਗਿਣਤੀ ਔਰ ਅਨੁਸੂਚਿਤ ਜਾਤੀਆਂ ਦੇ ਜੋ ਲੋਕ ਹਨ ਤੁਹਾਡੇ ਰਾਹੀਂ ਮੈਂ ਸਪੀਕਰ ਸਾਹਿਬ, ਇਨ੍ਹਾਂ ਨੂੰ ਉਨਾਂ ਵਲੋਂ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮੈਂ ਪਿਛਲੇ ਇਨਸੀਡੈਂਟ ਦੱਸੇ ਹਨ 1945 ਦਾ ਜਾਂ ਹੋਰ, ਜਿਸ ਵਿਚ ਸਾਡਾ ਬਹੁਤ ਭਾਰੀ ਯੋਗਦਾਨ ਰਿਹਾ ਹੈ ਇਸ ਤਰ੍ਹਾਂ ਹੀ ਪੰਜਾਬ ਦੀ ਖੁਸ਼ਹਾਲੀ ਵਾਸਤੇ ਪੰਜਾਬ ਵਿਚ ਸ਼ਾਂਤੀ ਲਿਆਉਣ ਵਾਸਤੇ, ਦੇਸ਼ ਦੀ ਏਕਤਾ ਔਰ ਅਖੰਡਤਾ ਵਾਸਤੇ ਵਚਨ-ਬੱਧ ਰਹਿਣਗੇ ਔਰ ਸਦਾ ਹੀ ਤੁਹਾਡੇ ਪਿਛੇ ਖੜ੍ਹੇ ਰਹਿਣਗੇ ।

ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਹ ਮੱਤਾ ਮੂਵ ਕਰਨ ਦਾ ਮੌਕਾ ਦਿੱਤਾ ਹੈ । ਆਸ ਕਰਦਾ ਹਾਂ ਕਿ ਇਸ ਮਤੇ ਨੂੰ ਮੈਂਬਰ ਸਾਹਿਬਾਨ ਯੂਨੈਨੀਮਸਲੀ ਪਾਸ ਕਰਨਗੇ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** (ਨੂਰਮਹਿਲ) ਸਪੀਕਰ ਸਾਹਿਬ, ਮੈਂ ਵੀ ਇਹ ਮਤਾ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਔਰ ਹੋਰ ਗਰੀਬ ਵਰਗ ਦੇ ਲੋਕਾਂ ਦੀ ਭਲਾਈ ਲਈ ਨਵੀਆਂ ਸਕੀਮਜ਼ ਲਿਆਉਣ ਵਾਸਤੇ ਦਿੱਤਾ ਸੀ । ਪਰ ਕਿਉਂਕਿ ਮੇਰੇ ਤੋਂ ਪਹਿਲਾਂ ਮੇਰੀ ਪਾਰਟੀ ਦੇ ਸਾਥੀ ਚੌਧਰੀ ਸੰਤੋਖ ਸਿੰਘ ਜੀ ਨੇ ਇਹ ਮਤਾ ਇਸ ਸਦਨ ਵਿਚ ਪੇਸ਼ ਕੀਤਾ ਹੈ । ਮੈਂ ਹੁਣ ਉਸ ਮਤੇ ਦੀ ਪੁਰਜ਼ੋਰ ਪ੍ਰੋੜ੍ਹਤਾ ਕਰਨ ਲਈ ਤੁਹਾਡੇ ਸਾਹਮਣੇ ਹਾਊਸ ਵਿਚ ਹਾਜ਼ਰ ਹੋਇਆ ਹਾਂ ।

ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦ ਤੋਂ ਵੀ ਮਨੁੱਖਤਾ ਸ਼ੁਰੂ ਹੋਈ ਹੈ, ਜੇ ਉਨ੍ਹਾਂ ਨੂੰ ਹਿੰਦੁਸਤਾਨ ਦਾ ਦਰਮਿਆਨਾ ਵਿਰਸਾ ਔਰ ਸਿਆਸੀ ਵਿਰਸਾ ਵੀ ਵੇਖ ਲਿਆ ਜਾਵੇ ਤਾਂ ਸ਼ਡਿਊਲਡ ਕਾਸਟਸ ਔਰ ਬੈਕਵਰਡ ਕਲਾਸਿਜ਼ ਦੇ ਲੋਕਾਂ ਨੇ ਇਸ ਮੁਲਕ ਨੂੰ ਕਾਇਮ ਰਖਣ ਲਈ ਔਰ ਇਸ ਮੁਲਕ ਦੀ ਤਰੱਕੀ ਲਈ ਬਹੁਤ ਯੋਗਦਾਨ ਪਾਇਆ ਹੈ ।

ਹੁਣ ਮੈਂ ਇਸ ਨੂੰ ਸ਼ੁਰੂ ਤੋਂ ਹੀ ਲੈਂਦਾ ਹਾਂ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਆਪਣੇ ਪੱਕੇ ਸਾਥੀ ਬਣਾਏ ਉਹ ਸਨ ਭਾਈ ਬਾਲਾ ਔਰ ਭਾਈ ਮਰਦਾਨਾ ਅਤੇ ਉਹ ਵੀ ਇਨ੍ਹਾਂ ਸ਼੍ਰੇਣੀਆਂ ਵਿਚੋਂ ਹੀ ਸਨ ਔਰ ਇਸੇ ਤਰ੍ਹਾਂ ਹੋਰ ਵੀ ਉਨ੍ਹਾਂ ਦੇ ਸਾਥੀ ਇਨ੍ਹਾਂ ਸ਼੍ਰੇਣੀਆਂ ਵਿਚੋਂ ਹੀ ਰਹੇ ਹਨ । ਉਨ੍ਹਾਂ ਨੇ ਇਨ੍ਹਾਂ ਜਾਤੀਆਂ ਦੇ ਬੰਦਿਆਂ ਨੂੰ ਮਾਨ ਦਿੱਤਾ । ਇਸ ਤੋਂ ਪਹਿਲਾਂ ਜੇ ਵੇਖਿਆ ਜਾਵੇ ਤਾਂ ਇਨ੍ਹਾਂ ਸ਼੍ਰੇਣੀਆਂ ਦੇ ਬੰਦਿਆਂ ਨੂੰ ਕੋਈ ਹੱਕ ਹਾਸਲ ਨਹੀਂ ਸਨ ਇਥੋਂ ਤਕ ਕਿ ਰਾਮ ਮਹਾਰਾਜ ਦਾ ਨਾਮ ਲੈਣ ਦਾ ਵੀ ਇਨ੍ਹਾਂ ਨੂੰ ਹੱਕ ਹਾਸਲ

ਨਹੀਂ ਸੀ । ਇਨ੍ਹਾਂ ਨੂੰ ਈਸ਼ਵਰ ਦਾ ਨਾਂ ਲੈਣ ਦੀ ਵੀ ਇਜਾਜ਼ਤ ਨਹੀਂ ਸੀ । ਪਰ ਸਾਡੇ ਗੁਰੂਆਂ ਨੇ ਇਨ੍ਹਾਂ ਨੂੰ ਉਪਰ ਚੁਕਣ ਦਾ ਬੀੜਾ ਆਪਣੇ ਜ਼ਿਮੇਂ ਲਿਆ ਔਰ ਉਨ੍ਹਾਂ ਨੇ ਇਸ ਸ਼੍ਰੇਣੀਆਂ ਦੇ ਬੰਦਿਆਂ ਨੂੰ ਉਪਰ ਚੁਕਿਆ ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਵੀ ਇਸ ਮੁਲਕ ਵਿਚ ਲੜਾਈ ਲਗੀ ਜਾਂ ਸਾਡੇ ਧਰਮ ਤੇ ਕੋਈ ਮੁਸ਼ਕਲ ਆਈ ਤਾਂ ਇਨ੍ਹਾਂ ਸ਼੍ਰੇਣੀਆਂ ਦੇ ਬੰਦਿਆ ਨੇ ਪੂਰੀ ਤਰ੍ਹਾਂ ਯੋਗਦਾਨ ਪਾਇਆ । ਦੇਸ਼ ਔਰ ਧਰਮ ਦੀ ਰਖਿਆ ਕਰਨ ਵਿਚ ਇਨ੍ਹਾਂ ਦਾ ਬਹੁਤ ਯੋਗਦਾਨ ਰਿਹਾ ਹੈ । ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਦਿੱਲੀ ਵਿੱਚ ਕਟਿਆ ਗਿਆ ਤਾਂ ਉਸ ਵੇਲੇ ਵੀ ਭਾਈ ਜਗਤਾਰ ਜੀ ਨੇ ਹੀ ਉਹ ਸੀਸ ਚੁਕ ਕੇ ਲੈਆਂਦਾ। ਉਹ ਭੀ ਇਸੇ ਸ਼੍ਰੇਣੀ ਦਾ ਹੀ ਸੀ । ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਪੰਥ ਦੀ ਸਿਰਜਣਾ ਕੀਤੀ, ਖਾਲਸਾ ਪੰਥ ਦੀ ਸਿਰਜਣਾ ਕੀਤੀ ਤਾਂ ਉਸ ਵੇਲੇ ਜਿਹੜੇ ਪੰਜ ਪਿਆਰੇ ਸਾਹਮਣੇ ਆਏ ਉਹ ਵੀ ਇਨ੍ਹਾਂ ਸ਼੍ਰੇਣੀਆਂ ਦੇ ਹੀ ਸਨ । ਸੋ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਇਲੈਕਸ਼ਨਾਂ ਵਿਚ ਵੀ ਜਿਹੜੀਆਂ 1992 ਦੀਆਂ ਚੋਣਾਂ ਹੋਈਆਂ ਹਨ ਇਨ੍ਹਾਂ ਵਿਚ ਵੀ ਅਨੁਸੂਚਿਤ ਜਾਤੀਆਂ ਔਰ ਬੈਕਵਰਡ ਕਲਾਸਿਜ਼ ਦੇ ਲੋਕਾਂ ਨੇ ਆਪਣੇ ਸਿਰ ਤੇ ਕਫਨ ਬੰਨ੍ਹ ਕੇ ਇਸ ਡੈਮੋਕਰੇਸੀ ਨੂੰ ਜ਼ਿੰਦਾ ਰਖਿਆ । ਇਨ੍ਹਾਂ ਇਲੈਕਸ਼ਨਾਂ ਵਿਚ ਵੀ ਉਨ੍ਹਾਂ ਦਾ ਬੜਾ ਯੋਗਦਾਨ ਰਿਹਾ ਹੈ ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਹੁਣ ਵੀ ਸਾਡੇ ਮੁੱਖ ਮੰਤਰੀ ਸਾਹਿਬ ਜੀ ਨੇ ਇਨ੍ਹਾਂ ਵਾਸਤੇ ਬਹੁਤ ਕੁਝ ਕੀਤਾ ਹੈ ਔਰ ਇਸ ਹਾਊਸ ਵਿਚ ਇਹ ਰੈਜ਼ੋਲਿਊਸ਼ਨ ਲਿਆਂਦਾ ਹੈ । ਇਸ ਤੋਂ ਪਹਿਲਾਂ ਕਦੇ ਇਹੋ ਜਿਹਾ ਰੈਜ਼ੋਲਿਊਸ਼ਨ ਨਹੀਂ ਆਇਆ । ਇਸ ਵਾਸਤੇ ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਸ਼ੁਕਰਾਨਾ ਅਦਾ ਕਰਦਾ ਹਾਂ । ਫਿਰ ਇਥੇ ਹੀ ਬਸ ਨਹੀਂ, ਸਾਡੇ ਪੰਜਾਬ ਵਿਚੋਂ ਜਿਹੜੇ ਮੈਂਬਰਜ਼ ਰਾਜ ਸਭਾ ਲਈ ਚੁਣੇ ਗਏ ਹਨ ਉਨ੍ਹਾਂ ਵਿਚ ਵੀ ਸਾਡੇ ਸਰਦਾਰ ਜਾਗੀਰ ਸਿੰਘ ਦਰਦ ਨੂੰ ਰਾਜ ਸਭਾ ਵਿਚ ਭੇਜਿਆ ਹੈ । ਇਹ ਪਹਿਲੀ ਦਫ਼ਾ ਹੋਇਆ ਹੈ ।

ਸਪੀਕਰ ਸਾਹਿਬ, ਇਹ ਜਿਹੜਾ ਸਾਲ ਮਨਾਇਆ ਜਾ ਰਿਹਾ ਹੈ ਇਹ ਬਾਬਾ ਸਾਹਿਬ, ਅੰਬੇਦਕਰ ਦੇ ਨਾਂ ਤੇ ਮਨਾਇਆ ਜਾ ਰਿਹਾ ਹੈ । ਇਸ ਲਈ ਇਸ ਸਬੰਧ ਵਿਚ ਮੈਂ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਰਾਜ ਸਭਾ ਵਿਚ ਇਨ੍ਹਾਂ ਸ਼੍ਰੇਣੀਆਂ ਦੇ ਦਰਦ ਜੀ ਨੂੰ ਭੇਜ ਕੇ ਇਕ ਨਵਾਂ ਨੀਂਹ ਪੱਥਰ ਰਖਿਆ ਹੈ ਇਸੇ ਤਰ੍ਹਾਂ ਹੀ ਜਿਹੜੇ ਹੋਰ 2 ਮੈਂਬਰਜ਼ ਰਾਜ ਸਭਾ ਵਿਚ ਭੇਜਣੇ ਹਨ, ਉਨ੍ਹਾਂ ਵਿਚ ਵੀ ਇਕ ਮੈਂਬਰ ਇਨ੍ਹਾਂ ਸ਼੍ਰੇਣੀਆਂ ਦਾ ਚੁਣ ਕੇ ਭੇਜਿਆ ਜਾਣਾ ਚਾਹੀਦਾ ਹੈ ਤਾਂਕਿ ਇਨ੍ਹਾਂ ਸ਼੍ਰੇਣੀਆਂ ਦੀ ਨੁਮਾਇੰਦਗੀ ਰਾਜ ਸਭਾ ਵਿੱਚ ਵੀ ਪੂਰੀ ਹੋਵੇ ।

ਸਪੀਕਰ ਸਾਹਿਬ, ਜਿਥੋਂ ਤਕ ਇਸ ਸਾਡੀ ਸਰਕਾਰ ਦਾ ਤੁਅੱਲਕ ਹੈ ਇਸ ਸਰਕਾਰ ਵਲੋਂ ਜਦੋਂ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਆਪਣਾ ਬਜਟ ਭਾਸ਼ਣ ਇਥੇ ਪੜ੍ਹਿਆ

[ਸਰਦਾਰ ਗੁਰਬਰਿੰਦਰ ਸਿੰਘ ਅਟਵਾਲ]

ਤਾਂ ਉਸ ਵਿਚ ਕਾਫੀ ਤਜਵੀਜ਼ਾਂ ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਦਿੱਤੀਆਂ ਹਨ। ਇਸ ਲਈ ਅਸੀਂ ਡਾਕਟਰ ਕੇਵਲ ਕ੍ਰਿਸ਼ਨ ਜੀ ਦੇ ਸ਼ੁਕਰਗੁਜ਼ਾਰ ਹਾਂ। ਡਾਕਟਰ ਸਾਹਿਬ ਨੇ ਇਕ ਬੜੀ ਅੱਛੀ ਤਜਵੀਜ਼ ਦਿੱਤੀ ਹੈ। ਅਨੁਸੂਚਿਤ ਜਾਤੀਆਂ ਦੇ ਜਿਹੜੇ ਬੱਚੇ ਸਕੂਲਾਂ ਵਿਚ ਪੜ੍ਹਦੇ ਹਨ 30/- ਰੁਪਏ ਮਹੀਨੇ ਦਾ ਵਜੀਫਾ ਉਨ੍ਹਾਂ ਲਈ ਰਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਦਾ ਇਹ ਬੜਾ ਸ਼ਲਾਘਾਯੋਗ ਕੰਮ ਹੈ। ਹਰ ਜ਼ਿਲ੍ਹੇ ਵਿਚ ਸਪੀਕਰ ਸਾਹਿਬ, ਡਾਕਟਰ ਅੰਬੇਦਕਰ ਭਵਨ ਬਨਾਉਣਾ ਹੈ। ਇਹ ਬੜਾ ਸ਼ਲਾਘਾ ਯੋਗ ਕਦਮ ਹੈ। ਵਿੱਤ ਮੰਤਰੀ ਸਾਹਿਬ ਇਸ ਵੱਲ ਧਿਆਨ ਦੇਣ ਕਿਉਂਕਿ ਇਨ੍ਹਾਂ ਵਾਸਤੇ ਪੈਸਾ ਬਹੁਤ ਘੱਟ ਰਖਿਆ ਗਿਆ ਹੈ ਔਰ ਇਹ ਪੈਸਾ ਜ਼ਰੂਰ ਵਧਾਇਆ ਜਾਵੇ। ਕਾਂਗਰਸ ਪਾਰਟੀ ਗਾਂਧੀ ਜੀ ਦੀਆਂ ਲੀਹਾਂ ਤੇ ਚਲਦੀ ਹੈ। ਉਨ੍ਹਾਂ ਨੇ ਇਨਸਾਨੀਅੱਤ ਦਾ ਬੀੜਾ ਚੁਕਿਆ ਸੀ। ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਨੂੰ ਉੱਚਾ ਚੁਕਣ ਲਈ ਕਾਂਗਰਸ ਸਰਕਾਰ ਨੇ ਕਾਫੀ ਯੋਗਦਾਨ ਪਾਇਆ ਹੈ। ਮੈਂ ਕੁਝ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਹਾਲੇ ਤਕ ਉਤਨਾ ਉੱਚਾ ਨਹੀਂ ਹੋ ਸਕੇ ਜਿਤਨਾ ਕਿ ਉੱਚਾ ਹੋਣਾ ਚਾਹੀਦਾ ਸੀ। 1947 ਤੋਂ ਦੇਸ਼ ਆਜ਼ਾਦ ਹੋਇਆ ਔਰ ਕਾਂਗਰਸ ਨੇ ਉਨ੍ਹਾਂ ਦੀ ਭਲਾਈ ਲਈ ਕਾਫੀ ਕੰਮ ਕੀਤੇ। ਪਰ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਲਈ ਹੋਰ ਜ਼ਿਆਦਾ ਕੰਮ ਕਰਨਾ ਚਾਹੀਦਾ ਸੀ। ਵਜ਼ੀਫਿਆਂ ਅਤੇ ਮਾਇਕ ਸਹਾਇਤਾ ਨਾਲ ਇਤਨੀ ਤਰੱਕੀ ਨਹੀਂ ਹੋ ਸਕੀ, ਜਿਤਨੀ ਕਿ ਹੋਣੀ ਚਾਹੀਦੀ ਸੀ। ਇਹ ਠੀਕ ਹੈ ਕਿ ਪਬਲਿਕ ਸੈਕਟਰ ਦੇ ਨਾਲ-ਨਾਲ ਸਾਡੇ ਕੁਝ ਪ੍ਰਾਈਵੇਟ ਅਦਾਰੇ ਵੀ ਹਨ, ਫੈਕਟਰੀਆਂ ਵੀ ਹਨ ਜਿਨ੍ਹਾਂ ਵਿਚ ਇਕ ਹੀ ਕਲਾਸ ਦੀ ਇਜ਼ਾਰੇਦਾਰੀ ਹੈ। ਪ੍ਰਾਈਵੇਟ ਸੈਕਟਰ ਅਤੇ ਪਬਲਿਕ ਸੈਕਟਰ ਵਿਚ ਵੀ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਨੂੰ ਸਰਕਾਰ ਦੀ ਰਜ਼ਰਵੇਸ਼ਨ ਪਾਲਿਸੀ ਮੁਤਾਬਕ ਨੌਕਰੀਆਂ ਮਿਲਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਨੂੰ ਫੈਕਟਰੀਆਂ ਦੀ ਮੈਨੇਜਮੈਂਟ ਵਿਚ ਰਿਪਰੇਜ਼ੈਨਟੇਸ਼ਨ ਮਿਲਣੀ ਚਾਹੀਦੀ ਹੈ। ਜਿਤਨੇ ਵੀ ਸਨਅੱਤੀ ਅਦਾਰੇ ਹਨ, ਸਰਕਾਰ ਵਲੋਂ ਹਦਾਇਤ ਕੀਤੀ ਜਾਵੇ ਕਿ ਉਨ੍ਹਾਂ ਵਿੱਚ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਬੰਦਿਆਂ ਨੂੰ ਸਰਕਾਰੀ ਅਦਾਰਿਆਂ ਵਾਲੀਆਂ ਸਹੂਲਤਾਂ ਦਿਤੀਆਂ ਜਾਣ। ਜਿਹੜੇ ਵਿਦਿਆਰਥੀ 10ਵੀਂ ਤਕ ਵਿਦਿਆ ਪਰਾਪਤ ਨਹੀਂ ਕਰ ਸਕੇ, ਉਨ੍ਹਾਂ ਨੂੰ ਸਨਅੱਤੀ ਅਦਾਰਿਆਂ ਵਿਚ ਟ੍ਰੇਨਿੰਗ ਦਿਤੀ ਜਾਵੇ ਤਾਕਿ ਉਨ੍ਹਾਂ ਗਰੀਬ ਬੱਚਿਆਂ ਨੂੰ ਫੈਕਟਰੀਆਂ ਵਿਚ ਨੌਕਰੀਆਂ ਮਿਲਣ। ਇਸ ਤਰ੍ਹਾਂ ਜਿਹੜੇ ਗਰੀਬ ਬਚਿੱਆਂ ਦੀ ਫੌਜ ਅੱਨਇੰਪਲਾਇਡ ਫਿਰਦੀ ਹੈ, ਉਨ੍ਹਾਂ ਨੂੰ ਰੋਜ਼ਗਾਰ ਦਿਓ। ਸਪੀਕਰ ਸਾਹਿਬ ਪੰਜਾਬ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨਜ਼ ਖੁਲ੍ਹੇ ਤੌਰ ਤੇ ਕਰਜ਼ੇ ਦੇਵੇ ਤਾਂ ਕਿ ਉਹ ਵੀ, ਕਾਰਖਾਨੇ ਲਗਾ ਸਕਣ। ਆਰਥਿਕ ਬਰਾਬਰੀ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਜੇ ਢਿਡ ਵਿਚ ਭੁੱਖ ਹੋਵੇ ਤਾਂ ਦਿਮਾਗ ਵੀ ਦਰੁਸਤ ਕੰਮ ਨਹੀਂ ਕਰਦਾ। ਆਰਥਿਕ ਬਰਾਬਰੀ ਲਿਆਉਣਾ ਬਹੁਤ ਜ਼ਰੂਰੀ ਹੈ। ਸਰਕਾਰ ਨੂੰ ਇਸ ਵਾਸਤੇ ਹੋਰ ਕੰਮ ਕਰਨੇ ਪੈਣਗੇ ਅਤੇ ਪਹਿਲਾਂ ਵੀ ਕਾਫੀ ਕੰਮ ਕੀਤੇ ਹਨ। ਹੋਰ ਜ਼ਿਆਦਾ ਕੰਮ ਕਰਨ ਦੀ ਜ਼ਰੂਰਤ ਹੈ। ਸਪੀਕਰ ਸਾਹਿਬ, ਪਿਛੇ ਜਿਹੇ ਬਹੁਤ ਸਰਕਾਰਾਂ ਬਣੀਆਂ ਅਤੇ 1977 ਵਿਚ ਜੱਨਤਾ ਪਾਰਟੀ ਦੀ ਸਰਕਾਰ ਵੀ ਬਣੀ ਸੀ। ਉਸ ਸਰਕਾਰ ਵਲੋਂ ਉਸ ਵੇਲੇ ਅਰਬ ਦੇਸਾਂ ਵਿਚ ਈਰਾਕ ਤੇ ਈਰਾਨ, ਅਤੇ ਅਫਰੀਕਾ ਵਿਚ ਸਕਿਲਡ ਅਤੇ

ਅਨਸਕਿਲਡ ਲੇਬਰ ਨੂੰ ਇੰਪਲਾਇਮੈਂਟ ਵਾਸਤੇ ਬਾਹਰ ਭੇਜਣ ਬਾਰੇ ਇਕ ਸਕੀਮ ਬਣਾਈ ਗਈ ਸੀ । ਸਪੀਕਰ ਸਾਹਿਬ, ਉਸ ਸਕੀਮ ਨੂੰ ਹੁਣ ਤੱਕ ਸਟਰੀਮ-ਲਾਈਨ ਨਹੀਂ ਕੀਤਾ ਗਿਆ । ਮੇਰੀ ਬੇਨਤੀ ਹੈ ਕਿ ਉਸ ਸਕੀਮ ਨੂੰ ਹੁਣ ਸਟਰੀਮ ਲਾਈਨ ਕਰਨਾ ਚਾਹੀਦਾ ਹੈ । ਹੁਣ ਟਰੈਵਲ ਏਜੰਟਸ ਹੀ ਇਹ ਕੰਮ ਕਰਦੇ ਹਨ ਅਤੇ ਉਹ ਮੂੰਹ ਮੰਗੇ ਪੈਸੇ ਵਸੂਲ ਕਰਦੇ ਹਨ। ਜਿਹੜਾ ਇਕ ਗਰੀਬ ਆਦਮੀ ਹੈ, ਸ਼ਡਿਊਲਡ ਕਾਸਟ ਜਾਂ ਬੈਕਵਰਡ ਕਲਾਸ ਦਾ ਬੱਚਾ ਹੈ, ਉਹ ਆਪਣਾ ਘਰ, ਕਿਉਂਕਿ ਘਰ ਤੋਂ ਇਲਾਵਾ ਹੋਰ ਕੁਝ ਹੁੰਦਾ ਹੀ ਨਹੀਂ ਵਿਚਾਰੇ ਪਾਸ ਉਸ ਨੂੰ ਗਹਿਣੇ ਰੱਖ ਕੇ ਪੈਸਾ ਦੇਂਦਾ ਹੈ ਅਤੇ ਬਾਅਦ ਵਿਚ ਬੰਬਈ ਤੋਂ ਹੀ ਵਾਪਸ ਆ ਜਾਂਦਾ ਹੈ । ਫਿਰ ਉਹ ਲੋਕ ਪੈਸੇ ਵਾਪਸ ਕਰਾਉਣ ਲਈ ਲੀਡਰਾਂ ਮਗਰ, ਪੁਲਿਸ ਮਗਰ ਗੇੜੇ ਕੱਢਦੇ ਹਨ । ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਆਪਣੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਸਟ੍ਰੀਮ ਲਾਈਨ ਕੀਤਾ ਜਾਵੇ । ਇਕ ਫਾਰੇਨ ਇਮਪਲਾਇਮੈਂਟ ਸੈਲ ਸੀ ਜਿਹੜਾ ਜਨਤਾ ਦਲ ਦੀ ਸਰਕਾਰ ਨੇ ਲਾਰਾ ਜਿਹਾ ਲਾਇਆ ਸੀ । ਉਸਨੇ ਕੀਤਾ ਕਰਾਇਆ ਕੁਝ ਨਹੀਂ ਸੀ । ਉਸ ਨੂੰ ਵੀ ਸਟ੍ਰੀਮ ਲਾਈਨ ਕਰਾਉਣ । ਉਸ ਨੂੰ ਸਰਕਾਰ ਆਪਣੇ ਹੱਥ ਵਿਚ ਲਵੇ । ਤਾਂਕਿ ਇਨ੍ਹਾਂ, ਗਰੀਬਾਂ ਦੀ, ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਦੀ ਲੁੱਟਖਸੁੱਟ ਟਰੈਵਲ ਏਜੰਟਾਂ ਦੇ ਹੱਥੀਂ ਜਿਹੜੀ ਹੁੰਦੀ ਹੈ, ਉਹ ਬੰਦ ਹੋਵੇ ।

ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਅਦਾਰਾ ਹੈ ਜਿਹੜਾ ਬੜਾ ਪਵਿੱਤਰ ਅਦਾਰਾ ਹੈ । ਕੋਈ ਟੀਕਾ ਟਿਪਣੀ ਵਿਦਿਆ ਤੇ ਕਰਨੀ ਨਹੀਂ ਚਾਹੀਦੀ, ਵਿਦਿਆ ਇਕ ਅਜੇਹਾ ਸਬਜੈਕਟ ਹੈ ਵਿਦਿਆ ਵਿਚਾਰੀ ਤਾਂ ਪਰਉਪਕਾਰੀ ਇਸਨੂੰ ਲੈਣਾ ਅਤੇ ਦੇਣਾ ਦੋਵੇਂ ਬਹੁਤ ਨੇਕ ਕੰਮ ਹਨ । ਪਰ ਐਸ. ਸੀ. ਅਤੇ ਬੀ. ਸੀਜ਼. ਨਾਲ ਇਸ ਅਦਾਰੇ ਵਿਚ ਵੀ ਬੜਾ ਧੱਕਾ ਹੋ ਰਿਹਾ ਹੈ । ਜਿੰਨੇ ਪੰਜਾਬ ਦੇ ਪ੍ਰਾਈਵੇਟ ਕਾਲ੍ਹਿਜਿਜ਼ ਹਨ, ਜਿਹੜੇ ਇਸ ਸਰਕਾਰ ਤੋਂ 95-95 ਫੀਸਦੀ ਗਰਾਂਟਾਂ ਲੈਂਦੇ ਹਨ । ਪੰਜਾਬ ਦੀ ਸਰਕਾਰ ਉਨ੍ਹਾਂ ਨੂੰ ਤਨਖਾਹ ਦੇਂਦੀ ਹੈ ਲੇਕਿਨ ਜਦੋਂ ਪੰਜਾਬ ਸਰਕਾਰ ਦੀ ਰੇਜ਼ਰਵੇਸ਼ਨ ਦੀ ਪਾਲਿਸੀ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਲਈ ਲਾਗੂ ਕਰਨ ਲਈ ਕਿਹਾ ਜਾਂਦਾ ਹੈ ਤਾਂ ਉਹ ਇਨਕਾਰ ਕਰ ਦੇਂਦੇ ਹਨ ਅਤੇ ਉਹ ਕੋਈ ਰੈਜ਼ਰਵੇਸ਼ਨ ਪਾਲਿਸੀ ਲਾਗੂ ਨਹੀਂ ਕਰਦੇ । ਉਹ ਸਰਕਾਰ ਦਾ ਕੋਈ ਹੁਕਮ ਨਹੀਂ ਮੰਨਦੇ । ਮੈਂ ਦੱਸਦਾ ਹਾਂ ਕਿ ਜਿਵੇਂ ਡੀ. ਏ. ਵੀ. ਕਾਲਿਜਿਜ਼ ਦੀ ਮੈਨੇਜਮੈਂਟ ਹੈ, ਖ਼ਾਲਸਾ ਕਾਲਿਜਿਜ਼ ਦੀ ਮੈਨੇਜਮੈਂਟ ਹੈ ਅਤੇ ਇਸੇ ਤਰ੍ਹਾਂ ਹੋਰ ਕਈ ਪ੍ਰਾਈਵੇਟ ਗੌਰਮਿੰਟ ਏਡਿਡ ਕਾਲਿਜਿਜ਼ ਹਨ; ਜਾਂ ਤਾਂ ਸਰਕਾਰ ਵਿਦਿਆ ਦਾ ਕੌਮੀਕਰਣ ਕਰ ਦੇਵੇ ਨਹੀਂ ਤਾਂ ਰੇਜ਼ਰਵੇਸ਼ਨ ਦੀ ਪਾਲਿਸੀ ਜਿਨ੍ਹਾਂ ਕਾਲਿਜ਼ਾਂ ਵਿਚ ਤੁਸੀਂ 95% ਗਰਾਂਟ ਦੇਂਦੇ ਹੋ, ਲਾਗੂ ਕਰਾਓ ।

ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਤੁਹਾਡੇ ਰਾਹੀਂ ਕਿ ਇਹ ਤਾਂ ਹੋ ਗਈ ਕਾਲਜਾਂ ਦੀ ਗੱਲ । ਹੋਰ ਵੀ ਕਈ ਬਹੁਤ ਵੱਡੇ ਅਦਾਰੇ ਹਨ ਜਿਹੜੇ ਕਿ ਸੈਮੀ ਗੌਰਮਿੰਟ ਅਦਾਰੇ ਕਹਾਉਂਦੇ ਹਨ । ਜਿਵੇਂ ਪੰਜਾਬ ਦੀਆਂ ਯੂਨੀਵਰਸਿਟੀਆਂ ਹਨ ਜਾਂ ਜਿਸ ਤਰ੍ਹਾਂ ਪੀ. ਜੀ. ਆਈ. ਹੈ ਜਿਸ ਵਿਚ ਪੰਜਾਬ ਸਰਕਾਰ ਆਪਣਾ ਵੱਧ ਤੋਂ ਵੱਧ ਹਿੱਸਾ

[ਸਰਦਾਰ ਗੁਰਬਿੰਦਰ ਸਿੰਘ ਅਟਵਾਲ]

ਪਾਉਂਦੀ ਹੈ ਉਥੇ ਡਾਕਟਰਾਂ, ਪ੍ਰੋਫੈਸਰਾਂ ਆਦਿ ਦੀ ਭਰਤੀ ਕੀਤੀ ਜਾਂਦੀ ਹੈ। ਐਡਮਨਿਸ-ਟ੍ਰੇਟਿਵ ਅਫਸਰ ਲਾਏ ਜਾਂਦੇ ਹਨ। ਕਈ ਨੌਕਰੀਆਂ ਨਿਕਲਦੀਆਂ ਹਨ। ਪਰ ਇਹ ਰੈਜ਼ਰਵੇਸ਼ਨ ਪਾਲਿਸੀ ਉਥੇ ਲਾਗੂ ਨਹੀਂ ਕੀਤੀ ਜਾਂਦੀ। ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਹ ਬੜੇ ਪਵਿੱਤਰ ਅਦਾਰੇ ਹਨ ਜਿਹੜੇ ਵਿਦਿਆ ਦੇਂਦੇ ਹਨ। ਪਰ ਜਿਹੜਾ ਹੱਕ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦਾ ਬਣਦਾ ਹੈ, ਉਹ ਦਿਵਾਇਆ ਜਾਵੇ। ਸਪੀਕਰ ਸਾਹਿਬ, ਇਨ੍ਹਾਂ ਅਦਾਰਿਆਂ ਦੀ ਗਿਣਤੀ ਤਕਰੀਬਨ ਮੇਰੇ ਮੁਤਾਬਿਕ ਕਾਫੀ ਜ਼ਿਆਦਾ ਹੈ। ਲੇਕਿਨ ਮੈਂ ਇਕ ਗੱਲ ਸਰਕਾਰ ਨੂੰ ਬੜੇ ਜ਼ੋਰਦਾਰ ਸ਼ਬਦਾਂ ਵਿਚ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਵੀ ਅਦਾਰਾ ਚਾਹੇ ਵਿਦਿਅਕ ਹੋਵੇ, ਚਾਹੇ ਆਰਥਿਕ ਹੋਵੇ, ਚਾਹੇ ਇੰਡਸਟਰੀਅਲ ਹੋਵੇ, ਚਾਹੇ ਕੋਈ ਹੋਰ ਵਪਾਰਕ ਅਦਾਰਾ ਹੋਵੇ, ਜਿਥੇ ਸਰਕਾਰ ਦਾ ਪੈਸਾ 51% ਤੋਂ ਵੱਧ ਲਗਦਾ ਹੈ, ਉਥੇ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦਾ ਹੱਕ ਬਰਾਬਰ ਦਿਵਾਇਆ ਜਾਵੇ। ਸਪੀਕਰ ਸਾਹਿਬ, ਬਹੁਤ ਚੰਗੀ ਗੱਲ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਕਾਫੀ ਅਰਸੇ ਤੋਂ ਬਾਅਦ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਾਸਟ ਦੇ ਨੁਮਾਇੰਦਿਆਂ ਨੂੰ ਰਾਜ ਸਭਾ ਵਿਚ ਪਹੁੰਚਾਇਆ ਹੈ। ਇਕ ਗੱਲ ਹੋਰ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣੀ ਚਾਹੁੰਦਾ ਹਾਂ ਕਿ 1947 ਤੋਂ ਭਾਰਤਵਰਸ਼ ਆਜ਼ਾਦ ਹੋ ਗਿਆ ਹੈ ਅਤੇ ਕਈ ਸਰਕਾਰਾਂ ਬਣੀਆਂ। ਲੇਕਿਨ ਅੱਜ ਤੱਕ ਪੰਜਾਬ ਸਰਕਾਰ ਵਿਚ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਦੇ ਆਈ. ਏ. ਐਸ. ਅਫਸਰ ਤਾਂ ਕਾਫੀ ਹੋਣਗੇ ਲੇਕਿਨ ਅੱਜ ਤੱਕ ਚੀਫ ਸੈਕਰੇਟਰੀ ਕਦੇ ਵੀ ਸ਼ਡਿਊਲਡ ਕਾਸਟ ਦਾ ਨਹੀਂ ਲਗਾਇਆ ਗਿਆ। ਇਨ੍ਹਾਂ ਵਿਚ ਵੀ ਬੜੇ ਪੜ੍ਹੇ ਲਿਖੇ ਬੰਦੇ ਹਨ। ਇਸ ਗੱਲ ਵੱਲ ਧਿਆਨ ਦੇਣ ਦੀ ਲੋੜ ਹੈ, ਕਿਉਂਕਿ ਸਾਡੀ ਪਾਰਟੀ ਦੇ ਪੰਡਿਤ ਨਹਿਰੂ ਜੀ ਜਿਹੜੇ ਨਵਭਾਰਤ ਦੇ ਨਿਰਮਾਤਾ ਹਨ, ਉਹ ਬਾਬਾ ਸਾਹਿਬ ਅੰਬੇਦਕਰ ਨੂੰ ਲੱਭ ਕੇ, ਕਾਂਗਰਸ ਵਲੋਂ ਚੁਣਵਾ ਕੇ ਸੰਵਿਧਾਨ ਸਭਾ ਦਾ ਸਭਾਪਤੀ ਬਣਾ ਸਕਦੇ ਹਨ ਤਾਂ ਏਥੇ ਚੀਫ ਸੈਕਰੇਟਰੀ ਬਨਾਉਣਾ ਤਾਂ ਬਹੁਤ ਛੋਟੀ ਜਿਹੀ ਗੱਲ ਹੈ। ਮੈਂ ਲੀਡਰ ਆਫ ਦੀ ਹਾਊਸ ਨੂੰ ਕਹਾਂਗਾ ਕਿ ਉਹ ਇਸ ਗੱਲ ਵੱਲ ਧਿਆਨ ਦੇਣ। ਕਈ ਲਾਇਕ ਬੰਦੇ ਲੱਭ ਜਾਣੇ ਹਨ।

ਸਪੀਕਰ ਸਾਹਿਬ, ਇਕ ਗੱਲ ਮੇਰੇ ਸਾਥੀ ਚੌਧਰੀ ਸੰਤੋਖ ਸਿੰਘ ਜੀ ਨੇ ਕੀਤੀ ਹੈ। ਉਨ੍ਹਾਂ ਨੇ ਜੋ ਮੰਗ ਕੀਤੀ ਹੈ, ਬੜੀ ਚੰਗੀ ਗੱਲ ਹੈ। ਮੈਂ ਵੀ ਪੇਸ਼ਾਵਰ ਵਕੀਲ ਹਾਂ। ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਹਾਈ ਕੋਰਟ ਵਿਚ ਇਕ ਜੱਜ ਸ਼ਡਿਊਲਡ ਕਾਸਟਸ ਬੈਕਵਰਡ ਕਲਾਸਜ਼ ਦਾ ਲੈ ਲਿਆ ਜਾਵੇ। ਪਰ ਮੈਂ ਕਹਿੰਦਾ ਹਾਂ ਕਿ ਅਗਰ ਸਰਕਾਰ ਨੇ 26 ਜੱਜ ਲੈਣੇ ਹਨ ਤਾਂ ਕਿਉਂ ਨਹੀਂ ਘੱਟੋ ਘੱਟ 4 ਜੱਜ ਸ਼ਿਡਊਲਡ ਕਾਸਟਸ/ਬੈਕਵਰਡ ਕਲਾਸਿਜ਼ ਦੇ ਲਏ ਜਾਣ ਕਿਉਂਕਿ ਜਿਹੜਾ ਬੱਚਾ ਹਾਲਾਤ ਨਾਲ ਲੜ ਕੇ ਇਸ ਥਾਂ ਤੇ ਪਹੁੰਚਿਆ ਹੈ, ਜਿਸ ਇਨਸਾਨ ਨੇ ਦੁੱਖ ਦੇਖਿਆ ਹੈ, ਉਸ ਨੂੰ ਇਨ੍ਹਾਂ ਸ਼ੈਡਿਊਲਡ ਕਾਸਟਾਂ ਬੈਕਵਰਡ ਕਲਾਸਾਂ ਦਾ ਦਰਦ ਜ਼ਰੂਰੀ ਹੋਵੇਗਾ, ਉਹ ਜ਼ਰੂਰ ਇਨ੍ਹਾਂ ਨੂੰ ਨਿਆਂ ਦੇਵੇਗਾ। ਇਹ ਚੀਜ਼ ਬਹੁਤ ਅਰਸੇ ਤੋਂ ਨਹੀਂ ਹੋਈ ਹੈ ਪਰ ਇਹ ਹੋਣੀ ਚਾਹੀਦੀ ਹੈ ਔਰ ਸਰਕਾਰ ਨੂੰ ਇਹ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ। ਸਾਡੀ ਕਾਂਗਰਸ ਪਾਰਟੀ ਇਕ ਅਜਿਹੀ ਪਾਰਟੀ ਹੈ ਜਿਸ ਨੇ ਹਮੇਸ਼ਾਂ ਹੀ ਆਪਣੇ

ਦਿਲ ਵਿਚ ਇਨ੍ਹਾਂ ਕਲਾਸਾਂ ਦਾ ਦਰਦ ਰੱਖਿਆ ਹੈ। ਇਨ੍ਹਾਂ ਵਾਸਤੇ ਇਸ ਪਾਰਟੀ ਨੇ ਕਾਫੀ ਸਕੀਮਾਂ ਬਣਾਈਆਂ ਹਨ ਲੇਕਿਨ ਹਾਲੇ ਵੀ ਇਹ ਉਸ ਗੱਲ ਤੇ ਨਹੀਂ ਪਹੁੰਚ ਸਕੇ ਜਿਥੇ ਪਹੁੰਚਣਾ ਚਾਹੀਦਾ ਹੈ। ਸਾਡੀ ਪਿਛਲੀ ਕਾਂਗਰਸ ਸਰਕਾਰ ਨੇ ਲੈਂਡ ਰਿਫਾਰਮਜ਼ ਦਾ ਬੀੜਾ ਚੁਕਿਆ ਸੀ। ਸਪੀਕਰ ਸਾਹਿਬ, ਮੈਂ ਪੰਜਾਬ ਤੋਂ ਬਾਹਰ ਵੀ ਕਈ ਥਾਵਾਂ ਤੇ ਗਿਆ ਹਾਂ। ਉਥੇ ਬਹੁਤ ਸਾਰੀਆਂ ਥਾਵਾਂ ਤੇ ਗੱਲਾਂ ਹੁੰਦੀਆਂ ਰਹੀਆਂ ਹਨ ਅਤੇ ਮੈਨੂੰ ਕਈ ਲੀਡਰਾਂ ਦੇ ਵਿਚਾਰ ਸੁਣਨ ਦਾ ਮੌਕਾ ਮਿਲਿਆ ਹੈ। ਬਾਹਰ ਜਾਣ ਤੇ ਅਤੇ ਉਨ੍ਹਾਂ ਦੀਆਂ ਗੱਲਾਂ ਸੁਣਨ ਤੇ ਪਤਾ ਲਗਦਾ ਹੈ ਕਿ ਸਾਡੇ ਸ਼ਡਿਊਲਡ ਕਾਸਟਸ/ਬੈਕਵਰਡ ਕਲਾਸਿਜ਼ ਦੇ ਭਰਾਵਾਂ ਦੀ ਹਾਲਤ ਬਿਹਾਰ ਅਤੇ ਬੰਗਾਲ ਵਰਗੇ ਪਛੜੇ ਸੂਬਿਆ ਨਾਲੋਂ ਜ਼ਿਆਦਾ ਚੰਗੀ ਹੈ। ਇਸ ਦਾ ਕੀ ਕਾਰਣ ਹੈ ? ਇਸਦਾ ਕਾਰਣ ਇਹ ਹੈ ਕਿ ਸਾਡੇ ਇਨ੍ਹਾਂ ਭਰਾਵਾਂ ਕੋਲ ਜ਼ਮੀਨ ਹੈ। ਜ਼ਮੀਨ ਖੁਸ਼ਹਾਲੀ ਦੀ ਜੜ੍ਹ ਹੁੰਦੀ ਹੈ। ਇਸ ਕਰਕੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਲੈਂਡ ਰਿਫਾਰਮਜ਼ ਨੂੰ ਜਲਦੀ ਤੋਂ ਜਲਦੀ ਲਾਗੂ ਕੀਤਾ ਜਾਵੇ। ਅਗਰ ਸ਼ਡਿਊਲਡ ਕਾਸਟਾਂ/ਬੈਕਵਰਡ ਕਲਾਸਾਂ ਕੋਲ ਜ਼ਮੀਨ ਹੋਵੇਗੀ ਤਾਂ ਉਨ੍ਹਾਂ ਦੀ ਹਾਲਤ ਸੁਧਰੇਗੀ। ਕੱਲ ਪਰਸੋਂ ਦੀ ਗਲ ਹੈ। ਇਸ ਸਦਨ ਦੇ ਬਾਹਰ ਗੱਲ ਹੋਈ ਹੈ। ਕੁਝ ਸਾਥੀ ਆਪਸ ਵਿਚ ਬੈਠੇ ਗੱਲਾਂ ਕਰ ਰਹੇ ਸਨ। ਮੈਂ ਇਥੇ ਜ਼ਿਲ੍ਹਿਆਂ ਦੀ ਰੀ-ਆਰਗੇਨਾਈਜ਼ੇਸ਼ਨ ਦੀ ਗੱਲ ਸਦਨ ਨਾਲ ਸਾਂਝੀ ਕਰਨੀ ਚਾਹਾਂਗਾ। ਕਾਫੀ ਸੱਜਣਾਂ ਨੇ, ਮੈਂਬਰ ਸਾਹਿਬਾਨ ਨੇ ਕਿਹਾ ਕਿ ਆਪਾਂ ਚੱਲ ਕੇ ਗੱਲ ਕਰੀਏ ਕਿ ਜਿਹੜੀਆਂ ਸਾਡੀਆਂ ਕਾਲੋਨੀਆਂ ਨੇ, ਹਰੀਜ਼ਨ ਬਸਤੀਆਂ ਨੇ ...... ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** . 'ਹਰੀਜਨ' ਲਫਜ਼ ਵਾਪਸ ਲਿਆ ਜਾਵੇ ...
(ਇਸ ਵਕਤ ਬੀ.ਐਸ.ਪੀ. ਦੇ ਕਾਫੀ ਮੈਂਬਰ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸ਼ੋਰ ਪੈ ਰਿਹਾ ਸੀ)

**ਕੁਝ ਆਵਾਜ਼ਾਂ** : ਜੇ ਸ਼ਡਿਊਲਡ ਕਾਸਟ ਹਰੀਜ਼ਨ ਹਨ ਤਾਂ ਬਾਕੀ ਲੋਕ ਕੌਣ ਹਨ। ਹਰੀਜਨ ਤਾਂ ਸਾਰੇ ਹੀ ਹਨ, ਸਾਰੇ ਹਰਿ ਦੀ, ਈਸ਼ਵਰ ਦੀ ਸੰਤਾਨ ਹਨ। ਇਹ ਡਰਾਮਾ ਬੰਦ ਕੀਤਾ ਜਾਵੇ। ਹਰੀਜ਼ਨ ਲਫਜ਼ ਵਾਪਸ ਲਿਆ ਜਾਵੇ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਹਰੀਜਨ ਲਫਜ਼ ਵਾਪਸ ਲੈਂਦਾ ਹਾਂ। ਦਰਅਸਲ ਮੇਰੀ ਸਪਿਰਿਟ ਇਹ ਨਹੀਂ ਸੀ, ਜੋ ਇਹ ਸਾਥੀ ਕਹਿ ਰਹੇ ਹਨ। ਮੈਂ ਫਿਰ ਲੈਂਡ ਰਿਫਾਰਮਜ਼ ਦੀ ਗੱਲ ਕਰਦਾ ਹਾਂ। 1952 ਵਿਚ ਸਰਪਲੱਸ ਲੈਂਡ ਦਾ ਕਾਨੂੰਨ ਲਾਗੂ ਕੀਤਾ ਸੀ ਕਾਂਗਰਸ ਸਰਕਾਰ ਨੇ ਲੇਕਿਨ ਮੇਰੇ ਨਾਲਜ ਵਿਚ ਹਾਲੇ ਵੀ ਕਈ ਐਸੀਆਂ ਜਗ੍ਹਾ ਪਈਆਂ ਹੋਈਆਂ ਨੇ ਜਿਹੜੀਆਂ ਅੱਜੇ ਤਕ ਅਲਾਟ ਨਹੀਂ ਕੀਤੀਆਂ ਗਈਆਂ। ਇਹ ਇਨ੍ਹਾਂ ਪਛੜੇ ਲੋਕਾਂ ਨੂੰ, ਸ਼ਡਿਊਲਡ ਕਾਸਟਾਂ/ਬੈਕਵਰਡ ਕਲਾਸਾਂ ਨੂੰ ਅਲਾਟ ਕੀਤੀਆਂ ਜਾਣ। ਮੈਂ ਬੇਨਤੀ ਕਰਾਂਗਾ ਕਿ ਇਹੋ ਜਿਹੀਆਂ ਜ਼ਮੀਨਾਂ ਜਲਦੀ ਤੋਂ ਜਲਦੀ ਪ੍ਰਾਇਰਿਟੀ ਦੇ ਆਧਾਰ ਤੇ ਇਨ੍ਹਾਂ ਲੋਕਾਂ ਨੂੰ ਦੇ ਦਿੱਤੀਆਂ ਜਾਣ ਤਾਂ ਕਿ ਉਹ ਵੀ ਜ਼ਮੀਨ ਵਾਲੇ ਕਹਾ ਸਕਣ, ਤਾਂਕਿ ਇਨ੍ਹਾਂ ਦਾ ਵੀ ਕੋਈ ਘਰ ਘਾਟ ਹੋਵੇ।

[ਸਰਦਾਰ ਗੁਰਬਿੰਦਰ ਸਿੰਘ ਅਟਵਾਲ]

ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ/ਬੈਕਵਰਡ ਕਲਾਸਿਜ਼ ਲੋਕਾਂ ਦਾ ਇਕ ਬਹੁਤ ਵੱਡਾ ਹਿੱਸਾ ਚਮੜੇ ਦਾ, ਚਮੜੇ ਦੀ ਨਿਕਾਸੀ ਦਾ ਕੰਮ ਕਰਦਾ ਹੈ। ਮੈਂ ਜਿਸ ਸ਼ਹਿਰ ਨੂੰ ਬਿਲਾਂਗ ਕਰਦਾ ਹਾਂ, ਉਥੇ ਵੀ ਇਹ ਕੰਮ ਕਾਫੀ ਕੀਤਾ ਜਾਂਦਾ ਹੈ, ਲੇਕਿਨ ਜਿਹੜੀਆਂ ਆਧੁਨਿਕ ਸਹੂਲਤਾਂ ਉਨ੍ਹਾਂ ਨੂੰ ਪ੍ਰਾਪਤ ਹੋਣੀਆਂ ਚਾਹੀਦੀਆਂ ਸਨ, ਉਹ ਉਨ੍ਹਾਂ ਨੂੰ ਮਿਲ ਨਹੀਂ ਸਕੀਆਂ। ਜਿਸ ਤਰ੍ਹਾਂ ਗੰਦੇ ਪਾਣੀ ਦੀ ਨਿਕਾਸੀ ਦੀ ਗੱਲ ਹੈ। ਉਥੋਂ ਗੰਦੇ ਪਾਣੀ ਦੀ ਬਦਬੂ ਆਉਂਦੀ ਹੈ। ਉਨ੍ਹਾਂ ਲੋਕਾਂ ਦੀ ਸਿਹਤ ਨੂੰ ਖਤਰਾ ਹੈ। ਇਸ ਲਈ ਪਾਣੀ ਦੀ ਨਿਕਾਸੀ ਅਤੇ ਫੈਕਟਰੀਆਂ ਨੂੰ ਮਾਡਰੇਨਾਈਜ਼ ਕਰਨ ਲਈ ਸਰਕਾਰ ਨੂੰ ਆਪਣੇ ਕੋਲੋਂ ਪੈਸਾ ਖ਼ਰਚ ਕੇ ਇਸ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਇਹ ਮਾਡਰੇਨਾਈਜ਼ ਹੋ ਸਕਣ।

ਇਕ ਹੋਰ ਗੱਲ ਮੈਂ ਪੁਲਿਸ ਭਰਤੀ ਦੇ ਸਬੰਧ ਵਿਚ ਕਰਨੀ ਚਾਹੁੰਦਾ ਹਾਂ। ਆਮ ਤੌਰ ਤੇ ਉਨ੍ਹਾਂ ਸ਼ਡਿਊਲਡ ਕਾਸਟਾਂ/ਬੈਕਵਰਡ ਕਲਾਸਾਂ ਦੇ ਬੱਚਿਆਂ ਦੀ ਭਰਤੀ ਨਹੀਂ ਹੁੰਦੀ ਜਿਨ੍ਹਾਂ ਦੀ ਕੋਈ ਸਿਫਾਰਿਸ਼ ਨਹੀਂ ਹੁੰਦੀ ਜਾਂ ਜਿਨ੍ਹਾਂ ਦਾ ਕੋਈ ਵੱਡਾ, ਤਕੜਾ, ਧਨਾਢ, ਪੈਸੇ ਦੇਣ ਵਾਲਾ ਕੋਈ ਨਹੀਂ ਹੁੰਦਾ।

ਸਪੀਕਰ ਸਾਹਿਬ, ਉਦੋਂ ਉਨ੍ਹਾਂ ਨਾਲ ਕੀ ਹੁੰਦਾ ਹੈ ਕਿ ਭਰਤੀ ਲਈ ਕੱਦ ਦੀ 5'-8'' ਦੀ ਸ਼ਰਤ ਹੈ ਜੇ ਇਨ੍ਹਾਂ ਦਾ ਕੱਦ 5'-7½'' ਫੁੱਟ ਹੁੰਦਾ ਹੈ ਤਾਂ ਇਨ੍ਹਾਂ ਨੂੰ ਲਾਈਨ ਵਿਚੋਂ ਬਾਹਰ ਕੱਢ ਦਿੱਤਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਤੂੰ ਤਾਂ ਲਾਈਨ ਵਿਚੋਂ ਬਾਹਰ ਹੋ ਜਾ ਕਿਉਂਕਿ ਤੇਰੀ ਹਾਈਟ ਅੱਧਾ ਇੰਚ ਘੱਟ ਹੈ। ਜੇਕਰ ਕਿਸੇ ਦੀ ਛਾਤੀ ਥੋੜ੍ਹੀ ਬਹੁਤ ਘੱਟ ਹੈ ਤਾਂ ਉਸ ਨੂੰ ਵੀ ਕੱਢ ਦਿੱਤਾ ਜਾਂਦਾ ਹੈ। ਛਾਤੀ ਦਾ ਕੀ ਹੈ ਐਕਸਰਸਾਈਜ਼ ਕਰਕੇ ਜਿੰਨੀ ਮਰਜ਼ੀ ਵਧਾ ਲਉ, ਵੱਧ ਜਾਂਦੀ ਹੈ। ਲੇਕਿਨ ਸਪੀਕਰ ਸਾਹਿਬ ਇਹ ਭਰਤੀ ਲਈ ਜੋ ਕੰਡੀਸ਼ਨ ਹੈ ਇਹ ਇਨ੍ਹਾਂ ਲੋਕਾਂ ਲਈ ਵੇਵ ਆਫ ਕਰ ਦਿਤੀ ਜਾਵੇ ਅਤੇ ਨਾਲ ਹੀ ਵਿਦਿਅਕ ਯੋਗਤਾ ਸ਼ਡਿਊਲਡ ਕਾਸਟਸ ਔਰ ਬੈਕਵਰਡ ਕਲਾਸਿਜ਼ ਲਈ ਅੱਠਵੀਂ ਪਾਸ ਕਰ ਦਿਤੀ ਜਾਵੇ। ਇਨ੍ਹਾਂ ਲੋਕਾਂ ਨੂੰ ਵਿਦਿਅਕ ਯੋਗਤਾ ਵਿਚ ਵੀ ਛੋਟ ਦਿਤੀ ਜਾਣੀ ਚਾਹੀਦੀ ਹੈ ਤਾਂ ਕਿ ਇਹ ਵੀ ਇਸ ਗੱਲ ਦਾ ਮਾਣ ਪ੍ਰਾਪਤ ਕਰ ਸਕਣ ਕਿ ਸਾਡੇ ਕਿੰਨੇ ਮੁੰਡੇ ਪੁਲਿਸ ਦੇ ਵਿਚ ਜਾਂ ਫੌਜ ਦੇ ਵਿਚ ਭਰਤੀ ਹੋਏ ਹਨ। ਸਪੀਕਰ ਸਾਹਿਬ, ਏਥੇ ਸਵਾਲ ਹੈ ਸ਼ਡਿਊਲਡ ਕਾਸਟਸ ਔਰ ਬੈਕਵਰਡ ਕਲਾਸਿਜ਼ ਦੀ ਇਨਕਮ ਦਾ। ਏਸੇ ਤਰ੍ਹਾਂ ਹੋਰ ਵੀ ਕਈ ਬਰਾਦਰੀਆਂ ਹਨ ਜਿਸ ਤਰ੍ਹਾਂ ਮੇਰੇ ਨਾਲ ਮੁਲਤਾਨੀ ਜੀ ਵੀ ਬੈਠੇ ਹਨ ਇਨ੍ਹਾਂ ਨੇ ਵੀ ਕਿਹਾ ਹੈ ਕਿ ਬੈਕਵਰਡ ਕਲਾਸਿਜ਼ ਦੀ ਜੋ ਇੰਕਮ ਬਾਰੇ ਹੈ ਉਹ ਖਤਮ ਹੋਣੀ ਚਾਹੀਦੀ ਹੈ। ਮੈਂ ਇਸ ਗੱਲ ਲਈ ਸਰਕਾਰ ਨੂੰ ਬੇਨਤੀ ਕਰਦਾ ਹਾਂ ਔਰ ਜਿੱਥੋਂ ਤੱਕ ਉਮਰ ਦੀ ਗੱਲ ਹੈ, ਉਮਰ ਵਾਲੀ ਕੰਡੀਸ਼ਨ ਵੀ ਇਨ੍ਹਾਂ ਨੂੰ ਨੌਕਰੀ ਲੈਣ ਦੀ ਖਾਤਰ ਵੇਵ ਆਫ਼ ਹੋਣੀ ਚਾਹੀਦੀ ਹੈ। ਕਈ ਵਿਦਿਆਰਥੀ ਅਜਿਹੇ ਹਨ ਇਨ੍ਹਾਂ ਕਲਾਸਿਜ਼ ਦੇ ਵਿਚ, ਜਿਹੜੇ ਵਿਚਾਰੇ ਪਿੰਡਾਂ ਦੇ ਵਿਚ ਜੱਟਾਂ ਦੇ ਨਾਲ ਦਿਹਾੜੀਆਂ ਕਰਦੇ ਰਹਿੰਦੇ ਹਨ ਜਾਂ ਕਾਰਖਾਨਿਆਂ ਦੇ ਵਿਚ ਮਜ਼ਦੂਰੀ ਕਰਦੇ ਹਨ, ਉਨ੍ਹਾਂ ਨੂੰ ਪੜ੍ਹਣ ਦਾ ਸਮਾਂ ਹੀ ਨਹੀਂ ਮਿਲਦਾ। ਪੜ੍ਹਾਈ ਕਰਨ ਤੱਕ ਉਨ੍ਹਾਂ ਦੀ ਉਮਰ ਵੱਧ ਜਾਂਦੀ ਹੈ, ਜਿਸ ਕਾਰਨ ਉਹ ਕਿਸੇ ਨੌਕਰੀ ਵਿਚ ਨਹੀਂ ਆ ਸਕਦੇ। ਇਸ ਸਬੰਧ ਵਿਚ ਮੈਂ ਬੇਨਤੀ ਕਰਦਾ

ਹਾਂ ਕਿ ਇਹ ਉਨ੍ਹਾਂ ਵਾਸਤੇ ਇਕ ਬਹੁਤ ਵੱਡੀ ਕਠਨਾਈ ਹੈ ਜਿਸ ਦਾ ਇਨ੍ਹਾਂ ਨੂੰ ਸਾਹਮਣਾ ਕਰਨਾ ਪੈਂਦਾ ਹੈ । ਕਾਂਗਰਸ ਹੀ ਇਕ ਅਜਿਹੀ ਪਾਰਟੀ ਹੈ ਜਿਹੜੀ ਹਮੇਸ਼ਾਂ ਹੀ ਸ਼ਡਿਊਲਡ ਕਾਸਟਸ ਔਰ ਬੈਕਵਰਡ ਕਲਾਸਿਜ਼ ਲਈ ਪ੍ਰੋਗਰਾਮ ਬਣਾਉਂਦੀ ਹੈ । ਕਾਫੀ ਕੁਝ ਇਨ੍ਹਾਂ ਵਾਸਤੇ ਇਸ ਪਾਰਟੀ ਨੇ ਕੀਤਾ ਵੀ ਹੈ ।

**ਸ੍ਰੀ ਸਪੀਕਰ** : ਅਟਵਾਲ ਸਾਹਿਬ, ਹੋਰ ਵੀ ਬਹੁਤ ਸਾਰੇ ਮੈਂਬਰ ਬੋਲਣ ਵਾਲੇ ਹਨ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਲੋਕਾਂ ਦੀ ਆਰਥਿਕ ਸੀਮਾਂ ਨੂੰ ਉਪਰ ਚੁੱਕਣ ਲਈ ਆਰਥਿਕ ਆਜ਼ਾਦੀ ਦੇਣੀ ਬਹੁਤ ਜ਼ਰੂਰੀ ਹੈ । ਜਿਹੜੀ ਲੁੱਟ ਖਸੁੱਟ ਇਨ੍ਹਾਂ ਲੋਕਾਂ ਦੀ ਕਰਜ਼ੇ ਦੇਣ ਵੇਲੇ ਹੁੰਦੀ ਹੈ ਉਹ ਵੀ ਬੰਦ ਕਰਵਾਈ ਜਾਵੇ । ਇਸ ਕਰਜ਼ੇ ਦੇਣ ਦੇ ਪਰਾਸੈਸ ਨੂੰ ਸਰਲ ਕੀਤਾ ਜਾਵੇ । ਸਪੀਕਰ ਸਾਹਿਬ, ਰੂਰਲ ਡੀਵੈਲਪਮੈਂਟ ਏਜੰਸੀ ਹੈ, ਉਹ ਇਨ੍ਹਾਂ ਲੋਕਾਂ ਨੂੰ ਡਿਵੈਲਪਮੈਂਟ ਲਈ ਕਰਜ਼ੇ ਦਿੰਦੀ ਹੈ । ਕੇਸ ਬੈਂਕਾਂ ਦੇ ਵਿਚ ਚਲੇ ਜਾਂਦੇ ਹਨ । ਬੈਂਕ ਵਾਲੇ ਇਨ੍ਹਾਂ ਕੇਸਾਂ ਦੀ ਕੋਈ ਪਰਵਾਹ ਨਹੀਂ ਕਰਦੇ । ਉਹ ਚੁੱਪ ਕਰਕੇ ਕੁਝ ਕੇਸ ਕਰ ਦਿੰਦੇ ਹਨ ਅਤੇ ਕੁਝ ਵਾਪਸ ਕਰ ਦੇਂਦੇ ਹਨ । ਇਸ ਪ੍ਰਣਾਲੀ ਨੂੰ ਵੀ ਸਰਲ ਕਰ ਦਿਤਾ ਜਾਵੇ ਜਾਂ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਕਾਰਪੋਰੇਸ਼ਨ ਦੇ ਥੱਲੇ ਕਰ ਦਿਤਾ ਜਾਵੇ ਤਾਂ ਕਿ ਕੋਈ ਜਵਾਬ-ਦੇਹ ਹੋਵੇ । ਸਪੀਕਰ ਸਾਹਿਬ, ਹੋਰ ਵੀ ਕਈ ਬੜੇ ਨਾਰੇ ਲਾਉਂਦੇ ਰਹੇ ਹਨ ਬੜੀਆਂ ਗੱਲਾਂ ਉਨ੍ਹਾਂ ਨੇ ਕੀਤੀਆਂ ਹਨ ਸ਼ਡਿਊਲਡ ਕਾਸਟ ਔਰ ਬੈਕਵਰਡ ਕਲਾਸਿਜ਼ ਦੇ ਲਈ । ਲੇਕਿਨ ਅਗਰ ਕਿਸੇ ਨੂੰ ਕੋਈ ਪ੍ਰਾਪਤੀ ਹੋਈ ਹੈ ਤਾਂ ਸਿਰਫ ਕਾਂਗਰਸ ਪਾਰਟੀ ਕੋਲੋਂ ਹੀ ਹੋਈ ਹੈ । ਕਈ ਪਾਰਟੀਆਂ ਨੇ ਨਾਹਰੇ ਲਾਏ ਹਨ ਡਾਕਟਰ ਅੰਬੇਦਕਰ ਸਾਹਿਬ ਦੇ ਨਾਂ ਦਾ ਵੀ ਬੜਾ ਪਰਚਾਰ ਕੀਤਾ, ਉਨ੍ਹਾਂ ਦੇ ਇਸ ਪਵਿੱਤਰ ਨਾਂ ਨੂੰ ਵੋਟਾਂ ਦੀ ਖਾਤਰ ਹਰ ਸੜਕ, ਹਰ ਕੂਚੇ ਵਿਚ ਵੇਚਿਆ ਗਿਆ । ਲੇਕਿਨ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਡਾਕਟਰ ਅੰਬੇਦਕਰ ਸਾਹਿਬ ਬਤੌਰ ਕਾਨੂੰਨ ਮੰਤਰੀ ਔਰ ਬਤੌਰ ਸੰਵਿਧਾਨ ਦੇ ਪਿਤਾਮਾ ਉਸ ਕਮੇਟੀ ਦੇ ਚੇਅਰਮੈਨ ਦੇ ਤੌਰ ਤੇ, ਕਾਂਗਰਸ ਦੇ ਨੁਮਾਇੰਦੇ ਦੇ ਤੌਰ ਤੇ ਸਨ, ਹੋਰ ਕਿਸੇ ਤਰ੍ਹਾਂ ਨਹੀਂ ।

ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਿਛਲੀ ਇਲੈਕਸ਼ਨ ਦੇ ਵਿਚ ਇਕ ਪਾਰਟੀ ਨੇ ਬਹੁਤ ਵਧੀਆ ਨਾਰ੍ਹਾ ਲਾਇਆ ਸੀ । ਮੈਨੂੰ ਬਹੁਤ ਚੰਗਾ ਲੱਗਾ ਸੀ ਲੇਕਿਨ ਮੈਂ ਇਨ੍ਹਾਂ ਸਾਥੀਆਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਸਪੀਕਰ ਸਾਹਿਬ ਇਹ ਗੱਲ ਹੋਈ ਹੈ ਇਕ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਬਣਿਆ ਸੀ ਉਸ ਨੇ ਮੰਡਲ ਆਯੋਗ ਦੀ ਰਿਪੋਰਟ ਲਾਗੂ ਕਰ ਦਿੱਤੀ । ਇਸ ਬਾਰੇ ਬੜਾ ਵਾਵੇਲਾ ਹੋਇਆ । ਸਕੂਲਾਂ, ਕਾਲਜਾਂ ਦੇ ਵਿਚ ਬੜਾ ਮਾਹੌਲ ਖਰਾਬ ਹੋਇਆ । ਮੁੰਡੇ ਕੁੜੀਆਂ ਸੜੇ । ਅੱਗਾਂ ਲੱਗੀਆਂ, ਬੱਸਾਂ ਸਾੜੀਆਂ ਗਈਆਂ । ਸਾਰਾ ਹਿੰਦੁਸਤਾਨ ਅੱਗ ਦੀ ਲਪੇਟ ਵਿਚ ਆ ਗਿਆ ਲੇਕਿਨ ਇਨ੍ਹਾਂ ਨੇ ਨਾਰ੍ਹਾ ਲਗਾਇਆ ਕਿ :—

"ਜੋ ਬਹੁਜਨ ਕੀ ਬਾਤ ਕਰੇਗਾ, ਵੋ ਦਿੱਲੀ ਪਰ ਰਾਜ ਕਰੇਗਾ" । ਉਨ੍ਹਾਂ ਨੂੰ ਇਸ ਗੱਲ ਦਾ ਚੇਤਾ ਭੁੱਲ ਗਿਆ । ਕਿਉਂਕਿ ਮੈਨੂੰ ਇਸ ਗੱਲ ਦਾ ਪਤਾ ਨਹੀਂ ਕਿ *** *** *** ।

**Not recorded as ordered by the Chair.

**ਸਰਦਾਰ ਹਰਗੋਪਾਲ ਸਿੰਘ:** ਪੁਆਇੰਟ ਆਫ ਆਰਡਰ, ਸਰ। ਇਹ ਅਸਪਰਸ਼ਨ ਹੈ।

(ਇਸ ਵੇਲੇ ਬੀ. ਐਸ. ਪੀ. ਦੇ ਸਰਦਾਰ ਅਵਤਾਰ ਸਿੰਘ ਕਰੀਮਪੁਰੀ, ਸਰਦਾਰ ਹਰਗੋਪਾਲ ਸਿੰਘ, ਸ੍ਰੀ ਸ਼ਿੰਗਾਰਾ ਰਾਮ, ਸ੍ਰੀ ਗੁਰਪਾਲ ਚੰਦ, ਸਰਦਾਰ ਨਿਰਮਲ ਸਿੰਘ ਨਿੰਮਾ ਅਤੇ ਬੀ. ਐਸ. ਪੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਨੇ ਨਾਹਰੇ ਮਾਰਨੇ ਸ਼ੁਰੂ ਕਰ ਦਿਤੇ। ਇਹ ਆਪਣੀਆਂ ਆਪਣੀਆਂ ਸੀਟਾਂ ਤੋਂ ਉਠ ਖੜ੍ਹੇ ਹੋਏ ਅਤੇ ਲਗਾਤਾਰ ਨਾਰ੍ਹੇ ਲਾਉਂਦੇ ਰਹੇ।)

**ਸ੍ਰੀ ਸਪੀਕਰ** : ਜੋ ਸ਼ਬਦ ਸ੍ਰੀ ਅਟਵਾਲ ਜੀ ਨੇ ਸ੍ਰੀ ਕਾਂਸ਼ੀ ਰਾਮ ਅਤੇ ਬੀਬੀ ਮਾਇਆ ਦੇਵੀ ਦੇ ਸਬੰਧ ਵਿਚ ਕਹੇ ਹਨ ਉਹ ਐਕਸਪੰਜ ਕੀਤੇ ਜਾਂਦੇ ਹਨ।

(ਇਸ ਵੇਲੇ ਸਪੀਕਰ ਸਾਹਿਬ ਆਪਣੀ ਸੀਟ ਤੇ ਖੜ੍ਹੇ ਹੋਏ ਬੀ. ਐਸ. ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਜੋ ਕਿ ਨਾਰ੍ਹੇ ਲਗਾ ਰਹੇ ਸਨ ਅਤੇ ਸ਼ੋਰ-ਗੁੱਲ ਮਚਾ ਰਹੇ ਸਨ ਨੂੰ ਸ਼ਾਂਤ ਕਰਨ ਲਈ ਬੇਨਤੀਆਂ ਕਰਦੇ ਰਹੇ।)

(ਇਸ ਵੇਲੇ ਸਾਰੇ ਬੀ. ਐਸ. ਪੀ. ਦੇ ਹਾਜ਼ਰ ਮੈਂਬਰ ਨਾਅਰੇ ਮਾਰਦੇ ਹੋਏ ਆਪਣੀਆਂ ਸੀਟਾਂ ਤੋਂ ਖੜ੍ਹੇ ਹੋ ਗਏ ਅਤੇ ਫਲੋਰ ਤੇ ਆ ਕੇ ਬੈਠ ਗਏ। ਉਹ ਬੈਠੇ ਬੈਠੇ ਵੀ ਨਾਅਰੇ ਮਾਰ ਰਹੇ ਸਨ ** ** **

**Mr. Speaker** : Please sit down, please sit down. ਮੇਰੀ ਗੱਲ ਸੁਣੋ।

**ਇਕ ਆਵਾਜ਼** : ** ** **

**ਸ੍ਰੀ ਸਪੀਕਰ** : ਪਲੀਜ਼ ਸੁਣੋ, Nothing should come on the record.

(ਫਿਰ ਰੌਲਾ, ਸ਼ੋਰ ਤੇ ਆਵਾਜਾਂ ਬੀ. ਐਸ. ਪੀ. ਦੇ ਮੈਂਬਰਾਂ ਵਲੋਂ)

**ਸ੍ਰੀ ਸਪੀਕਰ**: Sardar Avtar Singh, this is not the way. Please sit down. Mr. Atwal you should confine to the resolution.

**ਵਿੱਤ ਮੰਤਰੀ** : ਸਪੀਕਰ ਸਾਹਿਬ ਨੇ ਆਪਣੀ ਰੂਲਿੰਗ ਦੇ ਦਿੱਤੀ ਹੈ ਅਤੇ ਇਹ ਕੋਈ ਰਿਕਾਰਡ ਦਾ ਹਿੱਸਾ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਇਸ ਨੇ ਸਾਡੇ ਨੇਤਾ ਦੇ ਕਰੈਕਟਰ ਨੂੰ ਅਸੈਸੀਨੇਟ ਕੀਤਾ ਹੈ। ਇਸਦੀ ਮੁਆਫੀ ਮੰਗਣੀ ਚਾਹੀਦੀ ਹੈ।

**Mr. Speaker**: Nothing to form part of the record.

(ਹਾਊਸ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ)

(ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸਾਹਿਬਾਨ ਨਾਅਰੇ ਲਗਾ ਰਹੇ ਸਨ "ਨੂਰ ਮਹਿਲ ਦੇ ਕਾਤਲਾਂ ਦੇ ਸਹਿਯੋਗੀਆਂ ਨੂੰ ਗ੍ਰਿਫਤਾਰ ਕਰੋ-ਗ੍ਰਿਫਤਾਰ ਕਰੋ। ਉਹ ਨਾਅਰੇ ਲਗਾਉਂਦੇ ਹੋਏ 'Well of the House' ਵਿੱਚ ਬੈਠ ਗਏ ਅਤੇ ਨਾਅਰੇ ਮਾਰਦੇ ਰਹੇ।)"

**Not recorded as ordered by the Chair.

**Mr. Speaker**: I do not want to take any unpleasant step today. We are parting company today and we should part company in a good atmosphere. (*Interruption and Noise*) If you want the ruling from me, you will have to go to your seats.

(ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸਾਹਿਬਾਨ ਨਾਅਰੇ ਮਾਰਦੇ ਰਹੇ ਅਤੇ ਇਹ ਕਹਿੰਦੇ ਵੀ ਸੁਣਾਈ ਦਿਤੇ ਕਿ ਸਬੰਧਤ ਮੈਂਬਰ ਮੁਆਫੀ ਮੰਗੇ। "ਨੂਰ ਮਹਿਲ ਦੇ ਕਾਤਲਾਂ ਦੇ ਸਹਿਯੋਗੀਆਂ ਨੂੰ ਗ੍ਰਿਫਤਾਰ ਕਰੋ-ਗ੍ਰਿਫਤਾਰ ਕਰੋ।")

**ਵਿੱਤ ਮੰਤਰੀ** ਜੇ ਤੁਸੀਂ ਮੁਆਫੀ ਮੰਗਵਾਉਂਦੇ ਹੋ ਤਾਂ ਰਿਕਾਰਡ ਵਿਚ ਆ ਜਾਵੇਗਾ ਕਿ ਉਸਨੇ ਕੀ ਕਿਹਾ ਸੀ।

(ਉਚੀ ਉਚੀ ਆਵਾਜ਼ਾਂ 'ਹਾਊਸ ਵਿਚ ਮੁਆਫੀ ਮੰਗੇ, ਹਾਊਸ ਵਿਚ ਮੁਆਫੀ ਮੰਗੇ)'

**ਸ੍ਰੀ ਸਪੀਕਰ** : ਮੇਰੀ ਗੱਲ ਸੁਣੋ । ਮੇਰੀ ਗੱਲ ਸੁਣੋ । ਸਦਨ ਵਿੱਚ ਬਹੁਤ ਸ਼ੋਰ ਸੀ ਕਝ ਸੁਣਾਈ ਨਹੀਂ ਸੀ ਦੇ ਰਿਹਾ) ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬ ਜੋ ਅਨੁਸੂਚਿਤ ਜਾਤੀਆਂ ਬਾਰੇ ਰੈਜ਼ੋਲਿਊਸ਼ਨ ਪਾਸ ਕੀਤਾ ਜਾਣਾ ਸੀ, ਇਹ ਅਨ-ਨਸੈਸਰੀ ਇੰਨਟਰੱਪਟ ਕਰ ਰਹੇ ਹਨ।

**ਰਾਜ ਮੰਤਰੀ, ਮਕਾਨ ਉਸਾਰੀ** : ਸਪੀਕਰ ਸਾਹਿਬ ਬੜੇ ਅਹਿਮ ਮਸਲੇ ਤੇ ਡਿਸਕਸ਼ਨ ਹੋ ਰਹੀ ਹੈ, ਅਨੁਸੂਚਿਤ ਜਾਤੀਆਂ ਵਾਸਤੇ।

**(ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸਾਹਿਬਾਨ ਨਾਅਰੇ ਮਾਰਦੇ ਰਹੇ ਅਤੇ ਹਾਊਸ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)**

---

## SHORT ADJOURNMENT OF THE HOUSE

**Mr. Speaker** :The House stands adjourned for one hour today, the 9th April, 1992.

| *11.11 A.M. | (*The Sabha then adjourned * till 12.11 P.M. today the 9th April, 1992*). |
|---|---|

(The House re-assembled at 12.12 **P.M.**)

## RESOLUTION *Re.* FORMULATION OF NEW SCHEMES FOR THE WELFARE OF THE SCHEDULED CASTES, BACKWARD CLASSES AND OTHER WEAKER SECTIONS OF THE SOCIETY

**ਸਰਦਾਰ ਨਿਰਮਲ ਸਿੰਘ ਨਿੰਮਾ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਸ਼ਬਦ ਮੈਂਬਰ ਸਾਹਿਬ ਨੇ ਕਹੇ ਹਨ ਉਸ ਨਾਲ ਸਾਡੀ ਭਾਵਨਾ ਨੂੰ ਠੇਸ ਲੱਗੀ ਹੈ। ਇਸ ਲਈ ਉਹ ਰਿਗਰੇਟ ਸ਼ੋ ਕਰਨ ਅਤੇ ਉਹ ਲਫਜ਼ ਵਾਪਿਸ ਲੈਣ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਜਿਹੜੇ ਅਲਫਾਜ਼ ਕਹੇ ਸਨ ਕਿ ਜੇ ਉਸ ਨੇ ਉਸ ਨੂੰ ਵਜ਼ੀਰ ਬਣਾਉਣ ਦੀ ਖਾਤਰ ਹਿੰਦੁਸਤਾਨ ਦੇ ਸਾਰੇ ਐਸ. ਸੀ., ਬੀ. ਸੀ. ਦਾਅ ਤੇ ਲਾ ਦਿਤੇ, ਅਗਰ ਇਨ੍ਹਾਂ ਲਫਜ਼ਾਂ ਤੇ ਇਨ੍ਹਾਂ ਨੂੰ ਕੋਈ ਇਤਰਾਜ਼ ਹੈ ਤਾਂ ਮੈਨੂੰ ਵਾਪਸ ਲੈਣ ਵਿਚ ਕੋਈ ਇਤਰਾਜ਼ ਨਹੀਂ ਹੈ। ਅਗਰ ਇਸ ਨਾਲ ਇਨ੍ਹਾਂ ਦੇ ਜਜ਼ਬਾਤ ਨੂੰ ਠੇਸ ਪਹੁੰਚੀ ਹੈ ਤਾਂ ਮੈਂ ਅਫਸੋਸ ਪ੍ਰਗਟ ਕਰਦਾ ਹਾਂ।

ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਲੋਕਾਂ ਨੇ....

**ਇਕ ਆਵਾਜ਼** : ਇਨ੍ਹਾਂ ਨੇ ਉਹ ਲਫਜ਼ ਵਾਪਸ ਨਹੀਂ ਲਏ, ਜੀ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਮੈਂ ਚੌਥੀ ਵਾਰੀ ਕਹਿ ਰਿਹਾ ਹਾਂ ਕਿ ਮੈਂ ਉਹ ਲਫਜ਼ ਵਾਪਸ ਲੈ ਲਏ ਹਨ।

ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਲੋਕਾਂ ਨੇ ਜਦੋਂ ਵੀ ਹਿੰਦੁਸਤਾਨ ਤੇ ਕੋਈ ਭੀੜ ਪਈ ਤਾਂ ਆਪਣਾ ਵੱਧ ਤੋਂ ਵੱਧ ਯੋਗਦਾਨ ਪਾਇਆ। ਅਸੀਂ ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਪਾਸ਼ਕ ਹਾਂ। ਭਗਤ ਰਵਿਦਾਸ ਜੀ ਨੇ ਉਚਾਰਿਆ ਹੈ —

'ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ'

ਸਪੀਕਰ ਸਾਹਿਬ, ਮੈਂ ਤਾਂ ਉਸ ਧਰਮ ਦਾ ਉਪਾਸਕ ਹਾਂ ਜਿਸ ਦੀ ਬਾਣੀ ਵਿੱਚ ਦਰਜ ਹੈ—

'ਮਾਨਸ ਕੀ ਜਾਤਿ ਸਭਹਿ ਏਕੈ ਹੀ ਪਹਿਚਾਨਬੋ'

ਭਗਤ ਰਵਿਦਾਸ ਜੀ ਨੇ ਉਚਾਰਿਆ ਹੈ—

'ਹਿੰਦੂ ਸਿਖ ਸਿਉਂ ਦੋਸਤੀ ਮੁਸਲਮਾਨ ਸਿਉਂ ਪ੍ਰੀਤ<br>ਰਵਿਦਾਸ ਜੋਤਿ ਸਭ ਰਾਮ ਕੀ ਸਭੀ ਹਮਾਰੇ ਮੀਤ'

ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਅਫਸਰ ਜਿਨ੍ਹਾਂ ਜਿਨ੍ਹਾਂ ਅਦਾਰਿਆਂ ਵਿੱਚ ਅੱਗੇ ਕਦੇ ਵੀ ਉਪਰਲੇ ਦਰਜੇ ਦੇ ਨਹੀਂ ਲਏ ਗਏ, ਉਹ ਲਏ ਜਾਣ। ਮੈਂ ਬੇਨਤੀ ਕਰਾਂਗਾ ਕਿ ਜਿਵੇਂ ਪਬਲਿਕ ਸਰਵਿਸ ਕਮਿਸ਼ਨ ਹੈ, ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਹੈ ਇਸ ਦੇ ਵਿੱਚ ਇਕ ਨਿਯਮ ਬਣਾਇਆ ਜਾਵੇ, ਸਰਕਾਰ ਕਾਨੂੰਨ ਪਾਸ ਕਰੇ ਕਿ ਜਿੰਨੀ ਪਰਸੈਂਟੇਜ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀ ਰਿਪ੍ਰੈਜ਼ੈਨਟੇਸ਼ਨ ਦੀ ਬਣਦੀ ਹੈ ਉਹ ਉਨ੍ਹਾਂ ਨੂੰ ਦਿੱਤੀ ਜਾਵੇ। ਸਾਰੀ ਥਾਂ ਤੇ ਇਹ ਗੱਲ ਆਉਂਦੀ ਹੈ, ਇਸ ਹਾਊਸ ਵਿੱਚ ਇਹ ਗੱਲ ਆਈ ਹੈ ਕਿ ਇਨ੍ਹਾਂ ਦਾ ਬੈਕਲਾਗ ਪੂਰਾ ਕੀਤਾ ਜਾਵੇ। ਜਿੰਨਾਂ ਇਨ੍ਹਾਂ ਦਾ ਬੈਕਲਾਗ ਹੈ ਹਰ ਮਹਿਕਮੇ ਵਿੱਚ, ਸਰਕਾਰ ਵਿੱਚ, ਸੈਮੀ ਸਰਕਾਰ ਵਿੱਚ ਜਾਂ ਪ੍ਰਾਈਵੇਟ ਅਦਾਰੇ ਵਿਚ, ਉਹ ਇਨ੍ਹਾਂ ਦਾ ਬੈਕਲਾਗ ਪੂਰਾ ਕੀਤਾ ਜਾਵੇ। (ਘੰਟੀ)

ਆਖਿਰ ਵਿੱਚ, ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗੌਰਮਿੰਟ ਨੇ ਜਿਹੜੀ ਰੂਰਲ ਡਿਵੈਲਪਮੈਂਟ ਸਕੀਮ ਬਣਾਈ ਹੈ, ਇਹ ਇਕ ਬਹੁਤ ਵਧੀਆ ਸਕੀਮ ਹੈ, ਚੰਗੀ ਸਕੀਮ ਹੈ, ਇਹ ਗੌਰਮਿੰਟ ਨੇ ਬੜਾ ਚੰਗਾ ਪ੍ਰੋਗਰਾਮ ਉਲੀਕਿਆ ਹੈ ਪਰ ਮੈਂ ਇਸ ਦੇ ਨਾਲ ਹੀ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਇੰਪਲੀਮੈਂਟੇਸ਼ਨ ਪੂਰੀ ਤਰ੍ਹਾਂ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਜਿਹੜੀਆਂ ਸੁੰਦਰ ਨਗਰ ਬਣਾਉਣ ਦੀਆਂ ਸਕੀਮਾਂ ਹਨ ਚਾਹੇ ਉਹ ਗਲੀਆਂ, ਨਾਲੀਆਂ ਪੱਕੀਆਂ ਕਰਨ ਦੀ ਸਕੀਮ ਹੈ ਜਾਂ ਕੋਈ ਹੋਰ ਸਕੀਮ ਹੈ ਉਸ ਦੇ ਲਈ ਇਹ ਹੁਕਮ ਕਰ ਦਿੱਤਾ ਜਾਵੇ ਕਿ ਜਿਹੜੇ ਅਫਸਰ ਇਨ੍ਹਾਂ ਸਕੀਮਾਂ ਤੇ ਅਮਲ ਨਹੀਂ ਕਰਨਗੇ ਉਨ੍ਹਾਂ ਅਫ਼ਸਰਾਂ ਨੂੰ ਸਜ਼ਾ ਦਿੱਤੀ ਜਾਵੇਗੀ ਅਤੇ ਇਹ ਪ੍ਰੋਗਰਾਮ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀਆਂ ਬਸਤੀਆਂ ਤੋਂ ਸ਼ੁਰੂ ਕੀਤਾ ਜਾਵੇ ਤਾਂਕਿ ਉਨ੍ਹਾਂ ਲੋਕਾਂ ਨੂੰ ਰਾਹਤ ਮਿਲ ਸਕੇ। ਆਖਿਰ ਵਿੱਚ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ, ਬੈਕਵਰਡ ਕਲਾਸਿਜ਼ ਅਤੇ ਸਮਾਜ ਦੇ ਦੂਸਰੇ ਕਮਜ਼ੋਰ ਵਰਗਾਂ ਦੀ ਭਲਾਈ ਲਈ, ਬਿਹਤਰੀ ਲਈ ਜੋ ਚੌਧਰੀ ਸੰਤੋਖ ਸਿੰਘ ਜੀ ਨੇ ਰੈਜ਼ੋਲਿਊਸ਼ਨ ਮੂਵ ਕੀਤਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਇਸ ਹਾਊਸ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ।

**ਸ੍ਰੀ ਸਪੀਕਰ** : ਕਿਉਂਕਿ ਹਾਊਸ ਦਾ ਸਮਾਂ ਘੱਟ ਹੈ, ਕਾਫੀ ਮੈਂਬਰ ਸਾਹਿਬਾਨ ਬੋਲਣਾ ਚਾਹੁੰਦੇ ਹਨ, ਮੈਂ ਰਿਕੁਐਸਟ ਕਰਾਂਗਾ ਕਿ ਪੰਜ ਮਿੰਟ ਤੋਂ ਜ਼ਿਆਦਾ ਸਮਾਂ ਕੋਈ ਵੀ ਮਾਨਯੋਗ ਮੈਂਬਰ ਨਾ ਲਏ ਤਾਂਕਿ ਵਧ ਤੋਂ ਵੱਧ ਮੈਂਬਰ ਸਾਹਿਬਾਨ ਡਿਸਕਸ਼ਨ ਵਿੱਚ ਸ਼ਾਮਲ ਹੋ ਸਕਣ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** (ਮਹਿਲਪੁਰ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਔਰ ਬੈਕਵਰਡ ਕਲਾਸਿਜ਼ ਸਬੰਧੀ ਇਸ ਹਾਊਸ ਵਿੱਚ ਅੱਜ ਜੋ ਗੱਲ ਚਲ ਰਹੀ ਹੈ, ਬਹਿਸ ਹੋ ਰਹੀ ਹੈ ਮੈਂ ਰਿਣੀ ਹਾਂ, ਮੈਂ ਸੀਸ ਝੁਕਾਉਂਦਾ ਹਾਂ ਬਾਬਾ ਸਾਹਿਬ ਡਾਕਟਰ ਭੀਮ ਰਾਓ ਅੰਬੇਦਕਰ ਨੂੰ ਜਿਨ੍ਹਾਂ ਦੀ ਸਾਰੀ ਜ਼ਿੰਦਗੀ ਦੇ ਸੰਘਰਸ਼ ਨਾਲ, ਜਿਨ੍ਹਾਂ ਦੇ ਸਿਰ ਤੋੜ ਯਤਨਾਂ ਨਾਲ ਇਸ ਦੇਸ਼ ਦੇ ਸ਼ਡਿਊਲਡ ਕਾਸਟਸ ਲੋਕਾਂ ਨੂੰ ਜਿਹੜੇ ਮਨੁੱਖੀ ਅਧਿਕਾਰ, ਜਿਹੜੇ ਮਨੁੱਖੀ ਹੱਕ ਕਾਫੀ ਸਮਾਂ ਪਹਿਲਾਂ ਉਨ੍ਹਾਂ ਲੋਕਾਂ ਤੋਂ ਖੋਹ ਲਏ ਗਏ ਸਨ ਉਨ੍ਹਾਂ ਨੂੰ ਦਿਵਾਉਣ ਦਾ ਯਤਨ ਕੀਤਾ ਅਤੇ 24 ਸਤੰਬਰ, 1932 ਨੂੰ ਪੂਨਾ ਐਕਟ ਰਾਹੀਂ ਦਿੱਤੇ। ਇਸ ਤੋਂ ਪਹਿਲਾਂ ਜਿਹੜੇ ਹਾਲਾਤ ਸੀ ਉਹ ਬੜੇ ਅਣ-ਸੁਖਾਵੇਂ ਸਨ। ਅਨੁਸੂਚਿਤ ਜਾਤੀਆਂ ਦੇ ਲੋਕਾਂ ਨਾਲ ਬਹੁਤ ਧੱਕਾ ਹੁੰਦਾ ਰਿਹਾ। ਉਨ੍ਹਾਂ ਦੀ ਬੜੀ ਦੁਰਦਸ਼ਾ ਹੁੰਦੀ ਸੀ, ਉਹ ਕੋਈ ਪ੍ਰਾਪਰਟੀ ਨਹੀਂ ਪ੍ਰਾਪਤ ਕਰ ਸਕਦੇ ਸਨ, ਐਜੂਕੇਸ਼ਨ ਪ੍ਰਾਪਤ ਨਹੀਂ ਕਰ ਸਕਦੇ ਸਨ। ਸ਼ਡਿਊਲਡ ਕਾਸਟਸ ਲਈ ਹਰ ਰਸਤਾ ਜ਼ਿੰਦਗੀ ਵਿਚ ਰੋਕਿਆ ਹੋਇਆ ਸੀ। ਮੈਂ ਸੀਸ ਝੁਕਾਉਂਦਾ ਹਾਂ ਬਾਬਾ ਭੀਮ ਰਾਓ ਅੰਬੇਦਕਰ ਨੂੰ ਜਿਨ੍ਹਾਂ ਨੇ ਯਤਨ ਕੀਤੇ ਅਤੇ ਗੋਲ ਮੇਜ਼ ਕਾਨਫਰੰਸਾਂ ਵਿੱਚ ਹਿੱਸਾ ਲੈ ਕੇ ਕਮਿਊਨਿਲ ਐਵਾਰਡ ਪ੍ਰਾਪਤ ਕੀਤਾ। ਮੈਂ ਦੁਖ ਪ੍ਰਗਟ ਕਰਦਾ ਹਾਂ ਕਿ ਮਹਾਤਮਾ ਗਾਂਧੀ ਨੇ 17 ਸਤੰਬਰ, 1932 ਨੂੰ

[ਸਰਦਾਰ ਅਵਤਾਰ ਸਿੰਘ ਕਰੀਮਪੁਰੀ]

ਸ਼ਡਿਊਲਡ ਕਾਸਟਸ ਦੇ ਹੱਕਾਂ ਲਈ ਲੜ ਰਹੇ ਬਾਬਾ ਸਾਹਿਬ ਦੇ ਵਿਰੁੱਧ ਮਰਨ ਵਰਤ ਰਖਿਆ ਅਤੇ ਜੇਲ੍ਹ ਵਿਚ ਡਾਕਟਰ ਭੀਮ ਰਾਓ ਅੰਬੇਦਕਰ ਜੀ ਅਤੇ ਮਹਾਤਮਾ ਗਾਂਧੀ ਵਿਚ ਪੂਨਾ ਐਕਟ ਦੇ ਤਹਿਤ ਸਮਝੌਤਾ ਹੋਇਆ ਜਿਸ ਕਰਕੇ ਕਾਫ਼ੀ ਹੱਦ ਤਕ ਸ਼ਡਿਊਲਡ ਕਾਸਟਸ ਦੇ ਲੋਕਾਂ ਨੂੰ ਮੌਕਾ ਤਾਂ ਮਿਲਿਆ ਅਤੇ ਬਾਬਾ ਜੀ ਨੇ ਰੋ ਕੇ ਕਿਹਾ ਇਹ ਪੂਨਾ ਪੈਕਟ ਹੋਇਆ ਹੈ ਇਹ ਮੇਰੀ ਮਜਬੂਰੀ ਹੈ । ਇਸ ਦੇ ਨਾਲ ਮੇਰਾ ਸਮਾਜ ਸੌ ਸਾਲ ਪਿੱਛੇ ਪੈ ਗਿਆ ਹੈ । ਜਿਸ ਵੇਲੇ ਅਸੀਂ ਸ਼ਡਿਊਲਡ ਕਾਸਟਸ ਦੀ ਗੱਲ ਕਰਦੇ ਹਾਂ ਤਾਂ ਇਹ ਮਹਾਤਮਾ ਗਾਂਧੀ ਜੀ ਦੇ ਰੋਲ ਦੀ ਗੱਲ ਕਰਦੇ ਹਨ, ਮੈਂ ਕਹਿੰਦਾ ਹਾਂ ਕਿ ਉਸ ਵੇਲੇ ਡਾਕਟਰ ਭੀਮ ਰਾਓ ਅੰਬੇਦਕਰ ਜੀ ਨੂੰ ਭੁੱਲਣਾ ਨਹੀਂ ਚਾਹੀਦਾ । ਉਨ੍ਹਾਂ ਦਾ ਮਹੱਤਵਪੂਰਣ ਰੋਲ ਸੀ ਸ਼ਡਿਊਲਡ ਕਾਸਟਸ ਨੂੰ ਹੱਕ ਦਿਵਾਉਣ ਵਿਚ । ਅਸੀਂ ਅੱਜ ਜਿਹੜੇ ਐਮ. ਪੀ. ਔਰ ਐਮ. ਐਲ. ਏ. ਹਾਂ, ਉਨ੍ਹਾਂ ਦੇ ਯਤਨਾਂ ਦਾ ਸਦਕਾ ਸਾਨੂੰ ਰਿਜ਼ਰਵੇਸ਼ਨ ਮਿਲੀ ਹੈ । ਬਾਬਾ ਜੀ ਨੇ ਜਦੋਂ ਸ਼ਡਿਊਲਡ ਕਾਸਟਸ ਦੇ ਲੋਕਾਂ ਲਈ ਵੋਟ ਦੇ ਹਕ ਦੀ ਮੰਗ ਕੀਤੀ ਤਾਂ ਲੋਕ ਮਾਨੀਏ ਤਿਲਕ ਨੇ ਉਸ ਦੀ ਵਿਰੋਧਤਾ ਕੀਤੀ । ਬਾਬਾ ਜੀ ਨੇ ਸਾਡੇ ਹੱਕਾਂ ਲਈ ਜੋ ਯਤਨ ਕੀਤੇ, ਕੋਸ਼ਿਸ਼ਾਂ ਕੀਤੀਆਂ ਉਨ੍ਹਾਂ ਨੂੰ ਇਗਨੋਰ ਨਹੀਂ ਕਰਨਾ ਚਾਹੀਦਾ ।

ਸ਼ਡਿਊਲਡ ਕਾਸਟਸ ਵੈਲਫ਼ੇਅਰ ਦੀ ਗੱਲ ਜਿਹੜੀ ਹੈ ਡਾਕਟਰ ਭੀਮ ਰਾਓ ਅੰਬੇਦਕਰ ਜੀ ਨੇ ਸਭ ਤੋਂ ਜ਼ਿਆਦਾ ਐਜੂਕੇਸ਼ਨ ਨਾਲ ਜੋੜੀ, ਉਨ੍ਹਾਂ ਨੇ ਐਜੂਕੇਸ਼ਨ ਤੇ ਜ਼ਿਆਦਾ ਜ਼ੋਰ ਦਿਤਾ ਸੀ । ਐਜੂਕੇਸ਼ਨ ਦੇ ਪੱਖੋਂ ਮੁਢਲੀ ਸਟੇਜ ਤੇ ਤਾਂ ਸ਼ਡਿਊਲਡ ਕਾਸਟਸ ਦੀ ਕਾਫ਼ੀ ਨੁਮਾਇੰਦਗੀ ਹੈ, ਲੇਕਿਨ ਜਿਹੜੀ ਹਾਇਰ ਐਜੂਕੇਸ਼ਨ ਹੈ ਉਸ ਵਿਚ ਬਹੁਤ ਘੱਟ ਹੈ । ਕੀ ਕਾਰਣ ਹਨ ? ਇਹ ਵੇਖਣਾ ਚਾਹੀਦਾ ਹੈ । ਉਨ੍ਹਾਂ ਦਾ ਆਰਥਿਕ ਪਛੜਾ-ਪਣ ਅਤੇ ਸਮਾਜਿਕ ਪਛੜਾਪਣ ਹੀ ਹੈ । ਸ਼ਡਿਊਲਡ ਕਾਸਟਸ ਦਾ ਜ਼ਿਆਦਾ ਜਿਹੜਾ ਤਬਕਾ ਹੈ ਉਹ ਭੱਠਿਆਂ ਤੇ ਜਾਂਦਾ ਹੈ ਔਰ ਉਨ੍ਹਾਂ ਦੇ ਬੱਚਿਆਂ ਲਈ ਉਧਰ ਐਜੂਕੇਸ਼ਨ ਦਾ ਕੋਈ ਪ੍ਰਬੰਧ ਨਹੀਂ ਹੈ । ਐਜੂਕੇਸ਼ਨ ਦੇ ਪੱਖ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ । ਜਿਹੜੇ ਪ੍ਰਾਈਵੇਟ ਸਕੂਲ ਹਨ, ਜਿਨ੍ਹਾਂ ਨੂੰ ਸਰਕਾਰ ਨੇ ਪਲੱਸ ਵੰਨ ਅਤੇ ਟੂ ਕੀਤਾ ਹੋਇਆ ਹੈ ਅਤੇ 95% ਗ੍ਰਾਂਟਾਂ ਦਿਤੀਆਂ ਜਾਂਦੀਆਂ ਹਨ ਉਨ੍ਹਾਂ ਵਿਚ ਸ਼ਡਿਊਲਡ ਕਾਸਟਸ ਨੂੰ ਵਜ਼ੀਫ਼ੇ ਵਗੈਰਾ ਨਹੀਂ ਦਿਤੇ ਜਾਂਦੇ । ਇਸ ਬਾਰੇ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਪੱਖ ਨੂੰ ਗੰਭੀਰਤਾ ਨਾਲ ਲਿਆ ਜਾਵੇ ਅਤੇ ਅਜਿਹੇ ਪ੍ਰਾਈਵੇਟ ਸਕੂਲਾਂ ਵਿਚ ਵੀ ਸ਼ਡਿਊਲਡ ਕਾਸਟਸ ਬੱਚਿਆਂ ਲਈ ਵਜ਼ੀਫ਼ੇ ਆਦਿ ਦੇਣ ਦਾ ਪ੍ਰਬੰਧ ਕੀਤਾ ਜਾਵੇ ।

ਫਿਰ ਰੇਜ਼ਰਵੇਸ਼ਨ ਐਕਟ ਦੀ ਗੱਲ ਹੈ, ਜਿਸ ਦੇ ਬਾਰੇ ਸਾਡੇ ਮੁੱਖ ਮੰਤਰੀ ਜੀ ਨੇ ਸਦਨ ਵਿਚ ਯਕੀਨ ਦਿਲਾਇਆ ਹੈ ਕਿ ਜਲਦੀ ਲਿਆਂਦਾ ਜਾਵੇਗਾ, ਅਸੀਂ ਮੰਗ ਕਰਦੇ ਹਾਂ ਕਿ ਰੇਜ਼ਰਵੇਸ਼ਨ ਐਕਟ ਜਲਦੀ ਤੋਂ ਜਲਦੀ ਬਣਾਇਆ ਜਾਣਾ ਚਾਹੀਦਾ ਹੈ । ਜੋ ਇਸ ਵਕਤ 25% ਰੇਜ਼ਰਵੇਸ਼ਨ ਰਖੀ ਗਈ ਹੈ ਉਸ ਦੀਆਂ ਧੱਜੀਆਂ ਉਡਾਈਆਂ ਜਾ ਰਹੀਆਂ ਹਨ । ਹਰ ਮਹਿਕਮੇ ਵਿਚ ਸ਼ਡਿਊਲਡ ਕਾਸਟਸ ਦੀ ਨੁਮਾਇੰਦਗੀ ਬਹੁਤ ਘੱਟ ਹੈ । ਇਸ ਕਰਕੇ ਇਸ ਪੱਖ ਨੂੰ ਵੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ । ਜਿਹੜੀਆਂ

ਸ਼ਡਿਊਲਡ ਕਾਸਟਸ ਕਾਰਪੋਰੇਸ਼ਨਜ਼ ਹਨ ਉਨ੍ਹਾਂ ਦੇ ਦਫ਼ਤਰ ਜ਼ਿਲ੍ਹਿਆਂ ਵਿਚ ਹੀ ਹਨ, ਇਹ ਤਹਿਸੀਲ ਲੈਵਲ ਤੇ ਲਿਜਾਣੇ ਚਾਹੀਦੇ ਹਨ ਅਤੇ ਜਿਹੜਾ ਰੀਜ਼ਰਵੇਸ਼ਨ ਵਿਚ ਬੈਕਲਾਗ ਹੈ ਉਹ ਜਲਦੀ ਤੋਂ ਜਲਦੀ ਪੂਰਾ ਕਰਨਾ ਚਾਹੀਦਾ ਹੈ। ਇਸ ਤੋਂ ਅੱਗੇ ਬੈਕਵਰਡ ਕਲਾਸਿਜ਼ ਦੀ ਗੱਲ ਹੈ। ਮੈਂ ਕਹਿੰਦਾ ਹਾਂ ਕਿ ਦੇਸ਼ ਦਾ ਭਲਾ ਇਸੇ ਵਿਚ ਹੀ ਹੈ ਅਤੇ ਸਹੀ ਮਾਨ੍ਹਿਆਂ ਵਿਚ ਦੇਸ਼ ਤਾਂ ਹੀ ਤਰੱਕੀ ਕਰੇਗਾ ਜੇ ਦੇਸ਼ ਵਾਸੀਆਂ ਲਈ ਤਰਕੀ ਦੇ ਰਸਤੇ ਖੁਲ੍ਹੇ ਹੋਣ। ਅੱਜ ਸਾਡੇ ਦੇਸ਼ ਵਿਚ 50% ਬੈਕਵਰਡ ਕਲਾਸਿਜ਼ ਦੇ ਲੋਕ ਹਨ ਜਿਨ੍ਹਾਂ ਦੀ ਤਰੱਕੀ ਦੇ ਰਸਤੇ ਬੰਦ ਹਨ। ਉਨ੍ਹਾਂ ਦਾ ਨੌਕਰੀਆਂ ਵਿਚ ਹਿੱਸਾ ਨਾਂ-ਮਾਤਰ ਹੀ ਹੈ, ਪ੍ਰਾਪਰਟੀ ਵਿਚ ਹਿੱਸਾ ਨਾਂ-ਮਾਤਰ ਹੀ ਹੈ। ਹਰ ਖੇਤਰ ਦੇ ਵਿਚ ਇਨ੍ਹਾਂ ਦਾ ਹਿੱਸਾ ਨਾਂ-ਮਾਤਰ ਹੈ। ਇਸ ਕਰਕੇ ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੇ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਗਰ ਸਾਡਾ ਇਹ ਨਿਸ਼ਚਾ ਹੈ, ਅਗਰ ਅਸੀਂ ਚਾਹੁੰਦੇ ਹਾਂ ਕਿ ਸਾਡਾ ਦੇਸ਼ ਤਰੱਕੀ ਕਰੇ ਅਤੇ ਸਾਡਾ ਦੇਸ਼ ਇੰਟਰਨੈਸ਼ਨਲ ਲੈਵਲ ਤੇ ਤਰੱਕੀ ਕਰੇ ਅਤੇ ਦੇਸ਼ ਦੀ ਤਰੱਕੀ ਵਿਚ ਪੰਜਾਬ ਦਾ ਅਹਿਮ ਸਥਾਨ ਹੋਵੇ ਤਾਂ ਸਾਨੂੰ ਇਹ ਕਰਨਾ ਚਾਹੀਦਾ ਹੈ ਕਿ 52% ਆਬਾਦੀ ਜੋ ਸਾਡੀ ਹੈ ਉਸ ਦੀ ਤਰੱਕੀ ਦੇ ਰਸਤੇ ਖੋਲ੍ਹ ਦਿੱਤੇ ਜਾਣ ਅਤੇ ਮੰਡਲ ਕਮਿਸ਼ਨ ਦੀ ਜੋ ਰਿਪੋਰਟ ਹੈ ਉਸ ਨੂੰ ਜਲਦੀ ਤੋਂ ਜਲਦੀ ਲਾਗੂ ਕਰ ਦਿਤਾ ਜਾਵੇ ਤਾਂ ਕਿ ਪਛੜੀਆਂ ਸ਼੍ਰੇਣੀਆਂ ਦੇ ਲੋਕ ਅਗੇ ਵਧ ਸਕਣ, ਜੇਕਰ 52% ਲੋਕ ਅੱਗੇ ਵਧਣਗੇ ਤਾਂ ਦੇਸ਼ ਦੀ ਸਮੁੱਚੀ ਤਰੱਕੀ ਹੋਵੇਗੀ।

ਸ੍ਰੀ ਸਪੀਕਰ : ਵਾਈਂਡ ਅੱਪ ਕਰੋ ਜੀ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, 52% ਜੋ ਲੋਕ ਹਨ ਸਰਕਾਰ ਨੇ ਉਨ੍ਹਾਂ ਨੂੰ ਇਗਨੋਰ ਕੀਤਾ ਹੋਇਆ ਹੈ ਅਤੇ ਸਾਡੀ ਸਮਝ ਦੇ ਮੁਤਾਬਿਕ ਇਸ ਇਸ਼ੂ ਨੂੰ ਸੀਰੀਅਸਲੀ ਲੈਣਾ ਚਾਹੀਦਾ ਹੈ ਅਤੇ ਮੰਡਲ ਕਮਿਸ਼ਨ ਦੀ ਰਿਪੋਰਟ ਜਿਹੜੀ ਹੈ ਉਸ ਨੂੰ ਜਲਦੀ ਤੋਂ ਜਲਦੀ ਲਾਗੂ ਕਰਨ ਲਈ ਸਮੇਂ ਦੀ ਪੰਜਾਬ ਸਰਕਾਰ ਨੂੰ ਐਲਾਨ ਕਰਨਾ ਚਾਹੀਦਾ ਹੈ ਕਿਉਂਕਿ ਸੈਂਟਰਲ ਗੌਰਮਿੰਟ ਵਲੋਂ ਇਸ ਦੇ ਸਟੇਟ ਵਲੋਂ ਲਾਗੂ ਕਰਨ ਵਿਚ ਕੋਈ ਇਤਰਾਜ਼ ਨਹੀਂ ਹੈ ਅਤੇ ਸਟੇਟ ਗੌਰਮਿੰਟ ਆਪਣੇ ਲੈਵਲ ਤੇ ਫੈਸਲਾ ਲੈਣ ਦੇ ਕਾਬਲ ਹੈ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ ਹੁਣ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਬੱਸ, ਵਾਈਂਡ ਅੱਪ ਕਰ ਰਿਹਾ ਹਾਂ ਜੀ। ਸਪੀਕਰ ਸਾਹਿਬ, ਅਗਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਥੇ ਬਾਰ ਬਾਰ ਰਿਪੀਟ ਕੀਤਾ ਜਾਂਦਾ ਹੈ ਕਿ ਸ਼ਡਿਊਲਡ ਕਾਸਟਸ ਨੂੰ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ, ਪਛੜੀਆਂ ਸ਼੍ਰੇਣੀਆਂ ਨੂੰ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਸਵਾਲ ਸਹੂਲਤਾਂ ਦੇਣ ਦਾ ਨਹੀਂ ਹੈ, ਇਥੇ ਸਵਾਲ ਹੈ ਇਨਸਾਨੀਅਤ ਦਾ, ਇਥੇ ਸਵਾਲ ਹੈ ਗੁਰੂ ਸਾਹਿਬਾਨ ਦੀ

[ਸਰਦਾਰ ਅਵਤਾਰ ਸਿੰਘ ਕਰੀਮਪੁਰੀ]

ਫਿਲਾਸਫੀ ਨੂੰ ਮੰਨਣ ਦਾ, ਇਥੇ ਸਵਾਲ ਹੈ ਕਿਸੇ ਵਰਗ ਨੂੰ ਉਸ ਦੇ ਇਨਸਾਨੀਅਤ ਦੇ ਅਧਿਕਾਰ ਦੇਣ ਦਾ । ਜੇਕਰ ਸਾਡਾ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ਵਾਸ ਹੈ, ਸਿੱਖ ਧਰਮ ਨੂੰ ਪੰਜਾਬੀ ਮੰਨਦੇ ਹਨ ਤਾਂ ਫਿਰ ਉਹ ਫਿਲਾਸਫੀ, ਉਹ 'ਕਿਰਤ ਕਰਨੀ ਤੇ ਵੰਡ ਛਕਣ' ਦੀ ਜੋ ਰੀਤੀ ਹੈ, ਜੇਕਰ ਅਸੀਂ ਵੰਡ ਛਕਣ ਵਿਚ ਯਕੀਨ ਰਖਦੇ ਹਾਂ ਤਾਂ ਸਾਡਾ ਔਰ ਸਾਡੀ ਸਰਕਾਰ ਦਾ ਪਹਿਲਾ ਫਰਜ਼ ਬਣਦਾ ਹੈ ਕਿ ਜਿਹੜਾ ਵੀ ਵਿਅਕਤੀ ਇਥੇ ਜਨਮ ਲੈਂਦਾ ਹੈ ਉਸ ਨੂੰ ਇਨਸਾਨੀਅਤ ਦੇ ਹੱਕ ਮਿਲਣੇ ਚਾਹੀਦੇ ਹਨ । (ਘੰਟੀ) ਬੱਸ ਜੀ, ਆਖੀਰ ਵਿਚ ਇਕ ਹੀ ਗੱਲ ਕਰਨੀ ਚਾਹੁੰਦਾ ਹਾਂ ।

ਬਾਬਾ ਸਾਹਿਬ ਡਾਕਟਰ ਭੀਮ ਰਾਓ ਅੰਬੇਦਕਰ ਜੀ ਨੇ ਦੇਸ਼ ਦੇ ਲੋਕਾਂ ਨੂੰ ਉੱਚਾ ਚੁੱਕਣ ਲਈ ਸੰਘਰਸ਼ ਕੀਤਾ ਹੈ । ਉਨ੍ਹਾਂ ਦੀ ਯਾਦ ਹੋਰ ਤਾਜ਼ਾ ਰਖਣ ਲਈ ਸਾਰੇ ਹਾਊਸ ਨੂੰ ਸੋਚਣਾ ਚਾਹੀਦਾ ਹੈ ਔਰ ਉਨ੍ਹਾਂ ਦੀ ਇਕ ਫੋਟੋ ਇਸ ਹਾਲ ਵਿਚ ਲਗਾਉਣੀ ਚਾਹੀਦੀ ਹੈ । ਇਸ ਮਸਲੇ ਨੂੰ ਅਸੀਂ ਬਾਰ ਬਾਰ ਉਠਾਇਆ ਹੈ । ਇਹ ਉਨ੍ਹਾਂ ਦੇ ਬਣਾਏ ਹੋਏ ਕਾਨੂੰਨ ਦਾ ਸਦਕਾ ਹੈ ਕਿ ਦੇਸ਼ ਇਥੋਂ ਤਕ ਪੁਜਿਆ ਹੈ, ਤਰੱਕੀ ਕੀਤੀ ਹੈ । ਇਸ ਲਈ ਉਨ੍ਹਾਂ ਦੀ ਇਕ ਫੋਟੋ ਅਸੰਬਲੀ ਦੇ ਵਿਚ, ਇਸ ਸਦਨ ਵਿਚ ਨਾ ਹੋਵੇ, ਇਸ ਤੋਂ ਵਧ ਦੁੱਖ ਦੀ ਗੱਲ ਕੀ ਹੋ ਸਕਦੀ ਹੈ ? ਇਸ ਲਈ ਸਰਕਾਰ ਨੂੰ ਇਸ ਪੱਖ ਨੂੰ ਵਿਚਾਰਨਾ ਚਾਹੀਦਾ ਹੈ ਔਰ ਜਲਦੀ ਤੋਂ ਜਲਦੀ ਬਾਬਾ ਸਾਹਿਬ ਡਾਕਟਰ ਅੰਬੇਦਕਰ ਸਾਹਿਬ ਦੀ ਫੋਟੋ ਇਥੇ ਲਗਾਉਣੀ ਚਾਹੀਦੀ ਹੈ ।

ਅਖੀਰ ਵਿਚ ਮੈਂ ਅਗਲੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਸਜਣਾਂ ਦਾ ਸੋਸ਼ਲ ਬਾਈਕਾਟ ਅਜੇ ਵੀ ਹੋ ਰਿਹਾ ਹੈ, ਵਧੀਕੀਆਂ ਅਜੇ ਵੀ ਹੁੰਦੀਆਂ ਹਨ । ਇਸ ਲਈ ਸਰਕਾਰ ਨੂੰ ਸਪੈਸ਼ਲ ਸੈੱਲ ਕਰੀਏਟ ਕਰਨਾ ਚਾਹੀਦਾ ਹੈ ਤਾਂਕਿ ਜੋ ਵਧੀਕੀਆਂ ਹੋ ਰਹੀਆਂ ਹਨ ਉਨ੍ਹਾਂ ਨੂੰ ਰੋਕਿਆ ਜਾ ਸਕੇ । ਨੂਰਪੁਰ ਬੇਦੀ ਦੇ ਕਾਂਡ ਦਾ ਜ਼ਿਕਰ ਹੋਇਆ ਅਤੇ ਇਸ ਤਰ੍ਹਾਂ ਦੇ ਹੋਰ ਕਾਂਡਾਂ ਬਾਰੇ ਵੀ ਇਥੇ ਜ਼ਿਕਰ ਹੋਇਆ । ਇਸ ਤਰ੍ਹਾਂ ਦੇ ਅਣਗਿਣਤ ਕਾਂਡ ਵਾਪਰਦੇ ਹਨ । ਇਸ ਲਈ ਸਰਕਾਰ ਨੂੰ ਕੋਈ ਪੱਕਾ ਉਪਰਾਲਾ ਕਰਨਾ ਚਾਹੀਦਾ ਹੈ । ਅਖੀਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਨੇ ਬਾਬਾ ਸਾਹਿਬ ਡਾਕਟਰ ਭੀਮ ਰਾਓ ਅੰਬੇਦਕਰ ਜੀ ਦੀ ਯਾਦ ਵਿਚ ਭਵਨ ਬਨਾਉਣ ਦਾ ਫੈਸਲਾ ਲੈ ਲਿਆ ਹੈ ਤਾਂ ਉਨ੍ਹਾਂ ਦੀ ਫੋਟੋ ਜੋ ਹੈ ਉਹ ਇਥੇ ਲਗਾਉਣੀ ਚਾਹੀਦੀ ਹੈ । ਜਿਨ੍ਹਾਂ ਨੇ ਐਜੂਕੇਸ਼ਨ ਰਾਹੀਂ ਲੋਕਾਂ ਨੂੰ ਉਪਰ ਚੁਕਣ ਲਈ ਸੰਘਰਸ਼ ਕੀਤਾ, ਕਾਨੂੰਨ ਬਣਾਏ ਤਾਂ ਕਿ ਦੇਸ਼ ਦੇ ਲੋਕ ਬਚ ਸਕਣ, ਇਕੱਠੇ ਰਹਿ ਸਕਣ । ਉਨ੍ਹਾਂ ਦੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਮਜ਼ਬੂਤ ਕਰਨ ਲਈ ਸੰਵਿਧਾਨ ਬਣਾਇਆ ਔਰ ਉਸ ਦਾ ਸਦਕਾ ਹੀ ਹਿੰਦੂ ਕੋਡ ਬਿਲ ਸਦਨ ਵਿਚ ਲਿਆਂਦਾ ਗਿਆ ਔਰ ਕਾਂਗਰਸ ਪਾਰਟੀ ਵਲੋਂ ਪਾਸ ਨਾ ਹੋਇਆ । ਜੇਕਰ ਅਸੀਂ ਐਜੂਕੇਸ਼ਨ ਦਾ ਪੱਧਰ ਉੱਚਾ ਚੁਕਣਾ ਚਾਹੁੰਦੇ ਹਾਂ, ਜੇਕਰ ਦੇਸ਼ ਨੂੰ ਉੱਚਾ ਚੁਕਣਾ ਚਾਹੁੰਦੇ ਹਾਂ ਤਾਂ ਬਾਬਾ ਸਾਹਿਬ ਡਾਕਟਰ ਅੰਬੇਦਕਰ ਜੀ ਦੀ ਦਸੀ ਹੋਈ ਸਚਾਈ ਨੂੰ ਸਹੀ ਮਾਹਿਨਿਆਂ ਵਿਚ ਮੰਨਣਾ ਚਾਹੀਦਾ ਹੈ ਔਰ ਹਰ ਪੱਧਰ ਤੇ ਮੰਨਣਾ ਚਾਹੀਦਾ ਹੈ ।

ਲੋਕਾਂ ਦਾ ਜੀਵਨ ਪੱਧਰ ਉੱਚਾ ਚੁਕਣਾ ਚਾਹੀਦਾ ਹੈ। ਇਹ ਕਹਿੰਦਾ ਹੋਇਆ ਮੈਂ ਇਜਾਜ਼ਤ ਚਾਹੁੰਦਾ ਹਾਂ। ਜੈ ਭੀਮ, ਜੈ ਭਾਰਤ।

**ਸ਼੍ਰੀ ਹਰਬੰਸ ਲਾਲ (ਸਰਹਿੰਦ)** ਸਪੀਕਰ ਸਾਹਿਬ, ਤੁਸੀਂ ਮੈਨੂੰ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਰੇਜ਼ੋਲਿਊਸ਼ਨ ਤੇ ਬੋਲਣ ਲਈ ਸਮਾਂ ਦਿੱਤਾ ਹੈ, ਇਸ ਲਈ ਮੈਂ ਤੁਹਾਡਾ ਧੰਨਵਾਦੀ ਹਾਂ। ਇਹ ਠੀਕ ਹੈ ਕਿ ਸਾਡੀ ਸਰਕਾਰ ਨੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਬਹੁਤ ਸਕੀਮਾਂ ਬਣਾਈਆਂ ਹਨ ਔਰ ਲਾਗੂ ਵੀ ਕਰਨ ਦੀ ਕੋਸ਼ਿਸ਼ ਕੀਤੀ ਹੈ। ਬੜੀ ਖੁਸ਼ੀ ਦੀ ਗੱਲ ਹੈ ਕਿ ਸਰਕਾਰ ਇਨ੍ਹਾਂ ਨੂੰ ਜ਼ਮੀਨਾਂ ਦੇਣ ਲਈ ਬਹੁਤ ਤਵੱਜੋ ਦੇ ਰਹੀ ਹੈ। ਪਰ ਵੇਖਣ ਵਿਚ ਇਹ ਆਇਆ ਹੈ ਕਿ ਇਹ ਸਕੀਮਾਂ ਆਉਂਦੀਆਂ ਹਨ ਅਤੇ ਪਰੈਸ ਵੀ ਇਸ ਵਿਚ ਆਪਣਾ ਰੋਲ ਅਦਾ ਕਰਦੀ ਹੈ ਕਿ ਅਨੁਸੂਚਿਤ ਜਾਤੀ ਦੇ ਲੋਕਾਂ ਦੀਆਂ ਸਕੀਮਾਂ ਦਾ ਪਤਾ ਲਗੇ ਪਰ ਇਸ ਦੇ ਬਾਵਜੂਦ ਇਹ ਸਕੀਮਾਂ ਉਨ੍ਹਾਂ ਤਕ ਨਹੀਂ ਪਹੁੰਚਦੀਆਂ। ਇਸ ਦਾ ਕਾਰਣ ਉਨ੍ਹਾਂ ਦੀ ਅਨਪੜ੍ਹਤਾ ਹੈ। ਜਦੋਂ ਤਕ ਉਨ੍ਹਾਂ ਦੀ ਅਨਪੜ੍ਹਤਾ ਦੂਰ ਨਹੀਂ ਹੁੰਦੀ ਇਨ੍ਹਾਂ ਸਕੀਮਾਂ ਦੀ ਇੰਪਲੀਮੈਂਟੇਸ਼ਨ ਨਹੀਂ ਹੋ ਸਕਦੀ। ਇਸ ਲਈ ਮੈਂ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਜਿਹੜੀ ਮੁਢਲੀ ਸਿਖਿਆ ਹੈ ਉਹ ਉਨ੍ਹਾਂ ਨੂੰ ਦੇਣ ਲਈ ਪੂਰੀ ਤਵੱਜੋ ਦਿੱਤੀ ਜਾਵੇ ਤਾਕਿ ਉਨ੍ਹਾਂ ਨੂੰ ਪਤਾ ਲਗੇ ਕਿ ਸਰਕਾਰ ਨੇ ਉਨ੍ਹਾਂ ਲਈ ਕੀ ਕੀ ਸਕੀਮਾਂ ਤਿਆਰ ਕੀਤੀਆਂ ਹਨ ਅਤੇ ਹੋਰ ਕੀ ਕੁਝ ਕਰ ਰਹੀ ਹੈ ਤਾਕਿ ਉਨ੍ਹਾਂ ਦਾ ਕੋਈ ਫਾਇਦਾ ਹੋ ਸਕੇ।

ਦੂਜੀ ਗੱਲ ਮੈਂ ਇਹ ਕਹਿਣੀ ਹੈ ਕਿ ਜਿਹੜਾ ਉਨ੍ਹਾਂ ਦਾ ਜੀਵਨ ਪੱਧਰ ਹੈ, ਇਹ ਬਹੁਤ ਨੀਵਾਂ ਹੈ। ਠੀਕ ਹੈ ਸਰਕਾਰ ਨੇ ਸਕੀਮਾਂ ਚਲਾਈਆਂ ਹਨ ਪਰ ਪਿੰਡਾਂ ਵਿਚ ਔਰ ਸ਼ਹਿਰਾਂ ਵਿਚ ਵੇਖਣ ਵਿੱਚ ਇਹ ਆਉਂਦਾ ਹੈ ਜਿਵੇਂ ਕਿ ਇਕ ਕਹਾਵਤ ਮਸ਼ਹੂਰ ਹੈ ਕਿ ਅਗਰ ਅਨੁਸੂਚਿਤ ਜਾਤੀਆਂ ਔਰ ਪਛੜੀਆਂ ਸ਼੍ਰੇਣੀਆਂ ਦੀ ਕਾਲੋਨੀ ਲਭਣੀ ਹੋਵੇ ਤਾਂ ਗੰਦੇ ਟਿੱਬੇ ਜਾਂ ਸ਼ਹਿਰਾਂ ਵਿਚ ਗੰਦੇ ਪਾਣੀ ਦਾ ਜਿਥੇ ਨਿਕਾਸ ਹੁੰਦਾ ਹੈ ਉਸ ਦੇ ਨੇੜੇ ਹੀ ਮਿਲੇਗੀ। ਮੈਂ ਸਮਝਦਾ ਹਾਂ ਕਿ ਇਹ ਬਹੁਤ ਗਲਤ ਗਲ ਹੋ ਰਹੀ ਹੈ। ਕਿਸੇ ਸ਼ਹਿਰ ਜਾਂ ਕਿਸੇ ਪਿੰਡ ਵਿਚ ਵੇਖ ਲਓ। ਉਥੇ ਹੀ ਉਹ ਚਾਹ-ਰੋਟੀ ਬਣਾਉਂਦੇ ਹਨ ਅਤੇ ਉਥੇ ਗਾਰੇ ਦੇ ਮਕਾਨਾਂ ਵਿਚ ਰਹਿੰਦੇ ਹਨ ਇਸ ਨਾਲ ਉਨ੍ਹਾਂ ਦਾ ਜੀਵਨ ਪੱਧਰ ਉਚਾ ਨਹੀਂ ਹੋ ਸਕਦਾ। ਉਨ੍ਹਾਂ ਦਾ ਜੀਵਨ ਪੱਧਰ ਉਚਾ ਚੁਕਣ ਲਈ ਸਰਕਾਰ ਨੂੰ ਇਸ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ਔਰ ਉਨ੍ਹਾਂ ਨੂੰ ਰਿਹਾਇਸ਼ ਲਈ ਸਰਕਾਰ ਨੂੰ ਪਲਾਟ ਕੱਟ ਕੇ ਮਕਾਨ ਬਣਾ ਕੇ ਸ਼ਹਿਰੀ ਵਸੋਂ ਵਿਚ ਹੀ ਦੇਣੇ ਚਾਹੀਦੇ ਹਨ। ਉਨ੍ਹਾਂ ਦਾ ਜੀਵਨ ਪੱਧਰ ਉਚਾ ਚੁਕਣ ਲਈ ਐਜੂਕੇਸ਼ਨ ਦੇ ਨਾਲ ਹੀ ਇਹ ਵੀ ਜ਼ਰੂਰੀ ਪੁਆਇੰਟ ਹੈ।

ਇਸ ਦੇ ਨਾਲ ਹੀ ਜਿਹੜੀਆਂ ਸਕੀਮਾਂ ਗੌਰਮਿੰਟ ਨੇ ਇਨ੍ਹਾਂ ਦੀਆਂ ਪੈਨਸ਼ਨਾਂ ਆਦਿ ਲਈ ਬਣਾਈਆਂ ਹਨ, ਚਾਹੇ ਉਹ ਕੋਈ ਵੀ ਸਕੀਮਾਂ ਹਨ ਉਨ੍ਹਾਂ ਨੂੰ ਇਸ ਦਾ ਪਤਾ ਨਹੀਂ ਲਗਦਾ। ਚਾਹੇ ਇਹ ਪੀਲੇ ਕਾਰਡ ਬਣਾਏ ਹਨ, ਜਦੋਂ ਅਸੀਂ ਜਾਂਦੇ

[ਸ਼੍ਰੀ ਹਰਬੰਸ ਲਾਲ]

ਹਾਂ ਤਾਂ ਉਹ ਪੀਲੀਆਂ ਕਾਪੀਆਂ ਚੁੱਕੀ ਫਿਰਦੇ ਹਨ ਕਿ ਇਸ ਦਾ ਕੀ ਕਰੀਏ। ਉਹ ਇਸ ਤੋਂ ਫਾਇਦਾ ਨਹੀਂ ਉਠਾ ਸਕਦੇ। ਉਹ ਇਹੋ ਪੀਲੀਆਂ ਕਾਪੀਆਂ ਲੈਕੇ ਸਾਡੇ ਆਲੇ ਦੁਆਲੇ ਘੁੰਮਦੇ ਹਨ। ਚਾਹੇ ਉਨ੍ਹਾਂ ਨੇ ਕਰਜ਼ਾ ਲੈਣਾ ਹੋਵੇ ਜਾਂ ਡਾਕਟਰ ਕੋਲੋਂ ਸਰਟੀਫਿਕੇਟ ਲੈਣਾ ਹੋਵੇ, ਉਹ ਕੁਝ ਨਹੀਂ ਕਰ ਸਕਦੇ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਸਾਡੀ ਸਰਕਾਰ ਨੂੰ ਉਨ੍ਹਾਂ ਦੇ ਘਰ ਤਕ ਪਹੁੰਚ ਕੇ ਇਹ ਸਕੀਮਾਂ ਦੀ ਜਾਣਕਾਰੀ ਉਨ੍ਹਾਂ ਨੂੰ ਦੇਣੀ ਚਾਹੀਦੀ ਹੈ। ਉਹ 6-6 ਮਹੀਨੇ ਇਨ੍ਹਾਂ ਦੇ ਫਾਰਮ ਚੁਕੀ ਫਿਰੀ ਜਾਂਦੇ ਹਨ ਪਰ ਕੋਈ ਉਨ੍ਹਾਂ ਨੂੰ ਰਾਹ ਨਹੀਂ ਦਿੰਦਾ। ਇਸ ਵਲ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਬਾਅਦ ਮੈਂ ਇਕ ਗਲ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਨੇ ਇਕ ਗਰੁਪ ਇਨਸ਼ੋਰੈਂਸ ਦੀ ਸਕੀਮ ਬਣਾਈ ਹੈ ਜਿਸ ਮੁਤਾਬਿਕ ਜਿਹੜੇ ਲੈਂਡਲੈਸ ਐਗਰੀਕਲਚਰਲ ਲੇਬਰਰਜ਼ ਹਨ ਉਨ੍ਹਾਂ ਦੇ ਗੁਜ਼ਰ ਜਾਣ ਤੇ ਉਨ੍ਹਾਂ ਦੇ ਪਰਿਵਾਰ ਨੂੰ ਇਕ ਹਜ਼ਾਰ ਰੁਪਿਆ ਦਿੱਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਇਕ ਹਜ਼ਾਰ ਰੁਪਏ ਨਾਲ ਉਨ੍ਹਾਂ ਦਾ ਕੀ ਹੋ ਸਕਦਾ ਹੈ ? ਇਸ ਨਾਲ ਤਾਂ 15 ਦਿਨਾਂ ਦਾ ਖਰਚਾ ਵੀ ਪੂਰਾ ਨਹੀਂ ਹੁੰਦਾ। ਇਹ ਘੱਟੋ ਘੱਟ 5-10 ਹਜ਼ਾਰ ਰੁਪਿਆ ਦਿੱਤਾ ਜਾਣਾ ਚਾਹੀਦਾ ਹੈ। ਤਦ ਹੀ ਇਸ ਦਾ ਫਾਇਦਾ ਹੈ। ਅਸਲ ਵਿਚ ਤਾਂ ਇਹ ਸਕੀਮਾਂ ਕਾਗਜ਼ਾਂ ਵਿਚ ਹੀ ਰਹਿ ਜਾਂਦੀਆਂ ਹਨ ਕੋਈ ਇੰਪਲੀਮੈਂਟੇਸ਼ਨ ਨਹੀਂ ਹੁੰਦੀ। ਇਸੇ ਤਰ੍ਹਾਂ ਨੌਕਰੀ ਦੇਣ ਦੇ ਸਬੰਧ ਵਿਚ ਸਰਕਾਰ ਨੇ ਸਕੀਮਾਂ ਬਣਾਈਆਂ ਹਨ ਪਰ ਉਨ੍ਹਾਂ ਨੂੰ ਪਤਾ ਹੀ ਨਹੀਂ ਹੁੰਦਾ। ਸਰਕਾਰ ਦੇ ਜਿਹੜੇ ਆਈ. ਏ. ਐਸ. ਅਫਸਰ ਹਨ ਉਨ੍ਹਾਂ ਦੇ ਬੱਚੇ ਤਾਂ ਨੌਕਰੀ ਲੈ ਜਾਂਦੇ ਹਨ ਪਰ ਇਨ੍ਹਾਂ ਦੇ ਬੱਚੇ ਪਿਛੇ ਰਹਿ ਜਾਂਦੇ ਹਨ। ਇਸ ਤਰ੍ਹਾਂ ਨਾਲ ਉਨ੍ਹਾਂ ਦਾ ਪੱਧਰ ਕਿਵੇਂ ਉੱਚਾ ਹੋ ਸਕਦਾ ਹੈ। ਉਨ੍ਹਾਂ ਦੀ ਸੋਚ ਕਿਵੇਂ ਬਦਲ ਸਕਦੀ ਹੈ ਜਦੋਂ ਤਕ ਇਨ੍ਹਾਂ ਸਕੀਮਾਂ ਦਾ ਫਾਇਦਾ ਉਨ੍ਹਾਂ ਤਕ ਨਹੀਂ ਪਹੁੰਚਦਾ।

ਸਪੀਕਰ ਸਾਹਿਬ, ਪਿੰਡਾਂ ਵਿਚ ਚਲੇ ਜਾਓ, ਸ਼ਹਿਰਾਂ ਵਿਚ ਚਲੇ ਜਾਓ ਗਲੀਆਂ ਕਚੀਆਂ ਹੋਣਗੀਆਂ, ਨਾਲੀਆਂ ਕੱਚੀਆਂ ਹੋਣਗੀਆਂ। ਹੁਣ ਕਿਹਾ ਗਿਆ ਹੈ ਕਿ ਪਿੰਡਾਂ ਵਿਚ ਫਿਰਨੀਆਂ ਬਨਾਉਣੀਆਂ ਹਨ। ਸ਼ਡਿਊਲਡ ਕਾਸਟਾਂ ਦੀਆਂ ਬਸਤੀਆਂ ਵੱਲ ਧਿਆਨ ਦਿੱਤਾ ਜਾਵੇ ਕਿਤੇ ਉਨ੍ਹਾਂ ਦੀਆਂ ਬਸਤੀਆਂ ਕਚੀਆਂ ਨਾ ਰਹਿ ਜਾਣ। ਸਕੀਮਾਂ ਤਾਂ ਅਛੀਆਂ ਹਨ ਪਰ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਵੀ ਤਾਂ ਸਹੀ ਢੰਗ ਨਾਲ ਕੀਤੀ ਜਾਵੇ ਮੈਂ ਕਹਿੰਦਾ ਹਾਂ ਕਿ ਇੰਪਲੀਮੈਂਟੇਸ਼ਨ ਤੇ ਪੂਰੀ ਤਵੱਜੋ ਦਿਤੀ ਜਾਵੇ। ਜੋ ਸਟਾਫ ਇਸ ਕੰਮ ਵਾਸਤੇ ਲਗਿਆ ਹੈ, ਉਸ ਨੂੰ ਤਾੜਨਾਂ ਕੀਤੀ ਜਾਵੇ ਕਿ ਪਛੜੀਆਂ ਸ਼੍ਰੇਣੀਆਂ ਜਾਂ ਗਰੀਬਾਂ ਲਈ ਜੋ ਵੀ ਸਕੀਮਾਂ ਬਣਾਈਆਂ ਗਈਆਂ ਹਨ, ਉਹ ਸਹੀ ਢੰਗ ਨਾਲ ਲਾਗੂ ਹੋਣੀਆ ਚਾਹੀਦੀਆਂ ਹਨ ਤਾ ਕਿ ਸ਼ਡਿਊਲਡ ਕਾਸਟਾਂ ਨੂੰ ਪੂਰੀਆਂ ਸਹੂਲਤਾਂ ਮਿਲ ਸਕਣ। ਪੜ੍ਹਾਈ ਦੇ ਬਾਰੇ ਵਿਚ ਜੋ ਮਾਡਲ ਸਕੂਲ, ਹਨ, ਉਨ੍ਹਾਂ ਤੇ ਵੱਧ ਤੋਂ ਵੱਧ ਜ਼ੋਰ ਦਿਤਾ ਜਾਵੇ। ਹਰ ਇਕ ਬੱਚੇ ਲਈ ਮੁੱਢਲੀ ਸਿੱਖਿਆ ਲਾਜ਼ਮੀ ਕਰਾਰ ਕਰ ਦਿਤੀ ਜਾਵੇ। ਆਂਗਣਵਾੜੀਆਂ ਜੋ ਕੰਮ ਕਰਦੀਆਂ ਹਨ ਅਤੇ ਉਨ੍ਹਾ ਬੱਚਿਆਂ ਵਾਸਤੇ ਜੋ ਖੁਰਾਕ ਦਿਤੀ ਜਾਂਦੀ ਹੈ, ਉਹ ਬਹੁਤ ਹੀ ਘੱਟ ਹੈ ਅਤੇ ਘਟੀਆ ਹੈ। ਇਹੋ ਜਿਹੀਆਂ ਸਹੂਲਤਾਂ ਦੀ ਸਹੀ ਰੂਪ ਰੇਖਾ ਦਿਤੀ ਜਾਵੇ। ਇਨ੍ਹਾਂ

ਸਾਰੀਆਂ ਗਲਾਂ ਵੱਲ ਜੋ ਮੈਂ ਕਹੀਆਂ ਹਨ, ਸਰਕਾਰ ਨੂੰ ਗੌਰ ਕਰਨਾ ਚਾਹੀਦਾ ਹੈ । ਮੈਂ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ ।

**ਸਰਦਾਰ ਅਜਾਇਬ ਸਿੰਘ** (ਨਿਹਾਲ ਸਿੰਘ ਵਾਲਾ, ਐਸ. ਸੀ.) ਸਪੀਕਰ ਸਾਹਿਬ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪਛੜੀਆਂ ਸ਼੍ਰੇਣੀਆਂ ਅਤੇ ਅਨੁਸੂਚਿਤ ਜਾਤੀਆਂ ਬਾਰੇ ਪੇਸ਼ ਕੀਤੇ ਗਏ ਮਤੇ ਤੇ ਬੋਲਣ ਦਾ ਮੌਕਾ ਦਿਤਾ ਹੈ । ਪਛੜੀਆਂ ਸ਼੍ਰੇਣੀਆਂ ਦੇ ਜੋ ਲੋਕ ਹਨ, ਉਹ ਅਤਿਵਾਦ ਦੇ ਖਿਲਾਫ ਲੜਦੇ ਆਏ ਹਨ । ਸਪੀਕਰ ਸਾਹਿਬ, ਪਛੜੀਆਂ ਸ਼੍ਰੇਣੀਆਂ ਦੇ ਜੋ ਸਾਡੇ ਮਜ਼ਦੂਰ ਲੀਡਰ ਹਨ, ਉਹ ਅਤਿਵਾਦ ਦਾ ਸ਼ਿਕਾਰ ਹੋ ਚੁਕੇ ਹਨ । ਸਪੀਕਰ ਸਾਹਿਬ, ਪਛੜੀਆਂ ਸ਼੍ਰੇਣੀਆਂ ਦੇ ਜੋ ਸਾਡੇ ਬੱਚੇ ਹਨ ਉਨ੍ਹਾਂ ਨੂੰ ਸਿਰਫ ਕਾਗਜ਼ਾਂ ਵਿਚ ਹੀ ਰਜਿਸਟਰ ਕਰ ਲਿਆ ਜਾਂਦਾ ਹੈ । ਮਜਬੂਰੀ ਕਾਰਨ ਕਈਆਂ ਦੇ ਮਾਂ ਬਾਪ ਆਪਣੇ ਬਚਿਆਂ ਨੂੰ ਸਕੂਲ ਨਹੀਂ ਭੇਜ ਸਕਦੇ । ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ । ਗਰੀਬਾਂ ਦੇ ਬੱਚੇ ਪਿਛੇ ਰਹਿ ਜਾਂਦੇ ਹਨ । ਮੇਰੀ ਬੇਨਤੀ ਹੈ ਕਿ ਗਰੀਬਾਂ ਦੇ ਬਚਿਆਂ ਨੂੰ ਮੁਢਲੀ ਸਿਖਿਆ ਜ਼ਰੂਰ ਮਿਲਣੀ ਚਾਹੀਦੀ ਹੈ । ਅਸੀਂ ਕਿਸ ਕਿਸ ਨਾਲ ਲੜਾਈ ਕਰੀਏ । ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵੱਧ ਤੋਂ ਵੱਧ ਸਹੂਲਤਾਂ ਦਿਤੀਆਂ ਜਾਣ । ਅੱਜ ਕੱਲ੍ਹ ਮਹਿੰਗਾਈ ਬਹੁਤ ਜ਼ਿਆਦਾ ਹੈ । 30/- ਰੁਪਏ ਵਜ਼ੀਫੇ ਨਾਲ ਗਰੀਬ ਬੱਚਿਆਂ ਦਾ ਕੁਝ ਨਹੀਂ ਬਣਦਾ । ਇਤਨੇ ਥੋੜ੍ਹੇ ਪੈਸਿਆਂ ਦੇ ਨਾਲ ਗਰੀਬ ਦਾ ਬੱਚਾ ਕਿਸ ਤਰ੍ਹਾਂ ਪੜ੍ਹ ਸਕਦਾ ਹੈ । ਇਹ ਪੈਸੇ ਵਧਾਉਣੇ ਚਾਹੀਦੇ ਹਨ । ਸਪੀਕਰ ਸਾਹਿਬ, ਤਕੜੇ ਲੋਕ ਤਾਂ ਪੈਸੇ ਖਰਚ ਕਰ ਸਕਦੇ ਹਨ ਪਰ ਗਰੀਬ ਲੋਕ ਪੈਸੇ ਖਰਚ ਕਿਥੋਂ ਕਰਨ ? 400-500 ਰੁਪਿਆ ਉਹ ਕਿਥੋਂ ਖਰਚ ਕਰਨ । ਗਰੀਬ ਪੈਸਾ ਖਰਚ ਕਰਨ ਦੇ ਯੋਗ ਨਹੀਂ ਅਤੇ ਉਸ ਨੂੰ ਬਹੁਤ ਹੀ ਤਕਲੀਫਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਗਰੀਬ ਲੋਕਾਂ ਨੂੰ ਪੈਸੇ ਵੱਧ ਤੋਂ ਵੱਧ ਦਿਤੇ ਜਾਣ । ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ । ਸਟੇਟ ਬੈਂਕ ਆਫ ਪਟਿਆਲਾ, ਨਿਹਾਲ ਸਿੰਘ ਵਾਲਾ ਦਾ ਜੋ ਮੈਨੇਜਰ ਹੈ ਉਹ ਬਹੁਤ ਬਦਸਲੂਕੀ ਕਰਦਾ ਹੈ । ਸਪੀਕਰ ਸਾਹਿਬ, ਮੈਂ ਉਹ ਲਫਜ਼ ਇਥੇ ਹਾਊਸ ਵਿਚ ਕਹਿ ਨਹੀਂ ਸਕਦਾ । ਉਸ ਨੇ ਸਾਨੂੰ ਧੱਕੇ ਦੇ ਕੇ ਬਾਹਰ ਕੱਢ ਦਿਤਾ । ਉਸ ਦਾ ਕੋਈ ਪ੍ਰਬੰਧ ਕਰੋ । ਸਪੀਕਰ ਸਾਹਿਬ, ਮੇਰੀ ਇੱਕ ਹੋਰ ਬੇਨਤੀ ਹੈ ਕਿ ਅਨੁਸੂਚਿਤ ਜਾਤੀਆਂ, ਅਤੇ ਪਛੜੀਆਂ ਸ਼੍ਰੇਣੀਆਂ ਦੀਆਂ ਔਰਤਾਂ ਜੋ ਗਰਭਵਤੀ ਹੁੰਦੀਆਂ ਹਨ ਉਨ੍ਹਾਂ ਦੀ ਸਿਹਤ ਦਾ ਕੋਈ ਪ੍ਰਬੰਧ ਨਹੀਂ ਹੈ । ਜੱਚਾ-ਬੱਚੇ ਦਾ ਕੋਈ ਪ੍ਰਬੰਧ ਨਹੀਂ ਹੈ । ਦਾਈਆਂ ਪਿੰਡਾਂ ਵਿਚ ਅਨਟਰੇਂਡ ਹੁੰਦੀਆਂ ਹਨ । ਕੋਈ ਪਿੰਡਾਂ ਵਿਚ ਲੇਡੀ ਡਾਕਟਰ ਨਹੀਂ । ਸਾਡੇ ਗਰੀਬ ਘਰਾਂ ਦੀਆਂ ਕਈ ਔਰਤਾਂ ਅਤੇ ਕਈ ਬੱਚੇ ਬਲੀ ਦੇ ਬਕਰੇ ਬਣ ਕੇ ਭੇਂਟ ਚੜ੍ਹ ਜਾਂਦੇ ਹਨ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਕਾਫੀ ਕੁਝ ਕਰਨ ਦੀ ਲੋੜ ਹੈ । ਸਰਕਾਰ ਨੂੰ ਉਨ੍ਹਾਂ ਲਈ ਸੁੱਕੇ ਦੁੱਧ ਦਾ ਅਤੇ ਦਵਾਈਆਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਸਤਿਕਾਰ ਯੋਗ ਸਪੀਕਰ ਸਾਹਿਬ, ਪਛੜੀਆਂ ਸ਼੍ਰੇਣੀਆਂ ਦੀਆਂ ਔਰਤਾਂ ਨੂੰ ਰੋਜ਼ਗਾਰ ਦੇਣ ਲਈ ਗੌਰਮਿੰਟ ਵਲੋਂ ਗ੍ਰਾਂਟ ਦੇਣੀ ਚਾਹੀਦੀ ਹੈ । ਸਾਰੀ ਦੀ ਸਾਰੀ ਉਮਰ ਇਹ ਮਾਂਵਾਂ ਭੈਣਾਂ ਗਰੀਬੀ ਦੀ ਹਾਲਤ ਵਿੱਚ

[ਸਰਦਾਰ ਅਜਾਇਬ ਸਿੰਘ]

ਗੁਜ਼ਾਰ ਦੇਂਦੀਆਂ ਹਨ । ਉਨ੍ਹਾਂ ਦੇ ਸਿਟੇਂ ਜੰਮਣ ਤੋਂ ਲੈ ਕੇ ਮਰਨ ਤੱਕ ਗੋਹੇ ਦੀ ਟੋਕਰੀ ਨਹੀਂ ਲਹਿੰਦੀ । ਸਰਕਾਰ ਇਨ੍ਹਾਂ ਮਜ਼ਦੂਰ ਮਾਂਵਾਂ ਭੈਣਾਂ ਨੂੰ ਗਰਾਂਟਾਂ ਦੇ ਕੇ, ਕਰਜ਼ੇ ਦੇ ਕੇ ਉਨ੍ਹਾਂ ਲਈ ਰੋਜ਼ਗਾਰ ਮੁਹੱਈਆ ਕਰਨ ਵਿੱਚ ਸਹਿਯੋਗ ਦੇਵੇ ।

ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਅੱਗੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਪਿੰਡਾਂ ਵਿੱਚ ਜੋ ਅੰਗਹੀਣ ਮਜ਼ਦੂਰ ਹਨ, ਜਿਨ੍ਹਾਂ ਦੀ ਕਿਸੇ ਵੇਲੇ ਬਾਂਹ ਟੋਕੇ ਵਿਚ ਪੱਠੇ ਕਟਦੇ ਦੀ ਕਟੀ ਜਾਂਦੀ ਹੈ ਜਾਂ ਥਰੈਸਰ ਵਿੱਚ ਆ ਜਾਂਦੀ ਹੈ, ਉਹ ਲੋਕ ਆਪਣੇ ਅੰਗ ਕਟਵਾ ਕੇ ਬੇਸਹਾਰਾ ਤੁਰੇ ਫਿਰਦੇ ਹਨ ਅਤੇ ਆਪਣੇ ਪਰਿਵਾਰਾਂ ਤੇ ਬੋਝ ਬਣ ਚੁਕੇ ਹਨ । ਸਰਕਾਰ ਨੂੰ ਅੰਗਹੀਣਾਂ ਦੀ ਸਮੱਸਿਆ ਵਿੱਚ ਦਖਲ ਦੇ ਕੇ ਉਨ੍ਹਾਂ ਦਾ ਸਹਾਰਾ ਬਨਣਾ ਚਾਹੀਦਾ ਹੈ । ਸਪੀਕਰ ਸਾਹਿਬ, 45 ਸਾਲ ਬੀਤ ਜਾਣ ਦੇ ਬਾਅਦ ਵੀ ਅਨੁਸੂਚਿਤ ਜਾਤੀਆਂ ਦੀ ਹਾਲਤ ਪਿੰਡਾਂ ਵਿੱਚ ਚੱਜ ਦੀ ਨਹੀਂ । ਉਨ੍ਹਾਂ ਕੋਲ ਰਹਿਣ ਨੂੰ ਮਕਾਨ ਨਹੀਂ । ਜਦੋਂ ਉਹ ਲੋਕ ਖੇਤਾਂ ਵਿੱਚ ਜੰਗਲ ਪਾਣੀ ਵਾਸਤੇ ਜਾਂਦੇ ਹਨ ਤਾਂ ਧਨਾਢ ਜ਼ਿਮੀਂਦਾਰ ਲੋਕ ਉਥੋਂ ਉਨ੍ਹਾਂ ਨੂੰ ਭਜਾ ਦੇਂਦੇ ਹਨ । ਮੈਂ ਸਮਝਦਾ ਹਾਂ ਕਿ ਜਿਹੜੇ ਮਕਾਨ ਬਣਾ ਕੇ ਦੇਂਦੇ ਹਨ ਉਨ੍ਹਾਂ ਵਿੱਚ ਜੀਉਂਦਾ ਤਾਂ ਕੋਈ ਵੜ ਨਹੀਂ ਸਕਦਾ ਜੇ ਕੋਈ ਮਰ ਜਾਵੇ ਤਾਂ ਚਾਰ ਆਦਮੀ ਕਿਵੇਂ ਅੰਦਰ ਵੜਨਗੇ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਚੱਜ ਦੇ ਘਰ ਬਣਾ ਕੇ ਦੇਣ ਤਾਂਕਿ ਉਹ ਦੂਰੋਂ ਹੀ ਨਾ ਦਿਖਣ ਕਿ ਗਰੀਬਾਂ ਦੇ ਮਕਾਨ ਹਨ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਮੈਂ ਸਪੀਕਰ ਸਾਹਿਬ, ਅੰਤਰਜਾਤੀ ਸ਼ਾਦੀਆਂ ਬਾਰੇ ਕਹਿਣਾ ਚਾਹੁੰਗਾ ਹਾਂ ਕਿ ਪੜ੍ਹੇ ਲਿਖੇ ਨੌਜਵਾਨ ਬਾਹਰ ਜਾ ਕੇ ਸ਼ਾਦੀਆ ਕਰ ਲੈਂਦੇ ਹਨ । ਸਪੀਕਰ ਸਾਹਿਬ, ਬਾਹਰਲੀਆਂ ਸਟੇਟਾਂ ਵਿੱਚ ਇਸ ਤਰ੍ਹਾਂ ਹੁੰਦਾ ਹੈ ਕਿ ਜੇ ਕੋਈ ਇਸ ਤਰ੍ਹਾਂ ਸ਼ਾਦੀ ਕਰ ਲਵੇ ਤਾਂ ਸਰਕਾਰ ਉਨ੍ਹਾਂ ਜੋੜਿਆਂ ਦੀ ਰਾਖੀ ਕਰਦੀ ਹੈ ਉਨ੍ਹਾਂ ਨੂੰ ਕਾਫੀ ਸਹੂਲਤਾਂ ਪ੍ਰੋਵਾਈਡ ਕਰਦੀ ਹੈ । ਸਾਡੀ ਸਰਕਾਟ ਨੂੰ ਵੀ ਇਧਰ ਧਿਆਨ ਦੇਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਤੁਸੀਂ ਵਾਈਂਡ ਅਪ ਕਰੋ ਜੀ ।

**ਸਰਦਾਰ ਅਜਾਇਬ ਸਿੰਘ** : ਛੂਆ ਛਾਤ ਦਾ ਮਾਮਲਾ ਬਹੁਤ ਜ਼ਿਆਦਾ ਦੇਖਣ ਵਿਚ ਆਇਆ ਹੈ । ਇਥੇ ਭਲਾਈ ਮੰਤਰੀ ਜੀ ਬੈਠੇ ਹਨ, ਮੈਂ ਉਨ੍ਹਾਂ ਨੂੰ ਵੀ ਕਹਾਂਗਾ ਕਿ ਇਸ ਨੂੰ ਦੂਰ ਕਰਾਉਣ ਅਤੇ ਅਨੁਸੂਚਿਤ ਜਾਤੀ ਨੂੰ ਉੱਚਾ ਚੁਕਣ ਦੀ ਗੱਲ ਕਰਨ । ਅੱਗੇ ਪੈਨਸ਼ਨ ਦਾ ਮਾਮਲਾ ਹੈ । ਸਾਡੇ ਕੋਲ ਕਈ ਗਰੀਬ ਲੋਕ ਆਪਣੀਆਂ ਦਰਖਾਸਤਾਂ ਲੈ ਕੇ ਆਉਂਦੇ ਹਨ । ਉਨ੍ਹਾਂ ਵਿੱਚ ਬਹੁਤ ਜ਼ਿਆਦਾ ਲੋਕ ਉਹ ਹੀ ਹੁੰਦੇ ਹਨ ਜਿਨ੍ਹਾਂ ਨੂੰ ਇਸ ਪੈਨਸ਼ਨ ਦੀ ਬਹੁਤ ਜ਼ਿਆਦਾ ਜ਼ਰੂਰਤ ਹੁੰਦੀ ਹੈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ 70 ਸਾਲ ਦੀ ਉਮਰ ਦੀ ਹੱਦ ਘਟਾ ਕੇ ਸਰਕਾਰ ਨੇ ਫੇਰ 60-65 ਕਰ ਦਿੱਤੀ ਹੈ, ਮੈਂ ਇਸ ਲਈ ਸਰਕਾਰ ਦੀ ਸ਼ਲਾਘਾ ਕਰਦਾ ਹਾਂ । (ਥੰਪਿੰਗ) ਲੇਕਿਨ ਸਪੀਕਰ ਸਾਹਿਬ, ਜਿਹੜੀ ਇਹ 150/-ਰੁ: ਦੀ ਪੈਨਸ਼ਨ ਦੀ ਰਕਮ ਹੈ, ਇਹ ਬਹੁਤ ਘੱਟ ਹੈ । ਇਹ ਵੀ ਵਧਾ ਕੇ 300/ਰੁ ਕਰ ਦੇਣੀ ਚਾਹੀਦੀ ਸੀ । ਫੇਰ ਸਪੀਕਰ ਸਾਹਿਬ, ਪਛੜੀਆਂ ਸ਼੍ਰੇਣੀਆਂ ਦੀਆਂ ਔਰਤਾਂ ਅਖਿਰਕਾਰ ਜਬਰ ਦਾ ਸ਼ਿਕਾਰ ਹੁੰਦੀਆਂ ਹਨ । ਪਿੰਡਾਂ

ਦੇ ਧਨੀ ਕਿਸਾਨ ਇਸਨੂੰ ਆਪਣਾ ਸ਼ੌਕ ਸਮਝਦੇ ਹਨ ਅਤੇ ਗਰੀਬ ਔਰਤਾਂ ਨੂੰ ਜਬਰ ਦਾ ਅਤੇ ਨਾਜਾਇਜ਼ ਕੰਮਾਂ ਦਾ ਸ਼ਿਕਾਰ ਬਣਾਉਂਦੇ ਹਨ । ਇਨ੍ਹਾਂ ਔਰਤਾਂ ਦੀ ਭਲਾਈ ਲਈ, ਉਨ੍ਹਾਂ ਨੂੰ ਉਚਾ ਚੁੱਕਣ ਲਈ, ਜਬਰ ਤਸ਼ਦੱਦ ਦੂਰ ਕਰਨ ਲਈ ਸਰਕਾਰ ਕਦਮ ਚੁਕੇ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)** : ਸਪੀਕਰ ਸਾਹਿਬ, ਬੜੀ ਅੱਛੀ ਡਿਬੇਟ ਹੋ ਰਹੀ ਹੈ । ਅੱਜ ਜਿਹੜੇ ਸਾਡੇ ਪਛੜੇ ਵਰਗ ਹਨ, ਉਨ੍ਹਾਂ ਦੇ ਵਾਸਤੇ ਕੁਝ ਨਾ ਕੁਝ ਕੀਤਾ ਜਾਣਾ ਚਾਹੀਦਾ ਹੈ । ਟਿਕਨੌਮੀਕਲੀ ਅਸੀਂ ਕੁਝ ਕੀਤਾ ਹੈ, ਉਹ ਅਲਹਿਦਾ ਗੱਲ ਹੈ ਲੇਕਿਨ ਕਿਉਂਕਿ ਅਸੀਂ ਡਾਕਟਰ ਅੰਬੇਦਕਰ ਜੀ ਦਾ 100 ਵਾਂ ਸਾਲ ਮਨਾ ਰਹੇ ਹਾਂ ਜਿਨ੍ਹਾਂ ਦਾ ਬਹੁਤ ਭਾਰਾ ਯੋਗਦਾਨ ਹੈ ਕਾਂਸਟੀਚਿਊਸ਼ਨ ਬਨਾਉਣ ਵਾਸਤੇ । ਜਦੋਂ ਸਾਡੇ ਏਥੇ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਸੀ, ਤੁਹਾਨੂੰ ਯਾਦ ਹੋਵੇਗਾ ਉਦੋਂ ਇਕ ਰੀਜਨਲ ਇੰਜੀਨੀਅਰਿੰਗ ਕਾਲਜ ਜਲੰਧਰ ਬਣਿਆ ਸੀ । ਮੇਰੇ ਕੋਲ ਇਹ ਮਹਿਕਮਾ ਸੀ ਟੈਕਨੀਕਲ ਐਜੂਕੇਸ਼ਨ ਦਾ ਅਤੇ ਮੈਂ ਉਹ ਜ਼ਮੀਨ ਜਾ ਕੇ ਐਕੁਆਇਰ ਕੀਤੀ ਸੀ । ਉਸ ਦਾ ਨਾਂ ਡਾਕਟਰ ਭੀਮ ਰਾਓ ਅੰਬੇਦਕਰ ਇੰਜੀਨੀਅਰਿੰਗ ਕਾਲਜ ਰਖਿਆ ਗਿਆ ਹੈ । (ਥੰਪਿੰਗ) ਮੈਂ ਇਕ ਦੋ ਗੱਲਾਂ ਹੋਰ ਕਰਨਾ ਚਾਹੁੰਦਾ ਹਾਂ ਕਿਉਂਕਿ ਅੱਜ ਆਖਿਰੀ ਦਿਨ ਹੈ । ਸਾਡੇ ਬਾਰਡਰ ਉਤੇ ਮੈਂ ਆਪ ਜਾ ਕੇ ਵੀ ਦੇਖਿਆ ਹੈ, ਫਿਰੋਜ਼ਪੁਰ ਦੇ ਜ਼ਿਲ੍ਹੇ ਵਿੱਚ, ਅੰਮ੍ਰਿਤਸਰ ਦੇ ਜ਼ਿਲ੍ਹੇ ਵਿੱਚ ਅਤੇ ਗੁਰਦਾਸਪੁਰ ਦੇ ਜ਼ਿਲ੍ਹੇ ਅੰਦਰ ਕਿ ਕਾਫੀ ਲੋਕਾਂ ਦੇ ਅੰਦਰ ਇਹ ਜਜ਼ਬਾ ਹੈ ਕਿ ਏਥੇ ਡਿਵੈਲਪਮੈਂਟ ਨਹੀਂ ਹੋ ਰਹੀ । ਜਿਹੜੀ ਉਥੇ ਬਾਰਡਰ ਤੇ ਵਾਇਰ ਲਗੀ ਹੈ ਉਸ ਕਾਰਣ ਖੇਤੀ ਵਿੱਚ ਜਾਣ ਵਾਲੇ ਲੋਕਾਂ ਨੂੰ ਕਾਫੀ ਤਕਲੀਫ ਹੁੰਦੀ ਹੈ । ਸਾਡੀ ਸਰਕਾਰ ਇਹ ਚਾਹੁੰਦੀ ਹੈ ਕਿ ਐਸੇ 2-3 ਏਰੀਆ ਜੋ ਸਪੈਸ਼ਲ ਏਰੀਆ ਹਨ ਖਾਸ ਕਰਕੇ ਬਾਰਡਰ ਏਰੀਆ, ਉਸ ਵਾਸਤੇ ਔਰ ਫਿਰ ਉਸ ਤੋਂ ਬਾਅਦ ਕੰਡੀ ਏਰੀਆ ਜਿਹੜਾ ਕਿ ਬਹੁਤ ਬੈਕਵਰਡ ਏਰੀਆ ਹੈ ਔਰ ਬੇਟ ਏਰੀਏ ਵਾਸਤੇ, ਇਨ੍ਹਾਂ ਤਿੰਨਾਂ ਏਰੀਆਂ ਵਾਸਤੇ ਅਲੱਗ ਅਲੱਗ 3 ਕਮੇਟੀਆਂ, ਇਸ ਹਾਊਸ ਦੀਆਂ ਬਣ ਜਾਣ ਜਿਨ੍ਹਾਂ ਵਿੱਚ ਸਾਰੀਆਂ ਪਾਰਟੀਆਂ ਦੇ ਮੈਂਬਰ ਹੋਣ । ਉਹ ਮੈਂ 2-3 ਦਿਨਾਂ ਦੇ ਅੰਦਰ ਅੰਦਰ ਬਣਾ ਦਿਆਂਗਾ ਤਾਂਕਿ ਇਹ ਤਿੰਨ ਏਰੀਏ ਵੀ ਡਿਵੈਲਪ ਕਰ ਸਕਣ ।

**ਸ੍ਰੀ ਸਪੀਕਰ** : ਹਾਂ ਜੀ, ਛੱਜਲਵੱਡੀ ਜੀ, ਤੁਹਾਡੇ ਵਾਸਤੇ ਸਿਰਫ 5 ਮਿੰਟ ਨੇ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ. ਸੀ.) : ਸਪੀਕਰ ਸਾਹਿਬ, ਇਥੇ ਪਛੜੀਆਂ ਸ਼੍ਰੇਣੀਆਂ ਬਾਰੇ ਬਹਿਸ ਹੋ ਰਹੀ ਹੈ । ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਦਾ ਇਸ ਗੱਲ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੀਆਂ ਪਛੜੀਆਂ ਸ਼੍ਰੇਣੀਆਂ ਪਿਛਲੀਆਂ ਕਈ ਸਦੀਆਂ ਤੋਂ ਲਿਤਾੜੀਆਂ ਤੁਰੀਆਂ ਜਾ ਰਹੀਆਂ ਹਨ । ਉਨ੍ਹਾਂ ਨਾਲ ਸਾਡਾ ਸਮਾਜ ਹਜ਼ਾਰਾਂ ਸਾਲਾਂ ਤੋਂ ਵਿਤਕਰਾ ਕਰਦਾ ਆਇਆ ਹੈ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਨ੍ਹਾਂ ਪਛੜੀਆਂ ਸ਼੍ਰੇਣੀਆਂ ਵਾਸਤੇ ਵਿਸ਼ੇਸ਼ ਸਕੂਲ ਖੋਲ੍ਹੇ ਜਾਣ ਅਤੇ ਹਰ ਜ਼ਿਲ੍ਹੇ ਵਿਚ ਘਟੋ ਘੱਟ ਇਕ ਸਕੂਲ ਜ਼ਰੂਰ ਅਜਿਹਾ ਖੋਲ੍ਹਿਆ ਜਾਵੇ ਜਿਸ ਵਿਚ ਪਹਿਲੀ ਜਮਾਤ ਤੋਂ ਲੈ ਕੇ + 2 ਤੱਕ ਸਾਰਾ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਖਰਚਾ ਸਰਕਾਰ ਕਰੇ ਤਾਂ ਕਿ ਇਸ ਨਵੇਂ ਯੁਗ ਵਿਚ ਐਡਵਾਂਸਡ ਪੜ੍ਹਾਈ ਦੇ ਜ਼ਮਾਨੇ ਵਿਚ ਉਹ ਦੂਜਿਆਂ ਦੇ ਮੁਕਾਬਲੇ ਵਿਚ ਕੰਪੀਟੀਸ਼ਨ ਤੇ ਆ ਸਕਣ ਅਤੇ ਇਸੇ ਤਰ੍ਹਾਂ ਬਿਜ਼ਨੈਸ ਅਤੇ ਸਰਵਿਸ ਦੇ ਮਾਮਲੇ ਵਿਚ ਵੀ ਉਹ ਦੂਜਿਆਂ ਦਾ ਮੁਕਾਬਲਾ ਕਰ ਸਕਣ ।

ਸਪੀਕਰ ਸਾਹਿਬ, ਇੰਜਨੀਅਰਿੰਗ ਅਤੇ ਹੋਰ ਟੈਕਨੀਕਲ ਕਾਲਜਾਂ ਵਿਚ ਪਛੜੀਆਂ ਸ਼੍ਰੇਣੀਆਂ ਦਾ ਕੋਟਾ ਪੂਰਾ ਨਹੀਂ ਹੈ । ਇਨ੍ਹਾਂ ਸ਼੍ਰੇਣੀਆਂ ਵਾਸਤੇ ਇਨ੍ਹਾਂ ਕਾਲਜਾਂ ਵਿਚ ਵਿਸ਼ੇਸ਼ ਕੋਟਾ ਹੋਣਾ ਚਾਹੀਦਾ ਹੈ ਤਾਂ ਕਿ ਉਹ ਵੀ ਦੂਜੀਆਂ ਸ਼੍ਰੇਣੀਆਂ ਦੇ ਬਰਾਬਰ ਆ ਸਕਣ ।

ਇਸ ਤੋਂ ਇਲਾਵਾ, ਸਿਹਤ ਦੇ ਪੱਖੋਂ ਵੀ ਇਨ੍ਹਾਂ ਦੀ ਹਾਲਤ ਠੀਕ ਨਹੀਂ ਹੈ । ਇਨ੍ਹਾਂ ਵਿਚ ਗਰੀਬੀ ਇੰਨੀ ਜ਼ਿਆਦਾ ਹੈ ਕਿ ਇਹ ਲੋਕ ਆਪਣੇ ਵਾਸਤੇ ਦਵਾਈਆਂ ਵੀ ਨਹੀਂ ਖਰੀਦ ਸਕਦੇ । ਜਦੋਂ ਇਹ ਲੋਕ ਹਸਪਤਾਲਾਂ ਵਿਚ ਦਾਖਲ ਹੁੰਦੇ ਹਨ ਤਾਂ ਡਾਕਟਰ ਉਨ੍ਹਾਂ ਨੂੰ ਸਲਿੱਪਾਂ ਲਿਖ ਕੇ ਦੇ ਦਿੰਦੇ ਹਨ ਕਿ ਇਹ ਗਲੂਕੋਜ਼ ਲੈ ਆਓ, ਇਹ ਦਵਾਈ ਲੈ ਆਓ । ਪਰ ਇਹ ਲੋਕ ਇਹ ਦਵਾਈਆਂ ਨਹੀਂ ਲੈ ਸਕਦੇ ਕਿਉਂਕਿ ਇਨ੍ਹਾਂ ਕੋਲ ਇੰਨੇ ਪੈਸੇ ਹੀ ਨਹੀਂ ਹੁੰਦੇ । ਇਹ ਉਡੀਕ ਕਰਦੇ ਰਹਿੰਦੇ ਹਨ ਕਿ ਕੋਈ ਆਦਮੀ ਮਿਲੇ, ਕੋਈ ਰਿਸ਼ਤੇਦਾਰ ਆਵੇ ਜਾਂ ਹੋਰ ਕੋਈ ਸੱਜਣ ਆਵੇ ਅਤੇ ਇਹ ਉਨ੍ਹਾਂ ਕੋਲੋਂ ਪੈਸੇ ਲੈ ਕੇ ਦਵਾਈਆਂ ਖਰੀਦ ਸਕਣ । ਸੋ, ਇਨ੍ਹਾਂ ਵਾਸਤੇ ਹਸਪਤਾਲਾਂ ਵਿਚ ਕੋਈ ਇਹੋ ਜਿਹਾ ਸਿਸਟਮ ਹੋਵੇ ਕਿ ਇਨ੍ਹਾਂ ਨੂੰ ਇਕ 10 ਪੈਸੇ ਦੀ ਦਵਾਈ ਵੀ ਬਾਹਰੋਂ ਨਾ ਪ੍ਰਚੇਜ਼ ਕਰਨੀ ਪਵੇ । ਸੋ, ਸਰਕਾਰ ਦੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਉਨ੍ਹਾਂ ਵਾਸਤੇ ਕੋਈ ਇਹੋ ਜਿਹਾ ਸਿਸਟਮ ਬਣਾ ਦੇਵੇ ਜਿਸ ਨਾਲ ਇਨ੍ਹਾਂ ਦਾ ਦਵਾਈਆਂ ਤੇ ਖ਼ਰਚ ਨਾ ਹੋਵੇ ।

ਸਰਕਾਰ ਨੇ ਜੋ ਪੈਨਸ਼ਨ ਦੀ ਦਰ ਵਧਾ ਕੇ 150 ਰੁਪਏ ਕਰ ਦਿੱਤੀ ਹੈ, ਅਤੇ ਸਾਰੇ ਹਾਊਸ ਦੀ ਬੇਨਤੀ ਮੰਨ ਲਈ ਹੈ, ਇਸ ਦੇ ਲਈ ਮੈਂ ਸਰਕਾਰ ਦਾ ਬਹੁਤ ਧੰਨਵਾਦੀ ਹਾਂ । ਚੰਗਾ ਹੁੰਦਾ ਜੇਕਰ ਇਹ ਦਰ ਹੋਰ ਵਧਾ ਦਿੰਦੇ । ਇਕ ਹੋਰ ਬੇਨਤੀ ਮੈਂ ਵਜ਼ੀਫਿਆਂ ਬਾਰੇ ਕਰਨੀ ਚਾਹੁੰਦਾ ਹਾਂ । ਇਨ੍ਹਾਂ ਨੇ ਜੋ ਵਜ਼ੀਫੇ ਦੀ ਦਰ 30 ਰੁਪਏ ਕੀਤੀ ਹੈ, ਚੰਗਾ ਹੁੰਦਾ ਜੇਕਰ ਵਿੱਤ ਮੰਤਰੀ ਜੀ ਇਹ ਦਰ 70 ਰੁਪਏ ਕਰ ਦਿੰਦੇ ਕਿਉਂਕਿ ਇਸ ਮਹਿੰਗਾਈ ਦੇ ਜ਼ਮਾਨੇ ਵਿਚ 70 ਰੁਪਏ ਤੋਂ ਘੱਟ ਕੋਈ ਗੱਲ ਨਹੀਂ ਬਣਦੀ ।

ਸਪੀਕਰ ਸਾਹਿਬ, ਇਕ ਹੋਰ ਗੱਲ ਇਨ੍ਹਾਂ ਨੇ ਮਕਾਨਾਂ ਦੀ ਕੀਤੀ ਹੈ । ਤੁਸੀਂ ਆਪ ਪਿੰਡਾਂ ਦੇ ਰਹਿਣ ਵਾਲੇ ਹੋ, ਤੁਹਾਨੂੰ ਪਤਾ ਹੀ ਹੈ ਕਿ ਇਨ੍ਹਾਂ ਦੀ ਕਿੰਨੀ ਮੰਦੀ ਹਾਲਤ ਹੈ । ਇਨ੍ਹਾਂ ਦੇ ਮਕਾਨਾਂ ਦੀ ਹਾਲਤ ਐਨੀ ਮਾੜੀ ਹੈ ਕਿ ਉਨ੍ਹਾਂ ਵਿਚ ਇਨ੍ਹਾਂ ਦੇ ਬੱਚਿਆਂ ਦੀ ਡਿਵੈਲਪਮੈਂਟ ਠੀਕ ਤਰ੍ਹਾਂ ਨਹੀਂ ਹੋ ਸਕਦੀ । ਇਸ ਪਾਸੇ ਵੀ ਧਿਆਨ ਦੇਣ ਦੀ ਲੋੜ ਹੈ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਪਛੜੀਆਂ ਸ਼੍ਰੇਣੀਆਂ ਦੀਆਂ ਲੜਕੀਆਂ ਦਾ

ਪੜ੍ਹਾਈ ਵੱਲ ਉਤਸ਼ਾਹ ਬਹੁਤ ਘੱਟ ਹੈ । ਇਸ ਚੀਜ਼ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ । ਇਨ੍ਹਾਂ ਦੀਆਂ ਲੜਕੀਆਂ ਵਾਸਤੇ ਇਹ ਵਿਸ਼ੇਸ਼ ਪ੍ਰਬੰਧ ਕਰਨ ਤਾਂ ਕਿ ਪਛੜੀਆਂ ਸ਼੍ਰੇਣੀਆਂ ਦੀਆਂ ਲੜਕੀਆਂ ਵੀ ਪੜ੍ਹਾਈ ਵੱਲ ਉਤਸ਼ਾਹਿਤ ਹੋਣ ।

**ਸ੍ਰੀ ਸਪੀਕਰ**: ਹਾਂ ਜੀ, ਜੋਧਾਂ ਜੀ । ਤਰਸੇਮ ਲਾਲ ਜੀ ।

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਇਪੁਰ) ਸਪੀਕਰ ਸਾਹਿਬ, ਜੋ ਮਤਾ ਚੌਧਰੀ ਸੰਤੋਖ ਸਿੰਘ ਜੀ ਵਲੋਂ ਪੇਸ਼ ਕੀਤਾ ਗਿਆ ਹੈ, ਇਹ ਬੜਾ ਅਹਿਮ ਮਤਾ ਹੈ ਕਿਉਂਕਿ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਜਿਹੜੇ ਪਛੜੇ ਹੋਏ ਲੋਕ ਹਨ, ਉਨ੍ਹਾਂ ਦੀ ਲੁੱਟ ਦੋ ਪੱਖਾਂ ਤੋਂ ਹੁੰਦੀ ਹੈ । ਇਕ ਆਰਥਿਕ ਤੌਰ ਤੇ ਅਤੇ ਦੂਸਰੀ ਸਮਾਜਿਕ ਤੌਰ ਤੇ । ਇਸ ਲਈ ਇਨ੍ਹਾਂ ਪੱਖਾਂ ਵੱਲ ਧਿਆਨ ਦੇਣ ਦੀ ਬਹੁਤ ਜ਼ਰੂਰਤ ਹੈ । ਜਿਹੜੀਆਂ ਪਹਿਲਾਂ ਸਕੀਮਾਂ ਬਣੀਆਂ ਹੋਈਆਂ ਹਨ, ਜਿਸ ਤਰ੍ਹਾਂ ਕਿ ਕਈ ਹੋਰ ਮੈਂਬਰ ਸਾਹਿਬਾਨ ਨੇ ਵੀ ਜ਼ਿਕਰ ਕੀਤਾ ਹੈ, ਉਨ੍ਹਾਂ ਸਕੀਮਾਂ ਦਾ ਲਾਭ ਇਨ੍ਹਾਂ ਪਛੜੇ ਵਰਗਾਂ ਨੂੰ ਨਹੀਂ ਮਿਲਦਾ । ਵਿਚੋਲੇ ਅਤੇ ਅਫਸਰ ਸ਼ਾਹੀ ਇਹ ਲਾਭ ਇਨ੍ਹਾਂ ਤੱਕ ਪਹੁੰਚਣ ਹੀ ਨਹੀਂ ਦਿੰਦੀ । ਜੋ ਪਿੱਛੇ ਸਕੀਮਾਂ ਬਣੀਆਂ ਹਨ ਉਨ੍ਹਾਂ ਸਕੀਮਾਂ ਨੂੰ ਡਾਊਨ ਟਰੋਡਨ ਤੱਕ ਲੈ ਜਾਣ ਵਾਸਤੇ ਕੋਈ ਪ੍ਰਬੰਧ ਕੀਤਾ ਜਾਵੇ । ਡੈਮੋਕਰੈਟਿਕ ਸੁਪਰਵੀਜ਼ਨ, ਜ਼ਿਲ੍ਹਾ ਪੱਧਰ ਅਤੇ ਤਹਿਸੀਲ ਪੱਧਰ ਤੇ ਹੋਵੇ ਤਾਂ ਕਿ ਉਹ ਉਸ ਦੀ ਚੈਕਿੰਗ ਕਰ ਸਕਣ । ਮੈਂ, ਸਪੀਕਰ ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਉਂ ਜਿਉਂ ਨਵੀਂ ਟੈਕਨਾਲੋਜੀ ਆ ਰਹੀ ਹੈ, ਪਿੰਡਾਂ ਦੇ ਵਿੱਚ ਇਸ ਨਾਲ ਬੇਕਾਰੀ ਹੋਰ ਵੱਧ ਰਹੀ ਹੈ । ਪਿੰਡਾਂ ਦੇ ਵਿੱਚ, ਖੇਤਾਂ ਦੇ ਵਿਚ, ਖੇਤੀ ਦੇ ਨਾਲ ਸਬੰਧਤ ਮਜ਼ਦੂਰੀ ਲਈ ਅਨੁਸੂਚਿਤ ਜਾਤੀ ਦੇ ਲੋਕ ਵੱਡੇ ਪੈਮਾਨੇ ਤੇ ਕੰਮ ਕਰਦੇ ਹਨ । ਵਾਢੀ ਕਰਦੇ ਹਨ, ਗਹਾਈ ਕਰਦੇ ਹਨ । ਇਨ੍ਹਾਂ ਲੋਕਾਂ ਦੇ ਹੱਥੋਂ ਇਹ ਕਿੱਤਾ ਜਾ ਰਿਹਾ ਹੈ ਕਿਉਂਕਿ ਵਾਢੀ, ਗਹਾਈ ਦਾ ਕੰਮ ਮਸ਼ੀਨਾਂ ਦੁਆਰਾ ਕੀਤਾ ਜਾਣ ਲੱਗ ਪਿਆ ਹੈ ਜਿਸ ਕਾਰਨ ਬੇਕਾਰੀ ਵੱਧ ਰਹੀ ਹੈ । ਇਸ ਲਈ ਜ਼ਰੂਰੀ ਬਣ ਜਾਂਦਾ ਹੈ ਕਿ ਸੱਭ ਤੋਂ ਪਹਿਲਾਂ ਇਹ ਜਿਹੜੇ ਲੋਕ ਵਡੀ ਗਿਣਤੀ ਦੇ ਵਿੱਚ ਬੇਕਾਰ ਹੋ ਰਹੇ ਹਨ, ਉਨ੍ਹਾਂ ਨੂੰ ਕੰਮ ਦੇਣ ਵਾਸਤੇ ਸਰਕਾਰ ਨੂੰ ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ ਔਰ ਘੱਟੋ ਘੱਟ ਉਜਰਤਾਂ ਨੂੰ ਲਾਗੂ ਕਰਵਾਇਆ ਜਾਣਾ ਚਾਹੀਦਾ ਹੈ । ਜਿੱਥੇ ਤੱਕ ਵਿਦਿਆ ਦਾ ਸਬੰਧ ਹੈ, ਸਿਰਫ ਫੀਸਾਂ ਮੁਆਫ ਕਰ ਦੇਣ ਨਾਲ ਜਾਂ 30/-ਰੁਪਏ ਵਜ਼ੀਫਾ ਦੇਣ ਨਾਲ ਕੋਈ ਵਿਦਿਆ ਪ੍ਰਾਪਤ ਨਹੀਂ ਕਰ ਸਕਦਾ ਕਿਉਂਕਿ ਜਿਹੜੇ ਮਜ਼ਦੂਰਾਂ ਦੇ ਬੱਚੇ, ਖੇਤੀ ਮਜ਼ਦੂਰਾਂ ਦੇ ਬੱਚੇ ਆਪਣਾ ਪੇਟ ਪਾਲਣ ਵਾਸਤੇ ਮੱਝਾਂ ਚਾਰਦੇ ਹਨ, ਖੇਤਾਂ ਵਿੱਚ ਵੀ ਕੰਮ ਕਰਦੇ ਹਨ ਕਿਉਂਕਿ ਉਨ੍ਹਾਂ ਦੇ ਮਾਂ-ਬਾਪ ਉਨ੍ਹਾਂ ਨੂੰ ਰੋਟੀ ਵੀ ਨਹੀਂ ਦੇ ਸਕਦੇ ਇਸ ਲਈ ਸਰਕਾਰ ਨੂੰ ਚਾਹੀਦਾ ਹੈ ਖੇਤ ਮਜ਼ਦੂਰਾਂ ਦੇ ਬੱਚਿਆਂ ਨੂੰ ਵਿਦਿਆ ਦੇਣ ਵਾਸਤੇ ਫਰੀ ਕਿਤਾਬਾਂ ਮਿਲਣ ਅਤੇ ਵਜ਼ੀਫੇ ਮਿਲਣ, ਰੋਟੀ ਦਾ ਪ੍ਰਬੰਧ ਹੋਵੇ, ਕਪੜਾ ਸਰਕਾਰ ਦੇਵੇ ਤਾਂ ਜੋ ਉਹ ਉੱਚੇ ਵਿਦਿਆ ਪ੍ਰਾਪਤ ਕਰ ਸਕਣ । ਮੈਂ ਭੱਠੇ ਵਾਲੇ ਮਜ਼ਦੂਰ

[ਕਾਮਰੇਡ ਤਰਸੇਮ ਜੋਧਾਂ]

ਦੀ ਉਦਾਹਰਣ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਮਜ਼ਦੂਰਾਂ ਦੇ ਚਾਰ ਚਾਰ, ਪੰਜ ਪੰਜ ਸਾਲ ਦੇ ਬੱਚੇ ਭੱਠਿਆਂ ਤੇ ਕੰਮ ਕਰਦੇ ਹਨ। ਮੇਰੇ ਨਾਲ ਮੈਂਬਰ ਸਾਹਿਬਾਨ ਚੱਲਣ ਮੈਂ ਇਨ੍ਹਾਂ ਨੂੰ ਦਿਖਾ ਸਕਦਾ ਹਾਂ ਕਿ ਕਿਵੇਂ ਚਾਰ ਚਾਰ ਪੰਜ ਪੰਜ ਸਾਲਾਂ ਦੀ ਉਮਰ ਦੇ ਛੋਟੇ ਛੋਟੇ ਬੱਚੇ ਗਰਮੀ ਸਰਦੀ ਦੇ ਵਿੱਚ ਬਿਨਾਂ ਕਪੜਿਆਂ ਦੇ ਭੱਠਿਆਂ ਤੇ ਕੰਮ ਕਰਦੇ ਹਨ। ਕਿੰਨੇ ਮਾੜੇ ਹਾਲਾਤ ਵਿੱਚ ਉਹ ਕੰਮ ਕਰਦੇ ਹਨ। । ਇਸ ਲਈ ਪਛੜੀਆਂ ਸ਼੍ਰੇਣੀਆਂ ਨਾਲ ਜੋ ਲੋਕ ਸਬੰਧ ਰੱਖਦੇ ਹਨ ਉਨ੍ਹਾਂ ਲਈ ਵਿਦਿਆ ਦੇ ਉਚਿਤ ਅਤੇ ਸਸਤੇ ਪ੍ਰਬੰਧ ਕਰਨੇ ਚਾਹੀਦੇ ਹਨ ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਦਨ ਦੇ ਮੈਂਬਰਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਆਰਥਕ ਤੌਰ ਤੇ ਤਾਂ ਲੁੱਟ ਹੋ ਹੀ ਰਹੀ ਹੈ ਸਮਾਜੀ ਲੁੱਟ ਵੀ ਹੁੰਦੀ ਹੈ ਜੋ ਕਿ ਬਹੁਤ ਗੰਭੀਰ ਗੱਲ ਹੈ। ਆਦਮੀ ਨੂੰ ਰੋਟੀ ਘੱਟ ਮਿਲ ਜਾਵੇ ਤਾਂ ਉਹ ਸਾਰ ਲੈਂਦਾ ਹੈ ਜੇਕਰ ਉਸ ਦੀ ਗੈਰਤ ਨੂੰ ਚੈਲੰਜ ਕੀਤਾ ਜਾਵੇ ਤਾਂ ਇਹ ਬਹੁਤ ਹੀ ਗਲਤ ਗੱਲ ਹੈ। ਜੋ ਜਾਗੀਰਦਾਰੀ ਸਮਾਜ ਹੈ ਉਸ ਦੇ ਖਿਲਾਫ ਲੜਾਈ ਲੜਨੀ ਬਹੁਤ ਜ਼ਰੂਰੀ ਹੈ। ਬੇਜ਼ਮੀਨੇ ਲੋਕਾਂ ਨੂੰ ਜ਼ਮੀਨ ਦੀ ਜਿਹੜੀ ਸੀਲਿੰਗ ਹੈ ਉਹ ਲਗਾ ਕੇ ਫਾਲਤੂ ਜ਼ਮੀਨ ਉਨ੍ਹਾਂ ਵਿੱਚ ਵੰਡੀ ਜਾਣੀ ਚਾਹੀਦੀ ਹੈ ਜਿਵੇਂ ਕਿ ਵੈਸਟ-ਬੰਗਾਲ ਦੀ ਸਰਕਾਰ ਨੇ ਵੰਡੀ ਹੈ। ਖੇਤੀ—ਹਰ ਮਜ਼ਦੂਰਾਂ ਨੂੰ ਜ਼ਮੀਨ ਮਿਲਣੀ ਚਾਹੀਦੀ ਹੈ। ਅੱਜ ਅਸੀਂ 21ਵੀਂ ਸਦੀ ਦੇ ਵਿੱਚ ਐਂਟਰ ਹੋਣ ਵਾਲੇ ਹਾਂ, ਕੋਈ ਆਦਮੀ ਕਿਸੇ ਜ਼ਾਤ ਨਾਲ ਸਬੰਧ ਰੱਖਦਾ ਹੋਵੇ ਉਸ ਨਾਲ ਵਿਤਕਰਾ ਨਹੀਂ ਹੋਣਾ ਚਾਹੀਦਾ। ਇਸ ਧਰਤੀ ਤੇ ਆਉਣ ਤੋਂ ਬਾਅਦ ਬੜੇ ਵਿਤਕਰੇ ਪੈਦਾ ਹੁੰਦੇ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਜੋ ਬੇਜ਼ਮੀਨੇ ਸ਼ੈਡੀਊਲਡ ਕਾਸਟ ਅਤੇ ਬੈਕਵਰਡ ਕਲਾਸਿਜ਼ ਦੇ ਲੋਕ ਹਨ ਜੋ ਕਿ ਬਹੁਤ ਗਰੀਬ ਹਨ ਉਨ੍ਹਾਂ ਦੀ ਆਰਥਕ ਹਾਲਤ ਠੀਕ ਕਰਨ ਲਈ ਵੱਧ ਤੋਂ ਵੱਧ ਉਨ੍ਹਾਂ ਪੱਖੀ ਸਕੀਮਾਂ ਬਣਾਈਆਂ ਜਾਣ ਜਿਨ੍ਹਾਂ ਦਾ ਲਾਭ ਉਨ੍ਹਾਂ ਨੂੰ ਪਹੁੰਚ ਸਕੇ। ਗਰੀਬਾਂ ਨੂੰ ਵਿਦਿਆ ਮਿਲੇ, ਰੋਜ਼ਗਾਰ ਮਿਲੇ ਇਹ ਵਿਚਾਰਧਾਰਾ ਹੋਣੀ ਚਾਹੀਦੀ ਹੈ। ਜਾਗੀਰ-ਦਾਰੀ ਦੇ ਖਿਲਾਫ ਜਹਾਦ ਸ਼ੁਰੂ ਕਰਨਾ ਚਾਹੀਦਾ ਹੈ। ਅੰਤ ਵਿੱਚ ਮੈਂ ਚੌਧਰੀ ਸੰਤੋਖ ਸਿੰਘ ਵੱਲੋਂ ਜੋ ਮਤਾ ਪੇਸ਼ ਕੀਤਾ ਗਿਆ ਹੈ ਉਸ ਦਾ ਸਮਰਥਨ ਕਰਦਾ ਹਾਂ। ਏਨਾ ਕੁਝ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** (ਮਲੋਟ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਚੌਧਰੀ ਸਾਹਿਬ ਹੋਰਾਂ ਦੇ ਮਤੇ ਤੇ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਦੂਜੀ ਬੇਨਤੀ ਮੈਂ ਸਪੀਕਰ ਸਾਹਿਬ ਇਹ ਕਰਨੀ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਸਕੀਮਾਂ ਸਾਡਾ ਦੇਸ਼ ਆਜ਼ਾਦ ਹੋਣ ਤੋਂ ਬਾਅਦ ਸਾਡੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਵਾਸਤੇ ਬਣਦੀਆਂ ਰਹੀਆਂ ਹਨ ਪਰ ਉਨ੍ਹਾਂ ਦਾ ਲਾਭ ਜਿਹੜੇ ਲੋਕ ਲਾਭ ਲੈਣ ਦੇ ਹੱਕਦਾਰ ਹਨ ਉਨ੍ਹਾਂ ਨੂੰ ਨਹੀਂ ਮਿਲ ਸਕਿਆ।

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਨੁਸੂਚਿਤ ਜਾਤੀਆਂ ਤੇ ਹਰ ਕਿਸਮ ਦਾ ਜਬਰ ਹੁੰਦਾ ਹੈ ਚਾਹੇ ਉਹ ਸਮਾਜੀ ਹੋਵੇ, ਧਨਾਢਾਂ ਵੱਲੋਂ ਹੋਵੇ ਅਤੇ ਚਾਹੇ

ਪੁਲਿਸ ਵੱਲੋਂ ਹੋਵੇ । ਬਹੁਤ ਸਾਰਾ ਜ਼ਬਰ ਸਾਡੇ ਗਰੀਬ ਭਰਾਵਾਂ ਤੇ ਲਗਾਤਾਰ ਜਾਰੀ ਰਿਹਾ ਹੈ ਕਿਉਂਕਿ ਉਹ ਆਰਥਿਕ ਤੌਰ ਤੇ ਪਛੜੇ ਹੋਏ ਹਨ, ਸਮਾਜਕ ਤੌਰ ਤੇ ਪਛੜੇ ਹੋਏ ਹਨ ਅਤੇ ਹੋਰ ਛੂਆ-ਛਾਤ ਵਰਗੀਆਂ ਦੂਜੀਆਂ ਬਿਮਾਰੀਆਂ, ਜਿਨ੍ਹਾਂ ਬਾਰੇ ਆਪਾਂ ਸਾਰੇ ਹਾਊਸ ਵਾਲੇ ਜਾਣੂੰ ਹਾਂ, ਉਨ੍ਹਾਂ ਨਾਲ ਵਾਪਰਦੀਆਂ ਹਨ । ਜਿੰਨਾ ਚਿਰ ਤੱਕ ਅਸੀਂ ਉਨ੍ਹਾਂ ਲੋਕਾਂ ਨੂੰ ਆਰਥਿਕ ਤੌਰ ਤੇ ਉਪਰ ਚੁਕਣ ਅਤੇ ਬਰਾਬਰ ਕਰਨ ਦਾ ਉਪਰਾਲਾ ਨਹੀਂ ਕਰਦੇ ਸਰਕਾਰੀ ਤੌਰ ਤੇ ਅਤੇ ਗੈਰ-ਸਰਕਾਰੀ ਤੌਰ ਤੇ, ਉਨਾਂ ਚਿਰ ਤੱਕ ਉਨ੍ਹਾਂ ਨੂੰ ਨਿਆਂ ਨਹੀਂ ਮਿਲ ਸਕਦਾ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਹ ਜਿਹੜੀਆਂ ਸਕੀਮਾਂ ਹਨ, ਸੁਵਿਧਾਵਾਂ ਹਨ ਜਿਹੜੀਆਂ ਪਿਛਲੇ ਸਮੇਂ ਵਿੱਚ ਸਰਕਾਰ ਨੇ ਐਲਾਨੀਆਂ ਹਨ ਅਤੇ ਹੁਣ ਵੀ ਸਰਕਾਰ ਨੇ ਐਲਾਨੀਆਂ ਹਨ, ਉਹ ਉਨ੍ਹਾਂ ਨੂੰ ਤਾ ਹੀ ਮਿਲ ਸਕਦੀਆਂ ਹਨ ਜੇਕਰ ਉਹ ਪੜ੍ਹੇ-ਲਿਖੇ ਹੋਣਗੇ । ਬਹੁਤ ਸਾਰੇ ਗਰੀਬ ਦਿਹਾੜੀਆਂ ਤੇ ਜਾਂਦੇ ਹਨ ਅਤੇ ਮਿਹਨਤ ਮਜ਼ਦੂਰੀ ਕਰਦੇ ਹਨ, ਉਹ ਆਪਣੇ ਬੱਚਿਆਂ ਨੂੰ ਪੜ੍ਹਾ ਨਹੀਂ ਸਕਦੇ । ਅਨੁਸੂਚਿਤ ਜਾਤੀਆਂ ਦੇ ਬਹੁਤ ਘੱਟ ਬੱਚੇ ਹਨ ਜਿਹੜੇ ਕਿ ਪ੍ਰਾਇਮਰੀ ਤੱਕ ਪੜ੍ਹਦੇ ਹਨ, ਬਹੁਤੇ ਤਾਂ ਪ੍ਰਾਇਮਰੀ ਵਿਚੋਂ ਹੀ ਹਟ ਜਾਂਦੇ ਹਨ । ਜਿਹੜੇ ਮੈਟ੍ਰਿਕ ਕਰ ਜਾਂਦੇ ਹਨ ਉਨ੍ਹਾਂ ਵਾਸਤੇ ਅਗਲੀ ਪੜ੍ਹਾਈ ਬੜੀ ਮੁਸ਼ਕਲ ਹੁੰਦੀ ਹੈ ਕਿਉਂਕਿ ਉਨ੍ਹਾਂ ਦਾ ਆਰਥਿਕ ਪਛੜੇਵਾਂ ਦੂਰ ਨਹੀਂ ਹੁੰਦਾ । ਮੇਰੀ ਬੇਨਤੀ ਹੈ ਕਿ ਮੈਂ ਅੱਗੇ ਵੀ ਦੋ-ਤਿੰਨ ਵਾਰੀ ਕਿਹਾ ਸੀ ਕਿ ਉਹ ਤਾਂ ਹੀ ਬਰਾਬਰ ਤੇ ਆ ਸਕਦੇ ਹਨ ਜੇਕਰ ਉਹ ਪੜ੍ਹੇ-ਲਿਖੇ ਹੋਣਗੇ ਅਤੇ ਪੜ੍ਹੇ-ਲਿਖੇ ਉਹ ਤਾਂ ਹੀ ਹੋ ਸਕਣਗੇ ਜੇਕਰ ਉਨ੍ਹਾਂ ਦਾ ਆਰਥਿਕ ਪਛੜੇਵਾਂ ਦੂਰ ਹੋਵੇਗਾ । ਜਿਹੜੇ ਗਰੀਬ ਬੱਚੇ ਸਕੂਲਾਂ ਵਿੱਚ ਜਾਂਦੇ ਹਨ, ਉਨ੍ਹਾਂ ਦੀਆਂ ਕਿਤਾਬਾਂ ਦਾ ਖਰਚਾ, ਕਪੜਿਆਂ ਦਾ ਖਰਚਾ ਸਰਕਾਰ ਦੇਵੇ ਤਾਂ ਉਹ ਪੜ੍ਹਨਗੇ ਅਤੇ ਫਿਰ ਸਮਾਜ ਵਿੱਚ ਉਹ ਬਰਾਬਰੀ ਦੇ ਦਰਜੇ ਦੀ ਲੜਾਈ ਵਿੱਚ ਸ਼ਾਮਲ ਹੋ ਕੇ ਆਪਣਾ ਹੱਕ ਆਪੇ ਲੈ ਲੈਣਗੇ । ਅਗਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਬੱਚੇ ਮੈਟ੍ਰਿਕ ਕਰ ਜਾਂਦੇ ਹਨ ਉਨ੍ਹਾਂ ਨੂੰ ਪੁਲਿਸ ਅਤੇ ਫੌਜ ਆਦਿ ਵਿੱਚ ਨੌਕਰੀਆਂ ਲਈ ਉਨ੍ਹਾਂ ਦਾ ਕੱਦ ਅਤੇ ਛਾਤੀ ਪੂਰੀ ਨਹੀਂ ਹੁੰਦੀ ਕਿਉਂਕਿ ਉਹ ਮਾੜੀਆਂ ਹਾਲਤਾਂ ਵਿੱਚ ਪਲੇ ਹੁੰਦੇ ਹਨ । ਉਨ੍ਹਾਂ ਨੂੰ ਭਰਤੀ ਲਈ ਕੱਦ ਅਤੇ ਛਾਤੀ ਵਿੱਚ ਛੋਟ ਦੇਣੀ ਚਾਹੀਦੀ ਹੈ । ਇਕ ਵਾਰੀ ਜਦੋਂ ਉਹ ਭਰਤੀ ਹੋ ਜਾਣਗੇ ਤਾਂ ਫਿਰ ਆਪੇ ਕੱਦ ਤੇ ਛਾਤੀ ਪੂਰੀ ਹੋ ਜਾਵੇਗੀ । ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ । ਅਗਲੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਅਨੁਸੂਚਿਤ ਜਾਤੀਆਂ ਅਤੇ ਬੈਕਵਰਡ ਕਲਾਸਾਂ ਦੇ ਸੂਝਵਾਨ ਵਿਅੱਕਤੀ ਬੜੇ ਲੰਮੇ ਸਮੇਂ ਤੋਂ ਮੰਗ ਕਰਦੇ ਆ ਰਹੇ ਹਨ ਕਿ ਨੌਕਰੀਆਂ ਵਿੱਚ ਪਿਆ ਬੈਕਲਾਗ ਪੂਰਾ ਕੀਤਾ ਜਾਵੇ । ਪਿਛਲੀ ਦਿਨੀਂ ਮੁੱਖ ਮੰਤਰੀ ਸਾਹਿਬ ਨੇ ਵੀ ਸਦਨ ਵਿੱਚ ਵਿਸ਼ਵਾਸ ਦਿਵਾਇਆ ਹੈ ਕਿ ਬੈਕਲਾਗ ਪੂਰਾ ਕਰਾਂਗੇ, ਇਸ ਉਤੇ ਪੂਰੀ ਤਰਾਂ ਅਮਲ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਉਨ੍ਹਾਂ ਦੀਆਂ ਬਣਦੀਆਂ ਤਰੱਕੀਆਂ ਦਿੱਤੀਆਂ ਜਾਣ । ਕਰਜ਼ੇ ਉਤੇ ਜਿਹੜੀ ਸੱਬਸਿਡੀ ਦਿੱਤੀ ਜਾਂਦੀ ਹੈ ਉਹ ਮੈਨੇਜਰਾਂ ਕੋਲ ਚਲੀ ਜਾਂਦੀ ਹੈ । ਪਹਿਲੀ ਗੱਲ ਤਾਂ ਗਰੀਬ ਬੰਦੇ ਨੂੰ ਕਰਜ਼ਾ ਮਿਲਦਾ ਹੀ ਨਹੀਂ । ਜੇਕਰ

[ਕਾਮਰੇਡ ਬਲਦੇਵ ਸਿੰਘ ਬਲਮਗੜ੍ਹ]

ਬੜੀ ਮੁਸ਼ਕਲ ਨਾਲ ਮਿਲਦਾ ਵੀ ਹੈ ਤਾਂ ਉਸਦੀ ਸੱਬਸਿਡੀ ਮੈਨੇਜਰ ਖਾ ਜਾਂਦਾ ਹੈ । ਇਸ ਕਰਕੇ ਕਰਜ਼ਾ ਲੈਣ ਦਾ ਤਰੀਕਾ ਸੁਖਾਲਾ ਬਣਾਇਆ ਜਾਣਾ ਚਾਹੀਦਾ ਹੈ ।

**ਸ੍ਰੀ ਸਪੀਕਰ** ਵਾਈਂਡ ਅੱਪ ਕਰੋ ਜੀ ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਬੁਢਾਪਾ ਪੈਨਸ਼ਨ ਅਤੇ ਵਿਧਵਾ ਪੈਨਸ਼ਨ ਦੀ ਜਿਹੜੀ ਉਮਰ ਪਹਿਲਾਂ 70 ਸਾਲ ਸੀਹੁਣ ਉਹ 60 ਅਤੇ 65 ਸਾਲ ਐਲਾਨ ਕੀਤੀ ਹੈ ਇਸ ਗੱਲ ਦਾ ਮੈਂ ਬਹੁਤ ਧੰਨਵਾਦ ਕਰਦਾ ਹਾਂ ਔਰ ਸਰਕਾਰ ਨੂੰ ਇਸ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਅਗਲਾ ਮੇਰਾ ਮੁੱਦਾ ਹੈ ਕਿ ਜਿਹੜੀਆਂ ਪੈਨਸ਼ਨਾਂ ਦੇਣ ਦਾ ਤਰੀਕਾ ਹੈ ਔਰ ਜਦੋਂ ਪੈਨਸ਼ਨ ਲਗਦੀ ਹੈ ਉਨਾਂ ਚਿਰ ਨੂੰ ਉਹ ਬਜ਼ੁਰਗ ਜਾਂ ਬੁੱਢੀ ਮਾਤਾ ਰੱਬ ਨੂੰ ਪਿਆਰੇ ਹੋ ਜਾਂਦੇ ਹਨ ਅਤੇ ਪਿਛੋਂ ਉਨ੍ਹਾਂ ਦੇ ਪੈਨਸ਼ਨ ਦੇ ਕਾਗਜ਼ ਚਲੇ ਜਾਂਦੇ ਹਨ । ਇਸ ਲਈ ਇਸ ਨੂੰ ਹਰਿਆਣਾ ਪੈਟਰਨ ਤੇ ਕਰ ਦੇਣਾ ਚਾਹੀਦਾ ਹੈ । ਪਿੰਡ ਦੇ ਪਟਵਾਰੀ ਦੀ ਰਿਪੋਰਟ ਤੇ ਪੈਨਸ਼ਨ ਮੰਨਜ਼ੂਰ ਕਰ ਦੇਣੀ ਚਾਹੀਦੀ ਹੈ । ਇਸੇ ਤਰ੍ਹਾਂ ਸਪੀਕਰ ਸਾਹਿਬ ਜੋ ਮੁੰਡਿਆਂ ਦੀ ਸ਼ਰਤ ਹੈ ਕਿ ਕਮਾਊ ਮੁੰਡੇ ਹੋਣ ਜਾਂ ਇੱਕੋ ਇਕ ਮੁੰਡਾ ਹੋਵੇ ਤਾਂ ਪੈਨਸ਼ਨ ਨਹੀਂ ਦੇਣੀ । ਸਪੀਕਰ ਸਾਹਿਬ ਜੋ ਮਜ਼ਦੂਰ ਹਨ ਉਹ ਤਾਂ ਆਪਣਾ ਪੇਟ ਬੜੀ ਮੁਸ਼ਕਲ ਨਾਲ ਭਰਦੇ ਹਨ ਅਤੇ ਉਨ੍ਹਾਂ ਦੇ ਮੰਜੇ ਧਰਮਸ਼ਾਲਾ ਵਿੱਚ ਪਏ ਹੁੰਦੇ ਹਨ । ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ ਜਿਹੜੀ ਸ਼ਰਤ ਹੈ, ਇਹ ਖ਼ਤਮ ਹੋਣੀ ਚਾਹੀਦੀ ਹੈ । ਮੈਂ ਆਪ ਜੀ ਦਾ ਬੜਾ ਸ਼ੁਕਰਗੁਜ਼ਾਰ ਹਾਂ ਅਤੇ ਮਤੇ ਦਾ ਸਮਰਥਨ ਕਰਦਾ ਹਾਂ ।

**ਸਰਦਾਰ ਈਸ਼ਰ ਸਿੰਘ** (ਕੁੰਮ-ਕਲਾਂ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਅੱਜ ਇਸ ਮਹਾਨ ਸਦਨ ਵਿਚ ਅਨੁਸੂਚਿਤ ਜ਼ਾਤੀਆਂ, ਅਨੁਸੂਚਿਤ ਕਬੀਲੇ ਅਤੇ ਪਛੜੀਆਂ ਸ਼ਰੇਣੀਆਂ ਵਾਸਤੇ ਜੋ ਮਤਾ ਪੇਸ਼ ਹੋਇਆ ਹੈ ਔਰ ਇਸ ਦੇ ਬਾਰੇ ਮੈਂ ਬਹੁਤ ਥੋੜੇ ਸਮੇਂ ਵਿਚ ਫਨਿਸ਼ ਕਰਨ ਦੀ ਕੋਸ਼ਿਸ਼ ਕਰਾਂਗਾ ।

**ਸ੍ਰੀ ਸਪੀਕਰ** ਸਿਰਫ਼ ਪੰਜ ਮਿੰਟ ਵਿੱਚ ।

**ਸਰਦਾਰ ਈਸ਼ਰ ਸਿੰਘ** : ਆਪ ਜੀ ਦੀ ਇਜਾਜ਼ਤ ਨਾਲ ਸਭ ਤੋਂ ਜੋ ਵੱਡੀ ਗੱਲ ਹੈ ਜਿਸ ਦੇ ਬਾਰੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਉਹ ਹੈ ਪੜ੍ਹਾਈ । ਕੋਈ ਵਰਗ, ਕੋਈ ਕਬੀਲਾ ਜਿਸ ਦੇ ਕੋਲ ਅੱਛੀ ਤਾਲੀਮ ਹੋਵੇਗੀ ਉਹ ਆਪਣੇ ਹੱਕਾਂ ਦੀ ਰਾਖੀ ਆਪਣੇ ਆਪ ਕਰ ਸਕਦਾ ਹੈ ਅਤੇ ਆਪਣੇ ਹੱਕ ਆਪਣੇ ਆਪ ਲੈਣੇ ਸਿੱਖ ਜਾਂਦਾ ਹੈ ਅਤੇ ਉਹ ਕੋਸ਼ਿਸ਼ ਕਰਦਾ ਹੈ ਕਿ ਜਿੰਨੇ ਹੱਕ ਉਸਨੂੰ ਆਜ਼ਾਦੀ ਮਿਲਣ ਤੋਂ ਬਾਅਦ ਮਿਲੇ ਹਨ ਉਹ ਲੈ ਸਕੇ। ਪਿਛੜੇ ਵਰਗ ਦੇ ਲੋਕ ਸਦੀਆਂ ਤੋਂ ਦਬੇ ਆਏ ਔਰ ਜਿਸ ਨੂੰ ਕਿ ਜਦੋਂ ਹਿੰਦੁਸਤਾਨ ਆਜ਼ਾਦ ਹੋਇਆ ਸਾਡੀ ਕਾਂਗਰਸ ਪਾਰਟੀ ਨੇ ਬਾਬਾ ਸਾਹਿਬ ਡਾ. ਅੰਬੇਦਕਰ ਦੀ ਮਿਹਰਬਾਨੀ ਨਾਲ ਰੇਜ਼ਰਵੇਸ਼ਨ ਦਿਤੀ ਅਤੇ ਜ਼ਿਆਦਾ ਹੱਕ ਦਿਤੇ ਤਾਂਕਿ ਪਛੜੇ ਵਰਗ ਦੇ ਲੋਕ ਦੂਸਰੇ ਵਰਗ ਦੇ ਲੋਕਾਂ ਬਰਾਬਰ ਆ ਸਕਣ । ਕਾਫ਼ੀ ਕੁਝ ਹੋਇਆ ਪਰ ਅਜੇ ਜਿੰਨਾਂ ਕੁਝ ਹੋਣ ਵਾਲਾ ਸੀ ਨਹੀਂ ਹੋਇਆ । ਜਿੰਨੀਆਂ ਵੀ ਸਕੀਮਾਂ ਬਣਾਈਆਂ ਗਈਆਂ ਹਨ ਉਨ੍ਹਾਂ ਦੀ ਪ੍ਰਾਪਰ ਇੰਪਲੀਮੈਂਟੇਸ਼ਨ ਨਹੀਂ ਹੋਈ । ਸਭ ਤੋਂ ਵੱਡਾ ਪਹਿਲੂ ਆਉਂਦਾ ਹੈ ਰੇਜ਼ਰਵੇਸ਼ਨ

ਦਾ । 25% ਰੇਜ਼ਰਵੇਸ਼ਨ ਜੋ ਦਿਤੀ ਗਈ ਸੀ ਉਹ ਪੂਰੀ ਨਹੀਂ ਹੋਈ । ਕਲਾਸ ਫੋਰ ਦੇ ਇੰਪਲਾਈ ਜਿਹੜੇ ਟੋਟਲ ਇਨ੍ਹਾਂ ਗ਼ਰੀਬ ਲੋਕਾਂ ਦੇ ਬੰਦੇ ਹਨ ਉਨ੍ਹਾਂ ਵਿੱਚ ਵੀ ਰੇਜ਼ਰਵੇਸ਼ਨ ਪੂਰੀ ਨਹੀਂ ਹੋਈ, ਉਨ੍ਹਾਂ ਵਿੱਚ ਕੇਵਲ 19% ਹੈ. ਬਾਕੀ ਜੋ ਆਸਾਮੀਆਂ ਹਨ ਅਤੇ ਡਿਫਰੈਂਟ ਗਰੇਡ ਦੀਆਂ ਅਤੇ ਡਿਫਰੈਂਟ ਟਾਈਪ ਦੀਆਂ, ਉਨ੍ਹਾਂ ਵਿੱਚ ਤਕਰੀਬਨ 24-25 ਹਜ਼ਾਰ ਪੋਸਟਾਂ ਖਾਲੀ ਪਈਆਂ ਹਨ । ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ ਰਾਜਪਾਲ ਜੀ ਦੇ ਭਾਸ਼ਨ ਵਿਚ ਰੇਜ਼ਰਵੇਸ਼ਨ ਐਕਟ ਬਣਾਉਣ ਬਾਰੇ ਕਿਹਾ ਹੈ ਤਾਂ ਜੋ ਇਸ ਵਰਗ ਦੇ ਲੋਕ ਆਪਣੇ ਹੱਕਾਂ ਦੀ ਰਾਖੀ ਕਰ ਸਕਣ । ਪਰ ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਨੂੰ ਇੰਪਲੀਮੈਂਟ ਕਰਨ ਲਈ ਸਮਾਂ-ਬੱਧ ਕੀਤਾ ਜਾਵੇ । ਪਹਿਲਾਂ ਵੀ ਕਈ ਵੇਰ ਕਿਹਾ ਗਿਆ ਹੈ ਕਿ ਅਸੀਂ ਬੈਕ-ਲਾਗ ਪੂਰਾ ਕਰਾਂਗੇ । ਜਦ ਤੱਕ ਇਸ ਨੂੰ ਟਾਈਮ-ਬਾਉਂਡ ਨਹੀਂ ਕਰਦੇ ਇਸ ਦਾ ਕੋਈ ਫਾਇਦਾ ਨਹੀਂ । ਇਸ ਤੋਂ ਅੱਗੇ ਆਉਂਦਾ ਹੈ ਜੋ ਸਾਡੇ ਖੇਤ ਮਜ਼ਦੂਰ ਹਨ ਉਹ ਖੇਤਾਂ ਦੇ ਵਿਚ ਕੰਮ ਕਰਦੇ ਹਨ ਅਤੇ ਕਈ ਵੇਰ ਥਰੈਸ਼ਰ ਵਿਚ ਉਸ ਦਾ ਅੰਗ ਕੱਟਿਆ ਜਾਂਦਾ ਹੈ ਅਤੇ ਕਈ ਵੇਰ ਟੋਕੇ ਦੀ ਮਸ਼ੀਨ ਵਿੱਚ ਉਸ ਦਾ ਅੰਗ ਕੱਟਿਆ ਜਾਂਦਾ ਹੈ ਜਾਂ ਕਿਸੇ ਅੰਗ ਤੋਂ ਵਾਂਝਾ ਹੋ ਜਾਂਦਾ ਹੈ, ਉਸਦੇ ਲਈ 12,000/- ਰੁਪਏ ਦੀ ਗ੍ਰਾਂਟ ਰਖੀ ਹੋਈ ਹੈ ਜੋ ਮਾਰਕੀਟ ਕਮੇਟੀ ਦਿੰਦੀ ਹੈ, ਉਹ ਬਹੁਤ ਹੀ ਘੱਟ ਹੈ । ਇਹ ਘੱਟੋ ਘੱਟ 20,000/-ਰੁਪਏ ਹੋਣੀ ਚਾਹੀਦੀ ਹੈ, ਅਤੇ ਉਸ ਅੰਗਹੀਣ ਦਾ ਜੋ ਵੀ ਮੈਡੀਕਲ ਦਾ ਖਰਚਾ ਆਵੇ ਉਹ ਪੂਰੇ ਦਾ ਪੂਰਾ ਸਰਕਾਰ ਨੂੰ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ ਇਸ ਦੇ ਵਿੱਚ ਇੱਕ ਸ਼ਰਤ ਲਾਗੂ ਕੀਤੀ ਹੋਈ ਹੈ ਕਿ ਜਿਸ ਆਦਮੀ ਦਾ ਅੰਗ ਕੱਟਿਆ ਜਾਵੇ ਉਹ ਮਹੀਨੇ ਦੇ ਅੰਦਰ ਅੰਦਰ ਨਾਲ ਲਗਦੀ ਮਾਰਕੀਟ ਕਮੇਟੀ ਨੂੰ ਲਿੱਖ ਕੇ ਇਤਲਾਹ ਕਰੇ ਕਿ ਮੇਰਾ ਅੰਗ ਕੱਟਿਆ ਗਿਆ । ਇੱਕ ਖੇਤ ਮਜ਼ਦੂਰ ਜਿਸ ਦਾ ਕੋਈ ਹੋਰ ਸਾਧਨ ਨਹੀਂ ਔਰ ਉਸਨੂੰ ਇਹ ਵੀ ਨਹੀਂ ਪਤਾ ਕਿ ਮਾਰਕੀਟ ਕਮੇਟੀ ਨੂੰ ਕੀ ਲਿਖ ਕੇ ਦੇਣਾ ਹੈ ਅਤੇ ਉਨ੍ਹਾਂ ਨੂੰ ਕਿਹੜੀ ਕਿਹੜੀ ਸਹੂਲਤ ਮਿਲ ਸਕਦੀ ਹੈ । ਇਸ ਲਈ ਇਹ ਜਿਹੜੀ ਸ਼ਰਤ ਹੈ ਇਹ ਬਿਲਕੁਲ ਹਟਾ ਦੇਣੀ ਚਾਹੀਦੀ ਹੈ । ਅਗਰ ਕਿਸੇ ਖੇਤ ਮਜ਼ਦੂਰ ਜਾਂ ਕਿਸੇ ਹੋਰ ਇੰਡਸਟਰੀਅਲ ਮਜ਼ਦੂਰ ਜਾਂ ਕਿਸੇ ਦਿਹਾਤੀ ਕੰਮ ਨਾਲ ਸਬੰਧਤ ਕਿਸੇ ਮਜ਼ਦੂਰ ਦਾ ਜਿਸ ਵੇਲੇ ਇੰਸੀਡੈਂਟ ਹੁੰਦਾ ਹੈ ਤਾਂ ਉਸ ਨੂੰ ਗ੍ਰਾਂਟ, ਮੈਡੀਕਲ ਏਡ ਜੋ ਮਿਲਣੀ ਚਾਹੀਦੀ ਹੈ, ਇਸ ਵਿਚ ਟਾਈਮ ਦੀ ਪਾਬੰਦੀ ਨਹੀਂ ਹੋਣੀ ਚਾਹੀਦੀ ।

**ਸ੍ਰੀ ਸਪੀਕਰ** : ਤੁਸੀਂ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਗਰੀਬ ਵਰਗ ਦੇ ਲੋਕ ਪਿੰਡਾਂ ਵਿਚ ਜ਼ਿਆਦਾ ਹਨ ਪਿੰਡਾਂ ਵਿਚ ਗੰਦੇ ਪਾਣੀ ਦਾ ਜਿਹੜਾ ਨਿਕਾਸ ਹੈ ਉਹ ਅਮੂਮਨ ਪਿੰਡਾਂ ਦੀਆਂ ਗਲੀਆਂ ਵਿਚ ਦੀ ਜਾਂਦਾ ਹੋਇਆ ਜਿਥੇ ਗਰੀਬ ਮਜ਼ਦੂਰ ਦੀਆਂ ਬਸਤੀਆਂ ਹੁੰਦੀਆਂ ਹਨ ਮੁਹੱਲੇ ਹੁੰਦੇ ਹਨ ਉਥੇ ਚਲਾ ਜਾਂਦਾ ਹੈ । ਇਸ ਤਰ੍ਹਾਂ ਪਤਾ ਨਹੀਂ ਦੂਸਰੇ ਵਰਗ ਦੇ ਲੋਕ ਉਨ੍ਹਾਂ ਗਰੀਬਾਂ ਨਾਲ ਕਿਉਂ ਵਤੀਰਾ ਕਰਤੇ ਹਨ ।

[ਸਰਦਾਰ ਈਸ਼ਰ ਸਿੰਘ]

ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸੁੰਦਰ ਗਰਾਮ ਸਕੀਮ ਬਣੀ ਹੈ ਉਸ ਲਈ ਜੋ ਵੀ ਗਰਾਂਟਸ ਮਿਲਣ ਉਹ ਟੋਟਲੀ ਸਾਰੀਆਂ ਅਨੁਸੂਚਿਤ ਜਾਤੀਆਂ ਔਰ ਦੂਸਰੇ ਪਛੜੇ ਵਰਗ ਦੇ ਮੁਹੱਲਿਆਂ ਨੂੰ ਮਿਲਣੀਆਂ ਚਾਹੀਦੀਆਂ ਹਨ। ਗਲੀਆਂ, ਨਾਲੀਆਂ ਦੇ ਗੰਦੇ ਪਾਣੀ ਨੂੰ ਆਊਟ ਕਰਨ ਦਾ ਠੀਕ ਪ੍ਰਬੰਧ ਹੋਣਾ ਚਾਹੀਦਾ ਹੈ। ਇਸ ਗੰਦੇ ਪਾਣੀ ਦਾ ਨਿਕਾਸ ਗਰੀਬਾਂ ਦੀਆਂ ਬਸਤੀਆਂ, ਕਾਲੋਨੀਆਂ ਵਿਚ ਨਹੀਂ ਹੋਣਾ ਚਾਹੀਦਾ। ਬਿਜਲੀ ਦਾ, ਲਾਈਟ ਦਾ ਇਨ੍ਹਾਂ ਗਲੀਆਂ ਵਿਚ ਪ੍ਰਬੰਧ ਹੋਣਾ ਚਾਹੀਦਾ ਹੈ ਇਹ ਪੈਸਾ ਟੋਟਲੀ ਇਨ੍ਹਾਂ ਮੁਹੱਲਿਆਂ ਵਿਚ ਲੱਗਣਾ ਚਾਹੀਦਾ ਹੈ।

**ਸ਼੍ਰੀ ਸਪੀਕਰ** ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਈਸ਼ਰ ਸਿੰਘ** ਸਪੀਕਰ ਸਾਹਿਬ, ਅੱਗੇ ਗੱਲ ਆਉਂਦੀ ਹੈ ਰੋਜ਼ਗਾਰ ਦੇ ਬਾਰੇ। ਇਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਸੈਲਫ-ਇੰਪਲਾਇਮੈਂਟ ਸਕੀਮਾਂ ਦਿਹਾਤਾਂ ਵਿਚ ਹਨ ਉਸ ਲਈ ਕਮਰਸ਼ੀਅੱਲ ਬੈਂਕਾਂ ਦੇ ਰਾਹੀਂ ਕਰਜ਼ੇ ਦਿਤੇ ਜਾਂਦੇ ਹਨ। ਇਸ ਵਿਚ ਕਮਰਸ਼ੀਅੱਲ ਬੈਂਕਾਂ ਵਾਲੇ ਖ਼ਰਾਬ ਕਰਦੇ ਹਨ। ਉਹ ਉਨ੍ਹਾਂ ਦੇ ਕੇਸਾਂ ਨੂੰ ਨਜ਼ਰ ਅੰਦਾਜ਼ ਕਰਕੇ ਪੈਸਾ ਨਹੀਂ ਦਿੰਦੇ ਅਤੇ ਉਹ ਵਿਚਾਰੇ ਚੱਕਰ ਲਾ ਕੇ ਵਾਪਿਸ ਆ ਜਾਂਦੇ ਹਨ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਸ਼ਡਿਊਲਡ ਕਾਸਟਸ ਫਾਈਨੈਂਸ਼ੀਅਲ ਕਾਰਪੋਰੇਸ਼ਨ ਇਸ ਨੂੰ ਡਾਇਰੈਕਟ ਡੀਲ ਕਰੇ ਅਤੇ ਉਹ ਜਵਾਬ ਦੇਹ ਹੋਵੇ ਅਤੇ ਜਿੰਨਾ ਪੈਸਾ ਹੈ ਉਹ ਉਨ੍ਹਾਂ ਲੋਕਾਂ ਨੂੰ ਮਿਲੇ। (ਘੰਟੀ)

ਦੂਸਰਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਟ੍ਰਾਂਸਪੋਰਟ ਸਬੰਧੀ ਜਿਹੜੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਰੂਟ ਮਿਲਣੇ ਹੁੰਦੇ ਹਨ ਉਨ੍ਹਾਂ ਵਾਸਤੇ ਰਜਿਸਟਰਡ ਮਾਰਟਗੇਜ਼ ਦੀ ਇਕ ਸ਼ਰਤ ਲਗਾਈ ਹੋਈ ਹੈ ਇਹ ਸ਼ਰਤ ਉਨ੍ਹਾਂ ਤੋਂ ਹਟਾ ਲੈਣੀ ਚਾਹੀਦੀ ਹੈ ਅਤੇ ਇਸ ਨੂੰ ਹਾਈਪੋਥੀਕੇਟ ਕੀਤਾ ਜਾਵੇ ਤਾਂਕਿ ਉਹ ਲੋਕ ਆਪਣਾ ਰੁਜ਼ਗਾਰ ਚਲਾ ਸਕਣ।

**ਸ਼੍ਰੀ ਸਪੀਕਰ**: ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਈਸ਼ਰ ਸਿੰਘ** : ਸਾਡੇ ਪਛੜੇ ਵਰਗਾਂ ਦੇ ਲੋਕ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਬੇਜ਼ਮੀਨੇ ਲੋਕ ਹਨ। ਉਨ੍ਹਾਂ ਨੇ ਬੜੀ ਦੇਰ ਤੋਂ ਆਪਣਾ ਖ਼ੂਨ ਪਸੀਨਾ ਵਹਾਕੇ ਜ਼ਮੀਨ ਨੂੰ ਵਾਹੀਯੋਗ ਬਣਾਇਆ ਹੈ ਪਰ ਉਨ੍ਹਾਂ ਨੂੰ ਅੱਜ ਤੱਕ ਮਾਲਕੀ ਦੇ ਹੱਕ ਨਹੀਂ ਮਿਲੇ। ਮੈਂ ਕਹਾਂਗਾ ਕਿ ਉਨ੍ਹਾਂ ਨੂੰ ਸਰਕਾਰ ਘੱਟੋ ਘੱਟ ਕੀਮਤ ਫ਼ਿਕਸ ਕਰਕੇ ਉਨ੍ਹਾਂ ਨੂੰ ਮਾਲਕੀ ਦੇ ਹੱਕ ਦੇਵੇ (ਘੰਟੀ) ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਐਨਾ ਟਾਇਮ ਦਿਤਾ ਹੈ। ਜੈ ਹਿੰਦ।

(ਇਸ ਸਮੇਂ ਸਮਾਜ ਭਲਾਈ ਮੰਤਰੀ ਜੀ ਬੋਲਣ ਲਈ ਖੜੇ ਹੋਏ।)

**ਸ਼੍ਰੀ ਸਪੀਕਰ** ਕੀ ਤੁਸੀਂ ਬੋਲਣਾ ਹੈ ?

**ਸਮਾਜ ਭਲਾਈ ਮੰਤਰੀ** ਹਾਂ ਜੀ।

**ਸ੍ਰੀ ਸਪੀਕਰ** ਤੁਸੀਂ ਕਿੰਨਾ ਸਮਾਂ ਲਵੋਂਗੇ ?

**ਸਮਾਜ ਭਲਾਈ ਮੰਤਰੀ** . ਮੈਂ 10-15 ਮਿੰਟ ਤਾਂ ਲਵਾਂਗਾ ਜੀ । ਸਪੀਕਰ ਸਾਹਿਬ, ਇਹ ਸ਼ਡਿਊਲਡ ਕਾਸਟਸ ਨਾਲ ਸਬੰਧਤ ਬੜਾ ਮਹੱਤਵਪੂਰਨ ਰੈਜ਼ੋਲਿਊਸ਼ਨ ਹੈ । ਮੇਨ ਪਾਰਟੀ ਜਿਹੜੀ ਬੇਨੀਫਿਸ਼ਰੀ ਸੀ ਉਸ ਨੇ ਇਕ ਘੰਟਾ ਪੰਜਾਬ ਦਾ, ਹਾਊਸ ਦਾ ਖਰਾਬ ਕਰਾ ਦਿਤਾ ਹੈ। ਹੋਰ ਵੀ ਮੈਂਬਰਜ਼ ਬੋਲਣਾ ਚਾਹੁੰਦੇ ਹਨ । ਅਸੀਂ ਚਾਹੁੰਦੇ ਸੀ ਕਿ ਉਹ ਬੋਲਣ ਅਤੇ ਸੁਝਾਓ ਆਉਣ ।

**ਸ੍ਰੀ ਸਪੀਕਰ** ਤੁਸੀਂ ਬੈਠੋ । ਸ੍ਰੀ ਸ਼ਿੰਗਾਰਾ ਰਾਮ ਜੀ, ਤੁਸੀਂ 5 ਮਿੰਟ ਬੋਲੋ ।

**ਸ੍ਰੀ ਸ਼ਿੰਗਾਰਾ ਰਾਮ (ਗੜ੍ਹਸ਼ੰਕਰ)** : ਮਾਨਯੋਗ ਸਪੀਕਰ ਸਾਹਿਬ, ਜੋ ਮਤਾ ਅਨੁਸੂਚਿਤ ਜਾਤੀਆਂ ਅਤੇ ਪਛੜੇ ਵਰਗ ਦੇ ਸਬੰਧ ਵਿਚ ਚੌਧਰੀ ਸੰਤੋਖ ਸਿੰਘ ਜੀ ਨੇ ਸਦਨ ਵਿਚ ਰੱਖਿਆਂ ਹੈ, ਮੈਂ ਤੁਹਾਡੀ ਇਜਾਜ਼ਤ ਨਾਲ ਉਸ ਦੇ ਸਮਰਥਨ ਵਜੋਂ ਖੜਾ ਹੋਇਆ ਹਾਂ । ਮੈਂ ਇਸ ਸਬੰਧ ਵਿਚ ਕੁਝ ਗੱਲਾਂ ਕਹਿਣਾ ਚਾਹੁੰਦਾ ਹਾਂ । ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਜਿਨ੍ਹਾਂ ਦੀ 1950 ਤੋਂ ਪਹਿਲਾਂ ਬੜੀ ਤਰਸਯੋਗ ਹਾਲਤ ਸੀ, ਉਨ੍ਹਾਂ ਨੂੰ ਨਾ ਕੁਝ ਵਿਦਿਆ ਦਾ ਅਧਿਕਾਰ ਸੀ ਅਤੇ ਨਾ ਹੀ ਉਨ੍ਹਾਂ ਨੂੰ ਹਥਿਆਰ ਰੱਖਣ ਅਤੇ ਨਾ ਹੀ ਜਾਇਦਾਦ ਖਰੀਦਣ ਦਾ ਅਧਿਕਾਰ ਸੀ । 1916 ਵਿਚ ਬਾਬਾ ਸਾਹਿਬ ਭੀਮ ਰਾਓ ਅੰਬੇਦਕਰ ਨੇ ਇਹ ਸੰਕਲਪ ਲਿਆ ਸੀ ਕਿ ਜੇ ਮੈਂ ਇਨ੍ਹਾਂ ਲੋਕਾਂ ਦੀਆਂ ਗੁਲਾਮੀ ਦੀਆਂ ਜੰਜੀਰਾਂ ਨਾ ਤੋੜ ਸਕਿਆ ਤਾਂ ਮੈਂ ਆਪਣੇ ਆਪ ਨੂੰ ਗੋਲੀ ਮਾਰਕੇ ਖ਼ਤਮ ਕਰ ਲਵਾਂਗਾ । ਉਨ੍ਹਾਂ ਨੇ ਇਸ ਸੰਕਲਪ ਨਾਲ ਇਸ ਦੇਸ਼ ਵਿਚ 40 ਸਾਲ ਸੰਘਰਸ਼ ਕੀਤਾ ਔਰ 40 ਸਾਲ ਸੰਘਰਸ਼ ਕਰਕੇ, ਅੰਗਰੇਜ਼ਾਂ ਨਾਲ ਲੜਾਈ ਲੜ ਕੇ 18 ਅਗਸਤ, 1932 ਨੂੰ ਕਮਿਊਨਲ ਅਧਿਕਾਰ ਲਏ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਫਿਰਕੂ ਨਾਮ ਦਿੱਤਾ ਸੀ ਅਤੇ ਇਹ 1935 ਦੇ ਐਕਟ ਵਿਚ ਅਧਿਕਾਰ ਦਰਜ ਹਨ । 1935 ਦੇ ਐਕਟ ਵਿੱਚ 1500 ਜਾਤੀਆਂ ਨੂੰ ਇਕੱਠਾ ਕਰਕੇ ਸ਼ਡਿਊਲਡ ਕਾਸਟਸ ਸ਼ਰੇਣੀ ਬਣਾਈ ਗਈ ਸੀ ਅਤੇ ਜਿਸ ਨੂੰ 15% ਰੈਜ਼ਰਵੇਸ਼ਨ ਦਿੱਤੀ ਗਈ । 1937 ਵਿੱਚ ਜਦੋਂ ਪਹਿਲੀ ਵਾਰ ਚੋਣਾਂ ਹੋਈਆਂ ਤਾਂ ਉਸ ਵੇਲੇ ਪੰਜਾਬ ਵਿਚ ਲਗ-ਭਗ 7-8 ਮੈਂਬਰ ਵਿਧਾਨ ਸਭਾ ਲਈ ਜਿੱਤ ਕੇ ਆਏ ਇਨ੍ਹਾਂ ਵਿਚੋਂ ਇਕ ਕਾਂਗਰਸ ਦਾ ਸੀ ਅਤੇ ਉਹ ਵੀ ਬਾਅਦ ਵਿੱਚ ਕਾਂਗਰਸ ਛੱਡ ਕੇ ਆਦਿ ਧਰਮ ਮੰਡਲ ਵਿਚ ਆ ਗਿਆ ਸੀ ।

**ਸ੍ਰੀ ਸਪੀਕਰ**: ਮੈਂ ਰਿਕੁਐਸਟ ਕਰਾਂਗਾ ਕਿ ਤੁਸੀਂ ਕੋਈ ਸੁਜੈਸ਼ਨ ਦਿਉ ।

**ਸ੍ਰੀ ਸ਼ਿੰਗਾਰਾ ਰਾਮ** : ਮੈਂ ਇਸ ਮਤੇ ਤੇ ਇਹ ਕਹਿਣਾ ਚਾਹੁੰਦਾਂ ਹਾਂ ਕਿ 1950 ਤੋਂ ਬਾਅਦ ਜਿਹੜਾ ਲੋਕ ਰਾਜ ਸਿਸਟਮ ਇਸ ਦੇਸ਼ ਵਿੱਚ ਬਣਿਆ, ਇਸ ਦੇ ਤਹਿਤ ਇਸ ਦੇਸ਼ ਵਿੱਚ ਵੱਖ-ਵੱਖ ਪਾਰਟੀਆਂ ਦੀਆਂ ਸਰਕਾਰਾਂ ਬਣੀਆਂ, ਔਰ ਖਾਸ ਕਰ ਕਾਂਗਰਸ ਪਾਰਟੀ ਨੇ ਇਸ ਦੇਸ਼ ਤੇ ਜ਼ਿਆਦਾਤਰ ਰਾਜ ਕੀਤਾ । ਸ਼ਡਿਊਲਡ ਕਾਸਟਸ ਔਰ ਪਛੜੇ ਵਰਗ ਦੇ ਜਿਹੜੇ ਲੋਕ ਹਨ ਜਿਨ੍ਹਾਂ ਨੂੰ ਇਸ ਦੇਸ਼ ਵਿੱਚ ਮਨੁੱਖੀ ਅਧਿਕਾਰਾਂ ਤੋਂ ਵਾਂਝਿਆਂ ਰੱਖਿਆ ਗਿਆ ਹੈ ਉਸ

[ਸ਼੍ਰੀ ਸ਼ਿੰਗਾਰਾ ਰਾਮ]

ਦੇ ਲਈ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਨ੍ਹਾਂ ਨੂੰ ਉਹ ਮਨੁੱਖੀ ਅਧਿਕਾਰ ਦੇਣੇ ਚਾਹੀਦੇ ਹਨ ਕਿਉਂਕਿ ਜਿਸ ਸੰਵਿਧਾਨ ਸਾਨੂੰ ਇਹ ਅਧਿਕਾਰ ਦਿੱਤੇ ਹਨ, ਬਾਬਾ ਸਾਹਿਬ ਡਾਕਟਰ ਭੀਮ ਰਾਓ ਅੰਬੇਦਕਰ ਨੇ ਜਿਹੜੇ ਫੰਡਾਮੈਂਟਲ ਰਾਈਟਸ, ਮਨੁੱਖੀ ਅਧਿਕਾਰ ਇਸ ਸੰਵਿਧਾਨ ਵਿੱਚ ਰੱਖੇ ਹਨ ਉਹ ਸਾਨੂੰ ਮਿਲਣੇ ਚਾਹੀਦੇ ਹਨ। ਇਸ ਦੇਸ਼ ਨੂੰ ਆਜ਼ਾਦ ਹੋਏ 44 ਸਾਲ ਹੋ ਗਏ ਹਨ ਮੈਂ ਸਮਝਦਾ ਹਾਂ ਕਿ ਅਨੁਸੂਚਿਤ ਜਨ ਜਾਤੀਆਂ ਦੇ ਲੋਕਾਂ ਨਾਲ ਸਮਾਜਿਕ ਤੌਰ ਤੇ ਆਰਥਿਕ ਤੌਰ ਤੇ ਧੱਕਾ ਹੋ ਰਿਹਾ ਹੈ 1990 ਵਿਚ ਪਨਵਾਰੀ ਕਾਂਡ ਜੋ ਆਗਰੇ ਵਿੱਚ ਹੋਇਆ ਜਿਥੇ ਇਕ ਸ਼ਡਿਊਲਡ ਕਾਸਟ ਜਨ ਜਾਤੀ ਦਾ ਲਾੜਾ ਘੋੜੀ ਚੜਿਆ ਹੋਇਆ ਸੀ ਤਾਂ ਉਥੇ 27 ਵਿਅਕਤੀਆਂ ਨੂੰ ਗੋਲੀਆਂ ਨਾਲ ਭੁੰਨਿਆ ਗਿਆ।

**ਸ਼੍ਰੀ ਸਪੀਕਰ** : ਸ਼੍ਰੀ ਸ਼ਿੰਗਾਰਾ ਰਾਮ ਜੀ, ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਤੁਸੀਂ ਕੋਈ ਸੁਜੈਸ਼ਨਜ਼ ਦਿਉ।

**ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਊਸ਼ਨ ਹਾਊਸ ਦੇ ਸਾਹਮਣੇ ਹੈ. ਮੈਂਬਰ ਸਾਹਿਬ ਰੈਜ਼ੋਲਿਊਸ਼ਨ ਤੇ ਬਿਲਕੁਲ ਨਹੀਂ ਬੋਲ ਰਹੇ।

**ਸ਼੍ਰੀ ਸਪੀਕਰ** : ਤੁਸੀਂ ਸੁਜੈਸ਼ਨ ਦਿਓ। Please address the Chair. Do not address the Members. ਤੁਸੀਂ ਮੈਂਬਰਾਂ ਵਾਲੇ ਪਾਸੇ ਧਿਆਨ ਨਾ ਦਿਉ। ਮੇਰੇ ਵਾਲੇ ਪਾਸੇ ਧਿਆਨ ਦਿਓ। ਤੁਸੀਂ ਸੁਜੈਸ਼ਨ ਦਿਉ ਤਾਂ ਕਿ ਮਨਿਸਟਰ ਸਾਹਿਬ ਵੀ ਤੁਹਾਡਾ ਜਵਾਬ ਦੇ ਸਕਣ।

**ਸ਼੍ਰੀ ਸ਼ਿੰਗਾਰਾ ਰਾਮ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤਕ ਇਨ੍ਹਾਂ ਲੋਕਾਂ ਨੂੰ ਆਰਥਿਕ ਪੱਧਰ ਤੇ ਸਮਾਜਿਕ ਪੱਧਰ ਤੇ ਔਰ ਵਿਦਿਅਕ ਪੱਧਰ ਤੇ ਉਪਰ ਨਹੀਂ ਚੁੱਕਦੇ ਉਦੋਂ ਤਕ ਇਸ ਦੇਸ ਦੇ ਅਨੁਸੂਚਿਤ ਜਨ ਜਾਤੀਆਂ ਦੇ ਲੋਕਾਂ ਨੂੰ, ਪੱਛੜੇ ਵਰਗ ਦੇ ਲੋਕਾਂ ਨੂੰ ਜੋ ਉਨ੍ਹਾਂ ਦੇ ਅਧਿਕਾਰ ਹਨ ਉਹ ਉਨ੍ਹਾਂ ਨੂੰ ਨਹੀਂ ਮਿਲ ਸਕਣਗੇ। ਅੱਜ ਵਿਦਿਆ ਦੇ ਵਿੱਚ ਇਨ੍ਹਾਂ ਲੋਕਾਂ ਨਾਲ ਵਿੱਤਕਰਾ ਕੀਤਾ ਜਾ ਰਿਹਾ ਹੈ। ਦੂਸਰੇ ਲੋਕ ਤਾਂ ਮਾਡਲ ਸਕੂਲਾਂ ਵਿਚ, ਇੰਗਲਿਸ਼ ਸਕੂਲਾਂ ਵਿਚ ਆਪਣੀ ਵਿਦਿਆ ਪ੍ਰਾਪਤ ਕਰਦੇ ਹਨ ਪਰ ਇਨ੍ਹਾਂ ਲੋਕਾਂ ਨੂੰ ਆਮ ਸਕੂਲਾਂ ਵਿੱਚ ਵੀ ਵਿਦਿਆ ਨਹੀਂ ਮਿਲਦੀ। ਮੇਰੀ ਬੇਨਤੀ ਹੈ ਕਿ ਅਨੁਸੂਚਿਤ ਜਨ ਜਾਤੀਆਂ ਦੇ ਲੋਕਾਂ ਵਾਸਤੇ ਪਿੰਡਾਂ ਵਿੱਚ ਇਨ੍ਹਾਂ ਦੀ ਵਿਦਿਆ ਲਈ ਕੋਈ ਵਿਸ਼ੇਸ਼ ਸੈਲ ਕਾਇਮ ਕਰਨਾ ਚਾਹੀਦਾ ਹੈ ਜਿਹੜਾ ਇਨ੍ਹਾਂ ਲੋਕਾਂ ਦੀ ਵਿਦਿਆ ਦੇਣ ਵਾਲੇ ਪਾਸੇ ਵਿਚ ਸੁਧਾਰ ਕਰੇ, ਬਿਹਤਰੀ ਕਰੇ। ਇਸੇ ਤਰ੍ਹਾਂ, ਸਪੀਕਰ ਸਾਹਿਬ, ਬੈਕਵਰਡ ਕਲਾਸ ਦੇ ਲੋਕ ਹਨ, ਪੱਛੜੇ ਵਰਗ ਦੇ ਜਿਹੜੇ ਲੋਕ ਹਨ ਅਜੇ ਤਕ ਉਹ ਆਪਣੇ ਅਧਿਕਾਰਾਂ ਤੋਂ ਵਾਂਝੇ ਹਨ ਜਿਵੇਂ ਇਥੇ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ, ਪੰਜਾਬ ਦੇ ਵਿੱਚ ਜਿਹੜੇ ਇਨ੍ਹਾਂ ਲੋਕਾਂ ਨੂੰ 5% ਰੇਜ਼ਰਵੇਸ਼ਨ ਦੇ ਅਧਿਕਾਰ ਹਨ, ਉਹ ਵੀ ਨਹੀਂ ਮਿਲ ਰਹੇ, ਉਨ੍ਹਾਂ ਨੂੰ ਪੂਰੀ ਰੇਜ਼ਰਵੇਸ਼ਨ ਮਿਲਣੀ ਚਾਹੀਦੀ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮੰਡਲ ਕਮਿਸ਼ਨ ਦੀ ਰਿਪੋਰਟ ਤੇ ਵਿਚਾਰ ਕਰਕੇ ਪੰਜਾਬ ਦੀ ਕਾਂਗਰਸ ਸਰਕਾਰ ਨੂੰ ਉਨ੍ਹਾਂ ਦੇ ਜੋ ਬਣਦੇ ਹੱਕ ਹਨ ਉਹ ਪੰਜਾਬ ਵਿੱਚ ਦੇਣੇ ਚਾਹੀਦੇ ਹਨ। ਇਸੇ ਤਰ੍ਹਾਂ

ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਖਾਸ ਤੌਰ ਤੇ ਜਿਥੇ ਕੰਡੀ ਏਰੀਆ ਪੈਂਦਾ ਹੈ, ਬੇਟ ਏਰੀਆ ਪੈਂਦਾ ਹੈ ਔਰ 22-25 ਪਿੰਡ ਪਹਾੜੀਆਂ ਨਾਲ ਲਗਦੇ ਹਨ ਉਥੇ ਅਨੁਸੂਚਿਤ ਜਨ ਜਾਤੀਆਂ ਦੇ ਲੋਕਾਂ ਦੀ, ਪੱਛੜੇ ਵਰਗ ਦੇ ਲੋਕਾਂ ਦੀ ਹਾਲਤ ਬੜੀ ਤਰਸਯੋਗ ਹੈ। ਉਨ੍ਹਾਂ ਦੀ ਵਿਦਿਆ ਦੇ ਮਾਮਲੇ ਵਿਚ ਕੋਈ ਉਨਤੀ ਨਹੀਂ ਹੋ ਸਕਦੀ, ਤਰੱਕੀ ਨਹੀਂ ਹੋ ਸਕਦੀ। ਖਾਸ ਤੌਰ ਤੇ ਉਸ ਇਲਾਕੇ ਵਿਚ ਸਕੂਲਾਂ ਵਿੱਚ ਅਜੇ ਤਕ ਅਧਿਆਪਕ ਨਹੀਂ ਔਰ ਅਧਿਆਪਕ ਨਾ ਹੋਣ ਕਰਕੇ ਸਕੂਲ ਬੰਦ ਪਏ ਹਨ। ਮੇਰੀ ਬੇਨਤੀ ਹੈ ਕਿ ਉਥੇ ਪੂਰੇ ਅਧਿਆਪਕ ਭੇਜ ਕੇ, ਪੂਰਾ ਸਟਾਫ ਭੇਜ ਕੇ ਉਹ ਲੋਕ ਜੋ ਵਿਦਿਆ ਵਿਚ ਪਛੜੇ ਹੋਏ ਹਨ ਉਨ੍ਹਾਂ ਨੂੰ ਵਿਦਿਆ ਦਿੱਤੀ ਜਾਵੇ ਅਤੇ ਉਹ ਪੜ੍ਹ ਲਿਖ ਕੇ ਅਗੇ ਵੱਧ ਸਕਣ। ਇਸੇ ਤਰ੍ਹਾਂ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਦੇ ਜਿਹੜੇ ਦਫਤਰ ਹਨ ਜਿਹੜੇ ਜ਼ਿਲ੍ਹਾ ਲੈਵਲ ਤੇ ਖੋਲੇ ਗਏ ਹਨ ਉਨ੍ਹਾਂ ਨੂੰ ਤਹਿਸੀਲ ਲੈਵਲ ਤੇ ਲਿਆਂਦਾ ਜਾਵੇ। ਖਾਸ ਤੌਰ ਤੇ ਅਨੁਸੂਚਿਤ ਜਨ ਜਾਤੀਆਂ ਅਤੇ ਪੱਛੜੀਆਂ ਵਰਗ ਦੇ ਜੋ ਲੋਕ ਹਨ, ਉਨ੍ਹਾਂ ਦੇ ਲਈ ਕੰਡੀ ਦੇ ਖੇਤਰ ਵਿਚ ਇੰਡਸਟਰੀ ਲਗਾਈ ਜਾਵੇ, ਉਸ ਇਲਾਕੇ ਦੀਆਂ ਜਿਹੜੀਆਂ ਸਮਾਜ ਦੀਆਂ ਪਛੜੀਆਂ ਔਰ ਗਰੀਬ ਔਰਤਾਂ ਹਨ ਉਹ ਉਨ੍ਹਾਂ ਵਿਚ ਕੰਮ ਕਰਕੇ ਰੋਜ਼ਗਾਰ ਕਮਾ ਸਕਣ ਅਤੇ ਉਨ੍ਹਾਂ ਦੇ ਬੱਚਿਆਂ ਦਾ ਭਵਿਖ ਉਜਵਲ ਹੋ ਸਕੇ। ਇਸ ਕਰਕੇ ਇਹ ਜਿਹੜਾ ਮਤਾ ਚੌਧਰੀ ਸੰਤੋਖ ਸਿੰਘ ਵਲੋਂ ਇਸ ਹਾਊਸ ਵਿਚ ਰਖਿਆ ਗਿਆ ਹੈ ਮੈਂ ਉਸ ਦਾ ਸਮਰਥਨ ਕਰਦਾ ਹਾਂ ਅਤੇ ਸਰਕਾਰ ਨੂੰ ਅਪੀਲ ਕਰਾਂਗਾ ਕਿ ਉਹ ਉਨ੍ਹਾਂ ਪਛੜੇ ਵਰਗ ਦੇ ਲੋਕਾਂ ਲਈ ਸਪੈਸ਼ਲ ਸੈਲ ਬਣਾ ਕੇ ਉਨ੍ਹਾਂ ਦੀ ਉਨੱਤੀ ਦਾ ਸੰਕਲਪ ਲੈਣ। 'ਜੈ ਭੀਮ, ਜੈ ਭਾਰਤ'।

(ਇਸ ਵਕਤ ਸਰਦਾਰ ਸ਼ੇਰ ਸਿੰਘ ਜੀ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ** ਮਨਿਸਟਰ ਸਾਹਿਬ। ਸਰਦਾਰ ਸ਼ੇਰ ਸਿੰਘ ਜੀ, ਮੈਂ ਤੁਹਾਨੂੰ ਨਹੀਂ ਬਲਕਿ ਮਨਿਸਟਰ ਸਾਹਿਬ ਨੂੰ ਬੋਲਣ ਲਈ ਕਿਹਾ ਹੈ। ਤੁਸੀਂ ਤਸ਼ਰੀਫ ਰਖੋ।

**ਸਮਾਜ ਭਲਾਈ ਮੰਤਰੀ** (ਸ੍ਰੀ ਬ੍ਰਹਮ ਮੋਹਿੰਦਰਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ, ਮੇਰੀ ਪਾਰਟੀ ਦੇ ਮਾਨਯੋਗ ਮੈਂਬਰ ਚੌਧਰੀ ਸੰਤੋਖ ਸਿੰਘ ਨੇ ਜੋ ਮਤਾ ਹਾਊਸ ਦੇ ਸਾਹਮਣੇ ਰਖਿਆ ਹੈ, ਮੈਨੂੰ ਬੁਲਾਕੇ ਸਰਕਾਰੀ ਪੱਖ ਰਖਣ ਦਾ ਮੌਕਾ ਦਿਤਾ ਹੈ। (ਵਿਘਨ) ਸਪੀਕਰ ਸਾਹਿਬ ਇਥੇ ਬੜੇ ਅੱਛੇ ਸੁਝਾਅ ਸ਼ਡਿਊਲਡ ਕਾਸਟਸ ਦੀ ਡਿਵੈਲਪਮੈਂਟ ਵਾਸਤੇ ਔਰ ਉਨ੍ਹਾਂ ਦੀ ਅੱਪਲਿਫਟ ਵਾਸਤੇ ਆਏ ਹਨ। ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਕਹਿਣਾ ਚਾਹਾਂਗਾ ਕਿ ਬਾਬਾ ਸਾਹਿਬ ਡਾ: ਅੰਬੇਦਕਰ ਜੀ, ਜਿਨ੍ਹਾਂ ਦੀ ਸਾਡੀ ਕਾਂਸਟੀਚੁਐਂਟ ਅਸੰਬਲੀ ਦੇ ਵਿਚ ਬੜਾ ਕਾਂਟਰੀਬੀਊਸ਼ਨ ਹੈ, ਉਹ ਨੈਸ਼ਨਲ ਹੀ ਨਹੀਂ ਬਲਕਿ ਇੰਟਰਨੈਸ਼ਨਲ ਲੇਨ ਲੀਡਰ ਸਨ। ਬੜੇ ਅਫਸੋਸ ਦੀ ਗੱਲ ਹੈ ਕਿ ਬਾਬਾ ਸਾਹਿਬ ਦਾ ਨਾਂ ਲੈ ਕੇ ਉਨ੍ਹਾਂ ਨੂੰ ਕੇਵਲ ਇਕ ਪੱਖ ਨਾਲ ਹੀ ਜੋੜਿਆ ਜਾ ਰਿਹਾ ਹੈ। ਉਹ ਸਾਡੇ ਵੀ ਉਨੇਂ ਹੀ ਬਾਬਾ ਸਾਹਿਬ ਹਨ ਜਿਨੇ ਕਿਸੇ ਹੋਰ ਸੋਸਾਇਟੀ ਦੇ। ਅਸੀਂ ਬਾਬਾ ਅੰਬੇਦਕਰ ਸਾਹਿਬ ਦੀ ਦੇਣ ਬਿਲਕੁਲ ਨਹੀਂ ਭੁਲਾ ਸਕਦੇ। ਜਿਹੜਾ ਵੋਟ ਦਾ

[ਸਮਾਜ ਭਲਾਈ ਮੰਤਰੀ]

ਹਕ ਹੈ ਇਹ ਉਨ੍ਹਾਂ ਨੇ ਹੀ ਇੰਟਰੋਡਿਊਸ ਕੀਤਾ। ਉਹ ਵੋਟ ਦੀ ਪਰਚੀ, ਭਾਵੇਂ ਉਹ ਬਿਰਲਾ ਜਾਂ ਟਾਟਾ ਦੇ ਹੱਥ ਵਿਚ ਹੈ ਜਾਂ ਮੇਰੇ ਔਰ ਤੁਹਾਡੇ ਹੱਥ ਵਿਚ ਹੈ, ਉਸ ਦਾ ਵਜ਼ਨ ਔਰ ਤਾਕਤ ਇਕੋ ਹੀ ਹੈ। ਇਹ ਬਾਬਾ ਸਾਹਿਬ ਨੂੰ ਦੇਸ਼ ਨਾਲ ਜੋੜੀ ਰਖਦੀ ਹੈ। ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਵਿਚ, ਬਾਬਾ ਸਾਹਿਬ ਦੀ ਯਾਦ ਵਿਚ, ਉਨ੍ਹਾਂ ਦੀ ਯਾਦਗਾਰ ਆਉਣ ਵਾਲੀਆਂ ਪੀੜੀਆਂ ਵਿਚ ਮੇਨਟੇਨ ਕਰਨ ਲਈ, ਬਾਬਾ ਸਾਹਿਬ ਦੇ ਭਵਨ ਹਰ ਜ਼ਿਲ੍ਹਾਂ ਪੱਧਰ ਤੇ ਬਣਾਉਣੇ ਹਨ, ਜਿਹੜੇ ਕਿ ਸ਼ਡਿਊਲਡ ਕਾਸਟਸ ਦੇ ਲੋਕਾਂ ਲਈ ਕਮਿਊਨਿਟੀ ਸੈਂਟਰ ਦੇ ਤੌਰ ਤੇ ਕੰਮ ਕਰਨਗੇ। ਉਹ ਰੀਡਿੰਗ ਸੈਂਟਰ ਹੋਣਗੇ, ਬਰਾਤਾਂ ਠਹਿਰਾਉਣ ਲਈ ਕਮਿਊਨਿਟੀ ਹਾਲ ਹੋਣਗੇ। ਪੰਜਾਬ ਦੀ ਇਸ ਨਵੀਂ ਸਕੀਮ ਤਹਿਤ ਕਰੰਟ ਈਅਰ ਵਿਚ ਤਿੰਨ ਭਵਨ ਪਟਿਆਲਾ, ਜਲੰਧਰ ਅਤੇ ਲੁਧਿਆਣਾ ਵਿਚ ਬਣਾਉਣੇ ਸ਼ੁਰੂ ਕਰ ਰਹੇ ਹਾਂ। ਸਭ ਤੋਂ ਪਹਿਲਾਂ, ਸਾਡੇ ਮੁੱਖ ਮੰਤਰੀ ਸਾਹਿਬ, ਪਟਿਆਲਾ ਵਿਚ ਇਸ ਭਵਨ ਦਾ ਨੀਂਹ ਪੱਥਰ ਰਖਣਗੇ। (ਥੰਪਿੰਗ)

ਸਪੀਕਰ ਸਾਹਿਬ, ਸਮਾਜ ਦੇ ਕਿਸੇ ਅੰਗ ਨੂੰ ਉੱਚਾ ਚੁਕਣ ਦੀ ਗੱਲ ਆਉਂਦੀ ਹੈ, ਮੈਂ ਸਮਝਦਾ ਹਾਂ ਕਿ ਸਭ ਤੋਂ ਪਹਿਲਾਂ ਵਿਦਿਆ ਦੇ ਖੇਤਰ ਵਿਚ ਤਰੱਕੀ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਜੋ ਅੰਗ ਵਿਦਿਆ ਦੇ ਖੇਤਰ ਵਿਚ ਪਿੱਛੇ ਰਹਿ ਜਾਏਗਾ, ਲਿਟਰੇਸੀ ਵਿਚ ਪਿੱਛੇ ਰਹਿ ਜਾਏਗਾ, ਅਸੀਂ ਕਿਸੇ ਵੀ ਐਸੇ ਸਮਾਜ ਦੇ ਅੰਗ ਨੂੰ ਉੱਚਾ ਨਹੀਂ ਚੁਕ ਸਕਾਂਗੇ। ਸਪੀਕਰ ਸਾਹਿਬ, ਮੈਂ ਸ਼ਡਿਊਲਡ ਕਾਸਟਸ ਔਰ ਨਾਨ ਸ਼ਡਿਊਲਡ ਕਾਸਟਸ ਔਰਤਾਂ ਵਿਚ ਲਿਟਰੇਸੀ ਦੀ ਪਰਸੈਂਟੇਜ ਤੁਹਾਡੇ ਸਾਹਮਣੇ ਰਖਣ ਲਗਾ ਹਾਂ, ਜਿਸ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਸ਼ਡਿਊਲਡ ਕਾਸਟਸ ਇਸ ਖੇਤਰ ਵਿਚ ਕਿੰਨੇ ਪਿਛੇ ਹਨ। ਨਾਨ ਸ਼ਡਿਊਲਡ ਕਾਸਟਸ ਵਿਚ 46.24% ਅਤੇ ਸ਼ਡਿਊਲਡ ਕਾਸਟਸ ਵਿਚ ਨਾਮ ਮਾਤਰ ਹਨ ਸਿਰਫ 15.67%। ਅਸੀਂ ਆਪ ਇਸ ਗਲ ਤੇ ਫ਼ਿਕਰਮੰਦ ਹਾਂ ਅਤੇ ਇਸ ਗੈਪ ਨੂੰ ਛੇਤੀ ਦੂਰ ਕਰਨਾ ਚਾਹੁੰਦੇ ਹਾਂ ਤਾਂ ਕਿ ਸਟੇਟ ਦੀ ਲਿਟਰੇਸੀ ਦਾ ਰੇਟ ਬਹੁਤ ਉੱਚਾ ਹੋਵੇ। ਇਸ ਲਈ ਸਾਡੀ ਸਰਕਾਰ ਨੇ ਅਟੈਂਡੈਂਸ ਸਕਾਲਰਸ਼ਿਪ ਰਖਿਆ ਹੈ, ਕਿਉਂਕਿ ਸਕੂਲਾਂ ਵਿਚ ਦਾਖ਼ਲ ਹੋ ਕੇ ਬਹੁਤ ਸਾਰੇ ਬੱਚੇ ਅਟੈਂਡ ਨਹੀਂ ਕਰਦੇ, ਉਨ੍ਹਾਂ ਨੂੰ ਸਿਰਫ ਅਟੈਂਡ ਕਰਨ ਵਾਸਤੇ, ਉਨ੍ਹਾਂ ਦੀ ਅਟੈਂਡੈਂਸ ਐਨਸ਼ਿਓਰ ਕਰਨ ਵਾਸਤੇ 30 ਰੁਪਏ ਪਰ ਮਹੀਨਾ ਪਰ ਬੱਚਾ ਪ੍ਰਾਈਮਰੀ ਸਕੂਲਾਂ ਵਿਚ ਦੇਣ ਦਾ ਫੈਸਲਾ ਕੀਤਾ ਹੈ। ਇਸ ਦੇ ਨਾਲ ਤਿੰਨ ਲੱਖ ਸ਼ਡਿਊਲਡ ਕਾਸਟਸ ਦੇ ਮੁੰਡੇ ਕੁੜੀਆਂ ਨੂੰ ਬੈਨੀਫਿਟ ਪਹੁੰਚੇਗਾ। ਮੈਂ ਸਮਝਦਾ ਹਾਂ ਕਿ ਇਸ ਤੋਂ ਅੱਗੇ ਜਾ ਕੇ ਅਸੀਂ ਹੋਰ ਵੀ ਸਕੀਮ ਬਣਾਈ ਹੈ. ਕੁਝ ਸਿਸਟਮ ਨੂੰ ਚੇਂਜ ਕੀਤਾ ਹੈ। ਜਿਹੜੇ ਇਸ ਤਰ੍ਹਾਂ ਸਪੀਕਰ ਸਾਹਿਬ, ਆਕੂਪੇਸ਼ਨਲ ਲੋਕ ਹਨ, ਜਿਹੜੇ ਕੰਮ ਕਰਦੇ ਹਨ, ਉਨ੍ਹਾਂ ਦੇ ਬੱਚਿਆਂ ਨੂੰ ਹੋਸਟਲ ਵਿਚ ਪ੍ਰਾਇਮਰੀ ਲੈਵਲ ਤੇ ਅਟੈਂਡੈਂਸ ਵਾਸਤੇ ਐਸ਼ੋਅਰ ਕਰਨ ਲਈ ਨਵੀਂ ਸਕੀਮ ਬਣਾਈ ਗਈ ਹੈ।

ਸਪੀਕਰ ਸਾਹਿਬ, ਵਿਦਿਆ ਦੇ ਖੇਤਰ ਵਿਚ ਜਿਹੜੇ ਪ੍ਰੋਫੈਸ਼ਨਲ ਕਾਲਜ ਹਨ, ਜਿਥੋਂ ਸਾਰੇ ਇੰਜੀਨੀਅਰਜ਼, ਡਾਕਟਰਜ਼ ਬਣ ਕੇ ਨਿਕਲਦੇ ਹਨ ਜਿੱਥੇ ਆਲਰੈਡੀ

ਮੈਡੀਕਲ ਔਰ ਬੀ. ਡੀ ਐਸ ਦੇ ਬੱਚਿਆਂ ਨੂੰ ਫਰੀ ਬੁਕਸ ਦਿੱਤੀਆਂ ਜਾਂਦੀਆਂ ਹਨ, ਇਸ ਸਕੀਮ ਨੂੰ ਐਕਸਟੈਂਡ ਕੀਤਾ ਹੈ ਔਰ ਬੀ. ਐਸ. ਸੀ. ਐਗਰੀਕਲਚਰ ਹੈ, ਵੈਟ੍ਰਨਰੀ ਹੈ, ਉਨ੍ਹਾਂ ਵਾਸਤੇ ਵੀ ਇਹ ਸਕੀਮ ਲਾਗੂ ਕਰ ਦਿਤੀ ਹੈ। ਫਰੀ ਬੁਕਸ ਉਨ੍ਹਾਂ ਨੂੰ ਵੀ ਦਿਤੀਆਂ ਜਾਣਗੀਆਂ। ਇਹ ਸਾਡੀ ਸਰਕਾਰ ਦਾ ਪ੍ਰੋਫੈਸ਼ਨਲ ਵਿਦਿਆ ਵਿਚ ਅਗਾਂਹ ਵਧੂ ਸਟੈਪ ਹੈ। ਸਪੀਕਰ ਸਾਹਿਬ, ਸੀ. ਐਮ. ਸਾਹਿਬ ਦੀ ਐਂਗਜ਼ਾਇਟੀ ਰਹਿੰਦੀ ਹੈ, ਉਹ ਜਦੋਂ ਸਾਡੇ ਨਾਲ ਗੱਲ ਕਰਦੇ ਹਨ, ਸਾਡੀਆਂ ਮੀਟਿੰਗਜ਼ ਹੁੰਦੀਆਂ ਹਨ ਤਾਂ ਕਹਿੰਦੇ ਰਹਿੰਦੇ ਹਨ ਕਿ ਸ਼ਡਿਊਲਡ ਕਾਸਟਸ ਲਈ ਆਪਾਂ ਕੁਝ ਨਾ ਕੁਝ ਕਰੀਏ, ਸਾਨੂੰ ਹੁਣ ਮੌਕਾ ਮਿਲਿਆ ਹੈ। ਮੈਂ ਸਮਝਦਾ ਹਾਂ ਕਿ ਇਹ ਜ਼ਿੰਮੇਵਾਰੀ ਮੇਰੇ ਉਤੇ ਆਈ ਹੈ। ਮੇਰਾ ਅਨੁਭਵ ਹੈ ਔਰ ਇਸ ਗੱਲ ਨੂੰ ਮੁੱਖ ਰਖਦੇ ਹੋਏ ਕਿ ਜੇਕਰ ਕੋਈ ਮੈਟ੍ਰਿਕ ਪਾਸ ਕਰ ਜਾਂਦਾ ਹੈ, ਮੁੰਡਾ ਜਾਂ ਕੁੜੀ ਬੀ. ਏ. ਪਾਸ ਕਰ ਜਾਂਦੇ ਹਨ ਤਾਂ ਜਦੋਂ ਜੌਬ ਆਉਂਦੀ ਹੈ ਤਾਂ ਕਿਹਾ ਜਾਂਦਾ ਹੈ ਕਿ ਟਾਈਪ ਔਰ ਸ਼ਾਰਟਹੈਂਡ ਚਾਹੀਦੀ ਹੈ। ਪੰਜਾਬੀ ਔਰ ਇੰਗਲਿਸ਼ ਸਟੈਨੋਗਰਾਫੀ ਦਾ ਇਨਸਟੀਚਿਊਟ ਮੋਹਾਲੀ ਵਿਚ ਚਲਦਾ ਹੈ। ਉਸੇ ਹੀ ਪੈਟਰਨ ਉਤੇ ਅਸੀਂ ਡਵੀਜ਼ਨਲ ਲੈਵਲ ਤੇ ਕਰ ਦਿਤਾ ਹੈ ਔਰ ਹਰ ਡਵੀਜ਼ਨ ਦੇ ਇਸ ਤਰ੍ਹਾਂ ਦਾ ਇੰਸਟੀਚਿਊਟ ਖੋਲ੍ਹੇ ਗਏ ਹਨ ਤਾਂ ਕਿ ਬੱਚੇ ਨੌਕਰੀਆਂ ਲੈਣ ਵਾਸਤੇ ਅੱਗੇ ਜਾ ਸਕਣ।

ਸਭ ਤੋਂ ਅਹਿਮ ਗੱਲ ਹੈ ਜਿਹੜੀ ਕਿ ਸਾਡੇ ਫਾਇਨਾਂਸ ਮਨਿਸਟਰ ਸਾਹਿਬ ਨੇ ਕੱਲ ਆਪਣੀ ਸਪੀਚ ਵਿਚ ਵੀ ਕਹੀ ਸੀ ਕਿ ਸੱਤਵੀਂ ਪੰਜ ਸਾਲਾ ਪਲਾਨ ਦੇ ਵਿਚ, ਸਪੀਕਰ ਸਾਹਿਬ, ਧਰਮਸ਼ਾਲਾਵਾਂ ਔਰ ਚੌਪਾਲਾਂ ਦੀ ਸਕੀਮ ਜਿਹੜੀ ਸੀ ਉਹ ਡਰਾਪ ਕਰ ਦਿੱਤੀ ਗਈ ਸੀ। ਅਸੀਂ ਉਸ ਸਕੀਮ ਨੂੰ ਚਾਲੂ ਕਰ ਰਹੇ ਹਾਂ। ਇਸ ਗੱਲ ਨੂੰ ਵੇਖਦੇ ਹੋਏ ਫ਼ਾਇਨਾਂਸ ਮਨਿਸਟਰ ਸਾਹਿਬ ਨੇ 35 ਹਜ਼ਾਰ ਰੁਪਿਆ ਨਵੀਂ ਧਰਮਸ਼ਾਲਾਵਾਂ ਲਈ ਮਨਜ਼ੂਰ ਕੀਤਾ ਹੈ ਔਰ 1155 ਧਰਮਸ਼ਾਲਾਵਾਂ ਬਨਾਉਣੀਆਂ ਹਨ। ਸਾਲ 1992-93 ਵਿਚ ਸਾਢੇ ਤਿੰਨ ਕਰੋੜ ਰੁਪਿਆ ਮੁਹੱਈਆ ਕੀਤਾ ਹੈ। ਫਾਇਨਾਂਸ ਮਨਿਸਟਰ ਸਾਹਿਬ ਦਾ ਉਹ ਸ਼ਲਾਘਾਯੋਗ ਕਦਮ ਹੈ। ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ। ਇਸ ਗੱਲ ਲਈ ਇਥੇ, ਸਪੀਕਰ ਸਾਹਿਬ, ਬੜੀਆਂ ਨਵੀਆਂ ਨਵੀਆਂ ਸੁਜੈਸ਼ਨਜ਼ ਆਈਆਂ ਹਨ, ਮੈਂਬਰ ਸਾਹਿਬਾਨ ਨੇ ਬੜੀਆਂ ਖੁਲ੍ਹ ਕੇ ਗੱਲਾਂ ਕੀਤੀਆਂ ਹਨ, ਨਵੀਆਂ ਸਕੀਮਾਂ ਦੱਸੀਆਂ ਹਨ। ਅਸੀਂ ਸਾਰਾ ਕੁਝ ਨੋਟ ਕਰ ਲਿਆ ਹੈ ਲੇਕਿਨ ਫਿਰ ਵੀ ਮੈਂਬਰ ਸਾਹਿਬਾਨ ਮੈਨੂੰ ਕੋਈ ਰਾਏ ਦੇਣਾ ਚਾਹੁੰਦੇ ਹੋਣ ਤਾਂ ਮੈਂ ਵੈਲਕਮ ਕਰਦਾ ਹਾਂ। ਅਸੀਂ ਆਪਣੀਆਂ ਸਕੀਮਾਂ ਵਿਚ ਉਨ੍ਹਾਂ ਦੇ ਸੁਝਾਓ ਜੋ ਦੇਣਗੇ ਇਨਟਰੋਡਿਊਸ ਕਰਨ ਲਈ ਤਿਆਰ ਹਾਂ। ਸਪੀਕਰ ਸਾਹਿਬ, ਜਿਥੇ ਅਸੀਂ ਇਤਨੇ ਕਨਸਰਨਡ ਹਾਂ ਸ਼ਡਿਊਲਡ ਕਾਸਟਸ ਲਈ ਮੈਂਬਰ ਸਾਹਿਬਾਨ ਇਧਰ ਵਾਲੇ ਔਰ ਉਧਰ ਵਾਲੇ ਵੀ ਸ਼ਾਇਦ ਉਨ੍ਹਾਂ ਨੇ ਵੀ ਕਿਹਾ ਹੈ ਔਰ ਹੋਰ ਸਾਥੀਆਂ ਨੇ ਵੀ ਕਈ ਗੱਲਾਂ ਕੀਤੀਆਂ ਹਨ ਬੈਕਲਾਗ ਬਾਰੇ ਜਿਹੜਾ ਕਿ ਸਰਵਿਸਿਜ਼ ਵਿਚ ਹੈ। ਮੈਂ ਉਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਡਿਪਾਰਟਮੈਂਟ ਪਾਸੋਂ ਪੂਰੇ ਫਿਗਰਜ਼, ਪੂਰੀ ਡਿਟੇਲਜ਼ ਕੁਲੈਕਟ ਕਰ ਰਹੇ ਹਾਂ, ਔਰ ਤੁਹਾਡੇ ਰਾਹੀਂ ਸਪੀਕਰ ਸਾਹਿਬ ਸਾਰੇ ਮੈਂਬਰ ਸਾਹਿਬਾਨ ਨੂੰ ਐਸ਼ੋਅਰ ਕਰਾਉਣਾ ਚਾਹੁੰਦਾ ਹਾਂ ਕਿ 31 ਦਸੰਬਰ, 1991 ਤਕ ਦਾ ਬੈਕਲਾਗ ਬਹੁਤ ਜਲਦੀ ਪੂਰਾ ਕਰ ਦਿਆਂਗੇ।

[ਸਮਾਜ ਭਲਾਈ ਮੰਤਰੀ]

(ਥੰਪਿੰਗ) ਔਰ ਜੋ ਰੇਜ਼ਰਵੇਸ਼ਨ ਪਾਲਿਸੀ ਦੀ ਗੱਲ ਆਈ ਹੈ ਮੇਰੇ ਸਾਥੀਆਂ ਨੇ ਫੁਰਮਾਇਆ ਹੈ, ਉਧਰ ਸਾਹਮਣੇ ਵਾਲੇ ਪਾਸੇ ਵਲੋਂ ਵੀ ਰੈਜ਼ਰਵੇਸ਼ਨ ਪਾਲਿਸੀ ਤੇ ਗੱਲਾਂ ਹੋਈਆਂ ਹਨ, ਉਸ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਸੀ. ਐਮ. ਸਾਹਿਬ ਤੜੇ ਕੀਨ ਸਨ ਕਿ ਰੇਜ਼ਰਵੇਸ਼ਨ ਐਕਟ ਇਸ ਸੈਸ਼ਨ ਵਿਚ ਲਿਆਉਂਦੇ ਪਰ ਉਸ ਵਿਚ ਮੈਂਬਰ ਸਾਹਿਬਾਨ ਦੇ ਸੁਝਾਓ ਲੈਣੇ ਸਨ, ਔਰ ਇਹ ਬੜੀ ਜ਼ਰੂਰੀ ਗੱਲ ਸੀ, ਇਸ ਕਰਕੇ ਇਸ ਸੈਸ਼ਨ ਵਿਚ ਇਹ ਐਕਟ ਨਹੀਂ ਲਿਆਂਦਾ ਗਿਆ। ਸਪੀਕਰ ਸਾਹਿਬ, ਇਹ ਗੱਲ ਬੜੀ ਦੇਰ ਤੋਂ ਚਲੀ ਹੈ ਅਤੇ ਨੈਸ਼ਨਲ ਲੇਵਲ ਤੇ ਵੀ ਇਸ ਬਾਰੇ ਡਿਬੇਟ ਹੋ ਰਹੀ ਹੈ। ਅਸੀਂ ਚਾਹੁੰਦੇ ਹਾਂ ਕਿ ਹੁਣ ਇਹ ਬਹੁਤ ਜ਼ਰੂਰੀ ਹੋ ਗਿਆ ਹੈ ਕਿ ਇਸ ਸ਼ਡਿਊਲਡ ਕਾਸਟਸ ਵਿਚ ਹੈਵ ਔਰ ਹੈਵ ਨਾਟਸ ਵਾਲੀ ਗਲ ਆ ਗਈ ਹੈ, ਜਿਹੜੇ ਹੈਵਜ਼ ਹਨ ਉਨ੍ਹਾਂ ਨੂੰ ਬੜਾ ਕੁਝ ਮਿਲ ਚੁਕਿਆ ਹੈ ਔਰ ਜਿਹੜੇ ਹੈਵ ਨਾਟਸ ਹਨ ਉਨ੍ਹਾਂ ਨੂੰ ਕੁਝ ਨਹੀਂ ਮਿਲਿਆ। ਇਸ ਲਈ ਉਨ੍ਹਾਂ ਹੈਵ ਨਾਟਸ ਵਾਲਿਆਂ ਨੂੰ ਆਈਡੈਂਟੀਫਾਈ ਕਰਨਾ ਬਹੁਤ ਜ਼ਰੂਰੀ ਹੋ ਗਿਆ ਹੈ। ਅਰਥਾਤ ਜਿਹੜੇ ਇਕਨਾਮੀਕਲੀ ਵੀਕਰਜ਼ ਹਨ ਉਨ੍ਹਾਂ ਨੂੰ ਆਈਡੈਂਟੀਫਾਈ ਕਰਨਾ ਜ਼ਰੂਰੀ ਹੋ ਗਿਆ ਹੈ। ਇਸ ਸਬੰਧ ਵਿਚ ਮੇਰੇ ਸਾਥੀਆਂ ਵਲੋਂ ਵੀ ਰਾਏ ਆਈ ਹੈ। ਇਸ ਵਾਸਤੇ ਕੋਈ 2-3 ਨਵੀਆਂ ਇੰਸਟ੍ਰਕਸ਼ਨਜ਼ ਇੰਟਰੋਡਿਊਸ ਕਰਨੀਆਂ ਪੈਣਗੀਆਂ ਜਿਵ ਕਿ ਜਿਹੜੇ ਇਨਕਮ ਟੈਕਸ ਪੇਈ ਹਨ, ਉਹ ਇਸ ਰੈਜ਼ਰਵੇਸ਼ਨ ਪਾਲਿਸੀ ਦੇ ਹੱਕਦਾਰ ਨਹੀਂ ਹੋਣੇ ਚਾਹੀਦੇ। ਜਾਂ ਜਿਹੜੇ ਆਈ. ਏ. ਐਸ., ਆਈ. ਪੀ. ਐਸ. ਅਫਸਰ ਹਨ ਉਨ੍ਹਾਂ ਦੇ ਬੱਚੇ ਵੀ ਇਸ ਦੇ ਹਕਦਾਰ ਨਹੀਂ ਹੋਣੇ ਚਾਹੀਦੇ। ਇਸ ਵਾਸਤੇ ਅਸੀਂ ਨਵਾਂ ਐਕਟ ਲਿਆਉਣਾ ਚਾਹੁੰਦੇ ਹਾਂ ਤਾਂਕਿ ਇਹ ਸਾਰੀ ਚੀਜ਼ ਰੈਸ਼ਨਾਲਾਈਜ਼ ਕੀਤੀ ਜਾਵੇ ਔਰ ਜਿਹੜੇ ਰਹਿ ਗਏ ਹਨ ਉਨ੍ਹਾਂ ਨੂੰ ਕੁਝ ਦੇ ਸਕੀਏ।

**ਸ੍ਰੀ ਸਪੀਕਰ:** ਟਾਈਮ ਦਾ ਖਿਆਲ ਕਰ ਲਓ।

**ਮੰਤਰੀ** ਇਸ ਤਰੀਕੇ ਨਾਲ ਅਸੀਂ ਚਾਹੁੰਦੇ ਹਾਂ ਕਿ ਜਿਹੜਾ ਵੱਡਾ ਵਰਗ ਹੈ ਉਸ ਨੂੰ ਛੋਟੇ ਵਰਗ ਵਾਲੇ ਭਾਈ ਦਾ ਖਿਆਲ ਕਰਨਾ ਚਾਹੀਦਾ ਹੈ ਤਾਂਕਿ ਜ਼ਿਆਦਾ ਤੋਂ ਜ਼ਿਆਦਾ ਉਹ ਤਰੱਕੀ ਕਰ ਸਕੇ। ਇਨ੍ਹਾਂ ਸ਼ਬਦਾਂ ਨਾਲ ਮੈਂ ਚਾਹੁੰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਪਾਸ ਕੀਤਾ ਜਾਵੇ।

**Mr. Speaker:** Question is.

"This House recommends to the Government to take further steps and make new schemes for the welfare of the Scheduled Castes, Backward Classes and other weaker sections of the society."

*The motion was carried unanimously.*

**Mr. Speaker** : The House stands adjourned till 2.30 P. M. today the 9th April, 1992.

| | |
|---|---|
| * 1.27 P. M. | (*The Sabha then adjourned* till 2.30 P. M. today the 9th April, 1992*). |

123—25-8-92 —305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

# Punjab Vidhan Sabha

## Debates

*9th April, 1992*
(Afternoon Sitting)

**Vol. I—No. 19**

OFFICIAL REPORT

CONTENTS

*Thursday, the 9th April, 1992*




Punjab Vidhan Sabha Secretariat, Chandigarh.

Price : Rs.

**PUNJAB VIDHAN SABHA**

*Thursday, the 9th April, 1992*

(Afternoon Sitting)

*The Vidhan Sabha met in the Punjab Vidhan Sabha Hall, 'idhan Bhavan, Chandigarh, at 2.30 P.M. Mr. Speaker (Sardar Iarcharn Singh Ajnala in the Chair.)*

STARRED QUESTIONS AND ANSWERS

**ਸਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਘਟੀਆਂ ਕਿਸਮ ਦੇ ਕਣਕ ਦੇ ਆਟੇ ਦੀ ਸਪਲਾਈ**

*166. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਖੁਰਾਕ ਅਤੇ ਸਪਲਾਈ ਮੰਤਰੀ ਕਿਰਪਾ ਕਰਕੇ ਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਸਰਕਾਰੀ ਸਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਸਪਲਾਈ ਕੀਤਾ ਜਾ ਰਿਹਾ ਕਣਕ ਦਾ ਆਟਾ ਬਹੁਤ ਹੀ ਘਟੀਆ ਕਿਸਮ ਦਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਰਾਜ ਵਿਚ ਉਕਤ ਦੁਕਾਨਾਂ ਰਾਹੀਂ ਦਿੱਲੀ ਦੇ ਪੈਟਰਨ ਤੇ ਕਣਕ ਸਪਲਾਈ ਕਰਨ ਦੀ ਉਚਿਤਤਾ ਤੇ ਵਿਚਾਰ ਕਰੇਗੀ ?

**ਸ਼੍ਰੀਮਤੀ ਰਜਿੰਦਰ ਕੌਰ ਭੱਠਲ:** : (ੳ) ਨਹੀਂ, ਇਹ ਠੀਕ ਨਹੀਂ ਹੈ। ਰਾਜ ਸਰਕਾਰ ਵਲੋਂ 'ਕਾਂ ਲਈ ਵਾਜਿਬ ਭਾਅ ਦੀਆਂ ਦੁਕਾਨਾਂ ਰਾਹੀਂ ਵਧੀਆ ਕਿਸਮ ਦਾ ਆਟਾ ਉਪਲੱਬਧ ਕਰਾਉਣ ਲਈ ਸ਼ਾਲ ਪ੍ਰਬੰਧ ਕੀਤੇ ਗਏ ਹਨ। ਵਾਜਿਬ ਭਾਅ ਦੀਆਂ ਦੁਕਾਨਾਂ ਰਾਹੀਂ ਵੰਡੇ ਜਾਣ ਵਾਲੇ ਆਟੇ ਦੀ ਆਲਟੀ ਬਾਰੇ ਕੋਈ ਖ਼ਾਸ ਸ਼ਿਕਾਇਤ ਪ੍ਰਾਪਤ ਨਹੀਂ ਹੋਈ।

(ਅ) ਉਪਰੋਕਤ 'ੳ' ਵਿੱਚ ਦਰਸਾਈ ਸਥਿਤੀ ਦੇ ਸਨਮੁੱਖ ਲਾਗੂ ਨਹੀਂ ਹੁੰਦਾ।

**श्रीमति लक्ष्मी कांता चावला : मंत्री महोदय कृपा करके यह बतायेंगे कि** ाटे की जगह कनक नहीं देनी, कहीं यह तो नहीं कि सरकार कुछ मिलों कों ाभान्वित करना चाहती हो ?

**ਮੰਤਰੀ:** : ਐਸਾ ਤਾਂ ਸਰਕਾਰ ਦਾ ਕੋਈ ਵਿਚਾਰ ਨਹੀਂ। ਸਭ ਤੋਂ ਪਹਿਲਾਂ ਕਨਜ਼ਿਊਮਰ ਨੂੰ ਵੇਖਣਾ । ਕਿ ਕਨਜ਼ਿਊਮਰ ਨੂੰ ਆਟਾ ਕਿਸ ਤਰ੍ਹਾਂ ਮਿਲਦਾ ਹੈ। ਉਹ ਸਰਕਾਰ ਦਾ ਪਰਮ ਧਰਮ ਹੈ। ਪਿਸਾਈ ਵੀ ਜਿਹੜੀ ਹੈ ਉਹ ਚੱਕੀਆਂ ਦੇ ਨਾਲੋਂ ਮਿੱਲਾਂ ਦੀ ਸਸਤੀ ਹੈ। ਕੁਝ ਸਬਸਿਡੀ ਕਣਕ ਜਾਂ ਆਟੇ ਤੇ ਦੇਤੀ ਜਾਂਦੀ ਹੈ। ਖਦਸ਼ਾ ਇਹ ਹੈ ਕਿ ਅਗਰ 10-10 ਕਿੱਲੋ ਕਣਕ ਦੀਆਂ ਥੈਲੀਆਂ ਬਣਾ ਦਿਆਂਗੇ ਤਾਂ ਮੁਸ਼ਕਲ ਆਵੇਗੀ। ਦੂਜੀ ਗੱਲ ਇਹ ਹੈ ਕਿ ਆਟਾ ਵੀ ਜਲਦੀ ਖਰਾਬ ਹੋ ਜਾਵੇਗਾ। ਅਸੀਂ ਚਾਹੁੰਦੇ ਹਾਂ ਕਿ ਕਨਜ਼ਿਊਮਰ ਦਾ ਫਾਇਦਾ ਹੋਵੇ, ਬਾਕੀ ਕਨਜ਼ਿਊਮਰ ਵਲੋਂ ਕੋਈ ਖਾਸ ਡਿਮਾਂਡ ਨਹੀਂ ਆਈ ਸੀ। ਅਗਰ ਕੋਈ ਇਸ ਤਰ੍ਹਾਂ ਦੀ ਡਿਮਾਂਡ ਆਈ ਤਾਂ ਉਸ ਨੂੰ ਵਿਚਾਰਿਆ ਜਾ ਸਕਦਾ ਹੈ।

**श्रीमति लक्ष्मी कांता चावला :** अध्यक्ष महोदय, 15 दिन पहले पंजाब गवर्नमैंट को इस हाऊस में हम ने कहा था कि यह आटा खाने के काबल नहीं है। मंत्री जी ने उस दिन कहा था कि विचार करेंगे। आज क्यों ऐसा कह रहे हैं कि कोई योजना नहीं।

**ਮੰਤਰੀ :** ਮੈਂ ਪਹਿਲਾਂ ਵੀ ਇਹੀ ਕਿਹਾ ਸੀ ਕਿ ਸੈਸ਼ਨ ਤੋਂ ਬਾਅਦ ਸਾਰੇ ਜ਼ਿਲ੍ਹਿਆਂ ਵਿਚ ਜਾਣਾ ਹੈ। ਮੈਂ ਤਿੰਨ ਜ਼ਿਲ੍ਹਿਆਂ ਵਿਚ ਗਈ ਸੀ ਕੋਈ ਸ਼ਿਕਾਇਤ ਨਹੀਂ ਮਿਲੀ, ਇਨ੍ਹਾਂ ਨੇ ਜੋ ਅੰਮ੍ਰਿਤਸਰ ਦੀ ਸ਼ਕਾਇਤ ਕੀਤੀ ਉਸੇ ਦਿਨ ਜਿਸ ਦਿਨ ਸ਼ਿਕਾਇਤ ਕੀਤੀ ਸੀ ਆਪਣੇ ਡੀ.ਐਫ.ਐਸ.ਸੀ. ਨੂੰ ਸਪੈਸ਼ਲੀ ਮੇਰੀ ਡਾਇਰੈਕਟਰ ਨੇ ਪੁਛਿਆ, ਉਸ ਨੇ ਵੀ ਕਿਹਾ ਕਿ ਬਹੁਤ ਚਿਰ ਪਹਿਲਾਂ ਕੰਪਲੇਂਟ ਆਈ ਸੀ, ਹੁਣ ਨਹੀਂ ਆਈ। ਤੁਸੀਂ ਹੁਣ ਕਿਹਾ ਹੈ। ਜਦੋਂ ਤੁਸੀਂ ਸੈਸ਼ਨ ਤੋਂ ਮੈਨੂੰ ਫਰੀ ਕਰ ਦਿਓਗੇ ਮੈਂ ਉਥੇ ਜਾਵਾਂਗੀ ਬੇਸ਼ਕ ਚਾਵਲਾ ਜੀ ਮੇਰੇ ਨਾਲ ਚਲਣ। ਕਿਸੇ ਥਾਂ ਤੇ ਕਈ ਪਰਟੀਕੁਲਰ ਦਿਕਤ ਹੋਈ ਤਾਂ ਉਸ ਨੂੰ ਮੌਜੂਦਾ ਪਾਲਿਸੀ ਵਿਚ ਰਹਿੰਦਿਆਂ ਹੋਇਆਂ ਵੇਖਾਂਗੀ ਕਿ ਕਿਸ ਤਰ੍ਹਾਂ ਸਹੀ ਕੀਤਾ ਜਾ ਸਕਦਾ ਹੈ, ਉਸ ਤਰ੍ਹਾਂ ਕਰਾਂਗੇ। ਅਗਰ ਜ਼ਰੂਰਤ ਪਈ ਪਾਲਿਸੀ ਚੇਂਜ ਕਰਨ ਦੀ ਤਾਂ ਵੀ ਵਿਚਾਰ ਕੀਤਾ ਜਾ ਸਕਦਾ ਹੈ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਆਟੇ ਦੀ ਬਜਾਏ ਕਣਕ ਦੇਣ ਦਾ ਕੋਈ ਵਿਚਾਰ ਨਹੀਂ। ਕੋਈ ਸ਼ਿਕਾਇਤ ਨਹੀਂ, ਮੰਤਰੀ ਜੀ ਨੇ ਦਸਿਆ, ਪਰ ਇਹ ਆਮ ਸ਼ਿਕਾਇਤਾਂ ਹਨ। ਮੈਂ ਮੰਤਰੀ ਜੀ ਨੂੰ ਨਿਵੇਦਨ ਕਰਦਾ ਹਾਂ ਅਤੇ ਇਹ ਭਰੋਸਾ ਚਾਹੁੰਦਾ ਹਾਂ, ਮੰਤਰੀ ਜੀ ਆਪ ਕਹਿ ਰਹੇ ਹਨ ਕਿ ਮਿਲ ਵਿਚ ਇਕੱਠਾ ਆਟਾ ਪੀਸਿਆ ਜਾਏ ਤਾਂ ਉਹ ਜਲਦੀ ਖਰਾਬ ਹੋਣ ਦਾ ਡਰ ਹੈ। ਇਹ ਸਾਰੀ ਚੀਜ਼ ਐਗਜ਼ਾਮਿਨ ਕਰਨ ਤੋਂ ਬਾਅਦ ਆਟੇ ਦੀ ਥਾਂ ਤੇ ਕਣਕ ਦੇਣ ਦਾ ਭਰੋਸਾ ਦੇਣ। Will it not ensure a better service to the consumers. ਕੀ ਇਸ ਚੀਜ਼ ਨੂੰ ਐਗਜ਼ਾਮਿਨ ਕਰਾਉਣਗੇ ?

**ਮੰਤਰੀ :** ਮੈਂ ਜ਼ਾਤੀ ਤੌਰ ਤੇ ਇਸ ਦੇ ਬਿਲਕੁਲ ਖਿਲਾਫ ਨਹੀਂ ਹਾਂ। ਇਸ ਤੋਂ ਬਾਅਦ ਜੋ ਤੁਹਾਡੀਆਂ ਸੁਜੈਸ਼ਨਜ਼ ਆਉਣਗੀਆਂ, ਹਮਦਰਦੀ ਨਾਲ ਵਿਚਾਰ ਕਰਕੇ ਉਨ੍ਹਾਂ ਨੂੰ ਧਿਆਨ ਵਿੱਚ ਰਖਿਆ ਜਾਵੇਗਾ।

**ਸ੍ਰੀ ਸਪੀਕਰ :** ਪਰੋਫੈਸਰ ਚਾਵਲਾ ਜੀ, ਮੰਤਰੀ ਜੀ ਨੇ ਕਾਫੀ ਪੁਜ਼ੀਸ਼ਨ ਕਲੀਅਰ ਕਰ ਦਿੱਤੀ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਅਧਿਅਕਸ਼ ਮਹੋਦਿਯ, ਕੀ ਮੰਤਰੀ ਮਹੋਦਿਆ ਮੈਨੂੰ ਆਗਿਆ ਦੇਣਗੇ ਕਿ ਮੈਂ ਕੋਈ 12 ਡੀਪੂਆਂ ਦੇ ਆਟੇ ਦਾ ਸੈਂਪਲ ਲਿਆ ਕੇ ਏਥੇ ਦਿਖਾ ਦੇਵਾਂ ਜਿਹੜਾ ਕਿ ਲੋਕ ਖਾਂਦੇ ਹਨ। ਮੈਂ ਪਿਛੇ ਵੀ ਨਹੀਂ ਲਿਆਂਦਾ ਕਿਉਂਕਿ ਤੁਸੀਂ ਮੈਨੂੰ ਕਿਹਾ ਸੀ ਕਿ ਹਾਊਸ ਵਿੱਚ ਕੁਝ ਵੀ ਪਰੈਜ਼ੈਂਟ ਨਹੀਂ ਕਰੀਦਾ।

**ਸ੍ਰੀ ਸਪੀਕਰ :** ਪਰੋਫੈਸਰ ਚਾਵਲਾ ਜੀ, ਇਹ ਹਾਊਸ ਅੱਜ ਸਾਈਨੇ-ਡਾਈ ਐਡਜਰਨ ਹੋ ਜਾਣਾ ਹੈ। ਤੁਸੀਂ ਆਪ ਇਨ੍ਹਾਂ ਨੂੰ ਪਰਸਨਲੀ ਮਿਲ ਲੈਣਾ। ਬਾਕੀ ਇਨ੍ਹਾਂ ਨੇ ਦੌਰੇ ਵੀ ਕਰਨੇ ਹਨ। ਉਥੇ ਦਿਖਾ ਲੈਣਾ।

**ਮੰਤਰੀ :** ਸਪੀਕਰ ਸਾਹਿਬ, ਇਹ ਮੈਨੂੰ ਬੋਲਣ, ਮੈਂ ਇਨ੍ਹਾਂ ਕੋਲ ਜਾਣਾ ਚਾਹੁੰਦੀ ਹਾਂ। ਮੈਂ ਇਨ੍ਹਾਂ ਦੇ ਨਾਲ ਜਾਵਾਂਗੀ ਅਤੇ ਨਾਲੇ ਰੋਟੀ ਖਾ ਕੇ ਆਵਾਂਗੀ।

**ਸ੍ਰੀ ਸਪੀਕਰ :** ਪਰੋਫੈਸਰ, ਚਾਵਲਾ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਬੈਠਿਆਂ ਬੈਠਿਆਂ ਗੱਲਬਾਤ ਵਿੱਚ ਮਸਰੂਫ ਨਾ ਹੋਵੋ

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਮੈਂ ਅੱਗੇ ਤੋਂ ਨਹੀਂ ਗੱਲ ਕਰਾਂਗੀ। ਉਧਰੋਂ ਵੀ ਕੋਈ ਨਾ ਕਰੇ।

---

### ਰਾਜ ਵਿਚ ਏਡਜ਼ ਨੂੰ ਰੋਕਣ ਲਈ ਕਾਰਵਾਈ

*89. **ਸ੍ਰੀਮਤੀ ਵਿਮਲਾ ਡਾਂਗ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1991 ਦੇ ਦੌਰਾਨ ਰਾਜ ਵਿਚ ਏਡਜ਼ ਕਾਰਨ ਹੋਈਆਂ ਮੌਤਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ;

(ਅ) 1 ਮਾਰਚ, 1992 ਤੱਕ ਰਾਜ ਵਿਚ ਏਡਜ਼ ਦੇ ਮਰੀਜ਼ਾਂ ਦੀ ਜ਼ਿਲ੍ਹਵਾਰ ਗਿਣਤੀ ਕਿੰਨੀ ਕਿੰਨੀ ਸੀ ;

(ੲ) ਰਾਜ ਵਿਚ ਏਡਜ਼ ਦੀ ਬਿਮਾਰੀ ਨੂੰ ਫੈਲਣ ਤੋਂ ਰੋਕਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਲਾਲ ਸਿੰਘ :** (ੳ) ਸਾਲ 1991 ਦੌਰਾਨ ਰਾਜ ਵਿੱਚ ਏਡਜ਼ ਬਿਮਾਰੀ ਕਾਰਨ ਹੋਈਆਂ ਮੌਤਾਂ ਦੀ ਜ਼ਿਲ੍ਹੇਵਾਰ ਗਿਣਤੀ ਹੇਠ ਅਨੁਸਾਰ ਹੈ ਜੀ :

1. ਜ਼ਿਲਾ ਜਲੰਧਰ .. 1

(ਅ) ਰਾਜ ਵਿਚ 1 ਮਾਰਚ, 1992 ਨੂੰ ਏਡਜ਼ ਮਰੀਜ਼ਾਂ ਦੀ ਗਿਣਤੀ ਜ਼ਿਲ੍ਹੇਵਾਰ ਹੇਠਾਂ ਦਿੱਤੀ ਜਾਂਦੀ ਹੈ :—

| | |
|---|---|
| ਲੁਧਿਆਣਾ | 9 |
| ਜਲੰਧਰ | 1 |
| ਗੁਰਦਾਸਪੁਰ | 1 |
| ਰੋਪੜ | 1 |
| ਹੁਸ਼ਿਆਰਪੁਰ | 4 |
| ਬਠਿੰਡਾ | 2 |
| ਸੰਗਰੂਰ | 2 |
| ਕੁੱਲ ਜੋੜ | 20 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

(ੲ) ਏਡਜ਼ ਦੀ ਰੋਕਥਾਮ ਲਈ ਜ਼ੋਨਲ ਸਕਰੀਨਿੰਗ ਸੈਂਟਰਾਂ ਵਿਖੇ ਖ਼ੂਨ ਦੀ ਹਿਊਮਨ ਏਮੀਊਨੋ-ਡੈਫੀਸੈਂਸੀ ਵਾਇਰਸ (ਐਚ.ਆਈ.ਵੀ.) ਟੈਸਟਿੰਗ ਕੀਤੀ ਜਾਂਦੀ ਹੈ।

**ਸ੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦਿਆ ਨੂੰ ਪੁੱਛਣਾ ਚਾਹਵਾਂਗੀ ਕਿ ਏਡਜ਼ ਇਕ ਜਾਨ ਲੇਵਾ ਬੀਮਾਰੀ ਹੈ। ਇਹ ਇਕ ਫੈਟਲ ਡਿਜ਼ੀਜ਼ ਹੈ। ਇਹ ਜ਼ਿਆਦਾਤਰ ਬਾਹਰਲੇ ਮੁਲਕਾਂ ਤੋਂ ਆਉਂਦੀ ਹੈ। ਕੀ ਜਿਹੜੇ ਬਾਹਰੋਂ ਲੋਕ ਆਉਂਦੇ ਹਨ, ਉਨ੍ਹਾਂ ਦਾ ਕੋਈ ਮੈਡੀਕਲ ਚੈਕ-ਅੱਪ ਦਾ ਪ੍ਰਬੰਧ ਸੰਭਵ ਹੈ ?

**ਮੰਤਰੀ :** ਇਸ ਦੇ ਬਾਰੇ ਜ਼ਰੂਰ ਵਿਚਾਰ ਕੀਤਾ ਜਾਵੇਗਾ। ਪੰਜਾਬ ਵਿੱਚ ਆਉਣ ਤੋਂ ਪਹਿਲਾਂ ਸੈਂਟਰਲ ਗੌਰਮਿੰਟ ਤੋਂ ਪਰਮਿਸ਼ਨ ਲੈਣੀ ਪੈਂਦੀ ਹੈ। ਫ਼ਾਰਨੇਰਜ਼ ਨੂੰ ਸੈਂਟਰਲ ਗੌਰਮਿੰਟ ਦੇਖਦੀ ਹੈ ਕਿ ਉਹ ਜਾਣ ਦੇ ਕਾਬਲ ਹੈ ਜਾਂ ਨਹੀਂ।

**ਸ੍ਰੀ ਮਦਨ ਮੋਹਨ ਮਿੱਤਲ :** ਸਰ, ਮੰਤਰੀ ਜੀ ਨੇ ਕਿਹਾ ਹੈ ਕਿ ਸੈਂਟਰ ਦੀ ਸਰਕਾਰ ਦੇਖਦੀ ਹੈ। ਮੈਂ ਸਪੀਕਰ ਸਾਹਿਬ, ਤੁਹਾਡੇ ਦੁਆਰਾ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਸੈਂਟਰ ਸਰਕਾਰ ਨੂੰ ਕੋਈ ਬੇਨਤੀ ਕਰਨਗੇ ਕਿ ਜੋ ਲੋਕ ਪੰਜਾਬ ਵਿੱਚ ਵਿਦੇਸ਼ਾਂ ਤੋਂ ਆਉਂਦੇ ਹਨ, ਉਨ੍ਹਾਂ ਦੀ ਐਂਟਰੀ ਤੋਂ ਪਹਿਲਾਂ ਜਦੋਂ ਉਹ ਏਅਰਪੋਰਟ ਤੇ ਉਤਰਦੇ ਹਨ, ਉਥੇ ਹੀ ਚੈਕ ਕਰਨ। ਇਹ ਮਰੀਜ਼ ਜਿਨ੍ਹਾਂ ਦੀ ਸਰਕਾਰ ਨੇ ਲਿਸਟ ਦੱਸੀ ਹੈ, ਇਹ ਕਿਥੇ ਰਖੇ ਹੋਏ ਹਨ। ਕੀ ਕੋਈ ਐਸੇ ਕੇਂਦਰ ਹਨ ਜਿਨ੍ਹਾਂ ਵਿੱਚ ਇਨ੍ਹਾਂ ਦੇ ਟਰੀਟਮੈਂਟ ਦਾ ਕੋਈ ਬੰਦੋਬਸਤ ਹੋਵੇ ਤਾਂ ਕਿ ਦੂਜੇ ਲੋਕਾਂ ਤੇ ਅਸਰ ਨਾ ਪੈ ਸਕੇ।

**ਮੰਤਰੀ :** ਇਸ ਦੇ ਲਈ ਇਹ ਟੈਸਟਿੰਗ ਦਾ ਜਿਹੜਾ ਸਿਸਟਮ ਹੈ, ਜਿਹੜੇ ਲੋਕ ਬਲੱਡ ਦੇਂਦੇ ਹਨ, ਉਨ੍ਹਾਂ ਦੇ ਬਲੱਡ ਨੂੰ ਬਾਕਾਇਦਾ ਟੈਸਟ ਕੀਤਾ ਜਾਂਦਾ ਹੈ। ਇਸ ਲਈ ਗੁਰੂ ਤੇਗ ਬਹਾਦਰ ਮੈਡੀਕਲ ਇੰਸਟੀਚਿਊਟ, ਅੰਮ੍ਰਿਤਸਰ, ਸਿਵਲ ਹਾਸਪੀਟਲ, ਲੁਧਿਆਣਾ ਅਤੇ ਰਾਜਿੰਦਰਾ ਹਸਪਤਾਲ, ਪਟਿਆਲਾ ਤਿੰਨੇ ਥਾਵਾਂ ਤੇ ਦੇਖ ਭਾਲ ਦਾ ਸਿਸਟਮ ਜਾਰੀ ਹੈ।

-----

## ਲੁਧਿਆਣਾ ਵਿਖੇ ਮੈਡੀਕਲ ਕਾਲਜ ਖੋਲ੍ਹਣਾ

*216. **ਸ੍ਰੀ ਰਾਕੇਸ਼ ਕੁਮਾਰ ਪਾਂਡੇ:** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੁਧਿਆਣੇ ਵਿਚ ਸਰਕਾਰੀ ਮੈਡੀਕਲ ਕਾਲਜ ਖੋਲ੍ਹਣ ਲਈ ਸਰਕਾਰ ਦੀ ਕੋਈ ਤਜਵੀਜ਼ ਹੈ?

**ਸਰਦਾਰ ਲਾਲ ਸਿੰਘ :** ਲੁਧਿਆਣੇ ਵਿਖੇ ਸਰਕਾਰੀ ਮੈਡੀਕਲ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ ਜੀ।

**ਸ੍ਰੀ ਰਾਕੇਸ਼ ਕੁਮਾਰ ਪਾਂਡੇ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਕੀ ਗੌਰਮਿੰਟ ਦੇ ਧਿਆਨ ਵਿੱਚ ਲਿਆ ਕੇ ਇਹ ਗੌਰ ਕੀਤਾ ਜਾਵੇਗਾ ਕਿਉਂਕਿ ਲੁਧਿਆਣਾ ਵਿੱਚ ਇਸ ਸਟੱਡੀ ਵਾਸਤੇ, ਐਮ.ਬੀ.ਬੀ.ਐਸ. ਦੀ ਪੜ੍ਹਾਈ ਵਾਸਤੇ ਕਾਲਜ ਦੀ ਬਹੁਤ ਜ਼ਰੂਰਤ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਪਤਾ ਹੈ ਕਿ ਲੁਧਿਆਣਾ ਵਿਖੇ ਦੋ ਪ੍ਰਾਈਵੇਟ ਕਾਲਜ ਕ੍ਰਿਸਚਨ ਮੈਡੀਕਲ ਕਾਲਜ ਅਤੇ ਦਯਾਨੰਦ ਮੈਡੀਕਲ ਕਾਲਜ ਆਲਰੇਡੀ ਹਨ। ਇਸ ਕਰਕੇ ਹੋਰ ਮੈਡੀਕਲ ਕਾਲਜ ਖੋਲ੍ਹਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ** : ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਜਲੰਧਰ ਵਿੱਚ ਵੀ ਕੋਈ ਮੈਡੀਕਲ ਕਾਲਜ ਖੋਲ੍ਹਣ ਬਾਰੇ ਤਜ਼ਵੀਜ਼ ਹੈ ਜਾਂ ਨਹੀਂ ?

**ਮੰਤਰੀ** : ਨਹੀਂ।

**ਸ੍ਰੀ ਰਘੁਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਸੁਜਾਨਪੁਰ ਵਿਚ ਕੋਈ ਮੈਡੀਕਲ ਕਾਲਜ ਨਹੀਂ ਹੈ, ਕੀ ਮੰਤਰੀ ਉਥੇ ਮੈਡੀਕਲ ਕਾਲਜ ਖੋਲ੍ਹਣ ਵਾਸਤੇ ਕੋਈ ਖਿਆਲ ਕਰਨਗੇ ?

**ਸ੍ਰੀ ਸਪੀਕਰ** : ਮੈਂ ਕਹਾਂਗਾ, ਤੁਸੀਂ ਮੰਤਰੀ ਜੀ ਦਾ ਸ਼ਬਦ ਵਰਤੋ।

**ਮੰਤਰੀ** : ਸਪੀਕਰ ਸਾਹਿਬ, ਸ਼ਾਇਦ ਇਹ ਹਸਪਤਾਲ ਦੀ ਗੱਲ ਕਰਦੇ ਕਰਦੇ ਮੈਡੀਕਲ ਕਾਲਜ ਤੇ ਆ ਗਏ ਹਨ। ਪੰਜਾਬ ਵਿਚ ਕੋਈ ਵੀ ਨਵਾਂ ਮੈਡੀਕਲ ਕਾਲਜ ਖੋਲ੍ਹਣ ਦੀ ਤਜਵੀਜ਼ ਨਹੀਂ ਹੈ।

**ਸ੍ਰੀ ਉਪਿੰਦਰ ਕੁਮਾਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੈਡੀਕਲ ਕਾਲਜ ਫਰੀਦਕੋਟ ਲਈ ਵੀ ਇਹ ਕੋਈ ਵਿਜ਼ਿਟਿੰਗ ਕਮੇਟੀ ਬਣਾਉਣਗੇ ਜਿਸ ਤਰ੍ਹਾਂ ਕਿ ਬਾਕੀ ਦੇ 2 ਮੈਡੀਕਲ ਕਾਲਜਾਂ ਵਿਚ ਹੈ—ਪਟਿਆਲੇ ਔਰ ਅੰਮ੍ਰਿਤਸਰ ਵਿਚ ?

**ਮੰਤਰੀ** : ਮੈਨੂੰ ਸਵਾਲ ਦੀ ਸਮਝ ਨਹੀਂ ਆਈ, ਇਹ ਦੁਬਾਰਾ ਦੱਸ ਦੇਣ।

**ਸ੍ਰੀ ਉਪਿੰਦਰ ਕੁਮਾਰ** : ਸਪੀਕਰ ਸਾਹਿਬ, ਅੰਮ੍ਰਿਤਸਰ ਅਤੇ ਪਟਿਆਲੇ ਦੇ ਮੈਡੀਕਲ ਕਾਲਜਾਂ ਵਿਚ ਵਿਜ਼ੀਟਰਜ਼ ਕਮੇਟੀਆਂ ਬਣੀਆਂ ਹੋਈ ਆਂ ਹਨ ਫਾਰ ਦੀ ਇੰਪਰੂਵਮੈਂਟ ਆਫ ਦੀ ਫੰਕਸ਼ਨਿੰਗ ਆਫ ਕਾਲੇਜਿਜ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫਰੀਦਕੋਟ ਨੂੰ ਕਿਉਂ ਐਕਸਕਲੂਡ ਕੀਤਾ ਗਿਆ ਹੈ ? ਕੀ ਇਸ ਵਾਸਤੇ ਵੀ ਇਹ ਕੋਈ ਅਜਿਹੀ ਕਮੇਟੀ ਬਣਾਉਣ ਵਾਸਤੇ ਵਿਚਾਰ ਕਰਨਗੇ ?

**ਸ੍ਰੀ ਸਪੀਕਰ** : ਇਸ ਵਾਸਤੇ ਤੁਸੀਂ ਸੈਪਰੇਟ ਕੁਐਸਚਨ ਦੇ ਦਿਓ।

**ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ.........

**ਸ੍ਰੀ ਸਪੀਕਰ** : ਮੈਂ ਤੁਹਾਨੂੰ ਅਲਾਓ ਹੀ ਨਹੀਂ ਕੀਤਾ ਸਪਲੀਮੈਂਟਰੀ ਕਰਨ ਲਈ।

**ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਸੌਰੀ, ਸਰ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਤਾਂ ਮੰਤਰੀ ਜੀ ਨੇ ਦੱਸ ਦਿੱਤਾ ਹੈ ਕਿ ਲੁਧਿਆਣੇ ਵਿਚ 2 ਮੈਡੀਕਲ ਕਾਲਜ ਹਨ। ਕੀ ਇਨ੍ਹਾਂ ਨੂੰ ਪਤਾ ਹੈ ਕਿ ਉਥੇ ਦਾਖਲੇ ਵਾਲੋ ਕਿੰਨੇ ਪੈਸੇ ਦੇ ਕੇ ਦਾਖਲਾ ਲੈਣਾ ਪੈਂਦਾ ਹੈ।

**ਸ੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ।

## ਸਾਇੰਸ ਮਾਸਟਰਾਂ/ਮਾਸਟਰਾਣੀਆਂ (ਮਿਸਟਰੈਸਾਂ) ਦੀ ਚੋਣ

*140. ਡਾਕਟਰ (ਸ੍ਰੀਮਤੀ) ਮਾਲਤੀ ਥਾਪਰ: ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਸਾਇੰਸ ਮਾਸਟਰਾਂ/ਮਾਸਟਰਾਣੀਆਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ ਅਤੇ ਅਜਿਹੇ ਉਮੀਦਵਾਰਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀ ਉਕਤ ਆਸਾਮੀਆਂ ਲਈ ਡੀ.ਪੀ.ਆਈ. (ਸਕੂਲ) ਪੰਜਾਬ ਦੀ ਵਿਭਾਗੀ ਚੋਣ ਕਮੇਟੀ ਦੁਆਰਾ ਜੁਲਾਈ ਅਤੇ ਅਗਸਤ, 1991 ਦੇ ਮਹੀਨਿਆਂ ਦੇ ਦੌਰਾਨ ਇੰਟਰਵਿਊ ਲਈ ਗਈ ;

(ਅ) ਕੀ ਇਹ ਠੀਕ ਹੈ ਕਿ ਚੋਣ ਲਈ ਕੇਵਲ ਯੋਗਤਾ (ਮੈਰਿਟ) ਹੀ ਕਸੌਟੀ ਰੱਖੀ ਗਈ ਸੀ; ਜੇਕਰ ਅਜਿਹਾਂ ਹੋਵੇ, ਤਾਂ ਚੁਣੇ ਗਏ ਉਮੀਦਵਾਰਾਂ ਦੇ ਵੱਧ ਤੋਂ ਵੱਧ ਅਤੇ ਘੱਟ ਤੋਂ ਘੱਟ ਕਿੰਨੇ ਪ੍ਰਤੀਸ਼ਤ ਨੰਬਰ ਸਨ ;

(ੲ) ਕੀ ਸਰਕਾਰ ਨੂੰ ਉਕਤ ਭਾਗ (ੳ) ਵਿਚ ਵਰਣਿਤ-ਚੋਣ ਵਿਚ ਪੱਖਪਾਤ, ਕੁਨਬਾ ਪਰਵਰੀ ਅਤੇ ਵਿਤਕਰਾ ਕੀਤੇ ਜਾਣ ਬਾਰੇ ਕੋਈ ਸ਼ਿਕਾਇਤ ਪ੍ਰਾਪਤ ਹੋਈ ਸੀ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਉਸ ਤੇ ਕੀ ਕਾਰਵਾਈ ਕੀਤੀ ਗਈ ?

ਸ੍ਰੀ ਹਰਨਾਮ ਦਾਸ ਜੌਹਰ : (ੳ) ਵਿਭਾਗੀ ਚੋਣ ਕਮੇਟੀ, ਡੀ.ਪੀ.ਆਈ. (ਸ) ਵਲੋਂ ਮਹੀਨਾ ਜੁਲਾਈ ਅਤੇ ਅਗਸਤ, 1991 ਦੌਰਾਨ ਕੁੱਲ 2417 ਉਮੀਦਵਾਰਾਂ ਦੀ ਇੰਟਰਵਿਊ ਲਈ ਗਈ ਸੀ। ਸਾਇੰਸ ਦੀਆਂ ਕੁੱਲ 700 ਖਾਲ੍ਹੀ ਆਸਾਮੀਆਂ ਸਨ।

(ਅ) ਹਾਂ। ਚੋਣ ਸਰਕਾਰ ਵੱਲੋਂ ਨਿਯਤ ਕੀਤੇ ਗਏ ਨਾਰਮ ਅਨੁਸਾਰ ਮੈਰਿਟ ਤੇ ਕੀਤੀ ਗਈ। ਚੁਣੇ ਗਏ ਉਮੀਦਵਾਰਾਂ ਵੱਲੋਂ ਪ੍ਰਾਪਤ ਕੀਤੇ ਨੰਬਰਾਂ ਦੀ ਗਰੇਡੇਸ਼ਨ ਹੇਠ ਲਿਖੇ ਅਨੁਸਾਰ ਹੈ :—

| | ਵੱਧ ਤੋਂ ਵੱਧ | ਘੱਟ ਤੋਂ ਘੱਟ |
|---|---|---|
| ਪੁਰਸ਼ ਨਾਨ ਮੈਡੀਕਲ | 51.22 | 41.12 |
| ਪੁਰਸ਼ ਮੈਡੀਕਲ | 50.54 | 39.18 |
| ਇਸਤਰੀਆਂ ਨਾਨ-ਮੈਡੀਕਲ | 48.00 | 38.65 |
| ਇਸਤਰੀਆਂ ਮੈਡੀਕਲ | 55.42 | 46.83 |

(ੲ) ਨਹੀਂ। ਸਰਕਾਰ ਪਾਸ ਪੱਖਪਾਤ/ਵਿਤਕਰੇ ਬਾਰੇ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਅਤੇ ਨਾਲ ਹੀ ਦੱਸਣਾ ਚਾਹੁੰਦੀ ਹਾਂ......(ਹਾਸਾ) ਸਪੀਕਰ ਸਾਹਿਬ, ਮੈਨੂੰ ਦੱਸਣ ਦੀ ਲੋੜ ਇਸ ਕਰਕੇ ਪਈ ਹੈ ਕਿਉਂਕਿ ਇਹ ਕਹਿੰਦੇ ਹਨ ਕਿ ਇਨ੍ਹਾਂ ਨੂੰ ਕੋਈ ਕੰਪਲੇਂਟ ਨਹੀਂ ਮਿਲੀ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਕ ਵਿਜੈ ਭਾਰਤੀ ਨੇ ਮਿਤੀ 9 ਮਾਰਚ, 1992 ਨੂੰ ਇਕ ਕੰਪਲੇਂਟ ਕੀਤੀ ਸੀ, ਉਸ ਦੀ ਇਕ ਕਾਪੀ ਉਨ੍ਹਾਂ ਨੇ ਸੀ. ਐਮ. ਸਾਹਿਬ, ਨੂੰ ਦਿੱਤੀ ਸੀ ਅਤੇ ਇਕ ਕਾਪੀ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ। ਉਸ ਦੀ ਪਰਸੈਂਟੇਜ 61 ਪ੍ਰਤੀਸ਼ਤ ਸੀ। ਜੇ ਉਹ ਕੰਪਲੇਂਟ ਇਨ੍ਹਾਂ ਨੂੰ ਨਹੀਂ ਮਿਲੀ ਤਾਂ ਉਹ ਕਿਥੇ ਗਈ?

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਆਦਰਯੋਗ ਮੈਂਬਰ ਨੂੰ ਮੈਂ ਕਹਾਂਗਾ ਕਿ ਉਹ ਕੋਈ ਸਬੂਤ ਦੇ ਦੇਣ, ਕੋਈ ਕੇਸ ਮੇਰੇ ਧਿਆਨ ਵਿਚ ਲਿਆ ਦੇਣ, ਅਸੀਂ ਖੋਜ ਕਰ ਲਵਾਂਗੇ। ਅਗਰ ਇਹ ਐਸੀ ਕੋਈ ਮਿਸਾਲ ਦੇ ਦੇਣ ਤਾਂ ਅਸੀਂ ਉਸ ਦੀ ਪੂਰੀ ਘੋਖ ਕਰਾਂਗੇ ਔਰ ਜੋ ਜ਼ਰੂਰੀ ਐਕਸ਼ਨ ਹੋਵੇਗਾ, ਜ਼ਰੂਰ ਲਵਾਂਗੇ ਔਰ ਜਲਦੀ ਤੋਂ ਜਲਦੀ ਲਵਾਂਗੇ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ**: ਸਪੀਕਰ ਸਾਹਿਬ, ਇਨ੍ਹਾਂ ਨੂੰ ਮੈਂ ਹੁਣੇ ਹੀ ਸਬੂਤ ਦੇ ਦਿੰਦੀ ਹਾਂ। ਕੀ ਮੰਤਰੀ ਜੀ ਨੂੰ ਪੁੱਛ ਸਕਦੀ ਹਾਂ ਕਿ ਉਸ ਨੂੰ ਉਸ ਬੇਸ ਤੇ ਫਿਰ ਸਿਲੈਕਸ਼ਨ ਦੇ ਵਿੱਚ ਰਖ-ਲਿਆ ਜਾਵੇਗਾ ?

**ਮੰਤਰੀ** : ਘੋਖ ਕਰਕੇ ਅਗਰ ਇਹ ਸਾਬਤ ਹੋ ਜਾਵੇਗਾ ਕਿ ਉਸ ਦੇ ਨੰਬਰ ਜ਼ਿਆਦਾ ਹਨ ਤਾਂ ਜ਼ਰੂਰ ਰੱਖ ਦਿੱਤਾ ਜਾਵੇਗਾ।

---

### ਰਾਜ ਵਿਚ ਸਰਕਾਰੀ ਹਾਈ ਸਕੂਲਾਂ ਦੇ ਮੁੱਖ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*134. **ਸ਼੍ਰੀ ਉਪਿੰਦਰ ਕੁਮਾਰ** : ਕੀ ਵਿੱਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਸਰਕਾਰੀ ਹਾਈ ਸਕੂਲਾਂ ਵਿੱਚ ਮੁੱਖ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ/ਕੀਤੇ ਜਾਣ ਦੀ ਤਜਵੀਜ਼ ਹੈ?

**ਸ੍ਰੀ ਹਰਨਾਮ ਦਾਸ ਜੌਹਰ**: 352 ਮੰਡਲ/ਜ਼ਿਲ੍ਹਾ ਸਿਖਿਆ ਅਫਸਰਾਂ ਨੂੰ ਯੋਗ ਮਾਸਟਰਜ਼/ਮਿਸਟਰੈਸਾਂ ਦੇ ਮੁਕੰਮਲ ਕੇਸ ਇਨ੍ਹਾਂ ਖਾਲੀ ਆਸਾਮੀਆਂ ਨੂੰ ਮੈਰਿਟ-ਕਮ-ਸੀਨੀਆਰਤਾ ਦੇ ਆਧਾਰ ਤੇ ਭਰਨ ਲਈ ਭੇਜਣ ਹਿੱਤ ਹਦਾਇਤ ਕੀਤੀ ਗਈ ਹੈ।

**ਸ੍ਰੀ ਉਪਿੰਦਰ ਕੁਮਾਰ** : ਸਪੀਕਰ ਸਾਹਿਬ, ਕੀ ਵਿਦਿਆ ਮੰਤਰੀ ਇਹ ਦੱਸਣਗੇ ਕਿ ਅਧਿਆਪਕਾਂ ਦੀਆਂ ਕਿੰਨੀਆਂ ਆਸਾਮੀਆਂ ਸੂਬੇ ਵਿੱਚ ਖਾਲੀ ਪਈਆਂ ਹਨ।

**ਮੰਤਰੀ** : ਮੈਂ ਦੱਸ ਦਿੱਤਾ ਹੈ ਕਿ 352 ਆਸਾਮੀਆਂ ਖਾਲੀ ਹਨ ਜੀ।

**ਸ੍ਰੀ ਉਪਿੰਦਰ ਕੁਮਾਰ** : ਇਹ ਤਾਂ ਹੈਡਮਾਸਟਰਾਂ ਦੀਆਂ ਹਨ।

**ਮੰਤਰੀ** : ਸਵਾਲ ਵਿੱਚ ਇਹ ਪੁੱਛਿਆ ਹੀ ਨਹੀਂ ਜੋ ਪੁੱਛਿਆ ਉਹ ਮੈਂ ਸਾਰੇ ਦਾ ਸਾਰਾ ਦੱਸ ਦਿੱਤਾ ਹੈ।

**ਸ੍ਰੀ ਸਪੀਕਰ** : ਉਪਿੰਦਰ ਕੁਮਾਰ ਜੀ ਤੁਸੀਂ ਇਸ ਦੇ ਬਾਰੇ ਸੈਪਰੇਟ ਸਵਾਲ ਕਰ ਦਿਓ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਸੀ ਕਿ 352 ਪੋਸਟਾਂ ਮੁੱਖ ਅਧਿਆਪਕਾਂ ਦੀਆਂ ਖਾਲੀ ਪਈਆਂ ਹਨ? ਕੀ ਆਉਣ ਵਾਲੇ ਸੈਸ਼ਨ ਵਿਚ ਉਹ ਇਹ ਫਿੱਲ ਅੱਪ ਕਰਕੇ ਸਕੂਲਾਂ ਨੂੰ ਸੁਚਾਰੂ ਰੂਪ ਵਿੱਚ ਚਲਾਉਣ ਲਈ ਕੋਈ ਯਤਨ ਕਰਨਗੇ ਔਰ ਕਿਆ ਇਸ ਗੱਲ ਦਾ ਭਰੋਸਾ ਦਿਵਾਉਣਗੇ ?

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਪਹਿਲਾਂ ਵੀ ਕਈ ਵਾਰ ਦੱਸਿਆ ਗਿਆ ਹੈ ਕਿ ਸਾਡੀ ਸਰਕਾਰ ਦਾ ਇਹ ਯਤਨ ਹੈ ਕਿ ਜਲਦੀ ਤੋਂ ਜਲਦੀ ਸਾਰੀਆਂ ਖਾਲੀ ਪਈਆਂ ਆਸਾਮੀਆਂ ਪੂਰੀਆਂ ਕੀਤੀਆਂ ਜਾਣ, ਹੋ ਸਕਦਾ ਹੈ ਕਿ ਅਗਲੇ ਸੈਸ਼ਨ ਤੱਕ ਕੋਈ ਅਸਾਮੀ ਖਾਲੀ ਹੀ ਨਾ ਰਹੇ ।

**ਸ੍ਰੀ ਉਪਿੰਦਰ ਕੁਮਾਰ** : ਮਾਨਯੋਗ ਵਿਦਿਆ ਮੰਤਰੀ ਜੀ ਕ੍ਰਿਪਾ ਕਰਕੇ ਇਹ ਗੱਲ ਦੱਸ ਦੇਣ ਕਿ ਕੀ ਸਿਲੈਕਸ਼ਨ ਮੈਰਿਟ ਤੇ ਹੋਣੀ ਹੈ ਜਾਂ ਸਿਰਫ ਸੀਨੀਆਰਤਾ ਰਾਹੀਂ ।

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਦਿੱਤਾ ਸੀ ਜਵਾਬ ਦੇ ਵਿੱਚ ਕਿ ਮੈਰਿਟ ਔਰ ਸੀਨੀਆਰਤਾ ਦੋਨਾਂ ਦੇ ਆਧਾਰ ਤੇ ਡੀ.ਈ.ਓ. ਔਰ ਸੀ.ਈ.ਓ. ਦੀਆਂ ਸਿਫਾਰਸ਼ਾਂ ਤੇ ਆਸਾਮੀਆਂ ਪੁਰ ਕੀਤੀਆਂ ਜਾਣਗੀਆਂ ।

**ਸਰਦਾਰ ਜਸਬੀਰ ਸਿੰਘ** : ਸਪੀਕਰ ਸਾਹਿਬ, ਆਪ ਦੇ ਮਾਧਿਅਮ ਰਾਹੀਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੁੱਖ ਅਧਿਆਪਕਾਂ ਦੀ ਨਿਯੁੱਕਤੀ ਜ਼ਿਲ੍ਹਾ ਸਿਖਿਆ ਅਫਸਰ ਕਰਦੇ ਹਨ ਜਾਂ ਉਹਨਾਂ ਦੀ ਨਿਯੁੱਕਤੀ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਹੁੰਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਸੈਪਰੇਟ ਸਵਾਲ ਕਰ ਦੇਣ ਇਸ ਦਾ ਵੱਖਰਾ ਜਵਾਬ ਦੇ ਦਿਆਂਗੇ ।

**ਸ੍ਰੀ ਸਪੀਕਰ** : ਸਪਲੀਮੈਂਟਰੀ ਕਾਫੀ ਹੋ ਗਈਆਂ ਹਨ ।

**ਸ੍ਰੀ ਮਦਨ ਮੋਹਨ ਮਿੱਤਲ** : ** ** **

**ਸ੍ਰੀ ਸਪੀਕਰ** : ਮਿੱਤਲ ਜੀ, ਸੋਰੀ ਤੁਹਾਡੀ ਗੱਲਬਾਤ ਜਿਹੜੀ ਹੈ this will not form part of the record. ਮੈਂ ਸ੍ਰੀ ਰਮੇਸ਼ ਦੱਤ ਨੂੰ ਸਪਲੀਮੈਂਟਰੀ ਕਰਨ ਵਾਸਤੇ ਕਹਿ ਚੁੱਕਿਆ ਹਾਂ ।

**ਸ੍ਰੀ ਰਮੇਸ਼ ਦੱਤ** : ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਹੈੱਡ-ਮਾਸਟਰਾਂ ਅਤੇ ਹੈੱਡ ਮਿਸਟਰੈਸਾਂ ਦੀਆਂ ਆਸਾਮੀਆਂ ਹਨ ਕੀ ਇਹ ਡਾਇਰੈਕਟ ਐਪਲੀਕੇਸ਼ਨ ਲੈ ਕੇ, ਇੰਟਰਵਿਊ ਲੈ ਕੇ, ਭਰੀਆਂ ਜਾਣੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਨਾਰਮਜ਼ ਫਿਕਸ ਕੀਤੇ ਹੋਏ ਹਨ ਅਤੇ ਜਿਹੜੀ ਕਾਨੂੰਨੀ ਪੁਜ਼ੀਸ਼ਨ ਹੈ ਇਹ ਇਸ ਵਕਤ ਇਨ-ਹੈਂਡ ਨਹੀਂ ਹੈ । ਇਹ ਵੱਖਰੇ ਤੌਰ ਤੇ ਪੁੱਛ ਲੈਣ ਦੱਸ ਦਿੱਤੀ ਜਾਵੇਗੀ ।

---

*Not recorded as ordered by the Chair.

## ਲੁਧਿਆਣਾ ਵਿਖੇ ਸਰਕਾਰੀ ਇੰਜੀਨੀਅਰਿੰਗ ਕਾਲਜ ਖੋਲ੍ਹਣਾ

*215. ਸ਼੍ਰੀ ਰਾਕੇਸ਼ ਕੁਮਾਰ ਪਾਂਡੇ : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਲੁਧਿਆਣਾ ਵਿਖੇ ਸਰਕਾਰੀ ਇੰਜੀਨੀਅਰਿੰਗ ਕਾਲਜ ਖੋਲ੍ਹਣ ਦੀ ਤਜਵੀਜ਼ ਹੈ; ਜੇਕਰ ਹੈ ਤਾਂ ਉਸਦੇ ਵੇਰਵੇ ਕੀ ਹਨ ?

ਸਰਦਾਰ ਲਖਮੀਰ ਸਿੰਘ ਰੰਧਾਵਾ : ਨਹੀਂ ਜੀ ।

ਸ੍ਰੀ ਰਕੇਸ਼ ਕੁਮਾਰ ਪਾਂਡੇ : ਸਪੀਕਰ ਸਾਹਿਬ, ਮੈਂ ਇਥੇ ਇਹ ਵੀ ਰਿਕੁਐਸਟ ਕਰਨਾ ਚਾਹੁੰਦਾ ਹਾਂ ਕਿ ਲੁਧਿਆਣੇ ਵਿੱਚ ਇਕੋ ਇਕ ਇੰਜੀਨੀਅਰਿੰਗ ਕਾਲਜ ਹੈ ਔਰ ਉਹ ਪ੍ਰਾਈਵੇਟ ਇੰਸਟੀਚਿਊਸ਼ਨ ਹੈ। ਉਥੋਂ ਵਿਦਿਆਰਥੀਆਂ ਨੂੰ ਦਾਖਲਾ ਲੈਣ ਵਾਸਤੇ ਬਹੁਤ ਦਿੱਕਤਾਂ ਪੇਸ਼ ਆਉਂਦੀਆਂ ਹਨ ਅਤੇ ਬਹੁਤ ਵੱਡੀ ਰਕਮ ਦੀ ਡਿਮਾਂਡ ਕੀਤੀ ਜਾਂਦੀ ਹੈ। ਮੈਂ ਪਹਿਲਾਂ ਐਜੂਕੇਸ਼ਨ ਮਨਿਸਟਰ ਨੂੰ ਵੀ ਕਹਿਣਾ ਚਾਹੁੰਦਾ ਸੀ। ਉਥੇ ਕੋਈ ਸਰਕਾਰੀ ਇੰਜੀਨੀਅਰਿੰਗ ਕਾਲਜ ਖੋਲ੍ਹਿਆ ਜਾਣਾ ਚਾਹੀਦਾ ਹੈ।

ਮੰਤਰੀ : ਲੁਧਿਆਣਾ ਵਿਖੇ ਇਕ ਕਾਲਜ ਚਲ ਰਿਹਾ ਹੈ। ਜਦੋਂ ਕੋਈ ਕਾਲਜ ਖੋਲ੍ਹਿਆ ਜਾਵੇਗਾ ਤਾਂ ਪਰੀਓਰਟੀ ਉਥੇ ਦਿੱਤੀ ਜਾਵੇਗੀ ਜਿਹੜੇ ਜ਼ਿਲ੍ਹੇ ਵਿਚ ਕਾਲਜ ਨਹੀਂ ਜਾਂ ਜਿਸ ਪੱਟੀ ਵਿੱਚ ਕਾਲਜ ਨਹੀਂ ਹੋਵੇਗਾ।

ਸ੍ਰੀ ਖੁਸ਼ਹਾਲ ਬਹਿਲ : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬੈਕਵਰਡ ਏਰੀਏ ਖਾਸ ਕਰਕੇ ਮੇਰੇ ਗੁਰਦਾਸਪੁਰ ਜ਼ਿਲ੍ਹੇ ਵਿੱਚ ਕੋਈ ਪ੍ਰੋਫੈਸ਼ਨਲ ਕਾਲਜ ਨਹੀਂ ਹੈ । ਉਥੇ ਇੰਪਲਾਇਮੈਂਟ ਦੀ ਵੀ ਕਮੀ ਹੈ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਵੇਲੇ ਕੋਈ ਤਜਵੀਜ਼ ਹੈ ਕਿ ਉਥੇ ਕੋਈ ਕਾਲਜ ਖੋਲ੍ਹਿਆ ਜਾਵੇ ।

ਮੰਤਰੀ : ਮੈਂ ਬੇਨਤੀ ਕਰਦਾ ਹਾਂ ਕਿ ਅੱਠਵੀਂ ਪੰਜ ਸਾਲਾ ਯੋਜਨਾ ਵਿੱਚ ਅਸੀਂ ਕਾਲਜ ਖੋਲ੍ਹਣੇ ਹਨ ਅਤੇ ਇਹ ਉਥੇ ਖੋਲ੍ਹੇ ਜਾਣੇ ਹਨ ਜਿਨ੍ਹਾਂ ਜ਼ਿਲ੍ਹਿਆਂ ਜਾਂ ਪੱਟੀਆਂ ਵਿੱਚ ਇਹ ਨਹੀਂ ਹਨ । ਉਕਤ ਦਾ ਜਵਾਬ ਇਸੇ ਵਿਚ ਆ ਜਾਂਦਾ ਹੈ।

---

## ਚਮਕੌਰ ਸਾਹਿਬ ਨੂੰ ਪਵਿੱਤਰ ਸ਼ਹਿਰ ਕਰਾਰ ਦੇਣਾ

*142. ਸਰਦਾਰ ਸ਼ਮਸ਼ੇਰ ਸਿੰਘ ਰਾਏ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜ਼ਿਲ੍ਹਾ ਰੋਪੜ ਵਿਚ ਚਮਕੌਰ ਸਾਹਿਬ ਨੂੰ ਅੰਮ੍ਰਿਤਸਰ, ਆਨੰਦਪੁਰ ਸਾਹਿਬ ਅਤੇ ਫਤਿਹਗੜ੍ਹ ਸਾਹਿਬ ਦੀ ਤਰ੍ਹਾਂ ਪਵਿੱਤਰ ਸ਼ਹਿਰ ਕਰਾਰ ਦੇਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕਰਨ ਦੀ ਸੰਭਾਵਨਾ ਹੈ ?

**Excise and Taxation Minister** (Sardar Shamsher Singh Dullo): At present there is no proposal under consideration for declaring Chamkaur Sahib as 'Holy City' for purposes of sale and consumption of liquor.

ਸਰਦਾਰ ਸ਼ਮਸ਼ੇਰ ਸਿੰਘ ਰਾਏ : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਚਮਕੌਰ ਸਾਹਿਬ ਸ਼ਹਿਰ ਸਿੱਖ ਇਤਿਹਾਸ ਵਿੱਚ ਜਿਹੜੇ ਸ਼ਹਿਰ ਪਵਿੱਤਰ ਦਿਤੇ ਗਏ ਹਨ, ਉਨ੍ਹਾਂ ਨਾਲੋਂ ਘੱਟ ਮਹੱਤਤਾ ਰੱਖਦਾ ਹੈ ?

**ਆਬਕਾਰੀ ਅਤੇ ਕਰ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਸ਼ਹਿਰ ਅੰਮ੍ਰਿਤਸਰ, ਆਨੰਦਪੁਰ ਸਾਹਿਬ ਅਤੇ ਤਲਵੰਡੀ ਸਾਬੋ ਪਵਿੱਤਰ ਸ਼ਹਿਰ ਕਰਾਰ ਦਿੱਤੇ ਹਨ। ਚਮਕੌਰ ਸਾਹਿਬ ਸ਼ਹਿਰ ਸਿੱਖ ਇਤਿਹਾਸ ਵਿੱਚ ਹੀ ਨਹੀਂ ਸਗੋਂ ਸਾਰੇ ਪੰਜਾਬ ਦੀ ਪੰਜਾਬੀਅਤ ਵਿੱਚ ਅਹਿਮ ਸਥਾਨ ਰੱਖਦਾ ਹੈ। ਸਰਦਾਰ ਬੇਅੰਤ ਸਿੰਘ ਜੀ ਦਾ ਸੰਦੇਸ਼ ਹੈ ਕਿ ਇਸ ਬਾਰੇ ਵੀ ਵਿਚਾਰ ਕਰ ਲਵਾਂਗੇ। ਪਹਿਲਾਂ ਚਮਕੌਰ ਸਾਹਿਬ ਅਤੇ ਉਸ ਤੋਂ ਬਾਅਦ ਫਤਿਹਗੜ੍ਹ ਸਾਹਿਬ ਬਾਰੇ ਜੇ ਸਾਰਾ ਸਦਨ ਚਾਹੁੰਦਾ ਹੈ ਤਾਂ ਵਿਚਾਰ ਕਰ ਲਵਾਂਗੇ ਅਤੇ ਡਿਕਲੇਅਰ ਕੀਤਾ ਜਾ ਸਕਦਾ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ, ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਦੋਂ ਕੋਈ ਸ਼ਹਿਰ ਪਵਿੱਤਰ ਕਰਾਰ ਦਿੱਤਾ ਜਾਂਦਾ ਹੈ ਤਾਂ ਉਸ ਨਾਲ ਕੀ ਖਾਸ ਜੋੜਿਆ ਜਾਂ ਘਟਾਇਆ ਜਾਂਦਾ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਸ਼ਹਿਰ ਪਵਿੱਤਰ ਕਰਾਰ ਦਿੱਤਾ ਜਾਂਦਾ ਹੈ ਉਥੇ ਸ਼ਰਾਬ, ਮੀਟ, ਸਿਗਰਟ, ਤੰਬਾਕੂ ਆਦਿ ਦੀ ਸੇਲ ਤੇ ਬੈਨ ਲਗਾਇਆ ਜਾਂਦਾ ਹੈ। ਇਕੱਲੀ ਸ਼ਰਾਬ ਦੇ ਬੈਨ ਕਾਰਨ ਪਵਿੱਤਰ ਸ਼ਹਿਰ ਕਰਾਰ ਨਹੀਂ ਦਿੱਤਾ ਜਾਂਦਾ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਪਿਛਲੇ ਦਿਨੀ ਸਰਕਾਰ ਨੇ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਕਰਾਰ ਦਿੱਤਾ ਹੈ। ਪਰ ਜਿਸ ਸ਼ਹਿਰ ਵਿੱਚ ਰੋਜ਼ ਸਵੇਰੇ 5000 ਦੇ ਕਰੀਬ ਜਾਨਵਰ ਕੱਟ ਦਿੱਤੇ ਜਾਣ, ਕੀ ਉਹ ਪਵਿੱਤਰ ਸ਼ਹਿਰ ਰਹੇਗਾ ?

**ਸ੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ।

-------

## STARRED QUESTION NO. 218*

**Mr. Speaker**: Extension has been asked for in respect of Starred Question No. 218.

### ਮੋਗਾ-ਜਲੰਧਰ ਸੜਕ ਦੀ ਮੁਰੰਮਤ

*127. **ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਕੀ ਲੋਕ ਨਿਰਮਾਣ (ਭਵਨ ਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਗਾ ਤੋਂ ਜਲੰਧਰ ਤੱਕ ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਉਸ ਦਾ ਵੇਰਵਾ ਕੀ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : ਜੀ ਹਾਂ। ਧਰਮਕੋਟ ਤੋਂ ਕੰਨਵਾਂ-ਪੱਤਣ ਤੱਕ ਦੀ ਪਹੁੰਚ ਸੜਕ ਨੂੰ 1992-93 ਵਿਚ ਮਜ਼ਬੂਤ/ਰਿਪੇਅਰ ਜ਼ਿਲ੍ਹਾ ਪਲੈਨਿੰਗ ਬੋਰਡ ਦੇ ਫੰਡਜ਼ ਨਾਲ ਕੀਤਾ ਜਾਣਾ ਹੈ। ਕੰਨਵਾਂ-ਪੱਤਣ ਤੋਂ ਜਲੰਧਰ ਤੱਕ ਸੜਕ ਤੇ 13 ਕਿ. ਮੀ. ਟੋਟੇ ਤੇ ਪ੍ਰੀਮਿਕਸ ਕਾਰਪੇਟ ਪਹਿਲਾਂ ਹੀ ਪਾ ਦਿੱਤੀ ਗਈ ਹੈ ਅਤੇ 4.75 ਕਿ. ਮੀ. ਸੜਕ ਨੂੰ ਉਚਾ ਤੇ ਮਜ਼ਬੂਤ ਕਰਨ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਮਈ, 1992 ਤੱਕ ਪੂਰਾ ਕਰ ਦਿੱਤਾ ਜਾਵੇਗਾ। ਅਗਰ ਫੰਡਜ਼ ਉਪਲਬਧ ਹੋਏ ਤਾਂ ਬਾਕੀ ਦੇ ਹਿੱਸੇ ਨੂੰ ਵੀ ਅਗਲੇ ਦੋ ਸਾਲਾਂ ਵਿਚ ਮਜ਼ਬੂਤ ਕਰਨਾ ਹੈ।

*For Sterred Question No. 218 and reply thereto, pleasr see Appendix to this Debates.

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਿਨਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੜਕ ਦੀ ਇਸ ਰਿਪੇਅਰ ਤੋਂ ਪਹਿਲਾਂ ਕਦੋਂ ਰਿਪੇਅਰ ਕਰਵਾਈ ਗਈ ਸੀ? ਆਇਆ ਉਸ ਦਾ ਕੋਈ ਸਮਾਂ ਨਿਰਧਾਰਤ ਸੀ? ਜੇ ਉਸ ਸਮੇਂ ਦੇ ਵਿੱਚ ਟੁੱਟ ਗਈ ਤਾਂ ਤੁਸੀਂ ਜ਼ਿੰਮੇਵਾਰ ਅਫਸਰਾਂ ਨੂੰ ਕੋਈ ਸਜ਼ਾ ਦੇਵੋਗੇ?

**ਰਾਜ ਮੰਤਰੀ** : ਸਪੀਕਰ ਸਾਹਿਬ ਮੈਂ ਐਮ.ਐਲ.ਏ. ਸਾਹਿਬ ਦੀ ਜਾਣਕਾਰੀ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਮੈਂ ਇਸ ਸੜਕ ਨੂੰ ਬਹੁਤ ਮਹੱਤਤਾ ਦਿੰਦਾ ਹਾਂ, ਕਿਉਂਕਿ ਮੈਨੂੰ ਪਤਾ ਹੈ ਕਿ ਇਹ ਸੜਕ ਕਿੱਥੇ ਕਿੱਥੇ ਜਾਂਦੀ ਹੈ। ਬੇਸ਼ੱਕ ਮੇਰਾ ਰੂਟ ਜਾਣ ਦਾ ਨਹੀਂ ਹੈ ਲੇਕਿਨ ਮੈਂ ਦੋ ਮੀਟਿੰਗਾਂ ਆਪਣੇ ਅਫਸਰ ਸਾਹਿਬਾਨ ਨਾਲ ਇਸ ਸਬੰਧੀ ਕਰ ਚੁੱਕਾ ਹਾਂ ਅਤੇ ਮੇਰੇ ਨੋਟਿਸ ਵਿੱਚ ਇਹ ਗੱਲ ਹੈ ਕਿ ਅਗਰ ਪੰਜਾਬ ਵਿੱਚ ਮਾੜੀ ਤੋਂ ਮਾੜੀ ਕੋਈ ਸੜਕ ਹੈ ਤਾਂ ਉਹ ਹੈ ਕੰਨਵਾਂ-ਪੱਤਣ ਤੋਂ ਧਰਮਕੋਟ ਔਰ ਇਸਦੇ ਬਾਰੇ ਮੈਂ ਜੋ ਮੀਟਿੰਗਾਂ ਕੀਤੀਆਂ ਹਨ, ਉਨ੍ਹਾਂ ਦੇ ਨਤੀਜੇ ਵਜੋਂ ਜਿਲ੍ਹਾਂ ਯੋਜਨਾ ਬੋਰਡ, ਫਿਰੋਜ਼ਪੁਰ ਵਲੋਂ 94 ਲੱਖ ਰੁਪਏ ਮਨਜ਼ੂਰ ਕਰਵਾਏ ਹਨ ਅਤੇ ਇਸ ਦੀ ਪਹਿਲੀ ਕਿਸ਼ਤ 31.78 ਲੱਖ ਰੁਪਏ ਸਾਡੇ ਕੋਲ ਪੁੱਜ ਗਏ ਹਨ। ਇਸ ਸੜਕ ਦੀ ਰਿਪੇਅਰ ਦਾ ਕੰਮ ਸ਼ੁਰੂ ਛੇਤੀ ਹੀ ਕਰ ਦਿੱਤਾ ਜਾਵੇਗਾ। ਮੈਨੂੰ ਇਸ ਵਿੱਚ ਵੀ ਕੋਈ ਇਤਰਾਜ਼ ਨਹੀਂ ਕਿ ਪਹਿਲਾਂ ਜੋ ਰਿਪੇਅਰ ਦਾ ਕੰਮ ਕੀਤਾ ਗਿਆ ਸੀ, ਉਹ ਵਾਕਿਆ ਹੀ ਨਿੰਦਣ-ਯੋਗ ਹੈ ਅਤੇ ਜੋ ਪਹਿਲਾਂ ਕੰਮ ਹੋਇਆ ਸੀ, ਉਸ ਦੀ ਪੜਤਾਲ ਕਰਵਾਈ ਜਾਵੇਗੀ ਅਤੇ ਉਸ ਦੇ ਜ਼ਿੰਮੇਵਾਰ ਅਫਸਰਾਂ ਨੂੰ ਸਜ਼ਾ ਦਿੱਤੀ ਜਾਵੇਗੀ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਜਿਹੜੀ ਪ੍ਰੀ-ਮਿਕਸ ਹੁਣ ਵੀ ਸੜਕ ਤੇ ਪੈ ਰਹੀ ਹੈ ਉਹ ਵੀ ਸਬ-ਸਟੈਂਡਰਡ ਹੈ। ਕੀ ਮੰਤਰੀ ਜੀ ਬਿਆਨ ਦੇਣਗੇ ਕਿ ਉਹ ਠੀਕ ਹੈ ਜਾਂ ਗਲਤ ਹੈ?

**ਰਾਜ ਮੰਤਰੀ**: ਸਪੀਕਰ ਸਾਹਿਬ, ਕੰਮ ਦੀ ਰਿਪੋਰਟ ਬਾਰੇ ਜੋ ਜਾਣਕਾਰੀ ਮਾਨਯੋਗ ਐਮ.ਐਲ.ਏ. ਸਾਹਿਬ ਨੇ ਮੰਗੀ ਹੈ, ਉਸ ਦੇ ਵਾਸਤੇ ਹਾਊਸ ਵਿੱਚ ਕੋਈ ਕਮਿਟਮੈਂਟ ਕਰਨੀ ਠੀਕ ਨਹੀਂ। ਜੇ ਮੈਂਬਰ ਸਾਹਿਬ ਜਾਣਕਾਰੀ ਚਾਹੁੰਦੇ ਹਨ ਤਾਂ ਮੈਂ ਸੈਸ਼ਨ ਤੋਂ ਬਾਅਦ ਉਨ੍ਹਾਂ ਨੂੰ ਮਿਲਕੇ ਉਨ੍ਹਾਂ ਦੀ ਜ਼ਰੂਰ ਸੈਟਿਸਫੈਕਸ਼ਨ ਕਰਵਾ ਦੇਵਾਗਾਂ।

---------

## ਜ਼ਿਲ੍ਹਾ ਰੋਪੜ ਵਿਚ ਰੋਪੜ-ਬੇਲਾ ਸੜਕ ਤੇ ਬੁਦਕੀ ਨਦੀ ਤੇ ਪੁਲ

*141. **ਸਰਦਾਰ ਸ਼ਮਸ਼ੇਰ ਸਿੰਘ ਰਾਏ**: ਕੀ ਲੋਕ ਨਿਰਮਾਣ (ਭਵਨ ਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਰੋਪੜ ਵਿਚ ਰੋਪੜ-ਬੇਲਾ ਸੜਕ ਤੇ ਬੁਦਕੀ ਨਦੀ ਤੇ ਪੁਲ ਬਣਾਉਣ ਸਬੰਧੀ ਨੀਂਹ ਪੱਥਰ ਸਾਲ 1986 ਵਿਚ ਰੱਖਿਆ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਵਰਤਮਾਨ ਸਥਿਤੀ ਕੀ ਹੈ ਅਤੇ ਉਕਤ ਪੁਲ ਤੇ ਅਨੁਮਾਨਤ ਕਿੰਨਾ ਖਰਚਾ ਹੋਵੇਗਾ?

**ਸਰਦਾਰ ਜੋਗਿੰਦਰ ਸਿੰਘ ਮਾਨ** : ਜੀ ਹਾਂ। ਪੁਲ ਅਕਤੂਬਰ, 1992 ਵਿਚ ਆਵਾਜਾਈ ਲਈ ਖੁਲਣ ਦੀ ਸੰਭਾਵਨਾ ਹੈ। ਇਸ ਪੁਲ ਦੀ ਉਸਾਰੀ ਲਈ ਲਗ ਭਗ 2-1/2 ਕਰੋੜ ਰੁਪਏ ਦਾ ਖਰਚਾ ਆਵੇਗਾ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦਾ ਐਸਟੀਮੇਟ 1989 ਵਿੱਚ 147.62 ਲੱਖ ਰੁਪਏ ਦਾ ਸੀ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਪੁਲ ਦੀ ਜੋ ਬੈਕ ਹਿਸਟਰੀ ਹੈ, ਉਹ ਬੜੀ ਲੰਮੀ ਚੌੜੀ ਹੈ। ਮੈਂ ਜਾਣਕਾਰੀ ਲਈ ਐਮ.ਐਲ. ਏ. ਸਾਹਿਬ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਕੰਮ ਦਾ ਟੈਂਡਰ ਬੁਲਾ ਲਿਆ ਗਿਆ ਅਤੇ ਮੈਸਰਜ਼ ਵੀ.ਕੇ. ਸੂਦ ਇੰਜਨੀਅਰਜ਼ ਅਤੇ ਕੰਨਟਰੈਕਰਜ਼ ਨੂੰ 18 ਮਹੀਨਿਆਂ ਦੀ ਮਿਆਦ ਤੇ ਅਲਾਟ ਕੀਤਾ ਗਿਆ। ਕੰਮ ਸ਼ੁਰੂ ਕਰਨ ਤੋਂ ਜਲਦੀ ਹੀ ਪਿਛੋਂ ਚੰਡੀਗੜ੍ਹ ਦੀ ਇਕ ਹੋਰ ਟੈਂਡਰ ਦੇਣ ਵਾਲੀ ਏਜੰਸੀ ਮੈਸਰਜ਼ ਮਹਿੰਦਰ ਸਿੰਘ ਅਤੇ ਕੰਪਨੀ ਨੇ ਪੰਜਾਬ ਅਤੇ ਹਰਿਆਣਾ ਉਚ ਅਦਾਲਤ ਵਿੱਚ ਉਪਰੋਕਤ ਅਲਾਟਮੈਂਟ ਨੂੰ ਚੈਲੈਂਜ ਕਰ ਦਿੱਤਾ। ਹਾਈ ਕੋਰਟ ਨੇ ਮੈਸ: ਵੀ.ਕੇ. ਸੂਦ ਦੇ ਪ੍ਰਵਾਨਗੀ ਪੱਤਰ ਦੇ ਹੁਕਮ ਨੂੰ ਰੱਦ ਕਰ ਦਿਤਾ। ਜਿਸ ਕਾਰਨ ਇਸ ਫਰਮ ਨੇ ਸੁਪਰੀਮ ਕੋਰਟ ਵਿਚ ਹਾਈ ਕੋਰਟ ਦੇ ਹੁਕਮ ਵਿਰੁੱਧ ਸਪੈਸ਼ਲ ਲੀਵ ਪਟੀਸ਼ਨ ਦਾਇਰ ਕਰ ਦਿਤੀ। ਸੁਪਰੀਮ ਕੋਰਟ ਨੇ ਮਿਤੀ 27-10-87 ਨੂੰ ਸਟੇਟਸ ਕੋਅ ਇਸ਼ੂ ਕਰ ਦਿਤਾ ਅਤੇ ਅੰਤ ਵਿਚ 5-10-87 ਨੂੰ ਮੈਸ: ਵੀ.ਕੇ. ਸੂਦ ਨੂੰ ਕੰਮ ਅਲਾਟ ਕਰਨ ਦੀ ਪ੍ਰਵਾਨਗੀ ਦੇ ਦਿਤੀ। 1986-87 ਅਤੇ 1987-88 ਵਿਚ ਫੰਡਜ਼ ਲੈਪਸ ਹੋ ਗਏ। ਇਸ ਤੋਂ ਬਾਦ ਭਾਰਤ ਸਰਕਾਰ ਦੇ ਸਰਫੇਸ ਟਰਾਂਸਪੋਰਟ ਮੰਤਰਾਲੇ ਨੇ ਇਸ ਸਕੀਮ ਵਿਚੋਂ ਇਹ ਕੰਮ ਕੱਢ ਦਿਤਾ। ਭਾਰਤ ਸਰਕਾਰ ਮੰਤਰਾਲੇ ਨੂੰ ਇਸ ਸਬੰਧੀ ਦੁਬਾਰਾ ਫੈਸਲੇ ਤੇ ਵਿਚਾਰ ਕਰਨ ਲਈ ਬੇਨਤੀ ਕੀਤੀ ਗਈ ਹੈ ਜੋ ਕਿ ਮੰਨ ਲਈ ਗਈ। ਅੰਤ ਵਿਚ ਸੈਂਟਰਜ਼ ਰੋਡ ਫੰਡ ਸਕੀਮ ਅਧੀਨ ਅਨੁਮਾਨ ਪ੍ਰਵਾਨਗੀ ਲਈ ਸਰਕਾਰ ਨੂੰ ਭੇਜਿਆ ਗਿਆ ਜੋ ਕਿ ਜਨਵਰੀ, 1989 ਵਿਚ 147.62 ਲੱਖ ਰੁਪਏ ਦਾ ਪ੍ਰਵਾਨ ਹੋ ਗਿਆ। ਉਦੋਂ ਤੋਂ ਪੁਲ ਦਾ ਕੰਮ ਪ੍ਰਗਤੀ ਵਿਚ ਹੈ ਅਤੇ ਇਸ ਦੀ ਫਿਜ਼ੀਕਲ ਪ੍ਰਗਤੀ ਹੇਠ ਲਿਖੇ ਅਨੁਸਾਰ ਹੈ :--

ਸਾਰੇ 7 ਪੁਲ ਅਤੇ 2 ਐਬੈਲਮੈਂਟ ਬਣ ਚੁੱਕੇ ਹਨ। 8 ਵਿਚੋਂ 3 ਡੈਕ ਬਣ ਚੁੱਕੇ ਹਨ। ਪਹੁੰਚ ਮਾਰਗਾਂ ਤੇ ਗਾਈਡ ਬੰਧੀ ਦਾ ਕੰਮ ਲਗਭਗ ਪੂਰਾ ਹੋ ਚੁੱਕਾ ਹੈ। ਹੁਣ ਤੱਕ ਸਾਰੇ ਕੰਮ ਦੀ ਪ੍ਰਗਤੀ 85 ਫੀਸਦੀ ਹੋ ਗਈ ਹੈ ਅਤੇ ਪੁਲ ਟਰੈਫਿਕ ਦੀ ਆਵਾਜਾਈ ਲਈ ਅਕਤੂਬਰ, 1992 ਵਿਚ ਖੋਲ੍ਹ ਦੇਣ ਦੀ ਆਸ ਹੈ। ਇਸ ਪੁਲ ਦਾ ਸੋਧਿਆ ਅਨੁਮਾਨ 2.50 ਕਰੋੜ ਰੁਪਏ ਦਾ ਹੈ।

**ਸਰਦਾਰ ਸ਼ਮਸ਼ੇਰ ਸਿੰਘ ਰਾਏ**: ਸਪਲੀਮੈਂਟਰੀ, ਸਰ।

**ਸ੍ਰੀ ਸਪੀਕਰ** : ਕੀ ਤੁਸੀਂ ਸਪਲੀਮੈਂਟਰੀ ਪੁੱਛਣੀ ਹੈ?

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਹਾਂ ਜੀ।

**ਸ੍ਰੀ ਸਪੀਕਰ** : ਵੈਸੇ ਵਜ਼ੀਰ ਸਾਹਿਬ ਨੇ ਕਾਫੀ ਲੰਬਾ ਚੌੜਾ ਜਵਾਬ ਦੇ ਦਿਤਾ ਹੈ। ਹਾਂ ਜੀ, ਤੁਸੀਂ ਸਪਲੀਮੈਂਟਰੀ ਕਰੋ।

**ਸਰਦਾਰ ਸ਼ਮਸ਼ੇਰ ਸਿੰਘ ਰਾਏ**: ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੁਲ ਬਣਾਇਆ ਸੀ ਇਸ ਵਾਸਤੇ ਟੈਂਡਰ ਕਾਲ ਕੀਤੇ ਗਏ। ਇਸ ਵਿਚ ਇਨ੍ਹਾਂ ਨੇ ਕਲਾਜ਼ਿਜ਼ ਰੱਖੀਆਂ ਹਨ ਕੋਰਟ ਵਿਚ ਜਾਣ ਦੀਆਂ ਜਿਸ ਕਰਕੇ ਉਹ ਕੋਰਟ ਵਿਚ ਗਏ ਹਨ। ਇਹ ਦੂਸਰੀਆਂ ਪਾਰਟੀਆਂ ਨਾਲ ਮਿਲ ਕੇ ਕੋਰਟ ਵਿਚ ਗਏ ਹਨ ਜਿਸ ਕਰਕੇ ਡੀਲੇਅ ਹੋਈ ਹੈ। ਇਹ ਜਾਣ ਬੁੱਝ ਕੇ ਕੀਤਾ ਗਿਆ ਹੈ। ਇਸ ਬਾਰੇ ਇਹ ਦੱਸਣ।

**ਸ੍ਰੀ ਸਪੀਕਰ** : ਕੀ ਤੁਸੀਂ ਕੋਈ ਇਨਫਰਮੇਸ਼ਨ ਲੈਣਾ ਚਾਹੁੰਦੇ ਹੋ? ਵਜ਼ੀਰ ਸਾਹਿਬ ਕੀ ਤੁਸੀਂ ਕਲੈਰੀਫਾਈ ਕਰਨਾ ਚਾਹੁੰਦੇ ਹੋ?

ਰਾਜ ਮੰਤਰੀ : ਇਹ ਸਾਡੇ ਨੋਟਿਸ ਵਿਚ ਨਹੀਂ ਹੈ। ਅਗਰ ਐਮ.ਐਲ.ਏ. ਸਾਹਿਬ ਕੋਈ ਸੈਪਰੇਟ ਨੋਟਿਸ ਦੇ ਦੇਣ ਤਾਂ ਉਸ ਦੇ ਬਾਰੇ ਪਤਾ ਕਰ ਲਿਆ ਜਾਵੇਗਾ।

## STARRFD QUESTION NO. 146

**Mr. Speaker**: Bhullar Sahib is not present in the House.

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪ੍ਰਸ਼ਨ ਨੰ: 146 ਪੇਸ਼ ਨਹੀਂ ਹੋਇਆ)

ਸਰਕਾਰੀ ਕਰਮਚਾਰੀਆਂ ਦੇ ਸੋਧੇ ਹੋਏ ਤਨਖਾਹ ਸਕੇਲ

*146. **ਸ੍ਰੀ ਸੰਤੋਖ ਸਿੰਘ ਚੌਧਰੀ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਰਕਾਰੀ ਕਰਮਚਾਰੀਆਂ ਦੀਆਂ ਕਿਹੜੀਆਂ ਕਿਹੜੀਆਂ ਸ਼੍ਰੇਣੀਆਂ ਦੇ ਤਨਖਾਹ ਸਕੇਲ 15-6-1990 ਨੂੰ ਅਤੇ ਇਸ ਤੋਂ ਬਾਅਦ ਸੋਧੇ ਗਏ ਸਨ;

(ਅ) ਹਰ ਇਕ ਕੇਸ ਵਿਚ ਤਨਖਾਹ ਸਕੇਲ ਕਿਸ ਤਰੀਕ ਤੋਂ ਲਾਗੂ ਕੀਤੇ ਗਏ ?

**ਡਾਕਟਰ ਕੇਵਲ ਕ੍ਰਿਸ਼ਨ** : (ੳ) ਅਤੇ (ਅ) ਕਿਉਂਕਿ ਸੂਚਨਾ ਲੰਬੀ ਹੈ, ਇਸ ਲਈ ਲੋੜੀਂਦੀ ਸੂਚਨਾ ਦਰਸਾਉਂਦੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### STATEMENT

The categorieis of Government Employees whose pay scales were revised on 15-6-1990 and thereafter and the dates from which these pay scales were made effective in each case, on the basis of the recommendations of the Committee for the Removal of Anomalies in the Revised Scales of pay and in the light of the discussions held with various Departments which discussing the recommendations of the said Committee (with the approval of the Governor-in-Council), are given in the attached Statement I. The notifications in respect of such revisions of pay scales were issued by the Department of Finance.

The categories of Government Employees whose pay scales were revised on 15-6-1990 and thereafter and the dates from which these pay scales were made effective in each case, on the basis of proposals sent by various Departments to the Department of Finance and considered by the Department of Finance as a normal course on merits of each proposals,, are given in the attached Statement II. The order in respect of such revision were/are to be issued by the Department concerned, and, where necessary, the approval of Governor-in-Council/C.M.M. would be obtained by the Departments concerned.

### STATEMENT I

| Post | Existing scale in Rupees | Revised scale in Rupees | Remarks | Date of effect |
|---|---|---|---|---|
| 1 | 2 | 3 | 4 | 5 |
| 1. **General Helpers and maintenance Staff** | | | | |
| Peon, Chowkidar, Frash, Mali, Sweeper and all other Class IV Posts in the existing scale mentioned in Column 2 | 300 430 | 750 - 1350 with an initial start of Rs.770) | — | 1-1-86 |

[Finance Minister]

| 1 | 2 | 3 | 4 | 5 |
|---|---|---|---|---|
| **II. Ministerial establishment** | | | | |
| 1. (a) Clerks (b) Senior Clerks | 400—600 510—800 50:50 | (i) 950—1800 (with an initial start of of Rs. 1000) | Basic entry scale. To about 20% posts | 1-1-86 |
| | | (ii) 1200—2100 | For forty percent of the total number of posts | 1-1-86 |
| | | (iii) 1500—2640 | For forty percent of the total number of posts | 1-1-86 |
| 2. (a) Assistants (in Secretariat Officeis | 600—1120 50:50 | 1800—3200 | To be designated as Senior Assistants | 1-1-86 |
| (b) Senior Assistants(in Secretiariat Offices) | 800—1400 | | | |
| 3. (a) Assistants (in 'A' Class Offices) | 600—1120 | 1800 -3200 | To be designated as Senior Assistants | 1-1-86 |
| (b) Assistants (in 'B' Class Offices) | 570—1080 | | | |
| 4. Accountants, Assistant-Cum-Accountants/ Accounts Assistants | 570—1080 | 1800—3200 | To be designated as Senior Assistants | 1-1-86 |
| 5. Steno-Typist Grade-II Steno-Typist Grade-I | 400—600 510—800 50:50 | (i) 950—1800 with an initial start of Rs.1000) and 1025—1800 | Basic entry scale 20% of Posts | 1-1-86 |
| | | (ii) 1200—2100 | For eighty percent of the total number of posts | 9-8-91 1-1-86 |
| 6. Junior Scale Stenographer | 510—880 | (i) 1200—2100 | Basic entry scale 50% of posts | 1-1-86 |
| | | (ii) 1500—2640 | Fifty percent of the total number of posts | |
| 7. Senior Scale Stenographers in the offices other than Secretariat Offices) | 570—1080 600—1120 | 1800—3200 | To be designated as Senior Scale Stenographer | 1-1-86 |

| 1 | 2 | 3 | 4 | 5 |
|---|---|---|---|---|
| 8. (a) Senior Scale Stenographers (in Secretariat Offices) | 600—1120 } 50:50 | 1800—3200 | To be designated as Senior Scale Stenographers | 1-1-86 |
| (b) Senior Scale Stenographers Grade I (in Secretariat Offices) | 800—1400 | | | |
| 9. Personal Assistants | 800—1400 | 2000—3500 | | 1-1-86 |
| **III. Ministerial Supervisors** | | | | |
| 1. Superintendent Grade-IV | 620—1200 | 2000—3500 | Superintendent grade IV and Superintendent Grade III to be redesingnated as Superintedent Grade-II | 1-1-86 |
| Superintendent Grade III | 750—1300 | | | |
| Superintendent Grade-II | 800—1400 | | | |
| 2. Superintendent Grade-I | 825—1580 | 2200—4000 | — | 1-1-86 |
| 3. Establishment Officers (in Directorates) | 825—1580 | 2400—4000 | | 1-1-86 |
| 4. Private Secretary | 825—1580 | 2200—4000 | — | 1-1-86 |
| **IV. Skilled and Semi Skilled Staff** | | | | |
| 1. All Posts in the existing scale mentioned in column 2 | 400—600<br>400—660 | 950—1800 with an initial start of Rs. 1000) | To be designated as Junior Technician | 1-1-86 |
| 2. All posts in the existenance scales mentioned in Column 2 | 450—700<br>480—700<br>450—800<br>510—880<br>510—800<br>525—825 | 1200—2100 | To be designated as Technician Grade-III | 1-1-86 |
| **V. operational Staff** | | | | |
| 1. (a) Driver of heavy light and commercial vehicles, Drivers of Staff Cars of of various Depa-rtments | 400—660 (Selection Grade 510—800) | 1025—2100 | — | 1-1-86 |
| (b) Supervisors of Staff Cars of Secretariat and Ministers Car Section | 400—660 (Selection Grade Rs. 510—800) | 1200—2100 | — | 1-1-86 |

[ Finance Minister ]

| 1 | 2 | 3 | 4 | 5 |
|---|---|---|---|---|
| **VI. Accounts Personal** | | | | |
| 1. Section Officers (SAS) | 800—1400 | 2000—3500 | — | 1-1-86 |
| *(Vide Pb. Govt. Finance Department Notification No.* 2/29/90-FPI/5294 *Dated* 15-6-90). | | | | |
| 2. Junior Auditor | 570—1080 | For existing incumbents 1500—2640 1800—3200 | The placement in the pay scale of Rs. 1800—3200 shall be made after a minimum of five years of service as Junior Auditor on or after the 1st day of January, 1986, and the incumbants be designated as Auditors. | 1-1-86 |
| | | For future incumbents 1500—2640 | The recruitment of Junior Auditors in various Departments of the State shall be made by direct appointment from amongst the persons who are second class graduates or possess equivalent qualification to graduation. | |
| | | 1800—3200 | The placement in pay scale of Rs. 1800—3200 shall be made from amongst those employees who qualify the S.A.S. Part I Examination or the Assistant Grade Examination and who have rendered service as Junior Auditors for a minimum period of five years and also from amongst those who fail to pass any of these examination but have rendered service for a minmum period of ten years as Junior Auditors and they shall be designated as Auditors. The posts in | |

| 1 | 2 | 3 | 4 | 5 |
|---|---|---|---|---|
| | | | the pay scale of Rs. 1800 -3200 shall be restricted to 50 per cent of the total number of posts of Junior Auditors in the respective cadres of the Departments. | |
| **VII. Legal Personnel** | | | | |
| 1. **Legal Assistants in various Departments** | 700—1200 | 1800—3200 | After date of Publication of Government of Punjab, Department of Finance, Notification No. 10/2/90-FPI/3866, dated the 9th May, 1991 the minimum qualifications for recruitment to to this post shall be degree in law (Professional) | 1-1-86 |
| (2) **Law Officers** in various Departments, other than the Department of Prosecution and Litigation and the Department of **Legal and Legislative Affairs** | — | — | After the date of publication of Government of Punjab Department of Finance Notification No. 10/2/90-FPI/3866, dated the 9th May, 1991 the Posts of Law Officers in various other Departments shall be filled by taking Assistant District Attorneys Grade II (to be designated as Assistant District Attorneys and Assistant District Attorneys Grade I (to be designated as Deputy District Attorneys) and District Attorneys on deputation from the Department of Prosecution and Litigation. The Officers taken on deputation will get pay in his own scale of pay | |

[Finance Minister]

| 1 | 2 | 3 | 4 | 5 |
|---|---|---|---|---|
| (*Vide* Pb. Govt. F.D. Notification No. 10/2/90– FPI/3866, Dt. 9-5-1991) | | | | |
| Hospitality Assistant Director | 825—1,580 | 2,200—4,000 | — | 1-1-86 |
| **Irrigation and Power** | | | | |
| Irrigation Booking Clerks | 400—600<br>510—800 (S.G.)<br>+ Rs. 10 Basta Allowance + Rs. 10 Stationery Allowance<br>+Rs. 20 Office Rent | 950—1800 (with an initial start of Rs. 1,000). | To be designated as *Irrigation* Patwaris | 1-1-86 |
| **Vidhan Sabha Secretariat** | | | | |
| Reporters (English/Hindi/Punjabi) | 800—1,400<br>+50+50 S.P. | 2,200—4,000 | With composite special pay of Rs. 200 p.m. | 1-1-86 |
| (*Vide Pb.Govt. F.D. Notification No.* 2/29/90—*FPI*/5300/ *Dt.* 21-6-1990). | | | | |
| **Health and Family Welfare** | | | | |
| Staff Nurses | 510—940<br>680—1120<br>(20 percent posts in Selection Grade) | 1,500—2,640<br>1,640—2,925 } 50:50 | — | 1-1-86 |
| Drug Inspectors | 680—1,120 | 2,000—3,5000 | — | 1-1-86 |
| B.C.G. Technicians | 450—800 | 950—1,800 (with start of Rs. 1,000) | | |
| | | 1,200—2,100 | For existing incumbents | 1-1-86 |
| | | 1,350—2,100 | For fifty per cent of the posts. | |
| Family Planning Field Workers/ Multipurpose Workers (Male)/ Vaccinators, Multipurpose Workers (T.B) Basic Health Workers | 400—660 | (950—1,800) (with start) of Rs. 1,000—<br>1,350—2,400 } 50:50 | — | 1-1-86 |

| 1 | 2 | 3 | 4 | 5 |
|---|---|---|---|---|
| Auxillary Nurse Midwives | 400—660<br>510—940<br>(Selection Grade) | 950—1,800<br>(with start of Rs. 1,000) 50:50 | — | 1-1-86 |
| Sanitary Inspectors/ Health Inspectors/ Malaria Inspectors/ Surveillance Inspectors/ Senior Malaria Inspectors/Senior Sanitary Inspectors | (i) 510—940<br>(ii) 680—1120<br>(20 per cent Selection Grade) | 1,410—2,460<br>1,640—2,925 } 50:50 | — | 1-1-86 |
| Adv. Health Inspectors | 510—940<br>680—1120<br>(20 per cent Selection Grade) | 1,410—2,460<br>1,640—2,925 } 50:50 | — | 1-1-86 |
| Health Supervisors/ Assistant Unit Officers | 570—1000 | 1640—2925 | — | 1-1-86 |
| Pharmacists | 510—940<br>680—1,120<br>(20 per cent Selection Grade) | 1,410—2,460<br>(with start of Rs. 1,470<br>1,640—2,925 } 50:50 | | 1-1-86 |
| Government Analyst Punjab Chandigarh (One post) | 400—1,250 (before 1st day of January, 1978) 940—1,775 (with effect from the 1st day of January, 1978) | 2,400—4,000 | — | 1-1-86 |
| Senior Laboratory Technician | 510—940 | 1,410—2,460 | — | 1-1-86 |
| Block Extension Educator | 510—940 | 1,410—2,460<br>1,640—2,925 } 50:50 | — | 1-1-86 |
| (a) Public Health Nurse (Posts) | 510—940 | 1,350—2,400 | — | 1-1-86 |
| (b) Public Health Nurse (42 Posts) | 680—1120 | 1,640—2,925 | — | 1-1-86 |

[ Finance Minister ]

| 1 | 2 | 3 | 4 | 5 |
|---|---|---|---|---|
| Superintendent Punjab Health School | 800—1400 | 2,100—3,700 | — | 1-186 |
| Assistant Superintendent Health School | 510—940 | 1,500—2,640 | — | 1-1-86 |
| Deputy Director Statistics | 940—1850 | 2,400—4,000 | Parity with the post of Deputy Economic Adviser | 1-1-86 |
| Technician | 680—1120 | 1,640—2,925 | — | 1-1-86 |
| Operation Theatre Supervisor | 570—1080 | 1,500—2,640 | — | 1-1-86 |
| Laboratory Assistant (Grade II) | 400—660 | 950—1,800 (with start of Rs. 1,000) | — | 1-1-86 |
| Laboratory Assistant (Grade (I) Laboratory Technician | (i) 450—800<br>(ii) 510—940 (20 percent Seletion Grade) | 1,200—2,100 | Thirty three posts of Laboratory Assistant (Grade I)/Laboratory Technician (in the scale of pay of Rs. 1200—2100) to be upgraded to the posts of Senior Laboratory Technicians in the scale of pay of Rs. 1400—2460 prospectively. These posts will be in addition to the already existing 17 posts of Senior Laboratory Technician | 1-1-86 |
| Radiographer | 450 800<br>510- 940 (Selection Grade) | 1,200- 2,100 | Forty posts of Radiographers (in the scale of pay of Rs. 1200—2100) to be upgraded to that of Senior Radiographers in the scale of pay of Rs. 1410 2460 Prospectively | 1-1-8 |

| 1 | 2 | 3 | 4 | 5 |
|---|---|---|---|---|
| Chief Pharmacis.t | 750-1,300. | (i) 1,800—3,200 | Chicf Pharmacists | 1-1-86 |
| | | (ii) 2,000—3,500 | Grade II (200 posts) Chief Pharmacist Grade I (50 posts) Upgradation of the posts of pharmacist to that of the posts of Chief Pharmacist to be done propectively for raising the strength of the posts of Chief Pharmacist to 250 | |
| **Assistant Drug Controller** | 825—1580 | 2,200— 4,000 | .. | 1-1-86 |
| **Asstt. Modler/ Artist cum-Artist** | 620—1200 | 1,500—2,640 } 50:50<br>2,000—3,500 } | .. | 1-1-86 |
| (a) Medical Social Workers/T.B. Social Workers | 620—1200 | 1,800—3,200 | | 1-1-86 |
| (b) Medical Social Worker | 300—600 (before the 1st day January, 1978) | | | |
| Social Worker | 570—1080 | 1,800—3,200 | .. | 1-1-86 |
| Deputy Mass Education and Promotion Officer | 680—1,120 | 1,800—3,200 | .. | 1-1-86 |
| District Mass Media and Information Officer | 800—1400 | 2,000—3,500 | — | 1-1-86 |
| **Senior Hamatology** | | | | |
| Assistant | 570—1080 | 1,640—2,925 | — | 1-1-86 |
| **Health and Family Welfare (Ayurveda)** | | | | |
| Vaidays .. | 750—1300 | 2,100-3,700 | — | 1-1-86 |
| Hakims .. | 750—1300 | 2,100—3,700 | -- | 1-1-86 |

[Finance Minister]

| 1 | 2 | 3 | 4 | 5 |
|---|---|---|---|---|
| Lecturers/Junior Lecturers/Demonstrators/ Resident Physicians/Assistant Resident Physicians/ Chikitsaks (Degree holders in the profession of Ayurveda and Unani Medicines) | 750—1,300 | 2,100—3,700 | — | 1-1-86 |
| Reader/Assistant Professor/Senior Lecturer | 825—1,580 | 2200—3900 | — | 1-1-86 |
| Nursing Sisters | 680—1,120 | 1640—2925 | — | 1-1-86 |
| Staff Nurses) Paricharikas | 510—940 | 1500—2640 | — | 1-1-86 |
| **Health and Family Welfare (Homoeopathy)** | | | | |
| Homeopathy Physician | 750—1300 | 2100—3700 | Fourteen posts to be given the scale of Rs. 2200—4000 with effect from the 21st day of February, 1990 the date from which these posts have been upgraded for being posted as Incharge of District Level Homoeopathy Dispensaries | 1-1-86 |
| *(Vide Punjab Govt. Finance Department Notification No. 2/99/89-FP1/720, dated 21-8-1990* | | | | |
| **Transport** | | | | |
| Stock Verification Officer | 825—1580 | 2000—3500<br>2200—4000 | — | 1-1-86<br>1-8-90 |
| Assistant Divisional Manager (Administration) | 825—1580 | 2000—3500<br>2200—4000 | — | 1-1-86<br>1-8-90 |
| *(Vide Punjab Govt. Finance Department, Notification No. 2/42/90-FP1/8005, dated 3-9-1990).* | | | | |
| **Architecure** | | | | |
| Architectural Assistant | 825—1580 | 2200—4000 | — | |
| Head Draftsman | 800—1400 | 2100—3700 | — | 1-1-86 |
| Senior Draftsman | 700—1200 | 2000—3500 | — | 1-1-86 |

| Post | Existing scale in Rupees | Revised scale in Rupees | Remarks | Date of effect |
|---|---|---|---|---|
| 1 | 2 | 3 | 4 | 5 |
| Draftsman .. | 570—1,080 | 1,800—3,200 | A Junior Draftsman shall be eligible for promotion as Draftsman in the Scale of Rs. 1800—3,200 after a minimum period of twelve years of service as such: Provided that Tracers or Junior Draftsman promoted as Draftsmen before putting in twelve years service as Tracer or Junior Draftsman prior to the date of publication of this notification will get the minimum of Rs. 1,800 in the pay scale of Rs. 1,800—3,200 and will start earning increment(s) in the above scale only after the completion of twelve years service as aforesaid | |
| Tracer .. | 400—600 | 1,200—2,100 | To be redesignated as Junior Draftsman | 1-1-86 |
| Head Modeller .. | 800—1,400 | 2,000—3,500<br>2,100—3,700 | For the existing incumbents holding the posts on or before the date of publication of this Notification as a measure personal to them | 1-1-86 |
| Senior Modeller .. | 700—1,200 | 1,800—3,200<br>2,000—3,500 | For the incumbents holding the posts on or before the date of publication of this Notification as a measure personal to them. | 1-1-86 |

*(Vide Punjab Government Finance Department Notification No.* 2/37/90-*FPI*/8450, *dated* 20*th*/25*th September*, 1990).

**Home Guards**

| | | | | |
|---|---|---|---|---|
| A.S.I., Armourer .. | 525—825 | 1,410—2,460 | — | 11-10-90 |
| Havildar .. | 450—700 | 1,200—2,100 | — | Do |
| Instructor etc. | | with start of Rs. 1,260 | | |

[Finance Minister]

| Post | Existing scale in Rupees | Revised scale in Rupees | Remarks | Date of effect |
|---|---|---|---|---|
| 1 | 2 | 3 | 4 | 5 |
| (a) CPL Instructor, Radio Wireless Operator/ Mechanic, Constable Orderly | 400—660 with start of Rs. 420 | 950—1,800 with start of Rs. 1,050 | — | 11-10-90 |
| (b) Demonstrator | 400—660 with tart of Rs. 420 | 950—1,800 with start of Rs. 1,050 | — | Do |
| **Jails** | | | | |
| Head Warders .. | 450—700 | 1,200—2,100 with start of Rs. 1,260 | — | 11-10-90 |
| Warders/Matrons | 400—660 with start of Rs. 420 | 950– 1,800 with start of Rs. 1,050 | — | Do |
| **Police** | | | | |
| Constable | 400—660 with start of Rs. 420 | 950—1,800 with start of Rs. 1,050 | — | Do |
| Head Constable .. | 450—700 | 1,200—2,100 with, start of Rs. 1,260 | — | Do |
| Assistant Sub-Inspector | 525—825 | 1,410—2,460 | — | Do |

(*Vide Punjab Govt. Finance Depar tment Notification No.* 10/7/90-*IPF*/8802, dated 10-10-1990).

| ਆਸਾਮੀ | ਮੌਜੂਦਾ ਸਕੇਲ ਰੁਪਿਆਂ ਵਿਚ | ਸੋਧਿਆ ਸਕੇਲ ਰੁਪਿਆਂ ਵਿਚ | ਵਿਸ਼ੇਸ਼ ਕਥਨ | ਲਾਗੂ ਹੋਣ ਦੀ ਮਿਤੀ |
|---|---|---|---|---|
| 1 | 2 | 3 | 4 | 5 |
| **ਖੇਤੀਬਾੜੀ** | | | | |
| ਜੂਨੀਅਰ ਖੇਤੀਬਾੜੀ ਇੰਜੀਨੀਅਰ | 700–1,200 | 2,000–3,500 | | 1-1-86 |
| ਖੇਤੀਬਾੜੀ ਇੰਸਪੈਕਟਰ | 700–1,200 | 2,000–3,500 | | 1-1-86 |

| 1 | 2 | 3 | 4 | 5 |
|---|---|---|---|---|
| | ਰੁਪਏ | ਰੁਪਏ | | |
| ਪੰਜਾਬ ਖੇਤੀਬਾੜੀ ਸੇਵਾਵਾਂ ਵਰਗ 2 ਵਿਚ ਸਾਰੀਆਂ ਆਸਾਮੀਆਂ | 825—1580<br>1200—1700 (ਐਸ.ਜੀ. 20 ਪ੍ਰਤੀਸ਼ਤ) | 2100—3700 | | 1-1-86 |
| ਜੋਆਇੰਟ ਡਾਇਰੈਕਟਰ ਖੇਤੀਬਾੜੀ ਕੇਨ ਕਮਿਸ਼ਨਰ | 1775—2100 | 3000—4500 | | 1-1-86 |
| ਡਾਇਰੈਕਟਰ ਮੰਡੀਕਰਨ ਪਸ਼ੂ ਪਾਲਣ | 2200—2500 | 4500—6100 | | 1-1-86 |
| ਖੇਤੀਬਾੜੀ ਇੰਸਪੈਕਟਰ (ਚਾਰਾ) | 700—1200 | 2000—3500 | | 1-1-86 |
| **ਬਾਗਬਾਨੀ** | | | | |
| ਸਹਾਇਕ ਡਾਇਰੈਕਟਰ | 825—1580 | 2100—3700 | | 1-1-86 |
| ਬਾਗਬਾਨੀ/ਬਾਗਬਾਨੀ ਵਿਕਾਸ ਅਫਸਰ/ ਪੰਜਾਬ ਖੇਤੀਬਾੜੀ ਸੇਵਾ ਵਰਗ 2 | 1200—1700 (ਐਸ.ਜੀ.) | | | |
| ਡਾਇਰੈਕਟਰ ਬਾਗਬਾਨੀ | 2300—2500 | 4500—6700 | | 1-1-86 |
| ਬਾਗਬਾਨੀ ਇੰਸਪੈਕਟਰ | 700—1200 | 2000—3500 | | 1-1-86 |

(ਪੰਜਾਬ ਸਰਕਾਰ ਵਿੱਤ ਵਿਭਾਗ ਨੋਟੀਫਿਕੇਸ਼ਨ ਨੰ: 10/56/89-ਐਫ.ਪੀ. 1/395 ਮਿਤੀ 22-1-91)

**ਨਗਰ ਅਤੇ ਗਰਾਮ ਯੋਜਨਾ ਬੰਦੀ**

| | | | | |
|---|---|---|---|---|
| ਸੀਨੀਅਰ ਪਲੈਨਿੰਗ ਡਰਾਫਟਸਮੈਨ | (1) 700—1200<br>(2) 800—1400 | 2000—3500 | | 1-1-86 |

[ ਵਿੱਤ ਮੰਤਰੀ ]

| 1 | 2 | 3 | 4 | 5 |
|---|---|---|---|---|
| | ਰੁਪਏ | ਰੁਪਏ | | |
| ਪਲਾਨਿੰਗ ਸਹਾਇਕ | 825—1580 | 2200—4000 | | 1-1-86 |
| ਟਰੇਸਰ | 400—660 | 1200—2100 | | 1-1-86 |
| ਸਹਾਇਕ ਇੰਜੀਨੀਅਰ | 940—1850 | 2200—4000 | ਜੂਨੀਅਰ ਸਕੇਲ | 1-1-86 |
| | 1700—2000 (ਐਸ.ਜੀ.) | 3000—4500 | ਸਹਾਇਕ ਇੰਜੀਨੀਅਰ ਵਜੋਂ 8 ਸਾਲ ਰੈਗੂਲਰ ਸੇਵਾ ਤੋਂ ਮਗਰੋਂ ਸੀਨੀਅਰ ਸਕੇਲ । | |
| | | 3700—5300 | ਸਹਾਇਕ ਇੰਜੀਨੀਅਰ ਵਜੋਂ 18 ਸਾਲ ਰੈਗੂਲਰ ਸੇਵਾ ਤੋਂ ਮਗਰੋਂ ਸਕੇਲ । | |
| ਪਲਾਨਿੰਗ ਡਰਾਫਟਸਮੈਨ (ਸਲੈਕਸ਼ਨ ਗਰੇਡ) | 800—1400 | 2100—3700 | | 1-1-86 |
| ਪਲਾਨਿੰਗ ਡਰਾਫਟਸਮੈਨ | 570—1080 | 1800—3200 | ਇਕ ਜੂਨੀਅਰ ਡਰਾਫਟਸ-ਮੈਨ ਘੱਟ ਤੋਂ ਘੱਟ 12 ਸਾਲ ਦੀ ਸੇਵਾ ਤੋਂ ਮਗਰੋਂ 1800–3200 ਰੁ: ਦੇ ਸਕੇਲ ਵਿਚ ਪਲੈਨਿੰਗ ਡਰਾਫਟਸਮੈਨ ਵੱਜੋਂ ਤਰੱਕੀ ਲਈ ਪਾਤਰ ਹੋਵੇਗਾ । | |
| | | | ਜੂਨੀਅਰ ਡਰਾਫਟਸਮੈਨ/ ਟਰੇਸਰ ਜਿਨ੍ਹਾਂ ਨੂੰ ਪਹਿਲਾਂ ਹੀ ਹੇਠਲੇ ਸਕੇਲ ਵਿਚ 12 ਸਾਲ ਸੇਵਾ ਕਰਨ ਤੋਂ ਪਹਿਲਾਂ ਪਲੈਨਿੰਗ | |

| 1 | 2 | 3 | 4 | 5 |
|---|---|---|---|---|
| | | | ਡਰਾਫਟਸਮੈਂਨ ਵੱਜੋਂ ਤਰੱਕੀ ਦਿੱਤੀ ਗਈ ਹੈ ਉਹ 1800—3200 ਦੇ ਸਕੇਲ ਵਿੱਚ ਘੱਟ ਤੋਂ ਘਟ 1800 ਰੁ: ਤੋਂ ਆਰੰਭ ਕਰਨਗੇ ਅਤੇ ਉਕਤ ਦਰਜ ਘੱਟ ਤੋਂ ਘੱਟ 12 ਸਾਲ ਸੇਵਾ ਦਾ ਪਾਤਰਤਾ ਸਮਾਂ ਮੁਕੰਮਲ ਕਰ ਲੈਣ ਦੇ ਹੱਕਦਾਰ ਹੋਣਗੇ। ਪੰਜਾਬ ਸਰਕਾਰ ਵਿੱਤ ਵਿਭਾਗ ਅਧਿਸੂਚਨਾ ਨੰ: 2/3/90-ਵਿ: ਪ੍ਰ: 1/1241, ਮਿਤੀ 18 ਫਰਵਰੀ, 1991 ਦੇ ਪ੍ਰਕਾਸ਼ਨ ਦੀ ਮਿਤੀ ਤੋਂ ਪਲੈਨਿੰਗ ਡਰਾਫਟਸਮੈਨ ਦੀਆਂ ਇਨ੍ਹਾਂ 34 ਆਸਾਮੀਆਂ ਨੂੰ ਜੂਨੀਅਰ ਡਰਾਫਟਸਮੈਨ ਦੇ ਪੱਧਰ ਤੱਕ ਡਾਊਨ ਗਰੇਡ ਕੀਤਾ ਜਾਵੇਗਾ। ਪਲੈਨਿੰਗ ਡਰਾਫਟਸਮੈਨ ਦੀਆਂ ਇਨ੍ਹਾਂ 34 ਆਸਾਮੀਆਂ (ਡਾਊਨ ਗਰੇਡ ਕੀਤੀਆਂ ਜਾਣ ਵਾਲੀਆਂ) ਦੇ ਪਦਧਾਰੀਆਂ ਦੇ ਸਟੇਟਸ ਅਤੇ ਤਨਖਾਹ ਸਕੇਲ ਨੂੰ ਸੁਰੱਖਿਅਤ ਰਖਿਆ ਜਾਵੇਗਾ ਅਤੇ ਇਹ | |

[ਵਿੱਤ ਮੰਤਰੀ]

| 1 | 2 | 3 | 4 | 5 |
|---|---|---|---|---|
| | | | ਆਸਾਮੀਆਂ ਉਨ੍ਹਾਂ ਮਿਤੀਆਂ ਤੋਂ ਡਾਊਨ ਗਰੇਡ ਕੀਤੀਆਂ ਸਮਝੀਆਂ ਜਾਣਗੀਆਂ ਜਿਨ੍ਹਾਂ ਨੂੰ ਇਹ ਪਦਧਾਰੀ ਇਨ੍ਹਾਂ ਆਸਾਮੀਆਂ ਨੂੰ ਖਾਲੀ ਕਰਨਗੇ । ਪੰਜਾਬ ਸਰਕਾਰ ਵਿੱਤ ਵਿਭਾਗ ਅਧਿਸੂਚਨਾ ਨੰ: 2/3/90-ਵਿ: ਪੁ:-1/1241, ਮਿਤੀ 18 ਫਰਵਰੀ, 1991 ਦੇ ਪ੍ਰਕਾਸ਼ਨ ਦੀ ਮਿਤੀ ਤੋਂ ਪਲੈਨਿੰਗ ਡਰਾਫਟਸਮੈਨ ਦੀਆਂ ਇਹ ਆਸਾਮੀਆਂ ਜੂਨੀਅਰ ਡਰਾਫਟਸਮੈਨਾਂ ਵਿਚੋਂ ਤਰੱਕੀ ਦੇ ਕੇ ਭਰੀਆਂ ਜਾਣਗੀਆਂ ਅਤੇ ਪਦਨਾਮ ਬਦਲ ਕੇ ਡਰਾਫਟਸਮੈਨ ਕੀਤਾ ਜਾਵੇਗਾ । | |
| ਪਟਵਾਰੀ | 400—600<br>510—800 (ਸਲੈਕਸ਼ਨ ਗਰੇਡ) | 950—1800<br>(1000 ਰੁ: ਦੇ ਮੁੱਢਲੇ ਆਰੰਭ ਸਹਿਤ) | | 1-1-86 |

(ਪੰਜਾਬ ਸਰਕਾਰ, ਵਿੱਤ ਵਿਭਾਗ ਨੋਟੀਫਿਕੇਸ਼ਨ ਨੰ: 2/3/90-ਐਫ.ਪੀ. 1/1241, ਮਿਤੀ 18-2-1991)

| | | | | |
|---|---|---|---|---|
| ਖੋਜ ਸਹਾਇਕ | 700—1300 | 1800—3200 | | 1-1-86 |

[ਵਿਤ ਮੰਤਰੀ]

| 1 | 2 | 3 | 4 | 5 |
|---|---|---|---|---|
| | ਰੁਪਏ | ਰੁਪਏ | | |
| ਸਹਾਇਕ ਕੋਸ਼ਕਾਰ | 680--1120 | 1500--2640 | | |
| ਪਰੂਫ ਰੀਡਰ | 680 -1120 | 1500 -2640 | | |
| ਵਿਕਾਸ ਸਹਾਇਕ | 680-1120 | 1500-2640 | | |
| ਤਕਨੀਕੀ ਸਹਾਇਕ | 700--1200 | 1640--2925 | | |
| ਸੀਨੀਅਰ ਖੋਜ ਸਹਾਇਕ | 825 -1580 | 2000--3500 | | 1-1-86 |
| ਜਿਲ੍ਹਾ ਭਾਸ਼ਾ ਅਫਸਰ | 825--1580 | 2000--3500 | | 1-1-86 |
| ਸਹਾਇਕ ਡਾਇਰੈਕਟਰ | 825 -1700 | 2200 -4000 | | 1-1-86 |
| ਸੰਪਾਦਕ | 825-1700 | 2200--4000 | | |
| ਸੈਕਸ਼ਨ ਸੰਪਾਦਕ | 825-1700 | 2200-4000 | | |
| ਸੇਲ ਅਫਸਰ | 825-1700 | 2200-4000 | | |
| ਡਿਪਟੀ ਡਾਇਰੈਕਟਰ | 1200--1850 | 2400 -4000 | | 1-1-86 |
| ਮੁੱਖ ਸੰਪਾਦਕ | 1200--1850 | 2400 -4000 | | |
| ਡਾਇਰੈਕਟਰ | 2200--2400 | 4500-6700 | | 1-1-86 |

(ਪੰਜਾਬ ਸਰਕਾਰ, ਵਿੱਤ ਵਿਭਾਗ ਨੋਟੀਫਿਕੇਸ਼ਨ ਨੰ: 10/9/90-1 ਐਫ. ਪੀ. 1/1307, ਮਿਤੀ 19-2-91)

| | | | | |
|---|---|---|---|---|
| ਪ੍ਰਾਹੁਣਚਾਰੀ | | | | |
| ਸਹਾਇਕ/ ਸੁਪਰਵਾਈਜ਼ਰ | 600--1120 | 1800--3200 | | 1-1-86 |

(ਪੰਜਾਬ ਸਰਕਾਰ, ਵਿੱਤ ਵਿਭਾਗ ਨੋਟੀਫਿਕੇਸ਼ਨ ਨੰ: 2/148/90 ਐਫ. ਪੀ. 1/1348, ਮਿਤੀ 21-2-1991)

| | | | | |
|---|---|---|---|---|
| ਚਕਬੰਦੀ | | | | |
| ਕਾਨੂੰਗੋ (ਸਹਿਤ ਪਸ਼ੀ ਕਾਨੂੰਗੋ)/ ਇੰਸਪੈਕਟਰ | 510--880 | 1350--2400 | | 1-1-86 |

| 1 | 2 | 3 | 4 | 5 |
|---|---|---|---|---|
| Computer/ Statistical Clash | 400-660 | 950-1800 (With start of Rs 1000) | — | 1-10-91 |
| Administrative Officer | 825-1580 | 2000-3500<br>2200-4000 | —<br>— | 1-1-86<br>1-10-91 |
| Public Health Nurse | 510-940 | 1350-2400<br>1500-2640 | —<br>— | 1-1-86<br>1-10-91 |
| Antomological Assistant | 570-1000 | 1410-2460<br>1500-2640 | —<br>— | 1-1-86<br>1-10-91 |
| (*Vide I.D. No.* 2/129/90--4*FPI*/416, *Dated* 7-6-91) | | | | |
| Police | | | | |
| Labortory Attendants | 350-525 | 830-1470<br>950-1800 | From the date Matric qualification is prescribed in the Service Rules as minimum qualification. | 1-1-86 |
| (*Advice No.* 2/66-91-2*FP/LP* 1575, *Dated* 28-6-91) | | | | |
| **Hospitality** | | | | |
| Cook (Circuit House) Patiala | 300-430 | 750-1350<br>950-1800 | | 1-1-86<br>5-8-91 |
| (*I. D. No.* 2/1/90-*FPI*/1064. *Dated* 7-6-1991) | | | | |
| **Judicial Services** | | | | |
| Superintendent | 800-1400 | 2000-3500 | | 1-1-86 |
| Sessions Courts | | 2200-4000 | | 9-7-91 |
| (*I.D. No.* 2/47/91-*FPI*/1261, *Dated* 7-6/1991) | | | | |
| **Youth Serviecs** | | | | |
| Director Youth Services | 2000-2400 | 4500-6100<br>4500-6700 | --- | 8-3-89 Prospectively |
| (*I.D. No.* 2/95/91-3*FPI*/1984 *dated* 26-7-1991) | | | | |

[ Finance Minister ]

| 1 | 2 | 3 | 4 | 5 |
|---|---|---|---|---|
| **Transport** | | | | |
| Assistant Secretary R.T.A. | 620-1200 | 1640-2925<br>2000-3500 | Redesignated as Superintendent Grade-II | 1-1-86<br>30-1-1992 |
| Investigation Officer | 700—1200 | 1640—2925<br>2000—3500 | Redesignated as Supdt. Grade-II | 1-1-86<br>30-1-1992 |
| *(I. D. No.* 2/24/91-*FPI*/1928, *Dated* 16-8-1991) | | | | |
| Senior Accountant | 600—1120 | 1500—2640<br>1800—3200 | | 1-1-86<br>Prospectively |
| Senior Auditor (Non S.A.S.) | 700—1200 | 1640—2925<br>1800—3200 | | 1-1-86<br>Prospectively |
| (*Vide I. D. No*, 2/28/91-*I*/*FPI*/2183 *A dated* 20-8-91) | | | | |
| Record Assistant | 600-1120 | 1800-3200 | Redesignated as Assistant (Record) | 1-1-86 |
| Security Assistant | 600-1120 | 1800-3200 | Redesignated as Assistant (Security) | 1-1-86 |
| Technical Assistant | 600-1120 | 1800-3200 | Redesignated as Assistant (Technical) | 1-1-86 |
| Preventive Maintenance Assistant | 570-1080 | 1800-3200 | Redesignated as Assistant (Preventive Maintenance) | 1-1-86 |
| Statistical Assistant | 570-1080 | 1800-3200 | Redesignated as Assistant (Statistical) | 1-1-86 |
| Booking Assistant | 570-1080 | 1800-3200 | Redesignated as Assistant (Booking) | 1-1-86 |
| Traffic Assistant | 570-1080 | 1800-3200 | Redesingated as Assistant (Trafic) | 1-1-86 |
| Statistician | 600.1120 | 1800-3200 | Redesignated as Assistant Statistical | 1-1-86 |

(*Vide Finance Department I. D. No.* 2/28/91-*FPI*/3093, *Dated* 28-10-91)

| 1 | 2 | 3 | 4 | 5 |
|---|---|---|---|---|
| **Printing and Stationery** | | | | |
| Labour Welfare Officer | 825-1580 | 2000-3500<br>2200-4000 | As a measure personal to the present incumbent | 1-1-86<br>Prospectively |
| Supervisor Type-writer workshop | 520-1200 | 1500-2640<br>2000-3500 | — | 1-1-86<br>Prospectively. |

(*Vide Finance Department I. D. No.* 2/171/90-*FPI*/35, *dated 12th February*, 1992)
19992)

| | | | | |
|---|---|---|---|---|
| **Rural Development and Panchayats** | | | | |
| Law Officer | 800-1400 | 1800-3200<br>2000-3500 | — | 1-1-86<br>Prospectively<br>From the date of issue of orders |

(*Vide I.D. No.* 1/15/92-*FPI*/202, *dated 5th March*, 1992)

| | | | | |
|---|---|---|---|---|
| **Treasuries and Accounts** | | | | |
| Assistant Treasurer/ Sub-treasurer | 400-600 | 950-1200<br>1200-2100 | In future, the posts should be filled by transfer from clerks with a minimum experience of five years. | 1-1-86<br>28-10-91 |
| District Treasurer | 570-1080 | 1500-2640<br>1800-3200 | —<br>— | 1-1-86<br>28-10-91 |

(*Vide Punjab Government Finance Department order issued with Endst. No.* 9/33/90-3*FPI*/8500, *dated* 28*th October*, 1991).

| | | | | |
|---|---|---|---|---|
| **Youth Services** | | | | |
| Statistical Assistant | 570-1080 | 1500-2640<br>1640-2925 | | 1-1-86<br>Prospectively. |

(*Vide I.D. No.* 2143/91—3 *FPI*/3334, *dated* 13*th December*,1991)

| | | | | |
|---|---|---|---|---|
| **Directorate of Financial Resourcecs and Economic Intelligence** | | | | |
| Technical Assistant | 700-1200 | 1640-2925<br>1800-3200 | | 1-1-86<br>10-5-91 |

| Post | Existing Scale in Rupees | Revised Scale in Rupees | Remarks | Date of effect |
|---|---|---|---|---|
| 1 | 2 | 3 | 4 | 5 |
| Computer | 400-660 | 950-1,800<br>950-1,800 with a start of Rs. 1,000 | Redesignated as Investigator. | 1-1-86 |

*(vide I.D. No. 2/165/91-3FPI/3129 dated 19th December, 1991)*

| Post | Existing Scale in Rupees | Revised Scale in Rupees | Remarks | Date of effect |
|---|---|---|---|---|
| Forests | | | | |
| Pharmacist | 450—800/1,200—2,100/1,410—2,460 | | Senior scale Rs. 1,410—2,460 be given to the Senior Pharmacist as a measure personal to him. | 1-1-86 |

*(Vide I.D. no. 10/34/88—FPI/3642, dated 4th January, 1992)*

**Social Welfare**

| Post | Existing Scale in Rupees | Revised Scale in Rupees | Remarks | Date of effect |
|---|---|---|---|---|
| Superintendent Home (Juvenile Home, Jalandhar, Juvenile Home, Husharpur, Widow Home) | 700—1,200 | 1,640—2,925 | To be treated at par with Distt. Welfare Officer in the scale of Rs. 2,100-3,700 | From the date of issue of order. |
| Remaining posts of Superintendent Home. | 700-1,200 | 1,640-2,925<br>1,800-3,200 | | 1-1-86<br>From the date of amendment of rules. |
| Head Investigator (Ex-Cadre three posts) | 700-1,200 | 1,640-2,925<br>1,800-3,200 (As a personal measure) | Post will be merged in the cadre of Supdt. Home | 1-1-86<br>From the date of issue of order. |
| Bal Sewka/ Greh Sewka | 400-600 | 950-1800<br>950-1800 (Start of Rs. 1000) | | 1-1-86<br>Wth effect from the date of issue of order. |
| Supervisor/ Chief Sewka. | 570-1000 | 1,410-2,460<br>1,500-2,640 | | 1-1-86<br>with effect from the date of issue of order. |

| 1 | 2 | 3 | 4 | 5 |
|---|---|---|---|---|
| Assistant Ch. Development Project Officer | 700-1200 | 1,640—2,925<br>1,800—3,200 | | 1-1-86<br>From the date of issue order |
| *(vide I.D. No. 2/135/91-3FPI/Dated 31.1.92)* | | | | |
| **Agriculture** | | | | |
| Grading | 450-800 | (40%posts) 950-1,800 | — | 1-1-86 |
| Assistant | 400-660 | (60%posts)1200-2100 | From the dates from which relevent rules are modified/ notified | — |
| *(Vide Advice No. 2/167/91—2FPI/177, Dated 12th February 1992)* | | | | |
| **Irrigation and Power (Electrical Inspectorate)** | | | | |
| Chief Electrical Inspector | 2,100-2,500 | 4,125-5,600<br>4,500-6,100 | Parity with Superintending Engineer, | 1-1-86<br>—do— |
| *(Vide Advice No. 1/1/92—4FPI/546 Dated 27th March, 1992)* | | | | |
| **Civil Secretariat** | | | | |
| **(Central Manager Punjab Bhawan, New Delhi)** | | | | |
| Junior Engineer. | 700-1,200 | 1,800-3,200 Basic entry scale 22,00-3,900 scale after 18 years service. | As per JE's of PWD (B & R). As a measure personal to the present incumbent because he is from PWD (B & R) | 1-1-86 |
| *(Vide I.D. No. 2/72/90—1FPI/2196 Dated 19th August, 1991)* | | | | |
| **Local Government** | | | | |
| **Draftsman** | 570-1,080 | 1,800-3,200 | As for Draftsman of PWD (B & R) | 1-1-86 |
| *(Vide I.D. No. 2/77/90—1FPI/4988, Dated 23rd January, 1991)* | | | | |
| **Co-operation** | | | | |
| Evaluation | 700-1200 | 1640-2925 | — | 1-1-86 |
| Officer | | 1800-3200 | — | Prospectively |
| *(Vide I.D. No. 2/59/90—FPI/4478, Dated 10th January, 1991)* | | | | |

[Finance Minister]

| 1 | 2 | 3 | 4 | 5 |
|---|---|---|---|---|
| **Civil Secretariat** | | | | |
| Caner | 300—430 | 810—1440 | As a measure personal to the incumbent only | 1-1-86 |
| Telephone Operators | 400—600 | 950—1800 (With an initial start of Rs. 1000) | | 1-1-86 |
| *(Vide I. D. No. 2/15/88—IPPI/4704, Dated 10th January, 1991 and I.D. NO. 2/168/90 FPI/2473, Dated 17th September, 1991)* | | | | |
| **Financial Commissoner's Office** | | | | |
| Water Logging Asssistant | 500—1120 | 1800—3200 | | 1-1-86 |
| *Vide I.D. No. 2/143/90-FPI1/353, Dated 1st April, 1991)* | | | | |
| **Transport** | | | | |
| Assistant Secretary R T A | 520—1200 | 1640—2925 | Further revised to Rs.2000—3500 with efect from 30th January, 1992 and redesignated as Supdt. Grade-II. | 1-1-86 |
| Investigaton Officer | 700—1200 | 1640—2925 | Further resvised to Rs. 2000—3500 with efect from 30th January, 1992 and rede-signated as as Supdt Grace II. | 1-1-86 |
| *(Vide I.D. No,2/24/ 91-FPI.1128, Dated the 16th August, 1991)* | | | | |

**ਸ਼੍ਰੀ ਸੰਤੋਖ ਸਿੰਘ ਚੌਧਰੀ :** ਸਪੀਕਰ ਸਾਹਿਬ, ਮਾਨਯੋਗ ਮਨਿਸਟਰ ਸਾਹਿਬ ਨੇ ਜੋ ਸਟੇਟਮੈਂਟ ਸਦਨ ਵਿੱਚ ਰੱਖੀ ਹੈ ਉਸ ਦੇ ਪਾਰਟ (2) ਨੂੰ ਦੇਖਣ ਤੋਂ ਪਤਾ ਲਗਦਾ ਹੈ ਕਿ ਇਸਦੇ ਪੰਨਾ ਨੰ: 72 ਤੇ ਕੁੱਝ ਕੈਟੇਗਰੀਜ਼ ਹਨ ਜਿਨ੍ਹਾਂ ਬਾਰੇ ਪੇ-ਕਮਿਸ਼ਨ ਨੇ ਮਿਤੀ 29-5-1991, 17-6-1991, 10-7-1991 ਅਤੇ 23-7-1991 ਨੂੰ ਰਿਪੋਰਟ ਦਿੱਤੀ ਅਤੇ ਇਹ ਪੇ ਸਕੇਲ ਲਾਗੂ ਕੀਤੇ 1-10-1991 ਤੋਂ ਜਦ ਕਿ ਉਸ ਰਿਪੋਰਟ ਦੇ ਵਿਚ ਸਫਾ ਨੰ: 79 ਤੇ ਵਿੱਤ ਵਿਭਾਗ ਨੇ ਕੁੱਝ ਕੈਟੇਗਰੀਜ਼ ਬਾਰੇ 27-9-1991 ਨੂੰ ਰਿਪੋਰਟ ਦਿੱਤੀ ਪਰ ਉਨ੍ਹਾਂ ਦੇ ਸਕੇਲ 1-1-1986 ਤੋਂ ਲਾਗੂ ਕੀਤੇ। ਮੈਂ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਪੰਨਾ ਨੰ: 72 ਵਿਚ ਜਿਹੜੇ ਇੰਪਲਾਈਜ਼ ਹਨ ਉਨ੍ਹਾਂ ਨਾਲ ਡਿਸਕਰੀਮੀਨੇਸ਼ਨ ਹੋਈ ਹੈ। ਕੀ ਇਹ ਹੋ ਸਕਦਾ ਹੈ ਕਿ ਪੰਨਾ ਨੰ: 72 ਤੇ ਜਿਹੜੀਆਂ ਕੈਟੇਗਰੀਜ਼ ਹਨ ਉਨ੍ਹਾਂ ਨੂੰ ਵੀ ਪੇ ਸਕੇਲ 1-1-1986 ਤੋਂ ਹੀ ਲਾਗੂ ਕੀਤੇ ਜਾਣ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਡਿਸਕਰੀਮੀਨੇਸ਼ਨ ਬਿਲਕੁਲ ਨਹੀਂ ਹੋਈ। ਲੇਕਿਨ ਪ੍ਰਾਸੈਸ ਇਹ ਹੈ ਕਿ ਪੇ-ਕਮਿਸ਼ਨ ਦੀ ਰੀਕੂਮੈਂਡੇਸ਼ਨ ਦੇ ਬਾਅਦ ਇਕ ਇੰਪਲੀਮੈਂਟੇਸ਼ਨ ਕਮੇਟੀ ਬਣਦੀ ਹੈ। ਉਸ ਦੇ ਬਾਅਦ ਅਨਾਮਲੀ ਕਮੇਟੀ ਬਣਦੀ ਹੈ। ਅਨਾਮਲੀਜ਼ ਨੂੰ ਦੂਰ ਕਰਨ ਵਾਸਤੇ ਉਹ ਟਾਇਮ ਲੈਂਦੀ ਹੈ। ਇਸ ਤਰ੍ਹਾਂ ਪੇ-ਕਮਿਸ਼ਨ ਦੀ ਰੀਕਮੈਂਡੇਸ਼ਨ ਸਤੰਬਰ, 1988 ਦੇ ਵਿਚ ਹੋਈ ਔਰ ਉਸ ਦੇ ਬਾਅਦ ਅਨਾਮਲੀ ਕਮੇਟੀ ਮਾਰਚ, 1989 ਵਿਚ ਬਣੀ ਔਰ ਮਈ, 1991 ਤੱਕ ਸਾਰਾ ਕੰਮ ਕੰਪਲੀਟ ਹੋ ਗਿਆ। ਡਿਫਰੈਂਟ ਕੈਟੇਗਰੀਜ਼ ਲਈ ਵੱਖ ਵੱਖਰੇ ਵੇਲੇ ਫੈਸਲੇ ਹੋਏ ਲੇਕਿਨ ਡਿਸਕਰੀਮੀਨੇਸ਼ਨ ਕਿਸੇ ਕੈਟੇਗਰੀ ਨਾਲ ਨਹੀਂ ਹੋਈ।

**ਸ੍ਰੀ ਮਦਨ ਮੋਹਨ ਮਿੱਤਲ :** ਮੇਰਾ ਸਪਲੀਮੈਂਟਰੀ ਇਹ ਹੈ ਕਿ ਪੇ ਕਮਿਸ਼ਨ ਨੇ ਇਕ ਰਿਕਮੈਂਡੇਸ਼ਨ ਕੀਤੀ ਸੀ ਕਿ ਹੁਣ ਜੋ ਕਲਾਸੀਫੀਕੇਸ਼ਨ ਹੈ ਉਹ ਕਲਾਸ ਵਨ, ਕਲਾਸ ਟੂ, ਕਲਾਸ ਥਰੀ ਐਜ਼ ਪਰ ਦੇਅਰ ਡਿਊਟੀਜ਼ ਹੈ । ਪੇ-ਕਮਿਸ਼ਨ ਨੇ ਕਿਹਾ ਹੈ ਕਿ ਜੋ ਕਲਾਸੀਫੀਕੇਸ਼ਨ ਹੈ ਉਹ ਪੇ ਬੇਸਡ ਕੈਟੇਗਰੀਜ਼ ਕੀਤਾ ਜਾਣਾ ਚਾਹੀਦਾ ਹੈ। ਕੀ ਵਿੱਤ ਮੰਤਰੀ ਸਾਹਿਬ ਇਸ ਗੱਲ ਦਾ ਭਰੋਸਾ ਦਿਵਾਉਣਗੇ ਔਰ ਮੇਰੀ ਜਾਣਕਾਰੀ ਵਿੱਚ ਇਹ ਵੀ ਹੈ ਕਿ ਇਹ ਗੱਲ ਗਵਰਨਰ-ਇਨ-ਕੌਂਸਲ ਵਿੱਚ ਡਿਸਕਸ ਹੋਈ ਲੇਕਿਨ ਉਨ੍ਹਾਂ ਨੇ ਕਿਹਾ ਕਿ ਕਿਉਂਕਿ ਪਾਪੂਲਰ ਗੌਰਮਿੰਟ ਬਣ ਰਹੀ ਹੈ Let it be placed before the popular Govt. ਕੀ ਵਿੱਤ ਮੰਤਰੀ ਸਾਹਿਬ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਉਸ ਸਿਫਾਰਸ਼ ਨੂੰ ਵੀ ਲਾਗੂ ਕਰਨਗੇ ਜੋ ਕੈਟੇਗਰੀ ਬੇਸਡ ਜੋ ਕੈਟਾਗਰਾਈਜੇਸ਼ਨ ਕਰਨੀ ਹੈ ਉਹ ਪੇ-ਸਕੇਲ ਦੇ ਬੇਸ ਤੇ ਕੀਤਾ ਜਾਵੇ । Will he assure the House?

**ਮੰਤਰੀ :** ਸਪੀਕਰ ਸਾਹਿਬ, ਇਮਪਲਾਈਜ਼ ਲਈ ਕੋਈ 6 ਕੁ ਚੀਜ਼ਾਂ ਦੇਖੀਆਂ ਜਾਂਦੀਆਂ ਹਨ ਜਿਨ੍ਹਾਂ ਵਿੱਚ ਪਹਿਲੀ ਤਾਂ ਹੈ ਕੁਆਲੀਫੀਕੇਸ਼ਨ, ਐਕਸਪੀਰੀਐਂਸ, ਟਾਈਪ ਆਫ ਜਾਬ, ਡਿਊਟੀ ਔਰ ਰਿਸਪਾਂਸਿਬਿਲਿਟੀ ਫਿਰ ਉਸ ਦੇ ਵਿੱਚ ਪ੍ਰਸਨਲ ਹੈ ਜਾਂ ਕਿਸ ਤਰ੍ਹਾਂ ਦਾ ਹੈ ਇਹ ਦੇਖਣਾ ਹੈ, ਲੇਕਿਨ ਫਿਰ ਵੀ ਇਸ ਦੇ ਬਾਵਜੂਦ ਜੋ ਕੁਝ ਮਿੱਤਲ ਸਾਹਿਬ ਨੇ ਕਿਹਾ ਹੈ ਕਿ ਕੈਟੇਗਰੀ-ਵਾਈਜ਼ ਲਈ ਗਵਰਨਰ-ਇਨ-ਕੌਂਸਲ ਨੇ ਐਸਾ ਕੋਈ ਫੈਸਲਾ ਦਿੱਤਾ ਹੈ ਜੋ ਐਸੀ ਰਿਪੋਰਟ ਸਾਡੇ ਸਾਹਮਣੇ ਆਈ ਤਾਂ ਉਸ ਤੇ ਜ਼ਰੂਰ ਗੌਰ ਕੀਤਾ ਜਾ ਸਕਦਾ ਹੈ।

-----

## ਪੰਜਾਬ ਸਰਕਾਰ ਦੀਆਂ ਡਾਇਰੀਆਂ (ਸਾਧਾਰਨ) ਦੀ ਛਪਾਈ

*120. **ਸ੍ਰੀ ਸਜਵਾਰ ਸਿੰਘ :** ਕੀ ਛਪਾਈ ਅਤੇ ਲਿਖਣ ਸਮੱਗਰੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵੱਖ-ਵੱਖ ਸਾਲਾਂ 1989 ਅਤੇ 1990 ਦੇ ਦੌਰਾਨ ਪੰਜਾਬ ਸਰਕਾਰ ਦੀਆਂ ਕਿੰਨੀਆਂ ਸਾਧਾਰਨ ਡਾਇਰੀਆਂ ਛਪਵਾਈਆਂ ਗਈਆਂ ਅਤੇ ਉਨ੍ਹਾਂ ਤੇ ਸਾਲ ਵਾਰ ਕਿੰਨਾ ਕਿੰਨਾ ਖਰਚਾ ਕੀਤਾ ਗਿਆ ?

**ਸ੍ਰੀ ਧਰਮਪਾਲ ਸਭਰਵਾਲ :** ਸਾਲ 1989 ਅਤੇ 1990 ਦੌਰਾਨ ਹਰ ਇੱਕ ਸਾਲ ਲਈ 34,000 ਪੰਜਾਬ ਸਰਕਾਰ ਦੀਆਂ ਸਾਧਾਰਨ ਡਾਇਰੀਆਂ ਦੀ ਛਪਾਈ ਕਰਵਾਈ ਗਈ, ਜਿਨ੍ਹਾਂ ਦੀ ਛਪਾਈ ਤੇ ਕ੍ਰਮਵਾਰ 12,62,408.49 ਰੁਪਏ ਅਤੇ 13,37,070.62 ਰੁਪਏ ਖਰਚ ਆਇਆ।

**ਸ੍ਰੀ ਸਜਵਾਰ ਸਿੰਘ :** ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਸਾਲ 1989 ਵਿੱਚ ਜਿਹੜੀਆਂ ਡਾਇਰੀਆਂ ਛਪਵਾਈਆਂ ਗਈਆਂ ਹਨ ਉਨ੍ਹਾਂ ਦਾ ਕਾਗਜ਼ ਬਹੁਤ ਘਟੀਆ ਹੈ ਔਰ ਇਸ ਦੇ ਬਾਵਜੂਦ ਪ੍ਰਤੀ ਡਾਇਰੀ 37 ਰੁਪਏ ਤੋਂ ਵੱਧ ਦਾ ਖਰਚਾ ਹੋਇਆ ਹੈ। ਕੀ ਮਨਿਸਟਰ ਸਾਹਿਬ ਪੜਤਾਲ ਕਰਾਉਣਗੇ ਕਿ ਇਸ ਦੇ ਵਿੱਚ ਕੋਈ ਘਪਲੇਬਾਜ਼ੀ ਦੀ ਗੱਲ ਤਾਂ ਨਹੀਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜੋ ਗੱਲ ਇਨ੍ਹਾਂ ਨੇ ਪੁੱਛੀ ਸੀ ਉਹ ਮੈਂ ਦੱਸ ਦਿੱਤੀ ਹੈ। ਅਗਰ ਕੋਈ ਹੋਰ ਚੀਜ਼ ਇਨ੍ਹਾਂ ਦੇ ਨੋਟਿਸ ਵਿੱਚ ਹੈ ਤਾਂ ਇਹ ਮੈਨੂੰ ਮਿਲ ਕੇ ਦੱਸਣ, ਅਸੀਂ ਉਸ ਦੀ ਇਨਕੁਆਇਰੀ ਜ਼ਰੂਰ ਕਰਵਾਂਵਾਂਗੇ।

**ਸ੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਸਾਲ 1990 ਦੀ ਜਿਹੜੀ ਡਾਇਰੀ ਛਪਵਾਈ ਗਈ ਹੈ, ਉਨ੍ਹਾਂ ਡਾਇਰੀਆਂ ਤੇ 13 ਲੱਖ ਰੁਪਏ ਤੋਂ ਵੱਧ ਦਾ ਖਰਚਾ ਕੀਤਾ ਗਿਆ ਹੈ, ਉਸ ਦੇ ਵਿੱਚ ਸਪੀਕਰ ਸਾਹਿਬ ਦੇ ਅਹੁਦੇ ਦੇ ਨਾਂ ਦਾ ਵੀ ਖਿਆਲ ਨਹੀਂ ਰਖਿਆ ਗਿਆ ਅਤੇ ਡਾਇਰੀ ਵਿੱਚ ਦਰਜ ਨਹੀਂ ਕੀਤਾ ਗਿਆ। ਕੀ ਮੰਤਰੀ ਜੀ ਇਸ ਲਈ ਸਬੰਧਤ ਅਫਸਰ ਦੀ ਜ਼ਿੰਮੇਵਾਰੀ ਫਿਕਸ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, 1990 ਵਿੱਚ ਕੋਈ ਜੇ ਇਸ ਤਰ੍ਹਾਂ ਦੀ ਅਣਗਹਿਲੀ ਹੋਈ ਹੈ ਜਾਂ ਕੋਈ ਕਿਸੇ ਕਿਸਮ ਦੀ ਕਮੀ ਹੈ ਤਾਂ ਜਿਹੜਾ ਵੀ ਸਬੰਧਤ ਅਧਿਕਾਰੀ ਹੈ ਉਸ ਤੋਂ ਜਰੂਰ ਪੁੱਛ-ਗਿੱਛ ਕਰਕੇ ਉਸ ਨੂੰ ਯੋਗ ਸਜ਼ਾ ਦਿੱਤੀ ਜਾਵੇਗੀ।

**ਸ੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਜਿਹੜੀ ਡਾਇਰੀ 1990 ਵਿੱਚ ਛਪਵਾਈ ਗਈ ਹੈ ਉਹ ਇਕ ਔਰ ਦੋ ਨੰਬਰ ਦੀਆਂ ਡਾਇਰੀਆਂ ਛਪਵਾਈਆਂ ਗਈਆਂ ਹਨ ਜਿਸ ਵਿੱਚ ਕਾਗਜ਼ ਬਿਲਕੁਲ ਕੰਡਮ ਲਾਇਆ ਹੋਇਆ ਹੈ ਜਿਹੜੀ ਬਜ਼ਾਰ ਵਿਚ ਵੱਧ ਤੋਂ ਵੱਧ 10 ਰੁਪਏ ਦੀ ਕੀਮਤ ਦੀ ਹੈ। ਕੀ ਜਿਹੜੇ ਆਦਮੀ ਨੇ ਇਸ ਤਰ੍ਹਾਂ ਘਪਲੇਬਾਜ਼ੀ ਕੀਤੀ ਹੈ ਜਾਂ ਜਿਹੜੇ ਮੁਲਾਜ਼ਮਾਂ ਨੇ ਕੀਤੀ ਹੈ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨ ਦਾ ਯਕੀਨ ਦੁਆਉਣਗੇ ?

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਅੱਗੇ ਹੀ ਕਹਿ ਦਿੱਤਾ ਹੈ ਕਿ ਜੇ ਕੋਈ ਐਸੀ ਚੀਜ਼ ਉਨ੍ਹਾਂ ਦੇ ਨੋਟਿਸ ਵਿੱਚ ਤੁਸੀਂ ਲਿਆਵੋਗੇ ਤਾਂ ਉਹ ਦੇਖ ਲੈਣਗੇ Next Question Sardar Gurchet Singh.

## STARRED QUESTION NO. 145

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

### ਮਾਛੀਵਾੜਾ, ਜ਼ਿਲ੍ਹਾ ਲੁਧਿਆਣਾ ਵਿਖੇ ਕੋ-ਐਜੂਕੇਸ਼ਨਲ ਡਿਗਰੀ ਕਾਲਜ ਖੋਲ੍ਹਣਾ

*219. **ਸਰਦਾਰ ਈਸ਼ਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਨੇੜੇ ਭਵਿੱਖ ਵਿੱਚ ਜ਼ਿਲ੍ਹਾ ਲੁਧਿਆਣਾ ਵਿਚ ਮਾਛੀਵਾੜਾ ਵਿਖੇ ਕੋ-ਐਜੂਕੇਸ਼ਨ ਡਿਗਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਹੈ, ਜੇਕਰ ਹੈ ਤਾਂ ਕਦੋਂ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਸ੍ਰੀ ਹਰਨਾਮ ਦਾਸ ਜੌਹਰ** : ਨਹੀਂ ਜੀ। ਕਿਉਂਕਿ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਲੁਧਿਆਣਾ ਜਿਸਦੀ ਸਿਫਾਰਿਸ਼ ਤੇ ਨਵੇਂ ਕਾਲਜ ਖੋਲ੍ਹੇ ਜਾਣੇ ਹਨ, ਵੱਲੋਂ ਕੋਈ ਸਿਫਾਰਿਸ਼ ਨਹੀਂ ਕੀਤੀ ਗਈ ਹੈ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੌਮ ਕਲਾਂ ਸਮੁੱਚੇ ਪਿੰਡਾਂ ਦਾ ਇਕ ਕਸਬਾ ਹੈ, ਪਰ ਮਾਛੀਵਾੜਾ ਜਿਹੜਾ ਕਸਬਾ ਹੈ ਉਥੇ ਬੱਚਿਆਂ ਦੀ ਉੱਚ ਸਿੱਖਿਆ ਵਾਸਤੇ ਕੋਈ ਕਾਲਜ ਨਹੀਂ। ਉਹ ਬੇਟ ਦਾ ਏਰੀਆ ਹੋਣ ਦੇ ਕਾਰਨ, ਪਹਿਲ ਦੇ ਆਧਾਰ ਤੇ ਕੋਈ ਕਾਲਜ ਖੋਹਲਣ ਦੀ ਕੋਈ ਅਸ਼ਿਓਰੈਂਸ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਦੀ ਪਾਲਿਸੀ ਹੈ ਕਿ ਜ਼ਿਲ੍ਹਾ ਬੋਰਡ, ਪਲਾਨਿੰਗ ਐਂਡ ਡਿਵੈਲਪਮੈਂਟ ਬੋਰਡ ਜਿਸ ਜਗ੍ਹਾ ਤੇ ਕੋਈ ਨਵਾਂ ਕਾਲਜ ਖੋਹਲਣ ਦੀ ਸਿਫਾਰਸ਼ ਕਰੇਗਾ, ਐਜੂਕੇਸ਼ਨ ਡਿਪਾਰਟਮੈਂਟ ਉਸ ਤੇ ਵਿਚਾਰ ਕਰ ਸਕਦਾ ਹੈ। ਇਸ ਕਰਕੇ ਮੈਂ ਮੈਂਬਰ ਸਾਹਿਬ ਨੂੰ ਪ੍ਰਾਰਥਨਾ ਕਰਾਂਗਾ ਕਿ ਆਪਣੇ ਜ਼ਿਲ੍ਹਾ ਲੁਧਿਆਣਾ ਵਿਚੋਂ ਸਿਫਾਰਸ਼ ਕਰਾ ਦੇਣ ਉਸ ਤੇ ਵਿਚਾਰ ਕਰ ਲਵਾਂਗੇ।

-------

## STARRED QUESTION NO. 147

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

----

## STARRED QUESTION NO. 148

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

----

### ਉਪ-ਮੰਡਲ ਮੋਗਾ ਵਿਚ ਕਾਲਜ

*123. **ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਉਪ-ਮੰਡਲ ਮੋਗਾ ਵਿਚ ਲੜਕਿਆਂ ਅਤੇ ਲੜਕੀਆਂ ਲਈ ਪ੍ਰਾਈਵੇਟ (ਸਰਕਾਰੀ ਸਹਾਇਤਾ ਪ੍ਰਾਪਤ) ਅਤੇ ਸਰਕਾਰੀ ਕਾਲਜਾਂ ਦੀ ਵੱਖ-ਵੱਖ ਗਿਣਤੀ ਕਿੰਨੀ ਕਿੰਨੀ ਹੈ;

(ਅ) ਕੀ ਸਰਕਾਰ ਉਪ-ਮੰਡਲ ਮੋਗਾ ਦੇ ਦਿਹਾਤੀ ਇਲਾਕਿਆਂ ਵਿਚ ਲੜਕੀਆਂ ਲਈ ਨਵੇਂ ਕਾਲਜ ਖੋਲ੍ਹਣ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ?

**ਸ੍ਰੀ ਹਰਨਾਮ ਦਾਸ ਜੌਹਰ :** (ੲ) ਪ੍ਰਾਈਵੇਟ (ਸਰਕਾਰੀ ਸਹਾਇਤਾ ਪ੍ਰਾਪਤ) ਕਾਲਜ :

| | | |
|---|---|---|
| ਲੜਕੇ : | 3 | (ਤਿੰਨ) |
| ਲੜਕੀਆਂ : | 3 | (ਤਿੰਨ) |
| ਸਰਕਾਰੀ ਕਾਲਜ : | 2 | (ਕੋ-ਐਜੂਕੇਸ਼ਨ) |

(ਬੀ) ਨਹੀਂ ਜੀ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਵਿਦਿਆਰਥਣਾਂ ਲਈ ਕਾਲਜ ਖੋਲ੍ਹਣ ਲਈ ਕੀ ਕਰਾਈਟੇਰੀਆ ਹੈ ?

[ਸਿੱਖਿਆ ਮੰਤਰੀ]

ਦੂਸਰੀ ਗੱਲ ਇਹ ਹੈ ਕਿ ਮਾਂ-ਬਾਪ ਕੋ-ਐਜੂਕੇਸ਼ਨ ਕਾਲਜਾਂ ਵਿਚ ਆਪਣੀਆਂ ਬੱਚੀਆਂ ਨੂੰ ਭੇਜਣ ਲਈ ਸੰਗਦੇ ਹਨ, ਉਹ ਲੜਕੀਆਂ ਸ਼ਿਖਸ਼ਾ ਤੋਂ ਵਾਂਝੀਆਂ ਨਾ ਰਹਿ ਜਾਣ ਇਸ ਲਈ ਉਥੇ ਕੋਈ ਲੜਕੀਆਂ ਦਾ ਕਾਲਜ ਖੋਲ੍ਹਣ ਲਈ ਕੀ ਮੰਤਰੀ ਜੀ ਧਿਆਨ ਦੇਣਗੇ?

**ਸ਼੍ਰੀ ਸਪੀਕਰ:** ਮੰਤਰੀ ਜੀ, ਪਹਿਲੇ ਪਾਰਟ ਦਾ ਜਵਾਬ ਦੇ ਦਿਓ।

**ਮੰਤਰੀ:** ਸਪੀਕਰ ਸਾਹਿਬ, ਸੁਆਲ ਤਾਂ ਕੋਈ ਸਾਰ ਨਹੀਂ। ਫਿਰ ਵੀ ਮੈਂ ਉਨ੍ਹਾਂ ਦੀ ਤਸੱਲੀ ਲਈ ਅਰਜ਼ ਕਰਾਂਗਾ ਕਿ ਅਠਵੀਂ ਪਲੈਨ ਵਿਚ ਸਿਰਫ ਦੋ ਕਾਲਜ ਬਣਾਉਣੇ ਹਨ, ਅਗਰ ਕਿਸੇ ਜਗ੍ਹਾ ਲਈ ਪਲਾਨਿੰਗ ਬੋਰਡ ਸਿਫਾਰਸ਼ ਕਰੇਗਾ ਉਸ ਤੇ ਵਿਚਾਰ ਕਰਕੇ ਬਣਾ ਦਿਆਂਗੇ।

----

## ਸ੍ਰੀ ਹਰਗੋਬਿੰਦਪੁਰ ਵਿਖੇ ਬਿਆਸ ਦਰਿਆ ਤੇ ਪੁਲ ਨੂੰ ਮੁਕੰਮਲ ਕਰਨਾ

*207. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ:** ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ੍ਰੀ ਹਰਗੋਬਿੰਦਪੁਰ ਵਿਖੇ ਬਿਆਸ ਦਰਿਆ ਤੇ ਬਣਾਏ ਜਾ ਰਹੇ ਪੁਲ ਦੇ ਸਾਲ 1993 ਦੌਰਾਨ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ?

**ਸਰਦਾਰ ਜੋਗਿੰਦਰ ਸਿੰਘ ਮਾਨ:** ਨਹੀਂ ਜੀ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ:** ਸਪੀਕਰ ਸਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਸੈਂਟਰ ਦੀ ਸਰਕਾਰ ਨੂੰ ਰਿਕੁਐਸਟ ਕਰੇਗੀ ਕਿ ਇਸ ਪੁਲ ਦੇ ਕੰਮ ਨੂੰ ਸਪੀਡ ਅੱਪ ਕੀਤਾ ਜਾਵੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਸ ਪੁਲ ਦਾ ਕੰਮ ਮਾਰਚ, 1987 ਵਿਚ ਅਲਾਟ ਕੀਤਾ ਗਿਆ ਸੀ ਅਤੇ ਇਸ ਤੋਂ ਬਾਅਦ ਮੌਕੇ ਤੇ ਸ਼ੁਰੂ ਕੀਤਾ ਗਿਆ। ਰਾਜ ਸਰਕਾਰ ਕੋਲ ਵਸੀਲਿਆਂ ਦੀ ਕਮੀ ਕਾਰਣ ਮਿਤੀ 31 ਮਾਰਚ, 1992 ਤਕ 8.20 ਕਰੋੜ ਰੁਪਏ ਖਰਚ ਹੋ ਗਏ। ਹੁਣ ਤਕ ਪ੍ਰਗਤੀ 43 ਪ੍ਰਤੀਸ਼ਤ ਹੈ। ਰਾਜ ਸਰਕਾਰ ਨੇ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਹੋਈ ਹੈ ਕਿ ਇਸ ਪੁਲ ਅਤੇ ਟਾਂਡਾ ਤੋਂ ਬਟਾਲਾ ਤਕ ਦੀ ਸੜਕ ਨੂੰ ਸਟਰੈਟੇਜਿਕ ਰੋਡ ਵਿਚ ਸ਼ਾਮਿਲ ਕੀਤਾ ਜਾਵੇ ਤਾਂ ਜੋ ਪੁਲ ਦੀ ਉਸਾਰੀ ਮੁਕੰਮਲ ਕੀਤੀ ਜਾ ਸਕੇ।

ਸਰ, ਮੈਨੂੰ ਆਸ ਹੈ ਕਿ ਅਗਰ ਸੜਕ ਸਟਰੈਟੇਜਿਕ ਰੋਡ ਦੇ ਅੰਦਰ ਆ ਜਾਵੇ ਤਾਂ ਇਹ ਪੁਲ ਜੂਨ 1995 ਤਕ ਬਣ ਸਕਦਾ ਹੈ।

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਗੁਰਨਾਮ ਸਿੰਘ ਧੀਰੋਵਾਲ ਖੜ੍ਹੇ ਹੋਏ)।

**ਸ੍ਰੀ ਸਪੀਕਰ:** ਕੀ ਤੁਹਾਡਾ ਪੁਆਇੰਟ ਆਫ ਆਰਡਰ ਹੈ ਜਾਂ ਦੂਸਰਾ ਸਵਾਲ ਕੋਈ ਹੈ?

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਮੈਂ ਦੂਸਰਾ ਸਵਾਲ ਰਖਣਾ ਚਾਹੁੰਦਾ ਹਾਂ ਜੀ।

**ਸ੍ਰੀ ਸਪੀਕਰ:** ਬੈਠੋ, ਬਾਅਦ ਵਿਚ ਕਰ ਲੈਣਾ।

---

**ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡਾਂ ਔਲਖ ਅਤੇ ਮੂਲਾਂ ਵਿਚਕਾਰ ਪੁਲ ਨੂੰ ਮੁਕੰਮਲ ਕਰਨਾ**

*208. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਦੇ ਕਾਹਨੂੰਵਾਨ ਬੇਟ ਖੇਤਰ ਦੇ ਪਿੰਡਾਂ ਔਲਖ ਅਤੇ ਮੂੱਲਾਂ ਵਿਚਕਾਰ ਡ੍ਰੇਨ ਦੇ ਉਪਰ ਪੁਲ ਬਣਾਉਣ ਦਾ ਕੰਮ ਸਾਲ 1984 ਦੇ ਦੌਰਾਨ ਸ਼ੁਰੂ ਕੀਤਾ ਗਿਆ ਸੀ; ਜੇਕਰ ਅਜਿਹਾ ਹੈ, ਤਾਂ ਉਕਤ ਪੁਲ ਦੀ ਉਸਾਰੀ ਕਦੋਂ ਤਕ ਪੂਰੀ ਹੋ ਜਾਣ ਦੀ ਸੰਭਾਵਨਾ ਹੈ?

ਸਰਦਾਰ ਹਰਚਰਨ ਸਿੰਘ ਬਰਾੜ (ਸਿੰਚਾਈ ਅਤੇ ਬਿਜਲੀ ਮੰਤਰੀ) : (ੳ) ਹਾਂ ਜੀ।
(ਅ) ਇਹ ਕੰਮ ਸਾਲ 1993 ਵਿਚ ਮੁਕੰਮਲ ਹੋਣ ਦੀ ਆਸ ਹੈ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਦੋ ਸਪੈਨਜ਼ ਦਾ ਇਹ ਪੁਲ ਸੀ ਔਰ ਸੰਨ 1984 ਤੋਂ ਸ਼ੁਰੂ ਹੋਇਆ, ਹੋਇਆ ਹੈ। ਕੀ ਇਹ ਸ਼ਿਓਰ ਹਨ ਕਿ ਸੰਨ 1993 ਵਿਚ ਕੰਪਲੀਟ ਹੋ ਜਾਵੇਗਾ, ਕੀ ਇਨ੍ਹਾ ਨੂੰ ਪੱਕਾ ਲਗਦਾ ਹੈ ਕਿ ਸਾਲ 1993 ਵਿਚ ਪੂਰਾ ਹੋ ਜਾਵਗਾ ?

**ਰਾਜ ਮੰਤਰੀ, ਸਿੰਚਾਈ ਅਤੇ ਬਿਜਲੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਮਾਰਕੀਟਿੰਗ ਬੋਰਡ ਨੇ ਪੈਸਾ ਦੇਣਾ ਸੀ। ਸੰਨ 1984 ਵਿਚ ਕੰਮ ਸ਼ੁਰੂ ਕੀਤਾ ਗਿਆ ਸੀ। 4 ਲੱਖ 58 ਹਜ਼ਾਰ ਰੁਪਏ ਉਨ੍ਹਾਂ ਜਮ੍ਹਾਂ ਕਰਵਾਏ ਸਨ ਲੇਕਿਨ ਜਦੋਂ ਕੰਮ ਸ਼ੁਰੂ ਕੀਤਾ ਗਿਆ ਤਾਂ ਕੁਝ ਔਕੜਾਂ ਆਈਆਂ। ਉਨ੍ਹਾਂ ਔਕੜਾਂ ਨੂੰ ਦੂਰ ਕਰਨ ਵਾਸਤੇ ਟੈਕਨੀਕਲ ਸਹਾਇਤਾ ਮੰਗੀ ਗਈ ਲੇਕਿਨ ਉਸ ਵੇਲੇ ਨਾ ਪ੍ਰਾਪਤ ਹੋ ਸਕੀ। ਹੁਣ ਜਿਹੜਾ ਕੰਮ ਹੈ ਉਹ ਆਪਣੇ ਸਟਾਫ ਵੱਲੋਂ ਲੇਬਰ ਲਗਾ ਕੇ ਡਿਪਾਰਟਮੈਂਟਲ ਤੌਰ ਉਤੇ ਕਰਵਾਇਆ ਜਾ ਰਿਹਾ ਹੈ। ਕਿਉਂਕਿ ਉਸ ਵਿਚ ਇਕ ਚਟਾਨ ਆ ਗਈ ਸੀ ਜਿਹੜੀ ਕਿ ਬਹੁਤ ਚੌੜੀ ਸੀ, ਉਸ, ਦੀ ਕਟਾਈ ਦਾ ਕੰਮ ਕੀਤਾ ਜਾ ਰਿਹਾ ਹੈ ਅਗਰ ਮਾਰਕੀਟਿੰਗ ਬੋਰਡ ਬਾਕੀ ਜੋ ਰਕਮ ਚਾਹੀਦੀ ਹੈ ਉਹ ਜਮ੍ਹਾਂ ਕਰਵਾ ਦੇਵੇ ਤਾਂ ਸੰਨ 1993 ਦੇ ਅੰਤ ਤਕ ਕੰਮ ਜ਼ਰੂਰ ਹੋ ਜਾਵੇਗਾ।

**ਸ੍ਰੀ ਸੰਤੋਖ ਸਿੰਘ ਚੌਧਰੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾ ਕਿ ਫਲੌਰ ਦੇ ਬੇਟ ਏਰੀਆ ਵਿਚ ਪਿੰਡ ਸਰਵਰ ਵਿਚ ਜਿਹੜੀ ਡ੍ਰੇਨ ਹੈ ਉਸ ਦੇ ਉਪਰਲਾ ਪੁਲ ਟੁੱਟਿਆ ਪਿਆ ਹੈ, ਕੀ ਉਸ ਦੀ ਮੁਰੰਮਤ ਵੀ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ੍ਰੀ ਸਪੀਕਰ** : ਇਸ ਦੇ ਵਾਸਤੇ ਸੈਪਰੇਟ ਨੋਟਿਸ ਚਾਹੀਦਾ ਹੋਵੇਗਾ। ਸੈਪਰੇਟ ਕੁਐਸਚਨ ਪੁਟ ਕਰ ਲਵੋ।

**Mr. Speaker** : Questions are over.

## UNSTARRED QUESTIONS AND ANSWERS

**ਜ਼ਿਲ੍ਹਾ ਬਠਿੰਡਾ ਵਿਚ ਪੁਲਿਸ ਮੁਕਾਬਲਿਆਂ ਵਿਚ ਮਾਰੇ ਗਏ ਅੱਤਵਾਦੀ**

34. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) 1 ਜਨਵਰੀ, 1991 ਤੋਂ 29 ਫਰਵਰੀ, 1992 ਤੱਕ ਦੇ ਸਮੇਂ ਦੇ ਦੌਰਾਨ ਜ਼ਿਲ੍ਹਾ ਬਠਿੰਡਾ ਵਿਚ ਪੁਲਿਸ ਮੁਕਾਬਲਿਆਂ ਵਿਚ ਮਾਰੇ ਗਏ ਅਤਵਾਦੀਆਂ ਦੇ ਨਾਂ ਅਤੇ ਗਿਣਤੀ ਕਿੰਨੀ ਹੈ ਅਤੇ ਇਨ੍ਹਾ ਦੀ ਮੌਤ ਕਿਸ ਕਿਸ ਤਰੀਕ ਨੂੰ ਹੋਈ ;

[ਕਾਮਰੇਡ ਹਰਦੇਵ ਸਿੰਘ ਅਰਸ਼ੀ]

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਉਨ੍ਹਾਂ ਅੱਤਵਾਦੀਆਂ ਦੇ ਨਾਂ ਕੀ ਹਨ ਜਿਨ੍ਹਾਂ ਲਈ ਇਨਾਮ ਰੱਖੇ ਗਏ ਸਨ?

**ਸਰਦਾਰ ਬੇਅੰਤ ਸਿੰਘ** : (ੳ) ਜ਼ਿਲ੍ਹਾ ਬਠਿੰਡਾ ਵਿਖੇ ਪੁਲਿਸ ਮੁਕਾਬਲੇ ਵਿਚ ਮਿਤੀ 1 ਜਨਵਰੀ, 1991 ਤੋਂ 29 ਫਰਵਰੀ, 1992 ਦੇ ਸਮੇਂ ਦੌਰਾਨ 164 ਅੱਤਵਾਦੀ ਮਾਰੇ ਗਏ ਜਿਨ੍ਹਾਂ ਦੀ ਸੂਚੀ ਅਨੁਲੱਗ 'ੲ' ਵਿੱਚ ਦਿੱਤੀ ਜਾਂਦੀ ਹੈ ਤੇ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਨਿਲ।

## ANNEXURE-A

**Police Department** **District Bathinda**

List of Extremists/Terrorists killed during Police Encounters from 1st January, 1991 to 29th February, 1992.

| S. No. | Name and Address of terrorist killed in P/encounter | Date when Killed | Case reference |
|---|---|---|---|
| 1 | 2 | 3 | 4 |
| 1 | Karam Singh, s/o Mukand Singh Majhabi, r/o Mehraj | 5-2-91 | 16 dt. 5-2-91 u/s 307 IPS 25A Act PSN/Wala. |
| 2 | Darshan Singh, s/o Billu Singh | 11-2-91 | 15 dt. 11-2-91 u/s 307/34 PS 25A Act PS Rampura. |
| 3 | Sukhdev Singh, s/o Shingara Singh, r/o Alipur, PS Malanwala | 15-2-91 | 20 dt. 15-2-91 u/s 307/34 IPS 25A Act PS Nehianwala. |
| 4 | Avtar Singh Tari, s/o Mohinder Singh Jat, r/o Verowal (ASR) | 24-2-91 | 9 dt. 24-2-91 u/s 307/34 IPS 25 A Act PS Baretta. |
| 5 | One unidentified extremist killed | 1-3-91 | 10 dt. 1-2-91 u/s 307/34 IPS 25 Act PS Boha. |
| 6 | Bhola Singh, s/o Gurmel Singh Jat, r/o Bhikhi | 1-3-91 | 11 dt. 1-3-91 u/s 307/34 IPS 25A Act PS Jhunir. |
| 7 | Jit Singh @ Kaka, s/o Piara Singh Mazhabi, r/o Mehraj | 2-3-91 | 18 dt. 2-3-91 u/s 307, 25-A Act PS Nathana. |
| 8 | Swaranjit Singh, s/o Guman Singh Mistry, r/o Dhanaula (SGR) | 7-8-91 | 14 dt. 7-3-81 u/s 307/34 IPS 25A Act PS Baretta. |
| 9 | Favitter Singh, s/o Ujager Singh Jat, r/o Dhanaula (SGR) | 7-8-91 | Ditto |
| 10 | Gurjant Singh @ Janta, s/o Niranjan Singh Mazhabi, r/o Nand Garh | 7-3-91 | 14 dt. 7-3-91 u/s 307/34 IPS 25A Act PS Jhunir |

| 1 | 2 | 3 | 4 |
|---|---|---|---|
| 11 | Ruldu Singh, s/o Chanan Singh, r/o Barnala | 9-3-91 | 34 dt. 9-3-91 u/s 307/34 IPS 25A Act PS Rampura. |
| 12 | Buta Singh, s/o Mukhtiar Singh Mistry, r/o Mansa Khurd | 15-3-91 | 21 dt. 15-3-91 u/s 307/34 IPS 25A Act PS Bhikhi. |
| 13 | Rup Sngh, s/o Bhajan S ingh Barria, r/o Sandhwan, PS Kot Kapura | 18-3-91 | 28 dt. 18-3-91 u/s 307/34 IP S 25A Act PS N/Wala. |
| 14 | Kewal Singh, s/o Nachhatter Singh, r/o Burj Gill | 18-3-91 | 2 dt. 23-3-91 u/s 307/34 IPS PS Tharmal BTA |
| 15 | Gurdip Singh, s/o Nachhatter Singh, r/o Mehraj | 18-3-91 | —Ditto— |
| 16 | Ranjit Singh, s/o Dharshan Singh, r/o Mehma Sawai | 26-3-91 | 32 dt. 26-3-91 u/s 307/34 IPC 25 A Act PS N/Wala. |
| 17 | Two unidentified extremists killed | Do | —Ditto— |
| 18-19 | Two unidentified extremist killed | 6-4-91 | 22 dt. 6-4-91 u/s. 307/34 IPC 25A Act PS Raman. |
| 20-21 | Two unidentified extremist killed | 7-4-91 | 26 dt. 7-4-91 u/s 307/34 IPS 25A Act PS Sdr. Mansa. |
| 22 | One unidentified extremist killed | 21-3-91 | 29 dt. 21-3-91 u/s 307/34 IPC 25A Act, PS N/ Wala |
| 23 | One unidentified extremist killed | 7-4-91 | 23 dt. 7-4-91 u/s 307/34 IPC 25A Aet PAT/Sabo. |
| 24 | One unidentified extremist killed | 9-4-91 | 22 dt. 9-4-91 u/s 307/34 IPC 25A Act PS Maur. |
| 25 | One unidentified extremist killed | 8-4-91 | 20 dt. 8-4-91 u/s 307/34 IPC 25A Act PS Dyalpura. |
| 26 | Two unidentified extremists killed | 13-4-91 | 24 dt. 13-4-91 u/s 307/34 IPC 25A Act PS Bhikhi. |
| 27-28 | Two unidentified extremists killed | 16-4-91 | 15 dt. 16-4-91 u/s 307/34 IPC 25A Act PS Budhlada. |
| 29 to 31 | Three unidentified extremists killed | 23-4-91 | 17 dt. 23-4-91 u/s 307/34 IPC 25 A Act PS Jaurkian. |
| 32 | One unidentified extremists killed | 23-4-91 | 33 dt. 23-4-91 u/s 307/34 IPC 25A Act PS Rampura. |
| 33 | One unidentified extremists killed | 26-4-91 | 27 dt. 26-4-91 u/s 307/ 34 IPC 25A Act PS Budhlada |
| 34 | One unidentified extremists killed | 28-4-91 | 17 dt. 28-4-91 u/s 307/34 IPC 25A Act PS Boha. |
| 35 | Laljit Singh, s/o Ram Singh Jat, r/o Bhaini Bagha | 28-4-91 | 21 dt. 28-4-91 u/s 3074/34 IPC 25A Act PS Jhunir. |

[Chief Minister]

| 1 | 2 | 3 | 4 |
|---|---|---|---|
| 36 | Jarnail Singh, s/o Maghar Singh, Rajput r/o Mulewali | 28-4-91 | 21 dt. 28-4-91 u/s 307/34 IPC 25A Act PS Jhunir. |
| 37-38 | Two unidentified extremists killed. | 29-4-91 | 28 dt. 29-4-91 u/s 307/34 IPC 25A Act PS Raman |
| 39 | One unidentified extremists killed | 5-5-91 | 37 dt. 5-5-91 u/s 307/34 IPC 25A Act PS Rampura. |
| 40 | One unidentified extremist killed | 19-5-91 | 32 dt. 19-5-91 u/s 307/34 IPC 25A Act PS Nathana. |
| 41 | One unidentified extremist killed | 20-5-91 | 26 dt. 20-5-91 u/s 307/34 IPC 25A Act PS Jhunir. |
| 42 | One unidentified extremists killed | 22-5-91 | 34 dt. 22-5-91 u/s 307/34 IPC 25A Act Sdr. Mansa. |
| 43 | Two unidentified extremists killed | 25-5-91 | 25-5-91 u/s 307/34 IPC 25A Act PS Sdr. Mansa. |
| 44 | Two unidentified extremist killed | Do | -- Ditto |
| 45 | Jasvir Singh, s/o Nand Singh, r/o Kohte Chhapri Wale, PSN/Wala. | 26-5-91 | 45 dt. 26-5-91 u/s 307/34 IPC 25A Act PSN/Wala |
| 46 | One unidentified exremist killed | 31-5-91 | 41 dt. 31-5-91 u/s 307/34 IPC 25A Act PS Sdr. Mansa. |
| 47 | One unidentified extremist killed | 22-5-91 | 34 dt. 22-5-91 u/s 307/34 IPC 25A Act PS Sdr. Mansa. |
| 48 | One unidentified extremist killed | 5-6-91 | 34 dt. 5-6-91 u/s 307/34 IPC 25 Act PS |
| 49 | One unidentifiee extremist killed | 6-6-91 | 25 dt. 6-6-91 u/s 307/34 IPC 25A Act PS |
| 50 | One unidentified exremist killed | 14-6-91 | 37-dt 14-6-91 u/s 307/34 IPC 25A Act PS Maur. |
| 51 | Harjinder Singh, s/o Jit Singh Mazhabi, r/o Naruana | 14-6-91 | 23 dt. 14-6-91 u/s 307/34 IPC 25A Act PS Jaurkian. |
| 52 | Gurtej Singh, s/o Puran Singh Jat, r/o Naruana | 16-6-91 | 71 dt. 16-6-91 u/s 307/34 IPC PS Sdr. BTA |
| 53 | Baldev Singh, alias Fauji alias Kala, s/o Amrik Singh Jat r/o Chakerian. | 22-6-91 | 30 dt. 22-6-91 u/s 307/34 25A Act PS Jhunir |
| 54 | One unidentified extremist killed | 24-6-91 | 48 dt. 24-6-91 u/s 307/34 IPC 25A Act PS Rampura. |
| 55 | One unidentified extremist killed | 2 -6-91 | 25 dt. 27-6-91 u/s 307/34 IPC 25 A Act PS Baretta. |
| 56 | Jit Singh, s/o Partap Singh, r/o Akanwali. | 30-6-91 | 40 dt. 30-6-91 u/s 307/34 IPC 25A Act PS |

| 1 | 2 | 3 | 4 |
|---|---|---|---|
| 57 | Gulab Singh, s/o Arjan Singh | 30-6-91 | 40 dt. 30-6 91 u/s 307/34 IPC 25A Act PS |
| 58 | Madha Singh, s/o Garib Singh | | --Ditto-- |
| 59 | Darshan Singh, s/o Nath Singh | | —Ditto – |
| 60 | One unidentified extremist killed | 2-7-91 | 45 dt. 2-7-91 u/s 307/34 IPC 25A Act PS Nathana. |
| 61 | Shingara Singh, s/o Ram Dhan Singh, r/o Malaud Porian, PS Dehlon. | 3-7-91 | 41 dt. 3-7-91 u/s 307/34 IPS 25A Act PS T/Sabo. |
| 62-63 | Two unidentified extremists killed | 10-7-91 | 43 dt. 10-7-91 u/s 307/34 IPS 25A Act PS Maur. |
| 64 | One unidentified extremist killed | 12-7-91 | 50 dt. 12-7-91 u/s 307/34 IPC 25A Act PS Nathana. |
| 65 | Mander Singh, s/o Basant Singh Jat, r/o Bishnandi | 13-7-91 | 57 dt. 13-7-91 u/s 307/34 25A Act PS N/Wala. |
| 66 | One unidentified extremist killed | 17-7-91 | 47 dt. 15-7-91 u/s 307/34 IPC 25 Act PS S/Garh. |
| 67&68 | Two unidentified extremists killed | 17-7-91 | 41 dt. 17-7-91 u/s 307/34 IPC 25A Act PS Bhikhi. |
| 69 | One unidentified extremist killed | 20-7-91 | 47 dt. 20-7-91 u/s 307/34 IPC 25A Act PS T/Sabo. |
| 70 | One unidentified extremist killed | 17-7-91 | 53 dt. 17-7-91 u/s 307/34 IPC 25A Act PS Nathana. |
| 71 | One unidentified extremist killed | 28-7-91 | 54 dt. 28-7-91 u/s 307/34 IPC 25A Act PS S/Garh. |
| 72-73 | Two unidentified extremists killed | 2-8-91 | 61 dt. 2-8-91 u/s 307/34 IPC 25A Act PS N/Wala. |
| 74 | Ghukar Singh, s/o Muktiar Singh, r/o Hirewala | 3-8-91 | 40 dt. 3-8-91 u/s 307/34 IPC 25A Act PS S/Jaurkian. |
| 75 | Sumer Singh *alias* Sambhu, s/o Kishan Singh, r/o Naiwala | 6-8-91 | 55 dt. 6-8-91 u/s 307/34 IPC 25A Act PS S/Garh. |
| 76 | Satnam Singh s/o Jangir Singh r/o Choula Sahib | 6-8-91 | 44 dt. 6-8-91 u/s 307/34 IPS 25A Act PS Boha. |
| 77 | Gurmej Singh *alias* Geja, s/o Gurbaj Singh, r/o Boha | Do | —Ditto – |
| 78-79 | Two unidentified extremists killed | 8-8-91 | 45 dt. 8-8-91 u/s 307/34 25A Act PS Jhunir. |
| 80-81 | Two unidentified extremists killed | 10-8-91 | 58 dt. 10-8-91 u/s 307/34 IPC 25A Act PS Bhikhi. |

[Chief Minister]

| 1 | 2 | 3 | 4 |
|---|---|---|---|
| 82-83 | Two unidentified extremists killed | 10-8-91 | 66 dt. 10-8-91 u/s 307/34 IPC 25A Act PS Nathana. |
| 84 | Swaran Singh Nindi, s/o Bhagwan Singh, r/o Bagha | 11-8-91 | 62 dt. 11-8-91 u/s 307/34 IPS 25A Act PS Raman. |
| 85 | Gurtej Singh, s/o Nand Singh, r/o Bagha | Do | —Ditto— |
| 86 | Jagtar Singh, s/o Balbir Singh, r/o Bagha | 11-8-91 | 62 dt. 11-8-91 u/s 307/34 IPS 25A Act PS Eaman. |
| 87 | One unidentified extremist killed | Do | —Ditto— |
| 88 | One undentified extremist killed | 12-8-91 | 28 dt. 12-8-91 u/s 307/34 IPC 25A Act PS Joga. |
| 89 | Bhajan Singh, s/o Gurdial Singh, r/o Ganga | 14-8-91 | 50 dt. 14-8-91 u/s 307/34 IPC 25A Act PS Phul. |
| 90 | One unidentified extremist killed | 24-8-91 | 64 dt 24-8-91 u/s 307/34 IPC 25 A Act PS N/Wala. |
| 91 | Sardul Singh, s/o Harpal Singh, r/o Reond Kalan | 26-8-91 | 61 dt. 26-8-91 u/s 307/34 IPC 25A Act PS T/Sabo. |
| 92 | Shingara Singh, s/o Gurdial Singh, r/o Badran | 3-9-91 | 88 dt 3-9-91 u/s 307/34 IPC 25A Act PS Sdr. Mansa. |
| 93 | Piara Singh, s/o Bhagwan Singh, Jat, r/o Ahlo Arakh | 29-9-91 | D.D.R. No. u/s 27446 PCPS Kot BTA. |
| 94 | Bharpur Kaur *alias* Bhuri, w/o Piara Singh, r/o Jakhepal | 29-8-91 | —Ditto— |
| 95-96 | Two unidentified extremsits killed | 3-9-91 | 88 dt. 3-9-91 u/s 307/34 IPC 25A Act PS Sdr. Mansa. |
| 97 | Gurjant Singh, s/o Mukhtiar Singh, r/o Verranwala | 4-9-91 | 72 dt. 4-9-91 u/s 307/34 IPC 25A Act PS Sangat. |
| 98 | Gurmel Singh. s/o Jora Singh, r/o Raipur | 8-9-91 | 93 dt. 8-9-91 u/s 302/307 IPC 25A Act PS Sdr. Mansa. |
| 99 | Khem Singh *alias* Khema, s/o Nachhatar Singh, r/o Balad Kalan | Do | —Ditto |
| 100 | One unidentified extremist killed | Do | —Ditto |
| 1 | One unidentified extremist killed | 9-9-91 | 35 dt. 9-9-91 u/s 307/34 IPC 25A Act PS B/Wali. |
| 102 | Amarjit Singh *alias* Ambi, s/o Hira Singh, r/o Raman Mandi | 15-9-91 | 66 dt 15-9-91 u/s 307/34 IPC 25A Act PS Raman. |
| 103 | Harbhajan Singh, s/o Tara Singh, r/o Majra | Do | —Ditto— |

| 1 | 2 | 3 | 4 |
|---|---|---|---|
| 104 | Lakhbir Singh s/o Gujjar Singh r/o Amar Garh | 15-9-91 | 66 dt. 15-9-91 u/s 307/34 IPC 25A Act Raman |
| 105 | One unidentified extremist killed | 16-9-91 | 77 dt. 16-9-91 u/s 307/34 IP 25A Act PS Nathana. |
| 106 | Gurjant Singh s/o Gurdial Singh r/o Joga. | 17-9-91 | 57 dt. 17-9-91 u/s 307/34 IPC 25A Act PS Phul. |
| 107 | Dhana Singh s/o Inder Singh r/o Sardarewala, PS Ratia. | 19-9-91 | 52 dt. 19-9-91 u/s 307/34 IPC 25A Act PS Jhunir. |
| 108 | One unidentified extremist killed | 22-9-91 | 81 dt. 22-9-91 u/s 307/34 IPC 25A Act PS Sdr. BTA. |
| 109 | Gurmukh Singh s/o Karnail Singh r/o Ram Nagar | 22-9-91 | 99 dt. 22-9-91 u/s 307/34 IPC 25A Act PS Sdr. Mansa. |
| 110 | One unidentified extremist killed | 28-9-91 | 67 dt. 28-9-91 u/s 307/34 IPC 25A Act PS Baretta. |
| 111 112 | Two unidentified extremists killed | 29-9-91 | 60 dt 29-9-91 u/s 307/34 IPC 25A Act PS Budhlada. |
| 113 114 | Two unidentified extremists killed | 13-9-91 | 58 dt. 13-9-91 u/s 307/34 IPC 25A Act PS Maur. |
| 115 | One unidentified extremist killed | 4-10-91 | 69 dt. 4-10-91 u/s 307/34 IPC 25A Act PSN/Wala. |
| 116 to 118 | Jagrup Singh Ghanti r/o Daraj | 8-10-91 | 115 dt. 8-10-91 u/s 307/34 IPC 25A Act PS Rampura. |
| | Gurdas Singh s/o Gurdev Singh Jat r/o Kothe Guru Ke | Do | Ditto |
| | One unidentified extremist killed | Do | Ditto |
| 119 | Billu Singh Nahing s/o Ajmer Singh r/o Biraj Gill | 8-10-91 | 67 dt. 8-10-91 u/s 307/34 IPC 25A Act PS Phul. |
| 120 | One unidentified extremist killed | 10-10-91 | 77 dt 10-10-91 u/s 307/34 IPC 25A PS Dyalpura. |
| 121 to 123 | Three unidentified extremist killed | 26-10-91 | 71 dt. 26-10-91 u/s 307/34 IPC 25A Act PS Boha. |
| 124 | One unidentified extremist killed | 26-10-91 | 69 dt. 26-10-91 u/s 307/34 IPC 25A Act PS Bhudlada. |
| 125 | Hamek Singh s/o Hurdial Singh Jat r/o Bhai Rupa | 30-10-91 | 85 dt. 30-10-91 u/s 307/34IPC 25A Act PS Nathana. |
| 126 | Manjit Singh s/o Sukhdev Singh Jat r/o Nathana | 2-11-91 | 130 dt. 2-11-91 u/s 307/34 IPC 25A Act PS Rampura. |
| 127 | One unidentified extremist killed | 7-11-91 | 76 dt. 7-11-91 u/s 307/34 IPC 25 A Act PS Phul. |

[Cheif Minister]

| 1 | 2 | 3 | 4 |
|---|---|---|---|
| 128 | Mehar Chand s/o Babu Ghujar r/o Maur Mandi | 8-11-91 | 78 dt. 8-11-91 u/s 307/34 IPC 25A Act PSN/Wala. |
| 129 | Amarjit Singh s/o Surjan Singh Jat r/o Baring Suba Singh PS Verowal | 12-11-91 | 78 dt. 12-11-91 u/s 307/34 IPC 25A Act PS Phul. |
| 130 | One unidentified extremist killed | Do | Ditto |
| 131 | Makhan Singh s/o Swaran Singh r/o Bir Kalan | 14-11-91 | 22 dt. 14-11-91 u/s 307/34 IPC 25A Act PS Tharmal BTA. |
| 132-133 | Two unidentified extremist killed | 16-11-91 | 87 dt. 16-11-91 u/s 307/34 IPC 25A Act PS Dyalpura. |
| 134 | One unidentified extremist killed | 17-11-91 | 83 dt. 17-11-91 u/s 307/34 IPC 25A Act PST/Sabo. |
| 135 | Sukhwinder Singh s/o Joginder Singh Gali No. 8 Ahit Road, BTA | 19-11-91 | 210 dt. 19-11-91 u/s 307/34 IPC 25A Act PS Kot. Bta. |
| 136 | One unidentified extremist killed | 23-11-91 | 90 dt. 23-11-91 u/s 307/34 IPC 25A Act PS Baretta. |
| 137 | One unidentified extremist killed | 27-11-91 | 81 dt. 27-11-91 u/s 307/34 IPC 25A Act PSN/Wala. |
| 138 | Nehru r/o Giana | 4-12-91 | 79 dt. 4-12-91 u/s 307/34 IPC 25A Act PS Raman. |
| 139 | Hardev Singh s/o Jaurkian | Do | Ditto |
| 140 | Darshan Singh r/o Kalalwala | Do | Ditto |
| 141 | Ginder Teni r/o Kaureana | Do | Ditto |
| 142 | Lakhmir Singh Balbir Singh s/o Balwant Singh r/o Pakka Kalan | 7-12-91 | 113 dt. 7-12-91 u/s 307/34 IPC 25A Act PS Sangat. |
| 143 | Janta Singh r/o Tulsi r/o Boha | 8-12-91 | 86 dt. 8-12-91 u/s 307/34 IPC 25A Act. PS Boha. |
| 144 | Deva Singh s/o Diana Singh Hukmewali PS Ratia. | Do | Ditto |
| 145 | Balbir Singh alias Balwinder Singh alias Mini Baba s/o Hakam Singh r/o Sema. | 16-12-91 | 87 dt. 16-12-91 u/s 307/34 IPC 25A Act PS Nathana. |
| 146-147 | Two unidentified extremist killed | 16-12-91 | 87 dt. 16-12-91 u/s 307/34 IPC 25A Act PS Nathana. |
| 148 | Satnam Singh s/o Gurcharan Singh Jat r/o Bhucho Mandi | 20-12-91 | 146 dt. 20-12-91 u/s 307/34 IPC 25 A Act PS Rampura. |
| 149 | Chhaju Singh s/o Sadhu Singh r/o Dodra | 23-12-91 | 102 dt. 23-12-91 u/s 307/34 IPC 25A Act PS S/Garh. |

| 1 | 2 | 3 | 4 |
|---|---|---|---|
| 150 | Kharka Singh s/o Gurnam Singh r/o Neor | 30-12-91 | 49 dt. 30-12-91 u/s 307/34 IPC 25A Act PS B/Wali. |
| 151 | One unidentified extremist killed | 30-12-91 | 148 dt. 30-12-91 u/s 307/34 IPC 25A Act PS Rampura. |
| | **1-1-92 to 29-2-92** | | |
| 152 | Makhan Singh s/o Hakam Singh r/o Khiva Sehjade Wala | 3-1-92 | 4 dt. 3-1-92 u/s 307/34 IPC 25A Act PS Jhunir. |
| 153 | Mohinder Singh s/o Chand Singh r/o Rarh | 3-1-92 | Ditto |
| 154 | Bikkar Singh s/o Sukhdev Singh Jat Kothe Mann Singh | 9-1-92 | 5 dt. 9-1-92 u/s 307/34 IPC 25A Act PS Sdr. Mansa. |
| 155 | One unidentified extremist killed | 10-1-92 | 3 dt. 10-1-92 u/s 307/34 IPC 25A Act PSN/Wala. |
| 156 | One unidentified extremist killed | 12-1-92 | 1 dt. 12-1-92 u/s 307/34 IPC 25A Act PS Raman. |
| 157 | Kashmir Singh s/o Labji Singh Jat r/o Bhame Kalan | 13-1-92 | 6 dt. 13-1-92 u/s 307/34 IPC 25A Act PS Rampura. |
| 158 | One unidentified extremist killed | 16-1-92 | 7 dt. 16-1-92 u/s 307/34 IPC 25 A Act PS Kot BTA |
| 159-160. | Two unidentified extremsits killed | 17-1-92 | 3 dt. 17-1-92 u/s 307/34 IPC 25A Act PS Dyalpura. |
| 161 | Charan Singh s/o Puran Singh Bajigar r/o Golewala | 23-1-92 | 8 dt. 23-1-92 u/s 307/34 IPC 25A Act PS Jaurkian |
| 162 163 | Two unidentified extremists killed | 26-1-92 | 9 dt. 26-1-92 u/s 307/34 IPC 25A Act PS Jaurkian. |
| 164 | One unidentified extremists killed | 29-2-92 | 18 dt. 29-2-92 u/s 307/34 IPC 25A Act PST/Sabo. |

## ਰਾਜ ਵਿਚ ਆਰਟ ਅਤੇ ਕ੍ਰਾਫ਼ਟ ਅਧਿਆਪਕ

27. ਸ੍ਰੀਮਤੀ ਵਿਮਲਾ ਡਾਂਗ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) 5 ਨਵੰਬਰ, 1990 ਨੂੰ ਰਾਜ ਵਿਚ ਆਰਟ ਅਤੇ ਕ੍ਰਾਫਟ ਅਧਿਆਪਕਾਂ ਦੀਆਂ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਸਨ :

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਆਸਾਮੀਆਂ ਲਈ ਲੁਧਿਆਣਾ ਵਿਖੇ 5 ਨਵੰਬਰ, 1990 ਨੂੰ ਕੋਈ ਇੰਟਰਵਿਊ ਹੋਈ ਸੀ;

[ਸ਼੍ਰੀਮਤੀ ਵਿਮਲਾ ਡਾਂਗ]

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਕੋਈ ਆਸਾਮੀਆਂ ਬਾਅਦ ਵਿਚ ਭਰੀਆਂ ਗਈਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਕਿਸ ਵਿਧੀ ਅਨੁਸਾਰ ;

(ਸ) 1 ਮਾਰਚ, 1992 ਨੂੰ ਆਰਟ ਅਤੇ ਕ੍ਰਾਫਟ ਅਧਿਆਪਕਾਂ ਦੀਆਂ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਸਨ ?

**ਸ਼੍ਰੀ ਹਰਨਾਮ ਦਾਸ ਜੌਹਰ :**

(ੳ) 48 ਪੋਸਟਾਂ ।

(ਅ) ਹਾਂ ਜੀ ।

(ੲ) ਹਾਂ ਜੀ। ਕੁੱਲ 82 ਆਸਾਮੀਆਂ ਭਰੀਆਂ ਗਈਆਂ ਕਿਉਂ ਜੋ ਬਾਅਦ ਵਿੱਚ ਸਮੇਂ-ਸਮੇਂ ਸਿਰ ਇਨ੍ਹਾਂ ਆਸਾਮੀਆਂ ਵਿੱਚ ਵਾਧਾ ਹੁੰਦਾ ਗਿਆ, ਜਿਨ੍ਹਾਂ ਨੂੰ ਹੇਠ ਲਿਖੀ ਵਿਧੀ ਅਨੁਸਾਰ ਭਰਿਆ ਗਿਆ :—

| | | |
|---|---|---|
| (1) ਡੈਥ ਪ੍ਰੀਆਰਟੀ ਸਕੀਮ ਰਾਹੀਂ | ... | 14 |
| (2) ਹੈਂਡੀਕੈਪਡ ਸਕੀਮ ਰਾਹੀਂ | ... | 4 |
| (3) ਬਾਰਡਰ ਏਰੀਆ ਕਮੇਟੀ ਰਾਹੀਂ | ... | 10 |
| (4) ਵਿਭਾਗੀ ਚੋਣ ਕਮੇਟੀ ਰਾਹੀਂ | ... | 54 |
| ਕੁੱਲ | ... | 82 |

(ਸ) 32 ਪੋਸਟਾਂ।

---

## ਉਦਯੋਗ ਵਿਭਾਗ ਵਿਚਲੇ ਵਾਧੂ ਸ਼ੁਮਾਰੀ (ਸੈਨਸ਼ਨ) ਅਮਲੇ ਨੂੰ ਸਮਾਉਣਾ

28. **ਸ਼੍ਰੀਮਤੀ ਵਿਮਲਾ ਡਾਂਗ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਉਦਯੋਗ ਵਿਭਾਗ ਵਿਚਲਾ ਵਾਧੂ ਸ਼ੁਮਾਰੀ ਅਮਲਾ ਪਿਛਲੇ 600 ਦਿਨਾਂ ਤੋਂ ਆਪਣੀ ਸਮਾਏ ਵਾਸਤੇ ਅੰਦੋਲਨ ਕਰ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਮਾਮਲੇ ਤੇ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਬੇਅੰਤ ਸਿੰਘ :** ਵਿਕਾਸ ਕਮਿਸ਼ਨਰ ਸਮਾਲ ਸਕੇਲ ਉਦਯੋਗ, ਭਾਰਤ ਸਰਕਾਰ ਵਲੋਂ ਪ੍ਰਵਾਨਤ ਸਕੀਮ ਅਧੀਨ ਛੋਟੇ ਉਦਯੋਗਾਂ ਦੀ ਗਣਨਾ ਦੇ ਵਿਸ਼ੇਸ਼ ਮੰਤਵ ਲਈ, ਬਿਲਕੁਲ ਅਸਥਾਈ ਆਧਾਰ ਤੇ ਭਰਤੀ ਕੀਤੇ ਅਮਲੇ ਦੀਆਂ ਸੇਵਾਵਾਂ ਮਿਤੀ 31 ਜੁਲਾਈ, 1990 (ਬਾਦ ਦੁਪਿਹਰ) ਸਮਾਪਤ ਕਰ ਦਿਤੀਆਂ ਗਈਆਂ ਸਨ । ਉਹ ਆਪਣੀ ਖਪਤ ਲਈ ਅੰਦੋਲਨ ਕਰ ਰਹੇ ਹਨ। ਭਾਵੇਂ ਉਨ੍ਹਾਂ ਦਾ ਰਾਜ ਸਰਕਾਰ ਜਾਂ ਇਸ ਦੇ ਅਦਾਰਿਆਂ ਵਿਚ ਭਰਤੀ ਲਈ ਉਕਾ ਹੀ ਕੋਈ ਕਾਨੂੰਨੀ ਜਾਂ ਹੋਰ ਕੋਈ ਹੱਕ ਨਹੀਂ, ਫਿਰ ਵੀ ਸਰਕਾਰ ਨੇ ਨਰਮੀ ਦਾ ਵਰਤਾਓ ਕਰਦੇ

ਹੋਏ ਵਿਸ਼ੇਸ਼ ਕੇਸ ਦੇ ਤੌਰ ਤੇ ਪ੍ਰਾਰਟੀ ਕੈਟਾਗਰੀ ਨੰ. ਅਧੀਨ ਮੰਨਦੇ ਹੋਏ ਸਰਕਾਰੀ ਵਿਭਾਗਾਂ ਵਿਚ ਉਨ੍ਹਾਂ ਦੀ ਭਰਤੀ/ਖਪਤ/ਨਿਯੁਕਤੀ ਲਈ ਹਦਾਇਤਾਂ ਜਾਰੀ ਕੀਤੀਆਂ ਸਨ। ਹੁਣ ਤੱਕ 255 ਵਿਅਕਤੀਆਂ ਵਿਚੋਂ ਜੋ ਕਿ ਅਸਥਾਈ ਤੌਰ ਤੇ ਸੁਪਰਵਾਈਜ਼ਰ/ਇਨੀਉਮੀਰੇਟਰਜ਼ ਨਿਯੁਕਤ ਸਨ, 99 ਨੂੰ ਸਰਕਾਰੀ ਵਿਭਾਗਾਂ ਅਤੇ ਸਰਕਾਰ ਦੀਆਂ ਏਜੰਸੀਆਂ ਵਿਚ ਖਪਤ/ਨਿਯੁਕਤ ਕਰ ਦਿਤਾ ਗਿਆ ਹੈ।

---

## ਅੰਦਰੂਨੀ ਪ੍ਰਵਾਸੀਆਂ ਨੂੰ ਕਿਰਾਇਆ ਭੱਤਾ

33. **ਸ੍ਰੀਮਤੀ ਵਿਮਲਾ ਡਾਂਗ:** ਕੀ ਸਹਾਇਤਾ ਅਤੇ ਮੁੜ ਵਸਾਉ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਦੇ ਅੰਦਰ ਅੰਦਰੂਨੀ ਪ੍ਰਵਾਸੀਆਂ ਲਈ ਇਸ ਸਮੇਂ ਉਪਲੱਬਧ ਰਾਹਤ/ਸਹਾਇਤਾ ਪੈਕੇਜ ਦਾ ਵੇਰਵਾ ਕੀ ਹੈ ;

(ਅ) 1 ਮਾਰਚ, 1992 ਨੂੰ ਜੋ ਉਪਰੋਕਤ ਭਾਗ (ੳ) ਵਿਚ ਵਰਣਿਤ ਪੈਕੇਜ਼ ਲੈ ਰਹੇ ਸਨ, ਉਨ੍ਹਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ;

(ੲ) ਅੰਦਰੂਨੀ ਪ੍ਰਵਾਸੀਆਂ ਨੂੰ ਕਿਰਾਇਆ ਭੱਤੇ ਦੀ ਅਦਾਇਗੀ ਕਿਸ ਤਿਮਾਹੀ ਤੱਕ ਕੀਤੀ ਗਈ ਹੈ ?

**ਸ੍ਰੀ ਬਾਲ ਮੁਕੰਦ ਸ਼ਰਮਾ :** (ੳ) ਅੰਦਰੂਨੀ ਹਿਜਰਤਕਰਤਾਵਾਂ ਲਈ ਸਹਾਇਤਾ ਦੇ ਹੇਠ ਲਿਖੇ ਪ੍ਰਬੰਧ ਹਨ :—

(i) ਟਰਾਂਸਪੋਰਟ ਅਲਾਉਂਸ, ਹਿਜਰਤਕਰਤਾ ਹਰ ਪਰਿਵਾਰ ਨੂੰ 500 ਰੁਪਏ ਸਮਾਨ ਦੀ ਢੋਆ-ਢੁਆਈ ਲਈ ਦਿੱਤੇ ਜਾਂਦੇ ਹਨ।

(ii) ਐਕਸ-ਗਰੇਸ਼ੀਆਂ ਗਰਾਂਟ, ਪ੍ਰਤੀ ਪਰਿਵਾਰ ਨੂੰ ਮੁੱਢਲੇ ਖਰਚੇ ਲਈ 2,000 ਰੁਪਏ ਦਿੱਤੇ ਜਾਂਦੇ ਹਨ।

(iii) ਹਿਜਰਤਕਰਤਾਵਾਂ ਨੂੰ 25,000 ਰੁਪਏ ਦਾ ਕਰਜਾ ਵੱਖ-ਵੱਖ ਬੈਂਕਾਂ ਦੀਆਂ ਸ਼ਰਤਾਂ ਅਧੀਨ ਮੁਹੱਈਆ ਕੀਤਾ ਜਾਂਦਾ ਹੈ। ਇਸ ਵਿਚ 20 ਪ੍ਰਤੀਸ਼ਤ ਵੱਧ ਤੋਂ ਵੱਧ 5,000 ਰੁਪਏ ਦੀ ਸਬਸਿਡੀ ਦਿੱਤੀ ਜਾਂਦੀ ਹੈ।

(iv) 300 ਰੁਪੈ ਪ੍ਰਤੀ ਮਹੀਨੇ ਦੇ ਹਿਸਾਬ ਨਾਲ ਮਕਾਨ ਦਾ ਕਿਰਾਇਆ ਭੱਤਾ ਅਗੇਤਰੀ ਅਦਾਇਗੀ ਰਾਹੀਂ ਕੀਤਾ ਜਾਂਦਾ ਹੈ।

(v) ਯੂਨੀਵਰਸਿਟੀ ਪੱਧਰ ਤਕ ਦੀ ਸਿੱਖਿਆ ਅੰਦਰੂਨੀ ਹਿਜਰਤਕਰਤਾਵਾਂ ਦੇ ਬੱਚਿਆਂ ਨੂੰ ਮੁਫਤ ਦਿੱਤੀ ਜਾਂਦੀ ਹੈ। ਰਾਜ ਦੇ ਸਾਰੇ ਤਕਨੀਕੀ, ਵਿਵਸਾਇਕ ਅਤੇ ਮੈਡੀਕਲ ਕਾਲਜਾਂ ਵਿਚ 2 ਪ੍ਰਤੀਸ਼ਤ ਸੀਟਾਂ ਰਾਖਵੀਆਂ ਰੱਖੀਆਂ ਜਾਂਦੀਆਂ ਹਨ।

[ਸਹਾਇਤਾ ਅਤੇ ਮੁੜ ਵਸਾਊ ਮੰਤਰੀ]

(vi) 2 ਪ੍ਰਤੀਸ਼ਤ ਐਲ.ਆਈ.ਜੀ, ਦੇ ਮਕਾਨ, ਰਿਹਾਇਸ਼ੀ ਪਲਾਟ, ਵਪਾਰਕ ਪਲਾਟ, ਦੁਕਾਨਾਂ ਅਤੇ 10 ਪ੍ਰਤੀਸ਼ਤ ਬੂਥ ਅਲਾਟ ਕਰਨ ਲਈ ਰਾਖਵੇਂ ਰੱਖੇ ਜਾਂਦੇ ਹਨ। ਜੋ ਕਿ ਉਨ੍ਹਾਂ ਨੂੰ ਰਾਖਵੀਂ ਕੀਮਤ ਅਤੇ ਆਮ ਸ਼ਰਤਾਂ ਅਨੁਸਾਰ ਦਿੱਤੇ ਜਾਂਦੇ ਹਨ।

(vii) ਉਕਤ ਪਰਿਵਾਰਾਂ ਨੂੰ ਪੀਲੇ ਕਾਰਡ ਜਾਰੀ ਕੀਤੇ ਜਾਂਦੇ ਹਨ।

(viii) ਸਬਸਿਡੀ, ਰਾਸ਼ਨ ਦੀਆਂ ਦੁਕਾਨਾਂ ਦੀ ਅਲਾਟਮੈਂਟ ਕੀਤੀ ਜਾਂਦੀ ਹੈ।

(ix) ਛੋਟੀਆਂ ਬੱਸਾਂ ਚਲਾਉਣ ਵਾਸਤੇ ਪਰਮਿਟ ਦਿੱਤੇ ਜਾਂਦੇ ਹਨ।

(ਅ) ਜ਼ਿਲੇ-ਵਾਰ ਵੇਰਵਾ ਹੇਠਾਂ ਅੰਕਿਤ ਹੈ :—

| | | |
|---|---|---|
| 1. ਅੰਮ੍ਰਿਤਸਰ | ... | 10960 |
| 2. ਬਠਿੰਡਾ | ... | 1 |
| 3. ਫਰੀਦਕੋਟ | ... | 12 |
| 4. ਫਿਰੋਜ਼ਪੁਰ | ... | 254 |
| 5. ਗੁਰਦਾਸਪੁਰ | ... | 4056 |
| 6. ਹੁਸ਼ਿਆਰਪੁਰ | ... | 8 |
| 7. ਜਲੰਧਰ | ... | 147 |
| 8. ਕਪੂਰਥਲਾ | ... | 289 |
| 9. ਲੁਧਿਆਣਾ | ... | 77 |
| 10. ਪਟਿਆਲਾ | ... | 3 |
| 11. ਰੋਪੜ | ... | — |
| 12. ਸੰਗਰੂਰ | ... | 2 |
| ਕੁੱਲ | ... | 15809 |

(ੲ) ਯੋਗ ਪਾਏ ਗਏ ਅੰਦਰੂਨੀ ਹਿਜਰਤਕਰਤਾਵਾਂ ਨੂੰ ਕਿਰਾਇਆ ਭੱਤਾ ਮਾਰਚ, 1992 ਨੂੰ ਖਤਮ ਹੋਣ ਵਾਲੀ ਤਿਮਾਹੀ ਤਕ ਦਿੱਤਾ ਜਾ ਚੁੱਕਾ ਹੈ।

## ਅਨੁਸੂਚਿਤ ਜਾਤੀਆਂ ਲਈ ਬੱਸ ਰੂਟ

19. **ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਕੀ ਟਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1985 ਤੋਂ ਹੁਣ ਤੱਕ ਰਾਜ ਵਿਚ ਕਿੰਨੇ ਮਿੰਨੀ ਬੱਸਾਂ ਦੇ ਰੂਟ ਅਤੇ ਕਿੰਨੇ ਲੰਬੇ ਬੱਸ ਰੂਟ ਦਿੱਤੇ ਗਏ ਅਤੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਨੂੰ ਕਿੰਨੇ ਰੂਟ ਦਿੱਤੇ ਗਏ ਹਨ।

**ਮਾਸਟਰ ਜਗੀਰ ਸਿੰਘ :**

| ਪਰਮਿਟ ਦੀ ਕਿਸਮ | ਕੁੱਲ ਪਰਮਿਟ ਗਰਾਂਟ ਕੀਤੇ | ਪਰਮਿਟ ਜੋ ਅਨੁਸੂਚਿਤ ਜਾਤੀਆਂ ਨੂੰ ਦਿੱਤੇ ਗਏ |
|---|---|---|
| ਮਿੰਨੀ ਬੱਸਾਂ | 2349 | 328 |
| ਵੱਡੀਆਂ ਬੱਸਾਂ | 2811 | 188 |

## ਆਬਕਾਰੀ ਅਤੇ ਕਰ ਵਿਭਾਗ ਵਿਚ ਨਿਯੁਕਤੀ ਅਤੇ ਤਰੱਕੀ ਦੇ ਮੌਕੇ

20. **ਸਰਦਾਰ ਰਣਜੀਤ ਸਿੰਘ ਛੱਜਲਵੱਡੀ: :** ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਆਬਕਾਰੀ ਅਤੇ ਕਰ ਅਫਸਰ ਕਿਹੜੇ ਨਿਯਮਾਂ ਅਧੀਨ ਨਿਯੁਕਤ ਕੀਤੇ ਜਾਂਦੇ ਹਨ ;

(ਅ) ਆਬਕਾਰੀ ਅਤੇ ਕਰ ਵਿਭਾਗ ਵਿਚ ਕਲਰਕਾਂ ਅਤੇ ਇੰਸਪੈਕਟਰਾਂ ਦੀਆਂ ਸ਼੍ਰੇਣੀਆਂ ਲਈ ਤਰੱਕੀ ਦੇ ਕੀ ਮੌਕੇ ਉਪਲੱਬਧ ਹਨ ?

**ਸਰਦਾਰ ਸ਼ਮਸ਼ੇਰ ਸਿੰਘ ਦੂਲੋਂ :**(ੳ) ਪੰਜਾਬ ਆਬਕਾਰੀ ਤੇ ਕਰ ਵਿਭਾਗ (ਰਾਜ ਸੇਵਾ ਦਰਜਾ-2) ਰੂਲਜ਼, 1956 ਅਤੇ ਪੰਜਾਬ ਆਬਕਾਰੀ ਤੇ ਕਰ ਵਿਭਾਗ (ਰਾਜ ਸੇਵਾ ਦਰਜ਼ਾ-2) ਡਰਾਫਟ ਰੂਲਜ਼ ;

(ਅ) ਕਲਰਕਾਂ ਨੂੰ ਤਰੱਕੀ ਬਤੌਰ ਸਹਾਇਕ, ਅਕਾਊਂਟੈਂਟ, ਇੰਸਪੈਕਟਰ, ਸੁਪਰਡੰਟ ਗਰੇਡ-3 ਤੋਂ 1/2 ਦਿੱਤੀ ਜਾ ਸਕਦੀ ਹੈ। ਇੰਸਪੈਕਟਰਾਂ ਨੂੰ ਤਰੱਕੀ ਬਤੌਰ ਆਬਕਾਰੀ ਤੇ ਕਰ ਅਫਸਰ, ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ, ਉਪ ਆਬਕਾਰੀ ਤੇ ਕਰ ਕਮਿਸ਼ਨਰ, ਸੰਯੁਕਤ ਆਬਕਾਰੀ ਤੇ ਕਰ ਕਮਿਸ਼ਨਰ, ਵਧੀਕ ਅਧਿਕਾਰੀ ਤੇ ਕਰ ਕਮਿਸ਼ਨਰ ਦਿੱਤੀ ਜਾ ਸਕਦੀ ਹੈ।

ਜ਼ਿਲ੍ਹਾ ਅੰਮ੍ਰਿਤਸਰ ਵਿਚ ਚੋਣ ਹਲਕਾ ਅਟਾਰੀ ਵਿਚ ਲਿੰਕ ਸੜਕਾਂ ਬਣਾਉਣਾ

29. ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜ਼ਿਲ੍ਹਾ ਅੰਮ੍ਰਿਤਸਰ ਵਿਚ ਰਾਜਾਤਾਲ ਤੋਂ ਦਾਉਕੇ ਅਤੇ ਦਾਉਕੇ ਤੋਂ ਭਾਰਗਵਾਲ ਤੱਕ ਲਿੰਕ ਸੜਕਾਂ ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ , ਤਾਂ ਕਦੋਂ ?

ਸਰਦਾਰ ਜੋਗਿੰਦਰ ਸਿੰਘ ਮਾਨ : ਪਿੰਡ ਰਾਜਾਤਾਲ ਅਤੇ ਪਿੰਡ ਦਾਉਕੇ ਅਤੇ ਭਾਰੋਵਾਲ (ਨਾ ਕਿ ਭਾਰਗਵਾਲ) ਲਿੰਕ ਸੜਕਾਂ ਨਾਲ ਪਹਿਲਾਂ ਹੀ ਜੁੜੇ ਹੋਏ ਹਨ।

---

ਜ਼ਿਲ੍ਹਾ ਅੰਮ੍ਰਿਤਸਰ ਵਿਚ ਪਿੰਡ ਲਹੀਆਂ ਤੋਂ ਚਾਹਲ ਅਤੇ ਚਾਹਲ ਤੋਂ ਨੌਸ਼ਹਿਰਾ ਢਾਲਾ ਤੱਕ ਲਿੰਕ ਸੜਕਾਂ ਬਣਾਉਣਾ

30. ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਪਿੰਡ ਲਹੀਆਂ ਤੋਂ ਪਿੰਡ ਚਾਹਲ ਅਤੇ ਚਾਹਲ ਤੋਂ ਨੌਸ਼ਹਿਰਾ ਢਾਲਾਂ ਖਾਈਬੰਧ ਦੇ ਨਾਲ ਨਾਲ ਲਿੰਕ ਸੜਕਾਂ ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ?

ਸਰਦਾਰ ਜੋਗਿੰਦਰ ਸਿੰਘ ਮਾਨ : ਨਹੀਂ ਜੀ। ਪਿੰਡ ਲਹੀਆਂ, ਚਾਹਲ ਅਤੇ ਨੌਸ਼ਹਿਰਾ ਡੱਲਾ ਪਹਿਲਾਂ ਹੀ ਲਿੰਕ ਸੜਕਾਂ ਰਾਹੀਂ ਜੁੜੇ ਹੋਏ ਹਨ । ਚਾਹਲ ਅਤੇ ਨੌਸ਼ਹਿਰਾ ਡੱਲਾਂ ਤੱਕ ਦੂਜਾ ਲਿੰਕ ਦੇਣ ਦੀ ਕੋਈ ਤਜਵੀਜ਼ ਨਹੀਂ ਹੈ।

---

ਜ਼ਿਲ੍ਹਾ ਅੰਮ੍ਰਿਤਸਰ ਵਿਚ ਤਰਨਤਾਰਨ ਤੋਂ ਪਿੰਡ ਦਿਆਲਪੁਰਾ ਤੱਕ ਲਿੰਕ ਸੜਕ ਦੀ ਮੁਰੰਮਤ

31. ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਤਰਨਤਾਰਨ ਤੋਂ ਦਿਆਲਪੁਰਾ ਤੱਕ ਬਰਾਸਤਾ ਸ਼ਾਹਬਾਜ਼ਪੁਰ ਲਿੰਕ ਸੜਕ ਦੀ ਮੁਰੰਮਤ ਕਰਵਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੈ, ਤਾਂ ਕਦੋਂ ?

ਸਰਦਾਰ ਜੋਗਿੰਦਰ ਸਿੰਘ ਮਾਨ : ਜੀ ਹਾਂ। ਸੜਕ ਦੇ 23.40 ਕਿਲੋਮੀਟਰ ਕੁੱਲ ਟੋਟੇ ਵਿਚੋਂ 13.00 ਕਿਲੋਮੀਟਰ ਤੇ ਪ੍ਰੀਮਿਕਸ ਕਾਰਪਿਟ ਪਾਈ ਜਾ ਚੁਕੀ ਹੈ। ਬਾਕੀ ਰਹਿੰਦੀ ਸੜਕ ਦੀ ਲੋੜੀਂਦੀ ਮੁਰੰਮਤ 1992-93 ਵਿਚ ਕੀਤੀ ਜਾਵੇਗੀ।

---

ਪਨਟੈਕਸ ਨੂੰ ਬੰਦ ਕਰਨਾ

32. ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿਚ ਰਾਸ਼ਟਰਪਤੀ ਰਾਜ ਦੌਰਾਨ ਪਨਟੈਕਸ ਨੂੰ ਬੰਦ ਕਰਨ ਦਾ ਫੈਸਲਾ ਕੀਤਾ ਸੀ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਦੀ ਉਸ ਅਦਾਰੇ ਦੇ ਤਕਨੀਕੀ ਅਤੇ ਗੈਰ-ਤਕਨੀਕੀ ਸਟਾਫ ਨੂੰ ਐਡਜਸਟ ਕਰਨ ਦੀ ਕੋਈ ਤਜਵੀਜ਼ ਹੈ ?

**ਸਰਦਾਰ ਬੇਅੰਤ ਸਿੰਘ :** ਹਾਂ ਜੀ। ਪਨਟੈਕਸ ਦੇ ਤਕਨੀਕੀ ਅਤੇ ਨਾਨ-ਤਕਨੀਕੀ ਅਮਲੇ ਦੀ ਢੁਕਵੀਂ ਵਿਵਸਥਾ ਕੀਤੀ ਜਾਵੇਗੀ।

---

**ਖੁਰਾਕ ਅਤੇ ਸਪਲਾਈਜ਼ ਵਿਭਾਗ ਵਿਚ ਚੌਕੀਦਾਰਾਂ ਦੀ ਛਾਂਟੀ**

38. **ਸਰਦਾਰ ਅਜੈਬ ਸਿੰਘ ਰੌਤਾਂ :** ਕੀ ਖੁਰਾਕ ਅਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਖੁਰਾਕ ਅਤੇ ਸਪਲਾਈਜ਼ ਵਿਭਾਗ ਵਿਚ 644 ਚੌਕੀਦਾਰਾਂ ਦੀ ਛਾਂਟੀ ਕੀਤੀ ਜਾ ਰਹੀ ਹੈ ;

(ਅ) ਕੀ ਸਰਕਾਰ ਨੂੰ ਕਰਮਚਾਰੀ ਯੂਨੀਅਨ ਵੱਲੋਂ ਉਨ੍ਹਾਂ ਦੀਆਂ ਮੰਗਾਂ ਮੰਨਣ ਲਈ ਕੋਈ ਮੰਗ-ਪੱਤਰ, ਮਿਤੀ 18 ਮਾਰਚ, 1992 ਪ੍ਰਾਪਤ ਹੋਇਆ ; ਜੇਕਰ ਅਜਿਹਾ ਹੋਵੇ ਤਾਂ ਉਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ, ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ?

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** (ੳ) ਵਿਭਾਗ ਵਿਚ ਕੰਮ ਕਰ ਰਹੇ ਪੀ. ਆਰ. ਚੌਕੀਦਾਰਾਂ ਦੀ ਗਿਣਤੀ ਦੀ ਸਥਿਤੀ ਦਾ ਮਾਮਲਾ ਵਿਚਾਰ ਅਧੀਨ ਹੈ ਅਤੇ ਇਸ ਬਾਰੇ ਫੈਸਲਾ ਕਣਕ ਦੇ ਖਰੀਦ ਸੀਜ਼ਨ ਦਾ ਕੰਮ ਖਤਮ ਹੋਣ ਤੋਂ ਬਾਦ ਲਿਆ ਜਾਵੇਗਾ।

(ਅ) ਜੀ ਹਾਂ। ਮਿਤੀ 18 ਮਾਰਚ, 1992 ਦੇ ਮੰਗ-ਪੱਤਰ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਵਿਭਾਗ ਨੇ ਇਸ ਮੰਗ-ਪੱਤਰ ਦੇ ਸਬੰਧ ਵਿਚ ਚੌਕੀਦਾਰਾਂ ਦੇ ਪ੍ਰਤੀਨਿਧੀਆਂ ਨਾਲ ਗੱਲਬਾਤ ਕੀਤੀ ਸੀ ਅਤੇ ਉਪਰੋਕਤ 'ੳ' ਵਿਚ ਦਰਸਾਈ ਸਥਿਤੀ ਤੋਂ ਜਾਣੂ ਕਰਵਾ ਦਿੱਤਾ ਸੀ। ਇਸ ਤੋਂ ਇਲਾਵਾ ਉਨ੍ਹਾਂ ਦੀ ਮੰਗ ਦੇ ਸਨਮੁੱਖ ਜੋ ਭੰਡਾਰਕ ਸਮਰੱਥਾ ਵਿਭਾਗ ਪਾਸ ਉਪਲੱਬਧ ਹੈ ਉਸ ਬਾਰੇ ਵੀ ਡਿਪਟੀ ਡਾਇਰੈਕਟਰਜ਼ (ਫੀਲਡ) ਤੋਂ ਛਾਣਬੀਣ ਕਰਵਾਈ ਜਾ ਰਹੀ ਹੈ ਕਿ ਇਸ ਸਮਰੱਥਾ ਵਿਚੋਂ ਕਿਤਨੀ ਸਮਰੱਥਾ ਕਣਕ ਦੀ ਸਟੋਰੇਜ਼ ਲਈ ਉਪਯੋਗੀ ਹੋ ਸਕਦੀ ਹੈ ਤਾਂ ਜੋ ਹੋਰ ਚੌਕੀਦਾਰਾਂ ਨੂੰ ਨੌਕਰੀ ਵਿਚ ਰੱਖਿਆ ਜਾ ਸਕੇ।

**ਕਾਪੀ**

**ਦੀ ਕਲਾਸ ਫੋਰ ਗੌਰਮਿੰਟ ਇਮਪਲਾਈਜ਼ ਯੂਨੀਅਨ**

ਖੁਰਾਕ ਅਤੇ ਸਪਲਾਈਜ਼ ਵਿਭਾਗ ਸਟੇਟ ਸਬ-ਕਮੇਟੀ ਪੰਜਾਬ

ਹੈਡ ਆਫਿਸ 1680, ਸੈਕਟਰ 22-ਬੀ, ਚੰਡੀਗੜ੍ਹ।

ਰੈਫ ਨੰ: 59 ਮਿਤੀ 18 ਮਾਰਚ, 1992

[ਖੁਰਾਕ ਅਤੇ ਸਪਲਾਈ ਮੰਤਰੀ]
ਸੇਵਾ ਵਿਖੇ

ਸ੍ਰੀਮਤੀ ਰਾਜਿੰਦਰ ਕੌਰ ਭੱਠਲ ਜੀ,
ਮੰਤਰੀ, ਖੁਰਾਕ ਤੇ ਸਪਲਾਈਜ਼ ਵਿਭਾਗ, ਪੰਜਾਬ,
ਚੰਡੀਗੜ੍ਹ

ਵਿਸ਼ਾ :—ਪੀ.ਆਰ. ਚੌਕੀਦਾਰਾਂ ਦੀ ਛਾਂਟੀ ਵਿਰੁੱਧ ਯਾਦ-ਪੱਤਰ।

---

ਸ੍ਰੀਮਤੀ ਜੀ,

ਸਤਿਕਾਰ ਸਹਿਤ ਬੇਨਤੀ ਹੈ ਕਿ ਜਿਵੇਂ ਆਪ ਜੀ ਨੂੰ ਪਹਿਲਾਂ ਉਪਰੋਕਤ ਵਿਸ਼ੇ ਤੇ ਮੰਗ ਪੱਤਰ ਦਿੱਤੇ ਗਏ ਸਨ ਅਤੇ ਜਿਨ੍ਹਾਂ ਦੀ ਕਾਪੀ ਨੱਥੀ ਹੈ। ਅੱਜ ਸਾਰੇ ਪੰਜਾਬ ਵਿਚੋਂ ਸਾਰੇ ਵਿਭਾਗਾਂ ਦੇ ਹਜ਼ਾਰਾਂ ਚੌਥਾ ਦਰਜਾ ਕਰਮਚਾਰੀਆਂ ਵਲੋਂ ਡਾਇਰੈਕਟਰ ਫੂਡ ਸਪਲਾਈਜ਼ ਦੇ ਦਫ਼ਤਰ ਦੇ ਅੱਗੇ ਇਕ ਵਿਸ਼ਾਲ ਰੈਲੀ ਕੀਤੀ ਅਤੇ ਇਸ ਰੈਲੀ ਵਿਚ ਮੰਗ ਕੀਤੀ ਗਈ ਕਿ 644 ਚੌਕੀਦਾਰਾਂ ਦੀ ਛਾਂਟੀ ਦੀ ਚਲ ਰਹੀ ਸਕੀਮ ਨੂੰ ਤੁਰੰਤ ਬੰਦ ਕੀਤਾ ਜਾਵੇ ਅਤੇ ਕਣਕ ਦੀ ਖਰੀਦ ਤੇ ਸਪਲਾਈਜ ਦੇ ਖਾਲੀ ਪਏ ਗੁਦਾਮਾਂ ਵਿਚ ਸਟੋਰ ਕੀਤਾ ਜਾਵੇ। ਬਾਕੀ ਵਿਸਥਾਰ ਨੱਥੀ ਹੈ।

ਰੈਲੀ ਤੇ ਇਹ ਵੀ ਮੰਗ ਕੀਤੀ ਗਈ ਹੈ ਕਿ ਸਾਰੇ ਵਿਸ਼ੇ ਨੂੰ ਵਿਚਾਰਨ ਲਈ ਯੂਨੀਅਨ ਨਾਲ ਤੁਰੰਤ ਗੱਲ-ਬਾਤ ਕੀਤੀ ਜਾਵੇ।

ਧੰਨਵਾਦ ਸਹਿਤ

ਵਿਸ਼ਵਾਸ ਪਾਤਰ
(ਸਹੀ)
(ਸੱਜਨ ਸਿੰਘ)
ਪ੍ਰਧਾਨ, ਪੰਜਾਬ।

ਵਿਸ਼ਵਾਸ ਪਾਤਰ
(ਸਹੀ)
(ਭੁਪਿੰਦਰ ਸਿੰਘ ਜੱਸੀ)
ਪ੍ਰਧਾਨ
ਫੂਡ ਸਪਲਾਈ ਸਬ-ਕਮੇਟੀ,
ਪੰਜਾਬ, 18 ਮਾਰਚ, 1992।

ਸੇਵਾ ਵਿਖੇ

ਸ੍ਰੀਮਤੀ ਰਾਜਿੰਦਰ ਕੌਰ ਭੱਠਲ ਜੀ, ਮੰਤਰੀ,
ਖੁਰਾਕ ਤੇ ਸਪਲਾਈਜ਼ ਵਿਭਾਗ,
ਪੰਜਾਬ, ਚੰਡੀਗੜ੍ਹ।

ਵਿਸ਼ਾ :—ਡਾਇਰੈਕਟਰ ਖੁਰਾਕ ਤੇ ਸਪਲਾਈਜ਼ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਪੱਤਰ ਨੰ: 2888 ਮਿਤੀ 4 ਫਰਵਰੀ, 1992 ਜਿਸ ਰਾਹੀਂ 644 ਪੀ.ਆਰ. ਚੌਕੀਦਾਰਾਂ ਦੀ ਛਾਂਟੀ ਰੋਕਣ ਬਾਰੇ ਅਤੇ ਹੋਰ ਮੰਗਾਂ ਬਾਰੇ।

ਸ੍ਰੀਮਤੀ ਜੀ,

ਸਤਿਕਾਰ ਸਹਿਤ ਬੇਨਤੀ ਹੈ ਕਿ ਜੋ ਖੁਰਾਕ ਤੇ ਸਪਲਾਈਜ਼ ਵਿਭਾਗ ਵਲੋਂ ਵਿਸ਼ੇ ਅਧੀਨ 644 ਚੌਕੀਦਾਰਾਂ ਨੂੰ ਹਟਾਉਣ ਦੀ ਕਾਰਵਾਈ ਚਲ ਰਹੀ ਹੈ ਇਸ ਨੂੰ ਤੁਰੰਤ ਰੋਕਿਆ ਜਾਵੇ। ਕਿਉਂਕਿ?

1. ਇਹ ਛਾਂਟੀ ਰੂਲਾਂ ਵਸੂਲਾ ਅਤੇ ਅਦਾਲਤਾਂ ਦੇ ਸਮੇਂ ਸਮੇਂ ਸਿਰ ਹੋਏ ਫੈਸਲਿਆਂ ਦੇ ਵਿਰੁੱਧ ਹੈ।

2. ਇਸ ਛਾਂਟੀ ਨਾਲ ਇਨ੍ਹਾਂ ਦੇ ਬਹੁਤ ਸਾਰੇ ਕ੍ਰਮਚਾਰੀਆਂ ਦਾ ਸਾਰੀ ਜ਼ਿੰਦਗੀ ਲਈ ਭਵਿੱਖ ਧੁੰਦਲਾ ਹੋ ਜਾਵੇਗਾ, ਕਿਉਂ ਜੋ ਇਹ ਕ੍ਰਮਚਾਰੀ ਇਸ ਵਿਭਾਗ ਵਿਚ ਨੌਕਰੀ ਕਰਦਿਆਂ ਆਪਣੀ ਉਮਰ ਪੂਰੀ ਕਰ ਲਿਤੀ ਹੈ, ਹੁਣ ਇਹ ਕਿਸੇ ਵੀ ਸਰਕਾਰੀ ਵਿਭਾਗ ਵਿਚ ਨੌਕਰੀ ਕਰਨ ਯੋਗ ਉਮਰ ਨਹੀਂ ਰੱਖਦੇ ਅਤੇ ਅਦਾਲਤਾਂ ਦੇ ਫੈਸਲਿਆਂ ਅਨੁਸਾਰ 240 ਦਿਨਾਂ ਦੀ ਸੇਵਾ ਪੂਰੀ ਕਰਨ ਵਾਲੇ ਦਿਹਾੜੀਦਾਰ ਕ੍ਰਮ-ਚਾਰੀ ਨੂੰ ਵੀ ਨੌਕਰੀ ਤੋਂ ਨਹੀਂ ਕਢਿਆ ਜਾ ਸਕਦਾ। ਉਦਾਹਰਣ ਦੇ ਤੌਰ ਤੇ ਇਸ ਵਿਭਾਗ ਵਿਚੋਂ ਕੱਢੇ ਗਏ ਡੇਲੀਵੇਜਿਜ਼ ਤੇ ਬਹੁਤ ਸਾਰੇ ਚੌਕੀਦਾਰਾਂ ਨੂੰ ਅਦਾਲਤਾਂ ਦੇ ਫੈਸਲਿਆਂ ਰਾਹੀਂ ਵਿਭਾਗ ਨੇ ਮੁੜ ਨੌਕਰੀ ਵਿਚ ਬਹਾਲ ਕਰਕੇ ਹਾਜ਼ਰ ਕਰਵਾਇਆ ਹੈ, ਪਰੰਤੂ ਵਿਸ਼ੇ ਅਧੀਨ ਚੌਕੀਦਾਰ ਜਿਨ੍ਹਾਂ ਦੀ ਸੇਵਾ ਲਗਾਤਾਰ 5, 6, 7, 8, 9, ਅਤੇ 10, ਸਾਲਾਂ ਦੀ ਹੋ ਚੁੱਕੀ ਹੈ ਇਹ ਕਰਮਚਾਰੀ ਰੈਗੂਲਰ ਤਨਖਾਹ ਸਕੇਲ ਅਧੀਨ ਤਨਖਾਹ ਅਤੇ ਹੋਰ ਭੱਤੇ ਲੈ ਰਹੇ ਹਨ।

3. ਸਰਕਾਰ ਦੀ ਲਗਾਤਾਰ ਨੀਤੀ ਅਤੇ ਐਲਾਨ ਹੁੰਦੇ ਰਹੇ ਹਨ ਕਿ ਰਾਜ ਵਿਚੋਂ ਬੇਰੁਜ਼ਗਾਰੀ ਖਤਮ ਕੀਤੀ ਜਾਵੇਗੀ ਪਰੰਤੂ ਵਿਸ਼ੇ ਅਧੀਨ ਛਾਂਟੀ ਸਰਕਾਰ ਦੀ ਮੌਜੂਦਾ ਨੀਤੀ ਦੇ ਵਿਰੁੱਧ ਹੈ।

**ਯੂਨੀਅਨ ਵਲੋਂ ਸੁਝਾਅ ਤੇ ਮੰਗ**

1. ਯੂਨੀਅਨ ਵਲੋਂ ਅੱਜ ਮਿਤੀ 3 ਮਾਰਚ, 1992 ਨੂੰ ਇਸ ਜ਼ਿਲ੍ਹੇ ਦੇ ਸਮੂਹ ਵਿਭਾਗਾਂ ਦੇ ਕਲਾਸ ਫੋਰਥ ਕਰਮਚਾਰੀਆਂ ਜਿਨ੍ਹਾਂ ਦੀ ਗਿਣਤੀ ਹਜ਼ਾਰਾਂ ਵਿਚ ਸੀ, ਸਟੇਟ ਪੱਧਰ ਤੇ ਰੋਸ ਰੈਲੀ ਅਤੇ ਧਰਨਾ ਕੀਤਾ ਗਿਆ, ਜਿਸ ਵਿਚ ਯੂਨੀਅਨ ਦੇ ਸੂਬਾਈ ਆਗੂ ਵੀ ਸ਼ਾਮਲ ਸਨ, ਮੰਗ ਕੀਤੀ ਗਈ ਕਿ ਜਦੋਂ ਕਿ ਵੇਅਰ ਹਾਊਸ ਕਾਰਪੋਰੇਸ਼ਨ ਪੰਜਾਬ ਨੇ ਖੁਰਾਕ ਤੇ ਸਪਲਾਈਜ਼ ਵਿਭਾਗ ਦੇ ਪੀ.ਆਰ. ਚੌਕੀਦਾਰਾਂ ਨੂੰ ਆਪਣੇ ਵਿਭਾਗ ਵਿਚ ਲੈਣ ਤੋਂ ਇਨਕਾਰ ਕਰ ਦਿੱਤਾ ਹੈ ਹੁਣ ਬਿਨਾਂ ਸੋਚੇ ਸਮਝੇ ਛਾਂਟੀ ਕੀਤੀ ਜਾ ਰਹੀ ਹੈ ਕਿਉਂਜੋ ਵਿਭਾਗ ਦੇ ਅਨੇਕਾਂ ਗੁਦਾਮ ਇਸ ਵਕਤ ਵੀ ਕਣਕ ਸਟੋਰ ਕਰਨ ਦੀ ਸਮਰੱਥਾ ਯੋਗ ਹਨ ਪਰ ਖਾਲੀ ਪਏ ਹਨ।

2. ਇਥੇ ਇਹ ਸਪਸ਼ਟ ਕੀਤਾ ਜਾਂਦਾ ਹੈ ਕਿ ਵੇਅਰ ਹਾਊਸ ਕਾਰਪੋਰੇਸ਼ਨ ਪੰਜਾਬ, ਖੁਰਾਕ ਤੇ ਸਪਲਾਈਜ਼ ਵਿਭਾਗ ਤੋਂ ਕਣਕ ਲੈ ਕੇ ਆਪਣੇ ਗੁਦਾਮਾਂ ਵਿਚ ਸਟੋਰ ਕਰਦਾ ਹੈ ਇਸ ਤਰ੍ਹਾਂ ਇਸ ਵਿਭਾਗ ਨੂੰ ਲੱਖਾਂ ਰੁਪਏ ਦਾ ਖਰਚਾ ਬਰਦਾਸ਼ਤ ਕਰਨਾ ਪੈਂਦਾ ਹੈ

[ਖੁਰਾਕ ਅਤੇ ਸਪਲਾਈ ਮੰਤਰੀ]

ਜਦੋਂ ਕਿ ਇਸ ਵਕਤ ਵਿਭਾਗ ਦੇ ਆਪਣੇ ਗੁਦਾਮ ਵਿਹਲੇ ਪਏ ਹਨ ਅਤੇ ਚੌਕੀਦਾਰ ਵੀ ਵਿਹਲੇ ਬੈਠੇ ਹਨ। ਇਹ ਗੱਲ ਇਸ ਲਈ ਵੀ ਜ਼ਰੂਰੀ ਹੈ ਕਿ ਵਿਭਾਗ ਦੇ ਗੁਦਾਮਾਂ ਵਿਚ ਕਣਕ ਦੀ ਖਰੀਦ ਕਰਨ ਉਪਰੰਤ ਉਸ ਨੂੰ ਸਟੋਰ ਕਰਨ ਵਾਲੇ ਤੇ ਸਾਂਭ ਸੰਭਾਲ ਵਾਲੇ ਕਰਮਚਾਰੀਆਂ ਨੂੰ ਛਾਂਟੀ ਕਰਨ ਦੀ ਕੋਈ ਗੱਲ ਨਹੀਂ ਆਈ। ਇਹ ਕੇਵਲ ਚੌਕੀਦਾਰਾਂ ਤੇ ਹੀ ਲਾਗੂ ਕੀਤੀ ਗਈ ਹੈ ਅਤੇ ਨਾ ਹੀ ਚੌਕੀਦਾਰਾਂ ਤੋਂ ਇਲਾਵਾ ਕੋਈ ਹੋਰ ਅਮਲਾ ਵੀ ਸਰਪਲੱਸ ਕੀਤਾ ਗਿਆ ਹੈ।

ਇਸ ਲਈ ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਪੀ.ਆਰ.ਚੌਕੀਦਾਰਾਂ ਨੂੰ ਛਾਂਟੀ ਦੇ ਨੋਟਿਸ ਦੇਣਾ ਗਲਤ ਹੈ ਜੇਕਰ ਵਿਭਾਗ ਦੀ ਕੋਈ ਮਜ਼ਬੂਰੀ ਉਪਰੋਕਤ ਕਾਰਣਾਂ ਕਰਕੇ ਹੈ ਇਸ ਲਈ ਕਰਮਚਾਰੀਆਂ ਨੂੰ ਛਾਂਟੀ ਕਰਨ ਤੋਂ ਪਹਿਲਾਂ ਯੂਨੀਅਨ ਨਾਲ ਮੀਟਿੰਗ ਕਰਕੇ ਗੱਲਬਾਤ ਕੀਤੀ ਜਾਵੇ ਤਾਂ ਜੋ ਇਨ੍ਹਾਂ ਕਰਮਚਾਰੀਆਂ ਨੂੰ ਮੁੜ ਇਸ ਵਿਭਾਗ ਵਿਚ ਜਾਂ ਹੋਰ ਵਿਭਾਗਾਂ ਵਿਚ ਐਡਜਸਟ-ਮੈਂਟ ਕਰਨ ਬਾਰੇ ਵਿਚਾਰ ਕੀਤੀ ਜਾ ਸਕੇ।

ਸੋ ਆਸ ਹੈ ਕਿ ਆਪ ਜੀ ਕ੍ਰਮਚਾਰੀਆਂ ਦੇ ਰੋਸ ਨੂੰ ਵਿਚਾਰਦੇ ਹੋਏ ਇਹ ਛਾਂਟੀ ਰੋਕਣ ਲਈ ਅਤੇ ਯੂਨੀਅਨ ਨਾਲ ਗਲਬਾਤ ਕਰਨ ਦੀ ਕਿਰਪਾਲਤਾ ਕਰੋਗੇ।

ਧੰਨਵਾਦੀ ਹੋਵਾਂਗੇ।

ਆਪ ਜੀ ਦਾ ਵਿਸ਼ਵਾਸ-ਪਾਤਰ

ਸਹੀ—

(ਜਨਾਰਦਨ ਪ੍ਰਸ਼ਾਦ)

ਜ਼ਿਲ੍ਹਾ ਪ੍ਰਧਾਨ, ਪਟਿਆਲਾ।

ਆਪ ਜੀ ਦਾ ਵਿਸ਼ਵਾਸ-ਪਾਤਰ

ਸਹੀ/—

(ਮੋਹਨ ਸਿੰਘ)

ਜ਼ਿਲ੍ਹਾ ਜਨਰਲ ਸਕੱਤਰ, ਪਟਿਆਲਾ।

ਉਪਰੋਕਤ ਦੇ ਉਤਾਰੇ ਹੇਠ ਲਿਖਿਆਂ ਨੂੰ ਸੂਚਨਾ ਅਤੇ ਤੁਰੰਤ ਕਾਰਵਾਈ ਲਈ ਭੇਜੇ ਜਾਂਦੇ ਹਨ:—

1. ਮਾਨਯੋਗ ਮੁੱਖ ਮੰਤਰੀ ਜੀ, ਪੰਜਾਬ, ਚੰਡੀਗੜ੍ਹ।
2. ਮੁੱਖ ਸਕੱਤਰ, ਪੰਜਾਬ ਸਰਕਾਰ, ਚੰਡੀਗੜ੍ਹ।
3. ਸਕੱਤਰ, ਖੁਰਾਕ ਤੇ ਸਪਲਾਈਜ਼ ਵਿਭਾਗ, ਪੰਜਾਬ ਸਰਕਾਰ, ਚੰਡੀਗੜ੍ਹ।
4. ਸ੍ਰੀ ਸੱਜਨ ਸਿੰਘ ਪ੍ਰਧਾਨ ਦੀ ਕਲਾਸ ਫੋਰਥ ਗੌ: ਇ: ਯੂਨੀਅਨ ਪੰਜਾਬ, ਮੁੱਖ ਦਫ਼ਤਰ 1680, ਸੈਕਟਰ 22-ਬੀ, ਚੰਡੀਗੜ੍ਹ।

ਆਪ ਜੀ ਦੇ ਵਿਸ਼ਵਾਸ-ਪਾਤਰ

ਆਪ ਜੀ ਦੇ ਵਿਸ਼ਵਾਸ-ਪਾਤਰ

## CALL ATTENTION NOTICES UNDER RULE 66

**Mr. Speaker** : We come to the Call Attention Notices now. Shri Harbans Lal and Sardar Gurbinder Singh Atwal.

ਕਿਉਂਕਿ ਕਾਲ ਅਟੈਨਸ਼ਨ ਨੋਟਿਸਿਜ਼ ਨੰ: 49 ਅਤੇ 20 ਦਾ ਵਿਸ਼ਾ ਮਿਲਦਾ ਜੁਲਦਾ ਹੈ, ਇਸ ਲਈ ਸੀ.ਐਮ ਸਾਹਿਬ ਇਕੱਠਾ ਹੀ ਜਵਾਬ ਦੇ ਦੇਣ।

(ਕ੍ਰਮ ਨੰ: 49)

**ਡਾਕਟਰ ਹਰਬੰਸ ਲਾਲ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਪੰਜਾਬ ਵਿਚ ਅਜੇ ਵੀ ਬੱਸਾਂ ਦਾ ਆਪਣੇ ਟਿਕਾਣੇ ਤੇ ਪਹੁੰਚਣ ਦਾ ਸਮਾਂ 6 ਵਜੇ ਸ਼ਾਮ ਤੱਕ ਹੈ ਬੇਸ਼ਕ ਮੇਨ ਰੂਟਾਂ ਤੇ ਫੋਰਸ ਨਾਲ ਬੱਸਾਂ ਦੇਰ ਨਾਲ ਵੀ ਚਲਦੀਆਂ ਹਨ ਪਰ ਛੋਟੇ ਰੂਟਾਂ ਤੇ ਲੋਕਾਂ ਦਾ ਬਹੁਤ ਬੁਰਾ ਹਾਲ ਹੈ। ਖਾਸ ਕਰਕੇ ਜ਼ਿਲ੍ਹਾ ਪਟਿਆਲੇ ਵਿਚ ਮੋਰਿੰਡਾ ਤੋਂ ਨੋਗਾਵਾਂ ਅਤੇ ਬਸੀ ਸਰਹਿੰਦ ਜਾਣ ਲਈ ਬੇਲਾ ਚਮਕੌਰ ,ਰੋਪੜ ਵਿਚ ਜਾਣ ਲਈ, ਚੰਡੀਗੜ੍ਹ ਤੋਂ ਸਰਹਿੰਦ ਵਾਇਆ ਚੂਨੀ ਜਾਣ ਲਈ 6 ਵਜੇ ਸ਼ਾਮ ਤੋਂ ਕੋਈ ਬੱਸ ਸਰਵਿਸ ਨਹੀਂ ਹੈ ਜਿਸ ਕਾਰਨ ਲੋਕਾਂ ਨੂੰ ਆਉਣ ਜਾਣ ਵਿਚ ਬਹੁਤ ਮੁਸ਼ਕਲ ਪੇਸ਼ ਆ ਰਹੀ ਹੈ । ਸਬੰਧਤ ਮੰਤਰੀ ਬੱਸਾ ਦਾ ਸਮਾਂ ਵਧਾਉਣ ਲਈ ਬਿਆਨ ਦੇਵੇ।

(ਕ੍ਰਮ ਨੰ: 20)

**ਸਰਦਾਰ ਗੁਰਬਿੰਦਰ ਸਿੰਘ ਅਟਵਾਲ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਬਰਾਂਚ ਲਾਈਨ ਗੱਡੀਆਂ ਅਤੇ ਬੱਸਾਂ ਸ਼ਾਮ ਨੂੰ 6 ਵਜੇ ਤੋਂ ਬਾਅਦ ਬੰਦ ਹੋ ਜਾਂਦੀਆਂ ਹਨ। ਜਿਨ੍ਹਾਂ ਮਜ਼ਦੂਰਾਂ ਅਤੇ ਮੁਲਾਜ਼ਮਾਂ ਨੂੰ ਸ਼ਾਮ ਨੂੰ ਆਪਣੇ ਆਪਣੇ ਘਰ ਸਮੇਂ ਸਿਰ ਪਹੁੰਚਣਾ ਹੁੰਦਾ ਹੈ ਉਨ੍ਹਾਂ ਤੋਂ ਟੈਂਪੂਆਂ ਅਤੇ ਟਰੱਕਾਂ ਵਾਲੇ ਮੂੰਹ ਮੰਗਿਆ ਭਾੜਾ ਲੈਂਦੇ ਹਨ ਅਤੇ ਉਨ੍ਹਾਂ ਨੂੰ ਮੂੰਹ ਮੰਗਿਆ ਭਾੜਾ ਦੇ ਕੇ ਘਰ ਪਹੁੰਚਣਾ ਪੈਂਦਾ ਹੈ। ਇਸ ਨਾਲ ਮੁਲਾਜ਼ਮਾਂ ਅਤੇ ਮਜ਼ਦੂਰਾਂ ਵਿਚ ਬਹੁਤ ਬੇਚੈਨੀ ਪਾਈ ਜਾ ਰਹੀ ਹੈ। ਸਬੰਧਤ ਮੰਤਰੀ ਇਸ ਸਬੰਧ ਵਿਚ ਸਦਨ ਵਿਚ ਬਿਆਨ ਦੇਣ ਦੀ ਕਿਰਪਾ ਕਰਨ।

ਮੁੱਖ ਮੰਤਰੀ (**ਸਰਦਾਰ ਬੇਅੰਤ ਸਿੰਘ**) : ਮੁੱਖ ਮਾਰਗਾਂ ਅਤੇ ਛੋਟੇ ਮਾਰਗਾਂ ਤੇ ਬੱਸਾਂ ਚਲਾਉਣ ਦਾ ਸਮਾਂ ਟਰਾਂਸਪੋਰਟ ਵਿਭਾਗ ਦੀ ਅਗੇਤੀ ਸਲਾਹ ਨਾਲ ਰਾਜ ਦੀ ਅਮਨ ਅਤੇ ਕਾਨੂੰਨ ਦੀ ਵਿਵਸਥਾ ਨੂੰ ਧਿਆਨ ਵਿਚ ਰਖਦਿਆਂ ਨਿਸ਼ਚਿਤ ਕੀਤਾ ਜਾਂਦਾ ਹੈ। ਭਾਵੇਂ ਮੁੱਖ ਮਾਰਗਾਂ ਤੇ ਬੱਸਾਂ ਐਸਕਾਰਟ ਨਾਲ 6.00 ਵਜੇ ਤੋਂ ਬਾਅਦ ਵੀ ਚਲਾਈਆਂ ਜਾਂਦੀਆਂ ਹਨ, ਪਰੰਤੂ ਛੋਟੇ ਮਾਰਗਾਂ ਤੇ 6.00 ਵਜੇ ਤੋਂ ਬਾਅਦ ਸੁਰਖਿਆ ਇਹਤਿਆਤ ਅਤੇ ਸੁਰੱਖਿਆ ਅਮਲੇ ਦੀ ਘਾਟ ਕਾਰਨ ਬੱਸਾਂ ਚਲਾਉਣੀਆਂ ਸੰਭਵ ਨਹੀਂ ਹਨ।

2. ਚੂੰਕਿ ਹੁਣ ਦਿਨ ਵੱਡੇ ਹੋ ਗਏ ਹਨ ਇਸ ਲਈ ਛੋਟੇ ਮਾਰਗਾਂ ਤੇ 7.00 ਵਜੇ ਤੱਕ ਬੱਸਾਂ ਚਲਾਉਣ ਦੀ ਲੋੜ ਨੂੰ ਵਿਚਾਰਿਆ ਜਾ ਸਕਦਾ ਹੈ ਤਾਂ ਜੋ ਇਨ੍ਹਾਂ ਮਾਰਗਾਂ ਤੇ ਸਫਰ ਕਰਨ ਵਾਲੇ ਯਾਤਰੂਆਂ ਦੀਆਂ ਮੁਸ਼ਕਲਾਂ ਦੂਰ ਹੋ ਸਕਣ।

## MOTION UNDER RULE 16

**Mr. Speaker :** Sardar Umrao Singh may move the motion.

**Shri Madan Mohan Mittal :** On a point of order, Sir.

**Mr. Speaker** : I have called upon Sardar Umrao Singh to move the motion. I have already asked him.

**Minister for Parlimentary Affairs (Sardar Umrao Singh)** : Sir, I beg to move—

> That the Vidhan Sabha (Assembly) at its rising this day shall stand adjourned *sine-die*.

**Mr. Speaker** : Motion moved—

> That the Vidhan Sabha (Assembly) at its rising this day shall stand adjourned *sine-die*.

**Mr. Speaker** : Question is—

> That the Vidhan Sabha (Assembly) at its rising this day shall stand adjourned *sine-die*.

*The motion was carried unanimously.*

**Shri Madan Mohan Mittal** : On a point of order.

ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਛੇਤੀ ਹੀ ਸਕੂਲ ਖੁਲ੍ਹਣ ਵਾਲੇ ਹਨ ਔਰ ਐਜੂਕੇਸ਼ਨ ਬੋਰਡ ਨੇ ਇਹ ਫੈਸਲਾ ਕਰ ਦਿੱਤਾ ਹੈ ਕਿ ਕਿਤਾਬਾਂ ਜੋ ਛਾਪੀਆਂ ਹਨ ਉਹ ਸਕੂਲ ਟੀਚਰਜ਼ ਦੇ ਰਾਹੀਂ ਹੀ ਬੱਚਿਆਂ ਨੂੰ ਦਿੱਤੀਆਂ ਜਾਣਗੀਆਂ ਔਰ ਸਾਈਮਲਟੇਨੀਅਸਲੀ ਇਹ ਚਿੱਠੀ ਵੀ ਕੱਢ ਦਿੱਤੀ ਹੈ ਕਿ ਸਟਾਕਿਸਟਸ 31 ਮਾਰਚ, 1992 ਤੱਕ ਸਾਰਾ ਸਟਾਕ ਚੁੱਕ ਲੈਣ। ਇਸ ਲਈ ਇਕ ਪਾਸੇ ਸਕੂਲਾਂ ਵਿਚ ਕਿਤਾਬਾਂ ਭੇਜ ਦਿੱਤੀਆਂ ਹਨ ਅਤੇ ਦੂਜੇ ਪਾਸੇ ਸਟਾਕ ਪਾਈਲਅੱਪ ਕਰ ਲਿਆ ਹੈ। ਇਸ ਲਈ ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਇਹ ਜਿਹੜਾ ਸਟਾਕ ਪਾਈਲਅੱਪ ਹੋ ਗਿਆ ਹੈ ਇਸ ਦਾ ਕੀ ਕਰਨਗੇ?

ਦੂਜਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਇਹ ਸਿੱਖਿਆ ਵਿਭਾਗ ਹੈ ਜਾਂ ਅਸਿੱਖਿਆ ਵਿਭਾਗ ਹੈ ? ਇਨ੍ਹਾਂ ਨੇ ਜੋ ਕਿਤਾਬਾਂ ਛਾਪੀਆਂ ਹਨ, ਇਹ ਕੋਈ ਨਹੀਂ ਪੜ੍ਹ ਸਕਦਾ। These were badly printed ਇਨ੍ਹਾਂ ਦਾ ਇਤਨਾ ਮੱਧਮ ਪ੍ਰਿੰਟ ਹੈ, ਇਹ ਮੇਰੇ ਕੋਲ ਕਾਪੀ ਹੈ ਜੇ ਤੁਸੀਂ ਇਜਾਜ਼ਤ ਦਿਉ ਤਾਂ ਮੈਂ ਉਨ੍ਹਾਂ ਨੂੰ ਭੇਜ ਦਿੰਦਾ ਹਾਂ ਤਾਂ ਕਿ ਉਹ ਆਪ ਵੇਖ ਲੈਣ।

**ਸ੍ਰੀ ਸਪੀਕਰ:** : ਤੁਸੀਂ ਭੇਜ ਦਿਓ, ਉਹ ਵੇਖ ਲੈਣਗੇ।

**ਕਾਮਰੇਡ ਗੁਰਨਾਮ ਸਿੰਘ (ਧੀਰੋਂਵਾਲ) :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਪੰਜਾਬ ਸਰਕਾਰ ਨੇ ਇਕ ਫੈਸਲਾ ਕੀਤਾ ਸੀ ਕਿ ਕਿਸਾਨਾਂ ਔਰ ਖੇਤ ਮਜ਼ਦੂਰਾਂ ਦੇ ਜਿਹੜੇ 5-10 ਹਜ਼ਾਰ ਰੁਪਏ ਤਕ ਦੇ ਕਰਜ਼ੇ ਹਨ ਉਹ ਮੁਆਫ਼ ਕਰ ਦੇਣਗੇ। ਕਈ ਵਾਰ ਇਸ ਤੇ ਕਾਫੀ ਸਟ੍ਰਗਲ ਹੋਈ ਪਰ ਹੁਣ ਤਕ ਉਹ ਮੁਆਫ਼ ਨਹੀਂ ਹੋਏ। 3-4 ਸਾਲ ਹੋ ਚੁੱਕੇ ਹਨ ਲਗਾਤਾਰ ਉਨ੍ਹਾਂ ਤੇ ਇੰਟਰੈਸਟ ਪੈ ਰਿਹਾ ਹੈ। ਜਦ ਫੈਸਲਾ ਹੋ ਗਿਆ ਹੈ ਤਾਂ ਇਹ ਲਾਗੂ ਹੋਣਾ ਚਾਹੀਦਾ ਸੀ। ਫਿਰ ਜਿਹੜੇ ਡਿਜ਼ਰਵਿੰਗ ਆਦਮੀ ਹਨ ਉਨ੍ਹਾਂ ਤੋਂ ਇਲਾਵਾ ਹੋਰ ਵੀ ਬਹੁਤ ਆਦਮੀ ਆਪਣੇ ਕਰਜ਼ੇ ਮੁਆਫ਼ ਕਰਾ ਗਏ ਹਨ। ਮੈਂ ਬੇਨਤੀ ਕਰਦਾ ਹਾਂ ਕਿ ਮਨਿਸਟਰ ਸਾਹਿਬ ਇਥੇ ਸਟੇਟਮੈਂਟ ਦੇਣ ਕਿ ਇਹ ਜਿਹੜੇ ਲਗਾਤਾਰ ਕਰਜ਼ੇ ਚਲ ਰਹੇ ਹਨ ਔਰ ਉਨ੍ਹਾਂ ਦੀ ਰਿਕਵਰੀ ਵੀ ਪਈ ਹੈ, ਸਰਕਾਰੀ ਖਜ਼ਾਨੇ ਵਿਚ ਨੁਕਸਾਨ ਹੋ ਰਿਹਾ ਹੈ, ਜੇ ਇਹ ਕਰਜ਼ੇ ਮੁਆਫ਼ ਨਹੀਂ ਕਰਨੇ ਤਾਂ ਘੱਟੋ ਘੱਟ ਉਨ੍ਹਾਂ ਦਾ ਇੰਟਰਸਟ ਹੀ ਮੁਆਫ ਕਰ ਦੇਣ।

**ਸ਼੍ਰੀ ਸਪੀਕਰ :** ਇਹ ਤਾਂ ਇਕ ਸਟੇਟਮੈਂਟ ਹੋ ਸਕਦੀ ਹੈ। ਇਸ ਨੂੰ ਮੈਂ ਪੁਆਇੰਟ ਆਫ਼ ਨਹੀਂ ਮੰਨਦਾ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ** ** **

**ਸ਼੍ਰੀ ਸਪੀਕਰ :** ਜ਼ੀਰਾ ਜੀ, ਤੁਸੀਂ ਮੇਰੀ ਗੱਲ ਸੁਣਦੇ ਹੀ ਨਹੀਂ। ਮੈਂ ਇਸ ਨੂੰ ਪੁਆਇੰਟ ਆਫ ਆਰਡਰ ਨਹੀਂ ਮੰਨਦਾ।

---

## LAGISLATIVE BUSINESS

### The Punjab Agricultural Produce Markets (Amendment) Bill, 1992

**Agriculture and Forests Minister** (Sardar Dilbagh Singh Nawanshahr) : Sir, I also beg to introduce the **Punjab Agricultural Produce Markets** (Amendment) Bill.

Sir, I also beg to move—

That the Punjab Agricultural Produce Markets (Amendment) Bill be taken into consideration at once.

**Mr. Speaker :** Motion moved—

That the Punjab Agricultural Produce Markets (Amendment) Bill be taken into consideration at once.

If any Member wants to speak he can do so.

(No Hon'ble Member rose to speak)

---

**Expunged as ordered by the Chair.

**Mr. Speaker** : Question is :—

That the Punjab Agricultural Produce Markets (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

CLAUSE 2

**Mr. Speaker** : Question is—

That Cluase 2 stand part of the Bill.

*The motion was carried.*

CLAUSE 1

**Mr. Speaker** : Question is—

That Clause 1 stand part of the Bill.

*The motion was carried.*

*Title*

**Mr. Speaker** : Question is—

That Title be the Title of the Bill.

*The motion was carried.*

**Agriculture and Forest Minister** (Sardar Dilbagh Singh Nawanshahar): Sir, I beg to move—

That the Punjab Agricultural Produce Markets (Amendment) Bill be passed.

**Mr. Speaker** : Motion moved—

That the Punjab Agricultural Produce Markets (Amendment) Bill be passed.

ਸ਼੍ਰੀ ਮਦਨ ਮੋਹਨ ਮਿੱਤਲ (ਨੰਗਲ) : ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਬਿੱਲ ਦੇ ਦੁਆਰਾ ਜੋ ਅਸੀਂ ਏਨਾ ਏਥੇ ਰਾਗ ਅਲਾਪਿਆ ਹੈ ਕਿ ਅਸੀਂ ਜਮਹੂਰੀਅਤ ਦੇ ਬੜੇ ਅਲੰਬਰਦਾਰ ਹਾਂ, ਸਾਰੇ ਹਾਲਾਤ ਦੇ ਖਰਾਬ ਹੋਣ ਦੇ ਬਾਵਜੂਦ ਵੀ ਚੋਣ ਹੋ ਗਈ ਔਰ ਬਹੁਤ ਕੁਛ ਕਲੇਮ ਕੀਤਾ ਗਿਆ. ਔਰ ਜਦ ਕਿ ਅਸੀਂ ਇਹ ਵੀ ਕਲੇਮ ਕੀਤਾ ਹੈ ਕਿ ਮਿਊਨਿਸਪੈਲਿਟੀਜ਼ ਦੀਆਂ ਵੀ ਇਲੈਕਸ਼ਨਾਂ ਕਰਾਉਣੀਆਂ ਹਨ ਤੇ ਇਹ ਜੋ ਮਾਰਕਿਟ ਕਮੇਟੀਆਂ ਹਨ ਇਹ ਵੀ ਇਕ ਜਮਹੂਰੀ ਢਾਂਚੇ ਦਾ ਇਕ ਹਿੱਸਾ ਹੈ ਔਰ ਜੋ ਅਸੀਂ ਪਾਰਲੀਮੈਂਟਰੀ ਇੰਸਟੀਟਿਊਸ਼ਨਜ਼ ਜੋ ਡੈਮੋਕਰੇਸੀ ਦੀਆਂ ਹਨ,

ਉਨ੍ਹਾਂ ਦੀ ਸੁਰਖਿਆ ਨਹੀਂ ਕਰ ਸਕਦੇ ਇਹ ਫਿਰ ਕਿਵੇਂ ਕਿਹਾ ਜਾ ਸਕਦਾ ਹੈ ਕਿ ਅਸੀਂ ਟੋਟਲ ਸੈਟਅਪ ਵਿੱਚ ਡੈਮੋਕਰੇਸੀ ਲਾਗੂ ਕਰ ਰਹੇ ਹਾਂ। ਇਹ ਨਾਮੀਨੇਸ਼ਨ ਕਰਨ ਦਾ ਮਤਲਬ ਇਹ ਹੈ ਕਿ ਜਿਹੜੇ ਲੋਕ ਪੁਲੀਟੀਕਲ ਮੋਟੀਵੇਟਿਡ ਹੋਣਗੇ ਜਾਂ ਪਾਰਟੀਆਂ ਦੇ ਨਾਲ ਲਗਾਓ ਰਹਨ ਵਾਲੇ ਹੋਣਗੇ, ਭਾਵੇਂ ਉਨ੍ਹਾਂ ਨੂੰ ਮਾਰਕੀਟ ਕਮੇਟੀ ਦੀ ਫੰਕਸ਼ਨਿੰਗ ਦਾ ਨਾ ਵੀ ਪਤਾ ਹੋਵੇ, ਪਰ ਜਿਨ੍ਹਾਂ ਦੇ ਪੁਲੀਟੀਕਲ ਪਾਰਟੀਆਂ ਨਾਲ ਲਿੰਕਸ ਹੋਣਗੇ ਉਨ੍ਹਾਂ ਲੋਕਾਂ ਨੂੰ ਉਥੇ ਨੁਮਾਇੰਦਗੀ ਦਿੱਤੀ ਜਾਵੇਗੀ ਔਰ ਉਨ੍ਹਾਂ ਨੂੰ ਅਸੀਂ ਇਹ ਨਹੀਂ ਕਹਿ ਸਕਦੇ ਕਿ ਉਹ ਲੋਕ ਰੀਅਲ ਰੀਪਰੈਜ਼ੈਂਟੇਟਿਵ ਉਨ੍ਹਾਂ ਕਲਾਸਿਜ਼ ਦੇ ਹੋਣਗੇ ਜਿਨ੍ਹਾਂ ਦਾ ਇਸ ਐਕਟ ਦੇ ਨਾਲ ਸੰਬੰਧ ਹੈ। ਸੋ, ਮੈਂ ਇਸ ਗੱਲ ਦੇ ਉਤੇ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਇਹ ਨਾਮੀਨੇਸ਼ਨ ਇਸ ਤਰੀਕੇ ਨਾਲ ਅਸੀਂ ਕਰਨ ਦਾ ਅਧਿਕਾਰ ਦੇਵਾਂਗੇ ਤਾਂ ਪੰਜਾਬ ਦੇ ਲੋਕਾਂ ਨਾਲ ਅਸੀਂ ਧੱਕਾ ਕਰਾਂਗੇ ਔਰ ਇਕ ਪਾਸੇ ਮੁੱਖ-ਮੰਤਰੀ ਜੀ ਕਹਿ ਰਹੇ ਹਨ ਕਿ ਨਰਸਿੰਮਹਾ ਰਾਓ ਜੀ ਨੇ ਵਾਅਦਾ ਪੂਰਾ ਕਰ ਦਿੱਤਾ ਇਹ ਉਨ੍ਹਾਂ ਦੇ ਅਗਰ ਰੀਪਰੈਜ਼ੈਂਟੇਟਿਵ ਹਨ ਔਰ ਅਗਰ ਉਨ੍ਹਾਂ ਦੇ ਪੈਰੋਕਾਰ ਬਣ ਕੇ ਚਲ ਰਹੇ ਹਨ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਐਕਟ ਨੂੰ ਵਾਪਸ ਲੈਣ ਔਰ ਇਹ ਜੋ ਇਨ੍ਹਾਂ ਨੇ ਤਰਮੀਮ ਲਿਆਂਦੀ ਹੈ ਇਸ ਨੂੰ ਵਿਦਡਰਾ ਕਰਕੇ ਸਿੱਧੇ ਆ ਕੇ ਇਲੈਕਸ਼ਨ ਕਰਾਉਣ ਔਰ ਦੱਸਣ ਕਿ ਜੇ ਅਸੀਂ ਪਾਰਟੀ ਦਾ ਚੋਣ ਕਰ ਸਕਦੇ ਹਾਂ, ਮਿਉਨਿਸਪੈਲਟੀ ਦਾ ਚੋਣ ਕਰ ਸਕਦੇ ਹਾਂ, ਪੰਚਾਇਤ ਦਾ ਚੋਣ ਵੀ ਕਰਵਾਉਣ ਦਾ ਵਾਅਦਾ ਕਰ ਰਹੇ ਹਾਂ ਔਰ ਐਸ.ਜੀ.ਪੀ.ਸੀ. ਵਾਲਿਆਂ ਨੂੰ ਵੀ ਕਹਿ ਰਹੇ ਤਾਂ ਕਿ ਤੁਹਾਡੀ ਵੀ ਇਲੈਕਸ਼ਨ ਕਰਾਉਣੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਸਦਾ ਮਤਲਬ ਅਸੀਂ ਜੋ ਵਾਸਤਵਿਕਤਾ ਹੈ ਉਸ ਨੂੰ ਛੁਪਾਉਣਾ ਚਾਹੁੰਦੇ ਹਾਂ ਔਰ ਡੈਮੋਕਰੇਸੀ ਦਾ ਗਲਾ ਘੁੱਟ ਕੇ ਸਬਸਟੀਚਿਊਟ ਕਰਨਾ ਚਾਹੁੰਦੇ ਹਾਂ ਤਾਂ ਬਾਈ ਨਾਮੀਨੇਸ਼ਨ ਔਰ ਨਾਮੀਨੇਸ਼ਨ ਕਦੇ ਕਿਸੇ ਗੱਲ ਦਾ ਡੈਮੋਕਰੇਟਿਕ ਸੈਟ-ਅਪ ਵਿੱਚ ਇਲਾਜ ਨਹੀਂ ਹੁੰਦਾ। ਇਨ੍ਹਾਂ ਨੇ ਮਹਿਸੂਸ ਵੀ ਕੀਤਾ ਹੈ ਮੇਰਾ ਖਿਆਲ ਹੈ ਕਿ 1969 ਤੋਂ ਬਾਅਦ ਬਲਕਿ ਸੰਨ 1968 ਤੋਂ ਬਾਅਦ ਹੁਣ ਇਨ੍ਹਾਂ ਨੇ ਉਥੇ ਪਾਰਟੀ ਚੋਣ ਵੀ 20-25 ਸਾਲ ਬਾਅਦ ਕੀਤੀ ਹੈ। ਮੈਂ ਸਮਝਦਾ ਹਾਂ ਕਿ ਕਿਉਂ ਕਿ ਇਸ ਅਦਾਰੇ ਦੀ ਕੋਈ ਵੀ ਪਹਿਲਾਂ ਰਾਜਭਾਗ ਵਿੱਚ ਰਹਿੰਦੀ ਪਾਰਟੀ ਚੋਣ ਨਹੀਂ ਕਰਵਾ ਸਕਦੀ ਤਾਂ ਹੁਣ ਕਮ-ਅਜ਼-ਕਮ ਇਸਨੂੰ ਅਨਡੂ ਕਰਕੇ, ਮੈਂ ਨਿਵੇਦਨ ਕਰਾਂਗਾ ਕਿ ਇਸਦਾ ਚੋਣ ਹੀ ਹੱਲ ਹੈ ਔਰ ਜਿਸਦੇ ਨਾਲ ਰੀਅਲ ਰੀਪਰੈਜ਼ੈਂਟੇਟਿਵ ਭਾਵੇਂ ਉਹ ਜੋ ਮਜ਼ਦੂਰ ਕੰਮ ਕਰਨ ਵਾਲੇ ਹਨ, ਉਨ੍ਹਾਂ ਦੇ ਨਾਮਿਨੀ ਹੋਣ ਭਾਵੇਂ ਵਪਾਰੀਆਂ ਦੇ ਹੋਣ ਭਾਵੇ-ਕਿਸਾਨਾਂ ਦੇ ਹੋਣ ਉਨ੍ਹਾਂ ਨੂੰ ਬਾਕਾਇਦਾ ਰੀਪਰੈਜ਼ੈਂਟੇਸ਼ਨ ਇਲੈਕਸ਼ਨ ਦੇ ਬੇਸ ਤੇ ਮਿਲਣੀ ਚਾਹੀਦੀ ਹੈ ਨਾ ਕਿ ਨਾਮੀਨੇਸ਼ਨ ਹੋਣੀ ਚਾਹੀਦੀ ਹੈ Therefore, I oppose this Bill and it should not be accepted and the Minister should withdraw this Bill.

**Mr. Speaker :** The Minister to reply.

ਖੇਤੀਬਾੜੀ ਅਤੇ ਜੰਗਲਾਤ ਮੰਤਰੀ (ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ) : ਸਪੀਕਰ ਸਾਹਿਬ, ਜਿਸ ਤਰ੍ਹਾਂ ਮੇਰੇ ਸਾਥੀ ਨੇ ਦਸਿਆ ਹੈ ਕਿ ਲੰਬੇ ਅਰਸੇ ਤੋਂ ਕਿਸੇ ਅਫਸਰ ਦੇ ਮਾਤਹਿਤ ਕਾਰੋਬਾਰ ਚਲ ਰਿਹਾ ਸੀ, ਕਿਸੇ ਜਗ੍ਹਾ ਐਸ.ਡੀ.ਐਮ. ਕਿਸੇ ਜਗ੍ਹਾ ਡੀ.ਡੀ.ਪੀ.ਓ. ਯਾਨੀ ਅਫਸਰੀ ਰਾਜ ਸੀ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਤਹੱਈਆ ਕੀਤਾ ਹੈ ਕਿ ਅਫਸਰੀ ਰਾਜ ਜਿਸ ਦੇ ਕੋਲੋਂ ਲੋਕ ਬੜੇ ਤੰਗ ਸੀ ਉਸਨੂੰ ਖਤਮ ਕਰਨਾ ਹੈ। (ਥੰਪਿੰਗ) ਔਰ ਹੁਣ ਇਸ ਦੀ ਬਣਤਰ ਕੁਝ ਇਸ ਤਰ੍ਹਾਂ ਹੈ ਕਿ ਇਨ੍ਹਾਂ ਵਿਚੋਂ ਕੁਝ ਮੈਂਬਰ ਆਉਂਦੇ ਹਨ ਪੰਚਾਇਤਾਂ ਤੋਂ ਕੁਝ ਸਾਡੇ ਜਿਹੜੇ ਆੜ੍ਹਤ ਦਾ ਕੰਮ ਕਰਦੇ ਹਨ ਉਨ੍ਹਾਂ ਵਲੋਂ ਆਉਣੇ ਹਨ। ਇਸ ਤੋਂ ਬਾਅਦ ਜੋ ਲੇਬਰ ਹੈ, ਉਸ ਦੇ ਟੋਲੇ ਹਨ ਉਨ੍ਹਾਂ ਵਿਚੋਂ, ਉਸ ਦੇ ਬਾਅਦ ਕੋਆਪਰੇਟਿਵ ਸੋਸਾਇਟੀਆਂ ਦੇ

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

ਅਤੇ ਲੰਬੇ ਅਰਸੇ ਤੋਂ ਸਾਡੀ ਇਲੈਕਸ਼ਨ ਨਹੀਂ ਹੋਈ ਪੰਚਾਇਤਾਂ ਦੀ। ਇਸ ਦੀ ਜਿਹੜੀ ਪਹਿਲੀ ਮਿਆਦ ਸੀ ਉਹ 6-6 ਮਹੀਨੇ ਕਰਕੇ ਉਸਨੂੰ ਵਧਾਇਆ ਹੋਇਆ ਸੀ। ਇਹ 16 ਮਈ, 1992 ਨੂੰ ਖਤਮ ਹੋ ਜਾਂਦੀ ਹੈ ਇਲੈਕਸ਼ਨ ਅਸੀਂ ਵੀ ਚਾਹੁੰਦੇ ਹਾਂ। ਇਸ ਪੱਖ ਤੋਂ ਜਿਸ ਵੇਲੇ ਇਲੈਕਸ਼ਨ ਪੰਚਾਇਤਾਂ ਦੀਆਂ ਹੋ ਜਾਣਗੀਆਂ ਫਿਰ ਉਨ੍ਹਾਂ ਨੇ ਇਸ ਦੀ ਲਿਸਟ ਬਨਾਉਣੀ ਹੈ। ਉਸਦੇ ਵਾਸਤੇ ਵੀ 3 ਮਹੀਨੇ ਦਾ ਲਿਸਟ ਦਾ ਟਾਇਮ ਹੈ, ਉਹ ਪਹਿਲਾਂ ਤਿਆਰ ਹੋਣੀ ਚਾਹੀਦੀ ਹੈ। ਇਹ ਸਮਾਂ ਬੜਾ ਘੱਟ ਸੀ। ਉਸਨੂੰ ਧਿਆਨ ਵਿੱਚ ਰਖਦਿਆਂ ਹੋਇਆਂ ਔਰ ਜੋ ਸਾਡਾ ਨਿਸ਼ਾਨਾ ਹੈ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦਾ ਕਿ ਲੋਕਾ ਨੂੰ ਤਾਕਤ, ਦੇਣੀ ਚਾਹੀਦੀ ਹੈ ਉਸਦੇ ਹਿਸਾਬ ਨਾਲ ਅਸੀਂ ਇਸਨੂੰ ਕਰ ਰਹੇ ਹਾਂ 3 ਸਾਲ ਵਾਸਤੇ ਔਰ ਇਹ ਕੋਈ ਜ਼ਰੂਰੀ ਨਹੀਂ ਹੈ। ਇਸ ਤਰ੍ਹਾਂ ਪਹਿਲਾਂ ਵੀ ਬਹੁਤ ਸਾਰੇ ਐਲਾਨ ਹੋ ਚੁਕੇ ਹਨ ਕਿ ਅਸੀਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਵੀ ਕਰਵਾਉਣੀਆਂ ਹਨ ਔਰ ਕਮੇਟੀਆਂ ਦੀਆਂ ਵੀ ਕਰਵਾਉਣੀਆਂ ਹਨ ਔਰ ਅਸੀਂ ਤਾਂ ਆਪ, ਜੋ ਤੁਸੀਂ ਚਾਹੁੰਦੇ ਹੋ, ਉਹੀ ਕਰਨਾ ਚਾਹੁੰਦੇ ਹਾਂ ਔਰ ਉਨੀ ਦੇਰ ਤੱਕ ਅਸੀਂ ਇਹ ਜਿਹੜਾ ਬਿੱਲ ਹੈ ਲਿਆ ਕੇ ਇਸ ਨੂੰ ਨਾਮੀਨੇਟ ਕਰਾਂਗੇ ਔਰ ਕੋਈ ਜੋ ਤੁਸੀਂ ਇਹ ਸਮਝਦੇ ਹੋ ਕਿ ਇਹ ਆਦਮੀ ਆੜਤੀਆਂ ਦੇ ਹੋਣਗੇ, ਇਹ ਟੋਲਿਆਂ ਦੇ ਹੋਣਗੇ, ਕੋਆਪਰੇਟਿਵ ਦੇ ਹੋਣਗੇ ,ਪੰਚਾਇਤਾਂ ਦੇ ਹੋਣਗੇ, ਉਨ੍ਹਾਂ ਨਾਲੋਂ ਪਹਿਲਾਂ ਰਾਜ ਚੰਗਾ ਸੀ ਤੇ ਫੇਰ ਬੇਸ਼ਕ, ਇਸ ਤੇ ਨੁਕਤਾਚੀਨੀ ਕਰੋ। ਉਸਦੇ ਨਾਲੋਂ ਇਹ ਬੈਟਰ ਹੈ ਤੇ ਤੁਸੀਂ ਪਹਿਲਾਂ ਵੀ ਇਤਫਾਕ ਰਾਏ ਨਾਲ ਪਾਸ ਕੀਤਾ, ਹੁਣ ਵੀ ਇਸ ਤੇ ਇਤਰਾਜ਼ ਵਾਲੀ ਕੋਈ ਗੱਲ ਨਹੀਂ । ਜੈ ਹਿੰਦ

**Mr. Speaker** : Question is—

That the Punjab Agricultural Produce Markets (Amendment) Bill be passed.

*The motion was carried.*

## OFFICIAL RESOLUTION RE. ADOPTION OF WATER (PREVENTION AND CONTROL OF POLLUTION) ACT, 1988 FOR THE STATE OF PUNJAB

**Minister for Parliamentary Affairs** (Sardar Umrao Singh): Sir, I beg to move—

"WHEREAS the Parliament had enacted the Water (Prevention and Control of Pollution) Act, 1974 (Central Act No. 6 of 1974) on 23rd March, 1974 for the prevention and control of water pollution and the maintaining or restoring of wholesomeness of Water.

(hereinafter referred to as the Principal Act)

AND whereas the Parliament had enacted the Water (Prevention and Control of Pollution) Amendments Act, 1978 (Central Act No. 44 of 1978) making certain amendments in the Principal Act."

AND whereas on 3rd of February, 1975 the Punjab State Assembly in pursuance of clause (2) of article 252 of the Constitution of India, passed a resolution adopting for the State of Punjab, the Water (Prevention and Control of Pollution) Act, 1974 enacted by the Parliament.

AND whereas on 15th October, 1979 the Punjab State Assembly in pursuance of clause (1) of article 252 of the Constitution of India read with clause (2) there of passed resolution that the Water (Prevention and Control of Pollution) Amendment Act, 1978 (Central Act No. 44 of 1978) be adopted for the State of Punjab.

AND whereas the Parliament has enacted the Water (Prevention and Control of Pollution) Amendments Act, 1988 (Central Act No. 53 of 1988) on 29th September, 1988 making certain amendments in the Principal Act as so to implement the provisions of the aforesaid Act effectively.

AND whereas per sub-section (3) of section 1 of the Water (Prevention and Control of Pollution) Amendment Act, 1988, it shall come into force at once in the state of Himachal Pradesh and Tripura and the Union Territories, and it shall apply to such other state which adopts this Act, by resolution passed in that behalf under clause (2) of article 252 of the Constituion of India.

AND whereas it is desirable that the amendments made in the Principal Act as aforesaid are also made applicable for the state of Punjab so as to control the water pollution problem in the State effectively.

NOW, therefore, in pursuance of clause (2) of Article 252 of the Contitution of India, this Legislative Assembly hereby resolves that the aforesaid Water (Prevention and Control of Pollution) Act, 1988 (Central Act No. 53 of 1988) shall also be made applicable for the State of Punjab."

**Mr. Speaker :** Motion moved—

Whereas the Parliament had enacted the Water (Prevenion and Control of Pollution Act, 1974 (Central Act No. 6 of 1974) on 23rd March, 1974 for the prevention and control of water pollution and the maintaining or restoring of wholesomeness of water.

(hereinafter referred to as the Principal Act)

AND whereas the Parliament had enacted the Water (Prevention and Control of Pollution) Amendments Act, 1978 (Central Act No. 44 of 1978) making certain amendments in the Principal Act.

AND whereas on 3rd of February, 1975 the Punjab State Assembly in pursuance of clause (2) of Article 252 of the Constitution of India, passed a resolution adopting for the State of Punjab, the Water (Prevention and Control of Pollution) Act, 1974 enacted by the Parliament.

AND whereas on 15th October, 1979 the Punjab State Assembly in pursuance of Clause (1) of Article 252 of the Constitution of India read with clause (2) thereof passed a resolution that the Water (Prevention and Control of Pollution) Amendment Act, 1978 (Central Act No. 44 of 1978) be adopted for the State of Punjab.

AND whereas the Parliament has enacted the Water (Prevention and Control of Pollution) Amendment Act, 1988 (Central Act No. 53 of 1988) on 29th September, 1988 making certain amendments in the Principal Act so as to implement the provisions of the aforesaid Act effectively.

AND whereas per sub-section (3)of section-I of the Water (Prevention and Control of Pollution) Amendment Act, 1988, it shall come into force at once in the State of Himachal Pradesh and Tripura and the Union Teritories, and it shall apply to such other State which adopts this Act, by Resolution passed in that behalf under Clause (2) of Article 252 of the Constitution of India.

AND whereas it is desirable that the amendments made in the Principal Act as aforesaid are also made applicable for the State of Punjab so as to control the Water Pollution problem in the State effectively.

Now, therefore, in pursuance of clause (2) of Article 252 of the Constittion of India, this Legislative Assembly hereby resolves that the aforesaid Water (Prevention and Control of Pollution) Act, 1988 (Central Act No. 53 of 1988) shall be made applicable for the State of Punjab."

**ਸਿੰਚਾਈ ਮਾਮਲਿਆਂ ਦੇ ਮੰਤਰੀ (ਸਰਦਾਰ ਉਮਰਾਓ ਸਿੰਘ) :** ਸਪੀਕਰ ਸਾਹਿਬ, ਇਹ ਜੋ ਰੈਜ਼ੋਲਿਊਸ਼ਨ ਇਸ ਸਦਨ ਦੇ ਸਾਹਮਣੇ ਲਿਆਂਦਾ ਗਿਆ ਹੈ ਇਹ ਪੰਜਾਬ ਵਾਸਤੇ ਬਹੁਤ ਹੀ ਮੁਫੀਦ ਹੈ। ਇਕ ਐਕਟ ਪਹਿਲਾਂ ਬਣਿਆ ਹੋਇਆ ਸੀ ਵਾਟਰ ਪੋਲਿਊਸ਼ਨ ਐਕਟ। ਉਸ ਦੇ ਵਿਚ ਕੁਝ ਖਾਮੀਆਂ ਸਨ ਔਰ ਉਹ ਐਕਟ ਅਗੇ ਪੰਜਾਬ ਦੇ ਵਿਚ ਅਸੈਂਬਲੀ ਨੇ ਅਡਾਪਟ ਕੀਤਾ। ਇਸੇ ਤਰ੍ਹਾਂ ਹੀ

[ਸੰਸਦੀ ਮਾਮਲਿਆਂ ਦੇ ਮੰਤਰੀ]

ਰੈਜ਼ੋਲਿਊਸ਼ਨ ਰਾਹੀਂ ਹੁਣ ਪਾਰਲੀਮੈਂਟ ਨੇ ਇਹਦੇ ਵਿਚ ਕੁੱਝ ਸੋਧਾਂ ਕੀਤੀਆਂ ਹਨ। ਉਸ ਦੇ ਅੰਦਰ ਪਹਿਲਾਂ ਇਕ ਗੱਲ ਇਹ ਸੀ, ਪਰੀਵੈਨਸ਼ਨ ਆਫ Water Pollution. ਉਸ ਨੂੰ ਬਦਲ ਕੇ ਸੈਂਟਰਲ ਪੋਲਿਊਸ਼ਨ ਕੰਟਰੋਲ ਬੋਰਡ ਇਸ ਦਾ ਨਾਂ ਰੱਖਿਆ ਗਿਆ ਹੈ। ਇਸ ਨੂੰ ਹੋਰ ਈਫੈਕਟਿਵ ਕਰਨ ਲਈ ਪਾਵਰਜ਼ ਦਿੱਤੀਆਂ ਗਈਆਂ ਹਨ। ਈਫੈਕਟਿਵ ਪਾਵਰਜ਼ ਦੇਣ ਦਾ ਮਤਲਬ ਇਹ ਹੈ ਕਿ ਜੋ ਪੋਲਿਊਸ਼ਨ ਹੁੰਦੀ ਹੈ ਪਾਣੀ ਦੀ, ਸਪੀਕਰ ਸਾਹਬ, ਸਾਡੇ ਮੈਂਬਰ ਸਾਹਿਬ ਸ੍ਰੀ ਬ੍ਰਿਜ ਭੁਪਿੰਦਰ ਸਿੰਘ ਨੇ ਗਵਰਨਰ ਐਡਰੈਸ ਤੇ ਬੋਲਦੇ ਹੋਏ ਸਫੇਦ ਵੇਈਂ ਦਾ ਜ਼ਿਕਰ ਕੀਤਾ ਸੀ ਕਿ ਉਥੇ ਪੇਪਰ ਮਿੱਲ ਹੈ ਜੋ ਕਿ ਐਫਲਿਊਐਂਟ ਸੁਟਦੀ ਹੈ ਜਿਸ ਕਾਰਨ ਪੀਣ ਵਾਲਾ ਸਾਰਾ ਪਾਣੀ ਖਰਾਬ ਹੁੰਦਾ ਹੈ, ਜੋ ਪੁਰਾਣਾ ਐਕਟ ਹੈ ਉਸ ਮੁਤਾਬਿਕ ਏਨੀਆਂ ਪਾਵਰਜ਼ ਨਹੀਂ ਸਨ ਕਿ ਇਫੈਕਟਵਿਲੀ ਕੰਮ ਕੀਤਾ ਜਾ ਸਕਦਾ। ਹੁਣ ਇਸ ਐਕਟ ਨਾਲ ਜਿੱਥੇ ਸੈਂਟਰਲ ਬੋਰਡ ਬਣੇਗਾ ਉਸ ਨਾਲ ਸਟੇਟ ਬੋਰਡ ਬਣੇਗਾ। ਇਸ ਨਾਲ ਸਟੇਟ ਬੋਰਡ ਨੂੰ ਕਈ ਤਰ੍ਹਾਂ ਦੇ ਅਖਤਿਆਰ ਹੋਣਗੇ ਜਿਸ ਨਾਲ ਉਹ ਡਾਇਰੈਕਸ਼ਨ ਦੇ ਸਕੇਗਾ ਔਰ ਉਸ ਤੋਂ ਬਾਅਦ ਕੋਰਟ ਦੇ ਵਿਚ ਜਾ ਕੇ ਆਰਡਰ ਦੇ ਸਕਦਾ ਹੈ ਔਰ ਉਸ ਨੂੰ ਬਹੁਤ ਵੱਡੀ ਸਜ਼ਾ ਦਿੱਤੀ ਗਈ ਹੈ। ਸਪੀਕਰ ਸਾਹਿਬ, ਜਿਹੜੀ ਇਸ ਐਕਟ ਦੇ ਵਿਚ ਸਜ਼ਾ ਹੈ, ਮੈਂ ਸਮਝਦਾ ਹਾਂ ਕਿ ਇਸ ਸਜ਼ਾ ਨੂੰ ਦੇਖ ਕੇ ਹੀ ਕੋਈ ਇੰਡਸਟ੍ਰੀਅਲਿਸਟ ਸ਼ਾਇਦ ਹੀ ਅਣ-ਗਹਿਲੀ ਕਰਨ ਦਾ ਯਤਨ ਕਰੇ ਕਿਉਂਕਿ ਪਹਿਲਾਂ ਤਜ਼ਰਬੇ ਵਿਚ ਆਇਆ ਹੈ ਕਿ ਕਿਸੇ ਵੀ ਇੰਡਸਟ੍ਰੀਅਲਿਸਟ ਨੇ ਚਾਹੇ ਉਸਦਾ ਚਮੜੇ ਦਾ ਕਾਰਖਾਨਾ ਹੈ, ਚਾਹੇ ਪੇਪਰ ਦਾ ਕਾਰਖਾਨਾ ਹੈ ਜਾਂ ਹੋਰ ਮਿੱਲ ਹੈ ਚਾਹੇ ਜਲੰਧਰ ਵਿਚ ਜਾਂ ਕਿਸੇ ਪਿੰਡ ਵਿਚ ਹੈ ਇਸ ਬਾਰੇ ਕੋਈ ਬੋਦਰ ਨਹੀਂ ਸੀ ਕਰਦਾ। ਜ਼ਹਿਰੀਲਾ ਪਦਾਰਥ ਪਾਣੀ ਵਿਚ ਮਿਲ ਜਾਂਦਾ ਸੀ ਔਰ ਲੋਕਾਂ ਦੀ ਜਾਨ ਨਾਲ ਖੇਲ੍ਹਿਆ ਜਾਂਦਾ ਸੀ। ਇਸ ਕਰਕੇ ਅਸੀਂ ਇਹ ਸਮਝਦੇ ਹਾਂ ਕਿ ਪਾਣੀ ਦੀ ਮਿਲਾਵਟ ਜੋ ਹੈ ਇਹ ਬੜਾ ਵੱਡਾ ਜੁਰਮ ਹੈ। ਇਨਸਾਨੀ ਜ਼ਿੰਦਗੀ ਨਾਲ ਖੇਡਣ ਵਾਲੀ ਗੱਲ ਸੀ। ਇਸ ਕਰਕੇ ਇਸ ਕਾਨੂੰਨ ਨੂੰ ਸਖ਼ਤ ਕਰਕੇ ਹੁਣ 7 ਸਾਲ ਤੱਕ ਸਜ਼ਾ ਦਿੱਤੀ ਜਾ ਸਕਦੀ ਹੈ, ਜੁਰਮਾਨਾ ਜਿਹੜਾ ਹੈ ਉਹ 10,000 ਰੁਪਏ ਤੱਕ ਕੀਤਾ ਜਾ ਸਕਦਾ ਹੈ ਔਰ ਜੇਕਰ ਫਿਰ ਵੀ ਉਹ ਬਾਜ਼ ਨਾ ਆਵੇ ਤਾਂ ਹਰ ਰੋਜ਼ 5,000 ਰੁਪਏ ਤੱਕ ਜ਼ੁਰਮਾਨਾ ਕੀਤਾ ਜਾ ਸਕਦਾ ਹੈ। ਏਨੀ ਸਖਤੀ ਨਾਲ ਕਾਨੂੰਨ ਇਸ ਕਰਕੇ ਬਣਾਇਆ ਜਾ ਰਿਹਾ ਹੈ ਕਿਉਂਕਿ ਇਸ ਦੇ ਨਾਲ ਇਹ ਜੋ ਪੋਲਿਊਸ਼ਨ ਹੈ ਐਨਵਾਇਰਨਮੈਂਟ ਦੀ ਉਸ ਵੱਲ ਵੀ ਅਸੀਂ ਤਰੱਕੀ ਵਾਲੇ ਪਾਸੇ ਜਾ ਰਹੇ ਹਾਂ। ਨਾਲ ਦੀ ਨਾਲ ਦੇਸ਼ ਦੇ ਅੰਦਰ ਸਾਡਾ ਜੋ ਐਨਵਾਇਰਨਮੈਂਟ ਹੈ, ਸਾਡੇ ਜੋ ਜੰਗਲ ਹਨ, ਸਾਡੀ ਜੋ ਹਰਿਆਲੀ ਹੈ, ਸਾਡੇ ਜੋ ਦਰੱਖਤ ਹਨ, ਸਾਡੀ ਜੋ ਹਵਾ ਹੈ ਜਿਸ ਦੇ ਸਿਰ ਤੇ ਇਨਸਾਨ ਜ਼ਿੰਦਾ ਰਹਿੰਦਾ ਹੈ ਉਸ ਨੂੰ ਸਾਫ ਕਰਨ ਲਈ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਹ ਪ੍ਰਬੰਧ ਕਰੇ ਔਰ ਜੇਕਰ ਇਸ ਦਾ ਪ੍ਰਬੰਧ ਕਰਨ ਵਿਚ ਕੋਈ ਢਿੱਲ ਹੋਵੇ ਤਾਂ ਸਖਤੀ ਨਾਲ ਇਸ ਨੂੰ ਲਾਗੂ ਕੀਤਾ ਜਾਣਾ ਚਾਹੀਦਾ ਹੈ। ਇਸ ਐਕਟ ਰਾਹੀਂ ਸਖਤ ਪਕੜ ਰੱਖੀ ਗਈ ਹੈ ਅਤੇ ਉਸ ਕਾਨੂੰਨ ਦੇ ਮੁਤਾਬਿਕ ਜਿਹੜੇ ਕਿਸੇ ਸੱਜਣ ਨੇ ਇਸ ਕਿਸਮ ਦੀ ਫੈਕਟਰੀ ਲਗਾਉਣੀ ਹੋਵੇਗੀ ਜਿਸ ਵਿਚੋਂ ਡਿਸਚਾਰਜ ਜਾਂ ਐਫਲਿਊਐਂਟਸ ਹੋਣਾ ਹੈ ਉਸ ਨੂੰ ਆਪਣੀ ਫੈਕਟਰੀ ਲਗਾਉਣ ਤੋਂ ਪਹਿਲਾਂ ਹੀ ਇਜਾਜ਼ਤ ਲੈਣੀ ਪਵੇਗੀ। ਇਹ ਪਹਿਲਾਂ ਕਾਨੂੰਨ ਵਿਚ ਨਹੀਂ ਸੀ। ਪਹਿਲਾਂ ਫੈਕਟਰੀ ਲਗਾਉਣ ਵੇਲੇ ਇਸ ਦੀ ਇਜ਼ਾਜਤ ਨਹੀਂ ਸੀ ਲੈਣੀ ਪੈਂਦੀ। ਜਦੋਂ ਫੈਕਟਰੀ ਸ਼ੁਰੂ ਹੋ ਜਾਂਦੀ ਸੀ, ਉਸ ਵਿੱਚੋਂ ਡਿਸ-ਚਾਰਜ ਜਾਂ ਐਫਲਿਊਐਂਟਸ ਨਿਕਲਣ ਲਗਦਾ ਸੀ ਤਾਂ ਫਿਰ ਲੋਕ ਕੰਪਲੇਂਟ ਕਰਦੇ ਸਨ। ਫਿਰ ਨੋਟਿਸ ਲਿਆ ਜਾਂਦਾ ਸੀ, ਉਸ ਤੋਂ ਬਾਅਦ ਨੋਟਿਸ ਸਰਵ ਕੀਤਾ ਜਾਂਦਾ ਸੀ ਅਤੇ ਇਸੇ ਪ੍ਰਾਸੈਸ ਵਾਸਤੇ ਦੋ ਮਹੀਨੇ ਲੱਗ ਜਾਂਦੇ ਸਨ। ਹੁਣ ਜਿਸ ਫੈਕਟਰੀ ਵਿਚੋਂ ਐਸਾ ਪਾਣੀ ਨਿਕਲਣਾ ਹੋਵੇਗਾ ਜਿਸ ਦੇ ਨਾਲ ਵਾਤਾਵਰਣ

ਦੂਸ਼ਿਤ ਹੁੰਦਾ ਹੋਵੇ ਤਾਂ ਉਸ ਨੂੰ ਪਹਿਲਾਂ ਹੀ ਟਰੀਟਮੈਂਟ ਪਲਾਂਟ ਲਗਾਉਣਾ ਪਵੇਗਾ ਅਤੇ ਉਸ ਨੂੰ ਸਟੇਟ ਬੋਰਡ ਜਾਂ ਸੈਂਟਰਲ ਬੋਰਡ ਕੋਲੋਂ ਇਜ਼ਾਜਤ ਲੈਣੀ ਪਵੇਗੀ। ਇਸ ਲਈ ਪੰਜਾਬ ਦੀ ਉਨਤੀ ਵਾਸਤੇ ਪੰਜਾਬ ਦੇ ਸੁਹੱਪਣ ਵਾਸਤੇ ਸਾਨੂੰ ਇਸ ਰੈਜ਼ੂਲੇਸ਼ਨ ਨੂੰ ਯੂਨਾਨੀਮਸਲੀ ਅਡਾਪਟ ਕਰਨਾ ਚਾਹੀਦਾ ਹੈ।

**ਸ੍ਰੀ ਮਦਨ ਮੋਹਨ ਮਿੱਤਲ (ਨੰਗਲ) :** ਇਹ ਜਿਹੜਾ ਰੈਜ਼ੋਲਿਊਸ਼ਨ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਮੈਂ ਸਮਝਦਾਂ ਹਾਂ ਕਿ ਜਿਹੜੀ ਇਸ ਐਕਟ ਵਿਚ ਤਰਮੀਮ ਆਈ ਹੈ ਉਸ ਵਾਸਤੇ ਮੇਰਾ ਕੋਈ ਮੱਤਭੇਦ ਨਹੀਂ ਲੇਕਿਨ ਕੁੱਝ ਗੱਲਾਂ ਮੈਂ ਸਦਨ ਵਿਚ ਰੱਖਣੀਆਂ ਚਾਹੁੰਦਾ ਹਾਂ। ਇਹ ਠੀਕ ਹੈ ਕਿ ਅਸੀਂ ਦੇਸ਼ ਦੇ ਵਿਚ ਅਤੇ ਪੰਜਾਬ ਦੇ ਵਿਚ ਇੰਡਸਟਰੀ ਵਧਾਉਣੀ ਹੈ। ਇੰਡਸਟਰੀ ਦੇ ਨਾਲ ਕੁੱਝ ਬਿਮਾਰੀਆਂ ਜਿਵੇਂ ਪੋਲਿਊਸ਼ਨ ਆਦਿ ਨਾਲ ਹੁੰਦੀਆਂ ਹਨ। It has become a part of life. ਇਨ੍ਹਾਂ ਨੂੰ ਦੂਰ ਕਰਨ ਵਾਸਤੇ ਜੋ ਪਰਾਪਰ ਸਟੈਪ ਲੈਣੇ ਚਾਹੀਦੇ ਸਨ ਉਹ ਨਹੀਂ ਲਏ ਗਏ। ਮੈਨੂੰ ਯਾਦ ਹੈ ਕਿ 1977 ਵਿਚ ਮੇਰੇ ਨੋਟਿਸ ਵਿਚ ਆਇਆ ਕਿ ਨੰਗਲ ਫਰਟੇਲਾਈਜ਼ਰ ਦਾ ਬੜਾ ਵੱਡਾ ਪਲਾਂਟ ਹੈ। ਉਸ ਵਿੱਚੋਂ Gases and liquids ਦੀ ਲੀਕੇਜ ਹੋ ਗਈ ਅਤੇ ਦਰਿਆ ਦੇ ਪਾਣੀ ਵਿਚ ਜਾ ਮਿਲੀ। ਉਸ ਦਾ ਪਾਣੀ ਪੀਣ ਨਾਲ ਬਹੁਤ ਸਾਰੀਆਂ ਮੱਝਾਂ ਮਰ ਗਈਆਂ, ਫਸਲਾਂ ਤਬਾਹ ਹੋ ਗਈਆਂ, ਪੀਣ ਵਾਲਾ ਪਾਣੀ ਡੈਮੇਜ਼ ਹੋ ਗਿਆ। ਇਹ ਸਭ ਤਾਂ ਹੋਇਆ ਕਿਉਂਕਿ ਉਸ ਵੇਲੇ ਅਜਿਹਾ ਐਕਟ ਨਹੀਂ ਸੀ। ਟਰੀਟਮੈਂਟ ਪਲਾਂਟ ਲਗਾ ਕੇ We could rectify it. ਹੁਣ ਉਨ੍ਹਾਂ ਨੇ ਡੇਢ ਕਰੋੜ ਰੁਪਿਆ ਲਗਾ ਕੇ ਇਹ ਟਰੀਟਮੈਂਟ ਪਲਾਂਟ ਲਗਾਇਆ ਹੈ। ਨੰਗਲ ਫਰਟੇਲਾਈਜ਼ਰ ਤੋਂ ਇਲਾਵਾ ਹੋਰ ਪਲਾਂਟ Punjab National Fertilizers Corporation, PCCL, and Basant Chemicals are there. Out of these, the first two are public undertaking units whereas the other one, Basant Chemicals, is personal plant. ਉਸ ਪਰਸਨਲ ਪਲਾਂਟ ਦੇ ਆਲੇ-ਦੁਆਲੇ ਚਾਰਦੀਵਾਰੀ ਵੀ ਨਹੀਂ ਕੀਤੀ ਹੋਈ। ਉਹ ਮਹੀਨੇ ਵਿਚ ਜੇ ਇਕ ਹਫ਼ਤਾ ਚਲਾਉਂਦਾ ਹੈ ਤਾਂ ਉਸ ਵੇਲੇ ਜੇ ਕੋਈ ਆਦਮੀ ਅਗਰ ਖੇਤਾਂ ਵਿਚ ਚਲਾ ਜਾਵੇ ਉਹ ਵੀ ਬੇਹੋਸ਼ ਹੋ ਜਾਂਦਾ ਹੈ, ਫਸਲਾਂ ਦੀ ਤਾਂ ਗੱਲ ਹੀ ਛੱਡੋ। ਕਈ ਆਦਮੀ ਉਸ ਵੇਲੇ ਬੇਹੋਸ਼ ਹੋਏ ਹਨ। ਆਲੇ-ਦੁਆਲੇ ਦੀਆਂ ਫਸਲਾਂ ਤਬਾਹ ਹੋਈਆਂ ਹਨ, ਪੀਣ ਵਾਲਾ ਪਾਣੀ ਡੈਮੇਜ ਹੋਇਆ ਹੈ। ਇਸ ਐਕਟ ਨੂੰ ਲਾਗੂ ਕਰਨ ਵਾਸਤੇ ਕੁਝ ਗੱਲਾਂ ਦਾ ਖਾਸ ਧਿਆਨ ਰੱਖਣਾ ਪਵੇਗਾ। ਜਿਤਨੇ ਵੀ ਹੁਣ ਤੱਕ stringent measures ਲਏ ਗਏ ਹਨ, ਜੋ ਉਨ੍ਹਾਂ ਨਾਲ ਸੁਧਾਰ ਆਉਣਾ ਚਾਹੀਦਾ ਸੀ, ਉਹ ਨਹੀਂ ਹੋਇਆ। ਇਕ ਜ਼ਰੂਰ ਹੋਇਆ ਕਿ ਰੇਟਸ ਵੱਧ ਗਏ। ਕਿਤੇ ਇਹ ਨਾ ਹੋਵੇ ਇਸ ਨਾਲ ਪ੍ਰਾਸੀਕਿਊਸ਼ਨ ਅਤੇ ਰੈਕਟੀਫਿਕੇਸ਼ਨ ਘੱਟ ਹੋਵੇ ਅਤੇ ਜਿਹੜੇ ਡਿਪਾਰਟਮੈਂਟ ਦੇ ਇੰਸਪੈਕਟਰ ਹਨ ਉਹ ਆਪਣੇ ਰੇਟ ਵਧਾ ਲੈਣ। ਉਨ੍ਹਾਂ ਦੇ ਰੇਟ ਮੁਕੱਰਰ ਕੀਤੇ ਹੋਏ ਹਨ। ਉਹ ਤਿੰਨ ਮਹੀਨੇ ਵਿਚ ਵਿਜ਼ਟ ਕਰਦੇ ਹਨ ਅਤੇ ਉਗਰਾਹੀ ਕਰਕੇ ਆ ਜਾਂਦੇ ਹਨ। ਦੀਵਾਲੀ ਤੇ ਉਨ੍ਹਾਂ ਵਾਸਤੇ ਗਿਫਟ ਮੁਕੱਰਰ ਕੀਤਾ ਹੋਇਆ ਹੁੰਦਾ ਹੈ, ਹਰ ਇੰਡਸਟਰੀਲਿਸਟ ਇਹ ਦਿੰਦਾ ਹੈ। ਇਹ ਨਾ ਹੋਵੇ ਕਿ ਜਿਥੇ ਪਹਿਲਾਂ ਤਿੰਨ ਮਹੀਨੇ ਵਿਚ ਵਿਜ਼ਟ ਕਰਦੇ ਸਨ ਹੁਣ ਹਰ ਮਹੀਨੇ ਵਿਜ਼ਿਟ ਕਰਕੇ ਆਪਣੇ ਮੰਥਲੀ ਰੇਟ ਜਿਹੜੇ ਹਨ ਉਹ ਵਧਾ ਲੈਣ ਅਤੇ ਸੁਧਾਰ ਹੋਣ ਦੀ ਬਜਾਏ ਵਕਾਰ ਪੈਦਾ ਹੋ ਜਾਵੇ। I have gone through the amended Act. ਅੱਜ ਵੀ ਕੋਈ ਕੰਪਲੇਂਟ ਕਰ ਸਕਦਾ ਹੈ ਪਰ ਉਸ ਦੀ ਕੰਪਲੇਂਟ ਦੀ ਕੋਈ ਸੁਣਵਾਈ ਨਹੀਂ ਹੁੰਦੀ। Even now he can also go to the court. ਫਿਰ ਇਹ ਤਾਂ ਬੜਾ ਲੰਮਾ-ਚੌੜਾ ਪ੍ਰੋਸੈਸ ਹੋਵੇਗਾ। ਪਬਲਿਕ ਅੰਡਰਟੇਕਿੰਗ ਜਾਂ ਪ੍ਰਾਈਵੇਟ ਇੰਡਸਟਰੀ ਜੋ ਹੈ ਜੇ ਕੋਈ ਇਸ ਤਰ੍ਹਾਂ ਦੀ ਕੈਮੀਕਲ ਇੰਡਸਟਰੀ ਲਗਣੀ ਹੋਵੇ

[ਸ਼੍ਰੀ ਮਦਨ ਮੋਹਨ ਮਿੱਤਲ]

ਜਿਸ ਵਿੱਚੋਂ ਵਾਤਾਵਰਣ ਦੂਸ਼ਿਤ ਹੋਣ ਦਾ ਡਰ ਹੋਵੇ, ਉਹ ਆਪਣੇ ਟਰੀਟਮੈਂਟ ਪਲਾਂਟ ਲਗਾਉਣ ਵੱਲੋਂ ਗੌਰ ਕਰਨ ਨਾ ਕਿ ਇੰਸਪੈਕਟਰਾਂ ਦੇ ਮੰਥਲੀ ਰੇਟ ਵਧਾਏ ਜਾਣ। ਖਾਸ ਤੌਰ ਤੇ ਮੈਂ ਆਪਣੇ ਇਲਾਕੇ ਬਾਰੇ ਦਾਅਵੇ ਨਾਲ ਕਹਿੰਦਾ ਹਾਂ ਕਿ ਅੱਜ ਵੀ ਫਸਲਾਂ ਖਰਾਬ ਹੋ ਰਹੀਆਂ ਹਨ। ਹੌਰਟੀਕਲਚਰ ਦੇ ਬਾਗ ਡੈਮੇਜ ਹੋ ਰਹੇ ਹਨ ਪਾਣੀ ਵਿਚਲੀਆਂ ਮੱਛੀਆਂ ਮਰ ਰਹੀਆਂ ਹਨ, ਪੀਣ ਵਾਲਾ ਪਾਣੀ ਡੈਮੇਜ ਹੋ ਰਿਹਾ ਹੈ। ਮੈਂ ਕਹਿਣਾ ਚਾਹਾਂਗਾ ਕਿ ਇਸ ਅਮੈਂਡਡ ਐਕਟ ਨੂੰ ਪਾਸ ਕਰਨ ਤੋਂ ਪਹਿਲਾਂ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਵਾਉਣ ਕਿ ਵਿਕਟੇਮਾਈਜੇਸ਼ਨ ਨਹੀਂ ਕੀਈ ਜਾਵੇਗੀ ਅਤੇ ਇਸ ਦਾ ਠੀਕ ਤਰੀਕੇ ਨਾਲ ਇਸਤੇਮਾਲ ਕੀਤਾ ਜਾਵੇਗਾ ਅਤੇ ਇੰਸਪੈਕਟਰਜ਼ ਆਪਣੇ ਰੇਟ ਨਹੀਂ ਬਦਲਣਗੇ ਅਤੇ ਜੋ [illegible] ਉਨ੍ਹਾਂ ਤੇ ਹੀ ਇਹ ਲਾਗੂ ਹੋਵੇਗੀ। ਤਾਂ ਹੀ ਇਸ ਦਾ ਲਾਭ ਹੈ ਨਹੀਂ ਤਾਂ ਜਿੰਨੇ ਮਰਜ਼ੀ ਤੁਸੀਂ ਕਾਨੂੰਨ ਬਣਾ ਲਵੋ ਇਹ ਕੰਮ ਇਸੇ ਤਰ੍ਹਾਂ ਹੀ ਚਲੀ ਜਾਣਾ ਹੈ ਅਤੇ ਇਹ ਠੀਕ ਨਹੀਂ ਹੋਣ ਵਾਲਾ। ਮੈਂ ਫਿਰ ਵੀ ਕਹਿਣਾ ਚਾਹੁੰਦਾ ਹਾਂ ਕਿ ਜੋ ਇੰਡਸਟਰੀਲਿਸਟ ਹਨ ਉਨ੍ਹਾਂ ਨੂੰ ਵੀ ਇਸ ਬਾਰੇ ਦੱਸ ਦੇਣਾ ਚਾਹੀਦਾ ਹੈ। ਇਸ ਪਲੂਸ਼ਨ ਨੂੰ ਰੋਕਣ ਲਈ ਟਰੀਟਮੈਂਟ ਪਲਾਂਟ ਲਗਾਉਣੇ ਚਾਹੀਦੇ ਹਨ। ਜੇ ਫਿਰ ਵੀ ਉਹ ਨਾ ਹਟਣ ਤਾਂ ਉਨ੍ਹਾਂ ਦੇ ਵਿਰੁੱਧ ਜ਼ਰੂਰ ਕਾਰਵਾਈ ਹੋਣੀ ਚਾਹੀਦੀ ਹੈ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ (ਲੋਹੀਆਂ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਰਦਾਰ ਉਮਰਾਓ ਸਿੰਘ ਜੀ ਦਾ ਵੀ ਧੰਨਵਾਦੀ ਹਾਂ ਕਿ ਮੈਂ ਪਿੱਛੇ ਗਵਰਨਰ ਐਡਰੈਸ ਵੇਲੇ ਵਾਟਰ ਪਲੂਸ਼ਨ ਬਾਰੇ ਪੁਆਇੰਟ ਰੱਖਿਆ ਸੀ ਕਿ ਅਜੇ ਤਾਂ ਸਾਡੇ ਦੁਆਬੇ ਦੀਆਂ ਖੂਹੀਆਂ ਪੋਲਿਊਟ ਹੋਈਆਂ ਹਨ ਇਸ ਤੋਂ ਬਾਅਦ ਸਤਲੁਜ ਦੀ ਵਾਰੀ ਹੈ ਅਤੇ ਉਸ ਦੇ ਬਾਦ ਬਿਆਸ ਦੀ ਵਾਰੀ ਆਵੇਗੀ। ਸੋ, ਉਨ੍ਹਾਂ ਨੇ ਅਤੇ ਸਰਕਾਰ ਨੇ ਇਸ ਨੂੰ ਮੱਦੇ ਨਜ਼ਰ ਰੱਖਦੇ ਹੋਏ ਅਤੇ ਬਿਲ ਤੇ ਸੋਚ-ਵਿਚਾਰ ਕਰਕੇ ਇਹ ਬਿਲ ਸਦਨ ਵਿਚ ਲਿਆਂਦਾ ਹੈ ਅਤੇ ਮੈਂ ਉਨ੍ਹਾਂ ਦਾ ਸ਼ੁਕਰ-ਗੁਜ਼ਾਰ ਹਾਂ ਤਹਿ ਦਿਲੋਂ ਕਿ ਇਸ ਦੇ ਨਾਲ ਇਕ ਤਾਂ ਸਾਨੂੰ ਜਿਹੜੀਆਂ ਬੀਮਾਰੀਆਂ ਅਨ-ਸੀਨ ਆਫ ਦੀ ਹਯੂਮੈਨਟੀਜ਼ ਹਨ ਉਨ੍ਹਾਂ ਤੋਂ ਬਚਾਓ ਰਹੇਗਾ। ਕਈ ਆਦਮੀ ਸਮਝਦੇ ਹਨ ਕਿ ਮੈਂ ਠੀਕ ਪਾਣੀ ਪੀ ਰਿਹਾ ਹਾਂ ਅਤੇ ਤਾਜ਼ੀ ਹਵਾ ਵਿੱਚ ਸਾਹ ਲੈ ਰਿਹਾ ਹਾਂ ਪਰੰਤੂ ਮਗਰੋਂ ਉਸਨੂੰ ਪਤਾ ਲਗਦਾ ਹੈ ਕਿ ਉਹ ਇੱਕ ਭਿਆਨਕ ਬੀਮਾਰੀ ਦਾ ਸ਼ਿਕਾਰ ਹੋ ਰਿਹਾ ਹੈ। ਪਾਣੀ ਦੇ ਰਾਹੀਂ ਔਰ ਹਵਾ ਦੇ ਰਾਹੀਂ ਹੌਲੀ ਹੌਲੀ ਇਹ ਬੀਮਾਰੀਆਂ ਲਗਦੀਆਂ ਹਨ ਅਤੇ ਡਾਕਟਰਾਂ ਨੂੰ ਵੀ ਕੋਈ ਸਮਝ ਨਹੀਂ ਲਗਦੀ। ਸਪੀਕਰ ਸਾਹਿਬ, ਸਾਡੀ ਬੇਈਂ ਦਾ ਪਾਣੀ ਇੰਨਾ ਪੋਲਿਊਟ ਹੋ ਚੁੱਕਾ ਹੈ ਕਿ ਪੰਜ ਪੰਜ ਕਿਲੋਮੀਟਰ ਦੀ ਦੂਰੀ ਤਕ ਉਸਦੀ ਬਦਬੂ ਜਾਂਦੀ ਹੈ ਜੇ ਕਿਸੇ ਦੇ ਕੋਈ ਰਿਸ਼ਤੇਦਾਰ ਆ ਜਾਵੇ ਤਾਂ ਉਹ ਅਗਲੇ ਦਿਨ ਹੀ ਇੰਨਾ ਪਰੇਸ਼ਾਨ ਹੋ ਜਾਂਦਾ ਹੈ ਕਿ ਅਗਲੇ ਦਿਨ ਹੀ ਕਹਿੰਦਾ ਹੈ ਕਿ ਮੈਂ ਆਇਆ ਤਾਂ ਦੋ ਦਿਨ ਰਹਿਣ ਲਈ ਸੀ ਪਰੰਤੂ ਹੁਣ ਮੈਨੂੰ ਜਾਣ ਦਿਓ, ਬਾਕੀ ਗੱਲਾਂ ਫਿਰ ਕਰਾਗੇ। ਇਨ੍ਹਾਂ ਵਿਚ ਜੋ ਮੱਛੀਆਂ ਹਨ ਉਹ ਵੀ ਬੜੀਆਂ ਪਲੀਆਂ ਹੋਈਆਂ ਹਨ ਪਰੰਤੂ ਉਨ੍ਹਾਂ ਵਿਚੋਂ ਵੀ ਬਹੁਤ ਬਦਬੂ ਆਉਂਦੀ ਹੈ ਅਤੇ ਇਥੋਂ ਜੋ ਵੀ ਜਾਨਵਰ ਆਦਿ ਵੀ ਪਾਣੀ ਪੀਂਦੇ ਹਨ ਉਹ ਵੀ ਬੀਮਾਰ ਹੋ ਜਾਂਦੇ ਹਨ। ਸੋ, ਇਹ ਬੜੀ ਮਾੜੀ ਗੱਲ ਹੈ। ਇਸ ਪੋਲਿਊਸ਼ਨ ਨੂੰ ਰੋਕਿਆ ਜਾਣਾ ਚਾਹੀਦਾ ਹੈ ਅਤੇ ਵਾਤਾਵਰਣ ਸਾਫ ਕਰਨਾ ਚਾਹੀਦਾ ਹੈ। ਇਕ ਪਾਸੇ ਤਾਂ ਪੰਜਾਬ ਸਰਕਾਰ ਮੱਛੀਆਂ ਪਾਲਣ ਲਈ ਲੱਖਾਂ ਰੁਪਿਆਂ ਖਰਚ ਕਰ ਰਹੀ ਹੈ ਅਤੇ ਦੂਜੇ ਪਾਸੇ ਮੱਛੀਆਂ ਪਲੀਆਂ ਹੋਈਆਂ ਹਨ ਪਰ ਬਦ-ਬੂ ਕਾਰਨ ਬਿਮਾਰੀਆਂ ਦਾ ਕਾਰਨ ਬਣੀਆਂ ਹੋਈਆਂ ਹਨ। ਇਸ ਲਈ ਮੈਂ ਚਾਹਾਂਗਾ ਕਿ ਮੱਛੀਆਂ ਦੇ ਪਾਲਣ ਲਈ ਇਨ੍ਹਾਂ ਬੇਈਆਂ ਦੇ ਪਾਣੀ ਨੂੰ ਸੁਧ ਕਰਵਾ ਕੇ ਇਸਤੇਮਾਲ ਵਿਚ ਲਿਆਂਦਾ ਜਾਵੇ। ਜੇ ਕਿਸੇ ਮੱਛੀ ਵੇਚਣ ਵਾਲੇ ਨੂੰ ਪੁੱਛੀਏ ਤਾਂ ਉਹ ਕਹੇਗਾ ਕਿ ਤੁਸੀਂ ਸਤਲੁਜ ਵਾਲੀ ਲੈਣੀ ਹੈ ਜਾਂ ਬਿਆਸ ਵਾਲੀ। ਬਿਆਸ ਵਾਲੀ ਮੱਛੀ ਸਾਫ਼ ਪਾਣੀ ਵਿਚ ਪਲੀ ਹੋਈ ਹੁੰਦੀ ਹੈ ਅਤੇ ਚੰਗੀ ਹੁੰਦੀ ਹੈ ਇਸ ਲਈ ਉਸ ਦਾ ਰੇਟ ਵੀ ਵੱਧ ਹੁੰਦਾ ਹੈ ਇਸ

ਦੇ ਉਲਟ ਸਤਲੁੱਜ ਵਾਲੀ ਮੱਛੀ ਪਲਯੂਟਿਡ ਵਾਟਰ ਵਿਚ ਪਲੀ ਹੁੰਦੀ ਹੈ ਅਤੇ ਉਸਦਾ ਟੇਸਟ ਵੀ ਠੀਕ ਨਹੀਂ ਹੁੰਦਾ ਅਤੇ ਰੇਟ ਵੀ ਘੱਟ ਹੁੰਦਾ ਹੈ। ਇਹ ਸਰਕਾਰ ਵੱਲੋਂ ਜੋ ਐਕਟ ਪਾਸ ਕੀਤਾ ਗਿਆ ਹੈ ਇਹ ਬੜਾ ਅੱਛਾ ਐਕਟ ਹੈ। ਮੈਂ ਸਮਝਦਾ ਹਾਂ ਕਿ ਇਸ ਨੂੰ ਜ਼ਰੂਰ ਲਾਗੂ ਕੀਤਾ ਜਾਣਾ ਚਾਹੀਦਾ ਹੈ। ਇਥੇ ਦੱਸਿਆ ਗਿਆ ਹੈ ਕਿ ਇੰਡਸਟਰੀਅਲਿਟਸ ਨਾਲ ਵਿਕਟੇਮਾਈਜ਼ੇਸ਼ਨਜ਼ ਹੋਣਗੀਆਂ। ਇਸ ਤਰ੍ਹਾਂ ਤਾਂ ਹਰ ਚੀਜ਼ ਦਾ ਪਲੱਸ ਪੁਆਇੰਟ ਵੀ ਹੁੰਦਾ ਹੈ ਅਤੇ ਮਾਈਨਸ ਪੁਆਇੰਟ ਵੀ ਹੁੰਦਾ ਹੈ। ਮੇਰਾ ਖਿਆਲ ਹੈ ਕਿ ਸਾਡੀ ਸਰਕਾਰ ਇਸ ਨੂੰ ਵਿਕਟੇਮਈਜ਼ੇਸ਼ਨ ਦੇ ਤੌਰ ਤੇ ਨਹੀਂ ਵਰਤੇਗੀ। ਇਸ ਦਾ ਫਾਇਦਾ ਪਾਲਿਊਸ਼ਨ ਨੂੰ ਰੋਕਣਾ ਹੈ। ਮੈਂ ਸਰਦਾਰ ਉਮਰਾਓ ਸਿੰਘ ਜੀ ਦਾ ਧੰਨਵਾਦੀ ਹਾਂ ਕਿ ਮੈਂ ਗਵਰਨਰ ਐਡਰੈਸ ਤੇ ਬੋਲਦੇ ਹੋਏ ਜੋ ਬੇਨਤੀ ਕੀਤੀ ਸੀ ਉਸ ਨੂੰ ਇਨ੍ਹਾਂ ਨੇ ਮੰਨ ਕੇ ਇਹ ਅਮੈਂਡਮੈਂਟ ਕਰਕੇ ਪੰਜਾਬ ਨੂੰ ਪਲਿਊਸ਼ਨ ਤੋਂ ਬਚਾਇਆ ਹੈ। (ਥੰਪਿਗ)

**ਸੰਸਦੀ ਮਾਮਲਿਆਂ ਦੇ ਮੰਤਰੀ (ਸਰਦਾਰ ਉਮਰਾਓ ਸਿੰਘ) :** ਸਪੀਕਰ ਸਾਹਿਬ, ਜੋ ਤੌਖਲਾ ਸਾਡੇ ਦੋਸਤਾਂ ਖਾਸ ਤੌਰ ਤੇ ਬੀ.ਜੇ.ਪੀ. ਦੇ ਲੀਡਰ ਨੇ ਜ਼ਾਹਿਰ ਕੀਤਾ ਹੈ ਮੈਂ ਸਮਝਦਾ ਹਾਂ ਕਿ ਉਹ ਇਸ ਸਾਰੇ ਬਿਲ ਨੂੰ ਪੜ੍ਹਦੇ ਤਾਂ ਸ਼ਾਇਦ ਉਨ੍ਹਾਂ ਨੂੰ ਉਹ ਕਹਿਣ ਦੀ ਲੋੜ ਨਾ ਪੈਂਦੀ। ਸਪੀਕਰ ਸਾਹਿਬ, ਇਸ ਬਿੱਲ ਦੇ ਥੋੜ੍ਹੇ ਜਿਹੇ ਦੰਦ ਮਜ਼ਬੂਤ ਕੀਤੇ ਗਏ ਹਨ। ਸਜ਼ਾ ਵਧਾਈ ਗਈ ਹੈ। ਇਸ ਵਿਚ ਪਰੀਵੈਂਟਿਵ ਮਈਅਰਜ਼ ਲਿਆਂਦੇ ਹਨ। ਪੁਰਾਣੇ ਐਕਟ ਵਿਚ ਇਸ ਤਰ੍ਹਾਂ ਸੀ ਕਿ ਜਦ ਇੰਡਸਟਰੀ ਲੱਗ ਜਾਂਦੀ ਸੀ ਤਾਂ ਫਿਰ ਉਸ ਦੇ ਬਾਦ ਦੇਖਿਆ ਜਾਂਦਾ ਸੀ। ਪਰ ਇਹ ਜੋ ਅਮੈਂਡਮੈਂਟ ਹੈ ਇਸ ਨਾਲ ਇੰਡਸਟਰੀ ਲਗਾਉਣ ਤੋਂ ਪਹਿਲਾਂ ਉਸ ਨੂੰ ਲਾਈਸੰਸ ਲੈਣਾ ਪਵੇਗਾ। ਲਾਈਸੰਸ ਲੈਣ ਵਾਸਤੇ ਉਸ ਦੇ ਵਿੱਚ ਕੰਡੀਸ਼ਨ ਹੈ। ਜੇ ਉਹ ਕੰਡੀਸ਼ਨ ਨੂੰ ਪੂਰਾ ਕਰੇਗਾ ਤਾਂ ਲਾਈਸੰਸ ਮਿਲੇਗਾ. ਤਾਂ ਇੰਡਸਟਰੀ ਲੱਗੇਗੀ। ਜੇ ਕੰਡੀਸ਼ਨ ਪੂਰੀ ਨਹੀਂ ਕਰਦਾ ਤਾਂ ਇੰਡਸਟਰੀ ਨਹੀਂ ਲੱਗੇਗੀ। ਅਸਲ ਮਕਸਦ ਹੈ ਕਿ ਪੁਰਾਣੀ ਪ੍ਰੈਕਟਿਸ ਅਨੁਸਾਰ ਇੰਡਸਟਰੀ ਲੱਗ ਜਾਂਦੀ ਸੀ। ਔਰ ਜਦ ਇੰਡਸਟਰੀ ਲੱਗ ਜਾਂਦੀ ਸੀ ਤਾਂ ਉਥੇ ਪਰਾਪਰਲੀ ਲਾਅ ਫਾਲੋ ਨਾ ਹੋਣ ਕਰਕੇ ਨੁਕਸਾਨ ਹੁੰਦਾ ਸੀ। ਇਸ ਲਈ ਹੁਣ ਇੰਡਸਟਰੀ ਲਗਾਉਣ ਤੋਂ ਪਹਿਲਾਂ ਕੰਡੀਸ਼ਨ ਲਗਾਈ ਹੈ। ਜੇ ਉਹ ਕੰਡੀਸ਼ਨ ਪੂਰੀ ਨਾ ਕਰੇ ਤਾਂ ਇਸ ਐਕਟ ਵਿਚ ਇਹ ਪਰੋਵੀਜ਼ਨ ਹੈ ਕਿ ਉਸ ਨੂੰ ਸਜ਼ਾ ਤਾ ਸੈਪਰੇਟ ਹੈ, ਇੰਡਸਟਰੀ ਬੰਦ ਵੀ ਕੀਤੀ ਜਾ ਸਕਦੀ ਹੈ। ਹੁਣ ਨਵੀਆਂ ਨਵੀਆਂ ਇੰਡਸਟਰੀਆਂ ਲੱਗਣੀਆਂ ਹਨ ਕੈਮੀਕਲਜ਼ ਦੀਆਂ। ਪਹਿਲੇ ਪਾਲਿਊਸ਼ਨ ਘੱਟ ਹੁੰਦੀ ਸੀ ਪਰ ਕੈਮੀਕਲਜ਼ ਦੀਆਂ ਇੰਡਸਟਰੀਆਂ ਨਾਲ ਪਾਲਿਊਸ਼ਨ ਜ਼ਿਆਦਾ ਹੋਣੀ ਹੈ। ਇਸ ਲਈ ਇਸ ਵਿਚ ਇਹ ਤਰਮੀਮ ਕੀਤੀ ਗਈ ਹੈ। ਇਸ ਲਈ ਉਨ੍ਹਾਂ ਨੂੰ ਪਹਿਲੇ ਅਪਰੂਵਲ ਲੈਣੀ ਹੋਵੇਗੀ। ਇਹ ਪਾਲਿਊਸ਼ਨ ਨੂੰ ਰੋਕਣ ਲਈ ਪਰੀਵੈਂਟਿਵ ਮਈਅਰਜ਼ ਹਨ। ਮੈਂ ਗੁਜ਼ਾਰਿਸ਼ ਕਰਾਂਗਾ ਕਿ ਇਸ ਨੂੰ ਪਾਸ ਕੀਤਾ ਜਾਵੇ। ਇਸ ਨੂੰ ਪ੍ਰਾਪਰਲੀ ਯੂਜ਼ ਕੀਤਾ ਜਾਵੇਗਾ। ਵੱਡੇ ਵੱਡੇ ਇੰਡਸਟਰੀ-ਅਲਿਸਟਸ ਜ਼ੁਰਮਾਨੇ ਤੋਂ ਨਹੀਂ ਡਰਦੇ। ਇਸ ਲਈ ਇਸ ਦੇ ਵਿਚ ਸਜ਼ਾ ਰੱਖੀ ਹੈ। ਫਿਰ ਇੰਡਸਟਰੀ ਸਟਾਪ ਵੀ ਹੋ ਸਕਦੀ ਹੈ। ਇਸ ਤਰ੍ਹਾਂ ਸਾਡਾ ਇਨਵਾਇਰਨਮੈਂਟ ਠੀਕ ਹੋਵੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਬੇਨਤੀ ਕਰਾਂਗਾ ਕਿ ਇਸ ਨੂੰ ਸਰਵਸੰਮਤੀ ਨਾਲ ਪਾਸ ਕਰੀਏ।

**Mr Speaker :** Question is—

"WHEREAS the Parliament had enacted the Water (Prevention and Control of Pollution) Act, 1974 (Central Act No. 6 of 1974) on 23rd March, 1974 for the prevention and control of water pollution and the maintaining or restoring of wholesomeness of water.

(hereinafter referred to as the Principal Act)

[Mr. Speaker]

AND whereas the Parliament had enacted the Water (Prevention and Control of Pollution) Amendments Act, 1978 (Central Act No. 44 of 1978) making certain amendments in the Principal Act.

AND whereas on 3rd of February, 1975 the Punjab State Assembly in pursuance of clause(2) of Article 252 of the Constitution of India, passed a resolution adopting for the State of Punjab, the Water (Prevention and Control of Pollution) Act, 1974 enacted by the Parliament.

AND whereas on 15th October, 1979 the Punjab State Assembly in pursuance of clause(1) of Article 252 of the Constitution of India read with clause(2) there of passed a resolution that the water (Prevention and Control of Pollution) Amendment Act, 1978 (Central Act No. 44 of 1978) be adopted for the State of Punjab.

AND whereas the Parliament has enacted the Water (Prevention and Control of Pollution) Amendment Act, 1988 (Central Act No. 53 of 1988) on 29th September, 1988 making certain amendments in the Principal Act so as to implement the provisions of the aforesaid Act effectively.

AND whereas as per sub-section (3) of section -1 of the Water (Prevention and Control of Pollution) Amendment Act, 1988, it shall come into force at once in the State of Himachal Pradesh and Tripura and the Union Territories, and it shall apply to such other State which adopts this Act, by resolution passed in that behalf under clause (2) of Article 252 of the Constitution of India.

AND whereas it is desireable that the amendments made in the Principal Act as aforesaid are also made applicable for the State of Punjab so as to control the Water Pollution problem in the State effectively.

NOW, therefore in pursuance of clause (2) of Article 252 of the Constitution of India, this Legislative Assembly hereby resolves that the aforesaid Water (Prevention and Control of Pollution) Act, 1988 (Central Act No. 53 of 1988) shall also be made applicable for the State of Punjab."

*The Motion was carried unanimously.*

ਪੇਸ਼ਤਰ ਇਸ ਤੋਂ ਕਿ ਇਸ ਹਾਊਸ ਨੂੰ ਮੈਂ ਸਾਈਨੇ-ਡਾਈ ਐਡਜਰਨ ਕਰਨ ਦਾ ਐਲਾਨ ਕਰਾਂ ਮੈਂ ਸਭ ਮੈਂਬਰ ਸਾਹਿਬਾਨ ਦਾ ਭਾਵੇਂ ਉਹ ਮੇਰੇ ਟਰੇਜ਼ਰੀ ਬੈਂਚਿਜ਼ ਤੇ ਬੈਠੇ ਹਨ ਭਾਵੇਂ ਉਹ ਮੇਰੇ ਇਸ ਪਾਸੇ ਆਪੋਜ਼ੀਸ਼ਨ ਬੈਂਚਿਜ਼ ਤੇ ਬੈਠੇ ਹਨ, ਪਰਟੀਕੂਲਰਲੀ ਸਾਡੇ ਆਨਰੇਬਲ ਲੀਡਰ ਆਫ ਦੀ ਹਾਊਸ, ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਪਾਰਟੀਜ਼, ਮੈਂ ਉਨ੍ਹਾਂ ਸਾਰਿਆਂ ਦਾ ਔਰ ਸਾਰੇ ਮੈਂਬਰ ਸਾਹਿਬਾਨ ਦਾ ਹਾਰਦਿਕ ਤੌਰ ਤੇ ਧੰਨਵਾਦ ਕਰਦਾ ਹਾਂ ਕਿ ਤੁਸੀਂ ਬਹੁਤ ਕੋਆਪਰੇਸ਼ਨ ਦਿੱਤੀ ਜਿਸ ਦੇ ਨਾਲ ਇਹ ਹਾਊਸ ਸਮੂਥਲੀ ਚੱਲ ਸਕਿਆ। ਇਕ ਦੋ ਇਨਸਟਾਂਸਿਜ਼ ਐਸੇ ਹੋਏ ਲੇਕਿਨ ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬਾਨ ਸਾਡੇ ਕਾਫੀ ਨਵੇ ਹਨ, ਰੂਲਜ਼ ਦੀ ਜਾਣਕਾਰੀ ਨਹੀਂ ਸੀ ਇਸ ਵਾਸਤੇ ਉਹ ਅਨਫਾਰਚੂਨੇਟ ਗੱਲਾਂ ਹੋ ਗਈਆਂ। But it should be mended.

The House stands adjourned *sine die*.

*4.01 ਵਜੇ ਸ਼ਾਮ | (ਇਸ ਉਪਰੰਤ ਸਦਨ ਅਣਮਿਥੇ ਸਮੇਂ ਲਈ ਸਥਗਿਤ* ਹੋ ਗਿਆ।)

# APPENDIX

## TO

## PUNJAB VIDHAN SABHA DEBATES

*Dated 9-4-1992 (Afternoon Sitting)*

*Vol. I—No. 19*

## STARRED QUESTION AND ANSWER

### ਪੱਟੇਦਾਰਾਂ ਦੇ ਨਾਂ ਤੇ ਜ਼ਮੀਨ ਦੀ ਮਲਕੀਅਤ ਤਬਦੀਲ ਕਰਨਾ

*218. **ਸਰਦਾਰ ਈਸ਼ਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਾਲ 1961 ਦੇ ਦੌਰਾਨ ਰਾਜ ਵਿਚ ਪੱਟੇ ਦੇ ਆਧਾਰ ਤੇ ਪੱਟੇਦਾਰਾਂ ਨੂੰ ਅਲਾਟ ਕੀਤੀ ਗਈ ਜ਼ਮੀਨ ਦੀ ਮਲਕੀਅਤ ਉਨ੍ਹਾਂ ਤੋਂ ਅਜੇ ਤੱਕ ਤਬਦੀਲ ਨਹੀਂ ਕੀਤੀ ਗਈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਦੇ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਬੇਅੰਤ ਸਿੰਘ** : ਰਾਜ ਵਿਚ ਸਾਰੇ ਪੱਟੇਦਾਰਾਂ ਦੇ, ਜਿਹੜੇ ਘਟੀਆ ਨਿਕਾਸੀ ਭੌਂ/ਨਜ਼ੂਲ ਭੌਂ ਦੀ ਅਲਾਟਮੈਂਟ ਸਬੰਧੀ ਸ਼ਰਤਾਂ ਪੂਰੀਆਂ ਕਰਦੇ ਸਨ, ਨੂੰ ਮਲਕੀਅਤੀ ਹੱਕ ਦਿੱਤੇ ਜਾ ਚੁੱਕੇ ਹਨ। ਪਰ ਕੁਝ ਕੇਸ ਹਾਲੇ ਵੀ ਕੁਝ ਜ਼ਿਲ੍ਹਿਆਂ ਵਿਚ ਕਈ ਕਾਰਨਾਂ ਕਰਕੇ ਜਿਵੇਂ ਅਦਾਲਤੀ ਝਗੜੇ, ਭੌਂ ਅਲਾਟਮੈਂਟ ਸਬੰਧੀ ਅਲਾਟੀਆਂ ਵੱਲੋਂ ਸ਼ਰਤਾਂ ਪੂਰੀਆਂ ਨਾ ਕਰਨਾ, ਆਦਿ ਲੰਬਿਤ ਹਨ ਅਤੇ ਇਹ ਕੇਸ ਵੀ ਦੱਸੀਆਂ ਔਕੜਾਂ ਦੂਰ ਹੁੰਦੇ ਹੀ ਮੁਕੰਮਲ ਕਰ ਦਿਤੇ ਜਾਣਗੇ।

9252 P.V.S.—Govt Press U.T., Chandigarh.

# Punjab Vidhan Sabha
## Debates

*9th April, 1992*

*(Afternoon Sitting)*

ANNEXURE

**Vol. I—No. 19**

OFFICIAL REPORT

CONTENTS

*9th April, 1992*




Punjab Vidhan Sabha Secretariat, Chandigarh.

Price : Rs. 55-00

## PUNJAB VIDHAN SABHA

*Thursday the 9th April, 1992*

*(Afternoon Sitting)*

## ANNEXURE

*This Annexure Contains Unstarred Questions (Converted as such from being Starred Questions) and Answers for the meeting dated 9th April, 1992.*

---

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS FOR THE 9TH APRIL, 1992

### Implementation of Decision for Amending the Pensionary Rules of Widow, Old age and Handicapped Persons

*156. (C.U.) **Shrimati Vimla Dang** : Will the Minister for Social Welfare be pleased to state whether any decision to amend the relevant Rules for the Grant of Pensions to widows, old aged and handicapped persons was arrived at the meeting of the Consultative Committee of the Social Welfare Department in the month of September/October, 1991; if so, the details thereof; and the time by which the said decision is likely to be implemented?

**ਸ੍ਰੀ ਬ੍ਰਹਮ ਮਹਿੰਦਰਾ** : ਹਾਂ ਜੀ, ਸਬ-ਕਮੇਟੀ (ਸਲਾਹਕਾਰ ਕਮੇਟੀ) ਦੀ ਮੀਟਿੰਗ ਜੋ 29 ਅਕਤੂਬਰ, 1991 ਨੂੰ ਹੋਈ ਸੀ, ਦੀ ਕਾਰਵਾਈ ਦੀ ਕਾਪੀ ਅਨੈਕਸਚਰ 1 ਨਾਲ ਨਥੀ ਹੈ। ਸਬ-ਕਮੇਟੀ ਦੀਆਂ ਸਿਫਾਰਸ਼ਾਂ ਨੂੰ ਧਿਆਨ ਵਿਚ ਰਖਦੇ ਹੋਏ ਬੁਢਾਪਾ/ਵਿਧਵਾ/ਨਿਆਸਰਿਤ ਬੱਚੇ/ਅਪੰਗ ਵਿਅਕਤੀਆਂ ਦੇ ਰੂਲਾਂ ਵਿੱਚ ਸੋਧ ਕਰਨ ਬਾਰੇ ਤਜਵੀਜ਼ਾਂ ਸਰਕਾਰ ਦੇ ਵਿਚਾਰ ਅਧੀਨ ਹਨ। ਭਾਵੇਂ ਸਮੇਂ ਦੀ ਕੋਈ ਸੀਮਾ ਨਿਸਚਿਤ ਨਹੀਂ ਕੀਤੀ ਜਾ ਸਕਦੀ, ਫਿਰ ਵੀ ਸਰਕਾਰ ਇਸ ਨੂੰ ਛੇਤੀ ਲਾਗੂ ਕਰਨ ਲਈ ਪੂਰੀ ਕੋਸ਼ਿਸ਼ ਕਰੇਗੀ।

ਅਨੈਕਸਚਰ '1'

ਵਿਸ਼ਾ :—ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰ: 5 ਮਈ, 1991 ਏ.ਜੀ./2022 ਮਿਤੀ 8 ਫਰਵਰੀ, 1991 ਦੇ ਅਨੁਸਾਰ ਬਣਾਈ ਗਈ ਸਲਾਹਕਾਰ ਕਮੇਟੀ ਦੀ ਬੈਠਕ ਦੀ ਕਾਰਵਾਈ।

[ਸਮਾਜ ਭਲਾਈ ਮੰਤਰੀ]

ਮਿਤੀ 29 ਅਕਤੂਬਰ, 1991 ਨੂੰ ਸਵੇਰੇ 11.30 ਵਜੇ ਸਕੱਤਰ, ਸਮਾਜ ਭਲਾਈ ਵਿਭਾਗ, ਪੰਜਾਬ ਦੀ ਪ੍ਰਧਾਨਗੀ ਹੇਠ ਉਨ੍ਹਾਂ ਦੇ ਕਮਰੇ ਵਿਚ ਉਪਰੋਕਤ ਸਾਲਾਹਕਾਰ ਕਮੇਟੀ ਦੀ ਮੀਟਿੰਗ ਹੋਈ। ਇਸ ਵਿਚ ਹੇਠ ਲਿਖੇ ਮੈਂਬਰ ਹਾਜ਼ਰ ਸਨ:--

(i) ਸ੍ਰੀ ਦਰਸ਼ਨ ਕੁਮਾਰ, ਆਈ.ਏ.ਐਸ. , ਸਕੱਤਰ ਸਮਾਜ ਭਲਾਈ ਵਿਭਾਗ, ਪੰਜਾਬ ... ਚੇਅਰਮੈਨ

(ii) ਸ੍ਰੀ ਜਗੀਰ ਸਿੰਘ, ਰੋਪੜ ... ਮੈਂਬਰ

(iii) ਸ੍ਰੀ ਸਵਰਨਾ ਰਾਮ, ਜਲੰਧਰ ... ਮੈਂਬਰ

(iv) ਕਾਮਰੇਡ ਗੁਲਜਾਰ ਸਿੰਘ ਯੋਗੀਆ ਲੁਧਿਆਣਾ ... ਮੈਂਬਰ

ਸ੍ਰੀ ਗੁਰਦੇਵ ਸਿੰਘ ਬਰਾੜ, ਆਈ.ਏ.ਐਸ., ਵਧੀਕ ਸਕੱਤਰ, ਸਮਾਜ ਭਲਾਈ ਵਿਭਾਗ, ਪੰਜਾਬ ਮਿਸਜ਼ ਆਗਿਆ ਰਾਜਿੰਦਰ ਸਿੰਘ, ਆਈ.ਏ.ਐਸ., ਡਾਇਰੈਕਟਰ, ਸਮਾਜ ਭਲਾਈ ਵਿਭਾਗ, ਪੰਜਾਬ, ਅਤੇ ਸ੍ਰੀ ਅੰਮ੍ਰਿਤ ਲਾਲ ਗਰਗ, ਅਧੀਨ ਸਕੱਤਰ, ਸਮਾਜ ਭਲਾਈ ਨੇ ਵੀ ਮੀਟਿੰਗ ਵਿਚ ਭਾਗ ਲਿਆ।

2. ਸ੍ਰੀ ਜੋਗਿੰਦਰ ਭਸੀਨ, ਸੰਯੁਕਤ ਸਕੱਤਰ, ਸੀ.ਪੀ.ਆਈ., ਜਿਨ੍ਹਾਂ ਵਲੋਂ ਦਿੱਲੀ ਆਈਟਮ ਨੂੰ ਵਿਚਾਰਨ ਲਈ ਮੀਟਿੰਗ ਕੀਤੀ ਗਈ ਸੀ, ਉਸਦੇ ਹਵਾਲੇ ਵਿਚ ਸਾਰੇ ਹਾਜ਼ਰ ਮੈਂਬਰਾਂ ਨੇ ਕਿਹਾ ਕਿ ਅੱਜ ਦੀ ਮਹਿੰਗਾਈ ਦੇ ਸਮੇਂ ਵਿਚ 100 ਰੁਪਏ ਵਿਧਵਾ, ਬੁਢਾਪਾ ਪੈਨਸ਼ਨ ਬਹੁਤ ਘੱਟ ਹੈ ਅਤੇ ਲਾਭਪਾਤਰੀਆਂ ਨੂੰ ਇਸ ਰਕਮ ਵਿਚ ਰੋਟੀ ਵੀ ਨਹੀਂ ਮਿਲਦੀ। ਮੈਂਬਰਾਂ ਨੇ ਮੰਗ ਕੀਤੀ ਕਿ ਇਹ ਪੈਨਸ਼ਨ ਘੱਟ ਤੋਂ ਘੱਟ 200 ਰੁਪਏ ਮਹੀਨਾ ਕੀਤੀ ਜਾਵੇ।

ਸਕੱਤਰ, ਸਮਾਜ ਭਲਾਈ ਜੀ ਨੇ ਦੱਸਿਆ ਕਿ ਵਿਧਵਾ ਅਤੇ ਨਿਆਸਰਿਤ ਔਰਤਾਂ ਦੀ ਪੈਨਸ਼ਨ ਅਤੇ ਬੁਢਾਪਾ ਪੈਨਸ਼ਨ ਦੋਹਾਂ ਦੀ ਦਰ 50 ਰੁਪਏ ਤੋਂ ਵਧਾ ਕੇ 100 ਰੁਪਏ ਪਿਛਲੇ ਸਾਲ 1990 ਵਿਚ ਹੀ ਕੀਤੀ ਗਈ। ਰਾਜ ਦੀ ਵਰਤਮਾਨ ਹਾਲਤ ਅਤੇ ਵਿੱਤੀ ਔਕੜਾਂ ਨੂੰ ਸਾਹਮਣੇ ਰੱਖਦਿਆਂ ਪੈਨਸ਼ਨ ਦੀ ਦਰ ਇਤਨੀ ਛੇਤੀ ਮੁੜ ਵਧਾਉਣੀ ਸੰਭਵ ਨਹੀਂ ਹੋਵੇਗੀ। ਉਨ੍ਹਾਂ ਨੇ ਇਹ ਵੀ ਦੱਸਿਆ ਕਿ 100 ਰੁਪਏ ਤੋਂ 200 ਰੁਪਏ ਪੈਨਸ਼ਨ ਦੀ ਦਰ ਵਧਾਉਣ ਵਿਚ ਮਹਿਕਮੇ ਨੂੰ ਅਸੂਲੀ ਤੌਰ ਤੇ ਵਾਧਾ ਕਰਨ ਵਿਚ ਕੋਈ ਇਤਰਾਜ਼ ਨਹੀਂ ਹੈ, ਪਰ ਇਸ ਨਾਲ ਬਜਟ ਤੇ 16 ਕਰੋੜ ਰੁਪਏ ਦਾ ਵਾਧੂ ਭਾਰ ਪਵੇਗਾ।

3. ਮੈਂਬਰਾਂ ਨੇ ਇਹ ਵੀ ਕਿਹਾ ਕਿ ਵਰਤਮਾਨ ਰੂਲਾਂ ਅਨੁਸਾਰ ਇਕੱਲੇ ਬਜ਼ੁਰਗ ਵਿਅਕਤੀ ਦੀ ਆਮਦਨ 50 ਰੁਪਏ ਪ੍ਰਤੀ ਮਹੀਨਾ ਅਤੇ ਜੋੜੇ ਦੀ ਆਮਦਨ 80 ਰੁਪਏ ਪ੍ਰਤੀ ਮਹੀਨਾ ਤੋਂ ਵੱਧ ਹੋਵੇ ਤਾਂ ਬੁਢਾਪਾ ਪੈਨਸ਼ਨ ਨਹੀਂ ਮਿਲਦੀ। ਸਭ ਦੀ ਤਜਵੀਜ਼ ਇਹ ਸੀ ਕਿ ਇਹ ਆਮਦਨ ਦੀ ਹੱਦ ਵਧਾਈ ਜਾਣੀ ਚਾਹੀਦੀ ਹੈ। ਇਹ ਫੈਸਲਾ ਕੀਤਾ ਗਿਆ ਕਿ ਇਕੱਲੇ ਵਿਅਕਤੀ ਲਈ ਆਮਦਨ ਦੀ ਹੱਦ 50 ਰੁਪਏ ਤੋਂ ਵਧਾ ਕੇ 100 ਰੁਪਏ ਅਤੇ ਜੋੜੇ ਦੀ ਆਮਦਨ ਲਈ 150 ਰੁਪਏ ਪ੍ਰਤੀ ਮਹੀਨਾ ਕਰ ਦਿੱਤੀ ਜਾਵੇ।

ਵਰਤਮਾਨ ਰੂਲਾਂ ਅਨੁਸਾਰ ਜਿਸ ਬਜ਼ੁਰਗ ਜਾਂ ਬਜ਼ੁਰਗ ਜੋੜੇ ਦੇ ਪੁੱਤਰ/ਪੋਤਰੇ ਹੋਣ ਅਤੇ ਉਨ੍ਹਾਂ ਦੀ ਆਮਦਨ ਹੇਠ ਲਿਖੀ ਹੱਦ ਵਿਚ ਹੋਵੇ ਤਾਂ ਉਹ ਬਜ਼ੁਰਗ ਪੈਨਸ਼ਨ ਪ੍ਰਾਪਤ ਕਰ ਸਕਦੇ ਹਨ :—

| | | |
|---|---|---|
| ਅਣ-ਵਿਆਹਿਆ ਜਾਂ ਇਕੱਲਾ | ... | 50 ਰੁਪਏ |
| ਵਿਆਹਿਆ ਪੁੱਤਰ ਜਿਸਦਾ ਕੋਈ ਬੱਚਾ ਨਾ ਹੋਏ | ... | 90 ਰੁਪਏ |
| ਜੇ ਪੁੱਤਰ ਦੇ ਬੱਚੇ ਹੋਣ, ਹਰ ਇਕ ਬੱਚੇ ਲਈ ਛੋਟ | ... | 25 ਰੁਪਏ |
| ਪਰਿਵਾਰ ਦੀ ਆਮਦਨ ਦੀ ਹੱਦ | ... | 150 ਰੁਪਏ |

ਵਿਚਾਰ ਕਰਨ ਉਪਰੰਤ ਸਲਾਹਕਾਰ ਕਮੇਟੀ ਨੇ ਇਹ ਫੈਸਲਾ ਕੀਤਾ ਕਿ 50 ਰੁਪਏ ਦੀ ਹੱਦ ਵਧਾ ਕੇ 100 ਰੁਪਏ, 90 ਰੁਪਏ ਦੀ ਹੱਦ ਵਧਾ ਕੇ 200 ਰੁਪਏ ਪ੍ਰਤੀ ਮਹੀਨਾ, ਪ੍ਰਤੀ ਬੱਚਾ 25 ਰੁਪਏ ਤੋਂ ਵਧਾ ਕੇ 50 ਰੁਪਏ ਅਤੇ ਪਰਿਵਾਰ ਦੀ ਆਮਦਨ ਦੀ ਹੱਦ 150 ਰੁਪਏ ਤੋਂ ਵਧਾ ਕੇ 300 ਰੁਪਏ ਪ੍ਰਤੀ ਮਹੀਨਾ ਕਰ ਦਿੱਤੀ ਜਾਵੇ।

4. ਮੈਂਬਰਾਂ ਨੇ ਕਿਹਾ ਕਿ ਵਰਤਮਾਨ ਰੂਲਾਂ ਵਿਚ ਜੇਕਰ ਵਿਧਵਾ ਔਰਤ ਦਾ ਬੱਚਾ 18 ਸਾਲ ਦੀ ਉਮਰ ਦਾ ਹੋ ਜਾਂਦਾ ਹੈ ਜਾਂ ਉਸ ਤੋਂ ਪਹਿਲਾਂ ਉਸਨੂੰ ਨੌਕਰੀ ਮਿਲ ਜਾਂਦੀ ਹੈ ਤਾਂ ਉਸ ਔਰਤ ਦੀ ਪੈਨਸ਼ਨ ਬੰਦ ਕਰ ਦਿੱਤੀ ਜਾਂਦੀ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਜੇਕਰ ਬੱਚਾ 18 ਸਾਲ ਉਮਰ ਤੋਂ ਪੜ੍ਹਾਈ ਕਰ ਰਿਹਾ ਹੋਏ ਤਾਂ ਉਹ ਵਿਧਵਾ ਇਸਤਰੀ ਲਈ ਵੱਡੀ ਜ਼ਿੰਮੇਵਾਰੀ ਹੁੰਦੀ ਹੈ। ਇਸ ਲਈ ਸੋਧ ਇਹ ਹੋਣੀ ਚਾਹੀਦੀ ਹੈ ਕਿ ਜਿੰਨੀ ਦੇਰ ਤਕ ਬੱਚਾ ਕਮਾਈ ਨਹੀਂ ਕਰਦਾ, ਵਿਧਵਾ ਪੈਨਸ਼ਨ ਜਾਰੀ ਰਹਿਣੀ ਚਾਹੀਦੀ ਹੈ। ਇਹ ਫੈਸਲਾ ਕੀਤਾ ਗਿਆ ਕਿ ਬੱਚਿਆਂ ਦੀ ਆਮਦਨ ਦੀ ਉਹੀ ਦਰ ਰਖੀ ਜਾਵੇ ਜੋ ਬੁਢਾਪਾ ਪੈਨਸ਼ਨ ਦੀ ਹਾਲਤ ਵਿਚ ਹੋਵੇ ਜੋ ਕਿ ਇਸ ਪ੍ਰਕਾਰ ਹੋਵੇਗੀ :--

| | | |
|---|---|---|
| ਇਕੱਲੇ ਪੁੱਤਰ ਲਈ | ... | 100 ਰੁਪਏ ਪ੍ਰਤੀ ਮਹੀਨਾ |
| ਪਤੀ ਅਤੇ ਪਤਨੀ ਦਾ ਇਕ ਪਰਿਵਾਰ | ... | 200 ਰੁਪਏ ਪ੍ਰਤੀ ਮਹੀਨਾ |
| ਹਰ ਇਕ ਬੱਚੇ ਲਈ ਛੋਟ | ... | 50 ਰੁਪਏ ਪ੍ਰਤੀ ਮਹੀਨਾ |
| ਵੱਧ ਤੋਂ ਵੱਧ ਪਰਿਵਾਰ ਦੀ ਆਮਦਨ | ... | 300 ਰੁਪਏ ਪ੍ਰਤੀ ਮਹੀਨਾ |

5. ਅੰਗਹੀਣ ਤੇ ਨੇਤਰਹੀਣ ਵਿਅਕਤੀਆਂ ਸਬੰਧੀ ਮੈਂਬਰਾਂ ਨੇ ਹੇਠ ਲਿਖੀਆਂ ਤਜਵੀਜ਼ਾਂ ਦਿੱਤੀਆਂ:-

ਵਰਤਮਾਨ ਰੂਲਾਂ ਅਨੁਸਾਰ ਕੇਵਲ 16 ਤੋਂ 55 ਸਾਲ (ਪੁਰਸ਼ਾਂ ਲਈ) ਅਤੇ 16 ਤੋਂ 50 ਸਾਲ (ਇਸਤਰੀਆਂ ਲਈ) ਦੀ ਉਮਰ ਦੇ ਕਮਾਉਣ ਤੋਂ ਅਸਮਰਥ ਅੰਗਹੀਣ ਵਿਅਕਤੀਆਂ ਨੂੰ 50 ਰੁਪਏ ਮਹੀਨਾ ਵਿਤੀ ਸਹਾਇਤਾ ਦਿੱਤੀ ਜਾਂਦੀ ਹੈ। ਮੈਂਬਰਾਂ ਦਾ ਸੁਝਾਅ ਸੀ ਕਿ ਇਹ ਸਹਾਇਤਾ 5 ਸਾਲ ਦੀ ਉਮਰ ਤੋਂ ਸ਼ੁਰੂ ਹੋਣੀ ਚਾਹੀਦੀ ਹੈ ਕਿਉਂਕਿ ਅੰਗਹੀਣ ਬੱਚਿਆਂ ਦੇ ਵਿਕਾਸ ਲਈ, ਉਨ੍ਹਾਂ ਦੀ ਖੁਰਾਕ ਤੇ ਦਵਾਈ ਆਦਿ ਤੇ ਖਰਚਾ ਜ਼ਿਆਦਾ ਹੁੰਦਾ ਹੈ। ਨਾਲ ਹੀ ਉਨ੍ਹਾਂ ਨੇ ਕਿਹਾ ਕਿ 50 ਰੁਪਏ ਪ੍ਰਤੀ ਮਹੀਨਾ ਦੀ ਇਹ ਸਹਾਇਤਾ ਵਿਧਵਾ/ਬੁਢਾਪਾ ਪੈਨਸ਼ਨ ਦੇ ਬਰਾਬਰ 100 ਰੁਪਏ ਹੋਣੀ ਚਾਹੀਦੀ ਹੈ। ਸਕੱਤਰ, ਸਮਾਜ ਭਲਾਈ ਜੀ ਨੇ ਸਲਾਹਕਾਰ ਕਮੇਟੀ ਦੇ ਮੈਂਬਰਾਂ ਦੇ ਇਸ ਸੁਝਾਅ ਨਾਲ ਸਹਿਮਤੀ ਪ੍ਰਗਟ ਕੀਤੀ।

[ਸਮਾਜ ਭਲਾਈ ਮੰਤਰੀ]

ਦਿਮਾਗੀ ਤੌਰ ਤੇ ਪਛੜੇ ਨਕਾਰਾ ਵਿਅਕਤੀਆਂ ਨੂੰ ਵੀ ਵਿਤੀ ਸਹਾਇਤਾ ਅੰਗਹੀਣ ਵਿਅਕਤੀਆਂ ਦੇ ਬਰਾਬਰ ਹੋਣੀ ਚਾਹੀਦੀ ਹੈ ਕਿਉਂਕਿ ਉਹ ਵੀ ਕਮਾਉਣ ਤੋਂ ਬਿਲਕੁਲ ਅਸਮਰਥ ਅਤੇ ਦੂਜਿਆਂ ਦੇ ਮੁਥਾਜ ਹੁੰਦੇ ਹਨ।

ਰੂਲਾਂ ਅਨੁਸਾਰ ਨੇਤਰਹੀਣ ਲੜਕੀ ਨਾਲ ਸ਼ਾਦੀ ਕਰਨ ਵਾਲੇ ਸੁਜਾਖੇ ਲੜਕੇ ਨੂੰ 5,000 ਰੁਪਏ ਸ਼ਾਦੀ ਵੇਲੇ ਦਿੱਤੇ ਜਾਂਦੇ ਹਨ। ਸਾਰੇ ਮੈਂਬਰਾਂ ਦੀ ਸਿਫਾਰਸ਼ ਸੀ ਕਿ ਘੱਟ ਤੋਂ ਘੱਟ ਇਤਨੀ ਹੀ ਰਕਮ ਇਕ ਸੁਜਾਖੀ ਲੜਕੀ ਜੋ ਨੇਤਰਹੀਣ ਵਿਅਕਤੀ ਨਾਲ ਸ਼ਾਦੀ ਕਰਵਾਉਂਦੀ ਹੈ, ਨੂੰ ਦਿੱਤੀ ਜਾਵੇ। ਇਹ ਤਜਵੀਜ਼ ਮੰਨ ਲਿੱਤੀ ਗਈ।

6. ਮੈਂਬਰਾਂ ਵਲੋਂ ਇਹ ਵੀ ਤਜਵੀਜ਼ ਕੀਤਾ ਗਿਆ ਕਿ ਯਤੀਮ/ਨਿਆਸਰਿਤ ਬੱਚੇ ਜਿਨ੍ਹਾਂ ਦੇ ਮਾਂ ਬਾਪ ਉਨ੍ਹਾਂ ਦੀ ਦੇਖ ਭਾਲ ਨਹੀਂ ਕਰ ਸਕਦੇ, ਉਨ੍ਹਾਂ ਦੀ ਵਿੱਤੀ ਸਹਾਇਤਾ ਵੀ 50 ਰੁਪਏ ਤੋਂ ਵਧਾ ਕੇ ਬੁਢਾਪਾ/ਵਿਧਵਾ ਪੈਨਸ਼ਨ ਦੇ ਬਰਾਬਰ 100 ਰੁਪਏ ਕਰ ਦਿੱਤੀ ਜਾਵੇ। ਨਾਲ ਹੀ ਉਨ੍ਹਾਂ ਨੇ ਕਿਹਾ ਇਹ ਸਹਾਇਤਾ 16 ਸਾਲ ਦੀ ਉਮਰ ਤੇ ਬੰਦ ਨਹੀਂ ਕਰਨੀ ਚਾਹੀਦੀ ਬਲਕਿ ਵੱਧ ਉਮਰ ਦੇ ਬੱਚਿਆਂ ਨੂੰ ਵੀ ਜਿਥੋਂ ਤਕ ਬੱਚਾ ਪੜ੍ਹਨਾ ਚਾਹੇ, ਇਹ ਮਦਦ ਮਿਲਣੀ ਚਾਹੀਦੀ ਹੈ। ਇਹ ਤਜਵੀਜ਼ ਵੀ ਮੰਨਣਯੋਗ ਪਾਈ ਗਈ ਹੈ।

7. ਅੰਤ ਵਿਚ ਸਲਾਹਕਾਰ ਕਮੇਟੀ ਦੇ ਮੈਂਬਰਾਂ ਨੇ ਸੁਝਾਅ ਦਿੱਤਾ ਕਿ ਉਪਰੋਕਤ ਤਜਵੀਜ਼ਾਂ ਅਨੁਸਾਰ ਵਿਭਾਗ ਵਲੋਂ ਸਬੰਧਿਤ ਰੂਲਾਂ ਵਿਚ ਜਲਦੀ ਸੋਧ ਕੀਤੀ ਜਾਵੇ।

---

**Treatment of Persons Injured by Militants at C. M. C. Hospital Ludhiana.**

*157. (C. U.) **Shrimati Vimla Dang** : Will the Minister for Relief and Resettlement be pleased to state --

(a) whether the Government has made some arrangement with the C. M. C. Hospital, Ludhiana for providing free medical treatment to the persons treated at the Hospital after having been injured by militants in the State, if so, the details thereof;

(b) if the reply to part (a) be in the negative, whether the Government allow reimbursement of the expenditure including Hospital fee etc. incurred by such person at the said C.M.C. Hospital if so, details thereof?

**ਸ੍ਰੀ ਬਾਲ ਮੁਕੰਦ ਸ਼ਰਮਾ** : (ੳ) ਨਹੀਂ ਜੀ।

(ਅ) ਹਾਂ ਜੀ। ਸਰਕਾਰੀ ਹਸਪਤਾਲਾਂ ਅਤੇ ਪ੍ਰਾਈਵੇਟ ਹਸਪਤਾਲਾਂ ਵਿੱਚ ਜਿਸ ਵਿੱਚ ਸੀ.ਐਮ.ਸੀ. ਹਸਪਤਾਲ ਲੁਧਿਆਣਾ ਵੀ ਸ਼ਾਮਲ ਹੈ, ਵਿੱਚ ਦਾਖਲ ਵਿਅਕਤੀ ਦੇ ਇਲਾਜ ਦੇ ਪੂਰੇ ਖਰਚ ਦੀ ਪ੍ਰਤੀ-ਪੂਰਤੀ ਪੰਜਾਬ ਸਰਕਾਰ ਕਰਦੀ ਹੈ। ਬਸ਼ਰਤੇ ਅਜਿਹੇ ਕਲੇਮਾਂ ਨੂੰ ਮੈਡੀਕਲ ਅਫਸਰ ਵਲੋਂ ਤਸਦੀਕ ਕੀਤਾ ਗਿਆ ਹੋਵੇ ਅਤੇ ਸਬੰਧਤ ਜ਼ਿਲ੍ਹੇ ਦੇ ਮੁੱਖ ਮੈਡੀਕਲ ਅਫਸਰ ਵਲੋਂ ਪ੍ਰਤੀ ਹਸਤਾਖਰ ਕੀਤਾ ਗਿਆ ਹੋਵੇ ਅਤੇ ਉਸ ਨੇ ਆਪਣੀ ਤਸੱਲੀ ਕਰ ਲਈ ਹੋਵੇ ਕਿ ਅਜਿਹਾ ਚੰਗਾ ਇਲਾਜ ਉਸ ਜਗ੍ਹਾ

ਤੇ ਸਰਕਾਰੀ ਹਸਪਤਾਲ ਵਿੱਚ ਉਪਲਬਧ ਨਹੀਂ ਸੀ। ਇਲਾਜ ਦੇ ਖਰਚੇ ਦੀ ਪ੍ਰਤੀ ਪੂਰਤੀ ਵਿੱਚ ਜ਼ਖਮੀ ਹੋਏ ਵਿਅਕਤੀ ਵਲੋਂ ਦਾਖਲੇ ਦੌਰਾਨ ਸਾਰੇ ਖਰਚੇ ਜਿਨ੍ਹਾਂ ਵਿੱਚ ਹਸਪਤਾਲ ਦੀ ਫੀਸ, ਦਵਾਈਆਂ ਦੀ ਕੀਮਤ, ਟੀਕੇ ਅਤੇ ਹੋਰ ਜ਼ਰੂਰੀ ਸਮਾਨ ਜੋ ਕਿ ਇਲਾਜ ਮਰੀਜ ਦੇ ਠੀਕ ਹੋਣ ਲਈ ਜ਼ਰੂਰੀ ਹੋਵੇ, ਸ਼ਾਮਲ ਹਨ। ਖਰਚੇ ਦੀ ਪ੍ਰਤੀ-ਪੂਰਤੀ ਜ਼ਖਮੀ ਹੋਏ ਵਿਅਕਤੀ ਦੇ ਏਰੀਏ ਨਾਲ ਸਬੰਧਤ ਉਪ ਮੰਡਲ ਅਫਸਰ (ਸ) ਵਲੋਂ ਕੀਤੀ ਜਾਂਦੀ ਹੈ।

ਬਹੁਤ ਹੀ ਸਖਤ ਜ਼ਖਮੀ ਹੋਣ ਦੀ ਸੂਰਤ ਵਿੱਚ ਜਿਥੇ ਕਿ ਬਹੁਤੀ ਕੀਮਤ ਅਤੇ ਖਰਚੀਲੀਆਂ, ਜ਼ਿੰਦਗੀ ਬਚਾਉਣ ਵਾਲੀਆਂ ਦਵਾਈਆਂ ਦੀ ਇਲਾਜ ਲਈ ਲੋੜ ਹੋਵੇ ਅਤੇ ਜ਼ਖਮੀ ਹੋਣ ਵਾਲਾ ਇਹ ਮਹਿਸੂਸ ਕਰਦਾ ਹੋਵੇ ਕਿ ਉਹ ਕੀਮਤੀ ਦਵਾਈਆਂ ਆਪਣੀ ਜੇਬ ਵਿਚੋਂ ਨਹੀਂ ਖਰੀਦ ਸਕਦਾ ਤਾਂ ਇਸ ਬਾਰੇ ਜ਼ਿਲ੍ਹਾ ਰੈਡ ਕਰਾਸ ਸੁਸਾਇਟੀਆਂ ਦੀ ਸ਼ਮੂਲੀਅਤ ਵੀ ਯਕੀਨੀ ਬਣਾਈ ਜਾਂਦੀ ਹੈ ਅਤੇ ਇਸ ਤਰ੍ਹਾਂ ਸੁਸਾਇਟੀ ਵਲੋਂ ਕੀਤੇ ਖ਼ਰਚੇ ਦੀ ਉਪ ਮੰਡਲ ਅਫਸਰ (ਸ) ਵਲੋਂ ਪ੍ਰਤੀ-ਪੂਰਤੀ ਕੀਤੀ ਜਾਂਦੀ ਹੈ।

---

**ਉਦਯੋਗਿਕ ਕਿਰਤੀਆਂ ਨੂੰ ਬਿਨਾ ਵਿਆਜ ਕਰਜੇ/ਵਜ਼ੀਫੇ ਮੰਨਜ਼ੂਰ ਕਰਨ ਬਾਰੇ**

*182. (ਸੀ. ਯੂ.) **ਸ੍ਰੀਮਤੀ ਵਿਮਲਾ ਡਾਂਗ** : ਕੀ ਰਾਜ ਮੰਤਰੀ, ਕਿਰਤ ਤੇ ਰੋਜ਼ਗਾਰ ਵਿਭਾਗ ਦੀ ਦੱਸਣ ਦੀ ਖੇਚਲ ਕਰਨਗੇ—

(ੳ) ਜ਼ਿਲ੍ਹਾਵਾਰ, ਕਿਰਤੀਆਂ ਦੀ ਗਿਣਤੀ ਜਿਨ੍ਹਾਂ ਨੂੰ ਸਾਲ 1991 ਦੌਰਾਨ ਪੰਜਾਬ ਲੇਬਰ ਵੈਲਫੇਅਰ ਬੋਰਡ ਵਲੋਂ ਬਿਨਾਂ ਵਿਆਜ ਕਰਜ਼ੇ ਪ੍ਰਵਾਨ ਕੀਤੇ ਗਏ ਅਤੇ ਰਾਸ਼ੀ ;

(ਅ) ਜ਼ਿਲ੍ਹਾਵਾਰ, ਕਿਰਤੀਆਂ ਦੀ ਗਿਣਤੀ ਜਿਨ੍ਹਾਂ ਨੂੰ ਉਨ੍ਹਾਂ ਦੇ ਆਸਰਿਤਾਂ ਨੂੰ ਵਿਦਿਅਕ ਲੋੜਾਂ ਲਈ ਵਜ਼ੀਫੇ ਦਿੱਤੇ ਗਏ ਰਾਸ਼ੀ ਸਮੇਤ ?

**ਸਰਦਾਰ ਗੁਲਜ਼ਾਰ ਸਿੰਘ:** (ੳ) ਜ਼ਿਲ੍ਹਾਵਾਰ, ਕਿਰਤੀਆਂ ਦੀ ਗਿਣਤੀ ਜਿਨ੍ਹਾਂ ਨੂੰ ਸਾਲ 1991 ਦੌਰਾਨ ਪੰਜਾਬ ਲੇਬਰ ਵੈਲਫੇਅਰ ਬੋਰਡ ਵਲੋਂ ਬਿਨਾ ਵਿਆਜ ਪ੍ਰਵਾਨ ਕੀਤੇ ਕਰਜੇ ਉਨ੍ਹਾਂ ਦੀ ਰਾਸ਼ੀ ਸਮੇਤ ਤਫਸੀਲ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਜਿੰਨੇ ਕਿਰਤੀਆਂ ਨੂੰ ਕਰਜ਼ੇ ਪ੍ਰਵਾਨ ਕੀਤੇ ਗਏ | ਕਰਜ਼ਿਆਂ ਦੀ ਰਾਸ਼ੀ (ਰੁਪਏ) |
|---|---|---|---|
| 1 | 2 | 3 | 4 |
| 1. | ਪਟਿਆਲਾ | 59 | 40,400 |
| 2. | ਬਠਿੰਡਾ | 40 | 23,200 |
| 3. | ਰੋਪੜ | 62 | 33,200 |

[ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ]

| 1 | 2 | 3 | 4 |
|---|---|---|---|
| 4. | ਜਲੰਧਰ | 47 | 32,000 |
| 5. | ਹੁਸ਼ਿਆਰਪੁਰ | 80 | 48,000 |
| 6. | ਫਿਰੋਜ਼ਪੁਰ | 16 | 12,400 |
| 7. | ਲੁਧਿਆਣਾ | 88 | 55,200 |
| 8. | ਅੰਮ੍ਰਿਤਸਰ | 5 | 4,000 |
| 9. | ਫਰੀਦਕੋਟ | 13 | 8,400 |
| 10. | ਕਪੂਰਥਲਾ | 24 | 17,600 |
| 11. | ਗੁਰਦਾਸਪੁਰ | 13 | 10,400 |
| | | 447 | 2,84,800 |

(ਅ) ਜ਼ਿਲ੍ਹਾਵਾਰ ਕਿਰਤੀਆਂ ਦੀ ਗਿਣਤੀ ਜਿਨ੍ਹਾਂ ਦੇ ਆਸਰਿਤਾਂ ਨੂੰ ਵਿਦਿਅਕ ਲੋੜਾਂ ਲਈ ਵਜ਼ੀਫੇ ਦਿੱਤੇ ਗਏ ਉਨ੍ਹਾਂ ਦੀ ਰਾਸ਼ੀਆਂ ਸਮੇਤ ਤਫਸੀਲ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਲਾਭ ਪ੍ਰਾਪਤ ਕਿਰਤੀਆਂ/ ਆਸ਼ਰਿਤਾਂ ਦੀ ਗਿਣਤੀ | ਵਜ਼ੀਫੇ ਦੀ ਰਕਮ ਰੁਪਏ |
|---|---|---|---|
| 1 | 2 | 3 | 4 |
| 1. | ਪਟਿਆਲਾ | 58 | 36,132 |
| 2. | ਜਲੰਧਰ | 21 | 12,552 |
| 3. | ਲੁਧਿਆਣਾ | 1 | 600 |

| 1 | 2 | 3 | 4 |
|---|---|---|---|
| | | | ਰੁਪਏ |
| 4. | ਫਰੀਦਕੋਟ | 4 | 2,700 |
| 5. | ਰੋਪੜ | 28 | 18,060 |
| 6. | ਕਪੂਰਥਲਾ | 143 | 85,593 |
| 7. | ਅੰਮ੍ਰਿਤਸਰ | 103 | 64,500 |
| 8. | ਗੁਰਦਾਸਪੁਰ | 118 | 70,500 |
| | | 476 | 2,99,637 |

## ਰਾਜ ਵਿਚ ਸਹਿਕਾਰੀ ਮਿਲਕ ਪਲਾਂਟ

*165. (ਸੀ.ਯੂ.) : **ਸ਼੍ਰੀ ਸਜਵਾਰ ਸਿੰਘ**: ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਜਨਵਰੀ, 1988 ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੇ ਦੌਰਾਨ ਕਿੰਨੇ ਸਹਿਕਾਰੀ ਮਿਲਕ ਪਲਾਂਟ ਮਨਜ਼ੂਰ ਕੀਤੇ ਗਏ ਅਤੇ ਕਿਥੇ ਕਿਥੇ ਅਤੇ ਉਨ੍ਹਾਂ ਦੇ ਚਾਲੂ ਹੋਣ ਦੀਆਂ ਤਰੀਕਾਂ ਕੀ ਕੀ ਹਨ ?

**ਸ਼੍ਰੀ ਸੱਜਣ ਕੁਮਾਰ ਜਾਖੜ** : ਜਨਵਰੀ, 1988 ਤੋਂ ਕਿਸੀ ਵੀ ਨਵੇਂ ਦੁੱਧ ਪਲਾਂਟ ਨੂੰ ਸਹਿਕਾਰੀ ਖੇਤਰ ਵਿਚ ਲੱਗਣ ਦੀ ਮਨਜ਼ੂਰੀ ਰਾਜ ਸਰਕਾਰ ਵਲੋਂ ਜਾਂ ਨੈਸ਼ਨਲ ਡੇਅਰੀ ਵਿਕਾਸ ਬੋਰਡ ਵਲੋਂ ਨਹੀਂ ਦਿੱਤੀ ਗਈ। ਪਰ ਜੁਲਾਈ, 1988 ਵਿਚ ਮਿਲਕ ਯੂਨੀਅਨ ਅਤੇ ਮਿਲਕਫੈਡ ਪੰਜਾਬ ਦੀ ਬੇਨਤੀ ਤੇ ਐਨ.ਡੀ.ਡੀ.ਬੀ. ਨੇ ਮਿਲਕ ਪਲਾਂਟ ਲੁਧਿਆਣਾ ਦੀ ਸਮਰਥਾ ਵਧਾਉਣ ਦੀ ਮਨਜ਼ੂਰੀ ਦਿੱਤੀ ਸੀ ਜਿਸ ਵਿਚ ਪਲਾਂਟ ਦੀ ਸਮਰਥਾ 1.25 ਲੱਖ ਲੀਟਰ ਤੋਂ 3.00 ਲੱਖ ਲੀਟਰ ਪ੍ਰਤੀ ਦਿਨ ਅਤੇ 30 ਮੀਟਰਿਕ ਟਨ ਸੁੱਕਾ ਦੁੱਧ ਰੋਜ਼ਾਨਾ ਬਣਾਉਣ ਦੀ ਹੈ। ਇਸ ਤੇ 13.33 ਕਰੋੜ ਰੁਪਏ ਦਾ ਖਰਚ ਆਵੇਗਾ। ਸਮਰਥਾ ਵਧਾਉਣ ਦਾ ਕੰਮ ਚੱਲ ਰਿਹਾ ਹੈ ਤੇ ਇਸ ਉਪਰ 10 ਕਰੋੜ ਰੁਪਿਆ ਅਜ ਤਕ ਖਰਚ ਕੀਤਾ ਜਾ ਚੁੱਕਿਆ ਹੈ। ਵਧੀ ਹੋਈ ਸਮਰਥਾ ਤੇ ਪਲਾਂਟ ਚਲਣ ਲਈ ਤਿਆਰ ਹੈ ਪਰ ਮਕੈਨੀਕਲ ਵੈਪਰ ਰੀਕਮਪਰੈਸ਼ਨ ਫੈਨ ਜੋ ਜਰਮਨੀ ਤੋਂ ਐਨ.ਡੀ.ਡੀ.ਬੀ. ਨੇ ਮੰਗਵਾਉਣਾ ਹੈ, ਇਸ ਬਾਰੇ ਉਮੀਦ ਕੀਤੀ ਜਾਂਦੀ ਹੈ ਕਿ ਮਈ, 1992 ਤੱਕ ਇਹ ਮਕੈਨੀਕਲ ਵੇਪਰ ਰੀਕਮਪਰੈਸ਼ਨ ਫੈਨ ਪਹੁੰਚ ਜਾਵੇਗਾ ਤੇ ਸਤੰਬਰ ਦੇ ਅਖੀਰ ਤੱਕ ਪਲਾਂਟ ਚਾਲੂ ਕਰ ਦਿਤਾ ਜਾਵੇਗਾ।

## ਜ਼ਿਲ੍ਹਾ ਅੰਮ੍ਰਿਤਸਰ ਵਿਚ ਦਿਹਾਤੀ ਡਿਸਪੈਂਸਰੀਆਂ ਵਿਚ ਮੈਡੀਕਲ ਅਫਸਰ

*129. (ਸੀ. ਯੂ.). **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਜੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਇਸ ਸਮੇਂ ਕੁੱਲ ਕਿੰਨੀਆਂ ਦਿਹਾਤੀ **ਡਿਸਪੈਂਸਰੀਆਂ** ਹਨ ;

[ ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ ]

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰੀਆਂ ਡਿਸਪੈਂਸਰੀਆਂ ਵਿਚ ਮੈਡੀਕਲ ਅਫਸਰ ਲਗਾ ਦਿੱਤੇ ਗਏ ਹਨ, ਜੇਕਰ ਨਹੀਂ, ਤਾਂ ਇਸ ਦੇ ਕੀ ਕਰਨ ਹਨ ;

**ਸਰਦਾਰ ਲਾਲ ਸਿੰਘ :** (ੳ) ਇਸ ਵੇਲੇ ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਰੂਰਲ ਡਿਸਪੈਂਸਰੀਆਂ/ਸਬਸਿਡੀ ਹੈਲਥ ਸੈਂਟਰਾਂ ਦੀ ਕੁੱਲ ਗਿਣਤੀ 42 ਹੈ।

(ਅ) ਨਹੀਂ ਜੀ।

ਇਨ੍ਹਾਂ ਰੂਰਲ ਡਿਸਪੈਂਸਰੀਆਂ/ਸਬ-ਸਿਡਰੀ ਹੈਲਥ ਸੈਂਟਰਾਂ ਵਿਚ 42 ਮਨਜ਼ੂਰ ਮੈਡੀਕਲ ਅਫਸਰਾਂ ਦੀਆਂ ਆਸਾਮੀਆਂ ਵਿਚੋਂ 14 ਆਸਾਮੀਆਂ ਭਰੀਆਂ ਹੋਈਆਂ ਹਨ ਅਤੇ 28 ਆਸਾਮੀਆਂ ਖਾਲੀ ਹਨ। ਮੁਸ਼ਕਿਲ ਵਾਲੀਆਂ ਥਾਵਾਂ ਤੇ ਪੋਸਟਿੰਗ ਤੋਂ ਡਾਕਟਰ ਗੁਰੇਜ਼ ਕਰਦੇ ਹਨ।

-------

**ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਵਿਚ ਪਿੰਡਾਂ ਦੀਆਂ ਲਿੰਕ ਸੜਕਾਂ ਬਾਰੇ**

*130. (ਸੀ. ਯੂ.). **ਸਰਦਾਰ ਸੁਖਦੇਵ ਸਿੰਘ ਸ਼ਾਹਿਬਾਜ਼ਪੁਰੀ:** ਕੀ ਰਾਜ ਮੰਤਰੀ ਲੋਕ ਨਿਰਮਾਣ ਵਿਭਾਗ ਜ਼ਿਲ੍ਹਾ ਅੰਮ੍ਰਿਤਸਰ ਦੀ ਤਹਿਸੀਲ ਤਰਨਤਾਰਨ ਵਿਚ ਉਹਨਾਂ ਪਿੰਡਾਂ ਦੇ ਨਾਂ ਅਤੇ ਗਿਣਤੀ ਦੱਸਣ ਦੀ ਖੇਚਲ ਕਰਨਗੇ ਜਿਹੜੇ ਹਾਲੀ ਤੱਕ ਲਿਕ ਸੜਕਾਂ ਨਾਲ ਜੋੜੇ ਨਹੀਂ ਗਏ ਅਤੇ ਨਾਲ ਹੀ ਇਹ ਵੀ ਦੱਸਿਆ ਜਾਵੇ ਕਿ ਇਹ ਪਿੰਡ ਕਦੋਂ ਤੱਕ ਲਿੰਕ ਸੜਕਾਂ ਨਾਲ ਜੋੜੇ ਜਾਣਗੇ ?

**ਸਰਦਾਰ ਜੋਗਿੰਦਰ ਸਿੰਘ ਮਾਨ :** 1991 ਦੀ ਮਰਦਮ ਸ਼ੁਮਾਰੀ ਅਨੁਸਾਰ ਜ਼ਿਲ੍ਹਾ ਅੰਮ੍ਰਿਤਸਰ ਦੀ ਤਹਿਸੀਲ ਤਰਨ ਤਾਰਨ ਵਿਚ ਸਾਰੇ ਅਬਾਦੀ ਵਾਲੇ ਪਿੰਡ ਲਿੰਕ ਸੜਕਾਂ ਨਾਲ ਜੋੜੇ ਜਾ ਚੁਕੇ ਹਨ ਇਸ ਤਹਿਸੀਲ ਵਿਚ ਅਜਿਹਾ ਕੋਈ ਪਿੰਡ ਨਹੀਂ ਹੈ, ਜਿਹੜਾ ਕਿ ਲਿੰਕ ਸੜਕਾਂ ਨਾਲ ਨਾ ਜੋੜਿਆ ਹੋਵੇ।

------

**ਪਿੰਡ ਕਲਸੀਆਂ ਕਲਾਂ, ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਦੇ ਅਨੁਸੂਚਿਤ ਜਾਤੀਆਂ ਨੂੰ ਘਰੇਲੂ ਬਿਜਲੀ ਦੇ ਕੁਨੈਕਸ਼ਨ ਦੇਣਾ**

*131. (ਸੀ. ਯੂ.) **ਸਰਦਾਰ ਸੁਖਦੇਵ ਸਿੰਘ ਸਾਹਬਾਜ਼ਪੁਰੀ :** ਕੀ ਸਿੰਚਾਈ ਤੇ ਬਿਜਲੀ ਮੰਤਰੀ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ :

(ੳ) ਕੀ ਪਿੰਡ ਕਲਸੀਆਂ ਕਲਾਂ ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਦੇ ਸਾਰੇ ਅਨੁਸੂਚਿਤ ਜਾਤੀ ਵਿਅਕਤੀਆਂ ਨੂੰ ਘਰੇਲੂ ਬਿਜਲੀ ਕੁਨੈਕਸ਼ਨ ਦੇ ਦਿੱਤੇ ਗਏ ਹਨ; ਜੇ ਇਹ ਠੀਕ ਹੈ ਤਾਂ ਅਜਿਹਾ ਕਦੋਂ ਕੀਤਾ ਗਿਆ ਹੈ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਸਬੰਧਤ ਪਿੰਡ ਵਿਚ ਸਾਰੇ ਅਨੁਸੂਚਿਤ ਜਾਤੀ ਵਿਅਕਤੀਆਂ ਨੂੰ ਕਦੋਂ ਤੱਕ ਘਰੇਲੂ ਬਿਜਲੀ ਕੁਨੈਕਸ਼ ਦੇ ਦਿੱਤੇ ਜਾਣਗੇ ?

ਸਰਦਾਰ ਹਰਚਰਨ ਸਿੰਘ ਬਰਾੜ : (ੳ) ਨਹੀਂ ਜੀ।

(ਅ) ਕੇਵਲ ਦੋ ਦਰਖਾਸਤਾਂ ਪੈਂਡਿੰਗ ਹਨ। ਇਨ੍ਹਾਂ ਦੇ ਪ੍ਰਾਰਥੀਆਂ ਨੂੰ ਉਸ ਵੇਲੇ ਬਿਜਲੀ ਕੁਨੈਕਸ਼ਨ ਦੇ ਦਿੱਤੇ ਜਾਣਗੇ ਜਦੋਂ ਇਹ ਟੈਸਟ ਰਿਪੋਰਟਾਂ ਦੇ ਦੇਣਗੇ।

------

**ਸਿਖਿਆ ਵਿਭਾਗ ਵਿਚ ਖਾਲੀ ਅਸਾਮੀਆਂ ਭਰਨ ਬਾਰੇ**

*132. (ਸੀ. ਯੂ.). **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਿਖਿਆ ਮੰਤਰੀ ਜੀ ਦੱਸਣ ਦੀ ਖੇਚਲ ਕਰਨਗੇ ਕਿ —

(ੳ) ਸਿਖਿਆ ਵਿਭਾਗ ਵਿਚ ਜ਼ਿਲ੍ਹਾ ਸਿਖਿਆ ਅਫਸਰਾਂ/ਉਪ ਜ਼ਿਲ੍ਹਾ ਸਿਖਿਆ ਅਫਸਰਾਂ/ ਡਿਪਟੀ ਡਾਇਰੈਕਟਰਾਂ ਅਤੇ ਸਹਾਇਕ ਡਾਇਰੈਕਟਰਾਂ ਦੀਆਂ ਕੁੱਲ ਖਾਲੀ ਅਸਾਮੀਆਂ ਦੀ ਹੁਣ ਗਿਣਤੀ ;

(ਅ) ਕੀ ਉਪਰੋਕਤ 'ੳ' ਵਿਚ ਦੱਸੀਆਂ ਖਾਲੀ ਅਸਾਮੀਆਂ ਭਰਨ ਬਾਰੇ ਸਰਕਾਰ ਵਿਚਾਰ ਕਰ ਰਹੀ ਹੈ? ਜੇਕਰ ਹਾਂ, ਤਾਂ ਕਦੋਂ ?

**ਸ੍ਰੀ ਹਰਨਾਮ ਦਾਸ ਜੌਹਰ**: (ੳ) 5

(ਅ) ਹਾਂ ਜੀ। ਖਾਲੀ ਅਸਾਮੀਆਂ ਭਰਨ ਬਾਰੇ ਬਹੁਤ ਨਿਕਟ ਭਵਿਖ ਵਿਚ ਕਾਰਵਾਈ ਕੀਤੀ ਜਾ ਰਹੀ ਹੈ।

------

Construction of gates at the regulator Point of Ravi-Beas link Canal

*187. (C.U.). **Shri Raghunth Sahai Puri** : Will the Minister for Irrigation and Power be pleased to state—

(a) whether the Government is aware of the fact the erosion of thousands of acre of land is being casused by the flow of water into the Beas River throgh the Ravi-beas link Canal ;

(b) if the reply to part (a) above be in affirmative, whether the Government proposes, to construct gate at regulator point; if so, when

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਹਾਂ ਜੀ।

(ਅ) ਰੈਗੂਲੇਟਰ ਪੁਆਇੰਟਾਂ (ਆਰ.ਡੀ. 33450, 34,000 ਅਤੇ 38,300) ਉੱਤੇ ਗੇਟ ਉਸਾਰਨ ਦਾ 99 ਪ੍ਰਤੀਸ਼ਤ ਕੰਮ ਮੁਕੰਮਲ ਕੀਤਾ ਜਾ ਚੁੱਕਾ ਹੈ। 1 ਪ੍ਰਤੀਸ਼ਤ ਕੰਮ ਜਿਹਾ ਕਿ ਬਿਜਲੀ ਕੁਨੈਕਸ਼ਨਾਂ ਆਦਿ ਦਾ ਹੈ, ਪੰਜਾਬ ਰਾਜ ਬਿਜਲੀ ਬੋਰਡ ਪਾਸੋਂ ਮਨਜ਼ੂਰੀ ਨਾ ਮਿਲਣ ਕਰਕੇ ਲੰਬਿਤ ਪਿਆ ਹੈ।

----

**Inclusion of Pathankot and Dhar Block in World Bank's Scheme for Prevention of Soil Erosion**

*188 (C.U.) **Shri Raghunath Sahai Puri** : Will the Minister for Agriculture and Forests be pleased to state whether the Government

[ Shri Raghunath Sahai Puri ]

proposes to include Pathankot and Dhar Block of District Gurdaspur under the World Bank Scheme for Prevention of Soil Erosion ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ:** ਨਾ ਜੀ।

---

ਸੁਜਾਨਪੁਰ ਵਿਧਾਨ ਸਭਾ ਚੋਣ ਹਲਕੇ ਵਿੱਚ ਪਿੰਡ ਸ਼ੇਰਪੁਰ ਵਿਚ 15 ਬਿਸਤਰਿਆਂ ਦਾ ਸਿਵਲ ਹਸਪੱਤਾਲ

*190. (ਸੀ. ਯੂ.) ਸ੍ਰੀ ਰਘੂਨਾਥ ਸਹਾਏ ਪੁਰੀ: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਪਿੰਡ ਸ਼ੇਰਪੁਰ ਲਈ 15 ਬਿਸਤਰਿਆਂ ਦਾ ਸਿਵਲ ਹਸਪਤਾਲ ਮੰਨਜ਼ੂਰ ਕੀਤਾ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਉਕਤ ਹਸਪਤਾਲ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ:** (ੳ) ਨਹੀਂ ਜੀ। ਫੇਰ ਵੀ, ਪਿੰਡ ਸ਼ੇਰਪੁਰ ਵਿਖੇ ਇਕ ਚਾਰ ਬਿਸਤਰਿਆਂ ਵਾਲਾ ਸਬਸਿਡੀ ਹੈਲਥ ਸੈਂਟਰ ਕੰਮ ਕਰ ਰਿਹਾ ਹੈ। ਸਿਹਤ ਵਿਭਾਗ ਦੇ ਨਾਂ ਜ਼ਮੀਨ ਤਬਦੀਲ ਕਰਨ ਲਈ ਮਾਮਲਾ ਪਿੰਡ ਦੀ ਪੰਚਾਇਤ ਨਾਲ ਚਲ ਰਿਹਾ ਹੈ। ਉਸਾਰੀ ਦਾ ਕੰਮ ਪਿੰਡ ਦੀ ਪੰਚਾਇਤ ਵੱਲੋਂ ਇਸ ਵਿਭਾਗ ਦੇ ਨਾਂ ਜ਼ਮੀਨ ਤਬਦੀਲ ਕਰਵਾਉਣ ਉਪਰੰਤ ਸ਼ੁਰੂ ਕੀਤਾ ਜਾਵੇਗਾ।

------

**Setting up of Sugar Mills at Jalalabad (West)**

*162. (C.U.). **Shri Hans Raj Josan** Will the Minister for Co-operation be pleased to state whether there is any proposal under the consideration of the Government to set up a Co-operation Sugar Mill at Jalalabab (West) in District Ferozepur; if so, the location thereof ?

**ਸ੍ਰੀ ਸੱਜਣ ਕੁਮਾਰ ਜਾਖੜ:** ਜੀ ਨਹੀਂ।

---

ਰਾਜ ਵਿਚ ਟਾਡਾ ਅਧੀਨ ਟਰੇਡ ਯੂਨੀਅਨਿਸਟਾਂ ਦੀ ਨਜ਼ਰਬੰਦੀ

*144. (ਸੀ. ਯੂ.) 1. **ਕਾਮਰੇਡ ਅਜੈਬ ਸਿੰਘ ਰੌਂਤਾ**
2. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**
3. **ਕਾਮਰੇਡ ਹਰਦੇਵ ਸਿੰਘ ਅਰਸ਼ੀ**
4. **ਸ੍ਰੀਮਤੀ ਵਿਮਲਾ ਡਾਂਗ**

} ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 1990-1991 ਦੇ ਦੌਰਾਨ ਆਤੰਕਵਾਦ ਅਤੇ ਭੰਨ ਤੋੜ ਦੀਆਂ (ਕਾਰਵਾਈਆਂ) ਰੋਕ ਐਕਟ, 1985 ਅਧੀਨ ਗ੍ਰਿਫਤਾਰ ਕੀਤੇ ਗਏ ਟਰੇਡ ਯੂਨੀਅਨਿਸਟਾਂ ਦੀਆਂ ਗਿਣਤੀ ਅਤੇ ਨਾਂ ਅਤੇ ਪਤੇ ਕੀ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਨਜ਼ਰਬੰਦ ਵਿਅਕਤੀਆਂ ਵਿੱਚੋਂ ਕੋਈ ਵਿਅਕਤੀ ਅਜੇ ਵੀ ਨਜ਼ਰਬੰਦ ਹਨ ਜੇਕਰ ਅਜਿਹਾ ਹੈ, ਤਾਂ ਉਸ ਦੇ ਕੀ ਕਾਰਣ ਹਨ ?

**ਸਰਦਾਰ ਬੇਅੰਤ ਸਿੰਘ** (ੳ) ਸਾਲ 1990 ਅਤੇ 1991 ਦੌਰਾਨ ਟਾਡਾ ਐਕਟ ਅਧੀਨ ਕੋਈ ਟਰੇਡ ਯੂਨਿਅਨਿਸਟ ਨਜ਼ਰਬੰਦ ਨਹੀਂ ਕੀਤਾ ਗਿਆ।

(ਅ) ਕੋਈ ਨਹੀਂ।

------

ਸਬ-ਡਵੀਜ਼ਨਲ ਪੱਧਰ ਤੇ ਵਧੀਕ ਜ਼ਿਲ੍ਹਾ ਅਤੇ ਸੈਸ਼ਨ ਜੱਜਾਂ ਦੀ ਨਿਯੁਕਤੀ ਕਰਨ ਬਾਰੇ ।

*125. (ਸੀ ਯੂ.) ਸ੍ਰੀ **ਵਿਜੇ ਕੁਮਾਰ ਸਾਥੀ ਐਡਵੋਕੇਟ**: ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਸਬ-ਡਵੀਜ਼ਨਾਂ ਦੀ ਗਿਣਤੀ ਜਿਥੇ ਵਧੀਕ ਸੈਸ਼ਨ ਜੱਜ ਨਿਯੁਕਤ ਕੀਤੇ ਹੋਏ ਹਨ;

(ਅ) ਕੀ ਸਰਕਾਰ ਹਰ ਸਬ ਡਵੀਜ਼ਨ ਵਿੱਚ ਵਧੀਕ ਸਸ਼ਨ ਜੱਜ ਨਿਯੁਕਤ ਕਰਨ ਦੀ ਤਜਵੀਜ਼ ਤੇ ਵਿਚਾਰ ਕਰ ਰਹੀ ਹੈ : ਜੇ ਅਜਿਹਾ ਹੈ, ਤਾਂ ਕਿਸ ਮਿਤੀ ਤਕ ਨਿਯੁਕਤੀ ਕਰ ਦਿੱਤੀ ਜਾਵੇਗੀ ?

**ਸਰਦਾਰ ਬੇਅੰਤ ਸਿੰਘ :** (ੳ) ਕੇਵਲ ਬਰਨਾਲਾ ਸਬ-ਡਵੀਜ਼ਨ ਵਿਖੇ ਹੀ ਵਧੀਕ ਜ਼ਿਲ੍ਹਾ ਅਤੇ ਸੈਸ਼ਨ ਜੱਜ ਨਿਯੁਕਤ ਕੀਤਾ ਹੋਇਆ ਹੈ।

(ਅ) ਭਾਵੇਂ ਸਰਕਾਰ ਅਜਿਹਾ ਕਰਨਾ ਚਾਹੁੰਦੀ ਹੈ ਪਰੰਤੂ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੇ ਮਿਤੀ 4 ਫਰਵਰੀ, 1992 ਨੂੰ ਸੂਚਿਤ ਕੀਤਾ ਹੈ ਕਿ ਅਜਿਹੀ ਕੋਈ ਅਦਾਲਤ ਸਥਾਪਤ ਨਾ ਕੀਤੀ ਜਾਵੇ।

---

**Rape Cases in Moga Sub Division, District Faridkot.**

*126. (C.U.) **Shri Vijay Kumar Sathi Advocate :** Will the Chief Minister be pleased to state :—

(a) the total numer of rape cases registered in the Moga Sub-Division during the year 1991 ;

(b) the details of action if any, taken against the culprits involved in the cases referred to in part (a) above ?

**ਸਰਦਾਰ ਬੇਅੰਤ ਸਿੰਘ :** (ੳ) ਸਾਲ 1991 ਵਿਚ ਦੋ (2) ਕੇਸ ਦਰਜ ਕੀਤੇ ਗਏ ;

(ਅ) ਇਕ ਕੇਸ ਕੋਰਟ ਵਿਚ ਪੈਂਡਿੰਗ ਹੈ ਤੇ ਦੂਜਾ ਜੇਰੇ ਤਫਤੀਸ਼ ਹੈ।

---

**Recognition of Driving Schools**

*133. (C.U.) **Sardar Ranjit Singh Chhajalwadi** : Will the Minister of State for Transport be pleased to state :—

(a) whether the Government have recognised any Driving Schools in the State where from people can learn driving for obtaining driving licences; if so, the number and location there of ;

(b) whether the Government proposes to recognise more Driving Schools in the State ?

**ਮਾਸਟਰ ਜਾਗੀਰ ਸਿੰਘ**: (ੳ) ਹਾਂ ਜੀ। ਰਾਜ ਵਿੱਚ ਇਸ ਵੇਲੇ 12 ਡਰਾਈਵਿੰਗ ਸਕੂਲ ਪ੍ਰਮਾਣਿਤ ਹਨ। ਇਹ ਹੇਠ ਲਿਖੇ ਅਨੁਸਾਰ ਹਨ :--

ਅੰਮ੍ਰਿਤਸਰ-1, ਹੁਸ਼ਿਆਰਪੁਰ-1, ਜਲੰਧਰ-2, ਫਗਵਾੜਾ-1, ਬੇਹ ਕਾਜਲਾ (ਕਪੂਰਥਲਾ)-1, ਪਟਿਆਲਾ-1, ਰੋਪੜ-1, ਮੋਹਾਲੀ-2, ਖਰੜ-2

(ਅ) ਹਾਂ ਜੀ।

------

**Issuance of fresh Route Permits in the State**

*217. (C.U.) **Shri Rakesh Kumar Pandey** : Will the Minister of State for Transport be pleased to state—

(a) whether there is any proposal under consideration of Government to issue fresh route permits in the State;

(b) if the answer to part (a) above be in affirmative, whether the existing ratio of 60 : 40 between the Government and the private operators would be maintained ;

(c) whether the Government proposes to issue route permits to educated unemployed youth ; if so, the criteria likely to be adopted there for ?

**ਮਾਸਟਰ ਜਾਗੀਰ ਸਿੰਘ** : (ੳ) ਹਾਂ ਜੀ।

(ਅ) ਨਹੀਂ ਜੀ।

(ੲ) ਮੋਟਰ ਗੱਡੀ ਐਕਟ 1988 ਵਿੱਚ ਬੇਰੁਜ਼ਗਾਰ ਪੜ੍ਹੇ-ਲਿਖੇ ਨੌਜਵਾਨਾਂ ਲਈ ਰੂਟ ਪ੍ਰਮਿਟ ਰਾਖਵੇਂ ਕਰਨ ਬਾਰੇ ਕੋਈ ਉਪਬੰਧ ਨਹੀਂ ਹੈ। ਫਿਰ ਵੀ ਸਰਕਾਰ ਦੀ ਪਾਲਿਸੀ ਅਨੁਸਾਰ ਬੇਰੁਜ਼ਗਾਰ ਨੌਜਵਾਨਾਂ ਨੂੰ ਤਰਜੀਹ ਦਿੱਤੀ ਜਾਵੇਗੀ।

------

**ਸਰਕਾਰੀ ਗਰਲਜ਼ ਹਾਈ ਸਕੂਲ ਤਪਿਆਲਾ ਅਤੇ ਰਾਜਾ ਸਾਂਸੀ ਨੂੰ ਅਪਗਰੇਡ ਕਰਨ ਬਾਰੇ**

*149. (ਸੀ.ਯੂ.) **ਸਰਦਾਰ ਪਰਮਿੰਦਰ ਸਿੰਘ** : ਕੀ ਵਿਦਿਆ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਗਰਲਜ਼ ਹਾਈ ਸਕੂਲ ਤਪਿਆਲਾ ਅਤੇ ਸਰਕਾਰੀ ਗਰਲਜ਼ ਹਾਈ ਸਕੂਲ ਰਾਜਾ ਸਾਂਸੀ ਨੂੰ 10+2 ਪੱਧਰ ਅਤੇ ਅਪਗਰੇਡ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ। ਜੇਕਰ ਅਜਿਹਾ ਹੋਵੇ ਤਾਂ ਕਦੋਂ ਜੇ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

ਸ਼੍ਰੀ ਹਰਨਾਮ ਦਾਸ ਜੌਹਰ : ਨਹੀਂ ਜੀ। ਜ਼ਿਲ੍ਹਾ ਪਲਾਨਿੰਗ ਅਤੇ ਵਿਕਾਸ ਬੋਰਡ ਅੰਮ੍ਰਿਤਸਰ ਨੇ ਹੁਣ ਤੱਕ ਇਨ੍ਹਾਂ ਸਕੂਲਾਂ ਦੀ ਅਪਗਰੇਡੇਸ਼ਨ ਲਈ ਚੋਣ ਨਹੀਂ ਕੀਤੀ।

---

**ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਲਈ ਸੀ.ਟੀ. ਸਕੇਨ ਮਸ਼ੀਨ**

*150. (ਸੀ.ਯੂ.) **ਸਰਦਾਰ ਪਰਮਿੰਦਰ ਸਿੰਘ**: ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ---

(ੳ) ਕੀ ਸਰਕਾਰ ਨੇ ਗੁਰੂ ਨਾਨਕ ਦੇਵ, ਹਸਪਤਾਲ, ਅੰਮ੍ਰਿਤਸਰ ਲਈ ਕੋਈ ਸੀ.ਟੀ. ਸਕੇਨ ਮਸ਼ੀਨ ਖਰੀਦੀ ਸੀ; ਜੇਕਰ ਅਜਿਹਾ ਹੈ, ਤਾਂ ਕਦੋਂ ਅਤੇ ਇਸ ਦੀ ਕੀਮਤ ਕਿੰਨੀ ਹੈ ;

(ਅ) ਕੀ ਉਕਤ ਸੀ.ਟੀ. ਸਕੇਨ ਮਸ਼ੀਨ ਕੰਮ ਕਰ ਰਹੀ ਹੈ, ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਲਾਲ ਸਿੰਘ** : (ੳ) ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਲਈ ਸੀ.ਟੀ. ਸਕੇਨ ਮਸ਼ੀਨ ਦੀ ਖਰੀਦ ਕੰਟਰੋਲਰ ਆਫ ਸਟੋਰ ਰਾਹੀਂ 1,52,94,284 ਰੁਪਏ ਦੀ ਕੀਮਤ ਤੇ ਖਰੀਦੀ ਗਈ ਹੈ। ਇਹ ਮਸ਼ੀਨ ਅੰਮ੍ਰਿਤਸਰ ਵਿਖੇ ਮਹੀਨਾ ਜੁਲਾਈ, 1991 ਵਿਚ ਪ੍ਰਾਪਤ ਹੋਈ ਸੀ।

(ਅ) ਸਾਈਟ ਪ੍ਰੇਪਰੇਸ਼ਨ ਅਤੇ ਮਸ਼ੀਨ ਦੀ ਸਥਾਪਨਾ ਦਾ ਕੰਮ ਸਬੰਧਤ ਫਰਮ ਵਲੋਂ ਜਾਰੀ ਹੈ ਅਤੇ ਸੀ.ਟੀ. ਸਕੇਨ ਮਸ਼ੀਨ ਛੇਤੀ ਹੀ ਕੰਮ ਕਰਨਾ ਆਰੰਭ ਕਰ ਦੇਵੇਗੀ।

---

**ਗੁਰੂ ਨਾਨਕ ਦੇਵ ਹਸਪਤਾਲ ਅਤੇ ਗੁਰੂ ਤੇਗ ਬਹਾਦਰ ਹਸਪਤਾਲ ਅੰਮ੍ਰਿਤਸਰ ਵਿਚ ਦਵਾਈਆਂ ਅਤੇ ਡਾਕਟਰੀ ਸਹੂਲਤਾਂ ਦਾ ਨਾਂ ਮਿਲਣਾ।**

*151. (ਸੀ.ਯੂ.) **ਸਰਦਾਰ ਪਰਮਿੰਦਰ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :--

(ੳ) ਕੀ ਇਹ ਗੱਲ ਸਰਕਾਰ ਦੇ ਧਿਆਨ ਵਿਚ ਆਈ ਹੈ ਕਿ ਗੁਰੂ ਨਾਨਕ ਦੇਵ ਹਸਪਤਾਲ ਅਤੇ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਵਿਚ ਪਿਛਲੇ ਇੱਕ ਸਾਲ ਤੋਂ ਲੋਕਾਂ ਨੂੰ ਦਵਾਈਆਂ ਅਤੇ ਹੋਰ ਡਾਕਟਰੀ ਸਹੂਲਤਾਂ ਨਹੀਂ ਮਿਲ ਰਹੀਆਂ ਹਨ? ਜੇਕਰ ਅਜਿਹਾ ਹੈ, ਤਾਂ ਇਸ ਦੇ ਕੀ ਕਾਰਨ ਹਨ:

(ਅ) ਉਕਤ ਹਸਪਤਾਲਾਂ ਵਿਚ ਦਵਾਈਆਂ ਅਤੇ ਹੋਰ ਡਾਕਟਰੀ ਸਹੂਲਤਾਂ ਉਪਲਬੱਧ ਕਰਾਉਣ ਲਈ ਸਰਕਾਰ ਦਾ ਕੀ ਕਾਰਵਾਈ ਕਰਨ ਦਾ ਵਿਚਾਰ ਹੈ ?

**ਸਰਦਾਰ ਲਾਲ ਸਿੰਘ** : (ੳ) ਨਹੀਂ।

(ਅ) ਸਾਲ 1991-92 ਦੌਰਾਨ 76.73 ਲੱਖ ਰੁਪਏ ਦੀਆਂ ਦਵਾਈਆਂ/ਹਸਪਤਾਲਾਂ ਸਾਜ਼-ਸਮਾਨ ਮੁਹੱਈਆਂ ਕੀਤਾ ਗਿਆ। ਇਸ ਮੰਤਵ ਲਈ ਇਨ੍ਹਾਂ ਹਸਪਤਾਲਾਂ ਵਾਸਤੇ ਸਾਲ 1992-93 ਦੌਰਾਨ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

97.00 ਲੱਖ ਰੁਪਏ ਦਾ ਸਰਕਾਰ ਵੱਲੋਂ ਉਪਬੰਧ ਕੀਤਾ ਗਿਆ ਹੈ ਅਤੇ ਦਵਾਈਆਂ/ਹਸਪਤਾਲ ਸਾਜ਼ੋ-ਸਮਾਨ ਖਰੀਦਣ ਲਈ ਕਾਰਵਾਈ ਛੇਤੀ ਹੀ ਕੀਤੀ ਜਾ ਰਹੀ ਹੈ।

-------

**ਗੁਰੂ ਨਾਨਕ ਦੇਵ ਹਸਪਤਾਲ ਅੰਮ੍ਰਿਤਸਰ ਵਿਚ ਆਈ. ਸੀ. ਯੂ. ਅਤੇ ਆਈ. ਈ.ਸੀ.ਯੂ. ਯੂਨਿਟਾਂ ਬਣਾਉਣਾ**

*152. (ਸੀ.ਯੂ.) **ਸਰਦਾਰ ਪਰਮਿੰਦਰ ਸਿੰਘ** : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ --

(ੳ) ਕੀ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਦੀਆਂ ਆਈ.ਸੀ.ਯੂ. ਅਤੇ ਆਈ. ਈ.ਸੀ.ਯੂ. ਲਈ ਇਮਾਰਤਾਂ ਬਣ ਗਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਅਤੇ ਇਨ੍ਹਾਂ ਤੇ ਕੁੱਲ ਕਿੰਨਾ ਖਰਚਾ ਆਇਆ ਹੈ ;

(ਅ) ਕੀ ਉਕਤ ਯੂਨਿਟਾਂ ਲਈ ਮੈਡੀਕਲ ਅਫਸਰ ਅਤੇ ਹੋਰ ਪੈਰਾ ਮੈਡੀਕਲ ਸਟਾਫ ਮਨਜ਼ੂਰ ਕਰ ਦਿੱਤਾ ਗਿਆ ? ਜੇਕਰ ਨਹੀਂ; ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਲਾਲ ਸਿੰਘ** : (ੳ) ਆਈ.ਸੀ.ਯੂ. ਅਤੇ ਆਈ.ਈ.ਸੀ.ਯੂ. ਲਈ ਬਿਲਡਿੰਗ ਦੀ ਉਸਾਰੀ ਜਿਹੜੇ ਕਿ ਅਪਰੇਸ਼ਨ ਥੀਏਟਰ ਬਲਾਕ ਦਾ ਇੱਕ ਹਿੱਸਾ ਹਨ ਅਤੇ ਅੰਮ੍ਰਿਤਸਰ ਵਿਚ ਸਥਿਤ 500 ਬਿਸਤਰਿਆਂ ਵਾਲੇ ਗੁਰੂ ਨਾਨਕ ਦੇਵ ਹਸਪਤਾਲ ਵਿਖੇ ਸਥਿਤ ਹਨ, ਪਹਿਲਾਂ ਹੀ ਹੋ ਚੁੱਕੀ ਹੈ। ਇਸ ਬਿਲਡਿੰਗ ਕੰਪਲੈਕਸ ਤੇ, ਜਿਸ ਵਿਚ ਆਈ. ਸੀ.ਯੂ. ਅਤੇ ਆਈ.ਈ.ਸੀ.ਯੂ. ਵੀ ਸ਼ਾਮਲ ਹਨ, ਦੀ ਉਸਾਰੀ ਤੇ ਕੁੱਲ 2,43,75,000 ਰੁਪਏ ਖਰਚ ਆਏ ਹਨ ਅਤੇ ਇਹ ਬਿਲਡਿੰਗ ਹਸਪਤਾਲ ਅਧਿਕਾਰੀਆਂ ਨੂੰ ਮਹੀਨਾ ਮਾਰਚ, 1991 ਵਿਚ ਸੌਂਪੀ ਗਈ ਸੀ।

(ਅ) ਆਈ.ਸੀ.ਯੂ. ਅਤੇ ਆਈ.ਈ.ਸੀ.ਯੂ. ਲਈ ਵਾਧੂ ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀ ਰਚਨਾ ਸਬੰਧੀ ਤਜਵੀਜ਼ ਸਰਕਾਰ ਦੀ ਪੱਧਰ ਤੇ ਵਿਚਾਰ ਅਧੀਨ ਹੈ।

------

**ਪਿੰਡ ਲਖਨਾਂ, ਜ਼ਿਲ੍ਹਾ ਅੰਮ੍ਰਿਤਸਰ ਵਿਚ ਬਿਜਲੀ ਘਰ ਦੀ ਸਥਾਪਨਾ**

*226. (ਸੀ.ਯੂ.) **ਸਰਦਾਰ ਗੁਰਚੇਤ ਸਿੰਘ ਭੁੱਲਰ** : ਕੀ ਸਿੰਚਾਈ ਅਤੇ ਬਿਜਲੀ ਮੰਤਰੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਕੀ ਸਰਕਾਰ ਦੀ ਪਿੰਡ ਲਖਨਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਬਿਜਲੀ ਸਬ-ਸਟੇਸ਼ਨ ਸਥਾਪਤ ਕਰਨ ਦੀ ਤਜਵੀਜ਼ ਹੈ? ਜੇਕਰ ਹੈ; ਤਾਂ ਕਦੋਂ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਨਹੀਂ ਜੀ। (ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

------

**Bus Service to village Mohndipur from Amritsar and Patti**

*227. (C.U.) **Sardar Gurchet Singh Bhullar** : Will the Minister of State for Transport be pleased to state whether the Government propose to start bus service from Amritsar and Patti to village Mohndipur; if so, when ?

ਮਾਸਟਰ ਜਾਗੀਰ ਸਿੰਘ : ਹਾਂ ਜੀ। ਪੰਜਾਬ ਰੋਡਵੇਜ਼ ਵੱਲੋਂ 4 ਅਪ੍ਰੈਲ, 1992 ਤੋਂ ਬੱਸ ਸੇਵਾ ਮੁਹੱਈਆ ਕੀਤੀ ਜਾ ਰਹੀ ਹੈ।

---

**Revival of Municipal Committee, Khem Karan, District Amritsar**

***228. (C.U.) Sardar Gurchet Singh Bhullar** : Will the Minister for Finance be pleased to state—

(a) whether it is a fact that Municipal Committee at Khem Karan in Tehsil Patti, District Amritsar was functioning before 1977 and the same was dissolved in 1980;

(b) whether the Government propose to revive the Municipal Committee referred to in part (a) above; if so, when ?

ਡਾਕਟਰ ਕੇਵਲ ਕ੍ਰਿਸ਼ਨ : (ੳ) ਹਾਂ ਜੀ।

(ਅ) ਨਗਰਪਾਲਕਾ ਖੇਮਕਰਨ ਨੂੰ ਮੁੜ ਸਰਜੀਤ ਕਰਨ ਬਾਰੇ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਨਹੀਂ ਹੈ।

---

**Resumption of Bus Services on Various Routes in District Amritsar**

***229. (C.U.) Sardar Gurchet Singh Bhullar** : Will the Minister of State for Transport be pleased to state whether the Government propose to resume bus services on the following routes :—

(i) Khem Karan to Delhi ;

(ii) Khem Karan to Jammu ;

(iii) Khem Karan to Abohar ;

(iv) Khem Karan to Kapurthala via Goindwal ;

(v) Khem Karan to Chandigarh ;

(vi) Khem Karan to Amritsar ;

(vii) Khalra to Chandigarh ; and

(viii) Khalra to Shahbazpur ; if so, when ?

**ਮਾਸਟਰ ਜਾਗੀਰ ਸਿੰਘ** : (1) ਅਪ੍ਰੈਲ, 1992 ਦੇ ਪਹਿਲੇ ਹਫਤੇ ਤੋਂ ਖੇਮਕਰਨ-ਦਿੱਲੀ, ਖੇਮਕਰਨ-ਜੰਮੂ ਅਤੇ ਖੇਮਕਰਨ-ਚੰਡੀਗੜ੍ਹ ਰੂਟਾਂ ਤੇ ਬੱਸ ਸੇਵਾ ਚਾਲੂ ਕਰ ਦਿੱਤੀ ਗਈ ਹੈ।

(2) ਖੇਮਕਰਨ-ਅਬੋਹਰ ਅਤੇ ਖੇਮਕਰਨ-ਅੰਮ੍ਰਿਤਸਰ ਰੂਟਾਂ ਤੇ ਨਿਰਵਿਘਨ ਬੱਸ ਸੇਵਾ ਚੱਲ ਰਹੀ ਹੈ।

(3) ਖੇਮਕਰਨ-ਕਪੂਰਥਲਾ ਵਾਇਆ ਗੋਇੰਦਵਾਲ, ਖਾਲੜਾ-ਚੰਡੀਗੜ੍ਹ ਅਤੇ ਖਾਲੜਾ-ਸ਼ਾਹਬਾਜ਼-ਪੁਰ ਰੂਟਾਂ ਤੇ ਬੱਸ ਸੇਵਾ ਜਲਦੀ ਹੀ ਚਾਲੂ ਕੀਤੀ ਜਾ ਰਹੀ ਹੈ।

**Construction of Bridge over Sutlej River on Machhiwara Nawanshahar Road**

***221. (C.U.) Sardar Ishar Singh :** Will the Minister of State for Public Works (B&R) be pleased to state—

(a) whether it is a fact that the foundation stone of the bridge over Sutlej River on Machhiwara-Rahon-Nawanshahar road was laid during the previous Akali Government;

(b) if the reply to part (a) above be in the affirmative, the reasons for not constructing the said bridge so far ;

(c) whether the Government propose to construct the bridge referred to in part (a) above ; if so, when ?

ਸਰਦਾਰ ਜੋਗਿੰਦਰ ਸਿੰਘ ਮਾਨ : (ੳ) ਨਹੀਂ ਜੀ।

(ਅ) ਉਪਰੋਕਤ 'ੳ' ਦੇ ਸਨਮੁੱਖ ਸਵਾਲ ਹੀ ਪੈਦਾ ਨਹੀਂ ਹੁੰਦਾ।

(ੲ) ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ।

---

**ਵਾਧੂ ਜ਼ਮੀਨ ਦੀ ਵੰਡ**

***222. (ਸੀ.ਯੂ.) ਸਰਦਾਰ ਈਸ਼ਰ ਸਿੰਘ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿਚ ਕੁੱਲ ਕਿੰਨੇ ਏਕੜ ਜ਼ਮੀਨ ਵਾਧੂ ਕਰਾਰ ਦਿੱਤੀ ਗਈ ਹੈ ਅਤੇ ਕੀ ਇਹ ਜ਼ਮੀਨ ਭੂਮੀ-ਹੀਣ ਵਿਅਕਤੀਆਂ ਵਿਚ ਵੰਡਣ ਲਈ ਕਾਰਵਾਈ ਕੀਤੇ ਜਾਣ ਦਾ ਵਿਚਾਰ ਹੈ ?

**ਸਰਦਾਰ ਬੇਅੰਤ ਸਿੰਘ:** ਪੰਜਾਬ ਰਾਜ ਵਿਚ ਮਿਤੀ 31 ਦਸੰਬਰ, 1991 ਤੱਕ, 1,38,090 ਏਕੜ ਜ਼ਮੀਨ ਵਾਧੂ ਕਰਾਰ ਦਿੱਤੀ ਜਾ ਚੁੱਕੀ ਹੈ। ਇਸ ਵਿਚੋਂ 1,01,838 ਏਕੜ ਜ਼ਮੀਨ 26,433 ਯੋਗ ਵਿਅਕ-ਤੀਆਂ ਨੂੰ ਅਲਾਟ ਕੀਤੀ ਜਾ ਚੁੱਕੀ ਹੈ। ਬਾਕੀ ਜ਼ਮੀਨ ਅਲਾਟ ਨਾ ਕਰਨ ਦਾ ਕਾਰਨ ਇਹ ਹੈ ਕਿ ਇਸ ਜ਼ਮੀਨ ਸਬੰਧੀ ਵੱਖ-ਵੱਖ ਅਦਾਲਤਾਂ ਵਿਚ ਮੁਕੱਦਮੇਬਾਜ਼ੀ ਚਲ ਰਹੀ ਹੈ। ਇਨ੍ਹਾਂ ਕੇਸਾਂ ਦੇ ਛੇਤੀ ਨਿਪਟਾਰੇ ਲਈ ਰਾਜ ਸਰਕਾਰ ਵੱਲੋਂ ਲੋੜੀਂਦੇ ਉਪਰਾਲੇ ਕੀਤੇ ਜਾ ਰਹੇ ਹਨ।

161 ਏਕੜ ਝਗੜਾ-ਰਹਿਤ ਸਰਪਲੱਸ ਜ਼ਮੀਨ ਜੋ ਮੁਕਤਸਰ ਉਪ-ਮੰਡਲ ਵਿਚ ਉਪਲਬਧ ਹੈ, ਵਿੱਚੋਂ 11 ਏਕੜ ਯੋਗ ਵਿਅਕਤੀਆਂ ਨੂੰ ਵੰਡ ਦਿੱਤੀ ਗਈ ਹੈ ਅਤੇ ਬਾਕੀ ਦੀ ਛੇਤੀ ਵੰਡ ਦਿੱਤੀ ਜਾਵੇਗੀ।

---

**Grant for Dumping Places in Scheduled Cast Bastis in the State**

***159. (C.U.) Sardar Malkiat Singh Dakha :** Will the Minister for Social Welfare be pleased to state—

(a) whether it is a fact that proper sites for dumping of garbage are not made available in Scheduled Castes Bastis in the State ;

(b) whether it is also a fact that the amount of the grants for the provision of these sites in Scheduled Castes Bastis is very meagre; if so, whether the Government propose the amount of the said grants?

**ਸ੍ਰੀ ਬ੍ਰਹਮ ਮਹਿੰਦਰਾ** : (ੳ) ਹਾਂ ਜੀ।

(ਅ) 1,000/- ਰੁਪਏ ਪ੍ਰਤੀ ਮਰਲੇ ਦੇ ਹਿਸਾਬ ਤੋਂ ਵੱਧ ਰਾਸ਼ੀ ਨਹੀਂ ਦਿੱਤੀ ਜਾਂਦੀ। ਇਸ ਗਰਾਂਟ ਦੀ ਰਾਸ਼ੀ ਨੂੰ ਵਧਾਉਣ ਦੀ ਤਜਵੀਜ਼ ਨਹੀਂ ਹੈ।

---

**ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਕਾਦੀਆਂ, ਜ਼ਿਲ੍ਹਾ ਗੁਰਦਾਸਪੁਰ**

*209. **(ਸੀ. ਯੂ.) ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**: ਕੀ ਸਿਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਵਿਚ ਕਾਦੀਆਂ ਵਿਖੇ ਕੋਈ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਹੈ; ਜੇਕਰ ਹੈ, ਤਾਂ ਉਸ ਇਮਾਰਤ ਦਾ ਨਾਂ ਕੀ ਹੈ, ਜਿਥੇ ਉਕਤ ਸਕੂਲ ਇਸ ਸਮੇਂ ਚਲ ਰਿਹਾ ਹੈ ?

**ਸ੍ਰੀ ਹਰਨਾਮ ਦਾਸ ਜੌਹਰ** : ਨਹੀਂ ਜੀ। ਜ਼ਿਲ੍ਹਾ ਗੁਰਦਾਸਪੁਰ ਵਿਚ, ਕਾਦੀਆਂ ਵਿਖੇ ਕੋਈ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨਹੀਂ ਹੈ।

---

**ਸਿਵਲ ਹਸਪਤਾਲ, ਕਾਦੀਆਂ**

*210. **(ਸੀ.ਯੂ.) ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਕੀ ਸਿਵਲ ਹਸਪਤਾਲ, ਕਾਦੀਆਂ ਦੀ ਆਪਣੀ ਇਮਾਰਤ ਹੈ;

(ਅ) ਕੀ ਉਕਤ ਸਿਵਲ ਹਸਪਤਾਲ ਵਿਚ ਕੋਈ ਲੇਡੀ ਡਾਕਟਰ ਲਗਾਈ ਗਈ ਹੈ ?

**ਸਰਦਾਰ ਲਾਲ ਸਿੰਘ** : (ੳ) ਨਹੀਂ ਜੀ। ਸਿਵਲ ਹਸਪਤਾਲ, ਕਾਦੀਆਂ ਕਿਰਾਏ ਦੀ ਇਮਾਰਤ ਵਿਚ ਹੈ।

(ਅ) ਹਾਂ ਜੀ।

---

**Pension to the Hapless Parents**

***167. (C.U.) Shrimati Laxmi Kanta Chawla** : Will the Minister for Relief and Resettlement be pleased to state—

(a) whether any pension is granted by the Government to the hapless parents whose all children were killed by the terrorists; if so, the rate thereof ;

[Shrimati Laxmi Kanta Chawla]

(b) the scheme, if any, the Government propose to evolve for ensuring that the said hapless parents are looked after in their old-age ?

ਸ਼੍ਰੀ ਬਾਲ ਮੁਕੰਦ ਸ਼ਰਮਾ (ੳ) ਜੀ ਹਾਂ, ਬਜ਼ੁਰਗ ਆਸ਼ਰਿਤ ਮਾਂ-ਬਾਪ ਨੂੰ 100 ਰੁਪੇ ਪ੍ਰਤੀ ਮਹੀਨੇ ਦੇ ਹਿਸਾਬ ਨਾਲ ਗੁਜ਼ਾਰਾ ਭੱਤਾ ਦਿੱਤਾ ਜਾਂਦਾ ਹੈ। ਇਹ ਗੁਜ਼ਾਰਾ ਭੱਤਾ ਵਿਧਵਾ ਨੂੰ ਮਿਲਣ ਵਾਲੇ ਗੁਜ਼ਾਰੇ ਭੱਤੇ ਤੋਂ ਵੱਖਰਾ ਹੈ। ਬਜ਼ੁਰਗ ਆਸ਼ਰਿਤ ਮਾਂ-ਬਾਪ ਜਿਨ੍ਹਾਂ ਦਾ ਅਣ-ਵਿਆਹਿਆ ਪੁੱਤਰ ਖਾੜਕੂਆਂ ਦੀਆਂ ਹਿੰਸਕ ਕਾਰਵਾਈਆਂ ਦੁਆਰਾ ਮਾਰਿਆ ਗਿਆ ਹੋਵੇ, ਨੂੰ 1,000 ਰੁਪੇ ਪ੍ਰਤੀ ਮਹੀਨੇ ਦੇ ਹਿਸਾਬ ਨਾਲ ਗੁਜ਼ਾਰਾ ਭੱਤਾ ਦਿੱਤਾ ਜਾਂਦਾ ਹੈ।

(ਅ) ਸਹਾਇਤਾ ਤੇ ਮੁੜ ਸਥਾਪਨ ਵਿਭਾਗ ਵਿੱਚ ਬਿਰਧਾਂ ਦੀ ਦੇਖਭਾਲ ਲਈ ਹੋਰ ਕੋਈ ਸਕੀਮ ਨਹੀਂ ਹੈ।

---

**Educational Facilities to the Children of Innocent Persons killed by Militants**

*239. (C.U.) **Shrimati Laxmi Kanta Chawla** : Will the Minister for Relief and Resettlement be pleased to state whether any special facilities are being provided for free education to the children of innocent citizens killed in the State by the militants; if so, the details thereof?

ਸ਼੍ਰੀ ਬਾਲ ਮੁਕੰਦ ਸ਼ਰਮਾ : ਹਾਂ ਜੀ, ਪੰਜਾਬ ਸਰਕਾਰ ਰਾਜ ਵਿੱਚ ਅੱਤਵਾਦੀਆਂ ਹੱਥੋਂ ਮਾਰੇ ਜਾਂਦੇ ਬੇ-ਗੁਨਾਹ ਵਿਅਕਤੀਆਂ ਦੇ ਬੱਚਿਆਂ ਨੂੰ ਯੂਨੀਵਰਸਿਟੀ ਪੱਧਰ ਤੱਕ ਮੁਫਤ ਵਿੱਦਿਆ ਦੀ ਸਹੂਲਤ ਪ੍ਰਦਾਨ ਕਰਦੀ ਹੈ। ਮੁਫਤ ਵਿੱਦਿਆ ਵਿਚ ਟਿਊਸ਼ਨ ਫੀਸ, ਕਾਲਜ ਫੰਡਜ਼ ਅਤੇ ਚਾਰਜਿਜ਼ ਸ਼ਾਮਲ ਹਨ।

---

**ਰਾਜ ਵਿਚ ਪੁਲਿਸ ਹਿਰਾਸਤ ਵਿਚ ਮੌਤਾਂ**

*143. (ਸੀ.ਯੂ.) 1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਕਾਮਰੇਡ ਗੁਰਨਾਮ ਸਿੰਘ
3. ਸਰਦਾਰ ਅਜੈਬ ਸਿੰਘ ਰੌਂਤਾ
4. ਸ਼੍ਰੀਮਤੀ ਵਿਮਲਾ ਡਾਂਗ

} ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਸਾਲ 1990 ਅਤੇ 1991 ਦੇ ਦੌਰਾਨ ਰਾਜ ਵਿਚ ਪੁਲਿਸ ਹਿਰਾਸਤ ਵਿਚ ਮਾਰੇ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ ਅਤੇ ਉਨ੍ਹਾਂ ਪੁਲਿਸ ਸਟੇਸ਼ਨਾਂ ਦੇ ਨਾਂ ਕੀ ਕੀ ਹਨ ਜਿਥੇ ਉਕਤ ਮੌਤਾਂ ਹੋਈਆਂ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮੌਤਾਂ ਸਬੰਧੀ ਕੋਈ ਮੈਜਿਸਟਰੇਟੀ ਜਾਂ ਅਦਾਲਤੀ ਜਾਂਚ ਪੜਤਾਲ ਹੋਈ; ਜੇਕਰ ਹੋਈ, ਤਾਂ ਉਕਤ ਜਾਂਚ-ਪੜਤਾਲ ਦਾ ਕੀ ਸਿੱਟਾ ਨਿਕਲਿਆ ਅਤੇ ਜਾਂਚ ਪੜਤਾਲ ਰਿਪੋਰਟ ਦੇ ਆਧਾਰ ਤੇ ਕੀਤੀ ਗਈ ਕਾਰਵਾਈ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਵੇ?

**ਸਰਦਾਰ ਬੇਅੰਤ ਸਿੰਘ:** (ੲ) 1990-91 ਦੌਰਾਨ ਪੁਲਿਸ ਹਿਰਾਸਤ ਵਿਚ ਕੁਲ 6 ਆਦਮੀ ਮਰੇ। ਉਹਨਾਂ ਦੇ ਨਾਮ ਅਤੇ ਐਡਰੈਸ ਇਸ ਪ੍ਰਕਾਰ ਹਨ:—

| ਲੜੀ ਨੰ: | ਨਾਮ, ਪਤਾ ਅਤੇ ਥਾਣਾ | ਸਾਲ |
|---|---|---|
| 1 | ਸ੍ਰੀ ਬੂਟਾ ਸਿੰਘ ਪੁੱਤਰ ਲਾਲ ਸਿੰਘ ਮਜ਼ਹਬੀ, ਵਾਸੀ ਮਕਬੂਲਪੁਰਾ ਅੰਮ੍ਰਿਤਸਰ ਥਾਣਾ 'ਏ' ਡਵੀਜ਼ਨ, ਅੰਮ੍ਰਿਤਸਰ। | 1990 |
| 2 | ਸ੍ਰੀ ਰਘਬੀਰ ਸਿੰਘ ਪੁੱਤਰ ਸੁੰਦਰ ਸਿੰਘ ਮਜ਼ਹਬੀ, ਵਾਸੀ ਖਾਸਾ, ਥਾਣਾ ਛੇਹਰਟਾ | 1990 |
| 3 | ਸ੍ਰੀ ਟਹਿਲ ਸਿੰਘ ਪੁੱਤਰ ਉਜਾਗਰ ਸਿੰਘ ਵਾਸੀ, ਡਸਕਾ, ਥਾਣਾ ਲੈਹਰਾ | 1990 |
| 4 | ਸ੍ਰੀ ਰਘਬੀਰ ਸਿੰਘ, ਪੁੱਤਰ ਲਾਲ ਸਿੰਘ, ਵਾਸੀ ਅਮਰਪੁਰਾ, ਥਾਣਾ ਸਦਰ, ਅਬੋਹਰ | 1991 |
| 5 | ਸ੍ਰੀ ਸਿੰਗਾਰਾ ਸਿੰਘ ਪੁੱਤਰ ਗੁਰਦਿਆਲ ਸਿੰਘ, ਵਾਸੀ ਸਰੀਂਹ, ਥਾਣਾ ਸਦਰ, ਲੁਧਿਆਣਾ। | 1991 |
| 6 | ਸ੍ਰੀ ਸੰਤੋਖ ਸਿੰਘ ਪੁੱਤਰ ਇੰਦਰ ਸਿੰਘ, ਵਾਸੀ ਮਲੌਦਵਾਲ, ਥਾਣਾ ਸਦਰ, ਲੁਧਿਆਣਾ। | 1991 |

(ਅ) ਲੜੀ ਨੰ: 1, 2 ਅਤੇ 3 ਉਕਤ ਦਿੱਤੇ ਗਏ ਕੇਸਾਂ ਸਬੰਧੀ ਕਾਰਜਕਾਰੀ ਮੈਜਿਸਟ੍ਰੇਟ ਨੇ ਪੜਤਾਲ ਕੀਤੀ ਹੈ। ਲੜੀ ਨੰ: 1 ਅਤੇ 2 ਤੇ ਦਰਸਾਏ ਗਏ ਕੇਸਾਂ ਵਿਚ ਕੋਈ ਵੀ ਪੁਲਿਸ ਅਫਸਰ ਕਸੂਰਵਾਰ ਨਹੀਂ ਪਾਇਆ ਗਿਆ। ਲੜੀ ਨੰ: 3 ਤੇ ਦਰਸਾਏ ਗਏ ਕੇਸਾਂ ਸਬੰਧੀ ਮੁਕੱਦਮਾ ਜੇਰ ਧਾਰਾ 304 ਹਿੰਦ ਦੰਡਾਵਲੀ, ਕਾਰਜਕਾਰੀ ਮੈਜਿਸਟ੍ਰੇਟ, ਸੁਨਾਮ ਵੱਲੋਂ ਕੀਤੀ ਗਈ ਪੜਤਾਲ ਉੱਤੇ ਕਸੂਰਵਾਰ ਪੁਲਿਸ ਮੁਲਾਜ਼ਮਾਂ ਦੇ ਵਿਰੁੱਧ ਦਰਜ ਕੀਤਾ ਗਿਆ ਜੋ ਜ਼ੇਰੇ ਸਮਾਇਤ ਹੈ। ਲੜੀ ਨੰ: 4 ਤੇ ਦਰਸਾਏ ਗਏ ਕੇਸ ਦੇ ਸਬੰਧ ਵਿੱਚ ਕੋਈ ਮੈਜਿਸਟਰੀਅਲ ਪੜਤਾਲ ਨਹੀਂ ਕੀਤੀ ਗਈ। ਪਰੰਤੂ ਮੁਕੱਦਮਾ ਜ਼ੇਰ ਧਾਰਾ 304/148/149/120–ਬੀ, ਹਿੰਦ ਦੰਡਾਵਲੀ ਪੁਲਿਸ ਮੁਲਾਜ਼ਮਾਂ ਦੇ ਵਿਰੁੱਧ ਦਰਜ ਕੀਤਾ ਗਿਆ ਜੋ ਜ਼ੇਰੇ ਸਮਾਇਤ ਹੈ। ਲੜੀ ਨੰ: 5 ਤੇ ਦਰਸਾਏ ਗਏ ਵਿਅਕਤੀ ਨੇ ਜਦੋਂ ਕਿ ਉਸਨੂੰ ਅਸਲੇ ਦੀ ਬਰਾਮਦਗੀ ਲਈ ਜੀਪ ਵਿਚ ਲੈ ਜਾਇਆ ਜਾ ਰਿਹਾ ਸੀ, ਛਲਾਂਗ ਲਗਾ ਦਿੱਤੀ ਜਿਸ ਕਰਦੇ ਉਸ ਦੀ ਮੌਤ ਹੋ ਗਈ। ਲੜੀ ਨੰ: 6 ਤੇ ਦਰਸਾਇਆ ਗਿਆ ਵਿਅਕਤੀ ਦਿਲ ਦੇ ਫੇਲ੍ਹ ਹੋਣ ਕਰਕੇ ਮਰ ਗਿਆ। ਲੜੀ ਨੰ: 5 ਅਤੇ 6 ਬਾਰੇ ਮੈਜਿਸਟਰੀਅਲ ਪੜਤਾਲ ਨਹੀਂ ਕੀਤੀ ਗਈ।

— —

## ਜ਼ਿਲ੍ਹਾ ਬਠਿੰਡਾ ਵਿਚ ਸਿਵਲ ਹਸਪਤਾਲ ਬੁਢਲਾਡਾ ਮੰਡੀ ਅਤੇ ਬਰੇਟਾ ਮੰਡੀ ਵਿਚ ਡਾਕਟਰ ਲਗਾਉਣਾ

***194. (ਸੀ.ਯੂ.) ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਤਹਿਸੀਲ ਮਾਨਸਾ ਜ਼ਿਲ੍ਹਾ ਬਠਿੰਡਾ ਵਿਚ ਕਰਮਵਾਰ ਸਿਵਲ ਹਸਪਤਾਲ ਬੁਢਲਾਡਾ ਮੰਡੀ ਅਤੇ ਬਰੇਟਾ ਮੰਡੀ ਵਿਚ ਡਾਕਟਰਾਂ ਦੀ ਮਨਜ਼ੂਰ-ਸ਼ੁਦਾ ਗਿਣਤੀ ਕਿੰਨੀ ਹੈ ;

(ਅ) ਇਸ ਸਮੇਂ ਉਕਤ ਹਰ ਇੱਕ ਹਸਪਤਾਲ ਵਿਚ ਲਗਾਏ ਗਏ ਡਾਕਟਰਾਂ ਦੀ ਵੱਖ ਵੱਖ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਲਾਲ ਸਿੰਘ** : (ੳ) ਇਸ ਸਮੇਂ ਮੁੱਢਲਾ ਸਿਹਤ ਕੇਂਦਰ/ਕਮਿਊਨਿਟੀ ਹੈਲਥ ਸੈਂਟਰ ਬੁਢਲਾਡਾ ਵਿਖੇ ਇਕ ਸੀਨੀਅਰ ਮੈਡੀਕਲ ਅਫਸਰ, 5 ਮੈਡੀਕਲ ਅਫਸਰ ਅਤੇ ਇਕ ਡੈਂਟਲ ਡਾਕਟਰ ਦੀਆਂ ਆਸਾਮੀਆਂ ਮਨਜ਼ੂਰ-ਸ਼ੁਦਾ ਹਨ ਅਤੇ ਰੂਰਲ ਹਸਪਤਾਲ ਬਰੇਟਾ ਵਿਖੇ ਮੈਡੀਕਲ ਅਫਸਰਾਂ ਦੀਆਂ 2 ਆਸਾਮੀਆਂ ਮਨਜ਼ੂਰ ਹਨ ।

(ਅ) ਮੁਢਲਾ ਸਿਹਤ ਕੇਂਦਰ/ਕਮਿਊਨਿਟੀ ਹੈਲਥ ਸੈਂਟਰ, ਬੁਢਲਾਡਾ ਵਿਖੇ ਇਸ ਸਮੇਂ ਇਕ ਸੀਨੀਅਰ ਮੈਡੀਕਲ ਅਫਸਰ, 3 ਮੈਡੀਕਲ ਅਫਸਰ ਤਾਇਨਾਤ ਹਨ । ਰੂਰਲ ਹਸਪਤਾਲ ਬਰੇਟਾ ਵਿਖੇ 2 ਮੈਡੀਕਲ ਅਫਸਰ ਤਾਇਨਾਤ ਹਨ ।

---

## Inclusion of village Budhlada within the Municipal limits of Municipal Committee, Budhlada

***195. (C.U.) Comrade Hardev Singh Arshi** : Will the Minister for Finance be pleased to State whether the Government propose to include village Budhlada, Tehsil Mansa, District Bathinda in the Municipal limits of Municipal Committee, Budhlada Mandi, if so, when ?

**ਡਾਕਟਰ ਕੇਵਲ ਕ੍ਰਿਸ਼ਨ** : ਹਾਲ ਦੀ ਘੜੀ ਬੁਢਲਾਡਾ ਪਿੰਡ ਨੂੰ ਨਗਰ ਪਾਲਿਕਾ ਬੁਢਲਾਡਾ ਦੀਆਂ ਹੱਦਾਂ ਵਿਚ ਸ਼ਾਮਲ ਕਰਨ ਬਾਰੇ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਨਹੀਂ ਹੈ ।

---

## New Buses for Budhlada Depot of Pepsu Road Transport Corporation

***196. (C.U.) Comrade Hardev Singh Arshi** : Will the Minister of State for Transport be pleased to state :—

(a) whether the Government propose to shift the Bus Depot of Pepsu Road Transport Corporation from Budhlada to some other place;

(b) if the reply to part (a) above be in the negative, the reasons for not providing new buses at Budhlada Depot ?

**ਮਾਸਟਰ ਜਾਗੀਰ ਸਿੰਘ :** (ੳ) ਨਹੀਂ ਜੀ ।

(ਅ) ਸਾਲ 1991-92 ਦੌਰਾਨ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਬੁਢਲਾਡਾ ਡਿਪੂ ਨੂੰ 12 ਨਵੀਆਂ ਗੱਡੀਆਂ ਦਿੱਤੀਆਂ ਗਈਆਂ ਹਨ ।

---

## ਘਰੇਲੂ ਖਪਤਕਾਰਾਂ ਲਈ ਲੋਡ ਦੇ ਆਧਾਰ ਉੱਤੇ ਪਾਵਰ ਟੈਰਿਫ

*259. (ਸੀ.ਯੂ.) **ਸਰਦਾਰ ਨਿਰਮਲ ਸਿੰਘ ਮਹੰਤ :** ਕੀ ਸਿੰਜਾਈ ਤੇ ਬਿਜਲੀ ਮੰਤਰੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ :—

(ੳ) ਕੀ ਇਹ ਠੀਕ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਪ੍ਰਾਂਤ ਵਿਚ ਘਰੇਲੂ ਖਪਤ-ਕਾਰਾਂ ਕੋਲੋਂ ਲੋਡ ਦੇ ਆਧਾਰ ਤੇ ਬਿਜਲੀ ਦੇ ਖਰਚੇ ਲੈ ਰਿਹਾ ਹੈ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਰਾਜ ਸਰਕਾਰ ਦੀ ਘਰੇਲੂ ਖਪਤਕਾਰਾਂ ਕੋਲੋਂ ਮੀਟਰ ਰੀਡਿੰਗ ਅਨੁਸਾਰ ਬਿਲ ਚਾਰਜ ਕਰਨ ਦੀ ਪੁਰਾਣੀ ਪ੍ਰਥਾ ਨੂੰ ਮੁੜ ਲਾਗੂ ਕਰਨ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੈ ਤਾਂ ਕਦੋਂ ਤੱਕ ?

**ਸਰਦਾਰ ਹਰਚਰਨ ਸਿੰਘ ਬਰਾੜ:** (ੳ) ਨਹੀਂ ਜੀ ।

(ਅ) ਘਰੇਲੂ ਖਪਤਕਾਰਾਂ ਕੋਲੋਂ ਬਿਲ ਘਰੇਲੂ ਖਪਤ ਅਨੁਸਾਰ, ਜੋ ਬਿਜਲੀ ਦੇ ਮੀਟਰਾਂ ਵੱਲੋਂ ਦਰਸਾਈ ਜਾਂਦੀ ਹੈ, ਵਸੂਲੇ ਜਾਂਦੇ ਹਨ, ਪਰ ਸ਼ਰਤ ਇਹ ਹੈ ਕਿ ਅਜਿਹੇ ਖਪਤਕਾਰਾਂ ਕੋਲੋਂ ਕੁਨੈਕਟਿਡ ਲੋਡ ਅਨੁਸਾਰ ਕੁਲ ਨਿਰਧਾਰਤ ਘੱਟੋ ਘੱਟ ਮਾਸਿਕ ਖਰਚਾ ਜ਼ਰੂਰ ਲਿਆ ਜਾਂਦਾ ਹੈ । ਇਸ ਸਿਸਟਮ ਵਿੱਚ ਕੋਈ ਤਬਦੀਲੀ ਨਹੀਂ ਕੀਤੀ ਗਈ।

------

## ਬਾਬਾ ਸਾਹਿਬ ਡਾ. ਬੀ.ਆਰ ਅੰਬੇਦਕਰ ਜੀ ਦੇ ਬੁੱਤ ਦੀ ਬਰਨਾਲਾ ਵਿਖੇ ਸਥਾਪਨਾ

*260. (ਸੀ.ਯੂ.) **ਸਰਦਾਰ ਨਿਰਮਲ ਸਿੰਘ ਨਿਮਾ :** ਕੀ ਮੁੱਖ ਮੰਤਰੀ ਜੀ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਕੀ ਸਰਕਾਰ ਵੱਲੋਂ ਕਚਹਿਰੀ ਚੌਕ ਬਰਨਾਲਾ ਵਿਖੇ ਡਾ. ਭੀਮ ਰਾਓ ਅੰਬੇਦਕਰ ਜੀ ਦਾ ਬੁੱਤ ਸਥਾਪਤ ਕਰਨ ਦੀ ਤਜ਼ਵੀਜ਼ ਹੈ ? ਜੇਕਰ ਤਜਵੀਜ ਹੈ ਤਾਂ ਇਹ ਬੁੱਤ ਕਦੋਂ ਸਥਾਪਤ ਕੀਤਾ ਜਾਣਾ ਹੈ ?

**ਸਰਦਾਰ ਬੇਅੰਤ ਸਿੰਘ :** ਸਰਕਾਰ ਵੱਲੋਂ ਕਚਹਿਰੀ ਚੌਂਕ ਬਰਨਾਲਾ ਵਿਖੇ ਡਾ. ਭੀਮ ਰਾਓ ਅੰਬੇਦਕਰ ਜੀ ਦਾ ਬੁੱਤ ਸਥਾਪਤ ਕਰਨ ਦੀ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

-------

**ਰਣਜੀਤ ਸਾਗਰ ਡੈਮ ਦੇ ਵਰਕ-ਚਾਰਜਡ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਤ ਕਰਨਾ**

*192. (ਸੀ.ਯੂ.). **ਸ੍ਰੀ ਰਘੂਨਾਥ ਸਹਾਏ ਪੁਰੀ** : ਕੀ ਸਿੰਚਾਈ ਅਤੇ ਬਿਜਲੀ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਰਣਜੀਤ ਸਾਗਰ ਡੈਮ ਪ੍ਰੋਜੈਕਟ ਵਿਚ ਕੰਮ ਕਰ ਰਹੇ ਵਰਕ-ਚਾਰਜਡ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਦੀ ਸਰਕਾਰ ਦੀ ਤਜਵੀਜ਼ ਹੈ, ਜੇਕਰ ਹੈ, ਤਾਂ ਕਦੋਂ ?

**ਸਰਦਾਰ ਹਰਚਰਨ ਸਿੰਘ ਬਰਾੜ** : ਨਹੀਂ ਜੀ।

------

**ਹਥਿਆਰਾਂ ਦੇ ਲਸੰਸਾਂ ਨੂੰ ਨਵਿਆਉਣ ਦੀ ਸ਼ਕਤੀ ਦੀ ਵਿਕੇਂਦਰੀਕਰਣ**

*197. (ਸੀ.ਯੂ.). **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਥਿਆਰਾਂ ਦੇ ਲਸੰਸ ਨੂੰ ਨਵਿਆਉਣ ਦੀ ਸ਼ਕਤੀ ਦਾ ਜ਼ਿਲ੍ਹਾ ਪੱਧਰ ਤੇ ਉਪ ਮੰਡਲ ਪੱਧਰ ਤੱਕ ਵਿਕੇਂਦਰੀ-ਕਰਣ ਕਰਨ ਦਾ ਸਰਕਾਰ ਦਾ ਕੋਈ ਪ੍ਰਸਤਾਵ ਹੈ; ਜੇਕਰ ਨਹੀਂ ਤਾਂ ਇਸਦੇ ਕੀ ਕਾਰਣ ਹਨ?

**ਸਰਦਾਰ ਬੇਅੰਤ ਸਿੰਘ** : ਕਿਉਂਕਿ ਅਜਿਹਾ ਕਰਨਾ ਰਾਜ ਸਰਕਾਰ ਦੇ ਅਧਿਕਾਰ ਖੇਤਰ ਵਿਚ ਨਹੀਂ ਹੈ। ਆਰਮਜ਼ ਐਕਟ, 1959 ਦੇ ਉਪਬੰਧਾਂ ਅਨੁਸਾਰ ਹਥਿਆਰਾਂ ਦੇ ਲਸੰਸ ਜਾਰੀ ਕਰਨ ਅਤੇ ਨਵਿਆਉਣ ਲਈ ਨਿਯਮ ਬਣਾਉਣ ਅਤੇ ਸ਼ਕਤੀ ਦਾ ਵਿਕੇਂਦਰੀਕਰਣ ਦਾ ਅਧਿਕਾਰ ਕੇਂਦਰ ਸਰਕਾਰ ਪਾਸ ਹੈ।

------

**Yield in Potato Seed Farms**

*213. (C.U.). **Sardar Parminder Singh**: Will the Minister for Agriculture and Forests be pleased to state—

(a) whether any norms have been prescribed by the Punjab Agricultural University in respect of potato yield per acre if so, whether the yield of potato seeds in the potato Farms of the Horticulture Department compares well with the said norms: if not the measure the Government propose to adopt to bring the potato seed yield at par with the said norms;

(b) the criteria adopted for fixing the prices of potato seeds for supply to the farmers ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ** : (ੳ) ਆਲੂ ਸੀਡ ਦੇ ਉਤਪਾਦਨ ਲਈ ਖੇਤੀ ਬਾੜੀ ਯੂਨੀਵਰਸਿਟੀ ਲੁਧਿਆਣਾ ਵਲੋਂ ਕੋਈ ਨਾਰਮ ਨਿਸ਼ਚਿਤ ਨਹੀਂ ਕੀਤਾ ਗਿਆ। ਇਸ ਲਈ ਬਾਕੀ ਦੀ ਸੂਚਨਾ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

(ਅ) ਆਲੂਆਂ ਦੇ ਬੀਜ ਦਾ ਭਾਅ ਆਲੂ ਉਤਪਾਦਕਾਂ ਨੂੰ ਵੇਚਣ ਲਈ ਨਿਸ਼ਚਿਤ ਕਰਨ ਸਮੇਂ ਮੰਡੀ ਵਿਚ ਪ੍ਰਚਲਤ ਭਾਅ ਨੂੰ ਮੁੱਖ ਰਖਦੇ ਹੋਏ ਇਸ ਤਰ੍ਹਾਂ ਨਿਰਧਾਰਿਤ ਕੀਤਾ ਜਾਂਦਾ ਹੈ ਕਿ ਆਲੂ ਉਤਪਾਦਕ ਇਹ ਕੇਵਲ ਬੀਜ ਵਜੋਂ ਹੀ ਵਰਤਣ ਅਤੇ ਇਨ੍ਹਾਂ ਦੀ ਵਰਤੋਂ ਖਾਣ ਲਈ ਨਾ ਕੀਤੀ ਜਾਵੇ।

**Sub-Tehsil at Bhikiwind, District Amritsar**

*230. (C.U.). **Sardar Gurchet Singh Bhullar**: Will the Chief Minister be pleased to state whether the Government propose to set up a Sub-tehsil at Bhikhiwind, tehsil Patti, District Amritsar, if so, when ?

**ਸਰਦਾਰ ਬੇਅੰਤ ਸਿੰਘ** : ਸਰਕਾਰ ਨੇ ਜ਼ਿਲ੍ਹਾ ਪੁਨਰਗਠਨ ਕਮੇਟੀ ਦੀ ਸਥਾਪਨਾ ਕਰ ਦਿੱਤੀ ਹੈ ਜੋ ਪੰਜਾਬ ਰਾਜ ਦੀਆਂ ਪ੍ਰਬੰਧਕੀ ਇਕਾਈਆਂ ਜ਼ਿਲ੍ਹਿਆਂ/ਸਬ-ਡਵੀਜ਼ਨਾਂ/ਤਹਿਸੀਲਾਂ/ਸਬ-ਤਹਿਸੀਲਾਂ ਆਦਿ ਦੇ ਪੁਨਰਗਠਨ ਸਬੰਧੀ ਮਾਮਲਿਆਂ ਬਾਰੇ ਵਿਚਾਰ ਕਰੇਗੀ। ਭਿੱਖੀਵਿੰਡ, ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸਬ-ਤਹਿਸੀਲ ਦੀ ਸਥਾਪਨਾ ਦਾ ਕੇਸ ਜ਼ਿਲ੍ਹਾ ਪੁਨਰਗਠਨ ਕਮੇਟੀ ਦੁਆਰਾ ਪਰਖਿਆ ਜਾਵੇਗਾ।

---

**Opening of Government College at Bhikhiwind, District Amritsar**

***231. (C.U.). Sardar Gurchet Singh Bhullar** : Will the Minister for Education be pleased to state whether the Government propose to open a Government College at Bhikhiwind, District Amritsar, if so, when ?

**ਸ੍ਰੀ ਹਰਨਾਮ ਦਾਸ ਜੌਹਰ** : ਨਹੀਂ ਜੀ।

---

**Opening of Industrial Training Institute at Valtoha in District Amritsar**

*232. (C.U.). **Sardar Gurchet Singh Bhullar** : Will the Minister for Technical Education and Industrial Training be pleased to state whether the Government propose to open an Industrial Training Institute at Valtoha, Tehsil Patti, District Amritsar, if so, when ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਵਲਟੋਹਾ (ਜ਼ਿਲ੍ਹਾ ਅੰਮ੍ਰਿਤਸਰ) ਵਿਖੇ ਉਦਯੋਗਿਕ ਸਿਖਲਾਈ ਸੰਸਥਾ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ।

---

**Setting up of a Sugar Mill in Patti Sub-Division**

***233. (C.U.). Sardar Gurchet Singh Bhullar** ; Will the Minister for Co-operation be pleased to state whether the Government propose to set up a Co-operative Sugar Mill in Patti, Sub-Division in District Amritsar, if so, when?

**ਸ੍ਰੀ ਸੱਜਨ ਕੁਮਾਰ ਜਾਖੜ**: ਨਹੀਂ ਜੀ।

- - - - - - -

**ਖਾਲੜਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ 66 ਕੇ. ਵੀ. ਗਰਿਡ ਸਬ-ਸਟੇਸ਼ਨ ਦੀ ਸਥਾਪਨਾ।**

*234. (ਸੀ.ਯੂ.). **ਸਰਦਾਰ ਗੁਰਚੇਤ ਸਿੰਘ ਭੁੱਲਰ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਕੀ ਸਰਕਾਰ ਦੀ ਖਾਲੜਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ 66 ਕੇ.ਵੀ. ਬਿਜਲੀ ਘਰ ਸਥਾਪਤ ਕਰਨ ਦੀ ਤਜਵੀਜ਼ ਹੈ, ਜੇਕਰ ਹੈ, ਤਾਂ ਕਦੋਂ ?

ਸਰਦਾਰ ਹਰਚਰਨ ਸਿੰਘ ਬਰਾੜ : (ੳ) ਹਾਂ ਜੀ। (ਅ) ਅੱਠਵੀ ਪੰਜ ਸਾਲਾ ਯੋਜਨਾਂ ਦੌਰਾਨ, ਬਸ਼ਰਤੇ ਕਿ ਲੋੜੀਂਦੇ ਫੰਡ ਉਪਲਬੰਧ ਹੋਣ।

---

## Grain Market Khalra District Amritsar

***235. (C.U.). Sardar Gurchet Singh Bhullar** : Will the Minister for Agriculture and Forests be pleased to state whether it is a fact that land for setting up a Grain Market at Khalra in tehsil Patti has since been acquired if so whether the Government propose to construct Pucca Floor for the said Grain Market, if so, when?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ** : (ੳ) ਹਾਂ ਜੀ। (ਅ) ਹਾਂ ਜੀ। ਇਸ ਮੰਡੀ ਦੀ ਪਲਾਨਿੰਗ ਤਿਆਰੀ ਅਧੀਨ ਹੈ ਅਤੇ ਮੁਢਲੀਆਂ ਸਹੂਲਤਾਂ ਜਿਵੇਂ ਕਿ ਪੱਕਾ ਯਾਰਡ ਅਤੇ ਮੰਡੀ ਦੀਆਂ ਸੜਕਾਂ ਬਣਾਉਣ ਲਈ ਲੱਗਭੱਗ ਇਕ ਸਾਲ ਦਾ ਸਮਾਂ ਲਗੇਗਾ।

---

## Setting up a Grain Market at Khem Karan, Distirct Amritsar

***236. (C.U.). Sardar Gurchet Singh Bhullar** : Will the Minister for Agriculture and Forests be pleased to state whether there is any proposal under consideration of the Government to acquire land for setting up a Grain Market at Khem Karan, tehsil Patti, District Amritsar; if so, when together with the time by which the same is likely to be set up?

ਸਰਦਾਰ ਉਮਰਾਓ ਸਿੰਘ (ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ) : ਹਾਂ ਜੀ। ਖੇਮ ਕਰਨ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਨਵੀਂ ਦਾਣਾ ਮੰਡੀ ਦੀ ਸਥਾਪਨਾ ਸਬੰਧੀ ਤਜਵੀਜ ਸਰਕਾਰ ਦੇ ਵਿਚਾਰ ਅਧੀਨ ਹੈ।ਲੋੜੀਂਦੀ ਸੂਚਨਾ ਪ੍ਰਾਪਤ ਹੋ ਗਈ ਹੈ। ਕਿਉਂਕਿ ਸਰਕਾਰ ਰਾਜ ਵਿਚ ਹਾਲ ਦੀ ਘੜੀ ਕਿਸੇ ਨਵੀਂ ਦਾਣਾ ਮੰਡੀ ਦੀ ਸਥਾਪਨਾ ਨਹੀਂ ਕਰ ਰਹੀ, ਹੈ ਇਸ ਲਈ ਇਹ ਦਸਣਾ ਸੰਭਵ ਨਹੀਂ ਕਿ ਕਿਸ ਸਮੇਂ ਤਕ ਇਸ ਮੰਡੀ ਦੀ ਸਥਾਪਨਾ ਹੋ ਜਾਵੇਗੀ।

---

## Recognition of Truck Operators Union

***237. (C.U.). Comrade Hardev Singh Arshi : Will the Minister of State for Transport be pleased to state whether the Government propose to accord recognition to the truck operators unions functioning at present in the State; if so, time by which the said proposal is likely to be implemented?**

**ਮਾਸਟਰ ਜਾਗੀਰ ਸਿੰਘ:** ਜੀ ਨਹੀਂ। ਇਸ ਤਰ੍ਹਾਂ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ। ਵੈਸੇ ਮੋਟਰ ਗੱਡੀ ਐਕਟ, 1988 ਧਾਰਾ 93 ਅਧੀਨ ਚਾਹਵਾਨ ਟਰੱਕ ਯੂਨੀਅਨਾਂ/ਏਜੰਸੀਆਂ ਅਜਿਹਾ ਲਾਇਸੈਂਸ ਲੈ ਸਕਦੀਆਂ ਹਨ।

---

## Maintenance of separate register for Mazbhi Sikhs/Balmikis in Social Welfare Department

***138. (C.U.). Sardar Sukhdev Singh Shahbazpuri** : Will the Minister for Social Welfare be pleased to state whether the Employment Cell

in the Department of Social Welfare maintains separate register for the members of Mazbhi Sikhs/Balmiki communities for providing jobs to them in pursuance of Government instruction, dated 5th May, 1975; if not, reasons therefor?

ਸ਼੍ਰੀ ਬ੍ਰਹਮ ਮਹਿੰਦਰਾ : (ੳ) ਨਹੀਂ ਜੀ। (ਅ) ਸਰਕਾਰ ਦੀਆਂ ਹਦਾਇਤਾਂ ਅਨੁਸਾਰ ਇੱਕ ਰਜਿਸਟਰ ਹੀ ਸਾਰੀਆਂ ਅਨੁਸੂਚਿਤ ਜਾਤੀਆਂ ਲਈ ਨਾਂ ਦਰਜ ਕਰਨ ਲਈ ਖੋਲ੍ਹਿਆ ਗਿਆ ਹੈ।

---

**ਪਿੰਡ ਸ਼ਾਹਬਾਜ਼ ਪੁਰ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਤਰਨਤਾਰਨ-ਭਿਖੀ ਵਿੰਡ ਸੜਕ ਦੇ ਟੁੱਟੇ ਪੁਲ ਬਾਰੇ**

*139. (ਸੀ.ਯੂ.). **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ :** ਕੀ ਰਾਜ ਮੰਤਰੀ ਲੋਕ ਨਿਰਮਾਣ ਵਿਭਾਗ ਇਹ ਦੱਸਣ ਦੀ ਖੇਚਲ ਕਰਨਗੇ ਕਿ ਪਿੰਡ ਸ਼ਾਹਬਾਜ਼ ਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਤਰਨ-ਤਾਰਨ ਭਿਖੀ ਵਿੰਡ ਸੜਕ ਤੇ ਟੁੱਟੇ ਪੁਲ ਦੀ ਉਸਾਰੀ ਦੀ ਕੋਈ ਤਜਵੀਜ਼ ਹੈ ? ਜੇ ਹੈ, ਤਾਂ ਕਦੋਂ ਤੀਕ ?

**ਸਰਦਾਰ ਜੋਗਿੰਦਰ ਸਿੰਘ ਮਾਨ :** ਪਿੰਡ ਸਾਹਬਾਜ਼ ਪੁਰ, ਜ਼ਿਲ੍ਹਾਂ ਅੰਮ੍ਰਿਤਸਰ ਵਿਖੇ ਤਰਨਤਾਰਨ-ਭਿੱਖੀ ਵਿੰਡ ਸੜਕ ਤੇ ਟੁੱਟੇ ਪੁਲ ਤੇ ਸਲੈਬ ਪਾ ਦਿੱਤੀ ਗਈ ਹੈ ਅਤੇ ਇਸ ਤੇ ਆਵਾਜਾਈ ਆਮ ਵਾਂਗ ਹੈ।

---

**Construction of Punjab Roadways bus stand at Tarn Taran**

*163. (C. U.). **Sardar Sukhdev Singh Shahbazpuri** : Will the Minister of State for Transport be pleased to state :—

(a) whether it is a fact that there is no bus stand of Punjab Roadways at Tarn Taran, if so, the reasons therefor;

(b) whether the Government propose to construet a bus stand at Tarn Taran, if so, when?

**ਮਾਸਟਰ ਜਾਗੀਰ ਸਿੰਘ :** (ੳ) ਨਹੀਂ ਜੀ। ਇੰਡਸਟ੍ਰੀਅਲ ਫੋਕਲ ਪੁਆਇੰਟ, ਤਰਨਤਾਰਨ ਵਿਖੇ ਬੱਸ ਸਟੈਂਡ ਚਾਲੂ ਹੈ।

(ਅ) ਬੱਸ ਸਟੈਂਡ ਦੀ ਉਸਾਰੀ ਦੀ ਪਲਾਨ ਸਰਕਾਰ ਵਲੋਂ ਮਨਜ਼ੂਰ ਹੋ ਚੁੱਕੀ ਹੈ ਅਤੇ ਉਸਾਰੀ ਦਾ ਕੰਮ ਛੇਤੀ ਹੀ ਆਰੰਭ ਕੀਤਾ ਜਾਵੇਗਾ।

---

## APPENDIX

## TO

## ANNEXURE TO PUNJAB VIDHAN SABHA DEBATES

**Dated 9th April, 1992**

Vol. I—No. 19

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS FOR THE 9TH APRIL, 1992

**Pension to the widows of persons killed by terrorist and during anti-terrorist operations in the State.**

***128. (C.U.) Shrimati Vimla Dang :** Will the Minister for the Social Welfare be please to state —

(a) the Districtwise, number of widows of persons killed by terrorists or those killed during anti-terrorist operations of the security forces who are getting pension at the rate of Rs. 1000 per month as on 1st March, 1992 together with the dates of deaths of their husbands;

(b) the Districtwise names alongwith address of such widows, who applied for pension, but their cases were pending as on 1st March, 1992 together with the reasons therefore?

**ਸ੍ਰੀ ਬਾਲ ਮੁਕੰਦ ਸ਼ਰਮਾ** (ਸਹਾਇਤਾ ਤੇ ਮੁੜ ਸਥਾਪਣ ਮੰਤਰੀ) : (ੳ) 3973 ਵਿਧਵਾਵਾਂ ਜਿਨ੍ਹਾਂ ਦੇ ਪਤੀ ਅੱਤਵਾਦੀਆਂ ਹੱਥੋਂ ਜਾਂ ਅਤਵਾਦੀ ਵਿਰੋਧੀ ਕਾਰਵਾਈਆਂ ਦੌਰਾਨ ਸੁਰਖਿਆ ਬਲਾਂ ਦੁਆਰਾ ਮਾਰੇ ਗਏ ਸਨ। ਉਹ 1 ਮਾਰਚ, 1992 ਤੀਕ 1,000 ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ ਗੁਜ਼ਾਰਾ ਭੱਤਾ ਲੈ ਰਹੀਆਂ ਸਨ। ਇਹਨਾਂ ਵਿਧਵਾਵਾਂ ਦੀ ਜ਼ਿਲ੍ਹੇਵਾਰ ਗਿਣਤੀ ਅਨੁਲਗ 'ਏ' ਤੇ ਰਖੀ ਜਾਂਦੀ ਹੈ। ਹਰ ਕੇਸ ਵਿਚ ਮੌਤ ਦੀ ਮਿਤੀ ਦਸਣਾ ਕੋਈ ਲਾਭ ਯੋਗ ਨਹੀਂ ਸਮਝਿਆ ਗਿਆ।

(ਅ) 20 ਵਿਧਵਾਵਾਂ ਜਿਨ੍ਹਾਂ ਦੇ ਪਤੀ ਅੱਤਵਾਦੀਆਂ ਦੇ ਹੱਥੋਂ ਜਾਂ ਅੱਤਵਾਦੀ ਵਿਰੋਧੀ ਕਾਰਵਾਈਆਂ ਵਿਚ ਸੁਰੱਖਿਆ ਬਲਾਂ ਹਥੋਂ ਮਾਰੇ ਗਏ ਸਨ, ਅਤੇ ਜਿਨ੍ਹਾਂ ਦੇ ਕੇਸ ਗੁਜ਼ਾਰਾ ਭਤਾ ਲੈਣ ਲਈ 1 ਮਾਰਚ, 1992 ਨੂੰ ਲੰਬਿਤ ਸਨ, ਅਜਿਹੇ ਕੇਸਾਂ ਦੀ ਜ਼ਿਲ੍ਹੇਵਾਰ ਗਿਣਤੀ ਅਤੇ ਹਰੇਕ ਦੀ ਤਾਜ਼ਾ ਸਥਿਤੀ ਅਨੁਲਗ 'ਬੀ' ਤੇ ਰਖੀ ਗਈ ਹੈ।

## ANNEXURE-A

Districtwise number of widows of persons killed and in receipt of subsistence allowance as on 1st March, 1992.

| Sr. No. | Name of District | No. of widows getting subsistence allowance on 1st March, 1992 |
|---|---|---|
| 1 | 2 | 3 |
| 1. | Amritsar | 1,419 |
| 2. | Bhatinda | 161 |
| 3. | Ferozepur | 289 |
| 4. | Faridkot | 290 |
| 5. | Gurdaspur | 592 |
| 6. | Hoshiarpur | 116 |
| 7. | Jalandhar | 222 |
| 8. | Kapurthala | 96 |
| 9. | Ludhiana | 368 |
| 10. | Patiala | 148 |
| 11. | Ropar | 121 |
| 12. | Sangrur | 151 |
| | Total | 3,973 |

ANNEXURE—B

**Dictrictwise Latest Position of cases of widows which were Pending for Subsistance Allowance on 1st March, 1992 Giving Reasons Thereof**

| Sr. No. | Name and Address of the widows | Date of killing | Reasons for Pendency | Latest Position of cases |
|---|---|---|---|---|
| 1 | 2 | 3 | 4 | 5 |
| **District Bathinda** | | | | |
| 1 | Smt. Shankarati Devi wd/o Sh Dya Shankar s/o Lalan Parshad r/o U. P. State. | 15-9-1990 | Widow being resident of Utter Pradesh Pension could not be released due to non-receipt of application form | Subsistence allowance has been sanctioned paid to Smt. Shankarati Devi wd/o Daya Snanker on 5th May. 1992. |
| 2 | Smt. Ranjit Kaur w/o Shri Paramjit Singh r/o Karamgarh Satran Tehsil Bhatinda | 21-9-1991 | Case remained under Process of verification. | Subsistence allowance has been sanctioned/paid to Smt. Ranjit Kaur on 3rd April, 1992. |
| **Dictrict Patiala** | | | | |
| 3 | Smt. Daljit Kaur wd/o Shri Manjit Singh Village Maulviwala, Tehsil Samana, District Patiala | 25-10-1991 | The victim was a dismissed constable of Police Department whose appeal was pending with the higher authorities and now the same has been decided. The case remained under process for verification. | Subsistence allowance has been sanctioned/paid to Smt. Daljit Kaur on 29th July, 1992. |

| Sr. No. | Name and Address of the widows | Date of killing | Reasons for pendency | Latest position of cases |
|---|---|---|---|---|
| 1 | 2 | 3 | 4 | 5 |
| 4 | Smt. Balbir Kaur and Balwinder Kaur widows of Shri Nishan Singh r/o Gharmi Patti, Tehsil Samana District Patiala. | 4-8-1991 | The case was under process for verification of police report | This case is of personal enemity, theretore, no Financial Assistance /subsistence allowance can be paid to Smt. Balbir Kaur and Smt. Balwinder Kaur. |
| 5 | Smt. Gurmit Kaur wd/o Shri Gurcharan Singh, Village Kamali, Tehsil Sirhind, District Patiala | 9-8-1991 | Case remained under process of verification. | The subsistence allowance has been paid/sanctioned to Smt. Gurmit Kaur on 30th March, 1992. |
| 6 | Smt. Bhinder Kaur wd/o Ram Singh, Village Buga Kalan, Tehsil, Nabha, District Patiala | 7-1-1992 | Ditto | Subsistence allowance has been sanctioned/paid to Smt. Bhinder Kaur on 31st July, 1992 by the Sub-Divisional Officer (C) Nabha. |
| 7 | Smt. Balwant Kaur wd/o Shri Tarlok Singh, Village Pawala, Tehsil, Rajpura, District Patiala. | 9-2-1992 | Ditto | Subsistence allowance has been sanctioned/paid to Smt. Balwant Kaur on 19th May, 1992. |
| | District Ropar | | | |
| 8 | Smt. Meena Gupta wd/o Vijay Gupta r/o 100 A, Kamla Nagar, Delhi. | 20-11-1990 | Ditto | Subsistence allowance at the rate of Rs. 1,000 has been paid to Smt. Meena Gupta on 25th March, 1992. |

| | | | | |
|---|---|---|---|---|
| 9 | Smt. Sheela Devi, wd/o Ram Kedar c/o Kharar Textile Mills Kharar. | 8-1-1992 | Pension was being decided for widows by Kharar Textile Mill, These cases will be disposed of after the payment from Kharar Textile Mill and rest of the payment if any admissible would be made accordingly. | Manager, Kharar Textile Mill has informed on 10th September, 1992 that subsistence allowance at the rate of Rs. 1176 P. M. has been sanctioned/paid to Smt. Sheela Devi, by the Kharar Textile Mill. |
| 10 | Smt. Raj Rani, wd/o Shri Hazara Ram c/o Kharar Textile Mill, Kharar. | 8-1-1992 | Ditto | Manager Kharar Textile Mill has informed on 10th September, 1992 that subsistence allowance at the rate of Rs.1176 per month has been paid to Smt. Raj Rani. |
| 11 | Smt. Kirpali Devi, wd/o Shahi Lal c/o Kharar Textile Mill Kharar. | 8-1-1992 | Ditto | Subsistence allowance at the rateof Rs. 1176 per month has been paid/sanctioned to Smt. Kirpali Devi by the Manager, Kharar Textile Mill on 10th Septmeber 1992 |
| 12 | Smt. Shukantla Devi wd/o Shri Hari Shankar c/o Kharar Textile Mill, Kharar. | 8-1-1992 | Ditto | Manager, Textile Mill Kharar informed on 16th October, 1992 that the case of Smt. Shukantla Devi has been referred to E.S.I. Corporation, Chandigah for grant of Pension/Subsistance allowance at their end. |
| 13 | Smt. Leela Devi, wd/o of Shri Raj Dev c/o Kharar Textile Mill, Kharar. | 8-1-1992 | Ditto | Ditto |

| 1 | 2 | 3 | 4 | 5 |
|---|---|---|---|---|
| 14 | Smt. Tirtha Devi, wd/o Ram Lal c/o Kharar Textile Mill, Kharar. | 8-1-1992 | Pension was being decided for widows by Kharar Textile Mill. These cases will be disposed of after the payment from Kharar Textile Mill and rest of the payment if any admissible would be made accordingly | Subsistence allowance at the rate of Rs. 1,000 has been paid to Smt. Tirtha Devi by the Sub-Divisional Officer, Civil, Dasuya on 4th May, 1992. |
| 15 | Smt. Mohinderu Devi, wd/o Brahm Dass. | 8-1-1992 | Ditto | Subsistence allowance at the rate of Rs. 1,000 has been paid to Smt. Mohinderu Devi on 4th May, 1992. |
| 16 | Smt. Santosh Rani, wd/o Jaipal Sharma, c/o Kharar Textile Mill, Kharar. | 8-1-1992 | Ditto | Manager, Kharar Textile Mill has informed on 10th September, 1992 that subsistence allowance at the rate of Rs. 1176 P.M. has been paid to Smt. Santosh Rani. |
| 17 | Smt. Harminder Kaur wd/o Shri Sher Singh r/o Dumchheri Tehsil and District Ropar. | 15-1-1992 | Cases at Sr. No. 17, 18, 19 and 20 are pending due to non-submission of application form by the widows. Action in these cases is being taken by the S. D. O. (C) concerned. | Subsistence allowance has been paid to Smt. Harminder Kaur at the rate of 1,000 P. M. from the date of death of her husband. |
| 18 | Smt. Tara Devi, wd/o Labh Singh r/o Sotal, Tehsil & District Ropar. | 15-2-1992 | Ditto | Subsistence allowance has been paid to Smt. Tara Devi with effect from 15th February, 1992 at the rate of Rs. 1,000 P. M. on 18th March, 1992. |

| | | | | |
|---|---|---|---|---|
| 19 | Smt. Balbir Kaur, wd/o Jasmer Singh r/o Dhabali, Tehsil Kharar, District Ropar. | 23-2-1992 | Ditto | Subsistence allowance has been paid to Smt. Balbir Kaur, at the rate of Rs. 1,000 P. M. from the the date of death of her husband. |
| 20 | Smt. Paramjit Kaur, wd/o Mann Singh, r/o Dhabali, Tebsil Kharar, District Ropar. | 23-2-1992 | Ditto | Subsistence allowance has been paid to Smt. Paramjit Kaur at the rate of Rs. 1,000 P. M from the date of killing of her husband. |

### Issuance of Permit for Gharuka Rehras

***198. (CU.). Sardar Ranjit Singh Chhajalwadi** : Will the Minister of State for Transport be pleased to state—

(a) whether it is a fact that a large number of Gharuka Rehras which have neither been manufactured by any recognised firm or company nor have been granted permits by the Transport Department are being applied at many places in the State;

(b) if the reply to part (a) above be in the affirmative, whether the Govt. proposes to recognise the said Rehras as vehicles and issue route permits therefor ?

**ਮਾਸਟਰ ਜਗੀਰ ਸਿੰਘ** : (ੳ) ਹਾਂ, ਜੀ ।

(ਅ) ਨਹੀਂ ਜੀ ।

---

### ਮਾਛੀਵਾੜਾ ਲੁਧਿਆਣਾ, ਅਤੇ ਫਰੀਦਕੋਟ ਕਸਬਿਆਂ ਵਿਚ ਉਦਯੋਗਿਕ ਫੋਕਲ ਪੁਆਇੰਟ ਸਥਾਪਤ ਕਰਨਾ

*220. (ਸੀ.ਯੂ.). **ਸਰਦਾਰ ਈਸ਼ਰ ਸਿੰਘ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਸਰਕਾਰ ਦੀ ਨੇੜੇ ਭਵਿਖ ਵਿਚ ਮਾਛੀਵਾੜਾ (ਲੁਧਿਆਣਾ) ਅਤੇ ਫਰੀਦਕੋਟ ਕਸਬਿਆਂ ਵਿਚ ਉਦਯੋਗਿਕ ਵਿਕਾਸ ਲਈ ਕੋਈ ਉਦਯੋਗਿਕ ਫੋਕਲ ਪੁਆਇੰਟ ਸਥਾਪਤ ਕਰਨ ਦੀ ਤਜਵੀਜ਼ ਹੈ; ਜੇਕਰ ਹੈ, ਤਾਂ ਕਦੋਂ?

**ਸਰਦਾਰ ਬੇਅੰਤ ਸਿੰਘ** : ਨਹੀਂ ਜੀ ।

---

### Payment of *Ex-Gratia* Grants to the Candidates killed during aborted June, 1991 Elections

***124. (CU) Sathi Vijay Kumar** : Will the Chief Minister be pleased to state—

(a) the number and name of contesting candidates who were killed during the aborted June, 1991, Punjab Vidhan Sabha Elections ;

(b) the details of the *ex-gratia* grant, if any, paid to the families of the deceased referred to in part (a) above ?

**ਸਰਦਾਰ ਬੇਅੰਤ ਸਿੰਘ** : ਸਟੇਟਮੈਂਟ 'ਅਨੁਲੱਗ' ਅਨੁਸਾਰ ਨੱਥੀ ਹੈ ।

## ANNEXURE

Number and names of contesting candidates who were killed during the aborted June, 1991, Punjab Vidhan Sabha Electios and details of relief paid to them

| Name of District | No. of Cases | | Name of candidates killed | *Ex-gratia* grant paid in Rs. | Reasons not to be paid *Ex-gratia* grant |
|---|---|---|---|---|---|
| 1 | 2 | | 3 | 4 | 5 |
| | | | *Sarvshri—* | | |
| 1. Ropar | | 1 | Jatinder Singh, son of Surjit Singh, Caste Julaha (AISSF can.) | 50,000 | |
| 2. Faridkot | 4 | 1 | Bhai Shaminder Singh, son of Karnail Singh, SAD (B) Candididate | 50,000 | |
| | | 2 | Jaswant Singh, son of Atma Singh Bedi (IND) | 50,000 | |
| | | 3 | Amolak Singh, son of Jodh Singh Harijan (Ind) | 50,000 | |
| | | 4 | Malkiat Singh, son of Bagga Singh, SAD (M) | 50,000 | |
| 3. Patiala | 2 | 1 | Baldev Singh Lang, son of Arjan Singh SAD (B) | 50,000 | |
| | | 2 | Pritam Singh, son of Gurdial Singh SAD (M) | 50,000 | |
| 4. Ludhiana | 2 | 1 | Sakkatar Singh, son of Arjan Singh SAD (B) | 50,000 | |
| | | 2 | Inderpal Singh, son of Nachhatar Singh AISSF | 50,000 | |
| 5. Ferozepur | 1 | 1 | Pritam Singh Cheema, AISSF | 50,000 | |
| 6. Sangrur | 7 | 1 | Darbara Singh, son of Hakam Singh SAD (M) | 50,000 | |
| | | 2 | Joga Singh, son of Sawan Singh (Ind) | 50,000 | |

| 1 | | 2 | | 3 | 4 | 5 |
|---|---|---|---|---|---|---|
| | | | 3 | Balwinder Singh, son of Chand Singh | | Not entitled for relief as he was killed due to inter-gang rivalry |
| | | | 4 | Bikkar Singh, son of Saroop Singh (Ind). | 50,000 | |
| | | | 5 | Amrit Lal, son of Nathu Lal SAD (L) | 50,000 | |
| | | | 6. | Charanjit Singh, son of Jagir Singh (IND) | 50,000 | |
| | | | 7 | Akmer Singh, son of Natha Singh SAD (P) | 50,000 | |
| 7. | Jalandhar | 4 | 1 | Satnam Singh SAD (M) | 50,000 | |
| | | | 2 | Baljinder Singh (Ind.) | .. | *Ex-gratia* grant not paid because he had linked with militants |
| | | | 3 | Kamaljit Singh (Ind.) | 50,000 | |
| | | | 4 | Varinder Gagan (CPM) | 50,000 | |
| 8. | Amritsar | 4 | 1 | Harbhajan Singh Sandhu, SAD (B) | 50,000 | |
| | | | 2 | Dalbir Singh SAD (B) | 50,000 | |
| | | | 3 | Balwant Singh SAD (M) | 50,000 | |
| | | | 4 | Bibi Kuldip Kaur (Ind.) | 50,000 | |
| | Total | 25 | | | | |

9254 PVS—Govt. Press, U.T., Chd.

20

# Punjab Vidhan Sabha

## Debates

*13th July, 1992*

Vol. II—No. 1

**OFFICIAL REPORT**

CONTENTS

*Monday, the 13th July, 1992*




PUNJAB VIDHAN SABHA SECRETARIAT, CHANDIGARH

Price: Rs. 17-00

**PUNJAB VIDHAN SABHA**

Monday, the 13th July, 1992

*The Vidhan Sabha met in the Punjab Vidhan Sabha Hall, Vidhan Bhavan, Chandigarh, at 2 P.M. Mr. Speaker (Sardar Harcharn Singh Ajanala) in the Chair.*

OBITUARY REFERENCES

**Mr. Speaker**: Obituary References. Leader of the House.

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)**: ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਇਨ੍ਹਾਂ ਦਿਨਾਂ ਦੇ ਅੰਦਰ ਅਸੈਂਬਲੀ ਦੇ ਪਿਛਲੇ ਸੈਸ਼ਨ ਤੋਂ ਬਾਅਦ ਹੁਣ ਤੱਕ ਸਾਡੇ ਕੋਲੋਂ ਬਹੁਤ ਵੱਡੇ ਵੱਡੇ ਨਾਮਵਰ ਲੀਡਰ ਜੁਦਾ ਹੋਏ। ਉਨ੍ਹਾਂ ਵਿਚੋਂ ਸਾਡੀ ਕਾਂਗਰਸ ਪਾਰਟੀ ਦੇ ਸ੍ਰੀ ਯਸ਼ ਜੀ ਵੀ ਸਨ। ਉਨ੍ਹਾਂ ਦਾ ਕੈਰੀਅਰ ਇਕ ਬੜਾ ਲੰਮਾ ਕੈਰੀਅਰ ਸੀ। ਉਨ੍ਹਾਂ ਨੇ ਦੇਸ਼ ਦੀ ਬੜੀ ਸੇਵਾ ਕੀਤੀ ਔਰ ਉਹ ਬੜੇ ਭਾਰੇ ਫਰੀਡਮ ਫਾਈਟਰ ਸਨ। ਲਾਹੌਰ ਦੇ ਅੰਦਰ 13 ਸਾਲ ਦੀ ਉਮਰ ਦੇ ਅੰਦਰ ਉਹ ਜੇਲ੍ਹ ਵਿਚ ਗਏ। ਉਸ ਤੋਂ ਬਾਅਦ ਉਨ੍ਹਾਂ ਨੇ ਆਪਣਾ ਸਾਰਾ ਜੀਵਨ ਦੇਸ਼ ਅਤੇ ਸਮਾਜ ਦੀ ਸੇਵਾ ਵਾਸਤੇ ਲਾ ਦਿਤਾ। ਯਸ਼ ਜੀ ਬੜੇ ਵੱਡੇ ਅਖਬਾਰ-ਨਵੀਸ ਸਨ। ਇਨ੍ਹਾਂ ਦਾ ਅਖਬਾਰ 'ਮਿਲਾਪ' ਲਾਹੌਰ ਦੇ ਅੰਦਰ ਪਾਰਟੀਸ਼ਨ ਤੋਂ ਪਹਿਲਾਂ ਚਲਦਾ ਸੀ। ਨੈਸ਼ਨੇਲਿਜ਼ਮ ਉਤੇ ਅਤੇ ਦੇਸ਼ ਦੀ ਪਾਰਟੀਸ਼ਨ ਦੇ ਬਰਖਿਲਾਫ ਉਹ ਅਖਬਾਰ ਹਮੇਸ਼ਾ ਆਪਣੀ ਆਵਾਜ਼ ਬੁਲੰਦ ਕਰਦਾ ਸੀ। ਪਾਰਟੀਸ਼ਨ ਤੋਂ ਬਾਅਦ ਯਸ਼ ਜੀ ਨੇ ਇਧਰ ਆ ਕੇ ਆਪਣੀ ਅਖਬਾਰ ਜਲੰਧਰ ਵਿੱਚ ਚਾਲੂ ਕੀਤੀ। ਉਸ ਤੋਂ ਬਾਅਦ ਯਸ਼ ਜੀ ਨੇ ਪੁਲੀਟੀਕਲ ਕੈਰੀਅਰ ਦੇ ਅੰਦਰ ਕਾਫੀ ਨੁਮਾਇਆ ਹਿੱਸਾ ਪਾਇਆ ਔਰ ਬੜੇ ਚੰਗੇ ਲੀਡਰ ਬਣ ਕੇ ਵੀ ਚਮਕੇ। ਉਹ ਪੰਜਾਬ ਅਸੈਂਬਲੀ ਵਿੱਚ ਕਈ ਵਾਰੀ ਆਏ। ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਮਨਿਸਟਰੀ ਦੇ ਅੰਦਰ ਉਹ ਡਿਪਟੀ-ਮਨਿਸਟਰ ਵੀ ਬਣੇ ਔਰ ਉਸ ਦੇ ਬਾਅਦ ਗਿਆਨੀ ਜ਼ੈਲ ਸਿੰਘ ਜੀ ਨਾਲ ਉਹ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਵੀ ਰਹੇ। ਇਸ ਇਲੈਕਸ਼ਨ ਦੇ ਅੰਦਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਹੱਕ ਸੀ ਕਿ ਉਹ ਪਾਰਲੀਮੈਂਟ ਦੇ ਅੰਦਰ ਜਾਂਦੇ। ਉਹ ਮੈਨੂੰ ਕਹਿੰਦੇ ਰਹੇ ਸਨ ਕਿ ਮੈਂ ਅਸੈਂਬਲੀ ਬੜੀ ਦੇਖੀ ਹੈ ਲੇਕਿਨ ਹੁਣ ਮੈਂ ਪਾਰਲੀਮੈਂਟ ਦੇ ਅੰਦਰ ਜਾਣਾ ਚਾਹੁੰਦਾ ਹਾਂ। ਸਾਡੀ ਪਾਰਟੀ ਨੇ ਉਨ੍ਹਾਂ ਦੀਆਂ ਕਦਰਾਂ ਨੂੰ ਪਛਾਣਦੇ ਹੋਏ ਉਨ੍ਹਾਂ ਨੂੰ ਪਾਰਲੀਮੈਂਟ ਵਾਸਤੇ ਜਲੰਧਰ ਡਿਸਟ੍ਰਿਕਟ ਦੀ ਸੀਟ ਉਤੇ ਟਿਕਟ ਦਿੱਤੀ। ਉਹ ਬੜੀ ਜ਼ਿਆਦਾ ਵੋਟਾਂ ਦੀ ਅਕਸਰੀਅਤ ਨਾਲ ਪਾਰਲੀਮੈਂਟ ਦੇ ਮੈਂਬਰ ਬਣੇ ਔਰ ਸੇਵਾ ਕਰਦੇ ਰਹੇ। ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ ਉਨ੍ਹਾਂ ਨੂੰ ਬਹੁਤ ਥੋੜ੍ਹੀ ਦੇਰ ਪਾਰਲੀਮੈਂਟ ਦਾ ਮੈਂਬਰ ਰਹਿਣ ਦਾ ਮੌਕਾ ਲੱਗਿਆ। ਜਿਸ ਦਿਨ ਉਨ੍ਹਾਂ ਦੀ, ਮੈਂ ਸਮਝਦਾ ਹਾਂ, ਨਾਦਹਾਨੀ ਮੌਤ ਆਈ ਉਸ ਤੋਂ ਇਕ ਦਿਨ ਪਹਿਲਾਂ ਅਸੀਂ ਇਕ ਜਗ੍ਹਾ ਤੇ ਇਕੱਠੇ ਹੋਏ। ਉਹ ਜਗ੍ਹਾ ਕੰਗ ਪਿੰਡ ਸੀ ਜਿਹੜਾ ਜ਼ਿਲ੍ਹਾ ਜਲੰਧਰ ਵਿੱਚ ਹੈ। ਉਥੇ ਸਰਦਾਰ ਬਰਿਜ ਭੁਪਿੰਦਰ ਸਿੰਘ, ਉਥੋਂ ਦੇ ਐਮ. ਐਲ. ਏ., ਜੋ ਸਾਡੇ ਵਿੱਚ ਹਨ, ਨੇ ਆਪਣੇ ਘਰ ਅੰਦਰ ਅਖੰਡ ਪਾਠ ਸਾਹਿਬ ਦਾ ਭੋਗ ਪੁਆਇਆ ਸੀ। ਉਥੇ ਕਾਫੀ ਇਕੱਠ ਸੀ। ਉਥੇ ਯਸ਼ ਜੀ ਸਾਡੇ ਨਾਲ ਗਏ। ਮੈਂ ਔਰ ਯਸ਼ ਜੀ ਇਕੋ ਗੱਡੀ ਵਿੱਚ ਗਏ ਸੀ। ਉਥੇ ਉਨ੍ਹਾਂ ਨੇ ਭਾਸ਼ਣ ਵੀ ਦਿੱਤਾ। ਰਾਤ ਨੂੰ ਉਨ੍ਹਾਂ ਨੂੰ ਕੋਈ ਥੋੜ੍ਹੀ ਬਹੁਤ ਤਕਲੀਫ ਹੋਈ ਔਰ ਸੁਬ੍ਹਾ ਹਾਰਟ ਫੇਲ੍ਹ ਹੋਣ ਨਾਲ ਉਹ ਸਾਡੇ ਕੋਲੋਂ ਜਾਂਦੇ ਲਗੇ। ਸੋ ਬਹੁਤ ਅਫਸੋਸ ਹੈ। ਸਾਡੇ ਪੰਜਾਬ ਨੂੰ ਇਕ ਬਹੁਤ ਵੱਡਾ ਘਾਟਾ ਪਿਆ ਹੈ।

[ ਮੁੱਖ ਮੰਤਰੀ ]

ਰਾਜਾ ਭਲਿੰਦਰ ਸਿੰਘ ਜੀ ਵੀ ਸਾਡੇ ਕੋਲੋਂ ਜੁਦਾ ਹੋਏ। ਉਨ੍ਹਾਂ ਦਾ ਸਪੋਰਟਸ ਦੇ ਅੰਦਰ ਬੜਾ ਭਾਰਾ ਨਾਮ ਹੈ। ਸਪੋਰਟਸ ਦੇ ਅੰਦਰ ਉਨ੍ਹਾਂ ਨੇ ਬੜੀ ਕਾਮਯਾਬੀ ਦੇ ਨਾਲ ਟੀਮਾਂ ਟਰੇਂਡ ਕੀਤੀਆਂ ਔਰ ਬਾਹਰ ਭੇਜੀਆਂ। ਉਨ੍ਹਾਂ ਦਾ ਹਾਕੀ ਦੀ ਖੇਡ ਵਿੱਚ ਐਥਲੈਟਿਕਸ ਦੀ ਅਤੇ ਫੁਟਬਾਲ ਦੀ ਖੇਡ ਵਿਚ ਭਾਵ ਹਰ ਜਗ੍ਹਾ ਤੇ ਉਨ੍ਹਾਂ ਦਾ ਨਾਮ ਸਪੋਰਟਸ ਦੀ ਦੁਨੀਆਂ ਦੇ ਅੰਦਰ ਬੜਾ ਮਸ਼ਹੂਰ ਸੀ। ਇਕ ਰਾਜਾ ਮਹਾਰਾਜਾ ਹੁੰਦੇ ਹੋਏ ਵੀ ਉਹ ਨਹੀਂ ਸਨ ਮਹਿਸੂਸ ਕਰਦੇ ਕਿ ਉਨ੍ਹਾਂ ਨੂੰ ਬੜਾ ਭਾਰਾ ਇਸ ਗੱਲ ਦਾ ਕੋਈ ਗਰੂਰ ਹੈ ਕਿ ਉਹ ਬਹੁਤ ਵੱਡੇ ਅਮੀਰ ਆਦਮੀ ਹਨ। ਉਹ ਛੋਟੇ ਆਦਮੀਆਂ ਨਾਲ ਵੀ ਬੜੀ ਚੰਗੀ ਤਰ੍ਹਾਂ ਵਰਤਦੇ ਸੀ। ਉਹ ਇਸ ਉੱਚੇ ਹਾਊਸ ਦੇ ਮੈਂਬਰ ਵੀ ਰਹੇ। ਅੱਜ ਕੱਲ੍ਹ ਉਹ ਦਿੱਲੀ ਅੰਦਰ ਬਿਰਾਜਮਾਨ ਸਨ। ਉਥੇ ਉਹ ਹਰ ਸੋਸ਼ਲ ਫੰਕਸ਼ਨ, ਸੋਸ਼ਲ ਲਾਈਫ ਅਤੇ ਸੋਸ਼ਲ ਸਮਾਜ ਦੇ ਅੰਦਰ ਆਪਣਾ ਹਿੱਸਾ ਹਮੇਸ਼ਾ ਪਾਉਂਦੇ ਰਹਿੰਦੇ ਸਨ ਔਰ ਸਾਡੇ ਸਮਾਜ ਦੇ ਉੱਚ ਕੋਟੀ ਦੇ ਬੜੇ ਭਾਰੇ ਲੀਡਰ ਸਨ। ਹੁਣ ਉਨ੍ਹਾਂ ਦੇ ਜਾਣ ਤੇ ਮੈਂ ਸਮਝਦਾ ਹਾਂ ਕਿ ਸਾਨੂੰ ਬੜਾ ਅਫਸੋਸ ਹੈ।

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਟੈਰਾਰਿਜ਼ਮ, ਜਿਸ ਨੂੰ ਅੱਤਵਾਦ ਕਿਹਾ ਜਾਂਦਾ ਹੈ, ਉਹ ਭਾਵੇਂ ਕੋਈ ਕਿੰਨਾ ਅੱਛਾ ਇਨਸਾਨ ਹੋਵੇ ਉਸਨੂੰ ਬਖਸ਼ਦਾ ਨਹੀਂ। ਸਾਡੇ ਦੋ ਬੜੇ ਭਾਰੇ ਲੀਡਰ ਸਰਦਾਰ ਹਾਕਮ ਸਿੰਘ, ਐਕਸ ਐਮ. ਪੀ., ਜੋ ਸ਼ਡਿਊਲਡ ਕਾਸਟ ਮੈਂਬਰ ਸਨ ਬਠਿੰਡੇ ਜ਼ਿਲ੍ਹੇ ਤੋਂ ਅਤੇ ਉਨ੍ਹਾਂ ਦੇ ਨਾਲ ਹੀ ਸਰਦਾਰ ਬਲਵੰਤ ਸਿੰਘ ਸਰਹਾਲ ਜਿਹੜੇ ਸਾਡੇ ਮੈਂਬਰ ਬਣੇ ਸੀ ਬੰਗਾ ਸੀਟ ਤੋਂ। ਉਹ ਅਕਾਲੀ ਦਲ ਦੇ ਟਿਕਟ ਤੇ ਸਨ। ਆਖਰਕਾਰ ਉਨ੍ਹਾਂ ਨੇ ਤੁਹਾਡੇ ਕੋਲੋਂ ਲੈਣਾ ਕੀ ਸੀ? ਇਨ੍ਹਾਂ ਦੋਨਾਂ ਨੂੰ ਗੋਲੀਆਂ ਮਾਰ ਮਾਰ ਕੇ ਮਾਰ ਦਿਤਾ। ਮੈਂ ਸਮਝਦਾ ਹਾਂ ਕਿ ਦਰਿੰਦਗੀ ਸਾਡੇ ਸੂਬੇ ਦੇ ਅੰਦਰ ਆਈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਦਰਿੰਦਗੀ ਨੂੰ ਕਿੰਨਾ ਚਿਰ ਤਕ ਅਸੀਂ ਬਰਦਾਸ਼ਤ ਕਰੀ ਚਲਾਂਗੇ। ਇਸ ਦੇ ਬਰਖਿਲਾਫ ਅਸੀਂ ਆਪਣੀ ਆਵਾਜ਼ ਬੁਲੰਦ ਕਰੀਏ ਤਾਂ ਕਿ ਸਾਡੇ ਹੋਰ ਲੀਡਰ ਸਾਡੇ ਤੋਂ ਜੁਦਾ ਨਾ ਕੀਤੇ ਜਾ ਸਕਣ।

ਇਕ ਹੋਰ ਸ਼ਖਸ਼ੀਅਤ ਸਾਡੇ ਤੋਂ ਜਿਹੜੀ ਜੁਦਾ ਹੋਈ ਉਹ ਸੀ ਸ੍ਰੀ ਹੇਮ ਰਾਜ ਸੂਦ ਜਿਹੜੇ ਕਿ ਐਮ. ਪੀ. ਵੀ ਰਹੇ। ਉਨ੍ਹਾਂ ਨੇ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਆਪਣਾ ਹਿੱਸਾ ਪਾਇਆ ਔਰ ਪੰਜਾਬ ਦੀ ਤਰੱਕੀ ਵਾਸਤੇ ਕਾਫੀ ਜਦੋ-ਜਹਿਦ ਕੀਤੀ। ਉਹ ਹਿਮਾਚਲ ਪ੍ਰਦੇਸ਼ ਵਿਚ ਚਲੇ ਗਏ ਸਨ ਅਤੇ ਉਹ ਉਥੇ ਹੀ ਰਹਿੰਦੇ ਸਨ। ਲੇਕਿਨ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਵਾਸਤੇ ਜਿਸ ਕਿਸੇ ਨੇ ਹਿੱਸਾ ਪਾਇਆ ਹੋਵੇ, ਜਿਸ ਕਿਸੇ ਦੀ ਕੰਟਰੀਬਿਊਸ਼ਨ ਹੋਵੇ ਉਨ੍ਹਾਂ ਸਾਰਿਆਂ ਅੱਗੇ ਸਾਡਾ ਸਿਰ ਝੁਕਦਾ ਹੈ। ਮੈਂ ਇਨ੍ਹਾਂ ਪੰਜਾਂ ਸ਼ਖਸੀਅਤਾਂ ਨੂੰ ਸਾਰੇ ਹਾਊਸ ਵਲੋਂ ਸ਼ਰਧਾ ਦੇ ਫੁੱਲ ਪੇਸ਼ ਕਰਦਾ ਹਾਂ ਔਰ ਅਰਦਾਸ ਕਰਦਾ ਹਾਂ ਕਿ ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਸਥਾਨ ਬਖਸ਼ੇ।

ਸ੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ. ਸੀ. ) : ਮਾਨਯੋਗ ਸਪੀਕਰ ਸਾਹਿਬ, ਜਦੋਂ ਪਿਛਲਾ ਅਸੈਂਬਲੀ ਦਾ ਸੈਸ਼ਨ ਖਤਮ ਹੋਇਆ, ਉਸ ਤੋਂ ਬਾਅਦ ਸਾਡੇ ਦਰਮਿਆਨ ਬਹੁਤ ਸਾਰੀਆਂ ਸਖਸ਼ੀਅਤਾਂ ਅਸੀਆਂ ਸਨ ਜਿਹੜੀਆਂ ਸਾਨੂੰ ਅੱਜ ਨਜ਼ਰ ਨਹੀ ਆ ਰਹੀਆਂ। ਸ੍ਰੀ ਯਸ਼ ਜੀ ਜਿਹੜੇ ਕਿ ਸਾਡੇ ਆਪਣੇ ਜਲੰਧਰ ਜ਼ਿਲ੍ਹੇ ਨੂੰ ਬਿਲੌਂਗ ਕਰਦੇ ਸਨ, ਉਹ ਇਕ ਚੰਗੇ ਪਾਰਲੀਮੈਂਟਰੀਅਨ ਰਹੇ ਔਰ ਸਫਲ ਮਨਿਸਟਰ ਰਹੇ। ਬਹੁਜਨ ਸਮਾਜ ਪਾਰਟੀ ਵੱਲੋਂ ਮੈਨੂੰ ਉਨ੍ਹਾਂ ਦੇ ਅਕਾਲ ਚਲਾਣੇ ਤੇ ਅਫਸੋਸ ਹੈ। ਇਸ ਦੇ ਨਾਲ ਹੀ ਰਾਜਾ ਭਲਿੰਦਰ ਸਿੰਘ ਸਾਬਕਾ ਐਮ. ਐਲ. ਏ., ਲਾਲਾ ਹੇਮ ਰਾਜ ਸੂਦ, ਸਾਬਕਾ ਐਮ. ਪੀ., ਸਰਦਾਰ ਹਾਕਮ ਸਿੰਘ, ਐਕਸ ਐਮ. ਪੀ. ਔਰ ਮੇਰੇ ਆਪਣੇ ਹਲਕੇ ਬੰਗਾ ਦੇ ਸਰਦਾਰ

ਬਲਵੰਤ ਸਿੰਘ ਸਰਹਾਲ, ਸਾਬਕਾ ਐਮ. ਐਲ. ਏ. ਜਿਨ੍ਹਾਂ ਨੂੰ ਗੋਲੀਆਂ ਮਾਰ ਕੇ ਮਾਰਿਆ ਗਿਆ ਇਨ੍ਹਾਂ ਸਾਰਿਆਂ ਤੇ ਮੈਂ ਆਪਣੀ ਪਾਰਟੀ ਵੱਲੋਂ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ। ਸਪੀਕਰ ਸਾਹਿਬ, ਇਹ ਬੜੇ ਦੁੱਖ ਦੀ ਗੱਲ ਹੈ ਕਿ ਬੰਗਾ ਹਲਕਾ ਇਕ ਅਜਿਹਾ ਹਲਕਾ ਹੈ ਜਿਥੇ ਦੇ ਚਾਹੇ ਜਿੰਨੇ ਵੀ ਸਾਬਕਾ ਐਮ. ਐਲ. ਏ. ਰਹੇ ਉਹ ਸਾਰੇ ਦੇ ਸਾਰੇ ਗੋਲੀਆਂ ਰਾਹੀਂ ਸ਼ਹੀਦ ਹੋਏ, ਚਾਹੇ ਚੌਧਰੀ ਜਗਤ ਰਾਮ ਸੀ, ਚਾਹੇ ਬੀਕਾ ਸਾਹਿਬ ਸਨ ਜਾਂ ਇਹ ਸਾਡੇ ਸਰਦਾਰ ਬਲਵੰਤ ਸਿੰਘ ਸਰਹਾਲ ਸਨ। ਹੋਰ ਵੀ ਬਹੁਤ ਸਾਰੇ ਉੱਚ ਕੋਟੀ ਦੇ ਲੀਡਰ ਬੰਗਾ ਤੋਂ ਇਸ ਤਰ੍ਹਾਂ ਗਏ ਹਨ। ਅੱਜ ਮੈਂ ਆਪਣੀ ਪਾਰਟੀ ਵੱਲੋਂ ਦੁੱਖ ਦਾ ਪ੍ਰਗਟਾਵਾ ਕਰਦਾ ਹੋਇਆ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਸਾਰੀਆਂ ਘਟਨਾਵਾਂ ਦੀ ਜਾਂਚ ਹੋਣੀ ਚਾਹੀਦੀ ਹੈ ਕਿ ਉਹ ਕਿਹੜੀਆਂ ਤਾਕਤਾਂ ਹਨ ਜਿਹੜੀਆਂ ਇਸ ਇਕ ਖਾਸ ਹਲਕੇ ਨੂੰ ਲੀਡਰ-ਲੈਸ ਕਰਨ ਤੇ ਤੁਲੀਆਂ ਹੋਈਆਂ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਇਨ੍ਹਾਂ ਪੰਜਾਂ ਸ਼ਖਸੀਅਤਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ): ਸਪੀਕਰ ਸਾਹਿਬ, ਜਦੋਂ ਤੋਂ ਸਾਡਾ ਪਹਿਲਾ ਹਾਊਸ ਐਡਜਰਨ ਹੋਇਆ, ਉਸ ਤੋਂ ਬਾਅਦ ਪੰਜਾਬ ਦੇ ਵਿਚ ਬਹੁਤ ਸਾਰੀਆਂ ਜਾਣੀਆਂ ਮਾਨੀਆਂ ਸ਼ਖਸੀਅਤਾਂ ਸਾਡੇ ਤੋਂ ਜੁਦਾ ਹੋ ਚੁਕੀਆਂ ਹਨ। ਸ੍ਰੀ ਯਸ਼ ਜੀ ਨਾ ਕੇਵਲ ਇਕ ਪੱਤਰਕਾਰ ਸਨ ਬਲਕਿ ਇਕ ਬੜੇ ਪਾਰਲੀਆਮੈਂਟੇਰੀਅਨ ਵੀ ਸਨ। ਮੈਂ ਸਮਝਦਾ ਹਾਂ ਕਿ ਉਸ ਵਕਤ ਜਿਸ ਵਕਤ ਪੰਜਾਬ ਆਤੰਕਵਾਦ ਦੀ ਲਪੇਟ ਵਿਚ ਹੈ, ਇਸ ਤਰ੍ਹਾਂ ਦੇ ਸੂਝਵਾਨ ਵਿਅਕਤੀ ਦਾ ਲੋਕ ਸਭਾ ਦੇ ਵਿਚ ਹੋਣਾ ਬਹੁਤ ਜ਼ਰੂਰੀ ਸੀ। ਉਨ੍ਹਾਂ ਦੇ ਜਾਣ ਨਾਲ ਪੰਜਾਬ ਨੂੰ ਬੜਾ ਭਾਰੀ ਘਾਟਾ ਹੋਇਆ ਹੈ। ਮੈਨੂੰ ਬਹੁਤ ਵਾਰੀ ਉਨ੍ਹਾਂ ਨੂੰ ਜਲੰਧਰ ਵਿਚ ਕੁਝ ਸਾਂਝੇ ਪ੍ਰੋਗਰਾਮਾਂ ਵਿਚ ਮਿਲਣ ਦਾ ਮੌਕਾ ਮਿਲਿਆ ਹੈ। ਉਹ ਸਪਸ਼ਟ ਵਕਤਾ ਸਨ। ਕਈ ਵਾਰੀ, ਜੋ ਗਲਤੀਆਂ ਹੋਈਆਂ, ਉਨ੍ਹਾਂ ਨੇ ਇਸ ਗੱਲ ਤੋਂ ਉਪਰ ਉਠ ਕੇ ਕਹਿਣਾ ਕਿ ਇਹ ਮੇਰੀ ਪਾਰਟੀ ਦੀਆਂ ਗਲਤੀਆਂ ਹਨ। ਉਨ੍ਹਾਂ ਗਲਤੀਆਂ ਨੂੰ ਤਸਲੀਮ ਕੀਤਾ। ਉਨ੍ਹਾਂ ਪ੍ਰਤੀ ਮੇਰਾ ਸਿਰ ਝੁਕਦਾ ਹੈ। ਇਸ ਤਰ੍ਹਾਂ ਦੀ ਸ਼ਖਸੀਅਤ ਦੀ ਬੜੀ ਘਾਟ ਹੋ ਗਈ ਹੈ।

ਰਾਜਾ ਭਲਿੰਦਰ ਸਿੰਘ ਜੀ ਦੀ ਖੇਡਾਂ ਦੇ ਜਗਤ ਵਿਚ ਬੜੀ ਵੱਡੀ ਦੇਣ ਸੀ। ਉਨ੍ਹਾਂ ਦੇ ਜਾਣ ਨਾਲ ਸਪੋਰਟਸ ਦੇ ਮੈਦਾਨ ਵਿਚ ਬੜਾ ਘਾਟਾ ਪਿਆ ਹੈ। ਇਸ ਤਰੀਕੇ ਨਾਲ ਸਰਦਾਰ ਹਾਕਮ ਸਿੰਘ ਜੀ ਤੇ ਬਲਵੰਤ ਸਿੰਘ ਜੀ ਗੋਲੀਆਂ ਦਾ ਸ਼ਿਕਾਰ ਹੋਏ ਹਨ, ਮੈਂ ਸਮਝਦਾ ਹਾਂ ਕਿ ਦਸ ਬਾਰਾਂ ਸਾਲਾਂ ਦੇ ਵਿਚ ਕਿਤਨੀਆਂ ਹੀ ਅਨਮੋਲ ਜਾਨਾਂ, ਪਾਰਲੀਮੈਂਟੇਰੀਅਨ, ਰਾਜਨੀਤਿਕ ਨੇਤਾ, ਲੇਖਕ, ਬੁੱਧੀਜੀਵੀ ਔਰ ਚੰਗੇ ਐਡਮਨਿਸਟਰੇਟਰ, ਅਸੀਂ ਖੋ ਚੁਕੇ ਹਾਂ ਔਰ ਇਹ ਘਾਟਾ ਪੂਰਾ ਨਹੀਂ ਹੋ ਸਕਦਾ। ਮੈਂ ਸਮਝਦਾ ਹਾਂ ਕਿ ਇਕ ਬੜੇ ਅਫਸਰ ਸਾਡੇ ਪੰਜਾਬ ਦੇ ਜੋ ਕਿ ਅਤਿਵਾਦੀਆਂ ਦੀਆਂ ਗੋਲੀਆਂ ਦਾ ਸ਼ਿਕਾਰ ਹੋਏ ਹਨ, ਏ. ਕੇ. ਮਿਸ਼ਰਾ, ਅਸੀਂ ਉਨ੍ਹਾਂ ਪ੍ਰਤੀ ਵੀ ਸ਼ਰਧਾਂਜਲੀ ਭੇਂਟ ਕਰਦੇ ਹਾਂ। ਉਹ ਪੰਜਾਬ ਸਰਕਾਰ ਦੀ ਪਾਲਿਸੀ ਨੂੰ ਲਾਗੂ ਕਰਦਾ ਹੋਇਆ ਸ਼ਹੀਦ ਹੋਇਆ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਪ੍ਰਤੀ ਵੀ ਅਸੀਂ ਸ਼ਰਧਾਂਜਲੀ ਭੇਂਟ ਕਰਦੇ।

ਸ੍ਰੀ ਹੇਮ ਰਾਜ ਜੀ ਨੇ ਜੋ ਪੰਜਾਬ ਦੀ ਸੇਵਾ ਕੀਤੀ ਹੈ ਉਹ ਸ਼ਲਾਘਾ ਯੋਗ ਹੈ। ਮੈਂ ਆਪਣੇ ਵੱਲੋਂ ਔਰ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਹਾਊਸ ਇਕੱਠਾ ਹੋ ਕੇ ਪਰਤਿੱਗਿਆ ਕਰੇ ਕਿ ਅੱਗੇ ਤੋਂ ਵੀ ਅਤਿਵਾਦੀਆਂ ਦੇ ਵਿਰੁੱਧ ਲੜਾਈ ਵਿੱਚ ਕੋਈ ਕਮਜ਼ੋਰੀ ਨਹੀਂ ਆਉਣ ਦਿਆਂਗੇ ਔਰ ਇਕੱਠੇ ਹੋ ਕੇ ਲੜਾਂਗੇ। ਮੈਂ ਆਪਣੇ ਵੱਲੋਂ ਔਰ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਸੀ.ਪੀ. ਆਈ. ਦੇ ਗਰੁੱਪ ਵੱਲੋਂ ਔਰ ਆਪਣੇ ਵਲੋਂ ਸ਼੍ਰੀ ਯਸ਼, ਮੈਂਬਰ ਪਾਰਲੀਮੈਂਟ, ਰਾਜਾ ਭਲਿੰਦਰ ਸਿੰਘ, ਐਕਸ ਐਮ. ਐਲ. ਏ., ਸ਼੍ਰੀ ਹੇਮ ਰਾਜ ਸੂਦ, ਐਕਸ ਐਮ. ਪੀ., ਹਾਕਮ ਸਿੰਘ, ਐਕਸ ਐਮ. ਐਲ. ਏ., ਸਰਦਾਰ ਬਲਵੰਤ ਸਿੰਘ ਸਰਹਾਲ, ਸਾਬਕਾ ਐਮ. ਐਲ. ਏ., ਇਨ੍ਹਾਂ ਸਾਰਿਆਂ ਪ੍ਰਤੀ ਸ਼ਰਧਾਂਜਲੀ ਅਰਪਨ ਕਰਦੀ ਹਾਂ। ਸਾਰਿਆਂ ਤੋਂ ਪਹਿਲਾਂ ਸ਼੍ਰੀ ਯਸ਼, ਜਿਨ੍ਹਾਂ ਨੂੰ ਮੈਂ ਪਰਸਨਲੀ ਵੀ ਚੰਗੀ ਤਰ੍ਹਾਂ ਜਾਣਦੀ ਸੀ, ਬਦਕਿਸਮਤੀ ਦੇ ਨਾਲ, ਸ਼ਹੀਦ ਪਰਿਵਾਰ ਫੰਡ ਦੇ ਸਬੰਧ ਵਿਚ ਜਲੰਧਰ ਦੇ ਵਿਚ, ਉਨ੍ਹਾਂ ਦੇ ਨਿਧਨ ਤੋਂ ਤਿੰਨ ਚਾਰ ਦਿਨ ਪਹਿਲਾਂ ਹੀ ਉਨ੍ਹਾਂ ਦੇ ਅਸੀਂ ਦਰਸ਼ਨ ਕੀਤੇ ਸੀ। ਬਹੁਤ ਚੰਗੇ, ਨਿਧੜਕ, ਆਜ਼ਾਦੀ ਸੰਗਰਾਮੀਏ, ਇਕ ਨਿਡਰ ਪੱਤਰਕਾਰ ਔਰ ਜਰਨਲਿਸਟ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ, ਆਜ਼ਾਦੀ ਦੇ ਅੰਦੋਲਨ ਦੇ ਵਿਚ ਬੜਾ ਉੱਘਾ ਹਿੱਸਾ ਪਾਕੇ ਕੱਟਿਆ, ਉਨ੍ਹਾਂ ਨੂੰ ਅਸੀਂ ਆਪਣੀ ਸ਼ਰਧਾਂਜਲੀ ਅਰਪਨ ਕਰਦੇ ਹਾਂ। ਉਨ੍ਹਾਂ ਦੀ ਧਰਮ ਪਤਨੀ, ਸ਼੍ਰੀਮਤੀ ਸਵਰਨਾ ਯੱਸ਼, ਨੇ ਮਹਿਲਾ ਮੰਡਲ ਅੰਦੋਲਨ ਵਿਚ ਵੱਧ ਚੜ੍ਹਕੇ ਹਿੱਸਾ ਲਿਆ ਹੈ। ਯੱਸ਼ ਜੀ ਦੇ ਬਾਰੇ ਮੈਂ ਜ਼ਿਆਦਾ ਕੁਝ ਕਹਿਣਾ ਨਹੀਂ ਚਾਹੁੰਦੀ। ਉਨ੍ਹਾਂ ਨੇ ਦਸ ਸਾਲਾਂ ਦੀ ਉਮਰ ਤੋਂ ਆਪਣਾ ਰਾਜਨੀਤਿਕ ਜੀਵਨ ਸ਼ੁਰੂ ਕੀਤਾ, ਗਰਿਫਤਾਰੀਆਂ ਦਿੱਤੀਆਂ, ਸੱਤ ਸਾਲ ਜੇਲ੍ਹ ਵਿੱਚ ਕੱਟੇ ਔਰ ਉਨ੍ਹਾਂ ਦੇ ਬਾਰੇ ਇਹ ਤਾਂ ਵੇਖਣ ਵਾਲੀ ਗੱਲ ਹੈ ਕਿ ਚਾਰ ਵਾਰੀ ਉਨ੍ਹਾਂ ਦੀ ਜ਼ਿੰਦਗੀ ਨੂੰ ਖਤਮ ਕਰਨ ਲਈ ਅਤਿਵਾਦੀਆਂ ਨੇ ਕੋਸ਼ਿਸ਼ ਕੀਤੀ, ਸਾਜਸ਼ ਕੀਤੀ, ਪਰ ਸੈਕੂਲੇਰਿਜ਼ਮ ਦਾ ਰਸਤਾ, ਫਿਰਕਾਪ੍ਰਸਤੀ ਵਿਰੁੱਧ ਲੜਾਈ ਵਾਲਾ ਰਸਤਾ ਉਨ੍ਹਾਂ ਨੇ ਨਾ ਛੱਡਿਆ। ਅੱਜ ਇਸ ਸਦਨ ਦੇ ਵਿਚ ਅਸੀਂ ਆਪਣੀ ਪਾਰਟੀ ਵਲੋਂ ਉਨ੍ਹਾਂ ਦੇ ਪ੍ਰਤੀ ਸ਼ਰਧਾਂਜਲੀ ਅਰਪਨ ਕਰਦੇ ਹਾਂ।

ਰਾਜਾ ਭਲਿੰਦਰ ਸਿੰਘ, ਜਿਹੜੇ ਕਿ ਖੇਡਾਂ ਦੇ ਖੇਤਰ ਵਿਚ ਪਰਮੁੱਖ ਹਸਤੀ ਸਨ, ਕਾਫੀ ਸਾਲ ਉਹ ਇੰਡੀਅਨ ਓਲੰਪਿਕ ਐਸੋਸੀਏਸ਼ਨ ਦੇ ਪ੍ਰਧਾਨ ਰਹੇ, ਉਨ੍ਹਾਂ ਨੇ ਵੀ ਪੰਜਾਬ ਲਈ ਔਰ ਦੇਸ਼ ਲਈ ਬੜਾ ਯੋਗਦਾਨ ਦਿੱਤਾ ਹੈ, ਉਨ੍ਹਾਂ ਨੂੰ ਵੀ ਸ਼ਰਧਾਂਜਲੀ ਅਰਪਨ ਕਰਦੀ ਹਾਂ। ਹੇਮ ਰਾਜ ਸੂਦ ਸੰਨ 1941 ਵਿਚ ਸਤਿਆਗ੍ਰਹਿ ਵਿਚ ਸ਼ਾਮਲ ਹੋਏ ਔਰ ਜੇਲ੍ਹ ਯਾਤਰਾ ਕੀਤੀ ਲੇਕਿਨ ਉਨ੍ਹਾਂ ਦੇ ਬਾਰੇ ਜਿਹੜੀ ਇਕ ਨੋਟ ਕਰਨ ਵਾਲੀ ਗਲ ਹੈ ਉਹ ਇਹ ਹੈ ਕਿ ਉਹ ਆਲ ਇੰਡੀਆ ਪੋਸਟਲ ਇੰਪ-ਲਾਈਜ਼ ਯੂਨੀਅਨ ਦੇ ਪ੍ਰੈਜ਼ੀਡੈਂਟ ਰਹੇ ਔਰ ਉਨ੍ਹਾਂ ਨੇ ਬੜੀ ਸੇਵਾ ਕੀਤੀ, ਮੈਂ ਉਨ੍ਹਾਂ ਨੂੰ ਵੀ ਸਰਧਾਂਜਲੀ ਅਰਪਿਤ ਕਰਦੀ ਹਾਂ।

ਸਰਦਾਰ ਹਾਕਮ ਸਿੰਘ ਜੀ 50 ਸਾਲ ਦੀ ਅਵਸਥਾ ਵਿਚ ਹੀ ਅਤਿਵਾਦ ਦੀਆਂ ਗੋਲੀਆਂ ਦੇ ਸ਼ਿਕਾਰ ਹੋ ਗਏ। ਉਨ੍ਹਾਂ ਨੇ 10 ਸਾਲ ਪਾਰਲੀਆਮੈਂਟ ਦੀ ਪ੍ਰਤੀਨਿਧਤਾ ਕੀਤੀ। ਮੈਂ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਅਰਪਿਤ ਕਰਦੀ ਹਾਂ।

ਸਰਦਾਰ ਬਲਵੰਤ ਸਿੰਘ ਸਰਹਾਲ ਰਿਪਬਲੀਕਨ ਪਾਰਟੀ ਦੇ ਇਕ ਉਘੇ ਮੈਂਬਰ ਰਹੇ ਔਰ ਫਿਰ ਅਕਾਲੀ ਪਾਰਟੀ ਵਿਚ ਸ਼ਾਮਲ ਹੋ ਕੇ ਅਕਾਲੀ ਪਾਰਟੀ ਦੇ ਮੋਰਚੇ ਵਿਚ ਹਿੱਸਾ ਲਿਆ ਔਰ 1985 ਵਿਚ ਉਹ ਅਕਾਲੀ ਪਾਰਟੀ ਦੀ ਟਿਕਟ ਤੇ ਇਲੈਕਸ਼ਨ ਲੜਕੇ ਚੁਣੇ ਗਏ ਔਰ ਇਸ ਤਰ੍ਹਾਂ ਉਨ੍ਹਾਂ ਨੇ ਇਥੇ ਵੀ ਬੜੀ ਸੇਵਾ ਕੀਤੀ। ਮੈਂ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਅਰਪਿਤ ਕਰਦੀ ਹਾਂ। ਔਰ ਇਨ੍ਹਾਂ ਸਭ ਦੇ ਪਰਿਵਾਰਾਂ ਨਾਲ ਵੀ ਸਹਾਨੁਭੂਤੀ ਪਰਗਟ ਕਰਦੀ ਹਾਂ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ. ਸੀ.) : ਸਪੀਕਰ ਸਾਹਿਬ, ਪਿਛਲੇ ਹਾਊਸ ਦੇ ਲੱਗਣ ਤੋਂ ਬਾਅਦ ਜਿਹੜੀਆਂ ਮਹਾਨ ਸ਼ਖਸੀਅਤਾਂ ਸਾਡੇ ਵਿਚ ਨਹੀਂ ਰਹੀਆਂ ਉਨ੍ਹਾਂ ਵਿਚ ਸ੍ਰੀ ਯਸ਼ ਜੀ ਇਕ ਚੰਗੇ ਜਰਨਾਲਿਸਟ, ਚੰਗੇ ਪਾਰਲੀਆਮੈਂਟੇਰੀਅਨ ਔਰ ਚੰਗੇ ਬੁੱਧੀ-ਜੀਵੀ ਸਨ। ਮਹਾਰਾਜਾ ਭਲਿੰਦਰ ਸਿੰਘ ਨੇ ਆਪਣੇ ਜੀਵਨ ਵਿਚ ਰਾਜੇ ਮਹਾਰਾਜੇ ਦੇ ਹੋਣ ਦੇ ਬਾਵਜੂਦ, ਸਪੋਰਟਸ ਨੂੰ ਉਪਰ ਚੁਕਣ ਲਈ ਬਹੁਤ ਸਮਾਂ ਲਾਇਆ ਅਤੇ ਮਿਹਨਤ ਕੀਤੀ। ਇਸੇ ਤਰ੍ਹਾਂ ਸਰਦਾਰ ਹਾਕਮ ਸਿੰਘ ਜਿਹੜੇ ਕਿ ਪੁਰਾਣੇ ਪਾਰਲੀਆਮੈਂਟੇਰੀਅਨ ਸਨ ਉਨ੍ਹਾਂ ਨੇ ਗਰੀਬ ਘਰਾਣੇ ਵਿੱਚੋਂ ਉਠ ਕੇ ਗਰੀਬਾਂ ਦੇ ਵਾਸਤੇ ਪਾਰਲੀਆਮੈਂਟ ਤਕ ਅਵਾਜ਼ ਪਹੁੰਚਾਈ। ਇਸੇ ਤਰ੍ਹਾਂ ਸਰਦਾਰ ਬਲਵੰਤ ਸਿੰਘ ਸਰਹਾਂਦ ਜੋ ਪਿਛਲੀ ਅਸੈਂਬਲੀ ਵਿਚ ਮੇਰੇ ਕੁਲੀਗ ਵੀ ਰਹੇ ਹਨ, ਨੇ ਰੀਪਬਲਿਕਨ ਪਾਰਟੀ ਤੋਂ ਜੀਵਨ ਸ਼ੁਰੂ ਕਰਕੇ ਫਿਰ ਸੰਤ ਲੌਂਗੋਵਾਲ ਤੋਂ ਪਰਭਾਵਿਤ ਹੋਕੇ, ਅਕਾਲੀ ਪਾਰਟੀ ਜੁਆਇਨ ਕਰ ਗਏ ਔਰ ਫਿਰ ਪੰਜਾਬ ਦੀ ਭਲਾਈ ਵਾਸਤੇ ਧਰਮ ਯੁਧਾਂ ਦੇ ਦੌਰਾਨ ਜੇਲ੍ਹਾਂ ਵਿਚ ਵੀ ਰਹੇ ਔਰ ਫਿਰ ਅਸੈਂਬਲੀ ਵਿਚ ਚੁਣੇ ਜਾਣ ਤੋਂ ਬਾਅਦ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਦੇ ਚੇਅਰਮਨ ਵੀ ਰਹੇ। ਇਸ ਦੌਰਾਨ ਉਨ੍ਹਾਂ ਨੇ ਪੰਜਾਬ ਦੇ ਗਰੀਬ ਵਰਗ ਦੇ ਲੋਕਾਂ ਦੀ ਬੜੀ ਸੇਵਾ ਕੀਤੀ।

ਮੈਂ ਇਨ੍ਹਾਂ ਸਭ ਨੂੰ ਪਾਰਟੀ ਦੀ ਤਰਫੋਂ ਸ਼ਰਧਾਂਜਲੀ ਦੇ ਫੁੱਲ ਭੇਟ ਕਰਦਾ ਹਾਂ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੈਂ ਜਾਤੀ ਤੌਰ ਤੇ ਰਾਜਾ ਭਲਿੰਦਰ ਸਿੰਘ ਨਾਲ ਰਿਹਾ ਹਾਂ ਔਰ ਉਹ ਮੇਰੇ ਨਾਲ ਇਥੇ ਬੈਠਦੇ ਰਹੇ ਹਨ ਜਦੋਂ ਉਹ ਇਸ ਅਸੈਂਬਲੀ ਦੇ 1958 ਵਿਚ ਮੈਂਬਰ ਚੁਣੇ ਗਏ ਸਨ। ਅਸੀਂ ਇਕਠੇ ਖੇਡਾਂ ਦੇ ਵਿਚ ਵੀ ਰਹੇ ਹਾਂ। ਇਸ ਕਾਰਣ ਸਾਡਾ ਬਹੁਤ ਨੇੜੇ ਦਾ ਸਬੰਧ ਰਿਹਾ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬਹੁਤ ਲਾਸ ਹੋਇਆ ਹੈ। ਇਸ ਨਾਲ ਸਿਰਫ ਸਾਡੇ ਦੇਸ਼ ਨੂੰ ਹੀ ਨਹੀਂ ਬਲਕਿ ਇੰਟਰਨੈਸ਼ਨਲ ਲੈਵਲ ਤੇ ਵੀ ਬਹੁਤ ਲਾਸ ਹੋਇਆ ਹੈ ਕਿਉਂਕਿ ਉਹ ਓਲੰਪਿਕ ਇੰਟਰ-ਨੈਸ਼ਨਲ ਕਮੇਟੀ ਦੇ, ਜਿਸ ਨੂੰ ਆਈ. ਓ. ਸੀ. ਵੀ ਕਹਿੰਦੇ ਹਨ, ਇਕ ਸੀਨੀਅਰ ਮੈਂਬਰ, ਨੰਬਰ ਦੋ ਤੇ ਰਹੇ ਹਨ ਔਰ ਇਸ ਕਰਕੇ ਉਨ੍ਹਾਂ ਦੀ ਬਹੁਤ ਜ਼ਿਆਦਾ ਇੱਜ਼ਤ ਰਹੀ ਹੈ ਔਰ ਸਨਮਾਨ ਹੋਇਆ। ਓਲੰਪਿਕ ਮੂਵਮੈਂਟ ਵਿਚ ਇਕ ਐਸੇ ਵਿਅਕਤੀ ਸਾਡੇ ਤੋਂ ਚਲੇ ਗਏ ਹਨ ਜਿਨ੍ਹਾਂ ਦਾ ਨਾਂ ਸਿਰਫ ਹਿੰਦੋਸਤਾਨ ਵਿਚ ਹੀ ਨਹੀਂ ਬਲਕਿ ਇੰਟਰਨੈਸ਼ਨਲ ਖੇਤਰ ਵਿਚ ਵੀ ਲਿਆ ਜਾਂਦਾ ਸੀ ਔਰ ਉਨ੍ਹਾਂ ਨੂੰ ਬਹੁਤ ਜ਼ਿਆਦਾ ਇੱਜ਼ਤ ਪ੍ਰਾਪਤ ਸੀ। ਉਹ ਜੋ ਗਲ ਕਰਦੇ ਸੀ, ਉਨ੍ਹਾਂ ਦੀ ਗਲ ਵਿਚ ਬੜਾ ਵੇਟ ਹੁੰਦਾ ਸੀ ਅਤੇ ਉਨ੍ਹਾਂ ਦੀ ਗਲ ਦਾ ਬੜਾ ਸਤਿਕਾਰ ਕੀਤਾ ਜਾਂਦਾ ਸੀ। ਐਸੇ ਵਿਅਕਤੀ ਦਾ ਚਲੇ ਜਾਣਾ ਬੜਾ ਹੀ ਦੁਖਦਾਈ ਹੈ। ਉਹ ਪੰਜਾਬ ਓਲੰਪਿਕ ਐਸੋਸੀਏਸ਼ਨ ਦੇ ਪ੍ਰਧਾਨ ਰਹੇ ਅਤੇ ਇੰਡੀਅਨ ਅਥਲੈਟਿਕਸ ਐਸੋਸੀਏਸ਼ਨ ਦੇ ਵੀ ਪ੍ਰਧਾਨ ਰਹੇ ਅਤੇ ਇੰਡੀਅਨ ਓਲੰਪਿਕ ਐਸੋਸੀਏਸ਼ਨ ਦੇ ਪ੍ਰਧਾਨ ਰਹੇ ਹਨ। 1976 ਦੇ ਵਿਚ ਜਿਹੜੇ ਜਿਹੜੇ ਉਸ ਵਕਤ ਇਸ ਹਾਊਸ ਦੇ ਮੈਂਬਰ ਰਹੇ ਹਨ ਉਨ੍ਹਾਂ ਨੂੰ ਯਾਦ ਹੋਵੇਗਾ ਕਿ ਪੰਜਾਬ ਸਰਕਾਰ ਵੱਲੋਂ ਹਾਕੀ ਦੀ ਟੀਮ ਨੂੰ ਟਰੇਨਿੰਗ ਦੇਣ ਦਾ ਮੌਕਾ ਇਨ੍ਹਾਂ ਨੂੰ ਦਿੱਤਾ ਸੀ। ਉਸ ਤੋਂ ਬਾਅਦ ਕੁਆਲਾਲੰਮਪੁਰ ਵਿਚ ਇੰਡੀਅਨ ਹਾਕੀ ਫੈਡਰੇਸ਼ਨ ਦੇ ਪ੍ਰਧਾਨ ਰਹੇ। ਉਨ੍ਹਾਂ ਤੇ ਪੰਜਾਬ ਸਰਕਾਰ ਨੂੰ ਖਾਸ ਤੌਰ ਤੇ ਮਾਣ ਸੀ ਅਤੇ ਸਾਰੇ ਦੇਸ਼ ਨੂੰ ਮਾਣ ਸੀ। ਉਨ੍ਹਾਂ ਨੇ ਪੰਜਾਬ ਦੇ ਵਿਚ ਬੜਾ ਮਾਣ ਪ੍ਰਾਪਤ ਕੀਤਾ। ਐਸੇ ਵਿਅਕਤੀ ਦਾ ਚਲੇ ਜਾਣਾ ਐਸੇ ਵਕਤ ਬੜਾ ਘਾਟਾ ਹੈ ਅਤੇ ਸਪੋਰਟਸ ਦੇ ਖੇਤਰ ਵਿਚ ਬੜਾ ਘਾਟਾ ਹੈ ਜਿਹੜਾ ਪੂਰਾ ਨਹੀਂ ਹੋ ਸਕਦਾ। ਰਾਜਾ ਸਾਹਿਬ ਇੰਟਰਨੈਸ਼ਨਲ ਓਲੰਪਿਕ ਕਮੇਟੀ ਦੇ ਪ੍ਰਧਾਨ ਰਹੇ। ਉਸ ਸਜਣ

[ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ]

ਨੇ ਬੜਾ ਯੋਗਦਾਨ ਸਪੋਰਟਸ ਵਿਚ ਦਿੱਤਾ ਅਤੇ ਬੜੇ ਵੱਡੇ ਆਰਗੇਨਾਈਜ਼ਰ ਵੀ ਸਨ ਅਤੇ ਇਤਨੇ ਤਜਰਬੇਕਾਰ ਸਨ ਕਿ ਉਨ੍ਹਾਂ ਨੂੰ ਹਰ ਗੱਲ ਉਂਗਲੀਆਂ ਤੇ ਯਾਦ ਹੁੰਦੀ ਸੀ ਅਤੇ ਹਰ ਟੈਕਨੀਕ ਸਪੋਰਟਸ ਦੇ ਖੇਤਰ ਵਿਚ ਜਿਹੜੀ ਹੁੰਦੀ ਸੀ, ਉਸ ਦੀ ਉਨ੍ਹਾਂ ਨੂੰ ਜਾਣਕਾਰੀ ਸੀ ਅਤੇ ਉਹ ਕ੍ਰਿਕਟ ਦੇ ਖਿਡਾਰੀ ਰਹੇ। ਰਾਜਾ ਸਾਹਿਬ ਪਟਿਆਲਾ ਫੈਮਿਲੀ ਦੇ ਨਾਲ ਸਬੰਧਿਤ ਸਨ। ਉਨ੍ਹਾਂ ਦੇ ਪਿਤਾ ਅਤੇ ਵਡੇ ਭਾਈ ਸਾਹਿਬ ਦਾ ਖੇਡਾਂ ਦੇ ਖੇਤਰ ਵਿਚ ਬੜਾ ਯੋਗਦਾਨ ਰਿਹਾ ਸੀ ਅਤੇ ਉਨ੍ਹਾਂ ਨੇ ਇੰਡੀਅਨ ਓਲੰਪਿਕ ਅਸੋਸੀਏਸ਼ਨ ਵਿਚ ਕੰਮ ਕੀਤਾ। ਇਨ੍ਹਾਂ ਦੇ ਪਰਿਵਾਰ ਦਾ ਵੀ ਬੜਾ ਭਾਰੀ ਯੋਗਦਾਨ ਰਿਹਾ ਹੈ ਖਾਸ ਤੌਰ ਤੇ ਓਲੰਪਿਕ ਮੂਵਮੈਂਟ ਵਿਚ, ਹਾਕੀ ਐਸੋਸੀਏਸ਼ਨ ਵਿਚ, ਅਤੇ ਅਥਲੈਟਿਕ ਐਸੋਸੀਏਸ਼ਨ ਵਿਚ। ਰਾਜਾ ਸਾਹਿਬ ਬੜੇ ਹੀ ਜੈਂਟਲ ਸਨ ਅਤੇ ਬਹੁਤ ਜ਼ਿਆਦਾ ਉਨ੍ਹਾਂ ਦਾ ਸਤਿਕਾਰ ਸੀ। ਇਤਨੇ ਵੱਡੇ ਵਿਅਕਤੀ ਦੇ ਚਲੇ ਜਾਣ ਨਾਲ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੀ ਯਾਦ ਜ਼ਰੂਰ ਰਖੀ ਜਾਵੇ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਯਾਦਗਾਰ ਜ਼ਰੂਰ ਰਖੀ ਜਾਵੇ ਤਾਂਕਿ ਸਪੋਰਟਸ ਵਿਚ ਜਿਹੜੀ ਉਨ੍ਹਾਂ ਦੀ ਕੰਟਰੀਬਿਊਸ਼ਨ ਹੈ ਉਸ ਦੇ ਲਈ ਉਨ੍ਹਾਂ ਨੂੰ ਹਮੇਸ਼ਾ ਯਾਦ ਰਖਿਆ ਜਾਵੇ। ਇਸ ਦੇ ਨਾਲ ਸ੍ਰੀ ਯਸ਼ ਜੀ, ਇਸ ਹਾਊਸ ਦੇ ਮੈਂਬਰ ਰਹੇ ਅਤੇ ਮਨਿਸਟਰ ਵੀ ਰਹੇ ਹਨ ਅਤੇ ਫਰੀਡਮ ਫਾਈਟਰ ਵੀ ਸਨ, ਜਰਨਲਿਸਟ ਵੀ ਸਨ। ਮੇਰੀ ਉਨ੍ਹਾਂ ਦੇ ਨਾਲ ਜਾਤੀ ਤੌਰ ਤੇ ਐਸੋਸੀਏਸ਼ਨ ਰਹੀ ਹੈ ਅਤੇ ਕਾਫੀ ਦੇਰ ਤਕ ਉਹ ਇਸ ਹਾਊਸ ਦੇ ਮੈਂਬਰ ਰਹੇ ਹਨ। ਇਸ ਤੋਂ ਇਲਾਵਾ ਬਾਕੀ ਸੱਜਣ ਜਿਹੜੇ ਅਕਾਲ ਚਲਾਣਾ ਕਰ ਗਏ ਹਨ ਉਨ੍ਹਾਂ ਦਾ ਸਾਨੂੰ ਬਹੁਤ ਦੁੱਖ ਹੈ। ਸਪੀਕਰ ਸਾਹਿਬ, ਇਨ੍ਹਾਂ ਸੱਜਣਾਂ ਨੂੰ ਸਰਧਾਂਜਲੀ ਦੇਣ ਤੋਂ ਬਾਦ ਹਾਊਸ ਦੀ ਕਾਰਵਾਈ ਸਥਗਿਤ ਕੀਤੀ ਜਾਵੇ।

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਇਪੁਰ) : ਸਪੀਕਰ ਸਾਹਿਬ, ਪਿਛਲਾ ਸੈਸ਼ਨ ਐਡਜਰਨ ਹੋਣ ਤੋਂ ਬਾਅਦ 5 ਹਸਤੀਆਂ ਵਿਛੜ ਗਈਆਂ ਹਨ। ਇਨ੍ਹਾਂ ਦਾ ਵਿਛੜ ਜਾਣਾ ਸਾਡੇ ਦੇਸ਼ ਦੇ ਲਈ ਅਤੇ ਖਾਸ ਤੌਰ ਤੇ ਪੰਜਾਬ ਵਾਸਤੇ ਬੜਾ ਘਾਟਾ ਹੈ। ਸ੍ਰੀ ਯਸ਼ ਜੀ ਵਡੇ ਪਤਰਕਾਰ ਅਤੇ ਫਰੀਡਮ ਫਾਈਟਰ ਸਨ। ਇਸ ਮੌਜੂਦਾ ਸੰਕਟ ਵਿਚ ਉਨ੍ਹਾਂ ਦਾ ਬੜਾ ਵਡਾ ਰੋਲ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਦੇ ਵਾਤਾਵਰਣ ਅਤੇ ਪੰਜਾਬ ਦੇ ਲੋਕਾਂ ਨੂੰ ਬੜਾ ਘਾਟਾ ਪਿਆ ਹੈ। ਰਾਜਾ ਸਾਹਿਬ ਦੇ ਚਲੇ ਜਾਣ ਨਾਲ ਸਪੋਰਟਸ ਦੇ ਖੇਤਰ ਵਿਚ ਬੜਾ ਘਾਟਾ ਪਿਆ ਹੈ। ਉਨ੍ਹਾਂ ਨੇ ਸਪੋਰਟਸ ਦੇ ਖੇਤਰ ਵਿਚ ਬੜਾ ਰੋਲ ਅਦਾ ਕੀਤਾ। ਲਾਲਾ ਹੇਮ ਰਾਜ ਸੂਦ ਦੇ ਚਲੇ ਜਾਣ ਦਾ ਦੁੱਖ ਹੈ। ਸਰਦਾਰ ਹਾਕਮ ਸਿੰਘ ਅਤੇ ਸਰਦਾਰ ਬਲਵੰਤ ਸਿੰਘ ਸਰਹਾਲ, ਇਹ ਅਤਿਵਾਦੀਆਂ ਦੇ ਸ਼ਿਕਾਰ ਹੋਏ ਅਤੇ ਸ਼ਹੀਦ ਹੋਏ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬੜਾ ਘਾਟਾ ਪਿਆ ਹੈ।

ਅਸੀਂ ਸਮਝਦੇ ਸੀ ਕਿ ਉਹ ਦੇਸ਼ ਦੀ ਲੜਾਈ ਲੜ ਰਹੇ ਸੀ। ਇਨ੍ਹਾਂ ਲੋਕਾਂ ਦੇ ਜਾਣ ਨਾਲ ਜੋ ਘਾਟਾ ਪਿਆ ਹੈ ਉਸ ਘਾਟੇ ਨੂੰ ਪੂਰਾ ਕਰਨ ਵਾਸਤੇ ਸਾਨੂੰ ਬੜੀ ਇਮਾਨਦਾਰੀ ਦੇ ਨਾਲ ਪੰਜਾਬ ਦਾ ਮਸਲਾ ਹਲ ਕਰਨਾ ਚਾਹੀਦਾ ਹੈ। ਅਤਵਾਦ ਅਤੇ ਵੱਖਵਾਦ ਦੀ ਲੜਾਈ ਦਾ ਜੋ ਮਸਲਾ ਸਾਡੇ ਸਾਹਮਣੇ ਪੇਸ਼ ਹੈ, ਇੰਟਰਨੈਸ਼ਨਲ ਲੈਵਲ ਤੇ ਜੋ ਸਾਜਸ਼ ਹੈ ਜੋ ਅਤਵਾਦ ਅਤੇ ਵੱਖਵਾਦ ਦਾ ਰੋਲਾ ਪੈ ਰਿਹਾ ਹੈ ਇਸ ਨੂੰ ਨਿਖੇੜ ਕੇ ਹੀ ਪੰਜਾਬ ਮਸਲਾ ਹੱਲ ਕਰ ਸਕਦੇ ਹਾਂ। ਇਸ ਤਰ੍ਹਾਂ ਕਰਕੇ ਹੀ ਸੱਚੀ ਸ਼ਰਧਾਂਜਲੀ ਹੋਵੇਗੀ। ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਲਿਆਉਣ ਲਈ ਅਤੇ ਸੈਕੂਲੇਰਿਜ਼ਮ ਨੂੰ ਬੜ੍ਹਾਵਾ ਦੇਣ ਲਈ ਯੋਗਦਾਨ ਪਾਉਣਾ ਚਾਹੀਦਾ ਹੈ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

**ਸ੍ਰੀ ਵਿਜੇ ਕੁਮਾਰ ਸਾਥੀ, ਐਡਵੋਕੇਟ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਅੱਜ ਇਹ ਸਦਨ ਪੰਜ ਹਸਤੀਆਂ, ਜੋ ਸਾਡੇ ਦਰਮਿਆਨ ਨਹੀਂ ਰਹੀਆਂ ਉਨ੍ਹਾਂ ਨੂੰ ਸ਼ਰਧਾਂਜਲੀ ਦੇ ਰਿਹਾ ਹੈ। ਸ੍ਰੀ ਯਸ਼ ਜੀ ਨੂੰ ਮੈਂ ਉਨ੍ਹਾਂ ਦੇ ਮਰਨ ਤੋਂ ਦੋ ਤਿੰਨ ਦਿਨ ਪਹਿਲਾਂ ਚੀਫ ਮਨਿਸਟਰ ਸਾਹਿਬ ਦੇ ਕਮਰੇ ਵਿਚ ਮਿਲਿਆ ਸੀ। ਮੈਂ ਉਸ ਦਿਨ ਸ੍ਰੀ ਯਸ਼ ਜੀ ਦੇ ਆਖਰੀ ਦਿਨ ਗੋਡੀਂ ਹੱਥ ਲਾਇਆ ਸੀ ਅਤੇ ਉਨ੍ਹਾਂ ਨੇ ਮੈਨੂੰ ਥਾਪੀ ਦਿੱਤੀ ਸੀ। ਉਸ ਵੇਲੇ ਅਸੀਂ ਚੀਫ ਮਨਿਸਟਰ ਸਾਹਿਬ ਦੇ ਕਮਰੇ ਵਿਚ ਬੈਠੇ ਸੀ। ਅਕਾਲ ਪੁਰਖ ਨੇ ਅਜ ਉਸ ਨੂੰ ਸਾਡੇ ਕੋਲੋਂ ਖੋਹ ਲਿਆ ਹੈ। ਵਾਹਿਗੁਰੂ ਦੇ ਹੁਕਮ ਨੂੰ ਮੰਨਣਾ ਪੈਂਦਾ ਹੈ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ੍ਰੀ ਯਸ਼ ਜੀ ਦੇ ਪਰਿਵਾਰ ਨਾਲ ਹਮਦਰਦੀ ਪਰਗਟ ਕਰਦਾ ਹਾਂ।

ਰਾਜਾ ਭਲਿੰਦਰ ਸਿੰਘ ਜੀ ਬਾਰੇ ਕਾਫੀ ਵਿਸਥਾਰ ਦੇ ਨਾਲ ਸਰਦਾਰ ਉਮਰਾਓ ਸਿੰਘ ਜੀ ਨੇ ਵੀ ਦਸਿਆ ਹੈ। ਚੀਫ ਮਨਿਸਟਰ ਸਾਹਿਬ ਨੇ ਵੀ ਦੱਸਿਆ ਹੈ ਕਿ ਖੇਡਾਂ ਵਿਚ ਉਨ੍ਹਾਂ ਦਾ ਬਹੁਤ ਵਡਾ ਰੋਲ ਸੀ। ਖੇਡਾਂ ਦੇ ਅੰਦਰ ਸਾਰੀ ਦੁਨੀਆਂ ਵਿਚ ਰਾਜਾ ਭਲਿੰਦਰ ਸਿੰਘ ਦਾ ਬੜਾ ਵੱਡਾ ਰੋਲ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਖੇਡਾਂ ਦੇ ਵਿਚ ਜੋ ਘਾਟੇ ਪਏ ਹਨ ਉਹ ਸਾਰੇ ਪੰਜਾਬ ਨੂੰ ਪਏ ਹਨ। ਮੈਂ ਉਨ੍ਹਾਂ ਦੇ ਪਰਿਵਾਰ ਨਾਲ ਹਮਦਰਦੀ ਜ਼ਾਹਰ ਕਰਦਾ ਹਾਂ।

ਲਾਲਾ ਹੇਮ ਰਾਜ ਸੂਦ ਵੀ ਅਕਾਲ ਚਲਾਣਾ ਕਰ ਗਏ। ਮੈਂ ਉਨ੍ਹਾਂ ਦੇ ਪਰਿਵਾਰ ਨਾਲ ਵੀ ਹਮਦਰਦੀ ਪਰਗਟ ਕਰਦਾ ਹਾਂ। ਸਰਦਾਰ ਹਾਕਮ ਸਿੰਘ ਅਤੇ ਸਰਦਾਰ ਬਲਵੰਤ ਸਿੰਘ ਸਰਹਾਲ ਦੋਨੋਂ ਹੀ ਗਰਮ ਹਵਾ ਵਿਚ ਚਲਦੇ ਸੀ । ਦੋਨਾਂ ਨੂੰ ਹੀ ਮਾਰਿਆ ਗਿਆ ਸੀ । ਦੋਨੋਂ ਹੀ ਮੌਤ ਦੇ ਸ਼ਿਕਾਰ ਹੋਏ। ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਮੇਰੇ ਦੂਜੇ ਸਾਥੀਆਂ ਨੇ ਦੱਸਿਆ ਹੈ, ਸਾਰੇ ਹਾਊਸ ਨੂੰ ਮਿਲ ਕੇ, ਬੈਠਕੇ ਪੰਜਾਬ ਦੇ ਮਸਲੇ ਦਾ ਹੱਲ ਕੱਢਣਾ ਚਾਹੀਦਾ ਹੈ ਤਾਂਕਿ ਪੰਜਾਬ ਵਿਚ ਸ਼ਾਂਤੀ ਆਵੇ ਅਤੇ ਪੰਜਾਬ ਦੇ ਠੰਢੇ ਦਿਨ ਆਉਣ। ਪੰਜਾਬ ਵਿਚ ਕਦ ਸ਼ਾਂਤੀ ਹੋਵੇਗੀ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਦੇ ਪਰਿਵਾਰਾਂ ਨਾਲ ਹਮਦਰਦੀ ਪਰਗਟ ਕਰਦਾ ਹਾਂ। ਅਸੀਂ ਸਪੀਕਰ ਸਾਹਿਬ, ਹੁਣੇ ਜਿਹੇ ਲਾਬੀ ਵਿਚ ਬੈਠਿਆਂ ਮਨਿਸਟਰ ਸਾਹਿਬ ਦੇ ਭਾਈ ਸਾਹਿਬ ਦਾ ਅਫਸੋਸ ਜ਼ਾਹਰ ਕੀਤਾ ਸੀ। ਜੋ ਵੀ ਇਹੋ ਜਿਹੀਆਂ ਜਾਨਾਂ ਗਈਆਂ ਹਨ ਉਨ੍ਹਾਂ ਦੇ ਸਾਰੇ ਪਰਿਵਾਰਾਂ ਦੇ ਨਾਲ ਮੈਂ ਹਮਦਰਦੀ ਜ਼ਾਹਰ ਕਰਦਾ ਹਾਂ।

**ਸਰਦਾਰ ਸੁਰਜਨ ਸਿੰਘ** (ਜੋਗਾ) : ਸਪੀਕਰ ਸਾਹਿਬ, ਪੰਜ ਮਹਾਨ ਹਸਤੀਆਂ ਅੱਜ ਸਾਨੂੰ ਦਿਖਾਈ ਨਹੀਂ ਦੇ ਰਹੀਆਂ। ਇਨ੍ਹਾਂ ਦੇ ਜਾਣ ਨਾਲ ਜੋ ਸਾਰੇ ਦੇਸ਼ ਨੂੰ ਘਾਟਾ ਪਿਆ ਹੈ ਉਹ ਕਦੇ ਵੀ ਪੂਰਾ ਨਹੀਂ ਹੋ ਸਕਦਾ। ਸ੍ਰੀ ਯਸ਼ ਜੀ ਸਾਬਕਾ ਮਨਿਸਟਰ ਅਤੇ ਐਮ. ਪੀ. ਰਹੇ ਹਨ। ਉਨ੍ਹਾਂ ਨੇ ਦੇਸ਼ ਲਈ ਅਤੇ ਪੰਜਾਬ ਲਈ ਜੋ ਕੰਮ ਕੀਤੇ ਹਨ ਉਹ ਸਾਰੇ ਕੰਮ ਬੜੇ ਹੀ ਜ਼ਰੂਰੀ ਸੀ। ਜੋ ਉਨ੍ਹਾਂ ਦੇ ਡਿਵੈਲਪਮੈਂਟ ਦੇ ਕੰਮ ਸਨ, ਉਹ ਅਧੂਰੇ ਪਏ ਹਨ। ਸਾਨੂੰ ਸਾਰੇ ਮੈਂਬਰਾਂ ਨੂੰ ਬੈਠਕੇ ਇਮਾਨਦਾਰੀ ਦੇ ਨਾਲ ਅਤੇ ਦ੍ਰਿੜ੍ਹਤਾ ਦੇ ਨਾਲ ਉਨ੍ਹਾਂ ਅਧੂਰੇ ਪਏ ਕੰਮਾਂ ਨੂੰ ਪੂਰਾ ਕਰਨਾ ਚਾਹੀਦਾ ਹੈ। ਮੈਂ ਅੱਜ ਹਾਊਸ ਦੀ ਇਸ ਮੀਟਿੰਗ ਵਿੱਚ ਇਹ ਮੰਗ ਕਰਦਾ ਹਾਂ ਕਿ ਇਨ੍ਹਾਂ ਪੰਜ ਮਹਾਨ ਹਸਤੀਆਂ ਦੀ ਕੋਈ ਨਾ ਕੋਈ ਯਾਦਗਾਰ ਬਨਾਉਣੀ ਚਾਹੀਦੀ ਹੈ। ਇਹ ਯਾਦਗਾਰ ਉਨ੍ਹਾਂ ਦੇ ਆਪਣੇ ਆਪਣੇ ਖੇਤਰ ਵਿਚ, ਆਪਣੇ ਆਪਣੇ ਇਲਾਕੇ ਵਿੱਚ ਬਣਾਈ ਜਾਵੇ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਵਿਚ ਉਨ੍ਹਾਂ ਦਾ ਜ਼ਿਕਰ ਹੁੰਦਾ ਰਹੇ । ਇਹੀ ਸ਼ਰਧਾਂਜਲੀ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵੱਲੋਂ ਭੇਂਟ ਕਰਦਾ ਹੋਇਆ ਥਾਂ ਲੈਂਦਾ ਹਾਂ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** (ਮਲੋਟ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਸਾਡੇ ਪਿਛਲੇ ਸੈਸ਼ਨ ਤੋਂ ਇਸ ਸੈਸ਼ਨ ਦੇ ਦਰਮਿਆਨ ਜਿਹੜੀਆਂ ਮਹਾਨ ਸ਼ਖਸੀਅਤਾਂ ਸਾਡੇ ਕੋਲੋਂ ਵਿਛੜੀਆਂ ਹਨ, ਉਨ੍ਹਾਂ ਦਾ ਜ਼ਿਕਰ ਚੀਫ਼ ਮਨਿਸਟਰ ਸਾਹਿਬ ਨੇ ਅਤੇ ਹੋਰ ਬੁਲਾਰਿਆਂ ਨੇ ਕੀਤਾ ਹੈ। ਯਸ਼ ਜੀ ਇਕ ਸੁਲਝੇ ਹੋਏ ਵਧੀਆ ਪੱਤਰਕਾਰ, ਵਧੀਆ ਐਡਮਨਿਸਟ੍ਰੇਟਰ ਅਤੇ ਵਧੀਆ ਮਨੁੱਖ ਸਨ । ਸਾਡੇ ਦੇਸ਼ ਦੀ ਆਜ਼ਾਦੀ ਦੀ ਖਾਤਰ ਉਨ੍ਹਾਂ ਨੇ ਛੋਟੀ ਉਮਰ ਤੋਂ ਲੈ ਕੇ ਹੀ ਸੰਘਰਸ਼ ਵਿਚ ਹਿੱਸਾ ਪਾਇਆ। ਏਸੇ ਤਰ੍ਹਾਂ ਰਾਜਾ ਭਲਿੰਦਰ ਸਿੰਘ ਜੀ ਨੇ ਖੇਡਾਂ ਦੇ ਖੇਤਰ ਵਿਚ ਸਾਡੇ ਦੇਸ਼ ਦਾ ਅਤੇ ਪੰਜਾਬ ਦਾ ਨਾਂ ਉਚਾ ਕੀਤਾ ਅਤੇ ਸਾਡੀਆਂ ਨਵੀਆਂ ਪੀੜੀਆਂ ਜਿਹੜੀਆਂ ਖੇਡਾਂ ਦੇ ਖੇਤਰ ਵਿੱਚ ਆਈਆਂ, ਉਨ੍ਹਾਂ ਨੂੰ ਯੋਗ ਅਗਵਾਈ ਦੇਂਦੇ ਰਹੇ। ਉਹ ਚਾਹੇ ਪੰਜਾਬ ਦੀ ਐਸੋਸੀਏਸ਼ਨ ਵਿਚ ਮੈਂਬਰ ਹੋਣ, ਭਾਵੇਂ ਉਲੰਪਿਕ ਐਸੋਸੀਏਸ਼ਨ ਵਿੱਚ ਮੈਂਬਰ ਹੋਣ, ਉਨ੍ਹਾਂ ਨੇ ਲਗਾਤਾਰ ਖੇਡਾਂ ਦੇ ਖੇਤਰ ਵਿਚ ਸਾਡੇ ਦੇਸ਼ ਦੇ ਨਾਂ ਨੂੰ ਉਚਾ ਕੀਤਾ । ਏਸੇ ਤਰ੍ਹਾਂ ਲਾਲਾ ਹੇਮ ਰਾਜ ਸੂਦ ਜੀ ਦਾ ਜ਼ਿਕਰ ਆਇਆ ਹੈ। ਦੋ ਸਾਡੇ ਹੋਰ ਐਮ.ਐਲ.ਏ. ਸਾਥੀ ਸਰਦਾਰ ਹਾਕਮ ਸਿੰਘ ਅਤੇ ਸਰਦਾਰ ਬਲਵੰਤ ਸਿੰਘ ਸਰਹਾਲ, ਦੋਨੋਂ ਅਤਵਾਦ ਦੀ ਦਰਿੰਦਗੀ ਦਾ ਸ਼ਿਕਾਰ ਹੋਏ ਹਨ। ਏਸੇ ਤਰੀਕੇ ਨਾਲ ਅਤਵਾਦ ਦਾ ਸ਼ਿਕਾਰ ਹੋਏ ਹੋਰ ਸੱਜਣਾਂ ਦਾ ਨਾਂ ਏਥੇ ਨਹੀਂ ਆ ਸਕਿਆ। ਮੈਂ ਏਥੇ ਮਿੱਤਲ ਸਾਹਿਬ ਦੀ ਗੱਲ ਨਾਲ ਸਹਿਮਤ ਹਾਂ ਕਿ ਉਨ੍ਹਾਂ ਸਾਰਿਆਂ ਦਾ ਜ਼ਿਕਰ ਵੀ ਏਥੇ ਆਉਣਾ ਚਾਹੀਦਾ ਸੀ । ਜਿਵੇਂ ਮਿਸ਼ਰਾ ਸਾਹਿਬ ਅਤੇ ਹੋਰ ਆਮ ਲੋਕ ਜਿਹੜੇ ਇਨ੍ਹਾਂ ਦਿਨਾਂ ਵਿਚ ਅਤਿਵਾਦੀਆਂ ਹਥੋਂ ਸ਼ਹੀਦ ਹੋਏ ਹਨ, ਉਨ੍ਹਾਂ ਸਾਰਿਆਂ ਨੂੰ ਮੈਂ ਆਪਣੀ ਪਾਰਟੀ ਯੂਨਾਈਟਿਡ ਕਮਿਊ-ਨਿਸਟ ਪਾਰਟੀ ਆਫ ਇੰਡੀਆ ਵਲੋਂ ਅਤੇ ਆਪਣੇ ਵਲੋਂ ਸ਼ਰਧਾਂਜਲੀ ਦੇ ਫੁੱਲ ਇਨ੍ਹਾਂ ਦੇ ਨਾਲ ਹੀ ਭੇਂਟ ਕਰਦਾ ਹਾਂ।

**ਸ੍ਰੀ ਮਹਿੰਦਰ ਕੁਮਾਰ ਰਿਨਵਾ** (ਫਾਜ਼ਿਲਕਾ ) : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਜਿਹੜੀਆਂ 5 ਸ਼ਖਸੀਅਤਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ, ਉਨ੍ਹਾਂ ਨੂੰ ਮੈਂ ਆਪਣੇ ਵਲੋਂ ਅਤੇ ਆਪਣੇ ਸਾਥੀਆਂ ਵਲੋਂ ਸ਼ਰਧਾਂਜਲੀ ਦੇ ਫੁੱਲ ਅਰਪਿਤ ਕਰਦਾ ਹਾਂ। ਜਿਵੇਂ ਮੇਰੇ ਤੋਂ ਪਹਿਲਾਂ ਦਸਿਆ ਗਿਆ ਹੈ, ਯਸ਼ ਜੀ ਜਿਥੇ ਬਹੁਤ ਅਛੇ ਪਾਰਲੀਮੈਂਟੇਰੀਅਨ ਅਤੇ ਬਹੁਤ ਸੁਲਝੇ ਹੋਏ ਜਰਨਲਿਸਟ ਸੀ, ਉਥੇ ਉਨ੍ਹਾਂ ਨੇ ਆਜ਼ਾਦੀ ਦੀ ਮੂਵਮੈਂਟ ਵਿਚ ਵੀ ਬਹੁਤ ਵੱਡਾ ਕੰਟਰੀਬਿਊਸ਼ਨ ਪਾਇਆ। ਏਸੇ ਤਰ੍ਹਾਂ ਰਾਜਾ ਭਲਿੰਦਰ ਸਿੰਘ ਜੀ ਦਾ ਖੇਡਾਂ ਦੇ ਖੇਤਰ ਵਿਚ ਬਹੁਤ ਵੱਡਾ ਨਾਂ ਸੀ। ਉਨਾਂ ਦੇ ਜਾਣ ਨਾਲ ਖੇਡਾਂ ਦੇ ਖੇਤਰ ਵਿਚ ਕਾਫੀ ਵੱਡਾ ਵੈਕਿਊਮ ਬਣ ਗਿਆ ਹੈ। ਸਾਡੇ ਸਾਥੀ ਹਾਕਮ ਸਿੰਘ ਜੀ ਅਤੇ ਸਰਦਾਰ ਬਲਵੰਤ ਸਿੰਘ ਸਰਹਾਲ ਅੱਤਵਾਦੀਆਂ ਦਾ ਸ਼ਿਕਾਰ ਹੋ ਗਏ ਹਨ ਅਤੇ ਲਾਲਾ ਹੇਮ ਰਾਜ ਸੂਦ ਜੀ ਵੀ ਸਾਡੇ ਵਿਚੋਂ ਚਲੇ ਗਏ ਹਨ। ਉਨ੍ਹਾਂ ਨੇ ਆਜ਼ਾਦੀ ਦੀ ਲੜਾਈ ਵਿਚ ਬਹੁਤ ਵੱਡਾ ਹਿਸਾ ਪਾਇਆ। ਇਨ੍ਹਾਂ ਸਾਰਿਆਂ ਨੂੰ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਅਰਪਿਤ ਕਰਦਾ ਹਾਂ।

**ਮੁੱਖ ਮੰਤਰੀ** (ਸਰਦਾਰ ਬੇਅੰਤ ਸਿੰਘ ): ਸਪੀਕਰ ਸਾਹਿਬ, ਸਾਨੂੰ ਵੀ ਬਹੁਤ ਦੁੱਖ ਹੈ ਇਸ ਗੱਲ ਦਾ ਕਿ ਮਿਸ਼ਰਾ ਸਾਹਿਬ ਬੜੀ ਬੇਰਹਿਮੀ ਨਾਲ ਮਾਰੇ ਗਏ। ਮੈਂ ਉਨ੍ਹਾਂ ਦੀ ਰਸਮ-ਏ-ਕਿਰਿਆ ਤੇ ਵੀ ਗਿਆ ਸੀ। ਜਿਸ ਤਰ੍ਹਾਂ ਡਾਕਟਰ ਸਾਹਿਬ ਨੇ ਹੁਣੇ ਕਿਹਾ ਹੈ, ਹੋਰ ਵੀ ਸਾਡੇ ਬਹੁਤ ਸਾਰੇ ਅਜ਼ੀਜ਼ ਮਾਰੇ ਗਏ ਹਨ। ਸ੍ਰੀ ਮੋਹਨ ਲਾਲ ਮਨਚੰਦਾ ਜੀ ਦਾ ਤਾਂ ਗਲਾ ਹੀ ਕੱਟ ਦਿਤਾ ਗਿਆ। ਕੋਈ ਪੁਰਾਣੇ ਜ਼ਮਾਨੇ ਵਿਚ ਜ਼ਾਲਮ ਵੀ ਇਸ ਤਰ੍ਹਾਂ ਨਹੀਂ ਸੀ ਕਰਦੇ। ਸਾਨੂੰ ਇਨ੍ਹਾਂ ਸਭ ਦਾ ਬਹੁਤ ਦੁੱਖ ਹੈ। ਪਰ ਹਾਊਸ ਦੀ ਕੁਝ ਮਰਿਆਦਾ ਹੈ। ਉਸ ਮਰਿਆਦਾ ਨੂੰ ਮੁੱਖ ਰਖਦੇ ਹੋਏ ਇਸ ਹਾਊਸ ਦੇ ਅੰਦਰ ਅਸੀਂ ਉਨ੍ਹਾਂ ਵਾਸਤੇ ਹੀ ਰੈਜ਼ੋਲਿਊਸ਼ਨ ਪਾਸ ਕਰਦੇ ਹਾਂ ਜਿਹੜੇ ਇਸ ਹਾਊਸ ਦੇ ਮੈਂਬਰ ਰਹੇ ਹੋਣ। ਇਸ ਹਾਊਸ ਦੇ ਅੰਦਰ ਉਨ੍ਹਾਂ ਬਾਰੇ ਹੀ ਦੁੱਖ ਦਾ ਇਜ਼ਹਾਰ ਕਰਦੇ ਹਾਂ ਜਿਹੜੀ ਇਸ ਆਗਸਟ ਹਾਊਸ ਦੇ ਮੈਂਬਰ ਜਾਂ ਪਾਰਲੀਮੈਂਟ ਦੇ ਮੈਂਬਰ ਰਹੇ ਹੋਣ।

ਮੈਂ, ਸਪੀਕਰ ਸਾਹਿਬ, ਇਕ ਬੇਨਤੀ ਜ਼ਰੂਰ ਕਰਦਾ ਹਾਂ ਕਿ ਤੁਸੀਂ ਉਨ੍ਹਾਂ ਸਾਰਿਆਂ ਨੂੰ ਅਤੇ ਖਾਸ ਕਰਕੇ ਯਸ਼ ਜੀ ਜਿਹੜੇ ਕਿ ਸਾਡੇ ਮੈਂਬਰ ਪਾਰਲੀਮੈਂਟ ਸੀ, ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰੋਗੇ ਔਰ ਮੈਂ ਇਸ ਦੇ ਵਾਸਤੇ ਪ੍ਰੋਪੋਜ਼ ਵੀ ਕਰਦਾ ਹਾਂ। ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਇਹ ਹਾਊਸ ਸ਼ਰਧਾ ਦੇ ਫੁੱਲ ਭੇਂਟ ਕਰਨ ਤੋਂ ਬਾਦ ਕਲ੍ਹ ਤਕ ਉਨ੍ਹਾਂ ਦੀ ਯਾਦ ਵਿਚ ਪੋਸਟਪੋਨ ਕਰ ਦਿੱਤਾ ਜਾਵੇ।

**ਸ੍ਰੀ ਸਪੀਕਰ :** ਪਿਛਲੇ ਸੈਸ਼ਨ ਤੋਂ ਇਸ ਸੈਸ਼ਨ ਤਕ 5 ਐਸੇ ਰੌਸ਼ਨ ਚਿਰਾਗ ਸਨ ਜਿਹੜੇ ਸਾਥੋਂ ਵਿੱਛੜ ਗਏ ਹਨ ਔਰ ਅਸੀਂ ਸਾਰੇ ਸਮੁੱਚੇ ਤੌਰ ਤੇ ਉਨ੍ਹਾਂ ਦੀ ਰੌਸ਼ਨੀ ਤੋਂ ਵਾਂਝੇ ਹੋ ਗਏ ਹਾਂ। ਮੈਂ ਚੀਫ ਮਨਿਸਟਰ ਸਾਹਿਬ ਦੇ ਜਜ਼ਬਾਤ ਨਾਲ, ਸਰਦਾਰ ਉਮਰਾਓ ਸਿੰਘ ਦੇ ਜਜ਼ਬਾਤ ਨਾਲ ਔਰ ਆਪੋਜ਼ੀਸ਼ਨ ਪਾਰਟੀ ਦੇ ਲੀਡਰ ਸਹਿਬਾਨ ਦੇ ਜਜ਼ਬਾਤ ਨਾਲ ਬਿਲਕੁਲ ਸਹਿਮਤ ਹਾਂ। ਮੈਂ ਸਮਝਦਾ ਹਾਂ ਕਿ ਸ੍ਰੀ ਯਸ਼ ਜੀ ਦਾ ਵਿਛੋੜਾ ਸਾਡੀ ਪਾਰਲੀਮਾਨੀ ਜ਼ਿੰਦਗੀ ਵਿਚ, ਸਾਡੀ ਸਿਆਸੀ ਜ਼ਿੰਦਗੀ ਵਿਚ ਇਕ ਬੜਾ ਭਾਰੀ ਖਲਾਅ ਪੈਦਾ ਕਰ ਗਿਆ ਹੈ। ਜਿਥੇ ਉਹ ਮੈਂਬਰ ਪਾਰਲੀਮੈਂਟ ਸਨ, ਉਥੇ ਉਹ ਇਕ ਉਘੇ ਪੱਤਰਕਾਰ ਅਤੇ ਉਚ ਕੋਟੀ ਦੇ ਲਿਖਾਰੀ ਵੀ ਸਨ। ਉਨ੍ਹਾਂ ਦੀਆਂ ਜਿਹੜੀਆਂ ਕਿਤਾਬਾਂ ਪਬਲਿਸ਼ ਹੋਈਆਂ, ਉਹ ਬੜੀ ਦਿਲਚਸਪੀ ਅਤੇ ਸ਼ੌਕ ਨਾਲ ਪੜ੍ਹੀਆਂ ਗਈਆਂ। ਮੈਨੂੰ ਉਨ੍ਹਾਂ ਦੀਆਂ 2-3 ਕਿਤਾਬਾਂ ਵੇਖਣ ਦਾ ਇਤਫ਼ਾਕ ਹੋਇਆ ਹੈ ਜਿਵੇਂ "ਆਗ", "ਕਾਰਾਵਾਸ", ਅਤੇ "ਬਿਆਸ ਪੁਲ ਕੇ ਪਾਰ"। ਉਨ੍ਹਾਂ ਦੀਆਂ ਕੁਝ ਇਕ ਕਿਤਾਬਾਂ ਦੀ ਬੜੀ ਚਰਚਾ ਵੀ ਹੋਈ। ਉਹ ਇਕ ਮਹਾਨ ਫਰੀਡਮ ਫਾਈਟਰ ਵੀ ਸਨ। ਉਨ੍ਹਾਂ ਨੇ 10 ਸਾਲ ਦੀ ਉਮਰ ਵਿਚ ਤਕਰੀਰ ਕਰਕੇ ਇਕ ਮਿਸਾਲ ਕਾਇਮ ਕੀਤੀ ਔਰ ਉਸ ਤਕਰੀਰ ਤੇ ਉਨ੍ਹਾਂ ਨੂੰ ਸਜ਼ਾ ਵੀ ਮਿਲੀ। ਇਹੋ ਜਿਹੇ ਵਿਅਕਤੀ ਬਹੁਤ ਘਟ ਪੈਦਾ ਹੋਏ ਹਨ ਜਿਨ੍ਹਾਂ ਆਜ਼ਾਦੀ ਦੀ ਲੜਾਈ ਵਿਚ ਭਾਗ ਲਿਆ ਹੋਵੇ। ਫਿਰ ਉਹ ਮੈਂਬਰ ਪਾਰਲੀਮੈਂਟ ਬਣੇ। ਇਸ ਆਗਸਟ ਹਾਊਸ ਦੇ ਵੀ ਬੜਾ ਚਿਰ ਮੈਂਬਰ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਸਾਰਿਆਂ ਨੂੰ ਬਹੁਤ ਦੁੱਖ ਹੈ।

ਸਰਦਾਰ ਭਲਿੰਦਰ ਸਿੰਘ ਖੇਡ ਜਗਤ ਦੇ ਇਕ ਚਮਕਦੇ ਸਿਤਾਰੇ ਸਨ ਅਤੇ ਬੜੀ ਉੱਚ ਸ਼ਖਸੀਅਤ ਦੇ ਮਾਲਕ ਸਨ। ਜਿਵੇਂ ਸਰਦਾਰ ਉਮਰਾਓ ਸਿੰਘ ਜੀ ਨੇ ਆਪਣੀ ਤਕਰੀਰ ਵਿਚ ਕਿਹਾ ਹੈ, ਮੈਂ ਉਨ੍ਹਾਂ ਦੇ ਜਜ਼ਬਾਤ ਨਾਲ ਸਹਿਮਤ ਹੁੰਦਾ ਹੋਇਆ ਇਹ ਜ਼ਰੂਰ ਕਹਾਂਗਾ ਕਿ ਅਗਰ ਕੁਝ ਹੋਰ ਇਹੋ ਜਿਹੇ ਵਿਅਕਤੀ ਅੱਗੇ ਆਉਣ ਤਾਂ ਸਾਡੀਆਂ ਖੇਡਾਂ ਦਾ ਸਟੈਂਡਰਡ ਅੱਗੇ ਨਾਲੋਂ ਹੋਰ ਇੰਪਰੂਵ ਕਰੇਗਾ। ਸ੍ਰੀ ਹੇਮ ਰਾਜ ਜੀ ਲੰਮੇਂ ਸਮੇਂ ਤਕ ਮੈਂਬਰ ਪਾਰਲੀਮੈਂਟ ਰਹੇ ਔਰ ਸਿਆਸੀ ਜ਼ਿੰਦਗੀ ਵਿਚ ਉਨ੍ਹਾਂ ਭਾਰੀ ਹਿਸਾ ਪਾਇਆ। ਸਰਦਾਰ ਹਾਕਮ ਸਿੰਘ ਜੀ ਮੈਂਬਰ ਪਾਰਲੀਮੈਂਟ ਰਹੇ ਔਰ ਸਰਦਾਰ ਬਲਵੰਤ ਸਿੰਘ ਜੀ ਐਮ.ਐਲ.ਏ. ਰਹੇ। ਇਹ ਦੋਨੋਂ ਅੱਤਿਵਾਦੀਆਂ ਦੀਆਂ ਗੋਲੀਆਂ ਦਾ ਸ਼ਿਕਾਰ ਹੋਏ। ਮੈਨੂੰ ਇਸ ਦਾ ਬਹੁਤ ਅਫਸੋਸ ਹੈ। ਪਤਾ ਨਹੀਂ ਉਹ ਵਕਤ ਕਦੋਂ ਆਵੇਗਾ ਜਦੋਂ ਇਹ ਸਿਰ ਫਿਰੇ ਨੌਜਵਾਨ ਸਮਝਣਗੇ --

ਖੂਨ ਅਪਨਾ ਹੋ ਯਾ ਪਰਾਇਆ ਹੋ,
ਨਸਲੇ-ਆਦਮ ਕਾ ਖੂਨ ਹੈ ਆਖਿਰ।

ਪਤਾ ਨਹੀਂ ਕਦੋਂ ਉਹ ਇਸ ਪਾਸਿਓਂ ਮੁੜ ਕੇ ਫਿਰ ਸਿਧੇ ਰਸਤੇ ਤੇ ਆ ਕੇ ਪੰਜਾਬ ਦੀ ਖੁਸ਼ਹਾਲੀ ਦਾ ਬਾਇਸ ਬਣਨਗੇ। ਮੈਂ ਸਾਰੇ ਮੈਂਬਰ ਸਾਹਿਬਾਨ ਦੇ ਜਜ਼ਬਾਤ ਨਾਲ ਇਤਫਾਕ ਕਰਦਾ ਹੋਇਆ ਉਨ੍ਹਾਂ ਵਿਚ ਸ਼ਾਮਲ ਹੁੰਦਾ ਹਾਂ। ਇਸ ਦੇ ਨਾਲ ਹੀ ਮੈਂ ਇਹ ਬੇਨਤੀ ਵੀ ਕਰਾਗਾਂ ਕਿ ਜਿਹੜੇ ਮੈਂਬਰ ਸਾਹਿਬਾਨ ਸਾਡੇ ਤੋਂ ਵਿਛੜ ਕੇ ਚਲੇ ਗਏ ਹਨ, ਅਸੀਂ ਉਨ੍ਹਾਂ ਦੀ ਯਾਦ ਵਿਚ ਖਲੋਈਏ ਅਤੇ 2 ਮਿੰਟ ਦਾ ਮੌਨ ਰਖ ਕੇ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਟ ਕਰੀਏ।

[ਸ੍ਰੀ ਸਪੀਕਰ ]

(ਇਸ ਵਕਤ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਗਏ ਅਤੇ 2 ਮਿੰਟ ਲਈ ਮੌਨ ਧਾਰਨ ਕੀਤਾ )

ਇਸ ਸਦਨ ਦੀ ਕਾਰਵਾਈ ਕਲ੍ਹ ਮੰਗਲਵਾਰ, ਸਵੇਰੇ 9.00 ਵਜੇ ਤਕ ਸਥਗਿਤ ਕੀਤੀ ਜਾਂਦੀ ਹੈ।

*2.40 ਬਾਅਦ ਦੁਪਹਿਰ

(ਇਸ ਉਪਰੰਤ ਸਦਨ ਮੰਗਲਵਾਰ, 14 ਜੁਲਾਈ, 1992, 9.00 ਵਜੇ ਸਵੇਰ ਤਕ ਸਥਗਿਤ* ਹੋ ਗਿਆ । )

4644 PVS—305—Govt. Press, (U.T.), Chd.

/ 71

# Punjab Vidhan Sabha

## Debates

*14th July, 1992*

**Vol. II—No. 2**

OFFICIAL REPORT

CONTENTS

*Tuesday, the 14th July, 1992*




Punjab Vidhan Sabha Secretariat, Chandigarh.

Price : Rs. 75-00

# PUNJAB VIDHAN SABHA

*Tuesday, the 14th July, 1992*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 9-00 A. M. Mr. Speaker (Sardar Harcharn Singh Ajnala, in the Chair.)*

---

## STARRED QUESTIONS AND ANSWERS

### ਪੀ.ਸੀ.ਐਸ. (ਜੁਡੀਸ਼ੀਅਲ) ਪ੍ਰੀਖਿਆ-1991

*287. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1991 ਦੌਰਾਨ ਸਾਬਕਾ ਫੌਜੀਆਂ ਦੀ ਪੰਜਾਬ ਲੋਕ ਸੇਵਾ ਕਮਿਸ਼ਨ ਦੁਆਰਾ ਪੀ.ਸੀ.ਐਸ.(ਜੁਡੀਸ਼ੀਅਲ) ਲਈ ਕੋਈ ਪ੍ਰੀਖਿਆ ਲਈ ਗਈ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਪ੍ਰੀਖਿਆ ਪਾਸ ਕਰਨ ਵਾਲੇ ਉਮੀਦਵਾਰਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਕਿੰਨੀ ਹੈ ਜਿਨ੍ਹਾਂ ਨੂੰ ਨਿਯੁਕਤ ਕਰ ਦਿੱਤਾ ਗਿਆ ਹੈ ?

**Sardar Beant Singh** : (a) Yes Sir. The P.C.S. (Judicial Branch) Examination was held in the year 1991. A few ex-servicemen candidates also appeared alongwith other candidates.

(b) Three ex-servicemen candidates qualified in the examination and all of them have since been appointed.

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ, ਕੀ ਸੀ.ਐਮ. ਸਾਹਿਬ ਦੱਸਣਗੇ ਕਿ ਐਕਸ-ਸਰਵਿਸਮੈਨ ਵਾਸਤੇ ਕੁਲ ਕਿੰਨੀਆਂ ਪੋਸਟਾਂ ਸਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅੱਠ ਪੋਸਟਾਂ ਸਨ, ਐਕਸ-ਸਰਵਿਸਮੈਨ ਵਾਸਤੇ ਅਤੇ ਜਿੰਨੇ ਕੈਂਡੀਡੇਟ ਆਏ ਉਨ੍ਹਾਂ ਵਿੱਚੋਂ ਤਿੰਨ ਕੈਂਡੀਡੇਟ ਇਸ ਗੱਲ ਦੇ ਕਾਬਲ ਸਨ ਕਿ ਉਹ ਰੱਖੇ ਜਾਣ ਅਤੇ ਉਹ ਰੱਖੇ ਜਾ ਚੁੱਕੇ ਹਨ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਜਿਹੜੀ ਕੁਆਲੀਫਿਕੇਸ਼ਨ ਰੱਖੀ ਸੀ, ਮੇਰਾ ਖਿਆਲ ਹੈ ਕਿ ਕੁਆਲੀਫਾਈਡ ਹੋਣ ਲਈ 50—50 ਮਾਰਕਸ ਰੱਖੇ ਗਏ ਸਨ, ਅੱਠ ਪੋਸਟਾਂ ਲਈ ਇੰਟਰਵਿਊ ਵਿੱਚ ਕੈਂਡੀਡੇਟਸ ਨੂੰ ਸੱਦਿਆ ਗਿਆ ਔਰ ਜਿਨ੍ਹਾਂ ਨੂੰ ਨਿਯੁਕਤ ਕੀਤਾ ਗਿਆ, ਉਨ੍ਹਾਂ ਦੇ ਮਾਰਕਸ ਕਿੰਨੇ ਸੀ ਅਤੇ ਜਿਨ੍ਹਾਂ ਨੂੰ ਨਹੀਂ ਰੱਖਿਆ ਗਿਆ ਉਨ੍ਹਾਂ ਦੇ ਮਾਰਕਸ ਕਿੰਨੇ ਸਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਵੱਖਰਾ ਨੋਟਿਸ ਦੇ ਦੇਣ। ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਤਿੰਨ ਕੈਂਡੀਡੇਟਸ ਨੂੰ ਰੱਖਿਆ ਗਿਆ ਹੈ ਉਹ ਅਸਲੀ ਮਾਅਨਿਆਂ ਵਿਚ ਕੁਆਲੀ-ਫਾਈਡ ਸਨ। ਦੂਸਰੀਆਂ ਜਿਹੜੀਆਂ ਪੋਸਟਾਂ ਇਨ੍ਹਾਂ ਦੀਆਂ ਬਚੀਆਂ ਹਨ ਉਹ ਅਸੀਂ ਕੈਰੀ- ਫਾਰਵਰਡ ਕੀਤੀਆਂ ਹਨ ਜਦੋਂ ਕਾਬਲ ਕੈਂਡੀਡੇਟਸ ਆ ਜਾਣਗੇ ਉਹ ਰੱਖੇ ਜਾਣਗੇ।

---

## ਪੰਜਾਬ ਫ਼ਿਲਮ ਅਤੇ ਨਿਊਜ਼ ਕਾਰਪੋਰੇਸ਼ਨ ਨੂੰ ਬੰਦ ਕਰਨਾ

*276. ਸ਼੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਦਾ ਪੰਜਾਬ ਫਿਲਮ ਐਂਡ ਨਿਊਜ਼ ਕਾਰਪੋਰੇਸ਼ਨ ਨੂੰ ਬੰਦ ਕਰਨ ਦਾ ਕੋਈ ਪ੍ਰਸਤਾਵ ਹੈ ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਣ ਕੀ ਹਨ ;

(ਅ) ਉਕਤ ਕਾਰਪੋਰੇਸ਼ਨ ਦੇ ਬੰਦ ਹੋਣ ਦੇ ਨਤੀਜੇ ਵਜੋਂ ਕਿੰਨੇ ਕਰਮਚਾਰੀਆਂ ਦੀ ਨੌਕਰੀ ਖਤਮ ਹੋ ਜਾਵੇਗੀ ਅਤੇ ਕਾਰਪੋਰੇਸ਼ਨ ਦੇ ਕਿੰਨੇ ਸਿਨਮੇ ਅਤੇ ਦਫਤਰ ਖਾਲ੍ਹੀ ਹੋ ਜਾਣਗੇ ;

(ੲ) ਕੀ ਸਰਕਾਰ ਦੀ ਉਪਰੋਕਤ ਭਾਗ (ਅ) ਵਿਚ ਵਰਣਿਤ ਕਰਮਚਾਰੀਆਂ ਨੂੰ ਹੋਰਨਾਂ ਸਰਕਾਰੀ ਵਿਭਾਗਾਂ ਵਿਚ ਲਗਾਉਣ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੈ ਤਾਂ ਉਸਦੇ ਵੇਰਵੇ ਕੀ ਹਨ ?

ਸਰਦਾਰ ਬੇਅੰਤ ਸਿੰਘ : (ੳ) ਹਾਂ ਜੀ। ਸਰਕਾਰ ਨੇ ਪੰਜਾਬ ਫਿਲਮ ਅਤੇ ਨਿਊਜ਼ ਨਿਗਮ ਨੂੰ ਬੰਦ ਕਰਨ ਦਾ ਫ਼ੈਸਲਾ ਹੇਠ ਲਿਖੇ ਕਾਰਣਾਂ ਕਰਕੇ ਲਿਆ ਸੀ :—

(1) ਰਾਜ ਵਿਚ ਕਾਨੂੰਨੀ ਵਿਵਸਥਾ ਦੇ ਮੌਜੂਦਾ ਹਾਲਾਤ ਕਾਰਣ ;

(2) ਦੇਸ਼ ਵਿਚ ਟੈਲੀਵੀਜ਼ਨ ਅਤੇ ਵੀਡੀਓ ਦਾ ਥੀਏਟਰ ਦੇ ਭਵਿੱਖ ਤੇ ਅਸਰ।

(3) ਤਕਨੀਕੀ ਸਟਾਫ ਅਤੇ ਸਾਜ-ਸਮਾਨ ਦੀ ਘਾਟ ਕਾਰਣ ਨਿਗਮ ਟੈਲੀ-ਫਿਲਮਾਂ ਤਿਆਰ ਨਹੀਂ ਕਰ ਸਕਿਆ।

(ਅ) ਪੰਜਾਬ ਫਿਲਮ ਅਤੇ ਨਿਊਜ਼ ਨਿਗਮ ਨੂੰ ਬੰਦ ਕਰਨ ਨਾਲ 53 ਕਰਮਚਾਰੀ ਨੌਕਰੀ ਤੋਂ ਵਾਧੂ ਘੋਸ਼ਿਤ ਕੀਤੇ ਗਏ। 6 ਸਿਨੇਮਾ ਹਾਲ, 3 ਸਬ-ਆਫਿਸ ਅਤੇ 1 ਮੁੱਖ ਦਫਤਰ ਵੀ ਖਾਲੀ ਘੋਸ਼ਿਤ ਕੀਤਾ ਗਿਆ ਸੀ।

(ੲ) ਹਾਂ ਜੀ। ਦੂਸਰੇ ਵਿਭਾਗਾਂ ਵਿਚ ਖਪਤ ਕੀਤੇ ਕਰਮਚਾਰੀਆਂ ਦੀ ਸਥਿਤੀ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| (1) | ਪੰਜਾਬ ਸਰਕਾਰ ਦੇ ਦੂਸਰੇ ਵਿਭਾਗਾਂ ਵਿਚ ਐਡਜਸਟ ਕੀਤੇ ਕਰਮਚਾਰੀ ... | 39 |
| (2) | ਕਰਮਚਾਰੀਆਂ ਦੀ ਗਿਣਤੀ ਜਿਨ੍ਹਾਂ ਨੇ ਆਪਣੀ ਮਰਜ਼ੀ ਅਨੁਸਾਰ ਸੇਵਾ ਛੱਡੀ ... | 5 |
| (3) | ਕਰਮਚਾਰੀ ਜਿਹੜੇ ਕਿ ਲੰਬੇ ਸਮੇਂ ਤੋਂ ਡਿਊਟੀ ਤੋਂ ਗੈਰ-ਹਾਜ਼ਰ ਹੋਣ ਕਾਰਣ ਸੇਵਾ ਮੁਕਤ ਕੀਤੇ .. | 2 |
| (4) | ਕਰਮਚਾਰੀਆਂ ਦੀ ਗਿਣਤੀ ਜਿਹੜੇ ਕਿ ਹਾਲੇ ਐਡਜਸਟ ਕਰਨੇ ਹਨ ... | 7 |

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹਾਂਗੀ ਕਿ ਸਰਕਾਰ ਦਾ ਇਕ ਫੈਸਲਾ ਹੈ ਕਿ ਕੋਈ ਅਦਾਰਾ ਬ੍ਰੇਕ ਕਰਨ ਤੋਂ ਪਹਿਲਾਂ ਟਰੇਡ ਯੂਨੀਅਨਜ਼ ਨੂੰ ਕਨਸਲਟ ਕੀਤਾ ਜਾਇਆ ਕਰੇਗਾ। ਮੁੱਖ ਮੰਤਰੀ ਜੀ ਕ੍ਰਿਪਾ ਕਰਕੇ ਦੱਸਣ ਦੀ ਖੇਚਲ ਕਰਨ ਕਿ ਜਿਹੜੇ ਸੱਤ ਕਰਮਚਾਰੀ ਹਾਲੇ ਤੱਕ ਆਬਜ਼ਾਰਵ ਨਹੀਂ ਕੀਤੇ ਜਾ ਸਕੇ ਉਹ ਕਦੋਂ ਤੱਕ ਆਬਜ਼ਾਰਵ ਕੀਤੇ ਜਾਣਗੇ ਔਰ ਜਿਹੜੇ ਇੰਡਸਟਰੀਅਲ ਡੀਪਾਰਟਮੈਂਟ ਅਤੇ ਸੈਨਸਿਜ਼ ਵਿਭਾਗ ਦੇ ਵਰਕਰਜ਼ ਅਜੇ ਤੱਕ ਐਡਜਸਟ ਨਹੀਂ ਹੋਏ, ਉਨ੍ਹਾਂ ਬਾਰੇ ਵੀ ਕੋਈ ਡੇਫੀਨੇਟ ਡੇਟ ਦਿੱਤੀ ਜਾਵੇ ਕਿ ਕਦੋਂ ਤੱਕ ਐਡਜਸਟ ਕੀਤੇ ਜਾਣਗੇ ?

**ਮੁੱਖ ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬਾ ਨੂੰ ਬੇਨਤੀ ਕਰਾਂਗਾ ਕਿ ਮੈਂ ਇਸ ਸਬੰਧੀ ਪੂਰੀ ਡੀਟੇਲ ਦੇ ਦਿੱਤੀ ਹੈ ਲੇਕਿਨ ਜਿੱਥੇ ਇਨ੍ਹਾਂ ਦੀ ਨਜ਼ਰ ਵਿਚ ਕੋਈ ਅਜਿਹਾ ਕੇਸ ਹੈ, ਜਿਹੜੇ ਕਰਮਚਾਰੀ ਐਡਜਸਟ ਨਹੀਂ ਹੋਏ, ਉਨ੍ਹਾਂ ਨੂੰ ਐਡਜਸਟ ਕੀਤਾ ਜਾਵੇਗਾ।

---

**ਸ਼ਾਹਪੁਰ ਕੰਡੀ ਬੰਨ੍ਹ ਦੀ ਉਸਾਰੀ**

*297. **ਸ੍ਰੀ ਰਘੂਨਾਥ ਸਹਾਏ ਪੁਰੀ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਭਾਰਤ ਸਰਕਾਰ ਨੇ ਪਹਿਲਾਂ ਹੀ ਸ਼ਾਹਪੁਰ ਕੰਡੀ ਬੰਨ੍ਹ ਨੂੰ ਪ੍ਰਵਾਨਗੀ ਦੇ ਦਿੱਤੀ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਪਰੋਕਤ ਭਾਗ (ੳ) ਵਿਚ ਵਰਣਿਤ ਬੰਨ੍ਹ ਦੀ ਉਸਾਰੀ ਕਦੋਂ ਤੱਕ ਸ਼ੁਰੂ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Harcharan Singh Brar** : (a) No Sir, Clearance from the Government of India is still awaited.

(b) It will be possible to commence work on the project only on receipt of clearance from the Government of India.

**ਸ੍ਰੀ ਰਘੂਨਾਥ ਸਹਾਏਪੁਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਗੌਰਮਿੰਟ ਆਫ ਇੰਡੀਆ ਕੋਲੋਂ ਕਲੀਅਰੈਂਸ ਲੈਣ ਲਈ ਕੀ ਉਪਰਾਲੇ ਕਰ ਰਹੇ ਹਨ ਅਤੇ ਉਹ ਇਸ ਗੱਲ ਦੀ ਕੋਈ ਐਸ਼ਿਓਰੈਂਸ ਦੇਣਗੇ ?

**ਮੰਤਰੀ** : ਇਸ ਪਰੋਜੈਕਟ ਦੇ ਨਾਲ ਦੋ ਸਰਕਾਰਾਂ ਕਨਸਰਨਡ ਹਨ। ਇਕ ਜੇ. ਐਂਡ ਕੇ. ਅਤੇ ਦੂਸਰੀ ਪੰਜਾਬ ਦੋਵੇਂ ਸਰਕਾਰਾਂ ਬਹੁਤ ਜ਼ੋਰ ਲਗਾ ਰਹੀਆਂ ਹਨ ਕਿ ਇਸ ਦੀ ਕਲੀਅਰੈਂਸ ਜਲਦੀ ਤੋਂ ਜਲਦੀ ਦਿੱਤੀ ਜਾਵੇ ।

---

**ਕਾਦੀਆਂ ਜ਼ਿਲ੍ਹਾ ਗੁਰਦਾਸਪੁਰ ਵਿਖੇ ਉਪ-ਖਜ਼ਾਨਾ ਸਥਾਪਤ ਕਰਨਾ**

*283. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਕਾਦੀਆਂ ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ਉਪ-ਖਜ਼ਾਨਾ ਸਥਾਪਤ ਕਰਨ ਦਾ ਵਿਚਾਰ ਹੈ ; ਜੇਕਰ ਅਜਿਹਾ ਹੈ, ਤਾਂ ਕਦੋਂ ?

**Doctor Kewal Krishan** : Yes Sir, The Government has already sanctioned on 19-8-91, opening of a banking Sub-Treasury at Qadian (Distt. Gurdaspur). This Sub-Treasury will actually start functioning from the date, The State Bank of India at Qadian agrees to conduct Government cash business. The State Bank of India can agree to conduct business only with the approval of R.B.I. with which the matter is under correspondence.

ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੋਰਸਪੋਂਡੈਂਸ ਕਿੰਨੀ ਦੇਰ ਚਲਦੀ ਰਹੇਗੀ ਅਤੇ ਕਦੋਂ ਤੱਕ ਖਤਮ ਹੋ ਜਾਵੇਗੀ ।

ਮੰਤਰੀ : ਅਸੀਂ ਚਾਹਵਾਂਗੇ ਕਿ ਜਲਦੀ ਤੋਂ ਜਲਦੀ ਕਲੀਅਰੈਂਸ ਹੋ ਜਾਵੇ ਅਤੇ ਬਹੁਤ ਜਲਦੀ ਅਸੀਂ ਉਥੇ ਸਬ-ਟਰੇਜ਼ਰੀ ਖੋਲ੍ਹ ਦੇਈਏ।

---

ਨਿਸ਼ਾਨਵਾਲਾ ਪ੍ਰਸ਼ਨ ਨੰ: 273

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਰਾਜ ਵਿਚ ਨਵੇਂ ਮੈਡੀਕਲ ਕਾਲਜ ਖੋਲ੍ਹਣਾ**

*301. **ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੇ ਨੇੜੇ ਭਵਿੱਖ ਵਿੱਚ ਰਾਜ ਵਿੱਚ ਨਵੇਂ ਮੈਡੀਕਲ ਕਾਲਜ ਖੋਲ੍ਹਣ ਦੀ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ**: ਪੰਜਾਬ ਰਾਜ ਵਿਚ ਨਵਾਂ ਸਰਕਾਰੀ ਮੈਡੀਕਲ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ ਜੀ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕੀ ਉਨ੍ਹਾਂ ਦੀ ਨੌਲੇਜ ਵਿੱਚ ਹੈ ਕਿ ਸਾਡੇ ਪੰਜਾਬ ਦੇ ਸੈਂਕੜੇ ਵਿਦਿਆਰਥੀ ਕਰਨਾਟਕਾ ਅਤੇ ਦੂਸਰੀਆਂ ਸਟੇਟਾਂ ਵਿੱਚ ਬਹੁਤ ਜ਼ਿਆਦਾ ਕੈਪੀਟੇਸ਼ਨ ਫ਼ੀਸ ਦੇ ਕੇ ਐਡਮਿਸ਼ਨ ਲੈਂਦੇ ਹਨ ?

**ਮੰਤਰੀ** : ਇਹ ਠੀਕ ਹੈ ਜੀ। ਪੰਜਾਬ ਵਿੱਚ ਇਸ ਵੇਲੇ ਤਿੰਨ ਸਰਕਾਰੀ ਮੈਡੀਕਲ ਕਾਲਜ ਹਨ ਅਤੇ ਦੋ ਪ੍ਰਾਈਵੇਟ ਕਾਲਜ ਹਨ। ਉਨ੍ਹਾਂ ਵਿਚੋਂ ਵੀ ਜਿਹੜੇ ਸਟੂਡੈਂਟਸ ਨਿਕਲਕੇ ਆਉਂਦੇ ਹਨ ਉਨ੍ਹਾਂ ਨੂੰ ਵੀ ਅਜੇ ਪੂਰੀਆਂ ਨੌਕਰੀਆਂ ਨਹੀਂ ਮਿਲੀਆਂ। ਇਸ ਦੇ ਬਾਵਜੂਦ ਜੇਕਰ ਕੋਈ ਪੰਜਾਬ ਤੋਂ ਬਾਹਰ ਐਡਮਿਸ਼ਨ ਲੈਂਦਾ ਹੈ ਤਾਂ ਸਾਨੂੰ ਕੀ ਇਤਰਾਜ਼ ਹੋ ਸਕਦਾ ਹੈ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਪੰਜਾਬ ਵਿੱਚ ਅੱਗੇ ਹੀ ਬਹੁਤ ਡਾਕਟਰ ਬੇਕਾਰ ਹਨ। ਜਿਸ ਤਰ੍ਹਾਂ ਪੰਜਾਬ ਦੇ ਹਾਲਾਤ ਹਨ ਤੇ ਪੰਜਾਬ ਦੀ ਇਕਨੌਮਿਕ ਕੰਡੀਸ਼ਨ ਖਰਾਬ ਹੈ, ਮੇਰਾ ਅੰਦਾਜ਼ਾ ਹੈ ਕਿ ਰਫ਼-ਐਸਟੀਮੇਟ ਦੇ ਮੁਤਾਬਿਕ ਪੰਜਾਬ ਵਿੱਚੋਂ ਹਰ ਸਾਲ 100 ਕਰੋੜ ਰੁਪਏ ਮੈਡੀਕਲ ਸਟੂਡੈਂਟਸ ਵੱਲੋਂ ਬਾਹਰ ਐਡਮਿਸ਼ਨਾਂ ਲਈ

ਕੇਪੀਟੇਸ਼ਨ ਫੀਸ ਵਜੋਂ ਜ਼ਾਇਆ ਜਾਂਦੇ ਹਨ। ਕੀ ਅਸੀਂ ਇਸ ਨੂੰ ਦੁਬਾਰਾ ਕਨਸਿਡਰ ਨਹੀਂ ਕਰ ਸਕਦੇ ? ਜੇਕਰ ਅਸੀਂ ਗੌਰਮਿੰਟ ਮੈਡੀਕਲ ਕਾਲਜ ਨਹੀਂ ਖੋਲ੍ਹ ਸਕਦੇ ਤਾਂ ਕੀ ਪ੍ਰਾਈਵੇਟ ਆਰਗੇਨਾਈਜੇਸ਼ਨਜ਼ ਨੂੰ ਇਹ ਹੱਕ ਨਹੀਂ ਦਿੱਤਾ ਜਾ ਸਕਦਾ ਕਿ ਉਹ ਪੰਜਾਬ ਵਿੱਚ ਮੈਡੀਕਲ ਕਾਲਜ ਖੋਲ੍ਹਣ ?

**ਮੰਤਰੀ** : ਇਸ ਤੇ ਜ਼ਰੂਰ ਹਮਦਰਦੀ ਨਾਲ ਵਿਚਾਰ ਕਰਾਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਉੱਤਰ ਵਿਚ ਕਿਹਾ ਹੈ ਕਿ ਪਹਿਲਾਂ ਹੀ ਮੈਡੀਕਲ ਕੋਰਸਿਜ਼/ਐਮ.ਬੀ.ਬੀ.ਐਸ. ਵਗੈਰਾ ਪਾਸ ਕਰਕੇ ਕਈ ਵਿਦਿਆਰਥੀ ਵਿਹਲੇ ਫਿਰ ਰਹੇ ਹਨ। ਕੀ ਮੰਤਰੀ ਜੀ ਕਿਰਪਾ ਕਰਕੇ ਇਹ ਦੱਸਣਗੇ ਕਿ ਉਨ੍ਹਾਂ ਦੇ ਵਿਭਾਗ ਵਿੱਚ ਹੀ ਕਿੰਨੀਆਂ ਡਾਕਟਰਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ ਉਹ ਕਿਉਂ ਨਹੀਂ ਭਰੀਆਂ ਜਾ ਰਹੀਆਂ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ 725 ਡਾਕਟਰਾਂ ਦੀਆਂ ਪੋਸਟਾਂ ਖਾਲ੍ਹੀ ਪਈਆਂ ਹਨ। ਇਨ੍ਹਾਂ ਪੋਸਟਾਂ ਨੂੰ ਭਰਨ ਲਈ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖ ਚੁੱਕੇ ਹਾਂ ਅਤੇ ਇਹ ਪੋਸਟਾਂ ਛੇਤੀ ਹੀ ਪੂਰ ਕੀਤੀਆਂ ਜਾਣਗੀਆਂ।

------

## ਰਾਜ ਵਿਚ ਮਲੇਰੀਆ ਕਰਮਚਾਰੀਆਂ ਦੀ ਛਾਂਟੀ

*280. **ਸਰਦਾਰ ਸੁਰਜਨ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਿਹਤ ਵਿਭਾਗ ਵਿੱਚ ਕੰਮ ਕਰ ਰਹੇ ਲਗਭਗ 8,000 ਮਲੇਰੀਆ ਕਰਮਚਾਰੀਆਂ ਦੀ ਛਾਂਟੀ ਕੀਤੀ ਗਈ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਲਾਲ ਸਿੰਘ** : ਨਹੀਂ ਜੀ, ਇਹ ਠੀਕ ਨਹੀਂ ਹੈ। ਪੰਜਾਬ ਰਾਜ ਵਿੱਚ ਭਾਰਤ ਸਰਕਾਰ ਵਲੋਂ ਮਿੱਥੇ ਨਾਰਮ ਅਨੁਸਾਰ ਹਰ ਸਾਲ ਸਪਰੇਅ ਦੇ ਕੰਮ ਲਈ ਸੀਜ਼ਨਲ ਸਪਰੇਅ ਵਰਕਰ ਉੱਕਾ-ਪੁੱਕਾ ਤਨਖਾਹ (ਫਿਕਸਡ ਵੇਜਿਜ਼) ਤੇ ਰੱਖੇ ਜਾਂਦੇ ਹਨ। ਇਸ ਸਾਲ ਵੀ ਕੀਟ-ਨਾਸ਼ਕ ਦਵਾਈਆਂ ਦੀ ਉਪਲਬਧਤਾ ਅਨੁਸਾਰ ਲੋੜੀਂਦੇ ਸੀਜ਼ਨਲ ਸਪਰੇਅ ਵਰਕਰ ਰੱਖੇ ਗਏ ਹਨ। ਕਿਉਂਜੋ ਇਹ ਸੀਜ਼ਨਲ ਸਪਰੇਅ ਵਰਕਰ ਸਰਕਾਰ ਦੇ ਰੈਗੂਲਰ ਕਰਮਚਾਰੀ ਨਹੀਂ ਹਨ, ਇਸ ਲਈ ਇਨ੍ਹਾਂ ਨੂੰ ਨੌਕਰੀ ਤੋਂ ਕੱਢਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸਰਦਾਰ ਸੁਰਜਨ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਵਿਆਖਿਆ ਦਿਤੀ ਹੈ ਮੈਂ ਉਸ ਦੇ ਦੇ ਨਾਲ ਸੰਤੁਸ਼ਟ ਨਹੀਂ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅੱਠ ਹਜ਼ਾਰ ਵਰਕਰ ਪੰਜਾਬ ਵਿੱਚ ਕੰਮ ਕਰਦੇ ਹਨ ਅਤੇ ਜਿਹੜੇ ਕਈ ਸਾਲਾਂ ਤੋਂ ਕੰਮ ਕਰ ਰਹੇ ਹਨ, ਉਨ੍ਹਾਂ ਨੂੰ ਰੈਗੂਲਰ ਨਹੀਂ ਕੀਤਾ ਗਿਆ ਇਸ ਦਾ ਕੀ ਕਾਰਨ ਹੈ ? ਮੈਨੂੰ ਭਰੋਸੇ ਯੋਗ ਵਸੀਲਿਆਂ ਤੋਂ ਪਤਾ ਲੱਗਾ ਹੈ ਕਿ ਉਹ ਅੱਠ ਹਜ਼ਾਰ ਵਰਕਰ ਹੁਣ ਕੱਢੇ ਜਾ ਰਹੇ ਹਨ, ਇਨ੍ਹਾਂ ਬਾਰੇ ਕੀ ਕਰ ਰਹੇ ਹਨ, ਕੀ ਮੰਤਰੀ ਜੀ ਦੱਸਣਗੇ ?

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਅੱਠ ਹਜ਼ਾਰ ਕਰਮਚਾਰੀ ਤਾਂ ਕਦੇ ਰੱਖੇ ਹੀ ਨਹੀਂ ਗਏ। ਪਿਛਲੇ ਸਾਲ ਵੀ ਪੰਜ ਹਜ਼ਾਰ ਦੇ ਕਰੀਬ ਰੱਖੇ ਗਏ ਸਨ ਅਤੇ ਉਹ ਉੱਕਾ-ਪੁੱਕਾ ਤਨਖਾਹ ਤੇ ਸਿਰਫ ਤਿੰਨ ਚਾਰ ਮਹੀਨੇ ਵਾਸਤੇ ਰੱਖੇ ਜਾਂਦੇ ਹਨ ਅਤੇ ਉਹ ਵਿਭਾਗ ਦੇ ਰੈਗੂਲਰ ਕਰਮਚਾਰੀ ਹੈ ਹੀ ਨਹੀਂ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹਰ ਸਾਲ ਕਈ ਜ਼ਿਲ੍ਹਿਆਂ ਵਿੱਚ ਮਲੇਰੀਆ ਨੂੰ ਰੋਕਣ ਲਈ ਸਟਾਫ ਰਖਣ ਲਈ ਇੰਟਰਵਿਊ ਹੁੰਦੀ ਹੈ। ਕੁਝ ਸਟਾਫ ਰੱਖਿਆ ਜਾਂਦਾ ਹੈ। ਇਸ ਵਾਰ ਵੀ ਸਾਰੇ ਪੰਜਾਬ ਵਿਚ ਸਿਲੈਕਸ਼ਨ ਵਾਸਤੇ ਇੰਟਰਵਿਊ ਹੋਈ। ਬਾਅਦ ਵਿੱਚ ਪਤਾ ਲੱਗਾ ਹੈ ਕਿ ਮਲੇਰੀਏ ਦੀ ਜਿਹੜੀ ਦਵਾਈ ਹੈ ਉਹ ਖਰੀਦੀ ਹੀ ਨਹੀਂ ਗਈ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਜਿਨ੍ਹਾਂ ਦੀ ਇੰਟਰਵਿਊ ਹੋਈ ਕੀ ਉਨ੍ਹਾਂ ਨੂੰ ਐਂਟੀ ਮਲੇਰੀਆ ਸਟਾਫ਼ ਵੱਜੋਂ ਨਿਯੁਕਤ ਕੀਤਾ ਜਾਵੇਗਾ ਅਤੇ ਮਲੇਰੀਏ ਦੀ ਰੋਕਥਾਮ ਲਈ ਈਫੈਕਟਿਵ ਸਟੈਪਸ ਚੁਕੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ ਇਹ ਜਿਹੜੀ ਦਵਾਈ ਹੈ ਇਸ ਵਿਚ 50 ਪ੍ਰਤੀਸ਼ਤ ਸੈਂਟਰਲ ਗੌਰਮਿੰਟ ਦਿੰਦੀ ਹੈ ਅਤੇ 50 ਪ੍ਰਤੀਸ਼ਤ ਰਾਜ ਸਰਕਾਰ ਦਾ ਹਿੱਸਾ ਹੁੰਦਾ ਹੈ। ਇਸ ਸਾਲ ਸੈਂਟਰਲ ਗੌਰਮਿੰਟ ਦੇ ਪੈਸੇ ਸਾਡੇ ਪਾਸ ਅਜੇ ਨਹੀਂ ਪੁੱਜੇ। ਜਿਹੜੇ ਸਾਡੇ ਪੈਸੇ ਸੀ ਜਾਂ ਜਿਹੜੀ ਪਿਛਲੇ ਸਾਲ ਦੀ ਬਚੀ ਹੋਈ ਦਵਾਈ ਸੀ ਅਸੀਂ ਉਸ ਦੇ ਨਾਲ ਕੰਮ ਚਲਾ ਰਹੇ ਹਾਂ। ਇਸ ਲਈ ਜਿਹੜੇ ਸਟਾਫ ਨੂੰ ਰੱਖਣਾ ਸੀ ਉਹ ਦਵਾਈ ਦੀ ਘਾਟ ਕਰਕੇ ਨਹੀਂ ਰੱਖਿਆ ਗਿਆ।

**Shri Madan Mohan Mittal** : Sir, one point more.

**ਸ਼੍ਰੀ ਸਪੀਕਰ** : ਪੁਆਇੰਟ ਬੜਾ ਕਲੀਅਰ ਹੋ ਗਿਆ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** ; ਮੇਰੀ ਸਿਰਫ ਅਰਜ਼ ਇਤਨੀ ਸੀ ਕਿ ਮਲੇਰੀਏ ਦੀ ਰੋਕਥਾਮ ਲਈ ਜਿਹੜੇ ਮੱਈਅਰਜ਼ ਲੈਣੇ ਸੀ ਕੀ ਉਨ੍ਹਾਂ ਨੂੰ ਮੀਟ ਓਵਰ ਕਰਨ ਵਾਸਤੇ ਰਾਜ ਸਰਕਾਰ ਕੋਈ ਸਟੈਪਸ ਚੁੱਕ ਰਹੀ ਹੈ ? Will the Punjab Government provide those funds so that we may be able to take effective measures ?

**ਮੰਤਰੀ** : ਮੈਂ ਬੜਾ ਕਲੀਅਰ ਉੱਤਰ ਦਿਤਾ ਹੈ ਕਿ ਪੰਜਾਬ ਸਰਕਾਰ ਦਾ ਜਿਹੜਾ ਹਿੱਸਾ ਹੈ ਅਤੇ ਜਿਹੜੀ ਦਵਾਈ ਪਿਛਲੇ ਸਾਲ ਦੀ ਬਚੀ ਹੋਈ ਸੀ ਉਸ ਦੇ ਨਾਲ ਅਸੀਂ ਕੰਮ ਚਲਾ ਲਿਆ ਹੈ।

------

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 265

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

### ਰਾਖਵੀਆਂ ਆਸਾਮੀਆਂ ਭਰਨਾ

*263. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਅਨੁਸੂਚਿਤ ਜਾਤੀਆਂ ਦੇ ਯੋਗ ਉਮੀਦਵਾਰਾਂ ਦੇ ਨਾ-ਮਿਲਣ ਦੀ ਸੂਰਤ ਵਿਚ ਅਨੁਸੂਚਿਤ ਜਾਤੀਆਂ ਲਈ ਰਾਖਵੀਆਂ ਰੱਖੀਆਂ ਗਈਆਂ ਵੱਖ ਵੱਖ ਖਾਲੀ ਪਈਆਂ ਆਸਾਮੀਆਂ ਨੂੰ ਤਰੱਕੀ ਰਾਹੀਂ ਭਰਨ ਸਬੰਧੀ ਸਰਕਾਰ ਦੀ ਨੀਤੀ ਕੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਖਾਲੀ ਆਸਾਮੀਆ ਦੇ ਰਾਖਵੇਂ ਪੁਆਇੰਟ ਕਿੰਨੇ ਸਮੇਂ ਤੱਕ ਰਾਖਵੇਂ ਰੱਖੇ ਸਮਝੇ ਜਾਂਦੇ ਹਨ ਅਤੇ ਅੱਗੇ ਪਾਏ ਜਾਂਦੇ (ਕੈਰੀ ਫਾਰਵਰਡ) ਹਨ ;

(ੲ) ਕੀ ਖਾਲੀ ਆਸਾਮੀਆਂ ਦੇ ਰਾਖਵੇਂ ਪੁਆਇੰਟ ਅੱਗੇ ਪਾਉਣ ਦੀ ਸੁਵਿਧਾ ਪਛੜੀਆਂ ਸ਼੍ਰੇਣੀਆਂ ਦੇ ਮੈਂਬਰਾਂ ਲਈ ਵੀ ਉਪਲਬਧ ਹੈ ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**Sardar Beant Singh** (Chief Minister): (a) & (b) In the event of non-availability of suitable candidates on the roster points a reserved vacancy upon its being dereserved is offered to Backward Classes on interchangeability basis and the reservation on this account of vacancies so deserved is carried forward from vacancy to vacancy and from block to block until the carried forward vacancy is filled by members of Scheduled Castes and Backward Classes. However, in the cadre of less than five vacancies, the reservation is carried forward to the subsequent two recruitment years.
(c) Yes, Sir.

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਏ.ਐਮ.ਆਈ. ਡਿਗਰੀ ਹੋਲਡਰਜ਼ ਦੇ ਪ੍ਰਮੋਸ਼ਨ ਕੋਟੇ ਵਿਚ, ਪਬਲਿਕ ਵਰਕਸ ਡੀਪਾਰਟਮੈਂਟ ਵਿਚ 1974 ਵਿਚ ਜੋ ਸੀਟ ਸ਼ਡਿਊਲਡ ਕਾਸਟ ਨੂੰ ਜਾਣੀ ਸੀ ਉਹ ਨਾ ਸ਼ਡਿਊਲਡ ਕਾਸਟ ਨੂੰ ਦਿਤੀ ਗਈ ਹੈ ਅਤੇ ਨਾ ਬੈਕਵਰਡ ਕਲਾਸ ਨੂੰ ਦਿਤੀ ਗਈ ਹੈ, ਉਹ ਓਪਨ ਕੈਂਡੀਡੇਟ ਨੂੰ ਦਿੱਤੀ ਗਈ ਹੈ ਜਿਸ ਨਾਲ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੋਨਾਂ ਦਾ ਹੱਕ ਮਾਰਿਆ ਗਿਆ ਹੈ, ਸਿਪਲੀ ਪਾਲਿਸੀ ਦੀ ਕੇਲੇਰੀਫਿਕੇਸ਼ਨ ਨਾ ਹੋਣ ਕਰਕੇ। ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਮੰਗ ਕਰਾਂਗਾ ਕਿ ਇਹ ਜਿਹੜਾ ਕੇਸ ਹੈ ਪਬਲਿਕ ਵਰਕਸ ਡੀਪਾਰਟਮੈਂਟ ਦੀ ਇਲੈਕਟਰੀਕਲ ਬਰਾਂਚ ਦਾ, ਇਸ ਦੀ ਇਨਕੁਆਰੀ ਕੀਤੀ ਜਾਵੇ।

**ਸ਼੍ਰੀ ਸਪੀਕਰ**: ਮੁਲਤਾਨੀ ਸਾਹਿਬ, ਤੁਸੀਂ ਸਵਾਲ ਪੁੱਛੋ, ਪਲੀਜ਼। Information from the Leader of the House.

**ਸਰਦਾਰ ਜਗਤਾਰ ਸਿੰਘ ਮੁਲਤਾਨੀ**: ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸਦੀ ਇਨਕੁਆਰੀ ਕਰਵਾਈ ਜਾਵੇਗੀ ?

**Chief Minister** : Separate notice is required. ਨੋਟਿਸ ਨਵਾਂ ਦੇ ਦਿਓ।

------

ਨਿਸ਼ਾਨਵਾਲਾ ਪ੍ਰਸ਼ਨ ਨੰ: 323*

**ਸ਼੍ਰੀ ਸਪੀਕਰ** : ਸਵਾਲ ਨੰ: 323 ਦੀ ਐਕਸਟੈਨਸ਼ਨ ਮੰਗੀ ਗਈ ਹੈ which I have allowed.

------

**ਮੋਗਾ ਨੂੰ 'ਬੀ' ਸ੍ਰੇਣੀ ਦੇ ਸ਼ਹਿਰ ਵਜੋਂ ਐਲਾਨ ਕਰਨਾ**

*278. **ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ--

(ੳ) ਕਿਸੇ ਸ਼ਹਿਰ ਨੂੰ 'ਬੀ' ਸ਼੍ਰੇਣੀ ਦਾ ਸ਼ਹਿਰ ਐਲਾਨ ਕਰਨ ਲਈ ਸਰਕਾਰ ਦੁਆਰਾ ਕੀ ਕਸੌਟੀ ਨਿਰਧਾਰਤ ਕੀਤੀ ਗਈ ਹੈ ;

*For Starred Question No. 323 and reply thereto, please see Appendix to this Debate.

[ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ]

(ਅ) ਕੀ ਮੋਗਾ ਨੂੰ 'ਬੀ' ਸ਼੍ਰੇਣੀ ਦੇ ਸ਼ਹਿਰ ਵਜੋਂ ਐਲਾਨ ਕੀਤੇ ਜਾਣ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**Doctor Kewal Krishan** : (a) A city with a population more than one lac but less than two lacs is declared as 'B' class for the purpose of grant of House Rent Allowance to State Government employees.

(b) Yes please.

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਮੋਗਾ 'ਸਿੱਟੀ' ਨੂੰ 'ਬੀ' ਕਲਾਸ ਸਿਟੀ ਇਹ ਡਿਕਲੇਅਰ ਕਰਨਾ ਚਾਹੁੰਦੇ ਹਨ, ਮੈਂ ਸਿਰਫ ਇਹੀ ਪੁੱਛਣਾ ਚਾਹੁੰਦੀ ਹਾਂ ਕਿ ਉਹ ਕਦੋਂ ਤੱਕ ਇਸ ਨੂੰ ਡਿਕਲੇਅਰ ਕਰਨਗੇ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਕਲਾਸ 'ਏ', 'ਬੀ', 'ਸੀ' ਅਤੇ 'ਡੀ' ਚਾਰ ਕਲਾਸਿਜ਼ ਦੇ ਸਿਟੀ ਹਨ। ਗੌਰਮਿੰਟ ਇਕੱਲੇ ਇੱਕਲੇ ਸਿਟੀ ਨੂੰ ਡਿਕਲੇਅਰ ਨਹੀਂ ਕਰਦੀ। ਸੈਨਸਿਜ਼ ਦੇ ਬਾਅਦ, ਸੈਨਸਿਜ਼ ਦੀ ਫਾਈਨਲ ਰਿਪੋਰਟ ਆਉਣ ਦੇ ਬਾਅਦ ਇਹ ਫੈਸਲਾ ਹੋਵੇਗਾ। ਮੈਂ ਆਸ ਕਰਦਾ ਹਾਂ ਕਿ ਇਸ ਫਾਈਨਾਂਸ਼ੀਅਲ ਈਅਰ ਵਿਚ ਅਸੀਂ ਕਲਾਸੀਫੀਕੇਸ਼ਨ ਕਰ ਦੇਵਾਂਗੇ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਦੋਂ ਇਹ ਫੈਸਲਾ ਕਰ ਲਿਆ ਹੈ ਮੋਗਾ 'ਬੀ' ਕਲਾਸ ਸਿਟੀ ਡਿਕਲੇਅਰ ਹੋਵੇ, ਜਿਹੜਾ 5-6 ਸਾਲ ਦਾ ਗੌਰਮਿੰਟ ਇਮਪਲਾਈਜ਼ ਦਾ ਏਰੀਅਰ ਹੈ, ਡੀਲੇਅ ਗੌਰਮਿੰਟ ਦੇ ਕਰਕੇ ਹੋਈ ਹੈ ਕੀ ਉਨ੍ਹਾਂ ਨੂੰ ਏਰੀਅਰ ਦਿੱਤਾ ਜਾਵੇਗਾ ?

**ਸ੍ਰੀ ਸਪੀਕਰ** : ਇਹ ਰੈਲੇਵੈਂਟ ਨਹੀਂ ਹੈ। ਤੁਸੀਂ ਇਨਫਰਮੇਸ਼ਨ ਲਓ regarding the declaration of the City as 'B' Class.

---

ਮਾਨਸਾ ਸ਼ਹਿਰ ਵਿਚ ਘਟੀਆ ਸੀਵਰੇਜ ਸਿਸਟਮ

*279. **ਸਰਦਾਰ ਸੁਰਜਨ ਸਿੰਘ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ---

(ੳ) ਮਾਨਸਾ ਸ਼ਹਿਰ ਵਿਚ ਸੀਵਰੇਜ ਦੇ ਕੰਮ ਤੇ ਹੁਣ ਤੱਕ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ;

(ਅ) ਕੀ ਇਹ ਠੀਕ ਹੈ ਕਿ ਇਸ ਤੇ ਭਾਰੀ ਖਰਚਾ ਕੀਤੇ ਜਾਣ ਦੇ ਬਾਵਜੂਦ ਵੀ ਸ਼ਹਿਰ ਵਿਚ ਸੀਵਰੇਜ ਸਿਸਟਮ ਹਾਲੇ ਵੀ ਬਹੁਤ ਮਾੜੀ ਹਾਲਤ ਵਿਚ ਹੈ ?

**Doctor Kewal Krishan** : (a) An amount of Rs. 107.00 lacs has been spent so for on sewerage works in Mansa.

(b) No, it is not a fact that inspite of huge expenditure incurred on sewerage system, the condition of the sewerage system is still worst.

ਸਰਦਾਰ ਸੁਰਜਨ ਸਿੰਘ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਪਹਿਲੀ ਗੱਲ ਤਾਂ ਹਾਊਸ ਵਿਚ ਇਹ ਕਰਨੀ ਚਾਹੁੰਦਾ ਹਾਂ ਕਿ ਪਿਛਲੀ ਵਾਰੀ ਹਾਊਸ ਵਿਚ ਇਹ ਫੈਸਲਾ ਹੋਇਆ ਸੀ ਕਿ ਮੁੱਖ ਮੰਤਰੀ ਅਤੇ ਬਾਕੀ ਦੇ ਮੰਤਰੀ ਸਾਹਿਬਾਨ ਪੰਜਾਬੀ ਭਾਸ਼ਾ ਦੀ ਵਰਤੋਂ ਤੇ ਜ਼ੋਰ ਦੇਣਗੇ, ਪਰ ਇਥੇ ਬਾਰ-ਬਾਰ ਜਵਾਬ ਅੰਗਰੇਜ਼ੀ ਵਿਚ ਪੜ੍ਹ ਕੇ ਸੁਣਾਏ ਜਾਂਦੇ ਹਨ। ਮੈਂ ਮੰਗ ਕਰਦਾ ਹਾਂ ਕਿ ਇਸ ਸੁਆਲ ਦਾ ਜਵਾਬ ਮੰਤਰੀ ਜੀ ਪੰਜਾਬੀ ਵਿਚ ਪੜ੍ਹ ਕੇ ਦੱਸਣ।

ਸ੍ਰੀ ਸਪੀਕਰ : ਇਸ ਦਾ ਸੁਆਲ ਦੇ ਨਾਲ ਕੋਈ ਤੁਅੱਲਕ ਨਹੀਂ, ਤੁਸੀਂ ਸਪਲੀਮੈਂਟਰੀ ਪੁਛੋ। You can use any language in the House. ਮੰਤਰੀ ਜੀ ਅਗਰ ਤੁਹਾਡੇ ਕੋਲ ਪੰਜਾਬੀ ਵਿਚ ਉਲੱਥਾ ਹੈ ਤਾਂ ਪੜ੍ਹ ਦਿਓ।

ਵਿੱਤ ਮੰਤਰੀ : ਠੀਕ ਹੈ ਜੀ, ਮੇਰੇ ਕੋਲ ਹੈ, ਮੈਂ ਪੜ੍ਹ ਦਿੰਦਾ ਹਾਂ।

(ੳ) ਮਾਨਸਾ ਵਿਖੇ ਹੁਣ ਤੱਕ ਸੀਵਰੇਜ ਦੇ ਕੰਮਾਂ ਤੇ 107 ਲੱਖ ਰੁਪਏ ਖਰਚ ਕੀਤੇ ਜਾ ਚੁੱਕੇ ਹਨ।

(ਅ) ਨਹੀਂ ਜੀ। ਇਹ ਤੱਥ ਠੀਕ ਨਹੀਂ ਹੈ ਕਿ ਇੰਨੀ ਵੱਡੀ ਰਕਮ ਖਰਚ ਕਰਨ ਦੇ ਬਾਵਜੂਦ ਵੀ ਮਾਨਸਾ ਸ਼ਹਿਰ ਵਿਖੇ ਸੀਵਰੇਜ ਸਿਸਟਮ ਦੀ ਹਾਲਤ ਅਜੇ ਵੀ ਭੈੜੀ ਹੈ।

ਸ੍ਰੀ ਸਪੀਕਰ : ਜੋਗਾ ਜੀ, ਹੁਣ ਤਾਂ ਤੁਹਾਡੀ ਤਸੱਲੀ ਹੋ ਗਈ ਕਿ ਮੰਤਰੀ ਜੀ ਨੂੰ ਪੰਜਾਬੀ ਅੱਛੀ ਤਰ੍ਹਾਂ ਆਉਂਦੀ ਹੈ।

ਸਰਦਾਰ ਸੁਰਜਨ ਸਿੰਘ : ਠੀਕ ਹੈ ਜੀ। ਸਪੀਕਰ ਸਾਹਿਬ, ਮੈਨੂੰ ਮੰਤਰੀ ਜੀ ਦੇ ਜਵਾਬ ਨਾਲ ਤਸੱਲੀ ਨਹੀਂ। ਮੈਂ ਤੁਹਾਡੇ ਰਾਹੀਂ ਉਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 107 ਲੱਖ ਰੁਪਿਆ ਉਥੇ ਖਰਚ ਹੋਇਆ ਹੈ ਉਸ ਵਿਚ ਬਹੁਤ ਘਪਲੇਬਾਜ਼ੀ ਹੋਈ ਹੈ ਕਿਉਂਕਿ ਜਿਹੜਾ ਪਹਿਲਾਂ ਸੀਵਰੇਜ ਪਾਇਆ ਗਿਆ ਸੀ ਉਹ ਉਥੇ ਹੀ ਦਬਿਆ ਰਹਿ ਗਿਆ ਅਤੇ ਉਤੇ ਹੋਰ ਪਾ ਦਿੱਤਾ। ਜਦੋਂ ਮੀਂਹ ਆਉਂਦਾ ਹੈ ਤਾਂ ਉਥੇ ਗੋਡੇ ਗੋਡੇ ਪਾਣੀ ਖੜ੍ਹ ਜਾਂਦਾ ਹੈ ਅਤੇ ਗਰੀਬਾਂ ਵਾਸਤੇ ਨਰਕ ਬਣ ਜਾਂਦਾ ਹੈ। ਜਿਹੜੀ ਘਪਲੇਬਾਜ਼ੀ ਹੋਈ ਹੈ, ਕੀ ਉਸ ਦੀ ਪੜਤਾਲ ਕਰਾਉਣਗੇ ?

ਮੰਤਰੀ : ਸਪੀਕਰ ਸਾਹਿਬ,ਮੈਂਬਰ ਸਾਹਿਬ ਸਪੈਸਿਫਿਕ ਨੁਕਸ ਦੱਸ ਦੇਣ ਤੇ ਜੋ ਕੁਝ ਕਿਹਾ ਹੈ ਕਿ ਕੋਈ ਖਰਾਬੀ ਹੋਈ ਹੈ ਅਸੀਂ ਇਨਕੁਆਰੀ ਕਰਾ ਲਵਾਂਗੇ ਜਿਥੇ ਕਿਤੇ ਕੋਈ ਖਰਾਬੀ ਹੋਈ ਉਹ ਦੂਰ ਕਰਾ ਲਵਾਂਗੇ।

**Mr. Speaker** : Next Question.

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ : ਮੈਂ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ.........

ਸ੍ਰੀ ਸਪੀਕਰ : ਮਿੱਤਲ ਸਾਹਿਬ, ਮੈਂ ਅਗਲਾ ਸੁਆਲ ਕਾਲ ਅਪਾਨ ਕਰ ਲਿਆ ਹੈ।

------

## ਪਿੰਡ ਲਹੀਆਂ, ਚਾਹਲ, ਸ਼ਨੌਹਿਰਾ ਢਾਲਾ ਨੂੰ ਲਿੰਕ ਸੜਕਾਂ

*306. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਚਾਹਲ, ਬਲਾਕ ਗੰਡੀਵਿੰਡ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਪੰਚ ਨੇ ਪਿੰਡ ਲਹੀਆਂ ਚਾਹਲ, ਨੌਸ਼ਹਿਰਾ ਢਾਲਾ ਨੂੰ ਲਿੰਕ ਸੜਕਾਂ ਬਣਾਉਣ ਦੀ ਮੰਗ ਸਬੰਧੀ 13 ਦਸੰਬਰ, 1991 ਨੂੰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਯਾਦ-ਪੱਤਰ ਪੇਸ਼ ਕੀਤਾ, ਜੇਕਰ ਅਜਿਹਾ ਹੋਵੇ, ਤਾਂ ਉਕਤ ਲਿੰਕ ਸੜਕਾਂ ਨੂੰ ਬਣਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : ਲੋਕ ਨਿਰਮਾਣ ਵਿਭਾਗ ਨੂੰ ਐਸੇ ਕਿਸੇ ਯਾਦ-ਪੱਤਰ ਦੇ ਦਿੱਤੇ ਗਏ ਹੋਣ ਦੀ ਜਾਣਕਾਰੀ ਨਹੀਂ ਹੈ । ਵੈਸੇ ਸਰਕਾਰ ਨੇ ਨਿਰਣਾ ਕੀਤਾ ਹੈ ਕਿ 1992-93 ਵਿਚ ਕੇਵਲ ਲਿੰਕ ਸੜਕਾਂ ਦੀ ਮੁਰੰਮਤ ਤੇ ਹੀ ਇਕ ਕੇਂਦਰਿਤ ਧਿਆਨ ਦਿਤਾ ਜਾਵੇਗਾ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਯਾਦ ਦਿਲਾਉਣਾ ਚਾਹੁੰਦਾਂ ਕਿ 13 ਦਸੰਬਰ, 1991 ਨੂੰ ਪਿੰਡ ਲਹੀਆਂ ਦੇ ਸਰਪੰਚ ਨੇ ਇਸ ਸਬੰਧੀ ਇਕ ਯਾਦ-ਪਤਰ ਡੀ.ਸੀ. ਸਾਹਿਬ ਨੂੰ ਦਿਤਾ ਸੀ ਜਿਸ ਦੀ ਇਕ ਕਾਪੀ ਮੇਰੇ ਕੋਲ ਹੈ। ਪਤਾ ਨਹੀਂ ਡੀ.ਸੀ. ਸਾਹਿਬ ਕੋਲੋਂ ਕਿਉਂ ਉਹ ਕਾਗਜ਼ ਗੁੰਮ ਹੋ ਗਏ । ਮੰਤਰੀ ਜੀ ਦੇ ਕੰਮ ਕਰਾਉਣ ਤੇ ਮੈਂ ਸੰਤੁਸ਼ਟ ਹਾਂ ਜਿਹੜੀ ਮੈਂ ਲਿੰਕ ਰੋਡ ਬਾਰੇ ਗੱਲ ਕਹੀ ਹੈ, ਇਹ ਬਿਲਕੁਲ ਬਾਰਡਰ ਤੇ ਹੈ ਅਤੇ ਇਹ ਰੋਡ ਕਿਸੇ ਵਕਤ ਵੀ ਡਿਫੈਂਸ ਪਰਪਜ਼ ਲਈ ਵਰਤੀ ਜਾ ਸਕਦੀ ਹੈ। ਕੀ ਮੰਤਰੀ ਜੀ ਇਸ ਸੜਕ ਨੂੰ ਪਹਿਲ ਦੇ ਆਧਾਰ ਤੇ ਬਣਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਉੱਤਰ ਵਿਚ ਕਾਫ਼ੀ ਸਪਸ਼ਟ ਕਰ ਦਿਤਾ ਸੀ। ਮੈਂ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ 54 ਕਰੋੜ ਰੁਪਏ ਮੰਡੀ ਬੋਰਡ ਤੋਂ ਲਏ ਹਨ ਅਤੇ 50 ਕਰੋੜ ਰੁਪਏ ਰੂਰਲ ਡਿਵੈਲਪਮੈਂਟ ਬੋਰਡ ਤੋਂ ਲਏ ਹਨ ਅਤੇ 1993-94 ਤੱਕ 65 ਸੌ ਕਿਲੋਮੀਟਰ ਸੜਕਾਂ ਰਿਪੇਅਰ ਕਰਨੀਆਂ ਹਨ ਅਤੇ ਪੰਜਾਬ ਵਿਚ ਐਸੀ ਕੋਈ ਸੜਕ ਨਹੀਂ ਰਹਿਣੀ ਜਿਹੜੀ ਰਿਪੇਅਰ ਨਾ ਹੋਈ ਹੋਵੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਉੱਤਰ ਵਿਚ ਕਿਹਾ ਹੈ ਕਿ 1992-93 ਅਤੇ 1993-94 ਵਿਚ ਪੁਰਾਣੀਆਂ ਸੜਕਾਂ ਜਿਹੜੀਆਂ ਖਸਤਾ ਹਾਲਤ ਵਿਚ ਹਨ ਉਨ੍ਹਾਂ ਦੀ ਰਿਪੇਅਰ ਕਰਨੀ ਹੈ। ਸਪੀਕਰ ਸਾਹਿਬ, ਇਹ ਵੀ ਸਚ ਹੈ ਕਿ ਹਾਲੇ ਵੀ ਬਹੁਤ ਸਾਰੀਆਂ ਸੜਕਾਂ ਜਨਤਕ ਹਿਤ ਵਿਚ ਬਣਾਉਣੀਆਂ ਜ਼ਰੂਰੀ ਹਨ ਅਤੇ ਉਹ ਅਧੂਰੀਆਂ ਪਈਆਂ ਹਨ। ਕੀ ਕੋਈ ਸਰਕਾਰ ਦੇ ਵਿਚਾਰ ਅਧੀਨ ਐਸੀ ਤਜਵੀਜ਼ ਹੈ ਕਿ ਜਿਹੜੀਆਂ ਸੜਕਾਂ ਅਧੂਰੀਆਂ ਪਈਆਂ ਹਨ, ਉਹ ਬਣਾਉਣ ਵਾਸਤੇ ਫੰਡਜ਼ ਜਿਹੜੇ ਹਨ ਉਹ ਮੁਹੱਈਆ ਕੀਤੇ ਜਾਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਨਵੀਆਂ ਸੜਕਾਂ ਬਣਾਉਣ ਦੀ ਸਰਕਾਰ ਦੀ ਕੋਈ ਯੋਜਨਾ ਨਹੀਂ ਹੈ। ਜਿਹੜੀ ਮਿਸਿੰਗ ਲਿੰਕ ਸਕੀਮ ਹੈ, ਜਿਹੜੀਆਂ ਸੜਕਾਂ ਉਸ ਸਕੀਮ ਦੇ ਤਹਿਤ ਆ ਜਾਣਗੀਆਂ ਉਹ ਬਣਾ ਦਿਤੀਆਂ ਜਾਣਗੀਆਂ।

## ਅੰਮ੍ਰਿਤਸਰ ਦੇ ਕਪੜਾ ਮਜ਼ਦੂਰਾਂ ਵਲੋਂ ਹੜਤਾਲ

*271. ਸ੍ਰੀਮਤੀ ਵਿਮਲਾ ਡਾਂਗ : ਕੀ ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਦੇ ਕਪੜਾ ਮਜ਼ਦੂਰਾਂ ਨੇ 24 ਫਰਵਰੀ, 1992 ਨੂੰ ਇਕ ਦਿਨ ਦੀ ਹੜਤਾਲ ਕੀਤੀ ਸੀ; ਜੇਕਰ ਅਜਿਹਾ ਹੋਵੇ ਤਾਂ ਕਿੰਨੇ ਮਜ਼ਦੂਰ ਹੜਤਾਲ ਵਿਚ ਸ਼ਾਮਿਲ ਹੋਏ;

(ਅ) ਉਨ੍ਹਾਂ ਮੰਗਾਂ ਦਾ ਵੇਰਵਾ ਕੀ ਹੈ ਜਿਨ੍ਹਾਂ ਕਾਰਣ ਹੜਤਾਲ ਕੀਤੀ ਗਈ ਅਤੇ ਸਰਕਾਰ ਦੁਆਰਾ ਇਸ ਸਬੰਧ ਵਿਚ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਗੁਲਜਾਰ ਸਿੰਘ** : (ੳ) ਨਹੀਂ ਜੀ।

(ਅ) ਉਪਰੋਕਤ ਨੂੰ ਮੁੱਖ ਰੱਖਦੇ ਹੋਏ ਉੱਤਰ ਨਿਲ ਸਮਝਿਆ ਜਾਵੇ ਜੀ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਹੜਤਾਲ ਦੀ ਡੇਟ ਵਿਚ ਪ੍ਰਿੰਟਿੰਗ ਜਾਂ ਟਾਈਪਿੰਗ ਮਿਸਟੇਕ ਹੋ ਸਕਦੀ ਹੈ। ਮੈਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹਵਾਂਗੀ ਤੁਹਾਡੇ ਰਾਹੀਂ ਕਿ ਕੀ ਉਨ੍ਹਾਂ ਨੂੰ ਪਤਾ ਨਹੀਂ ਹੈ ਕਿ ਅੰਮ੍ਰਿਤਸਰ ਵਿਚ ਔਰ ਸਾਰੇ ਪੰਜਾਬ ਵਿਚ ਉਨ੍ਹਾਂ ਦਾ ਲੇਬਰ ਮਹਿਕਮਾ ਦਸਦਾ ਹੋਵੇਗਾ ਕਿ ਮਿਨੀਮਮ ਵੇਜਿਜ਼ ਵਧਾਉਣ ਵਾਸਤੇ ਐਜੀਟੇਸ਼ਨ ਚੱਲ ਰਹੀ ਹੈ ਕਿ ਅਨਸਕਿਲਡ ਵਰਕਰਜ਼ ਦੇ ਮਿਨੀਮਮ ਵੇਜਿਜ਼ 1650/- ਰੁਪਏ ਹੋਵੇ ? ਕੀ ਸਰਕਾਰ ਨੇ ਇਸ ਬਾਰੇ ਵਿਚਾਰ ਕੀਤਾ ਹੈ ਕਿ ਮਿਨੀਮਮ ਵੇਜਿਜ਼ ਰਿਵਾਇਜ਼ ਹੋਣ ?

**ਰਾਜ ਮੰਤਰੀ** : ਮਿਤੀ 24 ਫਰਵਰੀ, 1992 ਨੂੰ ਕੋਈ ਵੀ ਟੈਕਸਟਾਈਲ ਕਿਰਤੀ ਹੜਤਾਲ ਤੇ ਨਹੀਂ ਗਿਆ ਪਰੰਤੂ ਮਿਤੀ 24 ਅਪ੍ਰੈਲ, 1992 ਨੂੰ ਅੰਮ੍ਰਿਤਸਰ ਟੈਕਸਟਾਇਲ ਦੇ ਲਗਭਗ 15,879 ਕਿਰਤੀ ਆਪਣੀਆਂ ਮੰਗਾਂ ਦੇ ਹੱਕ ਵਿਚ ਹੜਤਾਲ ਤੇ ਗਏ। ਉਨ੍ਹਾਂ ਦੀ ਪਹਿਲੀ ਮੰਗ ਸੀ ਕਿ 1650/-ਰੁਪਏ ਮਿਨੀਮਮ ਵੇਜ਼ ਹੋਣੀ ਚਾਹੀਦੀ ਹੈ ਤਾਂਕਿ ਹਰ ਇਕ ਵਰਕਰ ਨੂੰ ਇਹ ਮਿਨੀਮਮ ਵੇਜ਼ ਮਿਲੇ;

(2) ਰੇਟਾਂ ਵਿਚ 25% ਦਾ ਵਾਧਾ।

(3) ਕਿਰਤ ਕੋਰਟ ਦੇ ਪ੍ਰੀਜਾਇਡਿੰਗ ਅਫਸਰ ਦੀ ਤੁਰੰਤ ਨਿਯੁਕਤੀ;

(4) ਮਹਿੰਗਾਈ ਵਿਰੁੱਧ ਜਨਤਕ ਵੰਡ ਪ੍ਰਣਾਲੀ ਦੀ ਮਜ਼ਬੂਤੀ;

(5) ਨਵੀਂ ਸਨਅਤੀ ਅਤੇ ਆਰਥਕ ਨੀਤੀ ਵਿਰੁੱਧ;

(6) ਰਾਜਸੀ ਮਾਮਲੇ ਦਾ ਹਲ। ਅਮਨ ਅਤੇ ਆਪਸੀ ਭਾਈਚਾਰੇ ਦੀ ਮਜ਼ਬੂਤੀ।

ਪਹਿਲੀ ਮੰਗ ਦੇ ਸਬੰਧ ਵਿਚ, ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਮਿਨੀਮਮ ਵੇਜਿਜ਼ ਐਡਵਾਈਜ਼ਰੀ ਬੋਰਡ ਦੀ ਅਸੀਂ ਇਕ ਮਹੀਨੇ ਦੇ ਵਿਚ ਜਲਦੀ ਤੋਂ ਜਲਦੀ ਮੀਟਿੰਗ ਫਿਕਸ ਕਰ ਰਹੇ ਹਾਂ ਤਾਂਕਿ ਕਿਰਤੀਆਂ ਦੀ ਜੋ ਸਾਰੇ ਪੰਜਾਬ ਦੇ ਵਿਚ ਡਿਮਾਂਡ ਹੈ, ਉਸ ਉਤੇ ਵਿਚਾਰ ਕੀਤਾ ਜਾ ਸਕੇ।

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

(2) ਰੇਟਾਂ ਦੇ ਵਿਚ 25% ਦੇ ਵਾਧੇ ਦੀ ਜਿਹੜੀ ਡਿਮਾਂਡ ਸੀ ਉਸ ਦੇ ਬਾਰੇ ਵਿਚ ਕਿਰਤੀਆਂ ਅਤੇ ਪ੍ਰਬੰਧਕਾਂ ਵਿਚ ਸਮਝੌਤਾ ਹੋ ਗਿਆ ਹੈ ਜਿਸ ਅਨੁਸਾਰ 11% ਦਾ ਵਾਧਾ ਕੀਤਾ ਗਿਆ ਹੈ।

(3) ਤੀਸਰੀ ਮੰਗ ਬਾਰੇ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਕਿਉਂਕਿ ਪ੍ਰੀਜ਼ਾਇਡਿੰਗ ਅਫਸਰ ਦੀ ਪੋਸਟਿੰਗ ਜਿਹੜੀ ਹੈ ਉਹ ਹਾਈ ਕੋਰਟ ਵਲੋਂ ਹੁੰਦੀ ਹੈ, ਪੰਜਾਬ ਸਰਕਾਰ ਵਲੋਂ ਨਹੀਂ।

4 ਤੋਂ 6 ਤੱਕ ਦੀਆਂ ਮੰਗਾਂ ਦਾ ਕਿਰਤ ਵਿਭਾਗ ਨਾਲ ਕੋਈ ਸਬੰਧ ਨਹੀਂ ਹੈ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਮੰਤਰੀ ਜੀ ਨੇ ਯਕੀਨ ਦਿਵਾਇਆ ਸੀ ਕਿ ਸਰਕਾਰ ਫੌਰੀ ਤੌਰ ਤੇ ਮਿਨੀਮਮ ਵੇਜਿਜ਼ ਰਿਵਾਇਜ਼ ਕਰ ਰਹੀ ਹੈ ਕਿਉਂਕਿ ਸਰਕਾਰ ਦੀ ਨੀਤੀ ਹੈ ਕਿ ਦੋ ਸਾਲ ਹੋ ਜਾਣ ਜਾਂ 50% ਅੰਕੜੇ ਵੱਧ ਜਾਣ। ਹੁਣ ਤਿੰਨ ਸਾਲ ਹੋ ਗਏ ਹਨ ਅੌਰ 100% ਤੋਂ ਵੱਧ ਅੰਕੜੇ ਵੱਧ ਗਏ ਹਨ ਅੌਰ ਹਾਲੇ ਤੱਕ ਮੀਟਿੰਗ ਕਾਲ ਨਹੀਂ ਕੀਤੀ ਜਾ ਰਹੀ ਹੈ। ਕੀ ਕੋਈ ਹੋਰ ਇਨ੍ਹਾਂ ਉਤੇ ਦਬਾਅ ਤਾਂ ਨਹੀਂ ਹੈ ਇੰਡਸਟਰੀਅਲਿਸਟਾਂ ਦਾ? ਇਸ ਬਾਰੇ ਮੰਤਰੀ ਜੀ ਜਵਾਬ ਦੇਣ।

**ਰਾਜ ਮੰਤਰੀ** : ਸਪੀਕਰ ਸਾਹਿਬ, ਦਬਾਅ ਨਹੀਂ ਹੈ। ਮਿਨੀਮਮ ਵੇਜਿਜ਼ ਜੋ ਹਨ ਉਹ ਪ੍ਰਾਈਸ ਇੰਡੈਕਸ ਨਾਲ ਜੋੜਿਆ ਗਿਆ ਹੈ। ਇਕ ਮਾਰਚ ਅਤੇ ਇਕ ਸਤੰਬਰ ਤੋਂ ਰਿਵਾਈਜ਼ ਕੀਤਾ ਜਾਂਦਾ ਹੈ। ਪਿਛਲੇ ਸੈਸ਼ਨ ਵਿਚ ਜੋ ਐਸ਼ੋਅਰ ਕੀਤਾ ਗਿਆ ਸੀ ਉਸ ਦੇ ਮੁਤਾਬਿਕ ਹੀ। ਮਾਰਚ ਤੋਂ 956.10 ਰੁਪਏ ਤੋਂ 1002.10 ਰੁਪਏ ਰਿਵਾਈਜ਼ ਕੀਤਾ ਗਿਆ ਹੈ।

ਹੁਣ ਇਹ ਨਵੀਂ ਡਿਮਾਂਡ ਹੈ। ਇਸ ਬਾਰੇ ਮੀਟਿੰਗ ਵਿਚ ਫੈਸਲਾ ਕਰਨਾ ਹੈ ਕਿਉਂਕਿ ਇੰਡਸਟਰੀਅਲਿਸਟ ਅਤੇ ਵਰਕਰਜ਼ ਦਾ ਆਪਸੀ ਤਾਲਮੇਲ ਹੋ ਜਾਵੇ ਅੌਰ ਜੋ ਤਹਿ ਹੋਵੇ ਉਸਦੀ ਇੰਪਲੀਮੈਨਟੇਸ਼ਨ ਵਿਚ ਰੁਕਾਵਟ ਨਾ ਆ ਸਕੇ। ਪ੍ਰਾਈਸ ਇੰਡੈਕਸ ਇਕ ਵਾਰ ਰਿਵਾਈਜ਼ ਕਰ ਦਿੱਤਾ ਹੈ, ਦੂਸਰਾ ਅਗਲੀ ਵਾਰ ਹੋ ਜਾਵੇਗਾ।

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਤਰਸੇਮ ਜੋਧਾਂ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ)

**ਸ੍ਰੀ ਸਪੀਕਰ** : ਕਾਮਰੇਡ ਸਾਹਿਬ, ਮੰਤਰੀ ਜੀ ਨੇ ਜਵਾਬ ਤਾਂ ਅੱਛਾ ਦੇ ਦਿੱਤਾ ਹੈ।

**ਕਾਮਰੇਡ ਤਰਸੇਮ ਜੋਧਾਂ** : ਇਹ ਨਾ ਸਪਸ਼ਟ ਹੈ ਜੀ। ਇਹ ਰਿਵੀਜ਼ਨ ਹੁੰਦੀ ਹੈ ਦੋ ਸਾਲਾਂ ਬਾਅਦ ਜਾਂ 50% ਅੰਕੜੇ ਵੱਧਣ ਤੇ.............

**Mr. Speaker** : It is already very clear. We come to the next question.

---

ਗੁੰਗਿਆਂ ਤੇ ਬੋਲਿਆਂ ਨੂੰ ਪੈਨਸ਼ਨਾਂ

*266. **ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਅਪਾਹਜਾਂ ਜਾਂ ਅਪੰਗ ਵਿਅਕਤੀਆਂ ਨੂੰ ਦਿੱਤੀਆਂ ਜਾ ਰਹੀਆਂ ਪੈਨਸ਼ਨਾਂ ਵਾਂਗੂੰ ਗੂੰਗੇ, ਬੋਲੇ ਅਤੇ ਉਹ ਵਿਅਕਤੀ ਜਿਹੜੇ ਲਿਖਣ ਦੇ ਯੋਗ ਨਹੀਂ ਹਨ ਵੀ ਪੈਨਸ਼ਨਾਂ ਲੈਣ ਦੇ ਹੱਕਦਾਰ ਹਨ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ, ਜੇਕਰ ਨਹੀਂ ਤਾਂ ਉਸਦੇ ਕੀ ਕਾਰਣ ਹਨ?

**ਚੌਧਰੀ ਜਗਜੀਤ ਸਿੰਘ (ਰਾਜ ਮੰਤਰੀ** ਸਮਾਜ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ) : ਨਹੀਂ ਜੀ, ਉਹ ਪੰਜਾਬ ਅਪੰਗ ਵਿਅਕਤੀਆਂ ਨੂੰ ਵਿਤੀ ਸਹਾਇਤਾ ਰੂਲਜ਼ 1981 ਦੇ ਅਧੀਨ ਨਹੀਂ ਆਉਂਦੇ। ਰੂਲਾਂ ਅਨੁਸਾਰ ਉਹ ਵਿਅਕਤੀ ਜਿਹੜੇ ਨੇਤਰਹੀਣ, ਬੋਹਰੇ ਗੂੰਗੇ ਅਤੇ ਸ਼ਰੀਰਕ ਤੌਰ ਤੇ ਅਪਾਹਜ ਆਦਿ ਹਨ ਅਤੇ ਜਿਹੜੇ ਆਪਣੀ ਅਤਿਅੰਤ ਅਪਾਹਜਤਾ ਕਾਰਣ ਪੂਰੀ ਤਰਾਂ ਨਕਾਰਾ ਹੋ ਚੁਕੇ ਹਨ ਜਾਂ ਸਰੀਰਕ ਨੁਕਸ ਅਤੇ ਬਦਸ਼ਕਲੀ ਕਾਰਨ ਅਤਿਅੰਤ ਢਿਲੇ ਹਨ ਅਤੇ ਦੂਜਿਆਂ ਦੇ ਮੁਥਾਜ ਹਨ, ਉਹ ਅਪੰਗ ਸਮਝੇ ਜਾਂਦੇ ਹਨ, ਸ਼ਰਤ ਇਹ ਹੈ ਕਿ ਘੱਟੋ ਘੱਟ ਸਹਾਇਕ ਸਰਜਨ ਦੇ ਰੁਤਬੇ ਦੇ ਮੈਡੀਕਲ ਅਫ਼ਸਰ ਵਲੋਂ ਇਹ ਤਸਦੀਕ ਕੀਤਾ ਜਾਵੇ ਕਿ ਵਿਅਕਤੀ ਪੂਰਨ ਤੌਰ ਤੇ ਕਮਾਉਣ ਦੇ ਅਯੋਗ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਨਸਾਨ ਅੰਗਹੀਣ ਵੀ ਹਨ ਪਰ ਉਹ ਗੂੰਗੇ ਹਨ, ਬੋਲ ਨਹੀਂ ਸਕਦੇ ਲਿਖ ਨਹੀਂ ਸਕਦੇ, ਉਨ੍ਹਾਂ ਨੂੰ ਪੈਨਸ਼ਨ ਦੇਣ ਦੀ ਪਰੋਵੀਜਨ ਹੈ ਪਰ ਇਸ ਤਰ੍ਹਾਂ ਦਾ ਇਕ ਕੇਸ ਮੇਰੇ ਹਲਕੇ ਵਿਚ ਹੋਇਆ ਹੈ ਜਿਹੜਾ ਕਿ ਭਲਾਈ ਵਿਭਾਗ ਵਲੋਂ ਪੈਨਸ਼ਨ ਮਨਜ਼ੂਰ ਹੋ ਕੇ ਆ ਗਈ ਹੈ ਲੇਕਿਨ ਜਿਹੜਾ ਬੈਂਕ ਮੈਨੇਜਰ ਹੈ ਉਸ ਦੀ ਸਮਸਿਆ ਹੈ ਕਿ ਉਸ ਵਿਅਕਤੀ ਦਾ ਅਕਾਊਂਟ ਨਹੀਂ ਖੁਲ ਸਕਦਾ। ਇਸ ਲਈ ਕੀ ਮੰਤਰੀ ਸਾਹਿਬ, ਵਿਭਾਗ ਵਲੋਂ ਹੋਈ ਮੰਨਜ਼ੂਰ ਪੈਨਸ਼ਨ ਨੂੰ ਦਿਵਾਉਣ ਲਈ ਕੋਈ ਇੰਤਜ਼ਾਮ ਕਰਨਗੇ ਕਿਉਂਕਿ ਉਨ੍ਹਾਂ ਲੋਕਾਂ ਦੀ ਪਰਵਰਿਸ਼ ਬਹੁਤ ਜ਼ਰੂਰੀ ਹੈ।

ਰਾਜ ਮੰਤਰੀ, ਸਮਾਜ ਅਤੇ ਇਸਤਰੀਆਂ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ : ਇਸ ਤੇ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਕਦੋਂ ਤਕ ਵਿਚਾਰ ਕੀਤਾ ਜਾ ਸਕਦਾ ਹੈ ?

**ਰਾਜ ਮੰਤਰੀ** : ਇਸ ਵਿਚ ਜੋ ਸ਼ਰਤਾਂ ਹਨ ਕਿ ਉਹ ਡਾਕਟਰ ਵਲੋਂ, ਘੱਟੋ ਘੱਟ ਮੈਡੀਕਲ ਸੁਪਰਡੈਂਟ ਵਲੋਂ, ਸਰੀਰਕ ਤੌਰ ਤੇ ਅੰਗਹੀਣ ਹੋਣ ਦਾ 100% ਸਰਟੀਫਿਕੇਟ ਹੋਣਾ ਚਾਹੀਦਾ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ : ਸਪੀਕਰ** ਸਾਹਿਬ, ਮੈਂ ਸਮਾਂ ਪੁੱਛਿਆ ਸੀ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਦੱਸਿਆ ਹੈ ਕਿ ਜੋ ਕੁਝ ਵਿਚਾਰ ਹੋ ਸਕਦਾ ਹੈ, ਕਰਨਗੇ।

**ਰਾਜ ਮੰਤਰੀ** : ਇਸ ਪ੍ਰਤੀ ਜਲਦੀ ਵਿਚਾਰ ਕੀਤਾ ਜਾਵੇਗਾ।

**ਸ਼੍ਰੀ ਸਪੀਕਰ** : ਇਸ ਤੇ ਕਾਫ਼ੀ ਪ੍ਰਸ਼ਨ ਹੋ ਗਏ ਹਨ। Next Question (ਵਿਘਨ) ਚਲੋ ਤੁਸੀਂ ਇਕ ਸਵਾਲ ਕਰ ਲਓ।

**श्रीमति लक्ष्मी कांता चावला :** जिन प्रार्थियों को 2-2 साल हो गये हैं सर्टीफिकेट दिये हुए..............

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਪੰਜਾਬੀ ਵਿਚ ਬੋਲਣ ਲਈ ਕਹਿ ਰਹੇ ਸਨ) (ਵਿਘਨ)।

[श्रीमती लक्ष्मी कांता चावला]

जब तक यह अंग्रेजी बोलना बंद नहीं करेंगे मैं हिन्दी बोलूगी जब यह अंग्रजी बोलते है तब यह हाऊस आफ लार्ड नहीं होता, हाऊस आफ कामनज नहीं होता ।

**Mr. Speaker** : No interruption please.

**श्रीमती लक्ष्मी कांता चावला** : अंग्रेजी की बात पर इन के पेट में दर्द नहीं होता, हिन्दी पर दंद होता है क्योंकि हिन्दुस्तान की भाषा है और पंजावी के के नाम लेने वालों के कुत्ते भी अंग्रेजी बोलते है । पंजाब विधान सभा हिन्दुस्तान की विधान सभा है । अंग्रेजों की गुलामी छोड़िए ।

ਸ੍ਰੀ ਸਪੀਕਰ . ਪੰਜਾਬੀ ਪੰਜਾਬ ਦੀ ਰਾਜ ਭਾਸ਼ਾ ਹੈ ਪਰ ਪੰਜਾਬ ਰਾਜ ਭਾਸ਼ਾ ਐਕਟ, 1967 ਅਤੇ ਪੰਜਾਬ ਵਿਧਾਨ ਸਭਾ ਦੇ ਰੂਲਾਂ ਦੇ ਅਧੀਨ ਪੰਜਾਬੀ ਤੋਂ ਇਲਾਵਾ ਅੰਗ੍ਰੇਜ਼ੀ ਜਾਂ ਹਿੰਦੀ ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ।

**श्रीमती लक्ष्मी कांता चावला** : जो अपाहज लोग हैं उन्हें दो साल से ज्यादा समय हो गया अर्जी दिये हुए उन्हें पैंशन मिलने में समाज भलाई विभाग से कितना समय लगेगा । सी.एम. ओ. की रिपोर्ट और एम. एल. ए. की रिपोर्ट सब हो चुकी है ।

**Mr. Speaker** : If you want a detail, you can give a separate notice on the question. I have called upon the next question.

---

## ਕਪੂਰਥਲਾ ਵਿਖੇ ਹਵਾਈ ਅੱਡੇ ਦੀ ਉਸਾਰੀ

*264. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਟ੍ਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਪੂਰਥਲਾ ਵਿਖੇ ਉਸਾਰੀ ਅਧੀਨ ਹਵਾਈ ਅੱਡੇ ਦੇ ਕਦੋਂ ਤਕ ਮੁਕੰਮਲ ਅਤੇ ਚਾਲੂ ਹੋ ਜਾਣ ਦੀ ਸੰਭਾਵਨਾ ਹੈ।

**ਸਰਦਾਰ ਬੇਅੰਤ ਸਿੰਘ (ਮੁੱਖ ਮੰਤਰੀ)** · ਅਜੇ ਕਪੂਰਥਲਾ ਹਵਾਈ ਅੱਡੇ ਦੇ ਮੁਕੰਮਲ/ਚਾਲੂ ਕਰਨ ਦਾ ਕੋਈ ਨਿਸ਼ਚਿਤ ਸਮਾਂ ਦੱਸਣਾ ਸੰਭਵ ਨਹੀਂ ਹੈ। ਹਵਾਈ ਅੱਡੇ ਲਈ ਕੁਲ 250 ਏਕੜ ਲੋੜੀਂਦੀ ਜ਼ਮੀਨ ਵਿਚੋਂ 118 ਏਕੜ ਜ਼ਮੀਨ ਪ੍ਰਾਪਤ ਕਰਨੀ ਰਹਿੰਦੀ ਹੈ ਜਿਹੜੀ ਕਿ ਅਗਲੇ ਦੋ ਸਾਲਾਂ ਵਿਚ ਪ੍ਰਾਪਤ ਕੀਤੀ ਜਾਵੇਗੀ। ਇਸ ਉਪਰੰਤ ਉਸਾਰੀ ਦਾ ਕੰਮ ਪੜਾਵਾਂ ਵਿਚ ਰਾਸ਼ੀ ਉਪਲਬਧ ਹੋਣ ਉਪਰੰਤ ਆਰੰਭਿਆ ਜਾਵੇਗਾ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਸਰਕਾਰ ਨੇ 132 ਏਕੜ ਜ਼ਮੀਨ ਨੂੰ ਐਕਵਾਇਅਰ ਕੀਤਾ ਹੈ ਪਰ ਉਨ੍ਹਾਂ ਦੇ ਮਾਲਿਕਾਂ ਨੂੰ ਹਾਲੇ ਤੱਕ ਪੈਸੇ ਨਹੀਂ ਮਿਲ ਰਹੇ। ਉਨ੍ਹਾਂ ਨੂੰ ਪੈਸੇ ਕਦੋਂ ਤਕ ਸਰਕਾਰ ਦੇ ਦੇਵੇਗੀ ? 132 ਏਕੜ ਜ਼ਮੀਨ ਦਾ ਏਰੀਆ ਕਾਫੀ ਸਫੀਸ਼ੈਂਟ ਹੈ। ਉਥੇ ਹਵਾਈ ਅੱਡਾ ਕਦੋਂ ਤਕ ਚਾਲੂ ਕਰ ਦੇਣਗੇ ?

**ਸ੍ਰੀ ਸਪੀਕਰ** : ਤੁਸੀਂ ਸੁਜੈਸ਼ਨ ਨਾ ਦਿਓ। ਸਵਾਲ ਕਰੋ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਸਰਕਾਰ ਜ਼ਮੀਨ ਦੇ ਮਾਲਕਾਂ ਨੂੰ ਕਦੋਂ ਤੱਕ ਪੇਮੈਂਟ ਕਰ ਦੇਵੇਗੀ ਕਿਉਂਕਿ ਉਹ ਜ਼ਮੀਨ ਬੰਜਰ ਪਈ ਹੈ। ਉਥੇ ਕੰਮ ਚਾਲੂ ਹੋ ਸਕਦਾ ਹੈ। ਸਵਰਗਵਾਸੀ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਜੀ ਨੇ ਕਿਹਾ ਸੀ ਕਿ ਇਹ ਹਵਾਈ ਅੱਡਾ 1990 ਵਿਚ ਚਾਲੂ ਹੋ ਜਾਵੇਗਾ। ਇਸ ਹਵਾਈ ਅੱਡੇ ਨੂੰ ਜਲਦੀ ਤੋਂ ਜਲਦੀ ਚਾਲੂ ਕਰਵਾਇਆ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਵਾਈ ਅੱਡਾ ਬਣਾਉਣ ਲਈ ਕਾਫੀ ਪ੍ਰੋਸੈਸ ਵਿਚੋਂ ਗੁਜ਼ਰਨਾ ਪੈਂਦਾ ਹੈ ਅਤੇ ਕਾਫੀ ਫਾਰਮੈਲਿਟੀਜ਼ ਨੂੰ ਪੂਰਾ ਕਰਨਾ ਹੁੰਦਾ ਹੈ। ਹਵਾਈ ਅੱਡਾ ਬਣਾਉਣ ਲਈ ਕਾਫੀ ਇੰਸਟ੍ਰਕਸ਼ਨਾਂ ਹਨ। ਜਿੰਨੀ ਦੇਰ ਤਕ ਸਾਰੀ ਜ਼ਮੀਨ ਨੂੰ ਐਕਵਾਇਰ ਨਹੀਂ ਕਰ ਲੈਂਦੇ ਉਤਨੀ ਦੇਰ ਤੱਕ ਹਵਾਈ ਅੱਡਾ ਨਹੀਂ ਬਣ ਸਕਦਾ।

---

## ਸੁਜਾਨਪੁਰ, ਜ਼ਿਲ੍ਹਾ ਗੁਰਦਾਸਪੁਰ ਵਿਚ ਬੱਸ ਅੱਡੇ ਦੀ ਉਸਾਰੀ

*296. **ਸ੍ਰੀ ਰਘੂਨਾਥ ਸਹਾਏ ਪੁਰੀ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਸੁਜਾਨਪੁਰ ਅਤੇ ਇਸ ਦੇ ਨਾਲ ਲਗਦੇ ਪਿੰਡਾਂ ਦੇ ਲੋਕਾਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਨੂੰ ਧਿਆਨ ਵਿਚ ਰਖਦੇ ਹੋਇਆਂ ਸੁਜਾਨਪੁਰ, ਜ਼ਿਲ੍ਹਾ ਗੁਰਦਾਸਪੁਰ ਵਿਖੇ ਬੱਸ ਅੱਡੇ ਦੀ ਉਸਾਰੀ ਕੀਤੇ ਜਾਣ ਦੀ ਕੋਈ ਤਜਵੀਜ ਹੈ; ਜੇਕਰ ਅਜਿਹਾ ਹੈ ਤਾਂ ਬੱਸ ਅੱਡੇ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਕੇਵਲ ਕ੍ਰਿਸ਼ਨ** : ਨਗਰਪਾਲਿਕਾ ਸੁਜਾਨਪੁਰ ਦੀ, ਆਪਣੀ ਕਮਜ਼ੋਰ ਵਿੱਤੀ ਹਾਲਤ ਕਾਰਣ, ਬੱਸ ਸਟੈਂਡ ਬਣਾਉਣ ਦੀ ਕੋਈ ਤਜਵੀਜ਼ ਨਹੀਂ।

**ਸ੍ਰੀ ਰਘੂਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਸੁਜਾਨਪੁਰ ਮਿਉਂਸਪਲ ਕਮੇਟੀ ਦੀ ਮਾਲੀ ਹਾਲਤ ਬੜੀ ਕਮਜ਼ੋਰ ਹੋਣ ਕਰਕੇ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਕਿ ਬੱਸ ਸਟੈਂਡ ਬਣਾਉਣ ਦੀ ਕੋਈ ਪਰਪੋਜ਼ਲ ਨਹੀਂ ਹੈ। ਕੀ ਮਨਿਸਟਰ ਸਾਹਿਬ ਹਾਊਸ ਵਿਚ ਇਹ ਐਸ਼ੋਰੈਂਸ ਦੇਣਗੇ ਅਤੇ ਕੋਈ ਸਪੈਸ਼ਲ ਫੰਡਜ਼ ਕਰੀਏਟ ਕਰਨਗੇ ਤਾਂਕਿ ਉਥੇ ਬੱਸ ਸਟੈਂਡ ਬਣ ਸਕੇ ਔਰ ਜਿਹੜੀ ਲੋਕਾਂ ਦੀ ਤਕਲੀਫ ਹੈ ਉਹ ਦੂਰ ਹੋ ਸਕੇ ?

**ਮੰਤਰੀ** : ਇਸ ਤੇ ਵਿਚਾਰ ਕੀਤਾ ਜਾ ਸਕਦਾ ਹੈ। ਅਸੀਂ ਚਾਹੁੰਦੇ ਹਾਂ ਕਿ ਹਰ ਜਗ੍ਹਾ ਤੇ ਬੱਸ ਸਟੈਂਡ ਹੋਵੇ। ਅਗਰ ਇਹ ਜ਼ਮੀਨ ਉਪਲਬੱਧ ਕਰਵਾ ਦੇਣ ਤਾਂ ਫੰਡਜ਼ ਦੇਣ ਦੇ ਬਾਰੇ ਸੋਚਿਆ ਜਾ ਸਕਦਾ ਹੈ।

---

**ਤਹਿਸੀਲ ਅਨੰਦਪੁਰ ਸਾਹਿਬ ਦੇ ਬਲਾਕ ਨੂਰਪੁਰ ਬੇਦੀ ਵਿੱਚ ਦੋ ਚੋਆਂ ਤੇ ਪੁਲਾਂ ਦੀ ਉਸਾਰੀ :**

*274 (1) ਸ੍ਰੀ ਮਦਨ ਮੋਹਨ ਮਿੱਤਲ
(2) ਸ੍ਰੀ ਰਮੇਸ਼ ਦੱਤ } : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ)

ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:--

(ੳ) ਕੀ ਇਹ ਠੀਕ ਹੈ ਕਿ ਬਲਾਕ ਨੂਰਪੁਰ ਬੇਦੀ ਨੂੰ ਅਨੰਦਪੁਰ ਸਾਹਿਬ ਤਹਿਸੀਲ ਹੈਡਕੁਆਟਰ ਨਾਲ ਜੋੜਨ ਵਾਲੀ ਸੜਕ ਤੇ ਦੋ ਖੱਡਾਂ/ਚੋਅ ਪੈਂਦੇ ਹਨ ਅਤੇ ਬਾਰਸ਼ਾਂ ਦੇ ਦੌਰਾਨ ਇਹ ਖੱਡਾਂ/ਚੋਅ ਭਰ ਜਾਂਦੇ ਹਨ ਜਿਸ ਦੇ ਸਿੱਟੇ ਵਜੋਂ ਬਲਾਕ ਨੂਰਪੁਰ ਬੇਦੀ, ਅਨੰਦਪੁਰ ਸਾਹਿਬ ਤੋਂ ਕੱਟ ਜਾਂਦਾ ਹੈ;

(ਅ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਯੋਜਨਾਬੰਦੀ ਬੋਰਡ, ਰੋਪੜ ਨੇ ਹੋਰਨਾਂ ਦੇ ਨਾਲ ਨਾਲ ਇਨ੍ਹਾਂ ਖੱਡਾਂ/ਚੋਆਂ ਤੇ ਵੀ ਪੁਲਾਂ ਦੀ ਉਸਾਰੀ ਲਈ ਫੰਡਾਂ ਦੀ ਮੰਨਜ਼ੂਰੀ ਦੇ ਦਿੱਤੀ ਹੈ; ਜੇਕਰ ਦੇ ਦਿੱਤੀ ਹੈ ਤਾਂ ਕੀ ਸਰਕਾਰ ਅਗਲੇ ਬਰਸਾਤੀ ਮੌਸਮ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਇਨ੍ਹਾਂ ਪੁਲਾਂ ਦੀ ਉਸਾਰੀ ਨੂੰ ਯਕੀਨੀ ਬਣਾਵੇਗੀ ?

**ਸਰਦਾਰ ਜੋਗਿੰਦਰ ਸਿੰਘ ਮਾਨ** (ੳ) : ਹਾਂ ਜੀ।

(ਅ) ਜ਼ਿਲ੍ਹਾ ਪਲੈਨਿੰਗ ਬੋਰਡ ਵੱਲੋਂ ਫੰਡਜ਼ ਉਪਲੱਬਧ ਨਹੀਂ ਕੀਤੇ ਗਏ।

**ਸ੍ਰੀ ਮਦਨ ਮੋਹਨ ਮਿੱਤਲ:** : ਸਪੀਕਰ ਸਾਹਿਬ, ਪਿਛਲੀ ਵਾਰੀ, ਨੂਰਪੁਰ ਬੇਦੀ ਬਲਾਕ ਤੇ ਪੁਲ ਬਣਾਉਣ ਬਾਰੇ ਪਲੈਨਿੰਗ ਬੋਰਡ ਦੀ ਮੀਟਿੰਗ ਵਿਚ ਅਪਰੂਵ ਹੋ ਗਿਆ ਸੀ ਪਰ ਹੁਣ ਜੋ ਸਰਕਾਰ ਵਲੋਂ ਗਾਈਡਲਾਈਨਜ਼ ਦਿੱਤੀਆਂ ਗਈਆਂ ਹਨ ਜ਼ਿਲ੍ਹਾ ਪਲੈਨਿੰਗ ਬੋਰਡ ਵਲੋਂ 20 ਲੱਖ ਰੁਪਿਆ ਦੇਣ ਬਾਰੇ, ਉਸ ਵਲੋਂ ਕੋਈ ਪਰਪੋਜ਼ਲ ਨਹੀਂ ਆਈ। ਬਰਸਾਤ ਦੇ ਦਿਨਾਂ ਵਿਚ ਲੋਕਾਂ ਨੂੰ ਬੜੀ ਦਿਕਤ ਹੁੰਦੀ ਹੈ ਅਤੇ ਨੂਰਪੁਰ ਬੇਦੀ ਬਲਾਕ ਅਨੰਦਪੁਰ ਸਾਹਿਬ ਤੋਂ ਕੱਟ ਜਾਂਦਾ ਹੈ। This area is totally disconnected from the rest of the State. ਕੀ ਕੋਈ ਫੰਡਜ਼ ਐਲੋਕੇਟ ਕਰਕੇ ਪੁਲ ਬਣਾਉਣ ਦਾ ਯਤਨ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਕਾਫੀ ਫਾਈਨੈਂਸ਼ਲ ਕਰਾਈਸਿਜ ਵਿਚ ਹੈ। ਪੁਲ ਬਣਾਉਣ ਲਈ 13 ਕਰੋੜ ਰੁਪਿਆ ਰਖਿਆ ਗਿਆ ਹੈ। ਮੇਜਰ ਪੁਲ ਹਰਗੋਬਿੰਦਪੁਰ ਬਣ ਰਿਹਾ ਹੈ। ਮਿਤਲ ਸਾਹਿਬ ਦੀ ਮੰਗ ਜਾਇਜ ਹੈ। ਬਰਸਾਤਾਂ ਵਿਚ ਕੰਡੀਸ਼ਨ ਖਰਾਬ ਹੋ ਜਾਂਦੀ ਹੈ। ਪਲੈਨਿੰਗ ਬੋਰਡ ਵਲੋਂ ਪੈਸਾ ਦੇਣ ਦੀ ਪਰਪੋਜ਼ਲ ਨਹੀਂ ਹੈ। ਇਸ ਦੀ ਉਪਰਾਲਾ ਕਰਨਾ ਵੀ ਜਰੂਰੀ ਹੈ ਪਰ ਜਿਤਨੀ ਦੇਰ ਤਕ ਅਠਵੀਂ ਪੰਜ ਸਾਲਾ ਪਲਾਨ ਵਿਚ ਪੈਸਾ ਨਹੀਂ ਮਿਲਦਾ ਤਦ ਤੱਕ ਸਰਕਾਰ ਅਸ਼ੋਰੈਂਸ ਨਹੀਂ ਦੇ ਸਕਦੀ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, 16 ਕਰੋੜ ਰੁਪਏ ਰਖੇ ਗਏ ਹਨ ਔਰ ਮਨਿਸਟਰ ਸਾਹਿਬ ਮੰਨਦੇ ਹਨ ਕਿ ਮੰਗ ਜਾਇਜ਼ ਹੈ। This area is totally cut off from the rest of the State during the rainy season. ਇਸ ਨੂੰ ਕਿਉਂ ਨਹੀਂ ਪ੍ਰਾਇਰਿਟੀ ਦਿਤੀ ਜਾਂਦੀ ? ਮਨਿਸਟਰ ਸਾਹਿਬ ਖੁਦ ਉਥੇ ਜਾ ਕੇ ਦੇਖ ਆਏ ਹਨ। ਮੈਂ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਪੁਲ ਦੀ ਉਸਾਰੀ ਕੀਤੀ ਜਾਵੇ। I will request the Minister that he should assure the house that he will part with the funds out of 16 crores in order to take up the said work on priority basis

**ਰਾਜ ਮੰਤਰੀ** : ਹਰਗੋਬਿੰਦਪੁਰ ਸਾਹਿਬ ਵਿਖੇ ਜੋ ਪੁਲ ਬਣ ਰਿਹਾ ਹੈ ਇਹ 25 ਕਰੋੜ ਰੁਪਏ ਦਾ ਪ੍ਰਾਜੈਕਟ ਹੈ। ਇਹ ਬਹੁਤ ਲੰਬਾ ਕੰਮ ਹੈ। ਮਿੱਤਲ ਸਾਹਿਬ ਦੀ ਮੰਗ ਜਾਇਜ਼ ਹੈ ਔਰ ਅਗਲੀ ਪਲੈਨ ਵਿਚ ਅਸੀਂ ਕੋਸ਼ਿਸ਼ ਕਰਾਂਗੇ।

**ਸ੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਪਿਛਲੀ ਵਾਰ ਵੀ ਐਸ਼ੋਰੈਂਸ ਦਿੱਤੀ ਗਈ ਸੀ। ਇਨ੍ਹਾਂ **ਪੁਲਾਂ** ਤੇ 40-50 ਲੱਖ ਰੁਪਿਆ ਲੱਗਣਾ ਹੈ। ਉਥੇ 70 ਹਜਾਰ ਦੀ ਅਬਾਦੀ ਹੈ। ਤੁਸੀਂ ਪੰਜ ਪੁਲ ਬਣਾਉਣੇ ਹਨ। ਦੋ ਪੁਲ ਸਾਡੇ ਇਲਾਕੇ ਦੇ ਹਨ। ਇਨ੍ਹਾਂ ਪੁਲਾਂ ਦੇ ਬਣਨ ਨਾਲ ਇਹ ਇਲਾਕਾ ਆਨੰਦਪੁਰ ਸਾਹਿਬ ਤਹਿਸੀਲ ਨਾਲ ਜੁੜ ਜਾਵੇਗਾ। ਕੀ ਮਨਿਸਟਰ ਸਾਹਿਬ ਐਸ਼ੋਰੈਂਸ ਦੇਣਗੇ ਕਿ ਇਹ ਪੁਲ ਅਗਲੀ ਬਰਸਾਤ ਤੋਂ ਪਹਿਲਾ ਪਹਿਲਾਂ ਬਣ ਜਾਣਗੇ ?

**ਰਾਜ ਮੰਤਰੀ** : ਮੈਂ ਉੱਤਰ ਤਾਂ ਪਹਿਲਾ ਹੀ ਦੇ ਦਿੱਤਾ ਸੀ ਲੇਕਿਨ ਫਿਰ ਵੀ ਸਰਕਾਰ ਡਿਸਟ੍ਰਿਕਟ ਪਲੈਨਿੰਗ ਬੋਰਡ ਵਿਚ ਦੇਖੇਗੀ। ਸਪੀਕਰ ਸਾਹਿਬ, ਪਲੈਨਿੰਗ ਬੋਰਡ ਵਲੋਂ ਫੰਡਜ਼ ਨਹੀਂ ਹਨ।

---------

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 270

**ਸ੍ਰੀ ਸਪੀਕਰ** : ਸਵਾਲ ਨੰਬਰ 270 ਦੀ ਐਕਸਟੈਨਸ਼ਨ ਮੰਗੀ ਗਈ ਹੈ।

ਨੰ: ਨਿਸ,/ਮਭਮ/92/679

ਲੋਕ ਨਿਰਮਾਣ (ਭ.ਮ.) ਮੰਤਰੀ,

ਜੋਗਿੰਦਰ ਸਿੰਘ ਮਾਨ — ---------ਵਿਭਾਗ, ਪੰਜਾਬ,

ਚੰਡੀਗੜ੍ਹ।

ਮਿਤੀ ਜੁਲਾਈ 13, 1992।

ਵਿਸ਼ਾ : ਸਟਾਰਡ ਸਵਾਲ ਨੰ: 270 ਵਲੋਂ ਡਾ. ਰਮੇਸ਼ ਦੱਤ ਸ਼ਰਮਾ, ਐਮ.ਐਲ.ਏ.।

ਸਤਿਕਾਰਯੋਗ ਸਪੀਕਰ ਸਾਹਿਬ

ਸਟਾਰਡ ਸਵਾਲ ਨੰ: 270 ਜੋ ਕਿ ਡਾ: ਰਮੇਸ਼ ਦੱਤ ਸ਼ਰਮਾ, ਐਮ. ਐਲ. ਏ. ਵਲੋਂ ਕੀਤਾ ਗਿਆ ਹੈ ਅਤੇ ਮਿਤੀ 14 ਜੁਲਾਈ, 1992 ਨੂੰ ਵਿਧਾਨ ਸਭਾ ਵਿਚ ਉੱਤਰ ਦੇਣ ਲਈ ਨਿਸ਼ਚਤ ਹੈ, ਦਾ ਉੱਤਰ ਸਮੇਂ ਸਿਰ ਦੇਣਾ ਸੰਭਵ ਨਹੀਂ ਕਿਉਂ ਜੋ ਮੁੱਖ ਇੰਜੀਨੀਅਰ, ਪੰਜਾਬ ਵਲੋਂ ਇਹ ਸੂਚਨਾ

[ਸ੍ਰੀ ਸਪੀਕਰ]

ਵਿਸਥਾਰ ਪੂਰਬਕ ਇਕੱਠੀ ਕੀਤੀ ਜਾਣੀ ਹੈ, ਜਿਸ ਨੂੰ ਪ੍ਰਾਪਤ ਕਰਨ ਲਈ ਕਾਫ਼ੀ ਸਮਾਂ ਲਗੇਗਾ । ਇਸ ਲਈ ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਪ੍ਰਸ਼ਨ ਦਾ ਜਵਾਬ ਦੇਣ ਲਈ ਸੱਤ ਦਿਨਾਂ ਦਾ ਹੋਰ ਸਮਾਂ ਦਿਤਾ ਜਾਵੇ ।

ਹਿਤੂ

(ਜੋਗਿੰਦਰ ਸਿੰਘ ਮਾਨ)

ਸ. ਹਰਚਰਨ ਸਿੰਘ ਅਜਨਾਲਾ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

## ਤਹਿਸੀਲ ਅਨੰਦਪੁਰ ਸਾਹਿਬ ਵਿਚ ਵਾਟਰ ਸਪਲਾਈ ਸਕੀਮਾਂ

*269. **ਸ੍ਰੀ ਰਮੇਸ਼ ਦੱਤ** : ਕੀ ਲੋਕ ਨਿਰਮਾਣ (ਜਨ ਸਿਹਤ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ,--

(ੳ) ਕੀ ਤਹਿਸੀਲ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਵਿਚ ਪਿੰਡਾਂ ਨੂੰ ਪਾਣੀ ਸਪਲਾਈ ਕਰਨ ਵਾਲੇ ਸੋਮੇ ਪਿੰਡਾਂ ਤੋਂ ਸੱਤ ਤੋਂ ਅੱਠ ਕਿਲੋਮੀਟਰ ਦੀ ਦੂਰੀ ਤੇ ਸਥਿਤ ਹਨ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਿੰਡਾਂ ਨੂੰ, ਮੌਜੂਦਾ ਵਾਟਰ ਸਪਲਾਈ ਸਕੀਮਾਂ ਨੂੰ ਵੱਡਣ ਉਪਰੰਤ ਥੋੜੀ ਦੂਰੀ ਵਾਲੇ ਸੋਮਿਆਂ ਤੋਂ ਪਾਣੀ ਉਪਲਬਧ ਕਰਵਾਉਣ ਦੀ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਉਮਰਾਓ ਸਿੰਘ** (ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ) : (ੳ) ਜੀ ਹਾਂ, ਅਜਿਹੇ ਪਿੰਡਾਂ ਦੀ ਗਿਣਤੀ 11 ਹੈ।

(ਅ) ਨਹੀਂ ਜੀ।

**ਸ੍ਰੀ ਰਮੇਸ਼ ਦੱਤ**: ਸਪੀਕਰ ਸਾਹਿਬ ਮੈਂ ਮੰਤਰੀ ਜੀ ਕੋਲੋਂ ਇਕ ਗੱਲ ਦੀ ਐਸ਼ੋਰੈਂਸ ਲੈਣੀ ਚਾਹੁੰਦਾ ਹਾਂ ਕਿ ਜਿਹੜੇ ਪੰਜਾਬ ਵਿਚ ਸੈਮੀ ਹਿਲੀ ਏਰੀਆ, ਕੰਡੀ ਦੇ ਏਰੀਆ ਹਨ ਉਥੋ ਦੀ ਜਨਤਾ ਨੂੰ ਪਾਣੀ ਦੀ ਇੰਨੀ ਪਿਆਸ ਹੈ ਕਿ ਲੋਕ ਡੰਗਰਾਂ ਸਮੇਤ ਦਰਿਆ ਦੇ ਕੰਢੇ ਆ ਜਾਂਦੇ ਹਨ ਅਤੇ ਉਥੇ ਪਾਣੀ ਪੀਂਦੇ ਹਨ। ਘਰਾਂ ਵਿਚ ਲੋਕ ਇਕ ਇਕ ਗਿਲਾਸ ਪਾਣੀ ਨੂੰ ਵੀ ਤਰਸਦੇ ਹਨ। ਜਿਨ੍ਹਾਂ 11 ਪਿੰਡਾਂ ਵਿਚ 8-8 ਕਿਲੋਮੀਟਰ ਦੀ ਦੂਰੀ ਤੇ ਪਾਣੀ ਮਹੱਈਆ ਹੈ ਅਤੇ ਕਦੇ ਕਦੇ ਤਾਂ ਮਹੀਨਾ ਮਹੀਨਾ 3-3 ਮਹੀਨੇ ਪਾਣੀ ਹੀ ਨਹੀਂ ਪਹੁੰਚਦਾ। ਮੈਨੂੰ ਇਸ ਗੱਲ ਦਾ ਨਹੀਂ ਪਤਾ ਹੈ ਕਿ ਇਸ ਕੰਮ ਲਈ ਸਰਕਾਰ ਕੋਲ ਪੈਸੇ ਹਨ ਜਾਂ ਨਹੀਂ। ਮੈਂ ਤਾਂ ਇਹ ਜਾਣਦਾ ਹਾਂ ਕਿ ਅੱਜ 45-50 ਸਾਲ ਦੀ ਆਜ਼ਾਦੀ ਦੇ ਬਾਅਦ ਪਿੰਡਾਂ ਵਿਚ ਪੀਣ ਦਾ ਪਾਣੀ ਮੁਹੱਈਆ ਕਰਾਉਣ ਦੀ ਮੰਤਰੀ ਜੀ ਕੋਈ ਐਸ਼ੋਰੈਂਸ ਦੇਣਗੇ ਕਿ ਉਹ ਲੋਕ ਅਗਲੀਆਂ ਗਰਮੀਆਂ ਨੂੰ ਘਰਾਂ ਕੋਲੋਂ ਹੀ ਪਾਣੀ ਭਰ ਸਕਣਗੇ ਅਤੇ ਪੀ ਸਕਣਗੇ ।

ਮੰਤਰੀ : ਸਪੀਕਰ ਸਾਹਿਬ ਜੋ ਮੈਂਬਰ ਸਾਹਿਬ ਨੇ ਕਿਹਾ ਹੈ ਸਰਕਾਰ ਇਸ ਤੋਂ ਵੀ ਜ਼ਿਆਦਾ

ਇਸ ਗੱਲ ਵੱਲ ਧਿਆਨ ਦੇ ਰਹੀ ਹੈ। ਸਵਾਲ ਇਹ ਹੈ ਕਿ ਕਈ ਪਿੰਡਾਂ ਨੂੰ ਤਾਂ ਬਿਲਕੁਲ ਹੀ ਪਾਣੀ ਨਹੀਂ ਗਿਆ। ਉਨ੍ਹਾਂ ਨੂੰ ਪ੍ਰਾਇਰਟੀ ਦਿਤੀ ਜਾਵੇਗੀ ਅਤੇ ਪਾਣੀ ਦੀ ਸ਼ਾਰਟੇਜ ਦੇ ਮਾਮਲੇ ਨੂੰ ਬਾਅਦ ਵਿਚ ਟੇਕ ਅੱਪ ਕੀਤਾ ਜਾਵੇਗਾ ਕਿਉਂਕਿ ਪਾਣੀ ਤਾਂ ਉਥੇ ਆਲਰੈਡੀ ਜਾ ਰਿਹਾ ਹੈ।

**ਸ੍ਰੀ ਰਮੇਸ਼ ਦੱਤ** : ਮਾਨਯੋਗ ਸਪੀਕਰ ਸਾਹਿਬ, ਵੈਸੇ ਤਾਂ ਜੋ ਮੇਰਾ ਪਿਛਲੇ ਸੈਸ਼ਨ ਦਾ ਤਜਰਬਾ ਹੈ, ਉਸ ਅਨੁਸਾਰ ਸਵਾਲ ਦਾ ਜਵਾਬ ਆ ਜਾਂਦਾ ਹੈ। ਮੈਂਬਰ ਵੀ ਤਸਲੀ ਕਰ ਲੈਂਦੇ ਹਨ ਕਿ ਜਵਾਬ ਮਿਲ ਗਿਆ ਹੈ। ਜਵਾਬ ਦੇ ਵਿਚ ਹੀ ਇਹ ਕਹਿ ਦੇਂਦੇ ਹਨ ਕਿ ਇਹ ਕੰਮ ਕਰਾਂਗੇ ਪਰ ਬਾਅਦ ਵਿਚ ਇਸ ਦੀ ਕੋਈ ਇਮਪਲੀਮੈਂਟੇਸ਼ਨ ਨਹੀਂ ਹੁੰਦੀ। ਹੁਣ ਜਿਹੜਾ ਮੇਰਾ ਸਵਾਲ ਹੈ, ਉਸ ਬਾਰੇ ਧਿਆਨ ਦੇਣ ਦੀ ਕੋਈ ਗਲ ਨਹੀਂ ਹੈ। ਅੱਜ ਪੰਜਾਬ ਦੇ ਅੰਦਰ ਸੇਮੀ ਹਿਲੀ ਏਰੀਆ ਅਤੇ ਕੰਡੀ ਏਰੀਆ ਦੇ ਪਿੰਡਾਂ ਨੂੰ ਪਾਣੀ ਨਹੀਂ ਮਿਲਦਾ ਜਿਸ ਤਰ੍ਹਾਂ ਇਹ 11 ਪਿੰਡ ਹਨ, ਇਨ੍ਹਾਂ ਵਿਚ 8-8 ਕਿਲੋਮੀਟਰ ਤੋਂ ਪਾਣੀ ਲੈਣ ਜਾਣਾ ਪੈਂਦਾ ਹੈ। ਲੋਕਾਂ ਨੂੰ ਇਕ ਗਲਾਸ ਪਾਣੀ ਦਾ ਨਹੀਂ ਮਿਲਦਾ ਇਸ ਗਲ ਦੀ ਕੀ ਕੋਈ ਗਾਰੰਟੀ ਦਿਤੀ ਜਾ ਸਕਦੀ ਹੈ ਕਿ ਲੋਕ ਘਰ ਬੈਠ ਕੇ ਪਾਣੀ ਪੀ ਸਕਣ।

**ਸ੍ਰੀ ਸਪੀਕਰ** : ਰਮੇਸ਼ ਜੀ ਮੈਂ ਤੁਹਾਡੀ ਸਪਲੀਮੈਂਟਰੀ ਨਹੀਂ ਭਾਸ਼ਣ ਅਲਾਓ ਕਰ ਦਿੱਤਾ ਹੈ। It is not a precedent.

ਮੰਤਰੀ : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਾਰੇ ਪੰਜਾਬ ਵਿਚ 1985 ਵਿਚ ਸਰਵੇ ਹੋਇਆ ਸੀ। ਉਸ ਦੇ ਮੁਤਾਬਿਕ 2575 ਪਿੰਡਾਂ ਵਿਚ ਪਾਣੀ ਦੀ ਕਮੀ ਸੀ । ਉਥੇ ਪਾਣੀ ਬਿਲਕੁਲ ਨਹੀਂ ਸੀ ਮਿਲਦਾ। ਹੁਣ ਇਨ੍ਹਾਂ ਵਿਚੋਂ 1555 ਪਿੰਡਾਂ ਨੂੰ ਪਾਣੀ ਦੇਣਾ ਰਹਿੰਦਾ ਹੈ ਬਾਕੀਆਂ ਨੂੰ ਮਿਲ ਗਿਆ ਹੈ। ਜਿਨ੍ਹਾਂ ਪਿੰਡਾਂ ਨੂੰ ਪਾਣੀ ਨਹੀਂ ਮਿਲਿਆ ਪ੍ਰਾਇਰਟੀ ਉਨ੍ਹਾਂ ਨੂੰ ਦਿੱਤੀ ਜਾ ਰਹੀ ਹੈ। ਸਰਕਾਰ ਦੀ ਸਕੀਮ ਹੈ ਕਿ ਉਨ੍ਹਾਂ ਨੂੰ 2-3 ਸਾਲਾਂ ਵਿਚ ਪਾਣੀ ਦਿਤਾ ਜਾਵੇ। ਇਹ 11 ਪਿੰਡ ਹਨ, ਜਿਥੇ ਪਾਣੀ ਦਾ ਸੋਰਸ ਜ਼ਰਾ ਦੂਰ ਹੈ ਲੇਕਿਨ ਪਾਣੀ ਮਿਲ ਰਿਹਾ ਹੈ। ਇਹ ਸ਼ਾਰਟੇਜ ਦਾ ਮਾਮਲਾ ਜਿਹੜਾ ਬਾਅਦ ਵਿਚ ਵੀ ਟੇਕ ਅਪ ਕੀਤਾ ਜਾ ਸਕਦਾ ਹੈ।

## UNSTARRED QUESTIONS AND ANSWERS

### ਗ੍ਰਾਮ ਪੰਚਾਇਤ ਪਿੰਡ ਤੇ ਡਾਕਖਾਨਾ ਚੱਕ ਡਬਵਾਲਾ, ਤਹਿਸੀਲ ਫਾਜ਼ਿਲਕਾ ਦੇ ਸਰਪੰਚ ਦੁਆਰਾ ਗਬਨ

40. **ਸ੍ਰੀਮਤੀ ਵਿਮਲਾ ਡਾਂਗ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ——

(ੳ) ਕੀ ਇਹ ਠੀਕ ਹੈ ਕਿ ਸਰਪੰਚ, ਗਰਾਮ ਪੰਚਾਇਤ, ਪਿੰਡ ਤੇ ਡਾਕਖਾਨਾ ਚੱਕ ਡਬਵਾਲਾ, ਤਹਿਸੀਲ ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ ਦੇ ਵਿਰੁੱਧ ਪੰਚਾਇਤੀ ਫੰਡਾਂ ਦੀ ਕੁਵਰਤੋਂ/ਗਬਨ ਦੇ ਸਬੰਧ ਵਿਚ 1991 ਦੇ ਪਹਿਲੇ ਅੱਧ ਦੇ ਦੌਰਾਨ ਕੋਈ ਜਾਂਚ ਪੜਤਾਲ ਕੀਤੀ ਗਈ ਸੀ ਜੇਕਰ ਅਜਿਹਾ ਹੋਵੇ ਤਾਂ ਉਕਤ ਜਾਂਚ ਪੜਤਾਲ ਦੇ ਸਿਟਿਆਂ ਦਾ ਵੇਰਵਾ ਕੀ ਹੈ ;

[ਸ਼੍ਰੀਮਤੀ ਵਿਮਲਾ ਡਾਂਗ]

(ਅ) ਕੀ ਇਹ ਠੀਕ ਹੈ ਕਿ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਜਾਂਚ ਪੜਤਾਲ ਦੇ ਆਧਾਰ ਤੇ ਉਕਤ ਸਰਪੰਚ ਨੂੰ 20,000/— ਰੁਪਏ ਦੀ ਰਕਮ ਜਮ੍ਹਾਂ ਕਰਵਾਉਣ ਲਈ ਆਖਿਆ ਗਿਆ ਸੀ ; ਜੇਕਰ ਅਜਿਹਾ ਹੋਵੇ ਤਾਂ ਕੀ ਉਪ੍ਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਸਰਪੰਚ ਦੁਆਰਾ ਰਕਮ ਜਮ੍ਹਾਂ ਕਰਵਾ ਦਿਤੀ ਗਈ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਉਮਰਾਓ ਸਿੰਘ** : ਹਾਂ, ਜੀ। ਸਰਪੰਚ ਗਰਾਮ ਪੰਚਾਇਤ ਚੱਕ ਡਬਵਾਲਾ ਵਿਰੁੱਧ ਪੜਤਾਲ ਡਵੀਜ਼ਨਲ ਡਿਪਟੀ ਡਾਇਰੈਕਟਰ ਪੰਚਾਇਤ, ਫਿਰੋਜ਼ਪੁਰ ਵਲੋਂ ਕੀਤੀ ਗਈ ਸੀ। ਪੜਤਾਲੀਆ ਅਫਸਰ ਵਲੋਂ ਇਹ ਪਾਇਆ ਗਿਆ ਕੀ ਸਰਪੰਚ ਨੇ ਹੱਡਾ-ਰੋੜੀ ਦੀ ਨੀਲਾਮੀ ਦੀ 20,000 ਰੁਪਏ ਦੀ ਰਕਮ ਵਸੂਲ ਕਰ ਲਈ ਪਰੰਤੂ ਉਸ ਨੂੰ ਨਾ ਹੀ ਪੰਚਾਇਤ ਦੇ ਖਾਤੇ ਵਿਚ ਜਮ੍ਹਾਂ ਕੀਤਾ ਅਤੇ ਨਾ ਹੀ ਉਸਦੀ ਪਿੰਡ ਵਿਚ ਵਰਤੋਂ ਸਬੰਧੀ ਕੋਈ ਸਬੂਤ ਪੇਸ਼ ਕੀਤਾ।

(ਅ) ਪੜਤਾਲ ਰਿਪੋਰਟ ਦੇ ਆਧਾਰ ਤੇ ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 102(1) ਅਧੀਨ ਸਰਪੰਚ ਨੂੰ ਉਸਦੇ ਪੱਦ ਤੋਂ ਮੁਕਤ ਕਰਨ ਲਈ ਕਾਰਨ ਦਸੋ ਨੋਟਿਸ ਜਾਰੀ ਕੀਤਾ ਗਿਆ। ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 102(1) ਅਧੀਨ ਕਾਰਵਾਈ ਹਾਲਾਂ ਚਲ ਰਹੀ ਹੈ ਅਤੇ ਛੇਤੀ ਹੀ ਨਿਪਟਾ ਦਿਤੀ ਜਾਵੇਗੀ। 20,000/— ਰੁਪਏ ਦੀ ਵਸੂਲੀ ਸਬੰਧੀ ਕਾਰਵਾਈ ਜੋ ਵਸੂਲਣ ਯੋਗ ਸਾਬਤ ਹੋਈ ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 102 ਅਧੀਨ ਚਲ ਰਹੀ ਕਾਰਵਾਈ ਦੇ ਨਿਪਟਾਰੇ ਉਪਰੰਤ ਆਰੰਭੀ ਜਾਵੇਗੀ।

---

**ਦੀ ਇਨਸਟੀਚਿਊਟ ਆਫ ਟੈਕਸਟਾਇਲ ਟੈਕਨਾਲੋਜੀ, ਅੰਮ੍ਰਿਤਸਰ ਦੁਆਰਾ ਡਿਪਲੋਮਾ ਨਾ ਦੇਣਾ**

41. **ਸ਼੍ਰੀਮਤੀ ਵਿਮਲਾ ਡਾਂਗ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ——

(ੳ) ਕੀ ਉਨ੍ਹਾਂ ਨੂੰ ਜਾਂ ਤਕਨੀਕ ਸਿਖਿਆ ਦੇ ਰਾਜ ਬੋਰਡ ਦੇ ਡਾਇਰੈਕਟਰ ਨੂੰ ਅੰਮ੍ਰਿਤਸਰ ਦੇ ਸ਼੍ਰੀ ਐਨ. ਆਰ. ਸਹਿਗਲ ਪਾਸੋਂ ਮਿਤੀ 10 ਅਪ੍ਰੈਲ, 1992 ਅਤੇ 5 ਮਈ, 1992 ਦੀਆਂ ਪ੍ਰਤੀਬੇਨਤੀਆਂ ਪ੍ਰਾਪਤ ਹੋਈਆਂ ਜਿਨ੍ਹਾਂ ਵਿਚ ਦੋਸ਼ ਲਗਾਇਆ ਗਿਆ ਸੀ ਕਿ ਕੁਝ ਵਿਦਿਆਰਥੀਆਂ ਨੂੰ ਇਨਸਟੀਚਿਊਟ ਆਫ ਟੈਕਸਟਾਇਲ ਟੈਕਨਾਲੋਜੀ, ਅੰਮ੍ਰਿਤਸਰ ਤੋਂ 1988 ਤੋਂ 1990 ਤਕ ਦੇ ਡਿਪਲੋਮਾ ਸਰਟੀ- ਫਿਕੇਟ ਪ੍ਰਾਪਤ ਨਹੀਂ ਹੋਏ ਹਨ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਵਿਦਿਆਰਥੀਆਂ ਦੇ ਨਾਂ ਕੀ ਹਨ ਅਤੇ ਸਰਟੀਫਿਕੇਟ ਅਜੇ ਤਕ ਨਾ ਦਿੱਤੇ ਜਾਣ ਦੇ ਕੀ ਕਾਰਣ ਹਨ ;

(ਅ) ਜੇਕਰ ਉਕਤ ਭਾਗ (ੳ) ਦਾ ਉਤੱਰ ਹਾਂ ਵਿਚ ਹੋਵੇ ਤਾਂ ਪ੍ਰਤੀ ਬੇਨਤੀਆਂ ਦੀਆਂ ਕਾਪੀਆਂ ਅਤੇ ਉਨ੍ਹਾਂ ਤੇ ਕੀਤੀ ਗਈ ਕਾਰਵਾਈ ਸਦਨ ਦੀ ਮੇਜ਼ ਤੇ ਰਖੀ ਜਾਵੇ ?

ਸਰਦਾਰ ਲਖਮੀਰ ਸਿੰਘ ਰੰਧਾਵਾ : ਸ੍ਰੀ ਐਨ. ਆਰ. ਸਹਿਗਲ ਵਾਸੀ ਅੰਮ੍ਰਿਤਸਰ ਦੀ ਮਿਤੀ 10-4-92 ਦੀ ਪ੍ਰਤੀਬੇਨਤੀ ਕਿ ਉਸ ਦੇ ਲੜਕੇ ਸ੍ਰੀ ਸੰਜੀਵ ਸਹਿਗਲ, ਜਿਸ ਨੇ ਪੰਜਾਬ ਇੰਸਟੀ-ਚਿਊਟ ਆਫ ਟੈਕਸਟਾਇਲ ਟੈਕਨਾਲੋਜੀ, ਅੰਮ੍ਰਿਤਸਰ ਤੋਂ ਡਿਪਲੋਮਾ ਪਾਸ ਕੀਤਾ ਹੈ ਨੂੰ ਡਿਪਲੋਮਾ ਸੰਸਥਾ ਤੋਂ ਨਹੀਂ ਪ੍ਰਾਪਤ ਹੋਇਆ, ਪ੍ਰਾਪਤ ਹੋਈ। ਸ੍ਰੀ ਸੰਜੀਵ ਸਹਿਗਲ ਸਪੁੱਤਰ ਸ੍ਰੀ ਐਨ. ਆਰ ਸਹਿਗਲ ਨੂੰ ਮਿਤੀ 7-5-92 ਸਟੇਟ ਬੋਰਡ ਤਕਨੀਕੀ ਸਿਖਿਆ ਵਲੋਂ ਜਾਰੀ ਕਰ ਦਿਤਾ ਗਿਆ ਸੀ। 1988 ਤੋਂ 1990 ਤੱਕ ਦੇ ਪੰਜਾਬ ਇੰਸਟੀਚਿਊਟ ਆਫ ਟੈਕਸਟਾਇਲ ਟੈਕਨਾਲੋਜੀ ਅੰਮ੍ਰਿਤਸਰ ਦੇ ਸਾਰੇ ਯੋਗ ਵਿਦਿਆਰਥੀਆਂ ਨੂੰ ਉਨ੍ਹਾਂ ਦੇ ਡਿਪਲੋਮੇ ਜਾਰੀ ਕਰ ਦਿਤੇ ਗਏ ਹਨ।

(ਅ) ਸ੍ਰੀ ਐਨ. ਆਰ. ਸਹਿਗਲ ਦੀ ਮਿਤੀ 10-4-92 ਦੀ ਪ੍ਰਤੀ ਬੇਨਤੀ ਸ੍ਰੀ ਸੰਜੀਵ ਸਹਿਗਲ ਸਪੁੱਤਰ ਸ੍ਰੀ ਐਨ.ਆਰ. ਸਹਿਗਲ ਦੀ ਮਿਤੀ 5-3-92 ਦੀਆਂ ਪ੍ਰਤੀ ਬੇਨਤੀਆਂ ਨਾਲ ਨਥੀ ਹਨ।

**Representations**

REGISTERED A. D.

ਮੰਤਰੀ ਤਕਨੀਕੀ ਸਿਖਿਆ

ਡਾਇਰੀ ਨੰ : 533

ਮਿਤੀ [illegible]

N. R. SEHGAL (M. A.)
Father of Sanjeev Sehgal,
SUNDER NAGAR, GALI NO. 7,
KOT KHALSA, AMRITSAR-143002 (P. B.).

*To*

The Director (Honourable Shri R. C. Nayyar),
State Board of Technical Education,
Amar Building, Sector-17,
Punjab, Chandigarh.

*Subject*: Non-Receipt of Diploma : For the year, 1989
Three Years Diploma Course
Textile Technology, Amritsar.

Sir,

I am very sorry to draw your kind attention to this matter that my son SANJEEV SEHGAL Passed Three Years Diploma Course from the Textile Technology Amritsar in 1989 but three years have passed and till to date I have not yet given diploma of my son.

That I as well as my son approached to the Principal of Textile Technology so many times personally, but all in vain and I am sorry to state that the Principal and the staff are making lame excuses that they have sent the case to you, but they have yet to receive the diploma. So far as my knowledge is concerned, I am well aware the behaviour of the staff that is why now I am approaching

[Minister for Technical Education and Industrial Training]

to your goodself for your kind help in this matter. I am giving the details particulars of certificates passed by my son as under :—

Detail of examination passed year-wise.

| Year Passed | Roll Number | Marks | Marks Obt. | Name of Technical State Board |
|---|---|---|---|---|
| 1 | 2 | 3 | 4 | 5 |
| 1st Year—June 87 | 3107 | 1800 | 1223 | State Board of Technical Education Punjab, Chandigarh |
| 2nd Year—June 88 | 3583 | 2000 | 1360 | (do) |
| 3rd Year—June 89 | 5062 | 1700 | 1138 | (do) |

1. Name .. Sanjeev Sehgal
2. Father's Name .. Shri N. R. Sehgal
3. Date of Birth .. 3rd December, 1970
4. Home Address .. As above given.
5. Registration No. .. 86/A/TT/39, dated 27-12-1986
6. Diploma passed in ..WEAVING

I am further to add here that I had come to know from the Institution that my son stood FIRST IN THE DIPLOMA COURSE and he will be awarded GOLD MEDAL, but that too I have not yet received.

Worthless to mention here that I have handed over the Photostat copies of my 3 years certificates passed by my son personally to the state with Photostat copy of Date of Birth Certificate, Registration Certificate duly attested by the Gazetted Officer, I mean to say that whatever is gulled by the staff of the Textile Technology I have done, but even than after repeated visits and negative reply from the Institution. I have no alternative , but to approach your goodself for this purpose.

I am fully confident that with your kind help, I will surely get the Diploma Certificate of my son very soon. If you required any more information or Photostat copy of any certificate please do inform on my above stated address, as I am in need of my diploma certificate very badly and moreover it is also my right to get the same from your Board.

Regarding GOLD MEDAL, I may also please be informed whether I am (I mean my son) is entitled to for the same or not.

Thanking you very much and I am very keen to receive your valued reply soon.

Dated : 10th April, 1992.

Yours faithfully.
(Sd/-)

(N. R. SEHGAL)

Copy to :

The Honourable Minister,
S. Lakhmir Singh Ji Randhawa,
Minister for Technical Education,
Punjab Secretariat, Chandigarh.

You are requested to investigate the case as to why the staff of the Textile Technology, Amritsar is harassing the Children by not handing over the Diploma Certificate to them even after 3 years of passed the same. You know the phrase 'Delay breeds the corruption'. I hope for your kind help in this matter.

The Principal,
Punjab Institute of Textile Technology,
Amritsar.

—for necessary action—

The Editor,
The Tribune,
Punjab, Chandigarh.

– for Publication in the Tribune in Column "OUR READER'S COMPLAINT"

*Matter*— Sanjeev Sehgal passed 3 years diploma course in weaving from the Punjab Institute of Textile Technology, Amritsar in June, 1989. But the Diploma is still awaited Responsibility for delay in submission/agony of the students handing over to the student be fixed.

*From*

SANJEEV SEHGAL, S/o Shri N. R. SEHGAL,
Sunder Nagar, Gali No. 7, Kot Khalsa,
Amritsar-143002 (Punjab).

*To*

The Director,
State Board of Technical Education,
Punjab, Chandigarh.

*Subject* – Non-Receipt of Diploma,
Three Years Diploma Course in Textiles Technology,
Amritsar.

Sir,

I am sorry to draw your kind attention to this matter that I passed Three Years Diploma Course in Textile Technology, Amritsar, but 3 years have passed and till to date I have not yet given my Diploma.

2. Kindly look into this matter personally and help me in this matter. Detailed particulars are given as under:—

(1) Name and father's Name –SANJEEV SEHGAL—SH. N. R. SEHGAL

(2) Complete home address as given above.

(3) Date of Birth 3rd December, 1970 (3-12-1970)

(4) Registration No. 86/A/TT/39, dated the 27th December, 1986.

(5) Subject of Diploma : WEAVING.

[Minister for Technical Education and Industrial Training]

Detail of Examination passed year-wise

| Year 1st/2nd/ 3rd Yr. passed | Roll Number | Marks | Marks Obt. | Name of Technical State Board |
|---|---|---|---|---|
| JUNE 87 (1 Yr.) | 3107 | 1800 | 1223 | State Board of Technical Education Punjab, Chandigarh. |
| JUNE 88 (2 Yr.) | 3583 | 2000 | 1360 | |
| JUNE 89 (3 Yr.) | 5062 | 1700 | 1138 | |

For the last 3 years I am visting Textile Technology again and again but I failed to obtain my Diploma . Always reply is Negative from the Institution that they have not yet received the Diploma from your office.

I am further to add here that I had come to know from the Institution that I have stood first in the Diploma course and I will be awarded GOLD MEDAL, but that too I have not yet received.

Will you please help me in this matter or I will not receive the Diploma at all which is needed to me very badly.

I have also handed over Photostat as well as attested copies of my certificates i. e. Date of Birth Certificate, Registration Certificate and 1st, 2nd and 3rd year Certificate to the Textile Technology, Amritsar. Principal of the Textile Technology is saying me to wait some time more.

Thanking you and hope to receive favourable reply from your office soon.

Dated : 5th May, 1992.

Yours faithfully,

(Sd/-.)
(SANJEEV SEHGAL)

*Copy to*:—The Honourable Minister,
S. Lakhmir Singh Randhawa
—for necessary action—

---

**ਅਨੰਦਪੁਰ ਸਾਹਿਬ ਹਾਈਡਲ ਮਜ਼ਦੂਰ ਯੂਨੀਅਨ ਦੀਆਂ ਮੰਗਾਂ**

42. **ਸ੍ਰੀਮਤੀ ਵਿਮਲਾ ਡਾਂਗ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣ ਗੇ ਕਿ ਕੀ ਉਨ੍ਹਾਂ ਨੂੰ ਅਨੰਦਪੁਰ ਸਾਹਿਬ ਹਾਈਡਲ ਮਜਦੂਰ ਯੂਨੀਅਨ ਰਜਿਸਟਰਡ ਵਲੋਂ ਕੋਈ ਮੰਗ ਪੱਤਰ ਮਿਤੀ 18 ਅਪ੍ਰੈਲ 1992 ਪ੍ਰਾਪਤ ਹੋਇਆ ਜੇਕਰ ਪ੍ਰਾਪਤ ਹੋਇਆਂ ਹੈ ਤਾਂ ਉਸ ਦੀ ਅਤੇ ਉਸ ਤੇ ਕੀਤੀ ਗਈ ਕਾਰਵਾਈ, ਜੇਕਰ ਕੋਈ ਹੋਵੇ, ਦੀ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਏ?

**ਸਰਦਾਰ ਹਰਚਰਨ ਸਿੰਘ ਬਰਾੜ** : ਹਾਂ ਜੀ ਉਸ ਦੀ ਕਾਪੀ ਅਤੇ ਉਸ ਤੇ ਕੀਤੀ ਗਈ ਕਾਰਵਾਈ ਸਹਿਤ, ਮਾਨਯੋਗ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

ਸਟੇਟਮੈਂਟ

ਅਨੰਦਪੁਰ ਸਾਹਿਬ, ਹਾਡੀਡਲ ਪ੍ਰਾਜੈਕਟ ਦੇ ਵਰਕਰਾਂ ਵਲੋਂ ਆਪਣੀ ਛਾਂਟੀ ਵਿਰੁਧ ਮਾਨਯੋਗ ਸੁਪਰੀਮ ਕੋਰਟ ਵਿਚ ਐਸ. ਐਲ. ਪੀ. ਨੰ. 1273 ਆਫ 1989 ਦਾਇਰ ਕੀਤੀ

ਗਈ ਹੈ। ਇਸ ਨਾਲ ਜੁੜਦੇ ਕਈ ਹੋਰ ਪਾਸੇ ਜਿਵੇਂ ਕਿ ਰੈਗੂਲੇਰਾਈਜੇਸ਼ਨ; ਸੀਨੀਆਰਤਾਂ ਆਦਿ ਨੂੰ ਵੀ ਇਸ ਐਸ.ਐਲ.ਪੀ. ਦਾ ਵਿਸ਼ਾ ਬਣਾਇਆ ਗਿਆ ਹੈ। ਇਸ ਲਈ ਇਨ੍ਹਾਂ ਮੰਗਾਂ ਤੇ ਕਾਰਵਾਈ ਸੁਪਰੀਮ ਕੋਰਟ ਦੇ ਫੈਸਲੇ ਉਪਰੰਤ ਹੀ ਕੀਤੀ ਜਾ ਸਕਦੀ ਹੈ।

ਇੰਪਲਾਈਜ਼ ਪ੍ਰੋਵੀਡੈਂਟ ਫੰਡ (ਮੰਗ ਨੰ: 17) ਨੂੰ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਰਕਰਾਂ ਵਲੋਂ ਕੀਤੀ ਪਟੀਸ਼ਨ ਤੇ ਦਿੱਤੇ ਫੈਸਲੇ ਅਨੁਸਾਰ ਲਾਗੂ ਕਰਨ ਦਾ ਆਦੇਸ਼ ਦਿਤਾ ਹੈ, ਪਰ ਇਸ ਫੈਸਲੇ ਵਿਰੁਧ ਸਰਕਾਰ ਵਲੋਂ ਮਾਨਯੋਗ ਸੁਪਰੀਮ ਕੋਰਟ ਵਿਚ ਐਸ. ਐਲ. ਪੀ. ਸਿਵਲ ਨੰ: 18423 ਆਫ 1991 ਦਾਇਰ ਕੀਤੀ ਗਈ ਹੈ ਅਤੇ ਇਸ ਐਸ.ਐਲ.ਪੀ. ਤੇ ਸੁਪਰੀਮ ਕੋਰਟ ਵਲੋਂ ਫੈਸਲੇ ਉਪਰੰਤ ਹੀ ਕਾਰਵਾਈ ਕੀਤੀ ਜਾ ਸਕਦੀ ਹੈ।

ਫਿਕਸਡ ਮੈਡੀਕਲ ਦਾ ਮਸਲਾ ਸਿੰਚਾਈ ਤੇ ਬਿਜਲੀ ਪ੍ਰੋਜੈਕਟ ਨਾਲ ਸਬੰਧਤ ਸਟੀਅਰਿੰਗ ਕਮੇਟੀ ਦੀ ਮਿਤੀ 21 ਅਪ੍ਰੈਲ 1992 ਦੀ ਮੀਟਿੰਗ ਵਿਚ ਵਿਚਾਰਿਆ ਗਿਆ ਸੀ ਅਤੇ ਇਹ ਨਿਰਣਾ ਲਿਆ ਗਿਆ ਸੀ ਕਿ ਇਸ ਦੇ ਕਾਨੂੰਨੀ ਵਿੱਤੀ ਪੱਖਾਂ ਨੂੰ ਦਰਸਾਉਂਦੇ ਹੋਏ ਇਕ ਸਵੈ-ਸਪਸ਼ਟ ਮੈਮੋਰੰਡਮ ਬਣਾਇਆ ਜਾਵੇ ਅਤੇ ਵਿੱਤ ਵਿਭਾਗ ਨੂੰ ਭੇਜਿਆ ਜਾਵੇ। ਇਹ ਮੈਮੋਰੰਡਮ ਬਣਾਇਆ ਜਾ ਰਿਹਾ ਹੈ।

ਮੰਗ ਨੰ: 27 ਦੇ ਸਬੰਧ ਵਿਚ ਦਸਿਆ ਜਾਂਦਾ ਹੈ ਕਿ ਅਵਾਰਡਾਂ ਨੂੰ ਲਾਗੂ ਕਰ ਦਿਤਾ ਗਿਆ ਹੈ ਅਤੇ ਸ਼੍ਰੀਮਤੀ ਪਰਮਜੀਤ ਕੌਰ ਤੇ ਸ੍ਰੀ ਰੁਲਦਾ ਸਿੰਘ ਨੂੰ ਕ੍ਰਮਵਾਰ ਮਿਤੀ 22 ਅਪ੍ਰੈਲ, 1992 ਅਤੇ 7 ਮਈ, 1992 ਨੂੰ ਮੁੜ ਡਿਊਟੀ ਤੇ ਵਾਪਸ ਲੈ ਲਿਆ ਗਿਆ ਹੈ।

ਇਥੇ ਇਹ ਵੀ ਦਸਿਆ ਜਾਂਦਾ ਹੈ ਕਿ ਇਨ੍ਹਾਂ ਵਿਚ ਬਹੁਤ ਸਾਰੀਆਂ ਮੰਗਾਂ ਰੈਫਰੈਂਸ ਨੰ: 124/90 ਅਧੀਨ ਪ੍ਰੀਜ਼ਾਈਡਿੰਗ, ਅਫਸਰ ਉਦਯੋਗਿਕ ਟ੍ਰਿਬਿਊਨਲ, ਪੰਜਾਬ ਦੀ ਅਦਾਲਤ ਵਿਚ ਵਿਚਾਰ ਅਧੀਨ ਹਨ। ਹਰ ਮੰਗ ਦੀ ਸਥਿਤੀ ਨੱਥੀ ਅਨੁਲਗ ਐਕਸ ਵਿਚ ਦਰਸਾਈ ਗਈ ਹੈ। ਜਨਰਲ ਮੰਗਾਂ ਤੇ ਜਿਵੇਂ ਕਿ ਪ੍ਰਸੂਤੀ ਛੁੱਟੀ ਆਦਿ ਵਿੱਤ ਅਤੇ ਪ੍ਰਸੋਨਲ ਵਿਭਾਗ ਨਾਲ ਸਲਾਹ ਕਰਕੇ ਰਾਜ ਦੇ ਹੋਰਨਾਂ ਵਰਕਚਾਰਜ ਕਰਮਚਾਰੀਆਂ ਤੇ ਲਾਗੂ ਨਿਯਮਾਂ ਅਨੁਸਾਰ ਫੈਸਲਾ ਕੀਤਾ ਜਾਵੇਗਾ। ਮਿਤੀ 18 ਅਪ੍ਰੈਲ, 1992 ਦੇ ਮੰਗ ਪੱਤਰ ਜੋ ਕਿ ਮਾਨਯੋਗ ਸਿੰਚਾਈ ਅਤੇ ਬਿਜਲੀ ਮੰਤਰੀ ਨੂੰ ਸੰਬੋਧਿਤ ਹੈ ਬਾਰੇ ਮੰਗਾਂ ਦੀ ਪੁਜੀਸ਼ਨ (ਮੰਗਾਂ ਮਿਤੀ 29 ਅਕਤੂਬਰ, 1991 ਦੇ ਮੰਗ ਪੱਤਰ ਦੇ ਨਾਲ ਨੱਥੀ 18 ਅਪ੍ਰੈਲ, 1992 ਦੀ ਪ੍ਰਤੀ ਬੇਨਤੀ ਅਨੁਸਾਰ ਹਨ):——

| | |
|---|---|
| 1. ਨੌਕਰੀ ਨੂੰ ਪੱਕਾ ਕਰਨਾ ... <br> 2. ਸਟੇਟ ਲੈਵਲ ਤੇ ਸਿੰਚਾਈ ਵਿਭਾਗ ਵਿਚ ਸੀਨੀਅਰਤਾ ਨੂੰ ਅੰਤਮ ਰੂਪ ਦੇਣਾ | ਅਨੰਦਪੁਰ ਸਾਹਿਬ ਹਾਈਡਲ ਪ੍ਰੋਜੈਕਟ ਦੇ ਵਰਕਰਾਂ ਨੇ ਮਾਨਯੋਗ ਸੁਪਰੀਮ ਕੋਰਟ ਵਿਚ ਉਨ੍ਹਾਂ ਦੀ ਛਾਂਟੀ ਵਿਰੁੱਧ ਐਸ. ਐਲ. ਪੀ. ਨੰ. 1273 ਆਫ 1989 ਦਾਇਰ ਕੀਤੀ ਹੈ। ਇਨ੍ਹਾਂ ਮਸਲਿਆਂ ਨੂੰ ਵੀ ਇਸ ਐਸ. ਐਲ. ਪੀ. ਦਾ ਵਿਸ਼ਾ ਬਣਾਇਆ ਗਿਆ ਹੈ। ਇਸ ਲਈ ਇਨ੍ਹਾਂ ਮੰਗਾਂ ਤੇ ਕਾਰਵਾਈ ਜਜਮੈਂਟ ਮਿਲਣ ਉਪਰੰਤ ਹੀ ਕੀਤੀ ਜਾਵੇਗੀ। |
| 3. ਟਾਈਮ ਸਕੇਲ ਤਰੱਕੀ <br> 4. ਪੇ ਸਕੇਲਾਂ ਵਿਚ ਅਨਾਮਲੀ ਦੂਰ ਕਰਨ ਬਾਰੇ | ਇਹ ਪਾਲਿਸੀ ਮਾਮਲਾ ਹੈ ਜੋ ਕਿ ਵਿਚਾਰ ਅਧੀਨ ਹੈ। |

[ਸਿੰਜਾਈ ਅਤੇ ਬਿਜਲੀ ਮੰਤਰੀ[

| | | |
|---|---|---|
| 5. ਮੈਡੀਕਲ ਭੱਤਾ | ... | ਫਿਕਸਡ ਮੈਡੀਕਲ ਦਾ ਮਸਲਾ ਸਿੰਚਾਈ ਤੇ ਬਿਜਲੀ ਪ੍ਰੋਜੈਕਟਾਂ ਨਾਲ ਸਬੰਧਤ ਸਟੀਅਰਿੰਗ ਕਮੇਟੀ ਦੀ ਮਿਤੀ 21 ਅਪ੍ਰੈਲ, 1992 ਦੀ ਮੀਟਿੰਗ ਵਿੱਚ ਵਿਚਾਰਿਆ ਗਿਆ ਸੀ ਅਤੇ ਇਹ ਨਿਰਣਾ ਲਿਆ ਗਿਆ ਸੀ ਕਿ ਇਸ ਦੇ ਕਾਨੂੰਨੀ ਤੇ ਵਿੱਤੀ ਪੱਖਾਂ ਨੂੰ ਦਰਸਾਉਂਦੇ ਹੋਏ ਇਕ ਸਵੈ-ਸਪਸ਼ਟ ਮੈਮੋਰੰਡਮ ਬਣਾਇਆ ਜਾਵੇ ਅਤੇ ਵਿਤ ਵਿਭਾਗ ਨੂੰ ਭੇਜਿਆ ਜਾਵੇ। ਇਹ ਮੈਮੋਰੰਡਮ ਮੁੱਖ ਇੰਜੀਨਅਰ/ਐਮ. ਐਚ. ਪੀ. ਸੀ,. ਵਲੋਂ ਬਣਾਇਆ ਜਾ ਰਿਹਾ ਹੈ। |
| 6. ਬੋਨਸ<br>7. ਸਲੈਕਸ਼ਨ ਗਰੇਡ<br>8. ਨਾ ਮਾਣੀ ਛੁੱਟੀ ਦੀ ਥਾਂ ਤੇ ਕੈਸ਼ ਦੇਣ ਸਬੰਧੀ | ... | ਇਹ ਪਾਲਿਸੀ ਮਾਮਲਾ ਹੈ ਜੋ ਕਿ ਵਿਚਾਰ ਅਧੀਨ ਹੈ। |
| 9. ਕੰਪੈਸ਼ਨੇਟ ਅਧਾਰ ਤੇ ਨੌਕਰੀ | ... | ਵਿਚਾਰ ਅਧੀਨ ਹੈ। |
| 10. ਇੰਪਲਾਈਜ਼ ਪ੍ਰਾਵੀਡੈਂਟ ਫੰਡ ਸਕੀਮ ਨੂੰ ਲਾਗੂ ਕਰਨ ਬਾਰੇ | ... | ਇੰਪਲਾਈਜ਼ ਪ੍ਰਾਵੀਡੈਂਟ ਫੰਡ ਸਕੀਮ ਨੂੰ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਲੋਂ ਕੀਤੀ ਵਰਕਰਾਂ ਵਲੋਂ ਪਟੀਸ਼ਨ ਤੇ ਦਿੱਤੇ ਫੈਸਲੇ ਅਨੁਸਾਰ ਲਾਗੂ ਕਰਨ ਦਾ ਆਦੇਸ਼ ਦਿੱਤਾ ਹੈ ਪਰ ਇਸ ਫੈਸਲੇ ਵਿਰੁੱਧ ਸਰਕਾਰ ਵਲੋਂ ਮਾਨਯੋਗ ਸੁਪਰੀਮ ਕੋਰਟ ਵਿਚ ਐਸ. ਐਲ. ਪੀ. ਸਿਵਲ ਨੰ: 18423 ਆਫ 1991 ਦਾਇਰ ਕੀਤੀ ਗਈ ਹੈ। |
| 11. ਸ਼ਿਫਟ ਡਿਊਟੀ ਭੱਤਾ | ... | ਵਿਚਾਰ ਅਧੀਨ ਹੈ। |
| 12. ਕਣਕ ਐਡਵਾਂਸ<br>13. ਬਿਜਲੀ ਵਿਚ ਰਿਆਇਤ | | ਪੰਜਾਬ ਰਾਜ ਬਿਜਲੀ ਬੋਰਡ ਦੇ ਨਿਯਮਾਂ ਅਨੁਸਾਰ ਨਕਦ ਅਦਾਇਗੀ ਦੇਣ ਯੋਗ ਨਹੀਂ ਹੈ। |
| 14. ਐਲ. ਟੀ. ਸੀ. | ... | ਪਾਲਿਸੀ ਮਾਮਲਾ ਹੈ। |
| 15. ਪ੍ਰਸੂਤੀ ਛੁੱਟੀ | ... | ਵਿਚਾਰ ਅਧੀਨ ਹੈ। |
| 16. ਪ੍ਰਵਾਰ ਨਿਯੋਜਨ ਲਈ ਇੰਸੈਂਟਿਵ | ... | ਵਿਚਾਰ ਅਧੀਨ ਹੈ। |
| 17. ਪ੍ਰਾਫੀਸ਼ੈਂਸੀ ਸਟੈਪ ਅੱਪ | ... | ਪਾਲਿਸੀ ਮਾਮਲਾ ਹੈ। |
| 18. ਸਰਵਿਸ ਸਰਟੀਫਿਕੇਟ | ... | ਪਹਿਲਾਂ ਹੀ ਦਿੱਤੇ ਜਾ ਰਹੇ ਹਨ। |

| | |
|---|---|
| 19. ਰਿਟਾਇਰ ਹੋਣ ਤੋਂ ਇੱਕ ਮਹੀਨੇ ਦੇ ਵਿਚ ਵਿਚ ਬਕਾਏ ਦਾ ਭੁਗਤਾਨ | ਜਿਥੋਂ ਤੱਕ ਹੋ ਸਕਦਾ ਹੈ, ਕੀਤਾ ਜਾ ਰਿਹਾ ਹੈ। |
| 20. ਸਫਰੀ ਸਹੂਲਤਾਂ | ਵਿਚਾਰ ਅਧੀਨ ਹੈ। |
| 21. ਗਰੈਚੁਟੀ ਤੋਂ ਇਲਾਵਾ ਐਕਸ ਗਰੇਸ਼ਿਆ | ਪਾਲਿਸੀ ਮਾਮਲਾ ਹੈ। |
| 22. ਪੈਨਸ਼ਨ | ਜਿਵੇਂ ਕਿ ਲੜੀ ਨੰ: 1 ਤੇ 2 ਦੇ ਜਵਾਬ ਵਿਚ ਦੱਸਿਆ ਗਿਆ ਹੈ, ਐਸ. ਐਲ. ਪੀ. ਨੰ. 1273/89 ਦੀ ਜਜਮੈਂਟ ਤੋਂ ਬਾਅਦ ਵਿਚਾਰਿਆ ਜਾਵੇਗਾ। |
| 24, ਪ੍ਰੋਜੈਕਟ ਅਲਾਊਂਸ ਨਕਦ ਦੇਣ ਬਾਰੇ<br>25. ਯੂਨੀਅਨ ਨੂੰ ਰਿਕੋਗਨਾਈਜ਼ ਕਰਨਾ<br>26. ਵਰਦੀਆਂ ਦੀ ਥਾਂ ਤੇ ਕੈਸ਼ | ਵਿਚਾਰ ਅਧੀਨ ਹੈ। |
| 27. ਸ੍ਰੀਮਤੀ ਪਰਮਜੀਤ ਕੌਰ ਅਤੇ ਸ੍ਰੀ ਰੁਲਦਾ ਸਿੰਘ ਦੇ ਸਬੰਧੀ ਹੋਏ ਐਵਾਰਡ ਨੂੰ ਲਾਗੂ ਕਰਨਾ | ਲਾਗੂ ਕਰ ਦਿੱਤਾ ਗਿਆ ਹੈ। |
| 28. ਸੇਵਾ ਨਵਿਰਤੀ ਦੀ ਤਾਰੀਖ ਮਹੀਨੇ ਦੀ ਅੰਤਮ ਤਾਰੀਖ ਰੱਖਣ ਬਾਰੇ | ਵਿਚਾਰ ਅਧੀਨ ਹੈ। |

(Minister for Irrigation and Power)

ANANDPUR SAHIB HYDEL MAZDOOR UNION

(*Regd No.* 73 *of* 1978)

**Affiliated to all India Trade Union Congress**

**Reference No AHMJ/A/235-240/6** Dated 18th April, 1992

To

1. S. Harcharan Singh Brar ji,
   Irrigation and Power Minister, Punjab Civil Secretariat, Chandigarh.

2. Secretary to Government, Punjab, Department of Irrigation and Power, Civil Secretariat.

*Sub*:—Request to allow time to discuss the demands of workcharge employees of Hydro Electric Construction Projects of Punjab.

Respected Sir,

Kindly arrange to allow time to discuss the long standing demand of workcharge staff of Punjab working on various Hydro Electric Construction projects i.e. Anandpur Sahib Hydel Project, Mukerian Hydel Project KAD, RSD, SYL etc. Copy of the demand charter already served by the APS Hydel Mazdoor Union on 29th October, 1991 and again copies were submitted to the Additional Secretary Irrigation and Power on 8th April' 1992 is enclosed herewith once again.

Hope your goodselves will be kind enough in allowing time to discuss and settle these demands at the earliest possible. All these demands may also be taken up in the already proposed meeting of the Additional Secretary /Irrigation and Power on

[Minister for Irrigation and Power]

29th April, 1992/30th April, 1992 either separtely or jointly with other Unions. affiliated to INTUC, CITU etc., otherwise separate time may please be allotted to the AITUC Unions to discuss these demands as following AITUC affiliated unions are functioning on these projects.

(i) Anandpur Sahib Hydel Mazdoor Union Regd. (AITUC) Kilam Area, Nangal, District Ropar.

(ii) Mukerian Hydel Mazdoor Union Regd. (AITUC) C/o 956/TC-Sector 1, Talwara T/Ship.

(iii) SNE Kandi Canal workcharge employees Union Regd. (AITUC)301/U/T 2, Sector 2, Talwara Township.

(iv) Ranjit Sagar Dam Mazdoor Union (AITUC) C/o H. No. 113 in S-I, Utcha Thara Colony (RSD) Tehsil Pathankot, District Gurdaspur,

(v) SYL Workers Unions Regd. (AITUC) Kiln Area, Nangal, District Ropar.

Yours faithfully,

(Sd)/-. . . .,
(MEHANGA RAM)
APS Hydel Mazdoor Union,
District Ropar.

cc :— 1. C.E./AHPC, Sector 17, Chandigarh.

2. C.E./KAD, Sector-17, Chandigarh.

3. Xen APS Hydel Construction Division I, Nangal.
All for information and necessary action.

4. Com. Vimla Dang, MLA, Sector 21-A, Chandigarh.
for information and necessary perusal please.

ANANDPUR SAHIB HYDEL MAZDOOR UNION

(*Regd. No. 72 of* 1978)

*Affiliated to All India Trade Union Congress* (AITUC)

Head Office : Kiln Area, Nangal T/Ship.

President : Bhag Chand

Gen. Secy. : MEHANGA RAM,

(Member Punjab Trade Union (Council)

Ref. No AHMU/A/581- 585/5 Dated : 29th October, 1991.

To

The Secretary to Government, Punjab,
Department of Irrigation & Power,
Civil Secretariat, Chandigarh.

*Subject*: Request to allow time to discuss demands as listed in our demand charter/demand notices dated the 21st December, 1987, 11th February, 1991 and 18th October, 1990 etc. (Charter of Demands).

Sir,

In reference to our earlier requests it is once again requested to allow us time to discuss and settle the demands as listed over-leaf cut demand notice

demand charters i. e. dated the 21st December, 1987, 10th October, 1990, 11th February, 1991 etc. and which are also being mentioned as under:-

1. Regularisation of services of all workcharged workmen and daily wages completing 240 days services and adjustment in BBMB. After retaining and adjustment of workmen against mtc. posts on the basis of seniority.

2. Finalisation of State level Irrigation Department seniority list of all work-charged and daily workmen.

3. Time scale promotion to all categories.

4 Removal of anomalies in the pay scales of all technical categories like electrician, fitters, welders, lineman, Dozer/Dumper/Tarex Operators/ Drivers etc.

5. Medical allowance and re-imbursement facilities on parallel basis with regular staff to all workcharged staff.

6. 8.33% bonus to all workmen of AHP and MHPC Nangal and Talwara.

7. Selection Grade/High Scale/Fixation of pay at higher rates.

8. Encashment of unspent earned leave upto 240 days to all workcharged staff as allowed to regular staff at the time of retirement/death/ retrenchment/out of turn retrenchment.

9. Employment of expired workmen on compassionate grounds.

10. Implementation of EPF scheme upon all workmen of AHP and MHPC at Nangal at Talwara.

11. Shift duty allowance at the rate of 100 P. M. per worker for working in night shifts.

12. Wheat advance to all workmen during the wheat crop season.

13. Retain electricity concession in units/in cash for all Irrigation employees of AHP and MHPC, as the same was allowed earlier as electricity concession.

14. L. T. C. be allowed to all workmen as allowed to regular Government employees.

15. Maternity leave benefit to all women workers as allowed to regular women employees.

16. Incentive for family planning measures as allowed to Government employees of Punjab.

17. Proficiency step-up after 8 and 18 years of service as allowed to regular employees.

18. Service certificate be issued to all retiring/out of turn retrenchment workmen.

19. Clearance of all due arrears with in the one month of retirement/retrench-ment/death etc. of workmen.

20. Conveyence facilities be provided to workmen working in AHP from Nangal to Lohand Khad and back.

21 *Ex-gratia* in addition to gratuity to the workmen drawing pay above Rs. 2,500 P.M.

[Minister for Irrigation and Power]

22 Conveyance allowance to the blind and orthopaedically handicapped workmen

23 Pension to all retired/retiring workmen

24 Encashment in Project allowance at R .S. Dam.

25. Recognition to the Union.

26. Encashment in uniforms shoes allowance Rs. 50 P. M. as awarded for Talwara MHP workmen.

27. Implementation of awards of Paramjit Kaur and Rulda Singh.

28. Retirement date must be last date of concerned month if due date is between the first and last date of that month.

Yours faithfully,

(Sd) ......,

MEHANGA RAM, M. A.,

General Secretary,
APS Hydel Mazdoor Union,
Nangal T/Ship.

CC :—

1. Chief Engineer/KAD, SCO No. 39, Sector-17, Chandigarh.

2. CE/AHP and MHP, Sector-17 Chandigarh for information and similar necessary action please.

3 A. G. Punjab, Chandigarh

for information and necessary action please.

---

ਹਿੰਦੂ ਕੰਨਿਆ ਕਾਲਜ, ਕਪੂਰਥਲਾ **ਦੁਆਰਾ** ਵਸੂਲ ਕੀਤੀ ਕੈਪੀਟੇਸ਼ਨ ਫੀਸ ਦੀ ਪੜਤਾਲ

43. ਸ੍ਰੀਮਤੀ ਵਿਮਲਾ ਡਾਂਗ : ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਡਿਪਟੀ ਕਮਿਸ਼ਨਰ, ਕਪੂਰਥਲਾ ਨੂੰ ਹਿੰਦੂ ਕੰਨਿਆ ਕਾਲਜ, ਕਪੂਰਥਲਾ ਦੇ ਪ੍ਰਬੰਧਕਾਂ ਦੁਆਰਾ ਵਸੂਲ ਕੀਤੀ ਗਈ ਕੈਪੀਟੇਸ਼ਨ ਫੀਸ ਦੇ ਸਬੰਧ ਵਿਚ ਕੋਈ ਸ਼ਿਕਾਇਤ ਪ੍ਰਾਪਤ ਹੋਈ ;

(ਅ) ਕੀ ਇਹ ਠੀਕ ਹੈ ਕਿ ਉਪਰੋਕਤ ਸ਼ਿਕਾਇਤਾਂ ਵਿਚ ਦਰਜ ਦੋਸ਼ਾਂ ਦੀ ਜਾਂਚ ਪੜਤਾਲ ਐਸ. ਡੀ. ਓ. (ਸਿਵਲ) ਕਪੂਰਥਲਾ ਨੇ ਕੀਤੀ; ਜੇਕਰ ਅਜਿਹਾ ਹੋਵੇ ਤਾਂ ਪੜ-ਤਾਲੀਆ ਰਿਪੋਰਟ ਅਤੇ ਉਸ ਤੋਂ ਕੀਤੀ ਗਈ ਕਾਰਵਾਈ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਣ ?

ਸ੍ਰੀ ਹਰਨਾਮ ਦਾਸ ਜੌਹਰ : (ੳ) ਹਾਂ ਜੀ।

(ਅ) ਹਾਂ ਜੀ। ਐਸ. ਡੀ. ਓ. (ਸਿਵਲ) ਕਪੂਰਥਲਾ ਵੱਲੋਂ ਪੇਸ਼ ਕੀਤੀ ਗਈ ਰਿਪੋਰਟ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ। ਇਹੋ ਜਿਹੀਆਂ ਰਿਪੋਰਟਾਂ ਸਦਨ ਦੀ ਮੇਜ਼ ਤੇ ਰੱਖੇ ਜਾਣ ਬਾਰੇ ਕੋਈ ਰਿਵਾਜ਼ ਨਹੀਂ ਹੈ।

---

## ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਤੇ ਅਤਿਆਚਾਰ

55. ਸਰਦਾਰ ਹਰਗੋਪਾਲ ਸਿੰਘ ਐਡਵੋਕੇਟ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਾਲ 1987 ਤੋਂ 1991 ਤੱਕ ਦੇ ਸਮੇਂ ਦੇ ਦੌਰਾਨ ਕੁਝ ਸਮਾਜ ਵਿਰੋਧੀ ਅਨਸਰਾਂ ਦੁਆਰਾ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਤੇ ਕੀਤੇ ਗਏ ਅਤਿਆਚਾਰਾ ਦੇ ਕੇਸਾਂ ਦੀ ਜ਼ਿਲ੍ਹਾਵਾਰ ਸੂਚੀ ਸਦਨ ਦੀ ਮੇਜ਼ ਤੇ ਰਖਣਗੇ ;

(ਅ) ਉਕਤ ਸਮੇਂ ਦੇ ਦੌਰਾਨ ਪੁਲਿਸ ਨੂੰ ਕਿੰਨੇ ਕੇਸਾਂ ਬਾਰੇ ਇਤਲਾਹ ਦਿੱਤੀ ਗਈ ਅਤੇ ਪੁਲਿਸ ਦੁਆਰਾ ਕਿੰਨੇ ਕੇਸ ਦਰਜ ਕੀਤੇ ਗਏ ਅਤੇ ਅਜਿਹੇ ਕਿੰਨੇ ਕੇਸ ਹਨ ਜਿਨ੍ਹਾਂ ਵਿਚ ਦੋਸ਼ੀਆਂ ਨੂੰ ਸਜ਼ਾ ਦਿਤੀ ਗਈ ਹੈ ਅਤੇ ਅਜਿਹੇ ਕਿੰਨੇ ਕੇਸ ਹਨ ਜੋ ਅਜੇ ਵੀ ਪੈਂਡਿੰਗ ਪਏ ਹਨ ?

ਸਰਦਾਰ ਬੇਅੰਤ ਸਿੰਘ : (ੳ) ਸਾਲ 1987 ਤੋਂ 1991 ਤੱਕ ਅਨੁਸੂਚਿਤ ਜਾਤੀਆਂ ਦੇ ਲੋਕਾਂ ਤੇ ਕੀਤੇ ਅਤਿਆਚਾਰਾਂ ਸਬੰਧੀ ਜ਼ਿਲ੍ਹਾਵਾਰ ਸੂਚਨਾ ਨਿਮਨ ਅਨੁਸਾਰ ਹੈ :—

| Year | Amritsar | Gurdaspur | Jalandhar | Hoshiarpur | Kapurthala | Patiala | Ludhiana | Sangrur | Ropar | Ferozepur | Bathinda | Faridkot | Total |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| 1987 .. | 14 | — | — | 1 | — | — | 3 | — | — | 1 | 7 | — | 26 |
| 1988 .. | 11 | — | 1 | 1 | 1 | — | — | 7 | — | — | — | — | 21 |
| 1989 .. | 3 | 4 | 1 | — | — | 1 | 1 | 2 | — | — | 9 | — | 21 |
| 1990 .. | 3 | 5 | 2 | 4 | — | 2 | — | — | — | — | 5 | 1 | 22 |
| 1991 .. | 5 | 4 | 11 | 4 | — | 1 | — | — | — | — | 10 | 2 | 37 |

[ਮੁੱਖ ਮੰਤਰੀ]

(ਅ) ਸਾਲ 1987 ਤੋਂ 1991 ਤੱਕ ਅਤਿਆਚਾਰਾਂ ਸਬੰਧੀ ਜਿਨ੍ਹਾਂ ਕੇਸਾਂ ਵਿਚ ਕਸੂਰਵਾਰਾਂ ਨੂੰ ਸਜ਼ਾ ਦਿੱਤੀ ਗਈ ਅਤੇ ਜਿਹੜੇ ਕੇਸ ਅਦਾਲਤਾਂ/ਪੁਲਿਸ ਪਾਸ ਲੰਬਤ ਹਨ, ਦਾ ਵੇਰਵਾ ਹੇਠਾਂ ਦਿਤਾ ਜਾਂਦਾ ਹੈ ਜੀ:—

| Year | | Punishment awarded | Pendings | | Total |
|---|---|---|---|---|---|
| | | | Court | Police | |
| 1 | | 2 | 3 | 4 | 5 |
| 1987 | .. | 24 | 2 | — | 26 |
| 1988 | .. | 18 | 3 | — | 21 |
| 1989 | .. | 14 | 7 | — | 21 |
| 1990 | .. | 9 | 13 | — | 22 |
| 1991 | .. | 8 | 25 | 4 | 37 |

ਪੱਛੜੀਆਂ ਸ਼੍ਰੇਣੀਆਂ ਬਾਰੇ ਵੱਖਰੇ ਤੌਰ ਤੇ ਕੋਈ ਰਿਕਾਰਡ ਨਹੀਂ ਰੱਖਿਆ ਜਾਂਦਾ।

———

ਅਨੁਸੂਚਿਤ ਜਾਤੀਆਂ ਨੂੰ ਪਲਾਟਾਂ ਦੀ ਅਲਾਟਮੈਂਟ ਲਈ ਰਾਖਵਾਂ ਕੋਟਾ

56. **ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਸ਼ਹਿਰੀ ਮਿਲਖਾਂ ਵਿਚ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਵੱਖ-ਵੱਖ ਅਕਾਰ ਦੇ ਜ਼ਮੀਨ ਦੇ ਪਲਾਟ ਅਲਾਟ ਕਰਨ ਲਈ ਸਰਕਾਰ ਦੁਆਰਾ ਕੋਈ ਕੋਟਾ ਨਿਰਧਾਰਿਤ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਹ ਕਿੰਨੇ ਪ੍ਰਤੀਸ਼ਤ ਹੈ ;

(ਅ) ਕੀ ਨਿਰਧਾਰਿਤ ਪ੍ਰਤੀਸ਼ਤਤਾ ਅਨੁਸਾਰ ਵੱਖ-ਵੱਖ ਸ਼ਹਿਰੀ ਮਿਲਖਾਂ ਵਿਚ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਪਲਾਟਾਂ ਦੀ ਅਲਾਟਮੈਂਟ ਕਰ ਦਿਤੀ ਗਈ ਹੈ ; ਜੇਕਰ ਨਹੀਂ, ਤਾਂ ਅਜਿਹਾ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਚੌਧਰੀ ਜਗਜੀਤ ਸਿੰਘ** : (ੳ) ਹਾਂ ਜੀ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ 8% ਰਾਖਵਾਂ ਕੋਟਾ ਹੈ।

(ਅ) ਹਾਂ ਜੀ।

ਅਨੁਸੂਚਿਤ ਸ਼੍ਰੇਣੀ ਨੂੰ ਅਲਾਟ ਕੀਤੇ ਪਲਾਟਾਂ ਦੀ ਗਿਣਤੀ

| ਅਰਬਨ ਅਸਟੇਟ | ਸਾਈਜ਼ | ਅਲਾਟ ਕੀਤੇ ਪਲਾਟ |
|---|---|---|
| 1 | 2 | 3 |
| ਮੁਹਾਲੀ | 500 ਵਰਗ ਗਜ਼ | 164 |
| | 400 ,, | 73 |
| | 250 ,, | 351 |
| | 200 ,, | 240 |
| | 150 ,, | 72 |
| | 100 ,, | 96 |
| ਸਮਰਾਲਾ ਰੋਡ ਲੁਧਿਆਣਾ | 500 ,, | 6 |
| | 400 ,, | 10 |
| | 300 ,, | 16 |
| | 250 ,, | 8 |
| | 200 ,, | 9 |
| | 150 ,, | 11 |
| | 125 ,, | 18 |
| ਢੁਗਰੀ ਰੋਡ ਫੇਜ਼-1 | 500 ,, | 18 |
| | 400 ,, | 17 |
| | 300 ,, | 10 |
| | 250 ,, | 19 |

[ਮਕਾਮ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਰਾਜ ਮੰਤਰੀ]

| 1 | 2 | 3 |
|---|---|---|
| ਦੂਗਰੀ ਫੇਜ਼-1—ਸਮਾਪਤ | 200 ਵਰਗ ਗਜ | 18 |
| | 150 ,, | 17 |
| | 125 ,, | 14 |
| | 100 ,, | 2 |
| ਦੂਗਰੀ ਰੋਡ ਫੇਜ਼-2 | 500 ,, | 2 |
| | 400 ,, | 7 |
| | 300 ,, | 3 |
| | 250 ,, | 6 |
| | 200 ,, | 11 |
| | 150 ,, | 13 |
| | 125 ,, | 61 |
| | 100 ,, | 76 |
| ਜੱਲੰਧਰ | 500 ,, | 35 |
| | 400 ,, | 5 |
| | 300 ,, | 11 |
| | 250 ,, | 65 |
| | 200 ,, | 33 |
| | 150 ,, | 22 |
| | 100 ,, | 41 |
| ਫਗਵਾੜਾ | 500 ,, | 3 |
| | 400 ,, | 2 |
| | 300 ,, | 1 |

| 1 | 2 | 3 |
|---|---|---|
| ਫਗਵਾੜਾ—ਸਮਾਪਤ | 250 ਵਰਗ ਗਜ਼ | 14 |
| | 200 ,, | 5 |
| | 150 ,, | 2 |
| ਬਟਾਲਾ | 500 ,, | 6 |
| | 400 ,, | — |
| | 300 ,, | — |
| | 250 ,, | 11 |
| | 200 , | 4 |
| ਪਟਿਆਲਾ | ਸਾਰੇ ਸਾਇਜ਼ | 312 |

## ਅਨੁਸੂਚਿਤ ਜਾਤੀਆਂ ਨੂੰ ਬਣੇ ਬਣਾਏ ਮਕਾਨਾਂ ਦੀ ਅਲਾਟਮੈਂਟ ਲਈ ਰਾਖਵਾਂ ਕੋਟਾ

57. **ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿਚ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਦੁਆਰਾ ਬਣਾਏ ਗਏ ਮਕਾਨਾਂ ਦੀ ਅਲਾਟਮੈਂਟ ਵਿਚ ਅਨੁਸੂਚਿਤ ਜਾਤੀਆਂ ਲਈ ਕੋਈ ਕੋਟਾ ਰਾਖਵਾਂ ਰਖਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਹ ਕਿੰਨੇ ਪ੍ਰਤੀਸ਼ਤ ਹੈ।

**ਚੌਧਰੀ ਜਗਜੀਤ ਸਿੰਘ** : ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਵਿਭਾਗ ਨਾ ਤਾਂ ਮਕਾਨਾਂ ਦੀ ਉਸਾਰੀ ਕਰਦਾ ਹੈ ਅਤੇ ਨਾ ਹੀ ਅਲਾਟਮੈਂਟ। ਇਹ ਕੰਮ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਵਲੋਂ ਕੀਤਾ ਜਾਂਦਾ ਹੈ। ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਵੱਲੋਂ ਉਸਾਰੇ ਜਾਂਦੇ ਮਕਾਨਾਂ ਦੀ ਅਲਾਟਮੈਂਟ ਵਿਚ ਅਨੁਸੂਚਿਤ ਜਾਤੀਆਂ/ਕਬੀਲਿਆਂ ਲਈ 8 ਪ੍ਰਤੀਸ਼ਤ ਮਕਾਨ ਰਾਖਵੇਂ ਹੁੰਦੇ ਹਨ।

---

## ANNOUNCEMENT BY THE SPEAKER *Re*. PANEL OF CHAIRMEN

**Mr. Speaker** : Under Rule 13 (1) of the Rules of Procedure and Conduct of Business in the Punjab Vidhan Sabha (Punjab Legislative Assembly), I nominate the following Members to serve on the Panel of Chairmen :—

1. Sh. Santokh Singh Chaudhary
2. Sardar Harnek Singh

[Mr. Speaker]

3. Shri Madan Mohan Mittal

4. Sardar Hargopal Singh Advocate

Now Secretary to make an Announcement.

## ANNOUNCEMENT BY THE SECRETARY

**ਸ੍ਰੀ ਸਕੱਤਰ** : ਮੈਂ, ਦਸਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਪਹਿਲੇ ਬਜਟ ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਬਿਲਾਂ ਜਿਨ੍ਹਾਂ ਤੇ ਰਾਜਪਾਲ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ।

1. ਪੰਜਾਬ ਨਮਿੱਤਣ ਬਿਲ, 1992

2. ਪੰਜਾਬ ਨਮਿੱਤਣ (ਲੇਖਾ ਅਨੁਦਾਨ) ਬਿਲ, 1992

3. ਪੰਜਾਬ ਨਮਿੱਤਣ (ਨੰ 2) ਬਿਲ, 1992

4. ਪੰਜਾਬ ਜ਼ਰਾਇਤੀ ਉਪਜ ਦੀਆਂ ਮੰਡੀਆਂ (ਸੋਧਨਾ) ਬਿਲ, 1992

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਜਾਣਕਾਰੀ ਵਿਚ ਇਕ ਅਜਿਹੀ ਘਟਨਾ ਲਿਆਉਣਾ ਚਾਹੁੰਦਾ ਹਾਂ ਜਿਹੜੀ ਕਿ ਮੈਂਬਰ ਦੀ ਪ੍ਰੈਸਟਿਜ ਦਾ ਸਵਾਲ ਹੈ।

ਪਿਛਲੇ ਦਿਨੀਂ ਸਰਦਾਰ ਦਿਲਬਾਗ ਸਿੰਘ ਜੀ ਜਿਹੜੇ ਕਿ ਸਾਡੇ ਐਗਰੀਕਲਚਰ ਅਤੇ ਫਾਰੈਸਟ ਮਨਿਸਟਰ ਹਨ, ਸਾਡੇ ਹਲਕੇ ਨਡਾਲੋਂ ਵਿਚ ਗਏ ਔਰ ਉਥੇ ਉਨ੍ਹਾਂ ਨੇ ਸਟੇਜ ਉਪਰ ਇਹ ਗੱਲ ਕਹੀ ਕਿ ਇਸ ਤਰ੍ਹਾਂ ਦਾ ਇਕ ਮੁੰਡਾ ਜਿਹਾ ਐਮ. ਐਲ. ਏ. ਜਿਤਾਇਆ ਹੈ, ਅਗੇ ਵਾਸਤੇ ਸੁਚੇਤ ਹੋਕੇ ਚਲੋ। ਇਸ ਤਰ੍ਹਾਂ ਦੀਆਂ ਹੋਰ ਵੀ ਕਈ ਗੱਲਾਂ ਕਹੀਆਂ ਗਈਆਂ .........

**ਸ੍ਰੀ ਸਪੀਕਰ** : ਕਰੀਮਪੁਰੀ ਜੀ, ਅਗਰ ਤੁਹਾਡਾ ਕੋਈ ਪ੍ਰਿਵਿਲੇਜ ਦਾ ਮਸਲਾ ਹੈ ਤਾਂ ਲੈ ਆਓ, ਡਿਸਕਸ ਕਰ ਲਵਾਂਗੇ। ਹੁਣ ਤੁਸੀਂ ਬੈਠ ਜਾਓ, ਪਲੀਜ਼।......... (ਵਿਘਨ)

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, ਇਕ ਹੋਰ ਬੜੇ ਦੁੱਖ ਦੀ ਗੱਲ ਹੈ ਕਿ ਐਗਰੀਕਲਚਰ ਡਿਪਾਰਟਮੈਂਟ ਦਾ ਜਿਹੜਾ ਫੰਕਸ਼ਨ ਹੋਇਆ, ਉਥੇ ਐਗਰੀਕਲਚਰ ਵਾਲਿਆਂ ਨੇ ਸਾਨੂੰ ਵੀ ਇਨਵਾਈਟ ਕੀਤਾ, ਪਰ ਜਾਣ ਬੁਝ ਕੇ ਸਾਨੂੰ ਬੋਲਣ ਵਾਸਤੇ ਟਾਈਮ ਨਹੀਂ ਦਿੱਤਾ। ਉਲਟਾ ਇਹ ਕਿਹਾ ਗਿਆ ਕਿ ਇਹ ਕਿਸ ਤਰ੍ਹਾਂ ਦਾ ਐਮ. ਐਲ. ਏ. ਬਣਾ ਕੇ ਭੇਜਿਆ ਹੈ।! ਇਥੇ ਹੀ ਬੱਸ ਨਹੀਂ। ਇਸ ਤੋਂ ਅੱਗੇ ਗੜ੍ਹਸ਼ੰਕਰ ਦੇ ਸਾਡੇ ਐਮ. ਐਲ. ਏ. ਸ੍ਰੀ ਸ਼ਿੰਗਾਰਾ ਰਾਮ ਦੇ ਭਰਾ ਨੂੰ 2 ਆਦਮੀਆਂ ਨੇ ਜਾ ਕੇ ਕਿਹਾ ਕਿ ਤੁਹਾਨੂੰ ਸਰਦਾਰ ਦਿਲਬਾਗ ਸਿੰਘ ਨਾਲ ਦੁਸ਼ਮਣੀ ਮਹਿੰਗੀ ਪਵੇਗੀ।

**ਸ੍ਰੀ ਸਪੀਕਰ** : ਕਰੀਮਪੁਰੀ ਜੀ, ਤੁਸੀ ਗੱਲ ਕਰ ਲਈ ਹੈ। ਹੁਣ ਤੁਸੀਂ ਬੈਠ ਜਾਓ।

I am not going to allow you......(*Interruption*) (*Noise*)

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਕਤਲ ਕਰਵਾਇਆ ਹੈ..............।

**Mr. Speaker** : Take your seat please. (*Noise*) Please take your seat. (*Interruption*)......Please. I am standing. You have to take your seat. Take your seat.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਾਨੂੰ ਧਮਕੀ ਦਿਤੀ ਗਈ ...... (ਵਿਘਨ)

**Mr. Speaker** : You can give a separate motion and I will take a decision on that. But you can not go on like this.

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੇਰਾ ਪੁਆਇੰਟ ਆਫ਼ ਆਰਡਰ ਹੈ ... । (ਵਿਘਨ)

**ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ**: ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਗੜ੍ਹਸ਼ੰਕਰ ਵਿਚ ਜਦੋਂ ਫਾਰੈਸਟ ਡਿਪਾਰਟਮੈਂਟ ਦਾ ਫੰਕਸ਼ਨ ਹੋਇਆ ਤਾਂ ਉਥੇ ਸਾਨੂੰ ਵੀ ਬੁਲਾਇਆ ਗਿਆ ਪਰ ਉਥੇ ਲੋਕਾਂ ਵਿਚ ਸਾਡੀ ਇਨਸਲਟ ਕਰਨ ਦੀ ਕੋਸ਼ਿਸ਼ ਕੀਤੀ ਗਈ। 2 ਬੰਦਿਆਂ ਨੂੰ ਸਾਡੇ ਘਰ ਭੇਜਿਆ ਗਿਆ ਅਤੇ ਥਰੈਟ ਕੀਤਾ ਗਿਆ ਕਿ ਸਰਦਾਰ ਦਿਲਬਾਗ ਸਿੰਘ ਦੀ ਦੁਸ਼ਮਣੀ ਤੁਹਾਨੂੰ ਮਹਿੰਗੀ ਪਏਗੀ। ਸਪੀਕਰ ਸਾਹਿਬ, ਇਸ ਹਾਊਸ ਵਿਚ ਹਾਲੇ ਕਲ੍ਹ ਹੀ ਅਸੀਂ ਕਤਲ ਹੋਏ ਜਾਂ ਵਿਛੜ ਗਏ ਸਾਥੀਆਂ ਨੂੰ ਸ਼ਰਧਾਂਜਲੀ ਦੇ ਕੇ ਹਟੇ ਹਾਂ। ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਦਸੌਂਧਾਂ ਸਿੰਘ ਅਤੇ ਮੋਤਾ ਸਿੰਘ ਸਿਪਾਹੀ ਦੇ ਕਤਲਾਂ ਬਾਰੇ ਸਰਕਾਰ ਦਾ ਕੀ ਕਹਿਣਾ ਹੈ? ਇਹ ਸਬੂਤ ਹੈ ਮੇਰੇ ਕੋਲ... ....(ਇਸ ਸਮੇਂ ਮਾਨਯੋਗ ਮੈਂਬਰ ਸਾਹਿਬ ਨੇ ਕੋਈ ਕਾਗਜ਼ ਹੱਥ ਵਿਚ ਫੜ ਕੇ ਮਾਨਯੋਗ ਸਪੀਕਰ ਸਾਹਿਬ ਨੂੰ ਆਪਣੀ ਸੀਟ ਤੇ ਖੜ੍ਹੇ ਖੜ੍ਹੇ ਦਿਖਾਇਆ।)

**ਸ੍ਰੀ ਸਪੀਕਰ**: ਸ਼ਿੰਗਾਰਾ ਰਾਮ ਜੀ, ਤੁਸੀਂ ਉਹੀ ਕੁਝ ਰਿਪੀਟ ਕਰ ਰਹੇ ਹੋ ਜੋ ਕਰੀਮਪੁਰੀ ਜੀ ਨੇ ਪਹਿਲਾਂ ਕਿਹਾ ਹੈ। He can give a Motion and I will take a decision on that.

**ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ**: ਸਪੀਕਰ ਸਾਹਿਬ, ਸਾਨੂੰ ਇਸ ਦਾ ਜਵਾਬ ਮਿਲਣਾ ਚਾਹੀਦਾ ਹੈ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ਇਹ ਦਸੌਂਧਾਂ ਸਿੰਘ ਦੇ ਕਤਲ ਦਾ ਦੋਸ਼ੀ ਹੈ। ਮੋਤਾ ਸਿੰਘ ਸਿਪਾਹੀ ਦਾ ਵੀ ਕਤਲ ਕਰਵਾਇਆ ਗਿਆ। ......(ਵਿਘਨ)

**Mr. Speaker** : I have allowed you much time, You have raised your Point of Order.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ** ** **

**ਸ੍ਰੀ ਸਪੀਕਰ**: ਮੈਂਬਰ ਸਾਹਿਬ ਨੇ ਜੋ ਕੁਝ ਕਿਹਾ ਹੈ ਉਹ ਐਕਸਪੰਜ ਕੀਤਾ ਜਾਂਦਾ ਹੈ। (ਵਿਘਨ) ਮੈਂ ਆਪਣਾ ਡਿਸੀਜ਼ਨ ਦੇ ਦਿੱਤਾ ਹੈ।

You will have to abide by that.

---

**Expunged as ordered by the Chair.

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ:** ਚੀਫ਼ ਮਨਿਸਟਰ ਸਾਹਿਬ ਨੂੰ ਇਸ ਗੱਲ ਤੇ ਬਕਾਇਦਾ ਧਿਆਨ ਦੇਣਾ ਚਾਹੀਦਾ ਹੈ ਅਤੇ ਇਸ ਚੀਜ਼ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

## PERSONAL EXPLANATION BY AGRICULTURE AND FORESTS MINISTER

**ਖੇਤੀਬਾੜੀ ਅਤੇ ਵਣ ਮੰਤਰੀ** (ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ): ਸਪੀਕਰ ਸਾਹਿਬ, ਮੈਂ ਲੰਬੀ ਚੌੜੀ ਗੱਲ ਨਹੀਂ ਕਰਨੀ ਚਾਹੁੰਦਾ। ਇੰਨਾ ਹੀ ਕਹਾਂਗਾ ਕਿ ਜੋ ਕੁਝ ਮੈਂਬਰ ਸਾਹਿਬਾਨ ਨੇ ਕਿਹਾ ਹੈ, ਸੀ.ਐਮ. ਸਾਹਿਬ ਉਸ ਦੀ ਇਨਕੁਆਇਰੀ ਕਰਵਾ ਲੈਣ। ਅਗਰ ਇਨਕੁਆਇਰੀ ਮੇਰੇ ਖਿਲਾਫ ਚਲੀ ਗਈ ਤਾਂ ਮੈਂ ਮੁਸਤਫੀ ਹੋ ਜਾਵਾਂਗਾ, ਨਹੀਂ ਤਾਂ ਇਹ ਮੁਸਤਫੀ ਹੋ ਜਾਣ। (ਥੰਪਿੰਗ)

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ:** ਸਪੀਕਰ ਸਾਹਿਬ, ਇਨ੍ਹਾਂ ਨੂੰ ਰਿਜ਼ਾਇਨ ਪਹਿਲਾਂ ਕਰਨਾ ਚਾਹੀਦਾ ਹੈ, ਇਨਕੁਆਇਰੀ ਬਾਅਦ ਵਿਚ ਹੋਣੀ ਚਾਹੀਦੀ ਹੈ। ਸਾਡੀ ਤਸੱਲੀ ਨਹੀਂ ਹੋਈ ਹੈ। ਜੇ ਇਹ ਮੈਜਾਰਿਟੀ ਵਿਚ ਹਨ ਅਤੇ ਅਸੀਂ ਆਪੋਜ਼ੀਸ਼ਨ ਵਾਲੇ ਮਿਨਾਰਿਟੀ ਵਿਚ ਹਾਂ ਤਾਂ ਇਨ੍ਹਾਂ ਨੂੰ ਆਪਣੀ ਮੈਜਾਰਿਟੀ ਦਾ ਫਾਇਦਾ ਉਠਾ ਕੇ ਇਸ ਤਰ੍ਹਾਂ ਦੀਆਂ ਕਾਰਵਾਈਆਂ ਨਹੀਂ ਕਰਨੀਆਂ ਚਾਹੀਦੀਆਂ।

**ਸ੍ਰੀ ਸਪੀਕਰ:** ਤੁਸੀਂ ਆਪਣਾ ਪੁਆਇੰਟ ਰੇਜ਼ ਕਰ ਲਿਆ ਹੈ ਔਰ ਉਨ੍ਹਾਂ ਨੇ ਪਰਸਨਲ ਐਕਸਪਲੇਨੇਸ਼ਨ ਦੇ ਦਿੱਤੀ ਹੈ। C. M. is seized of the situation. ਮੈਂ ਇਸ ਵਿਚ ਹੋਰ ਇੰਟਰਵੀਨ ਨਹੀਂ ਕਰਨਾ।

**ਸ੍ਰੀ ਸਤਨਾਮ ਸਿੰਘ ਕੈਂਥ:** ਸਾਡੇ ਮਾਨਯੋਗ ਮੈਂਬਰ ਨੇ ਜੋ ਗੱਲ ਕਹੀ ਹੈ ਕਿ ਸਰਦਾਰ ਦਿਲਬਾਗ ਸਿੰਘ ਨਡਾਲਾ ਪਿੰਡ ਵਿਚ ਗਏ, ਹਾਊਸ ਦੇ ਸਾਰੇ ਮੈਂਬਰ ਸਾਹਿਬਨ ਇਲੈਕਟਿਡ ਹੁੰਦੇ ਹਨ ਚਾਹੇ ਉਹ ਆਪੋਜ਼ੀਸ਼ਨਾਂ ਦੇ ਹੋਣ ਚਾਹੇ ਰੂਲਿੰਗ ਪਾਰਟੀ ਦੇ ਹੋਣ, ਕਿਸੀ ਵਿਅਕਤੀ, ਕਿਸੇ ਪਾਲਿਸੀ ਦੀ ਆਲੋਚਨਾ ਹੋ ਸਕਦੀ ਹੈ ਹੋਰ ਕੰਮਾਂ ਦੀ ਆਲੋਚਨਾ ਵੀ ਹੋ ਸਕਦੀ ਹੈ ਪਰ ਇਕ ਮਨਿਸਟਰ ਸਾਹਿਬ ਜਾਂ ਕੇ ਲੋਕਾਂ ਨੂੰ ਕਹਿਣ ਕਿ ਤੁਸੀਂ ਕਿਸ ਤਰ੍ਹਾਂ ਦੇ ਮੁੰਡੇ ਐਮ.ਐਲ.ਏ. ਚੁਣ ਕੇ ਭੇਜ ਦਿੱਤੇ ਹਨ। ਇਹ ਦੁੱਕੀ ਤਿੱਕੀ ਐਮ.ਐਲ.ਏ. ਤੁਹਾਡੇ ਲਈ ਕੀ ਕਰਨਗੇ (ਵਿਘਨ)...... ।

**ਸ੍ਰੀ ਸਪੀਕਰ:** ਤੁਹਾਡਾ ਪੁਆਇੰਟ ਕਲੀਅਰ ਹੋ ਗਿਆ ਹੈ ਔਰ ਉਨ੍ਹਾਂ ਨੇ ਪਰਸਨਲ ਐਕਸਪਲੇਨੇਸ਼ਨ ਦੇ ਦਿੱਤੀ ਹੈ। C. M. is seized of the situation. We should feel satisfied with that now.

ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ): ਸਪੀਕਰ ਸਾਹਿਬ, ਬੇਨਤੀ ਹੈ ਕਿ ਜੋ ਜ਼ੀਰੋ ਆਵਰ ਦੇ ਵਿਚ ਸਵਾਲ ਉਠਾਏ ਜਾਂਦੇ ਹਨ ਵੈਸੇ ਤਾਂ ਉਨ੍ਹਾਂ ਬਾਰੇ ਜਵਾਬ ਦੇਣ ਦੀ ਕੋਈ ਲੋੜ ਹੀ ਨਹੀਂ ਹੁੰਦੀ। ਕਿਉਂਕਿ ਮੈਂ ਸਮਝਦਾ ਹਾਂ ਕਿ ਇਹ ਅਕਸਪੰਜ ਹੋਣਾ ਚਾਹੀਦਾ ਹੈ ਔਰ ਨਾ ਹੀ ਇਸ ਜ਼ੀਰੋ ਆਵਰ ਦੀ ਕੋਈ ਲੋੜ ਹੁੰਦੀ ਹੈ। ਜੋ ਕੁਝ ਇਨ੍ਹਾਂ ਨੇ ਜ਼ੀਰੋ ਆਵਰ ਵਿਚ ਕਿਹਾ ਹੈ ਤੁਸੀਂ ਸਪੀਕਰ ਸਾਹਿਬ, ਸੁਣ ਲਿਆ ਹੈ। ਇਹ ਅੱਛੀ ਗੱਲ ਹੈ, ਫਿਰ ਵੀ ਸਰਦਾਰ ਦਿਲਬਾਗ ਸਿੰਘ ਨੇ ਆਪਣਾ ਜਵਾਬ ਦੇ ਦਿੱਤਾ ਹੈ ਹਾਲਾਂ ਕਿ ਇਸ ਦੀ ਵੀ ਕੋਈ ਜ਼ਰੂਰਤ ਨਹੀਂ ਸੀ। ਮੈਂ ਸਮਝਦਾ ਹਾਂ ਕਿ ਇਸ ਦੀ ਇਨਕੁਆਇਰੀ ਦੀ ਵੀ ਲੋੜ ਨਹੀਂ। ਇਹ ਗੱਲਾਂ ਸਾਡੇ ਸਾਹਮਣੇ ਆਈਆਂ ਹਨ ਔਰ ਬੇ-ਬੁਨਿਆਦ ਇਲਜ਼ਾਮ ਬਾਹਰ ਲਾਏ ਜਾਂਦੇ ਹਨ। ਬੇ-ਬੁਨਿਆਦ ਇਲਜ਼ਾਮ ਲਾਉਣਾ ਕਿਸੇ ਪਾਰਟੀ ਵਾਸਤੇ ਚੰਗੀ ਗੱਲ ਨਹੀਂ ਹੁੰਦੀ। ਜੋ ਇਨ੍ਹਾਂ ਨੇ ਗੱਲ ਕਹੀ ਹੈ ਇਹ ਸਾਰੇ ਸਾਡੇ ਕੁਲੀਗ ਹਨ ਔਰ ਸਰਦਾਰ ਦਿਲਬਾਗ ਸਿੰਘ ਵੀ ਹਾਊਸ ਦੇ ਬੜੇ ਮਾਨਯੋਗ ਮੈਂਬਰ ਹਨ, ਮੈਂ ਤੁਹਾਡੀ ਮਾਰਫਤ ਬੇਨਤੀ ਕਰਨੀ ਚਾਹੁੰਦਾ ਹਾਂ ਇਨ੍ਹਾਂ ਆਪੋਜ਼ੀਸ਼ਨ ਵਾਲਿਆਂ ਨੂੰ ਕਿ ਇਹੋ ਜਿਹੀਆਂ ਛੋਟੀਆਂ ਛੋਟੀਆਂ ਗੱਲਾਂ ਨੂੰ ਹਾਊਸ ਵਿਚ ਇਥੇ ਡਿਸਕਸ

ਕਰਨਾ ਚੰਗਾ ਨਹੀਂ ਲਗਦਾ ਔਰ ਇਲਜ਼ਾਮ-ਤਰਾਸ਼ੀ ਲਾਉਣਾ ਚੰਗੀ ਗਲ ਨਹੀਂ ਹੁੰਦੀ। ਜੇਕਰ ਕੋਈ ਬੇਸਕ ਗਲ ਇਨਵਾਲਵ ਹੋਵੇ ਤਾਂ ਕਰ ਲੈਣੀ ਚਾਹੀਦੀ ਹੈ। ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਕ ਗੱਲ ਇਨ੍ਹਾਂ ਨੇ ਕਹੀ ਹੈ ਕਿ ਕਿਸੇ ਦੇ ਕਰੈਕਟਰ ਤੇ ਕਿਸੇ ਬੰਦੇ ਨੂੰ ਕਹਿਣਾ ਕਿ ਉਹ ਕਾਬਲ ਨਹੀਂ ਇਨ੍ਹਾਂ ਗੱਲਾਂ ਦਾ ਕਦੇ ਕੋਈ ਸਬੂਤ ਨਹੀਂ ਮਿਲਦਾ। ਪਬਲਿਕ ਜਲਸਿਆਂ ਵਿਚ ਵੀ ਮੈਂ ਦੇਖਿਆ ਹੈ ਕਿ ਪ੍ਰਾਈਮ-ਮਨਿਸਟਰ ਵਰਗੀਆਂ ਮਹਾਨ ਹਸਤੀਆਂ ਨੂੰ ਵੀ ਕਨਡੈਮ ਕੀਤਾ ਜਾਂਦਾ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਇਨ੍ਹਾਂ ਸਾਡੇ ਆਪੋਜ਼ੀਸ਼ਨ ਵਾਲਿਆਂ ਲੀਡਰਾਂ ਨੂੰ ਕਿ ਉਹ ਥੋੜ੍ਹਾਂ ਜਿਹਾ ਠਰੰਮੇ ਤੋਂ ਕੰਮ ਲੈਣ। ਬਹੁਤ ਸਾਰਾ ਕੁਝ ਸੋਚ ਕੇ ਫਿਰ ਇਸ ਤਰ੍ਹਾਂ ਦੀ ਗਲ ਕਰਨੀ ਚਾਹੀਦੀ ਹੈ, ਮੈਂ ਇਸ ਵਾਸਤੇ ਹਮੇਸ਼ਾਂ ਹਾਜ਼ਰ ਹਾਂ। ਜੇਕਰ ਕਿਸੇ ਦੇ ਜਜ਼ਬਾਤ ਇੰਜਰ ਹੁੰਦੇ ਹਨ, ਮੈਂ ਸਮਝਦਾ ਹਾਂ ਕਿ ਅਜੇਹੀ ਗੱਲ ਕਰਨ ਨਾਲ ਬਦਮਜ਼ਗੀ ਵੱਧਦੀ ਹੈ। ਇਸ ਲਈ ਸਾਨੂੰ ਇਹ ਗੱਲ ਬੰਦ ਕਰਨੀ ਚਾਹੀਦੀ ਹੈ। (ਵਿਘਨ) (ਸ਼ੋਰ)

(ਇਸ ਵੇਲੇ ਬੀ.ਐਸ.ਪੀ. ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਕਾਫ਼ੀ ਰੋਸ ਵਿਚ ਸਨ ਖੜ੍ਹੇ ਅਤੇ ਕੁਝ ਵੀ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ। ** ** **

**ਸ੍ਰੀ ਸਪੀਕਰ** : ਜੋ ਕੁਝ ਇਹ ਬਿਨਾ ਆਗਿਆ ਤੋਂ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। ਸ੍ਰੀ ਮਦਨ ਮੋਹਨ ਮਿੱਤਲ ਜੀ, ਤੁਸੀਂ ਬੋਲੋ।

------

## POINT OF ORDER *Re.* KILLING OF A B.J P. WORKER IN POLICE FIRING

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪੰਜਾਬ ਸਰਕਾਰ ਨੇ ਇਕ ਜਨ-ਸੰਪਰਕ ਪ੍ਰੋਗਰਾਮ ਚਲਾਇਆ ਔਰ ਅਸੀਂ ਇਸ ਗੱਲ ਨੂੰ...........

(ਇਸ ਵੇਲੇ ਬੀ.ਅਸ.ਪੀ. ਦੇ ਮਾਨਯੋਗ ਮੈਂਬਰ ਸਾਹਿਬਾਨ ਕਾਫੀ ਗੁੱਸੇ ਵਿਚ ਖੜੇ ਸਨ ਔਰ ਸਾਰੇ ਇਕੱਠੇ ਹੀ ਬੋਲ ਰਹੇ ਸਨ ਅਤੇ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ ** **)

**Mr. Speaker** : I will not allow this, Mittal Ji to please continue. 'Whatever is said is not to be form part of the record.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਪੰਜਾਬ ਸਰਕਾਰ ਵਲੋਂ ਕਾਂਗਰਸ ਪਾਰਟੀ ਨੇ ਇਕ ਅਭਿਆਨ ਚਲਾਇਆ....................

(ਬੀ.ਐਸ.ਪੀ. ਦੇ ਕੁਝ ਮਾਨਯੋਗ ਮੈਂਬਰ ਸਹਿਬਾਨ ਵਲੋਂ ਸ਼ੋਰ......ਵਿਘਨ)

**ਸ੍ਰੀ ਸਪੀਕਰ** : ਪੁਜ਼ੀਸ਼ਨ ਬੜੀ ਕਲੀਅਰ ਹੋ ਚੁੱਕੀ ਹੈ। ਸੀ.ਐਮ. ਸਾਹਿਬ ਦਾ ਜਵਾਬ ਵੀ ਆ ਚੁੱਕਾ ਹੈ। ਇਸ ਤੋਂ ਮੈਂ ਹੋਰ ਡਿਸਕਸ਼ਨ ਅਲਾਓ ਨਹੀਂ ਕਰ ਸਕਦਾ।

(ਇਸ ਵੇਲੇ ਵੀ ਬੀ.ਐਸ.ਪੀ. ਦੇ ਮਾਨਯੋਗ ਮੈਂਬਰਾਂ ਵਲੋਂ ਸ਼ੋਰ ਜਾਰੀ ਰਿਹਾ।) ** ** **

**Mr. Speaker** : Whatever is being spoken without my permission is not to be form part of the record. Mittal Ji, you please continue. (*Interruption*).

ਕਰੀਮਪੁਰੀ ਜੀ, ਪਲੀਜ਼ ਮੇਰੀ ਗੱਲ ਸੁਣੋ। ਮੈਂ ਤੁਹਾਡਾ ਪੁਆਇੰਟ ਆਫ ਆਰਡਰ ਅਲਾਓ ਕੀਤਾ ਹੈ। ਕੈਂਥ ਸਾਹਿਬ ਵੀ ਬੋਲੇ ਹਨ। ਹੁਣ ਤੁਹਾਨੂੰ ਬੈਠਣਾ ਪਵੇਗਾ। No explanation like that.

**Not recorded as ordered by the Chair.

## WALK-OUT

(ਇਸ ਵੇਲੇ ਬੀ.ਐਸ.ਪੀ. ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੋਂ ਉਠ ਗਏ ਅਤੇ ਉੱਚੀ ਉੱਚੀ ਸ਼ੋਰ ਪਾਉਂਦੇ ਅਤੇ ਨਾਹਰੇ ਮਾਰਦੇ ਸਦਨ ਵਿਚੋਂ ਵਾਕ ਆਊਟ ਕਰ ਗਏ ** **)

**Mr. Speaker** : No slogan is to form part of the record.

---

## POINT OF ORDER RE. KILLING OF A B.J.P. WORKER IN POLICE FIRING (*Resumption*)

**ਸ੍ਰੀ ਮਦਨ ਮੋਹਨ ਮਿੱਤਲ** : ਪੰਜਾਬ ਸਰਕਾਰ ਨੇ ਕਾਂਗਰਸ ਪਾਰਟੀ ਵਲੋਂ ਜਨ-ਸੰਪਰਕ ਅਭਿਆਨ ਚਲਾਇਆ। ਉਸ ਦਾ ਮੁੱਦਾ ਇਹ ਰੱਖਿਆ ਕਿ ਪੰਜਾਬ ਦੇ ਲੋਕਾਂ ਨੂੰ ਅਤਿਵਾਦ ਦੇ ਖਿਲਾਫ਼ ਉਠਵਾਵਾਂਗੇ ਲੋਕਾਂ ਨੂੰ ਜਾਗਰੂਕ ਕਰਾਂਗੇ ਅਤੇ ਲੋਕਾਂ ਦੇ ਦਰਵਾਜ਼ੇ ਤੇ ਜਾ ਕੇ ਉਨ੍ਹਾਂ ਨੂੰ ਇਨਸਾਫ਼ ਦਿਵਾਵਾਂਗੇ। ਇਸ ਵਾਸਤੇ ਸਰਕਾਰੀ ਮਸ਼ੀਨਰੀ ਦਾ ਦੁਰਉਪਯੋਗ ਕੀਤਾ। ਅਸੀਂ ਕੋਈ ਵਿਰੋਧ ਨਹੀਂ ਕੀਤਾ ਕਿ ਚਲੋ ਕੁਝ ਤਾਂ ਕੰਮ ਸ਼ੁਰੂ ਹਇਆ ਹੈ। ਲੋਕਾਂ ਲਈ ਕੁਝ ਤਾਂ ਉਪਰਾਲੇ ਹੋਣੇ ਸ਼ੁਰੂ ਹੋਏ ਹਨ ......।

**ਸ੍ਰੀ ਸਪੀਕਰ** : ਮਿੱਤਲ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੋ ਲੋਕਾਂ ਨੂੰ ਇਨਸਾਫ਼ ਦੇਣ ਦੇ ਉਪਰਾਲੇ ਕੀਤੇ ਗਏ, ਉਸ ਨਾਲ ਲੋਕਾਂ ਨੂੰ ਇਨਸਾਫ਼ ਨਹੀਂ ਮਿਲਿਆ ਬਲਕਿ ਬੇਇਨਸਾਫੀ ਹੋਈ ਹੈ। ਕੋਟਕਪੂਰਾ ਵਿਚ ਇਸ ਮਹੀਨੇ ਦੀ ਸਤ ਤਰੀਕ ਨੂੰ ਸਾਡੇ ਇਕ ਉਮੀਦਵਾਰ ਸ੍ਰੀ ਕਿਸ਼ਨ ਕੁਮਾਰ ਸ਼ਾਸਤਰੀ ਜਿਹੜਾ ਇਸ ਵਿਧਾਨ ਸਭਾ ਦੀ ਚੋਣਾਂ ਵਿੱਚ ਲੜਿਆ ਸੀ ਉਸ ਨੂੰ ਇਸ ਸਦਨ ਦੇ ਇੱਕ ਮੈਂਬਰ** **ਦੇ ਕਹਿਣ ਤੇ ਪੁਲਿਸ ਵਾਲੇ ਸਵੇਰੇ ਘਰੋਂ ਉਠਾ ਕੇ ਲਿਆਏ।

**ਸ੍ਰੀ ਸਪੀਕਰ** : ਮਿੱਤਲ ਜੀ, ਕਿਸੇ ਦਾ ਨਾਂ ਨਹੀਂ ਲੈਣਾ। ਇਹ ਨਾਮ ਡਿਸਅਲਾਓ ਕੀਤਾ ਜਾਂਦਾ ਹੈ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਕਿਸੇ ਐਮ.ਐਲ.ਏ. ਦੇ ਖਿਲਾਫ਼ ਕਿਸੇ ਰੂਲ ਅਧੀਨ ਹੀ ਕਿਹਾ ਜਾ ਸਕਦਾ ਹੈ। ਇਸ ਤਰ੍ਹਾਂ ਨਾਂ ਲੈਣਾ ਉਚਿਤ ਨਹੀਂ। At least there must be some rules.

**Mr Speaker** : I have already disallowed it. I have taken a decision. Mittal Ji, you please continue.

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਨੂੰ ਸਵੇਰੇ ਜਾ ਕੇ ਪੁਲਿਸ ਵਾਲਿਆਂ ਨੇ ਉਠਾ ਕੇ ਲਿਆਂਦਾ। ਸਾਡੇ ਵਰਕਰਾਂ ਨੇ ਇਤਰਾਜ਼ ਕੀਤਾ ਅਤੇ ਕਿਹਾ ਕਿ ਕਿਉਂ ਪਕੜ ਕੇ ਲਿਆਂਦਾ ਤਾਂ ਉਥੋਂ ਦੇ ਥਾਣੇਦਾਰ ਨੇ ਕਿਹਾ ਕਿ ਮੇਰਾ ਕੋਈ ਕਸੂਰ ਨਹੀਂ। ਮੈਨੂੰ ਮੌਜੂਦਾ ਵਿਧਾਇਕ ਸਾਹਿਬ ਨੇ ਕਿਹਾ ਸੀ ਅਤੇ ਮੈਂ ਲੈ ਆਂਦਾ। ਸਾਡੇ 6 ਵਰਕਰ ਅੰਦਰ ਗਏ ਅਤੇ 13 ਬਾਹਰ ਖੜੇ ਰਹੇ ਅਤੇ 6 ਮੈਂਬਰਾਂ ਦੇ ਅੰਦਰ ਗਲਬਾਤ ਕਰਨ ਤੋਂ ਬਾਅਦ ਐਸ.ਡੀ.ਐਮ. ਸਾਹਿਬ ਉਥੇ ਪਹੁੰਚ ਗਏ ਅਤੇ ਨਿਰਣਾ ਹੋ ਗਿਆ ਕਿ ਉਸ ਨੂੰ ਛੱਡ ਦਿਤਾ ਜਾਵੇ। ਇਹ ਅਜੇ ਫਾਈਨਲ ਸਟੇਜ ਤੇ ਹੀ ਸੀ ਕਿ ਉਸੇ ਸਮੇਂ ਜਨ-ਸੰਪਰਕ ਦਾ ਕਾਫਲਾ ਉਥੇ ਪੁੱਜ ਗਿਆ। ਉਨ੍ਹਾਂ 13 ਮੈਂਬਰਾਂ ਨੇ ਕਿਹਾ ਕਿ ਸਾਡੀ ਗੱਲ ਸੁਣੋ, ਸਾਡੀ ਪਾਰਟੀ ਦੇ ਮੈਂਬਰਾਂ ਨਾਲ ਇਸ ਤਰ੍ਹਾਂ ਨਹੀਂ ਹੋਣਾਂ ਚਾਹੀਦਾ। ਉਨ੍ਹਾਂ ਨੇ ਗੱਲ ਸੁਣਨ ਦੀ ਬਜਾਏ ਗੋਲੀਆਂ ਦੀ ਬੁਛਾੜ ਕਰ ਮਾਰੀ ਅਤੇ ਉਹ

---

**Not recorded as ordered by the Chair.

ਗੋਲੀਆਂ ਵੀ ਇੱਕ ਚੁਣੇ ਹੋਏ ਵਿਧਾਇਕ ਦੇ ਕਹਿਣ ਤੇ ਚਲਾਈਆ ਗਈਆਂ। ਉਹ ਵਿਧਾਇਕ ਗੱਡੀ ਵਿਚੋਂ ਬਾਹਰ ਨਿਕਲਿਆ ਅਤੇ ਉਸ ਨੇ ਸਿਕਿਉਰਟੀ ਗਾਰਡਾਂ ਨੂੰ ਗੋਲੀਆਂ ਚਲਾਉਣ ਲਈ ਕਿਹਾ। ਮੈਂ ਵੀ ਕਾਨੂੰਨਾਂ ਨਾਲ ਜੁੜਿਆ ਹੋਇਆ ਹਾਂ, ਮੈਂ ਵੀ ਕਾਨੂੰਨ ਪੜ੍ਹੇ ਹਨ। ਜੇ ਕਿਸੇ ਜੁਡੀਸ਼ੀਅਲ ਮੈਜਿਸਟਰੇਟ ਨੇ ਵੀ ਹੁਕਮ ਦੇਣਾ ਹੁੰਦਾ ਹੈ ਤਾਂ ਉਹ ਵੀ ਪਹਿਲਾਂ ਵਾਰਨਿੰਗ ਦਿੰਦਾ ਹੈ ਫਿਰ ਲਾਠੀ ਚਾਰਜ ਹੁੰਦਾ ਹੈ ਫਿਰ ਟੀਅਰ-ਗੈਸ ਛੱਡੀ ਜਾਂਦੀ ਹੈ ਅਤੇ ਅਖੀਰ ਤੇ ਜਦੋਂ ਬੇਵੱਸ ਹੋ ਜਾਵੇ ਤਾਂ ਫਾਇਰ ਦਾ ਹੁਕਮ ਦਿੰਦਾ ਹੈ। We have seen that they gunned down first and then they protected man ? ਔਰ ਇਥੇ ਇਹ ਹੁੰਦਾ ਹੈ ਕਿ ਇੱਕ ਗਾਰਡ ਨੂੰ ਹੁਕਮ ਦਿਤਾ ਜਾਂਦਾ ਹੈ ਕਿ ਗੋਲੀ ਚਲਾਓ ਔਰ ਉਹ ਵੀ ਇੱਕ ਚੁਣੇ ਹੋਏ ਵਿਧਾਇਕ ਵੱਲੋਂ। ਕੀ ਵਿਧਾਇਕਾਂ ਨੂੰ ਇਸ ਤਰ੍ਹਾਂ ਦੀ ਪਾਵਰ ਮਿਲੀ ਹੋਈ ਹੈ ? ਮੈਂ ਵੀ ਸਾਰੇ ਕਾਨੂੰਨ ਪੜ੍ਹੇ ਹਨ, ਵਿਧਾਇਕ ਦੀਆਂ ਪਾਵਰਾਂ ਵੀ ਪੜ੍ਹੀਆਂ ਹਨ। ਮੇਰੀ ਬੇਨਤੀ ਹੈ ਔਰ ਮੈਂ ਮੰਗ ਰੱਖਦਾ ਹਾਂ ਕਿ ਅਸੀਂ ਇਸ ਸਦਨ ਦੇ ਵਿੱਚ ਇਹ ਸਹੁੰ ਚੁੱਕੀ ਹੈ ਕਿ ਅਸੀਂ ਕਾਨੂੰਨ ਨੂੰ ਮੇਨਟੇਨ ਕਰਾਂਗੇ ਪਬਲਿਕ ਹਿੱਤਾਂ ਦੀ ਰਾਖੀ ਕਰਾਂਗੇ, ਜਸਟਿਸ ਮੇਨਟੇਨ ਕਰਾਂਗੇ। ਇਹ ਕਾਰਨ ਹੈ ਕਿ ਉਸ ਆਦਮੀ ਦੇ ਖਿਲਾਫ ਕੇਸ ਦਰਜ ਹੋ ਚੁੱਕਾ ਹੈ। ਅੱਜ ਇਸ ਸਦਨ ਦੇ ਵਿਚ ਜੇ ਕਾਤਲ ਬੈਠਣ ਤਾਂ ਮੈਂ ਸਮਝਦਾ ਹਾਂ ਕਿ ਇਸ ਸਦਨ ਵਿਚੋਂ ਰਾਜ ਕੁਮਾਰ ਦੇ ਕਾਤਲ ਦੇ ਖੂਨ ਦੀ ਬਦਬੂ ਆਵੇਗੀ। ਕੀ ਮੁੱਖ ਮੰਤਰੀ ਜੀ ਇਸ ਕਰਕੇ ਉਸ ਨੂੰ ਸ਼ੈਲਟਰ ਦੇਣੀ ਚਾਹੁੰਦੇ ਹਨ ਕਿ ਉਹ ਉਨ੍ਹਾਂ ਦੀ ਪਾਰਟੀ ਦਾ ਬੰਦਾ ਹੈ। ਉਸ ਕਾਤਲ ਨੂੰ ਗ੍ਰਿਫਤਾਰ ਕੀਤਾ ਜਾਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਮਿੱਤਲ ਜੀ, ਤੁਸੀਂ ਹੁਣ ਵਾਈਂਡ ਅੱਪ ਕਰੋ।

**ਸ੍ਰੀ ਮਦਨ ਮੋਹਨ ਮਿੱਤਲ :** ਸਰ, ਮੈਂ ਬੇਨਤੀ ਕਰਦਾ ਹਾਂ ਕਿ ਉਸ ਦੇ ਖਿਲਾਫ ਐਫ.ਆਈ. ਆਰ. ਨੰਬਰ 34 ਦਰਜ ਹੋ ਚੁੱਕੀ ਹੈ ਅਤੇ ਇਸ ਦੀ ਇਨਕੁਆਰੀ ਦੀ ਕੀ ਲੋੜ ਹੈ। ਵੈਸੇ ਵੀ ਪੰਜਾਬ ਦੀ ਪੁਲਿਸ ਕਾਫੀ ਚੁਸਤ ਹੈ ਅਤੇ ਉਸਨੇ ਸ੍ਰੀ ਸ਼ਾਸਤਰੀ ਵਿਰੁੱਧ ਇੱਕ ਫਰਜੀ ਕੇਸ ਵੀ ਦਰਜ ਕਰ ਦਿਤਾ ਹੈ ਅਤੇ ਇਨਸਾਫ ਦੇਣ ਦੀ ਬਜਾਏ ਡੀਲੇਅ ਕੀਤੀ ਜਾ ਰਹੀ ਹੈ।

---

## STATEMENT BY THE CHIEF MINISTER RE.KILLING OF A B.J.P. WORKER IN POLICE FIRING

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) :** ਮਿੱਤਲ ਸਾਹਿਬ ਨੇ ਜੋ ਸਵਾਲ ਉਠਾਇਆ ਹੈ, ਸਪੀਕਰ ਸਾਹਿਬ, ਮੈਂ ਇਸ ਨੂੰ ਸਪੱਸ਼ਟ ਕਰਨਾ ਚਾਹੁੰਦਾ ਹਾਂ। ਮੈਂ ਪਹਿਲਾਂ ਵੀ ਕਿਹਾ ਸੀ ਕਿ ਅਨ-ਫਾਰਚੂਨੇਟ ਗੱਲ ਹੋ ਗਈ ਕਿ ਸਾਡੀ ਪਾਰਟੀ ਦੇ ਬੇਸ਼ੱਕ ਬੀ.ਜੇ.ਪੀ. ਦੇ ਕਿਸੇ ਲੀਡਰ ਦਾ ਕਤਲ ਹੋਇਆ, ਇਨਸਾਨੀਅਤ ਦੇ ਨਾਤੇ ਉਸਦੀ ਮੌਤ ਹੋਈ। ਲੇਕਿਨ ਫੈਕਟਸ ਜੋ ਮਿੱਤਲ ਸਾਹਿਬ ਨੇ ਕਹੇ ਹਨ ਉਹ ਬਿਲਕੁਲ ਅਸਲੀਅਤ ਦੇ ਉਲਟ ਹਨ। ਫੈਕਟਸ ਕੁਝ ਹੋਰ ਹਨ ਅਤੇ ਮਿੱਤਲ ਸਾਹਿਬ ਨੇ ਕੁਝ ਹੋਰ ਗੱਲਾਂ ਕੀਤੀਆਂ ਹਨ। ਬੇਨਤੀ ਹੈ ਕਿ ਸਾਡਾ ਮਾਸ-ਕਨਟੈਕਟ ਪ੍ਰੋਗਰਾਮ ਚਲ ਰਿਹਾ ਸੀ। ਅਸੀਂ ਸਿਰਫ ਇਸ ਕਿਸਮ ਦਾ ਪ੍ਰਦਰਸ਼ਨ ਕਰਨਾ ਚਾਹੁੰਦੇ ਸੀ ਕਿ ਲੋਕ ਸਾਡੀਆਂ ਪਾਲਿਸੀਆਂ ਨੂੰ ਪਸੰਦ ਕਰਦੇ ਹਨ ਜਾਂ ਨਹੀਂ। ਲੇਕਿਨ ਮੈਨੂੰ ਇਹ ਦੱਸਦੇ ਹੋਏ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਸਾਡੇ ਮਨਿਸਟਰ ਸਾਹਿਬਾਨ ਅਤੇ ਐਮ.ਐਲ.ਏ. ਸਾਹਿਬਾਨ ਇਲਾਕੇ ਵਿੱਚ ਗਏ ਅਤੇ ਉਨ੍ਹਾਂ ਨੂੰ ਲੋਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ। ਇਸ ਦੇ ਲਈ ਮੈਂ ਨਾ ਸਿਰਫ ਐਮ.ਐਲ.ਏ. ਸਾਹਿਬਾਨ, ਮਨਿਸਟਰ ਸਾਹਿਬਾਨ ਨੂੰ ਬਲਕਿ ਸਾਰੇ ਪੰਜਾਬ ਨਿਵਾਸੀਆਂ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਖੁੱਲ੍ਹਕੇ ਇਸ ਪ੍ਰੋਗਰਾਮ ਵਿੱਚ ਹਿੱਸਾ ਲਿਆ। ਮੇਰੀ ਸਰਕਾਰ ਵਲੋਂ ਇਸ ਕਿਸਮ ਦੀਆਂ ਤਕਰੀਬਨ 400 ਮੀਟਿੰਗਾਂ ਰੱਖੀਆਂ ਗਈਆਂ। ਇਸ ਵਿਚ ਕਿਸੇ ਸਰਕਾਰੀ ਮਸ਼ੀਨਰੀ ਦਾ ਇਸਤੇਮਾਲ ਨਹੀਂ ਕੀਤਾ ਗਿਆ। ਇਹ ਮੀਟਿੰਗਾਂ ਬੜੀ ਖੁਸ਼ਅਸਲੂਬੀ ਦੇ ਨਾਲ ਸਿਰੇ ਚੜ੍ਹੀਆਂ ਔਰ ਬੜੇ ਖਿਆਲਾਤ ਸਾਡੇ ਸਾਹਮਣੇ

[ ਮੁੱਖ ਮੰਤਰੀ ]

ਰਖੇ ਗਏ, ਅੱਤਵਾਦ ਦੇ ਖਿਲਾਫ਼ ਵੀ ਔਰ ਪੰਜਾਬ ਦੀ ਬਿਹਤਰੀ ਵਾਸਤੇ ਵੀ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਵੀ ਲੇਕਿਨ ਕੋਟਕਪੂਰੇ ਦੇ ਵਿਚ ਜੋ ਘਟਨਾ ਵਾਪਰੀ ਉਸ ਦੀ ਡਿਟੇਲ ਇਹ ਹੈ ਕਿ ਉਥੇ 7 ਤਾਰੀਖ ਨੂੰ ਸੁਮਰਾਵਾਂ ਪਿੰਡ ਦੇ ਅੰਦਰ ਸਾਡਾ ਜਲਸਾ ਹੋਣਾ ਸੀ, ਉਸ ਜਲਸੇ ਦੇ ਵਿੱਚ ਸਾਡੇ ਤਿੰਨ ਵਜ਼ੀਰ ਸਾਹਿਬਾਨ, ਸਰਦਾਰ ਹਰਚਰਨ ਸਿੰਘ ਜੀ ਬਰਾੜ, ਪੰਡਿਤ ਬਾਲ ਮੁਕੰਦ ਜੀ ਔਰ ਸ੍ਰੀ ਸੱਜਣ ਕੁਮਾਰ ਜੀ ਜਾਖੜ, ਇਨ੍ਹਾਂ ਤਿੰਨਾਂ ਨੇ ਉਥੇ ਬੋਲਣ ਵਾਸਤੇ ਜਾਣਾ ਸੀ ਔਰ ਜ਼ਿਲ੍ਹੇ ਦੇ ਪ੍ਰਧਾਨ ਸਰਦਾਰ ਅਵਤਾਰ ਸਿੰਘ ਬਰਾੜ ਨੇ ਵੀ ਬੋਲਣ ਵਾਸਤੇ ਜਾਣਾ ਸੀ। ਲੇਕਿਨ ਉਹ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਥਾਣੇ ਵਿੱਚ ਜੋ ਕੁਝ ਹੋਇਆ, ਉਸ ਦੇ ਬਾਰੇ ਇਹ ਹੈ ਕਿ ਵਰਕਰਜ਼ ਦੀ ਪਹਿਲਾਂ ਲੜਾਈ ਕੋਟ ਕਪੂਰੇ ਦੇ ਅੰਦਰ ਹੋ ਚੁੱਕੀ ਸੀ ਜਿਸ ਵਿੱਚ ਸ਼ਾਸਤਰੀ ਸਾਹਿਬ ਬੀ.ਜੇ.ਪੀ. ਵਾਲੇ ਇਨਵਾਲਵ ਸੀ, ਇਕ ਸਾਡਾ ਵਰਕਰ ਵੀ ਉਸ ਦੇ ਅੰਦਰ ਇਨਵਾਲਵ ਸੀ। ਉਨ੍ਹਾਂ ਨੂੰ ਥਾਣੇ ਦੇ ਅੰਦਰ ਬੁਲਾਇਆ ਗਿਆ ਸੀ ਔਰ ਐਸ.ਡੀ.ਐਮ. ਸਾਹਿਬ ਉਥੋਂ ਦੇ ਜੋ ਸਨ ਉਹ ਉਨ੍ਹਾਂ ਦਾ ਰਾਜ਼ੀ ਨਾਵਾਂ ਕਰਵਾ ਰਹੇ ਸਨ। ਸਾਡੇ ਮਨਿਸਟਰ ਸਾਹਿਬਾਨ ਨੂੰ ਕੋਈ ਪਤਾ ਨਹੀਂ ਸੀ ਕਿ ਉਥੇ ਰਾਜ਼ੀਨਾਵਾਂ ਹੋ ਰਿਹਾ ਹੈ ਜਾਂ ਉਥੇ ਉਨ੍ਹਾਂ ਦਾ ਕੋਈ ਜਲੂਸ ਹੈ ਜਾਂ ਕੀ ਹੈ। ਉਹ ਆਪਣੇ ਸਾਦਾ ਢੰਗ ਨਾਲ, ਬਰਾੜ ਸਾਹਿਬ ਜ਼ਰਾ ਪਿੱਛੇ ਸਨ ਲੇਕਿਨ ਸਾਡੇ ਦੋ ਮਨਿਸਟਰ ਸਾਹਿਬ, ਪੰਡਿਤ ਬਾਲ ਮੁਕੰਦ ਜੀ ਔਰ ਸ੍ਰੀ ਸੱਜਣ ਕੁਮਾਰ ਜੀ ਔਰ ਉਨ੍ਹਾਂ ਦੇ ਨਾਲ ਤੀਸਰੇ ਸਾਡੇ ਐਮ.ਐਲ.ਏ. ਸ੍ਰੀ ਉਪਿੰਦਰ ਕੁਮਾਰ ਸ਼ਰਮਾ ਜੋ ਉਸ ਇਲਾਕੇ ਦੇ ਨੁਮਾਇੰਦੇ ਹਨ,ਉਹ ਤਿੰਨੇ ਜਣੇ ਇਕ ਗੱਡੀ ਵਿਚ ਥਾਣੇ ਦੇ ਅਗੋਂ ਦੀ ਕੋਈ ਰਾਹ ਹੈ, ਮੇਨ ਰਾਸਤਾ ਹੈ ਉਥੋਂ ਦੀ ਜਾ ਰਹੇ ਸਨ। ਉਨ੍ਹਾਂ ਨੇ ਉਥੋਂ ਕੋਟ ਕਪੂਰੇ ਤੋਂ ਅਗੇ ਜਾ ਕੇ ਪਿੰਡ ਦੇ ਅੰਦਰ ਜਾਣਾ ਸੀ। ਉਹ ਗੱਡੀ ਤਾਂ ਸਹੀ ਸਲਾਮਤ ਲੰਘ ਗਈ ਲੇਕਿਨ ਉਥੇ ਹਜੂਮ ਨੇ ਕੋਈ ਨਾਹਰੇ ਨੂਹਰੇ ਲਗਾਏ । ਉਸ ਦੇ ਬਾਅਦ ਉਹ ਗੱਡੀ ਕਾਫੀ ਦੂਰ ਚਲੀ ਗਈ। ਉਨ੍ਹਾਂ ਦੀ ਗੱਡੀ ਦੇ ਪਿੱਛੇ ਸਿਕਿਉਰਿਟੀ ਦੀਆਂ ਜੋ ਹੋਰ ਗੱਡੀਆਂ ਸਨ ਉਹ ਆ ਰਹੀਆਂ ਸਨ। ਉਨ੍ਹਾਂ ਗੱਡੀਆਂ ਦੇ ਵਿੱਚ 6-7 ਗੱਡੀਆਂ ਛੱਡ ਕੇ ਇਕ ਗੱਡੀ ਸੀ ਉਸ ਗੱਡੀ ਦੇ ਅਗੇ ਜੋ ਹਜੂਮ ਸੀ ਉਸ ਹਜੂਮ ਦੇ ਵਿਚੋਂ ਇਸ ਸੱਜਣ ਨੇ ਸਕੂਟਰ ਰੋਕ ਕੇ ਗੱਡੀ ਦੇ ਸਾਹਮਣੇ ਕੀਤਾ। ਉਸ ਸਕੂਟਰ ਤੋਂ ਤਾਂ ਉਨ੍ਹਾਂ ਨੇ ਗੱਡੀ ਬਚਾਅ ਲਈ ਲੇਕਿਨ ਨਾਹਰੇਬਾਜ਼ੀ ਬਹੁਤ ਹੋਈ ਔਰ ਇਹ ਵੀ ਕਿਹਾ ਕਿ ਇੱਟਾਂ ਮਾਰੋ, ਪੱਥਰ ਮਾਰੋ। ਕੁਝ ਬੰਦਿਆਂ ਨੇ ਹੋਰ ਵੀ ਉਨ੍ਹਾਂ ਨੂੰ ਖਿੱਚ ਕੇ, ਹੋਰ ਗੱਡੀਆਂ ਹੌਲੀ ਸਪੀਡ ਤੇ ਹੋ ਗਈਆਂ, ਉਸ ਨੂੰ ਖਿਚ ਕੇ ਬਾਹਰ ਗੱਡੀ ਤੋਂ ਉਤਾਰਨ ਦੀ ਕੋਸ਼ਿਸ਼ ਵੀ ਕੀਤੀ। ਉਥੇ ਜੋ ਪੁਲਿਸ ਵਾਲੇ ਸਨ ਉਨ੍ਹਾਂ ਨੇ ਆਪਣੀ ਪ੍ਰੋਟੈਕਸ਼ਨ ਵਾਸਤੇ ਗੋਲੀ ਚਲਾਈ ਔਰ ਮੈਨੂੰ ਬਹੁਤ ਅਫਸੋਸ ਹੈ ਕਿ ਗੋਲੀ ਨਾਲ ਇਕ ਸੱਜਣ ਮਾਰਿਆ ਗਿਆ ਔਰ ਦੂਸਰੇ 8-9 ਜ਼ਖਮੀ ਹੋਏ। ਲੇਕਿਨ ਮੈਂ ਇਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਐਮ.ਐਲ.ਏ. ਸਾਹਿਬ, ਸਾਡੇ ਵਜ਼ੀਰ ਸਾਹਿਬਾਨ ਜਦੋਂ ਇਹ ਵਾਕਿਆ ਹੋਇਆ ਉਸ ਤੋਂ ਉਹ ਕਾਫੀ ਅੱਗੇ ਸਨ। ਔਰ ਇਹ ਜੋ ਅਲੇਜ ਕੀਤਾ ਜਾਂਦਾ ਹੈ ਕਿ ਐਮ.ਐਲ.ਏ. ਸਾਹਿਬ ਨੇ ਕਿਹਾ ਹੈ, ਐਮ.ਐਲ.ਏ. ਤਾਂ ਉਸ ਵੇਲੇ ਨਹੀਂ ਸੀ ਔਰ ਉਹ ਆਪਣਾ ਬਾਰੀ ਵਿਚੋਂ ਦੀ ਮੂੰਹ ਕੱਢ ਕੇ ਪਿੱਛੇ ਨੂੰ ਇਹ ਨਹੀਂ ਕਹਿ ਸਕਦਾ ਹਿਊਮਨਲੀ ਇੰਪਾਸੀਬਲ ਹੈ ਕਿ ਉਹ ਇਸ ਤਰ੍ਹਾਂ ਕਹਿ ਦੇਵੇ ਕਿ ਤੂ ਗੋਲੀ ਚਲਾ। ਜੋ ਕੁਝ ਹੋਇਆ ਹੈ ਉਹ ਮੰਦਭਾਗਾ ਹੈ, ਅਨਫਾਰਚੂਨੇਟ ਹੋਇਆ । ਮੈਂ ਦਿੱਲੀ ਵਿੱਚ ਗਿਆ ਹੋਇਆ ਸੀ, ਉਥੇ ਕੋਈ ਮੀਟਿੰਗ ਸੀ। ਮੈਨੂੰ ਉਥੇ ਪਤਾ ਲਗਿਆ। ਮੈਂ ਉਥੋਂ ਵਾਪਸ ਆ ਕੇ ਮੈਜਿਸਟਰੇਟ ਦੀ ਇਨਕੁਆਰੀ ਦੀ ਆਰਡਰ ਕੀਤੀ। ਉਥੇ ਦਾ ਐਸ.ਡੀ.ਐਮ. ਮਿਸਟਰ ਮਹਿਤਾ ਜੋ ਹੈ ਉਹ ਇਨਕੁਆਇਰੀ ਕਰ ਰਿਹਾ ਹੈ ਉਸ ਇਨਸੀਡੈਂਟ ਦੀ। ਮੈਂ ਇਹ ਵੀ ਕਿਹਾ ਹੈ ਕਿ ਜੋ ਉਨ੍ਹਾਂ ਦੀ ਮੌਤ ਹੋਈ ਹੈ ਉਹ ਅਨਫਾਰਚੂਨੇਟ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਕਮਪਨਸੇਟ ਵੀ ਸਾਨੂੰ ਕਰਨਾ ਚਾਹੀਦਾ ਹੈ। ਜੋ ਮੈਂ ਗੱਲ ਦੱਸੀ ਹੈ ਇਹ ਹਕੀਕਤ ਤੇ ਮਬਨੀ ਹੈ। ਮੈਂ ਇਸ ਦੀ ਇਨਕੁਆਇਰੀ ਜੋ ਉਥੋਂ ਦੇ ਸਬੰਧਤ ਅਫਸਰ ਹਨ ਐਸ. ਐਸ. ਪੀ. ਸਾਹਿਬ, ਔਰ ਡੀ. ਸੀ. ਸਾਹਿਬ ਔਰ ਹੋਰ ਵੀ ਉਸ ਤੋਂ ਉਤੇ ਅਫਸਰ ਡੀ. ਆਈ. ਜੀ, ਸਾਹਿਬ ਜੋ ਉਸ ਰੇਂਜ ਦੇ ਹਨ ਉਨ੍ਹਾਂ ਤੋਂ ਇਨਕੁਆਇਰੀ

[ਮੁੱਖ ਮੰਤਰੀ]

ਕਰਵਾਈ ਲੇਕਿਨ ਫਿਰ ਵੀ ਮੈਂ ਉਨ੍ਹਾਂ ਤੋਂ ਉਤੇ ਮਜਿਸਟਰੇਟ ਦੀ ਇਨਕੁਆਇਰੀ ਬਿਠਾਈ ਹੈ। ਇਹ ਜੋ ਇਲਜ਼ਾਮ ਮਿੱਤਲ ਸਹਿਬ, ਜੋ ਸਾਡੇ ਆਨਰੇਬਲ ਮੈਂਬਰ ਹਨ ਅਤੇ ਬੀ.ਜੇ.ਪੀ. ਦੇ ਤਕੜੇ ਲੀਡਰ ਹਨ, ਨੇ ਲਗਾਇਆ ਹੈ ਅਤੇ ਉਨ੍ਹਾਂ ਨੇ ਜੋ ਕੁਝ ਕਿਹਾ ਹੈ ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਕੋਈ ਨੀਯਤ ਜੇ ਕੋਈ ਮੁਲਜ਼ਮ ਹੋਵੇ ਉਸ ਨੂੰ ਸ਼ੀਲਡ ਕਰਨ ਦੀ ਨਹੀਂ ਔਰ ਨਾ ਹੀ ਅਸੀਂ ਸ਼ੀਲਡ ਕੀਤਾ ਹੈ। ਕਿਉਂਕਿ ਉਨ੍ਹਾਂ ਦਾ ਕੋਈ ਕਸੂਰ ਨਹੀਂ ਸੀ ਇਸ ਕਰਕੇ ਮੈਂ ਬੇਕਸੂਰ ਬੰਦਿਆ ਨੂੰ ਪਕੜਨ ਵਿਚ ਬਿਲੀਵ ਨਹੀਂ ਕਰਦਾ। ਸੋ ਮੈਂ ਤੁਹਾਨੂੰ ਸਾਰਿਆਂ ਨੂੰ ਬੀ.ਜੇ.ਪੀ. ਵਾਲੇ ਮਾਨਯੋਗ ਮੈਂਬਰਾਂ ਨੂੰ ਔਰ ਸਾਰੀ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਸਾਡੀ ਸਟਰਾਈਵ ਟੋਰਨ ਸਟੇਟ ਹੈ ਇਸ ਦੇ ਅੰਦਰ ਸਾਨੂੰ ਅਗੇ ਬੜਾ ਕੰਮ ਹੈ ਔਰ ਅਸੀ ਟੈਰੋਰਿਜ਼ਮ ਦੇ ਅਗੇਂਸਟ ਬੜੀ ਦੇਰ ਤੋਂ ਲਗੇ ਹੋਏ ਹਾਂ। ਤੁਸੀਂ ਵੀ ਇਧਰ ਲਗੇ ਹੋਏ ਹੋ, ਤੁਸੀਂ ਵੀ ਇਹੋ ਕੰਮ ਕਰਦੇ ਹੋ ਅਤੇ ਦੁਆ ਕਰਦੇ ਹੋ ਕਿ ਅੱਤਵਾਦ ਸਾਡੇ ਵਿਚੋਂ ਚਲਾ ਜਾਵੇ। ਸੋ ਮੈਂ ਬੇਨਤੀ ਕਰਦਾ ਹਾਂ ਕਿ ਕੈਟਨਾ ਨੂੰ ਮਹੇ ਨਜ਼ਰ ਰਖਦੇ ਹੋਏ ਤੁਹਾਨੂੰ ਬੜੇ ਠਰ੍ਹਮੇ ਨਾਲ, ਮਦਾਰਤ ਨਾਲ ਔਰ ਬੜੇ ਇਨਸਾਫ ਨਾਲ ਇਸ ਬਾਰੇ ਵੇਖਣਾ ਚਾਹੀਦਾ ਹੈ ਤਾਂ ਕਿ ਅਸੀਂ ਅਗੇ ਵਾਸਤੇ ਪੰਜਾਬ ਵਿਚ ਇਹ ਕਰ ਸਕੀਏ ਕਿ ਕੋਈ ਕਿਸੇ ਤੇ ਇਲਜ਼ਾਮ ਤਰਾਸ਼ੀ ਨਾ ਕੀਤੀ ਜਾਵੇ ਔਰ ਨਾ ਕਿਸੇ ਬੇਗੁਨਾਹ ਬਾਰੇ ਗੱਲਾਂ ਕੀਤੀਆਂ ਜਾਣ। ਸੋ ਮੈਂ ਬੇਨਤੀ ਕਰਾਂਗਾ ਕਿ ਸਾਨੂੰ ਇਹ ਗੱਲ ਮਜਿਸਟਰੇਟ ਦੀ ਜੋ ਇਨਕੁਆਇਰੀ ਹੈ ਉਸ ਤੇ ਛੱਡਣੀ ਚਾਹੀਦੀ ਹੈ, ਲੇਕਿਨ ਜੋ ਮੈਂ ਇਨਕੁਆਇਰੀ ਕਰਾਈ ਹੈ ਉਸ ਤੇ ਵੀ ਇਤਬਾਰ ਕਰਨਾ ਚਾਹੀਦਾ ਹੈ ਔਰ ਮੈਂ ਤੁਹਾਨੂੰ ਇਹ ਯਕੀਨ ਦਿਲਾਉਂਦਾ ਹਾਂ ਕਿ ਇਸ ਵਿਚ ਅਗਰ ਸਾਡਾ ਕੋਈ ਇਸ ਇੰਸੀਡੈਂਟ ਤੋਂ ਇਲਾਵਾ ਇਸ ਤਰ੍ਹਾਂ ਦੀ ਕੋਈ ਵੀ ਹੈਪਨਿੰਗ ਹੋਵੇ ਅਸੀਂ ਇਨਸਾਫ ਦਿਲਾਉਣ ਵਾਸਤੇ ਕੋਈ ਕਸਰ ਨਹੀਂ ਛਡਾਂਗੇ ਔਰ ਅੱਤਵਾਦ ਦੇ ਖਿਲਾਫ ਲੜਾਂਗੇ। ਮੇਰੀ ਯਕੀਨਦਹਾਨੀ ਤੇ ਤੁਹਾਨੂੰ ਇਤਬਾਰ ਕਰਨਾ ਚਾਹੀਦਾ ਹੈ।

**ਸ੍ਰੀ ਮਦਨ ਮੋਹਨ ਮਿੱਤਲ** ; ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ...... ।

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਕੀ ਤੁਸੀਂ ਕੋਈ ਕਲੈਰੀਫਿਕੇਸ਼ਨ ਲੈਣਾ ਚਾਹੁੰਦੇ ਹੋ ?

**ਸ੍ਰੀ ਮਦਨ ਮੋਹਨ ਮਿੱਤਲ**: ਹਾਂ ਜੀ। ਸਪੀਕਰ ਸਾਹਿਬ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਆਪਣੇ ਬਿਆਨ ਵਿਚ ਪੁਲੀਸ ਵਾਲਿਆਂ ਨੂੰ ਐਗਜ਼ਨਰੇਟ ਕਰ ਦਿਤਾ ਅਤੇ ਵਿਧਾਇਕ ਨੂੰ ਵੀ ਐਗਜ਼ਨਰੇਟ ਕਰ ਦਿਤਾ ਔਰ ਜਿਹੜਾ ਉਥੇ ਮੈਂਬਰ ਖੜ੍ਹਾ ਸੀ ਉਸ ਨੂੰ ਕਸੂਰਵਾਰ ਕਰਾਰ ਦੇ ਦਿਤਾ। Do you think that the Magistrate will uphold or give a different opinion than whatever the Chief Minister has said in the House ? He has given his opinion. He says that this is his information and this is his opinion from his own sources. Can any S.D.M. go beyond the opinion which has been expressed by the Chief Minister? ਮੇਰੀ ਸਬਮਿਸ਼ਨ ਇਹ ਹੈ ਕਿ ਅਗਰ ਚੀਫ ਮਨਿਸਟਰ ਸਾਹਿਬ ਇਹ ਸਮਝਦੇ ਹਨ ਕਿ ਮੇਰਾ ਵਰਜ਼ਨ ਠੀਕ ਨਹੀਂ ਹੈ, ਉਨ੍ਹਾਂ ਦਾ ਵਰਜ਼ਨ ਠੀਕ ਹੈ ਔਰ ਦੋਨਾਂ ਵਿਚ ਇਖਤਲਾਫ਼ ਹੈ ਇਸ ਦਾ ਬੈਸਟ ਤਰੀਕਾ ਇਹ ਹੈ ਕਿ let it be through some judicial enquiry ਕਿਉਂਕਿ ਐਫ. ਆਈ. ਆਰ. ਦਰਜ ਹੋ ਚੁਕੀ ਹੈ I have been in this profession for the last so many years ਐਫ. ਆਈ. ਆਰ. ਦਰਜ ਹੋਣ ਤੋਂ ਬਾਅਦ ਪੁਲੀਸ ਇਕਦਮ ਬੰਦਿਆ ਨੂੰ ਗ੍ਰਿਫਤਾਰ ਕਰਨ ਜਾਂਦੀ ਹੈ ਪਰ ਅਜੇ ਤਕ ਕਾਨੂੰਨ ਹਰਕਤ ਵਿਚ ਨਹੀਂ ਆਇਆ। ਔਰ ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਿ ਦਿਤਾ ਹੈ ਕਿ ਮੈਂ ਕਦੇ ਐਸੀ ਗੱਲ ਨਹੀਂ ਕੀਤੀ ਕਿਸੇ ਨੂੰ ਪਰਵੋਕ ਕਰਨ ਵਾਲੀ, ਕਿਸੇ ਦੇ ਖਿਲਾਫ ਇਲਜ਼ਾਮ

[ਸ੍ਰੀ ਮਦਨ ਮੋਹਨ ਮਿੱਤਲ]

ਤਰਾਸ਼ੀ ਨਹੀਂ ਕੀਤੀ ਹੈ ਔਰ ਨਾ ਐਸਾ ਮੁੱਦਾ ਹੈ। ਮੈਨੂੰ ਜੋ ਇਨਫਰਮੇਸ਼ਨ ਮਿਲੀ ਮੈਂ ਮੁੱਖ ਮੰਤਰੀ ਸਾਹਿਬ ਨੂੰ ਪਰਸਨਲੀ ਮਿਲ ਕੇ ਦੱਸ ਚੁੱਕਾ ਹਾਂ, ਮੈਨੂੰ ਕੁਝ ਰੌਂਗ ਇਨਫਰਮੇਸ਼ਨ ਮਿਲੀ I immediately checked it up and corrected it there and then. ਮੇਰਾ ਮੁੱਦਾ ਆਪਣੇ ਸਾਥੀ ਵਿਧਾਇਕ ਨੂੰ ਬਿਲਕੁਲ ਫਸਾਉਣ ਦਾ ਨਹੀਂ ਹੈ। ਅਗਰ ਉਨ੍ਹਾਂ ਨੂੰ ਲਗਦਾ ਹੈ ਕਿ ਮੇਰਾ ਵਰਸ਼ਨ ਗਲਤ ਹੈ ਔਰ ਐਫ.ਆਈ.ਆਰ. ਗਲਤ ਹੈ ਜਿਹੜੀ ਕਿ ਪੰਜਾਬ ਸਰਕਾਰ ਦੇ ਪੁਲੀਸ ਅਧਿਕਾਰੀਆਂ ਨੇ ਲਿਖੀ ਹੈ then the best course is that let it go to the Judicial Commission. Some Judicial Officer may be appointed to hold the enquiry. Let the truth come out. ਦੁੱਧ ਔਰ ਪਾਣੀ ਸਾਫ ਹੋਣਾ ਚਾਹੀਦਾ ਹੈ। ਬਜਾਏ ਇਸ ਦੇ ਕਿ ਅਸੀਂ ਇਸ ਬੇਸ ਤੇ ਇੰਨਕੁਆਇਰੀ ਕਰੀਏ ਕਿ ਮੁੱਖ ਮੰਤਰੀ ਜੀ ਨੇ ਆਪਣਾ ਬੰਦਾ ਭੇਜ ਕਰਕੇ ਇਨਕੁਆਇਰੀ ਕਰਾ ਲਈ ਹੈ ਮੈਂ ਖੁਦ ਜ਼ਾਤੀ ਤੌਰ ਤੇ ਇਸ ਦੇ ਹੱਕ ਵਿਚ ਨਹੀਂ। ਮੈਂ ਜਦੋਂ ਉਥੇ ਗਿਆ ਤਾਂ ਮੈਂ ਉਥੇ ਬੜੇ ਕਰੰਸ ਕੁਐਸਚਨ ਕਰਨ ਤੋਂ ਬਾਅਦ ਮੈਂ ਕਿਹਾ ਕਿ ਦੇਖੋ ਇਕ ਵਿਧਾਇਕ ਦੀ ਜ਼ਿੰਦਗੀ ਦ ਸੁਆਲ ਹੈ ਕਿਸੇ ਨੂੰ ਗਲਤ ਨਾ ਫਸਾਇਆ ਜਾਵੇ। But this is not the way ਕਿ ਉਨ੍ਹਾਂ ਨੇ ਕਿਹਾ ਕਿ ਮੈਂ ਆਪਣੀ ਇਨਕੁਆਇਰੀ ਕਰਾ ਲਈ ਹੈ ਔਰ ਉਸ ਦੇ ਅਧਾਰ ਤੇ ਬੀ.ਜੇ.ਪੀ. ਵਾਲੇ ਚੁੱਪ ਹੋ ਜਾਣ। At least we can not be a party to these proceedings where the Members are sitting and such decisions are taken. ਸਪੀਕਰ ਸਾਹਿਬ, ਮੈਂ ਉਥੇ ਆਪਣੇ ਸਾਥੀਆਂ ਨੂੰ ਕਿਹਾ ਕਿ ਵਿਧਾਇਕ ਸਾਡੇ ਵਿਰੋਧੀ ਧਿਰ ਦਾ ਹੈ ਇਸ ਗੱਲ ਦਾ ਖਾਸ ਧਿਆਨ ਰਖਿਆ ਜਾਵੇ ਕਿ ਕਿਸੇ ਨੂੰ ਗਲਤ ਨਾ ਫਸਾਇਆ ਜਾਵੇ। ਮੈਂ ਇਸ ਗੱਲ ਨਾਲ ਬਿਲ-ਕੁਲ ਮੁਤਫਿਕ ਹਾਂ ਕਿ ਕਿਸੇ ਨੂੰ ਕਿਸੇ ਗੱਲ ਲਈ ਗਲਤ ਨਾ ਫਸਾਇਆ ਜਾਵੇ।

**Mr Speaker** : Mittal Ji, you have taken quite some time. C. M. Sahib, would you like to clarify the point.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਨਹੀਂ ਕਿਹਾ ਕਿ ਗੋਲੀ ਨਹੀਂ ਚਲੀ, ਮੈਂ ਇਹ ਵੀ ਨਹੀਂ ਕਿਹਾ ਕਿ ਕੋਈ ਦੋਸ਼ੀ ਨਹੀਂ, ਮੈਂ ਇਹ ਕਿਹਾ ਹੈ ਕਿ ਮੈਂ ਜੋ ਇਨਕੁਆਰੀ ਕਰਾਈ ਹੈ ਉਸ ਦੇ ਮੁਤਾਬਿਕ ਐਮ.ਐਲ ਏ. ਸਾਹਿਬ ਉਥੇ ਹਾਜ਼ਰ ਨਹੀਂ ਸਨ। ਮੈਂ ਇਹ ਵੀ ਕਿਹਾ ਕਿ ਮਜਿਸਟੀਰੀਅਲ ਇਨਕੁਆਇਰੀ ਚਾਲੂ ਹੈ। ਉਹ ਜਦੋਂ ਆਪਣੀ ਰਿਪੋਰਟ ਸਪਸ਼ਟ ਤੌਰ ਤੇ ਭੇਜਣਗੇ ਉਸ ਤੇ ਅਮਲ ਕਰਾਂਗੇ। ਮੈਂ ਆਪਣੇ ਕਿਸੇ ਬੰਦੇ ਕੋਲੋਂ ਇਨਕੁਆਇਰੀ ਨਹੀਂ ਕਰਵਾਈ। ਜੋ ਉਥੇ ਦਾ ਐਸ.ਐਸ.ਪੀ. ਹੈ ਜਾਂ ਡੀ.ਸੀ. ਸਾਹਿਬ ਹਨ ਜੋ ਅਸਲ ਮਾਇਨਿਆਂ ਵਿਚ ਜ਼ਿਲ੍ਹੇ ਨੂੰ ਕੰਟਰੋਲ ਕਰਦੇ ਹਨ ਉਨ੍ਹਾਂ ਦੀ ਰਿਪੋਰਟ ਆਖਰਕਾਰ ਅਥੈਂਟਿਕ ਹੁੰਦੀ ਹੈ। ਉਨ੍ਹਾਂ ਦੀ ਰਿਪੋਰਟ ਆਈ ਹੈ। ਮੈਂ ਇਹ ਸਾਰੀਆਂ ਗੱਲਾਂ ਉਨ੍ਹਾਂ ਦੀ ਬਿਨਾ ਦੇ ਕਹੀਆਂ ਹਨ। ਮੈਂ ਕਿਹਾ ਹੈ ਕਿ ਮੈਂ ਕਿਸੇ ਨੂੰ ਸ਼ੀਲਡ ਨਹੀਂ ਕਰਦਾ, ਲੇਕਿਨ ਜੋ ਮੈਨੂੰ ਦਸਿਆ ਗਿਆ ਐਮ.ਐਲ.ਏ. ਸਾਹਿਬ ਬਾਰੇ ਕਿ ਉਹ ਬਹੁਤ ਅਗੇ ਸਨ, ਮੈਂ ਉਹ ਹਕੀਕਤ ਬਿਆਨ ਕੀਤੀ ਹੈ।

## OBSERVATION BY THE SPEAKER RE. EXTENSION OF TIME IN RESPECT OF CALL ATTENTION NOTICE NO. 2

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਮੋਸ਼ਨ ਜਿਹੜੀ ਹੈ ਮਿਸਿਜ਼ ਡਾਂਗ ਜੀ ਦੀ......(ਵਿਘਨ) ਉਨ੍ਹਾਂ ਨੂੰ ਮੈਂ ਦੱਸਣਾ ਚਾਹੁੰਦਾ ਹਾਂ.... (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਜਦ ਤਕ ਇਹ ਫੈਸਲਾ ਨਹੀਂ ਹੋ ਜਾਂਦਾ, ਹੋਰ ਕੋਈ ਕਾਰਵਾਈ ਨਹੀਂ ਹੋਣੀ ਚਾਹੀਦੀ। ਚੀਫ ਮਨਿਸਟਰ ਸਾਹਿਬ ਉਸ ਬੰਦੇ ਨੂੰ ਸ਼ੈਲਟਰ ਦੇਣਾ ਚਾਹੁੰਦੇ ਹਨ। ਇਸ ਲਈ ਚੀਫ ਮਨਿਸਟਰ ਸਾਹਿਬ ਅਸ਼ੋਅਰ ਕਰਨ ਕਿ ਉਸ ਬੰਦੇ ਨੂੰ ਗ੍ਰਿਫਤਾਰ ਕੀਤਾ ਜਾਵੇਗਾ । ਨਾ ਕੇਵਲ ਮਜਿਸਟਰੀਅਲ ਇਨਕੁਆਰੀ ਹੋਵੇਗੀ ਬਲਕਿ ਉਸ ਬੰਦੇ ਨੂੰ ਗ੍ਰਿਫਤਾਰ ਕੀਤਾ ਜਾਵੇਗਾ । ਸਪੀਕਰ ਸਾਹਿਬ, ਮੈਂ ਆਪਣੇ ਸੋਰਸਿਜ਼ ਤੋਂ ਇਨਕੁਆਇਰੀ ਕਰਵਾਈ ਹੈ। ਇਹ ਕਲੀਅਰ ਕੇਸ ਹੈ। ਅਗਰ ਇਸ ਤਰ੍ਹਾਂ ਹੋਵੇਗਾ ਤਾਂ ਅਸੀਂ ਕਿਸ ਤਰ੍ਹਾਂ ਪੰਜਾਬ ਦੇ ਲੋਕਾਂ ਦਾ ਕਾਨਫੀਡੈਂਸ ਵਿਨ ਕਰਾਂਗੇ।

**ਮੁੱਖ ਮੰਤਰੀ :** ਅਸੀਂ ਸ਼ੈਲਟਰ ਨਹੀਂ ਕਰਨਾ ਚਾਹੁੰਦੇ । ਮਜਿਸਟਰੀਅਲ ਇਨਕੁਆਇਰੀ ਹੋਵੇਗੀ, ਉਸ ਦੇ ਰਿਜ਼ਲਟ ਉਤੇ ਅਮਲ ਕਰਾਂਗੇ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਇਹ ਨਹੀਂ ਹੋ ਸਕਦਾ। I want to obey the order.

**ਸ੍ਰੀ ਸਪੀਕਰ :** ਮੈਂ ਤੁਹਾਨੂੰ ਅਲਾਓ ਕੀਤਾ ਹੈ ਤਾਂਕਿ ਤੁਸੀ ਜੋ ਗੱਲ ਕਰਨੀ ਹੈ ਕਰ ਲਵੋ । ਤੁਹਾਨੂੰ ਸਾਰੇ ਹਾਊਸ ਨੇ ਸੁਣਿਆ ਹੈ। ਸੀ.ਐਮ. ਸਾਹਿਬ ਨੇ ਸੂਓ-ਮੋਟੋ ਤੁਹਾਡੀ ਗੱਲ ਤੋਂ ਪ੍ਰਭਾਵਤ ਹੋ ਕੇ ਸਟੇਟਮੈਂਟ ਦੇ ਦਿੱਤੀ ਹੈ। That Statement is quite clear ਜਿਸ ਵਿਚ ਅਸ਼ੋਅਰ ਵੀ ਕਰਵਾਇਆ ਹੈ ਕਿ Justic will be done. ਇਸ ਦੇ ਬਾਅਦ ਹੋਰ ਅਸ਼ੋਰੈਂਸ ਕੀ ਹੋਣੀ ਹੈ।

ਮੈਂ ਮਿਸਿਜ਼ ਡਾਂਗ ਨੂੰ ਰਿਕੁਐਸਟ ਕਰਾਂਗਾ ਕਿ ਕਾਲ ਅਟੈਨਸ਼ਨ ਮੋਸ਼ਨ ਉਨ੍ਹਾਂ ਦੀ ਜਿਹੜੀ ਹੈ, ਉਸ ਬਾਰੇ ਟਾਈਮ ਮੰਗਿਆ ਹੈ। ਉਹ ਅੱਜ ਨਹੀਂ ਟੇਕ-ਅੱਪ ਹੋਵੇਗੀ, 15 ਤਾਰੀਖ ਨੂੰ ਹੋਵੇਗੀ। Next item please.

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਇਹ ਅਸ਼ੋਰੈਂਸ ਨਹੀਂ ਆਈ। ਮੁੱਖ ਮੰਤਰੀ ਵਲੋਂ ਤਾਂ ਉਨ੍ਹਾਂ ਨੂੰ ਐਗਜ਼ਨਰੇਟ ਕਰ ਦਿੱਤਾ ਹੈ।

**Mr Speaker** : Papers to be laid on the Table.

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਕਾਤਲ ਨੂੰ ਕਾਤਲ ਸਮਝਿਆ ਜਾਵੇ, ਆਨਰੇਬਲ ਮੈਂਬਰ ਕਿਵੇਂ ਕਹਿ ਸਕਦੇ ਹੋ। 'Katil' is 'Katil' Murder is murder. A murderer can not be 'respected' unless the Court holds that he is an innocent.

**ਸ੍ਰੀ ਸਪੀਕਰ :** ਮਿੱਤਲ ਜੀ, ਤੁਹਾਨੂੰ ਸਾਰਿਆਂ ਨੇ ਸੁਣਿਆਂ ਹੈ। ਤੁਸੀਂ ਇਹ ਹੀ ਗੱਲ more than twice, more than thrice ਕਹੀ ਹੈ।

**ਸ੍ਰੀ ਮਦਨ ਮੋਹਨ ਮਿੱਤਲ :** ਮੈਨੂੰ ਅਸ਼ੋਰੈਂਸ ਨਹੀਂ ਮਿਲੀ। ਐਸ਼ੋਰੈਂਸ ਨਹੀਂ ਆਈ ਅਜੇ ਤਕ।

**ਸ੍ਰੀ ਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਇਹ ਬੈਂਗਣ ਵਾਲੀ ਕਹਾਣੀ ਹੈ ਕਿ ਰਾਜੇ ਨੇ ਕਹਿ ਦਿੱਤਾ ਬੈਂਗਣ ਦਾ ਰੰਗ ਕਾਲਾ ਹੈ ਤਾਂ ਸਾਰਿਆਂ ਨੇ ਕਾਲਾ ਕਹੀ ਜਾਣਾ ਹੈ। ਐਸ.ਡੀ.ਐਮ. ਗੌਰਮਿੰਟ ਦੇ ਕਿਵੇਂ ਅਗੇਂਸਟ ਜਾ ਸਕਦਾ ਹੈ।

**Mr. Speaker** : I have not called upon you Mrs. Chawla.

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਸਦਨ ਦੀ ਪਵਿੱਤਰਤਾ ਕਾਇਮ ਰੱਖਣਾ ਜ਼ਰੂਰੀ ਹੈ ਚਾਹੇ ਕੋਈ ਵੀ ਹੋਵੇ।......

**ਸ੍ਰੀ ਰਮੇਸ਼ ਦੱਤ :** ਗੌਰਮਿੰਟ ਕਾਤਲ ਨੂੰ ਅਰੈਸਟ ਕਰੇ : (ਵਿਘਨ)

**ਸ੍ਰੀ ਸਪੀਕਰ :** ਇਸ ਦੇ ਬਾਅਦ ਜਿਹੜਾ ਵੀ ਪਰਮਿਸ਼ਨ ਤੋਂ ਬਗੈਰ ਬੋਲੇਗਾ ਉਹ ਰਿਕਾਰਡ ਨਹੀਂ ਹੋਵੇਗਾ। I have heard you patiently. Nothing will form part of the proceedings now. ਮਿੱਤਲ ਜੀ, ਤੁਸੀਂ ਪੁਰਾਣੇ ਪਾਰਲੀਮੈਂਟੇਰੀਅਨ ਹੋ, ਤੁਸੀਂ ਬੈਠ ਜਾਓ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀਮਤੀ ਵਿਮਲਾ ਡਾਂਗ ਖੜ੍ਹੇ ਹੋਏ)

**ਸ੍ਰੀ ਸਪੀਕਰ :** ਮਿਸਿਜ਼ ਡਾਂਗ, ਤੁਸੀਂ ਬੋਲੋ।

## WALK OUT

(ਇਸ ਸਮੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਹਿਬਾਨ ਖੜ੍ਹੇ ਹੋ ਕੇ ਨਾਹਰੇ ਲਗਾਉਣ ਲਗੇ ** ** **)

**Mr. Speaker** : No slogan is to form part of the proceedings. (*Interruption*)

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ-ਆਊਟ ਕਰ ਗਏ। ਵਾਕ-ਆਊਟ ਕਰਦੇ ਸਮੇਂ ਉਹ ਨਾਹਰੇ ਮਾਰ ਰਹੇ ਸਨ। ** ** **)

**Mr Speaker** : No slogans please.

## PAPERS LAID ON THE TABLE

**Rural Development and Panchayats Minister (Sardar Umrao Singh)** : Sir, I beg to lay on the Table the Punjab Panchayat Samitis Zila Parishad (Temporary Supersession) Second Amendment Ordinance 1992, Punjab Ordinance No. 2 of 1992), as required under Rule 213; (2) ... of the Constitution of India.

**ਸ੍ਰੀਮਤੀ ਵਿਮਲਾ ਡਾਂਗ :** ਤੁਸੀਂ ਇੰਟਰਵੀਨ ਕਰਕੇ ਕਿਸੇ ਹੋਰ ਪਾਰਟੀ ਦੀ ਰਾਏ ਨਹੀਂ ਆਉਣ ਦਿੰਦੇ। ਇਹ ਕੋਈ ਜਸਟ ਬਿਜ਼ਨੈਸ ਨਹੀਂ ਹੈ। ਮੇਰੀ ਇਹ ਰਾਏ ਹੈ ਕਿ ਮਾਨਯੋਗ ਸਪੀਕਰ ਸਾਹਿਬ ਮੈਂ ਨੂੰ ਇਕ ਵਾਰੀ ਬੋਲਣ ਲਈ ਟਾਈਮ ਦੇ ਚੁੱਕੇ ਹਨ ਔਰ ਇਹ ਮੇਰੀ ਪਰਪੋਜ਼ਲ ਹੈ ਕਿ ਜਦੋਂ ਡਾਇਰੈਕਟਲੀ ਕਿਸੇ ਪੁਆਇੰਟ ਤੇ ਆਪੋਜ਼ਿਟ ਵਿਊਜ਼ ਇਸ ਸਦਨ ਵਿਚ ਆਉਂਦੇ ਹਨ ਤਾਂ ਸਭ ਨੂੰ ਬੋਲਣ ਦਾ ਮੌਕਾ ਮਿਲਣਾ ਚਾਹੀਦਾ ਹੈ ਅਤੇ ਸਦਨ ਵਿਚ ਇਕ ਗੱਲ ਹੋਈ, ਬੀ.ਜੇ.ਪੀ ਨੇ ਐਫ.ਆਈ.ਆਰ. ਦਾ ਹਵਾਲਾ ਦਿੱਤਾ। ਗੌਰਮਿੰਟ ਨੇ ਆਪਣੀ ਗੱਲ ਕਹੀ, ਇਸ ਲਈ ਹੁਣ ਇਹ ਸਰਕਾਰ ਦੇ ਹਿੱਤ ਵਿੱਚ ਹੈ ਔਰ ਐਮ.ਐਲ.ਏ. ਜਿਸ ਦੀ ਕਾਂਸਟੀਚਿਊਐਂਸੀ ਦਾ ਕੇਸ ਹੈ ਉਸ ਦੇ ਹਿੱਤ ਵਿਚ ਹੈ। ਜਿਸ ਪਾਰਟੀ ਦਾ ਵਰਕਰ ਮਰ ਗਿਆ ਹੈ ਉਸ ਦੇ ਹਿੱਤ ਵਿਚ ਹੈ ਕਿ ਅਜਿਹੇ ਮਾਮਲੇ ਵਿਚ ਜੁਡੀਸ਼ੀਅਲ ਇਨਕੁਆਇਰੀ ਕਰਾਈ ਜਾਵੇ ਤਾਂ ਕਿ ਉਸ ਦੀ ਸਚਾਈ ਜੋ ਹੋਵੇ, ਉਹ ਸਾਹਮਣੇ ਆ ਜਾਵੇ।

*Not recorded as ordered by the Chair.

**ਸ੍ਰੀ ਸਪੀਕਰ :** ਡਾਂਗ ਸਾਹਿਬਾ ਪਲੀਜ਼, ਮੈਂ ਤੁਹਾਨੂੰ ਸਿਰਫ ਇਹ ਦੱਸਣ ਵਾਸਤੇ ਕਿਹਾ ਸੀ ਕਿ ਜੋ ਤੁਹਾਡੀ ਕਾਲ ਅਟੈਨਸ਼ਨ ਮੋਸ਼ਨ ਹੈ ਉਹ ਅੱਜ ਪੇਸ਼ ਨਹੀਂ ਹੋਵੇਗੀ ਉਸ ਦੇ ਜਵਾਬ ਵਿਚ ਟਾਈਮ ਮੰਗਿਆ ਹੈ। ਓਹ 15 ਤਾਰੀਖ ਨੂੰ ਪੇਸ਼ ਹੋਵੇਗੀ। ਹੁਣ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਪੇਪਰਜ਼ ਲੇਅ ਕਰਨ।

(ਇਸ ਵੇਲੇ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**Mr. Speaker :** No Point of Order at all. The Minister is to lay paper on the Table.

**Minister for Parliamentary Affairs** (Sardar Umrao Singh) : Sir, I beg to lay on the Table the Constitution (Seventy sixth Amendment) Bill, 1992, as passed by the Houses of Parliament.

**Mr. Speaker :** We come to the next item-Resolution under Article 368 of the Constitution.

---

## RESOLUTION UNDER ARTICLE 368 OF THE CONSTITUTION

**Minister for Parliamentary Affairs** (Sardar Umrao Singh) : Sir, I beg to move.—

> "That this House ratifies the amendment to the Constitution of India falling within the purview of Clause (a) of the proviso to clause (2) of Article 368 thereof, proposal to be made by the Constitution (Seventy-sixth Amendment) Bill, 1992, as passed by the Houses of Parliament"

**Mr Speaker :** Motion moved—

> "That this House ratifies the Amendment to the Constitution of India falling within the purview of Clause (a) of the proviso to clause (2) of Article 368 thereof, proposed to be made by the Constitution (Seventy-sixth Amendment ) Bill, 1992, as passed by the Houses of Parliament."

**ਸ੍ਰੀ ਸਪੀਕਰ :** ਕਿਸੇ ਨੇ ਬੋਲਣਾ ਹੋਵੇ ਬੋਲ ਸਕਦਾ ਹੈ।

(ਇਸ ਸਮੇਂ ਕੋਈ ਮਾਨਯੋਗ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

**ਸੰਸਦੀ ਮਾਮਲਿਆਂ ਦੇ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਇਹ ਬੜੀ ਸਿੰਪਲ ਜਿਹੀ ਗੱਲ ਹੈ ਕਿ ਦਿੱਲੀ ਔਰ ਪਾਂਡੀਚਰੀ ਵਿਚ ਜੋ ਹੁਣ ਅਸੈਂਬਲੀਆਂ ਹਨ ਉਨ੍ਹਾਂ ਨੂੰ ਵੀ ਪ੍ਰੈਜ਼ੀਡੈਂਟ ਦੇ ਇਲੈਕਸ਼ਨ ਵਿਚ ਵੋਟ ਦੇਣ ਦਾ ਹੱਕ ਦੇਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜਦੋਂ ਉਹ ਅਸੈਂਬਲੀਆਂ ਬਣ ਗਈਆਂ ਹਨ ਤਾਂ ਉਨ੍ਹਾਂ ਨੂੰ ਇਹ ਹੱਕ ਜ਼ਰੂਰ ਮਿਲਣਾ ਚਾਹੀਦਾ ਹੈ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ।)

---

## WALK-OUT

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਾਡੇ ਵੀ ਸੈਂਟੀਮੈਂਟਸ ਹਨ ਉਹ ਸੁਣਨੇ ਚਾਹੀਦੇ ਹਨ ਪਰ ਸਾਨੂੰ ਇਸ ਵਿਚ ਪੂਰਾ ਨਜ਼ਰਅੰਦਾਜ਼ ਕਰ ਦਿੱਤਾ ਗਿਆ ਹੈ। ਹੋਰ ਵੀ ਇਸ ਵਿੱਚ ,ਪੈਨਸ਼ਨ ਦੀ ਗੱਲ ਆਈ ਤਾਂ ਵੀ ਨਜ਼ਰਅੰਦਾਜ਼ ਕੀਤਾ ਗਿਆ, ਹੋਰ ਵੀ ਕਈ ਵਾਰ ਇਸ ਵਿਚ ਤੁਸੀਂ ਨਜ਼ਰਅੰਦਾਜ਼ ਕਰਦੇ ਹੋ। ਇਹ ਠੀਕ ਨਹੀਂ। ਇਸ ਲਈ ਅਸੀ ਵਾਕ-ਆਊਟ ਕਰ ਸਕਦੇ ਹਾਂ........।

(ਇਸ ਸਮੇਂ ਹੋਰ ਵੀ ਕਈ ਮਾਨਯੋਗ ਮੈਂਬਰਜ਼ ਬੋਲਣ ਲਈ ਖੜ੍ਹੇ ਸਨ।)

(ਆਵਾਜ਼ਾਂ: ਤੁਸੀਂ ਸਾਨੂੰ ਟਾਈਮ ਨਹੀਂ ਦੇ ਰਹੇ, ਅਸੀਂ ਵਾਕ-ਆਊਟ ਕਰਦੇ ਹਾਂ।)

ਇਸ ਸਮੇਂ ਸੀ.ਪੀ.ਆਈ, ਸੀ.ਪੀ.ਐਮ., ਸ਼੍ਰੋਮਣੀ ਅਕਾਲੀ ਦਲ (ਕ) ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ, ਜਨਤਾ ਦਲ ਦੇ ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ ਅਤੇ ਆਈ.ਪੀ.ਐਫ. ਦੇ ਸਰਦਾਰ ਸੁਰਜਨ ਸਿੰਘ ਵਾਕ-ਆਊਟ ਕਰ ਗਏ।)

## RESOLUTION UNDER ARTICLE 368 OF THE CONSTITUTION (*Resumption*)

**Mr. Speaker** : We are already half-way through the Resolution.

**Mr. Speaker** : Question is—

"That this House ratifies the amendment to the Constitution of India falling within the purview of Clause (a) of the proviso to clause (2) of Article 368 thereof, proposed to be made by the Constitution (Seventy-sixth Amendment) Bill, 1992, as passed by the Houses of Parliament."

*The motion was carried.*

## MOTION UNDER RULE 77

**ਸ੍ਰੀ ਸਪੀਕਰ :** ਹੁਣ ਹਾਊਸ ਮੋਸ਼ਨ ਅੰਡਰ ਰੂਲ-77 ਟੇਕ ਅਪ ਕਰੇਗਾ।

**ਸ੍ਰੀ ਸੰਤੋਖ ਸਿੰਘ ਚੌਧਰੀ:** ਸਪੀਕਰ ਸਾਹਿਬ ਇਹ ਮਾਮਲਾ ਆਲਰੈਡੀ ਡਿਸਕਸ ਹੋ ਚੁੱਕਿਆ ਹੈ ਅਤੇ ਮੁੱਖ ਮੰਤਰੀ ਸਾਹਿਬ ਨੇ ਆਪਣੀ ਸਟੇਟਮੈਂਟ ਵੀ ਇਸ ਬਾਰੇ ਦੇ ਦਿਤੀ ਹੈ, ਇਸ ਲਈ ਮੈਂ ਸਮਝਦਾ ਹਾਂ ਕਿ ਇਸ ਮੋਸ਼ਨ ਨੂੰ ਹੁਣ ਮੂਵ ਕਰਨ ਦੀ ਕੋਈ ਲੋੜ ਨਹੀਂ ਹੈ।

**ਸ੍ਰੀ ਸਪੀਕਰ :** ਜੇ ਹਾਊਸ ਦੀ ਇਹ ਮਰਜ਼ੀ ਹੈ ਤਾਂ ਠੀਕ ਹੈ।

(ਆਵਾਜ਼ਾਂ: ਹਾਂ ਜੀ, ਹਾਂ ਜੀ।)

**Mr. Speaker** : The House stands adjourned till 9.00 A. M. on the Wednesday, the 15th July, 1992.

(*The Sabha then adjourned* till 9.00 A.M. on Wednesday the 15th July, 1992*)

*10.32 A.M.

# APPENDIX

# TO

# PUNJAB VIDHAN SABHA DEBATES

Dated 14th July, 1992

*Vol. II—No. 2*

## STARRED QUESTION AND ANSWER

### Arrest of Corrupt Sub-Registrars

*323. **Sathi Vijay Kumar**: Will the Chief Minister be pleased to state—

(a) the number of Sub-Registrars in district Amritsar who were arrested under the Anti-corruption Act during the year 1982-83 and the details thereof;

(b) whether any further action has been taken against the said arrested Sub-Registrars; if so, the details thereof?

**ਸਰਦਾਰ ਬੇਅੰਤ ਸਿੰਘ :** (ੳ) ਇਕ ਸ੍ਰੀ ਭੁਪਿੰਦਰ ਸਿੰਘ, ਸਬ-ਰਜਿਸਟਰਾਰ (ਨਾਇਬ-ਤਹਿਸੀਲਦਾਰ), ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ, ਗ੍ਰਿਫਤਾਰ ਹੋਇਆ ਸੀ ।

(ਅ) ਪੀ.ਸੀ. ਐਕਟ ਦੀ ਧਾਰਾ 5(2)47 ਅਤੇ 161 ਆਈ. ਪੀ. ਸੀ. ਅਧੀਨ ਕੇਸ ਐਫ. ਆਈ. ਆਰ. ਦਰਜ਼ ਕੀਤੀ ਗਈ ਪਰ ਕੇਸ ਅਨਟਰੇਸਡ ਰਿਪੋਰਟ ਕੀਤਾ ਗਿਆ ।

9253 PVS—Govt. Press U.T., Chd.

(3)C 22

# Punjab Vidhan Sabha

## Debates

*15th July, 1992*

**Vol. II-No. 3**

OFFICIAL REPORT

CONTENTS

*Wednesday, the 15th July, 1992*




Punjab Vidhan Sabha Secretariat, Chandigarh

Price Rs : 65-00

# PUNJAB VIDHAN SABHA

**Wednesday, the 15th July, 1992**

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. Mr. Speaker (Sardar Harcharn Singh Ajnala) in the Chair.*

## STARRED QUESTIONS AND ANSWERS

### ਰਣਜੀਤ ਸਾਗਰ ਡੈਮ ਦੇ ਕਰਮਚਾਰੀਆਂ ਨੂੰ ਡਾਕਟਰੀ ਭੱਤਾ

*299. **ਸ੍ਰੀ ਰਘੁਨਾਥ ਸਹਾਏ ਪੁਰੀ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੁੱਖ ਮੰਤਰੀ ਨੇ ਜਲੰਧਰ ਵਿਖੇ 1 ਮਈ (ਮਈ ਦਿਵਸ), 1992 ਨੂੰ ਕੋਈ ਐਲਾਨ ਕੀਤਾ ਸੀ ਕਿ ਰਣਜੀਤ ਸਾਗਰ ਡੈਮ ਦੇ ਸਾਰੇ ਵਰਕਚਾਰਜ ਕਰਮਚਾਰੀਆਂ ਅਤੇ ਦਿਹਾੜੀਦਾਰਾਂ ਨੂੰ ਡਾਕਟਰੀ ਭੱਤਾ ਦਿੱਤਾ ਜਾਵੇਗਾ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਐਲਾਨ ਨੂੰ ਲਾਗੂ ਕਰ ਦਿੱਤਾ ਗਿਆ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ ?

**Sardar Harcharan Singh Brar**:

(i) No Sir. The Chief Minister had only declared on 1st May, 1992 at Jalandhar that Committee to consider the demand of work charged staff would bo constituted.

(ii) In so far as the matter regarding grant of fixed medical allowance to the workcharged staff of the Irrigation Department is concerned, the same is already under consideration with the Steering Committec for projects of the Department of Irrigation and Power.

**ਸ੍ਰੀ ਰਘੁਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹਾਂਗਾ ਕਿ ਜਿਹੜੇ ਡੈਮ ਤੇ ਵਰਕਚਾਰਜ ਕੰਮ ਕਰਦੇ ਹਨ, ਉਨ੍ਹਾਂ ਨੂੰ ਕਦੋਂ ਤਕ ਮੈਡੀਕਲ ਭੱਤਾ ਮਿਲ ਜਾਵੇਗਾ ?

**ਮੰਤਰੀ**: ਸਪੀਕਰ ਸਾਹਿਬ, ਇਹ ਮਾਮਲਾ ਅੰਡਰ ਕੰਸੀਡਰੇਸ਼ਨ ਹੈ। ਕਿਸ ਵਕਤ ਤਕ ਜਾਂ ਕਿਸ ਡੇਟ ਤਕ ਤਾਂ ਦੱਸਣਾ ਮੁਸ਼ਕਲ ਹੈ। ਜਿਹੜੀ ਕਮੇਟੀ ਕੰਸਟੀਚਿਊਟ ਹੋਵੇਗੀ ਉਸ ਦੀ ਮੀਟਿੰਗ ਵਿਚ ਇਹ ਮਾਮਲਾ ਵਿਚਾਰਿਆ ਜਾਵੇਗਾ।

---

### ਮੈਡੀਕਲ ਵਿਦਿਆਰਥੀਆਂ ਦੀ ਮੈਡੀਕਲ ਕਾਲਜ, ਅੰਮ੍ਰਿਤਸਰ ਵਿੱਚ ਮਾਈਗਰੇਸ਼ਨ

*290. **ਸ੍ਰੀਮਤੀ ਵਿਮਲਾ ਡਾਂਗ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਉਨ੍ਹਾਂ ਵਿਦਿਆਰਥੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਮੌਜੂਦਾ ਸਰਕਾਰ ਦੇ ਕਾਰਜਕਾਰ ਸੰਭਾਲਣ ਤੋਂ ਬਾਅਦ ਹੁਣ ਤੱਕ ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਵਿੱਚ ਰਾਜ ਤੋਂ ਬਾਹਰੋਂ/ਵਿਚੋਂ ਮਾਈਗਰੇਸ਼ਨ ਲਈ ਆਗਿਆ ਦਿੱਤੀ ਗਈ, ਅਤੇ ਹਰ ਇਕ ਵਿਦਿਆਰਥੀ ਨੂੰ ਜਿਸ ਕਾਲਜ ਤੋਂ ਮਾਈਗਰੇਸ਼ਨ ਲਈ ਆਗਿਆ ਦਿਤੀ ਗਈ, ਉਸ ਦਾ ਨਾਂ ਕੀ ਹੈ ;

[ਸ੍ਰੀਮਤੀ ਵਿਮਲਾ ਡਾਂਗ]

(ਅ) ਅਜਿਹੇ ਵਿਦਿਆਰਥੀਆਂ ਅਤੇ ਕਾਲਜਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੇ ਰਾਜ ਤੋਂ ਬਾਹਰੋਂ ਅਤੇ ਰਾਜ ਵਿਚੋਂ ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਲਈ ਮਾਈਗਰੇਸ਼ਨ ਵਾਸਤੇ ਬਿਨੈ ਕੀਤੀ ਅਤੇ ਜਿਨ੍ਹਾਂ ਦੀਆਂ ਅਰਜ਼ੀਆਂ ਰੱਦ ਕਰ ਦਿੱਤੀਆਂ ਗਈਆਂ ਅਤੇ ਹਰ ਇਕ ਕੇਸ ਵਿੱਚ ਬਿਨੈ ਰੱਦ ਕੀਤੇ ਜਾਣ ਦੇ ਕਾਰਣ ਕੀ ਹਨ ;

(ੲ) ਕੀ ਕੋਈ ਅਜਿਹੀਆਂ ਸੇਧਾਂ/ਨੀਤੀ/ਨਿਯਮ ਹਨ ਜਿਨ੍ਹਾਂ ਨੂੰ ਮਾਈਗਰੇਸ਼ਨ ਦੇ ਕੇਸਾਂ ਵਿੱਚ ਫੈਸਲਾ ਕਰਨ ਸਮੇਂ ਧਿਆਨ ਵਿੱਚ ਰੱਖਿਆ ਜਾਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਲਾਲ ਸਿੰਘ :** (ੳ) ਜਿਨ੍ਹਾਂ ਉਮੀਦਵਾਰਾਂ ਨੇ ਮੈਡੀਕਲ ਕਾਲਜ, ਅੰਮ੍ਰਿਤਸਰ ਲਈ ਮਾਈਗਰੇਸ਼ਨ ਲਈ ਪ੍ਰਤੀਬੇਨਤੀਆਂ ਦਿੱਤੀਆਂ ਉਨ੍ਹਾਂ ਦੇ ਕੇਸ ਡਾਇਰੈਕਟਰ, ਖੋਜ ਤੇ ਮੈਡੀਕਲ ਸਿੱਖਿਆ, ਪੰਜਾਬ ਅਤੇ ਮੈਡੀਕਲ ਕਾਲਜਾਂ ਦੇ ਪ੍ਰਿੰਸੀਪਲਾਂ ਦੀ ਬਣੀ ਕਮੇਟੀ ਦੀ ਮਿਤੀ 1 ਜੂਨ, 1992 ਨੂੰ ਹੋਈ ਮੀਟਿੰਗ ਵਿੱਚ ਵਿਚਾਰੇ ਗਏ ਅਤੇ ਹੇਠ ਲਿਖੇ ਉਮੀਦਵਾਰਾਂ ਦੀ ਮਾਈਗਰੇਸ਼ਨ ਦੀ ਮੈਡੀਕਲ ਕਾਲਜ, ਅੰਮ੍ਰਿਤ-ਸਰ ਵਿੱਚ ਮੈਰਿਟ ਤੇ ਅਤੇ ਕੰਪੈਸ਼ਨੇਟ ਗਰਾਊਂਡ ਦੇ ਆਧਾਰ ਤੇ ਇਜਾਜ਼ਤ ਦਿੱਤੀ ਗਈ :—

| ਵਿਦਿਆਰਥੀ ਦਾ ਨਾਂ | ਕਾਲਜ ਜਿਥੋਂ ਮਾਈਗਰੇਟ ਕੀਤਾ ਗਿਆ |
|---|---|
| 1. ਜਸਮੀਨ ਸੰਘਾ, ਪੁੱਤਰੀ ਮਨਜੀਤ ਸਿੰਘ | ਮੈਡੀਕਲ ਕਾਲਜ, ਨਾਗਪੁਰ । |
| 2. ਅਨੁਪਿੰਦਰ ਕੌਰ, ਪੁੱਤਰੀ ਐਸ. ਐਸ. ਸੋਹੀ | ਮੈਡੀਕਲ ਕਾਲਜ, ਤੰਜੋਰ (ਤਾਮਿਲਨਾਡੂ ) |
| 3. ਰੰਗੋਲੀ ਅਗਰਵਾਲ, ਪੁੱਤਰੀ ਕੈਲਾਸ਼ ਚੰਦ | ਮੈਡੀਕਲ ਕਾਲਜ, ਅਹਿਮਦਾਬਾਦ |
| 4. ਜਗਦੀਪ ਕੌਰ ਪੁੱਤਰੀ ਸੁਰਿੰਦਰ ਸਿੰਘ | -- ਉਹੀ -- |
| 5. ਪੂਜਾ ਆਹਲੂਵਾਲੀਆ | ਜੇ. ਜੇ. ਐਮ. ਕਾਲਜ, ਦੀਵਾਨਗਿਰੀ |
| 6. ਸੁਰਿੰਦਰ ਸਿੰਘ ਬਾਵਾ ਪੁੱਤਰ ਸੰਤੋਖ ਸਿੰਘ | ਮੈਡੀਕਲ ਕਾਲਜ, ਤ੍ਰਿਚੂਰ |
| 7. ਗੁਣਵੰਤ ਸਿੰਘ ਪੁੱਤਰ ਅਵਤਾਰ ਸਿੰਘ | ਮੈਡੀਕਲ ਕਾਲਜ, ਮੈਸੂਰ |
| 8. ਨੀਰੂ ਦੱਤਾ ਪੁੱਤਰੀ ਐਸ.ਕੇ. ਦੱਤਾ | ਮੈਡੀਕਲ ਕਾਲਜ, ਤਿਰੂਨਲਵੇਲੀ (ਤਾਮਲਨਾਡੂ) |
| 9. ਦਿਵਜੋਤ ਬਰਾੜ | ਮੈਡੀਕਲ ਕਾਲਜ, ਫਰੀਦਕੋਟ |

| ਵਿਦਿਆਰਥੀ ਦਾ ਨਾਂ | ਕਾਲਜ ਜਿਥੇ ਉਹ ਪੜ੍ਹ ਰਹੇ ਸਨ |
|---|---|

(ਅ) ਹੇਠ ਲਿਖੇ ਉਮੀਦਵਾਰਾਂ ਨੇ ਮੈਡੀਕਲ ਕਾਲਜ, ਅੰਮ੍ਰਿਤਸਰ/ਡਾਇਰੈਕਟਰ ਖੋਜ ਤੇ ਮੈਡੀਕਲ ਸਿੱਖਿਆ, ਪੰਜਾਬ ਨੂੰ ਮਾਈਗਰੇਸ਼ਨ ਲਈ ਪ੍ਰਤੀ ਬੇਨਤੀਆਂ ਦਿੱਤੀਆਂ :—

| | |
|---|---|
| 1. ਜਸਮੀਨ ਸੰਧਾ | ਮੈਡੀਕਲ ਕਾਲਜ, ਨਾਗਪੁਰ |
| 2. ਅਨੁਪਿੰਦਰ ਕੌਰ | ਮੈਡੀਕਲ ਕਾਲਜ, ਤਨਜੌਰ |
| 3. ਤੇਜੋਲੀ ਅਗਰਵਾਲ | ਮੈਡੀਕਲ ਕਾਲਜ, ਅਹਿਮਦਾਬਾਦ |
| 4. ਜਗਦੀਪ ਕੌਰ | —ਉਹੀ— |
| 5. ਪੂਜਾ ਆਹਲੂਵਾਲੀਆ | ਜੇ.ਜੇ.ਐਮ. ਕਾਲਜ, ਦੀਵਾਨਗਿਰੀ |
| 6. ਸੁਰਿੰਦਰ ਸਿੰਘ ਬਾਵਾ | ਮੈਡੀਕਲ ਕਾਲਜ, ਡਿਬਰੂਗੜ੍ਹ |
| 7. ਗੁਰਵੰਤ ਸਿੰਘ | ਮੈਡੀਕਲ ਕਾਲਜ, ਮੈਸੂਰ |
| 8. ਨੀਰੂ ਦੱਤਾ | ਮੈਡੀਕਲ ਕਾਲਜ, ਤਿਰੂਨੀ ਬੇਲੀ |
| 9. ਦਿਵਜੋਤ ਬਰਾੜ | ਮੈਡੀਕਲ ਕਾਲਜ, ਫਰੀਦਕੋਟ |
| 10. ਵਿਮਿੱਤ ਮਹਿਤਾ | ਮੈਡੀਕਲ ਕਾਲਜ, ਅਹਿਮਦਾਬਾਦ |
| 11. ਸੰਗੀਤਾ | ਮੈਡੀਕਲ ਕਾਲਜ, ਸੂਰਤ |
| 12. ਪਵਨ ਕੁਮਾਰ | ਮੈਡੀਕਲ ਕਾਲਜ, ਫਰੀਦਕੋਟ |
| 13. ਰੁਪਿੰਦਰ ਗਿੱਲ | ਰਾਮਾਈਆ ਮੈਡੀਕਲ ਕਾਲਜ, ਬੰਗਲੌਰ |
| 14. ਅਰਵਿੰਦ ਸ਼ਰਮਾ | ਮੈਡੀਕਲ ਕਾਲਜ, ਮੈਸੂਰ |
| 15. ਵਿਕਾਸ ਗੁਪਤਾ | ਮੈਡੀਕਲ ਕਾਲਜ, ਮਿਰਾਜ |
| 16. ਸੰਦੀਪ ਸਿੰਘ ਮਾਂਗਟ | ਮੈਡੀਕਲ ਕਾਲਜ, ਬੰਗਲੌਰ |
| 17. ਜਗਦੀਪ ਸਿੰਘ | ਮੈਡੀਕਲ ਕਾਲਜ, ਗੁਲਬਰਗਾ |
| 18. ਇੰਦਰਪਾਲ ਸਿੰਘ | —ਉਹੀ— |
| 19. ਬਰਿੰਦਰਜੀਤ ਸਿੰਘ | —ਉਹੀ— |
| 20. ਜਗਦੀਪ ਸਿੰਘ | ਮੈਡੀਕਲ ਕਾਲਜ, ਜੋਧਪੁਰ |
| 21. ਧਵਿੰਦਰ ਸਿੰਘ | ਮੈਡੀਕਲ ਕਾਲਜ, ਗੁਲਬਰਗਾ |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

| ਵਿਦਿਆਰਥੀ ਦਾ ਨਾਂ | ਕਾਲਜ ਜਿਥੇ ਉਹ ਪੜ੍ਹ ਰਹੇ ਸਨ |
|---|---|
| 22. ਪ੍ਰਿਆਦਰਸ਼ਨੀ | ਇਨਸਟੀਚਿਊਟ ਆਫ ਮੈਡੀਕਲ ਸਾਇੰਸ, ਵਰਧਾ |
| 23. ਗੁਰਵਿੰਦਰ ਸਿੰਘ | ਵੀ.ਐਮ. ਮੈਡੀਕਲ ਕਾਲਜ ਸੋਲਾਪੁਰ |
| 24. ਸੁਮੇਸ਼ ਕੁਮਾਰ | ਮੈਡੀਕਲ ਕਾਲਜ, ਪਟਿਆਲਾ। |
| 25. ਗਾਰਾਵ ਚੋਪੜਾ | ਮੈਡੀਕਲ ਕਾਲਜ, ਕਰਨਾਕਾ ਹੁਬਲੀ |
| 26. ਰਜਤ ਕਪੂਰ | ਮੈਡੀਕਲ ਕਾਲਜ, ਪਟਿਆਲਾ। |
| 27. ਜਸਜੋਤ ਸਿੰਘ | ਮੈਡੀਕਲ ਕਾਲਜ, ਗੋਹਾਟੀ। |
| 28. ਸ਼ਾਲਿੰਦਰ ਸਿੰਘ | ਮੈਡੀਕਲ ਕਾਲਜ, ਬਰਦਵਾਲ |
| 29. ਜਸਦੀਪ ਕੌਰ | ਮੈਡੀਕਲ ਕਾਲਜ, ਮਾਦੂਰਾ |
| 30. ਅਮਰੈਸ਼ ਜੈਨ | ਮੈਡੀਕਲ ਕਾਲਜ, ਦੇਵਾਨਗਰ |
| 31. ਜਸਦੀਪ ਵਿਰਧੀ | —ਉਹੀ— |

ਜਿਵੇਂ ਕਿ ਪਹਿਲਾਂ ਹੀ ਉਪਰੋਕਤ ਉੱਤਰ (ਏ) ਵਿੱਚ ਦੱਸਿਆ ਗਿਆ ਹੈ, ਉਪਰੋਕਤ ਉਮੀਦਵਾਰਾਂ ਦੇ ਕੇਸ ਕਮੇਟੀ ਦੁਆਰਾ ਵਿਚਾਰੇ ਗਏ ਸਨ ਅਤੇ ਲੜੀ ਨੰ: 1 ਤੋਂ 9 ਤੱਕ ਦੇ ਉਮੀਦਵਾਰਾਂ ਦੇ ਮਾਈ-ਗਰੇਸ਼ਨ ਦੀ ਮੈਡੀਕਲ ਕਾਲਜ, ਅੰਮ੍ਰਿਤਸਰ ਵਿਖੇ ਮੈਰਿਟ-ਕਮ-ਕੰਪੈਸ਼ਨੇਟ ਗਰਾਊਂਡ ਤੇ ਇਜਾਜ਼ਤ ਦੇ ਦਿੱਤੀ ਸੀ।

(ੲ) ਹਾਂ। ਮੈਡੀਕਲ ਕਾਊਂਸਲ ਆਫ ਇੰਡੀਆ ਦੁਆਰਾ ਨਿਰਧਾਰਤ ਨੀਤੀ ਦੇ ਆਧਾਰ ਤੇ ਮਾਈਗਰੇਸ਼ਨ ਦੀ ਇਜਾਜ਼ਤ ਦਿੱਤੀ ਗਈ ਹੈ। ਮੈਡੀਕਲ ਕਾਊਂਸਲ ਆਫ ਇੰਡੀਆ ਦੇ ਪੱਤਰ ਨੰ: ਐਮ ਸੀ ਆਈ 31(1)92-ਮੈਡੀਕਲ/449, ਮਿਤੀ 10 ਅਪਰੈਲ, 1992 ਦੀ ਕਾਪੀ ਨੱਥੀ ਕੀਤੀ ਜਾਂਦੀ ਹੈ।

Telegram : 'MEDCONCIND' Telephone : 3315178. 331608

**No. MCI-31 (1)/92-Med./469**

From

The Secretary,
Medical Council of India,
Temple Lane, Kotla Road,
New Delhi-110002.

Dated 10th April, 1992

To

1. The Principals/Deans of all the Medical Colleges/Institutions in India.
2. The Registrars of all the Universities having Medical Faculty.
3. The Director of Medical Education/Health Services of the States.

Subject : Migration of students from medical colleges/institutions in abroad to medical colleges/institutions in India.

Sir,

I am to state that the Medical Council of India in its mandatory recommendations on Undergraduate Medical Education which are approved by the Central Govt. as regulations u/s 33 of the Indian Medical Council Act, 1956, have prescribed the following provisions for migration of students :-

(a) A student studying in a recognised medical college may be allowed to migrate/transfer to another recognised medical college under another same university.

(b) The migration/transfer can be allowed by the University concerned within three months after passing the 1st professional examination, as a rule.

(c) Migration/transfer of students during the course of their training for the Clinical subjects should be avoided.

(d) The number of students migrating/transferring from one medical college to another medical college during one year will be kept to the minimum so that the training of the regular students of that college is not adversely affected. The number of students migrating/transferring to/from any one medical college should not exceed the limit of 5% of its intake subject to a maximum of 5 students in any one medical college in one year.

(e) Cases not covered under the above regulations, may be referred to the council for consideration on individual merits.

(f) An intimation about the admission of migrated/transferred students into any Medical College should be sent to the Council forth with.

It has been brought to the notice of the Council that certain medical colleges/institutions are allowing migration of students from foreign medical institutions especially from medical institutions of erstwhile USSR to recognised medical Colleges in India without obtaining proper No Objection Certificate from the Medical Council of India. It is further stated that certain students are being migrated in final MBBS which is against the mandatory requirements of the Council.

The migration/transfer of medical students from medical institutions in foreign countries especially from erstwhile USSR is to be screened thoroughly by the Executive Committee of the Council before issuing No Objection Certificates. I am therefore, directed to request you not to allow migration/transfer of medical students from foreign medical institutions without prior permission and Clearance from the medical Council of India.

Kindly acknowledge.

Yours faithfully,

MRS. M. SACHDEVA,
SECRETARY.

Endst. No. MCI-31 (1)/92-Med., dated

Copy forwarded for information and necessary action to the Secretary for Health/Medical Education of all the States.

MRS. M. SACHDEVA,
SECRETARY.

Endst. No. MCI-31 (1) /92-Med., dated

Copy forwarded to the Secretary to the Govt. of India, Ministry of Health and F.W., Nirman Bhavan, New Delhi - for information.

MRS. M. SACHDEVA,
SECRETARY.

**ਸ੍ਰੀਮਤੀ ਵਿਮਲਾ ਡਾਂਗ :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਹ ਹਕੀਕਤ ਨਹੀਂ ਹੈ ਕਿ ਜਿਹੜੇ ਇਹ 9 ਵਿਦਿਆਰਥੀ ਮਾਈਗਰੇਸ਼ਨ ਲਈ ਚੁਣੇ ਗਏ ਹਨ, ਇਨ੍ਹਾਂ ਵਿਚੋਂ ਕੁਝ ਲੈਸ ਡਿਜ਼ਰਵਿੰਗ ਹਨ ? ਇਕ ਫਰੀਦਕੋਟ ਦਾ ਵਿਦਿਆਰਥੀ ਹੈ ਜਿਸ ਨੂੰ ਅੰਮ੍ਰਿਤਸਰ ਵਿੱਚ ਐਡਮੀਸ਼ਨ ਦਿੱਤੀ ਗਈ ਹੈ ਜਦਕਿ ਜਿਹੜੇ ਵਿਦਿਆਰਥੀ ਦੂਰ ਦੂਰ ਤਾਮਿਲਨਾਡੂ ਅਤੇ ਅਹਿਮਦਾਬਾਦ ਵਿੱਚ ਬੈਠੇ ਹਨ, ਉਨ੍ਹਾਂ ਨੂੰ ਐਡਮੀਸ਼ਨ ਕਿਉਂ ਨਹੀਂ ਦਿੱਤੀ ਗਈ। ਬਾਕੀ ਜਿਹੜਾ ਲਿਖਿਆ ਗਿਆ ਹੈ ਕਿ ਕੰਪੈਸ਼ਨੇਟ ਗਰਾਊਂਡ ਤੇ ਇਜਾਜਤ ਦਿੱਤੀ, ਉਸਦਾ ਕੀ ਮਤਲਬ ਹੈ ?

**ਮੰਤਰੀ :** ਸਪੀਕਰ ਸਾਹਿਬ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਉਨ੍ਹਾਂ ਹੀ ਵਿਦਿਆਰਥੀਆਂ ਨੂੰ ਮਾਈਗਰੇਸ਼ਨ ਦੀ ਆਗਿਆ ਦਿੱਤੀ ਹੈ, ਜਿਨ੍ਹਾਂ ਦਾ ਦਾਖਲਾ ਟੈਸਟ ਦੇ ਆਧਾਰ ਤੇ ਕੀਤਾ ਹੁੰਦਾ ਹੈ। ਇਨ੍ਹਾਂ 9 ਮਾਈਗਰੇਟ ਹੋਏ ਵਿਦਿਆਰਥੀਆਂ ਵਿਚੋਂ 7 ਵਿਦਿਆਰਥੀ ਸੈਂਟਰਲ ਬੋਰਡ ਆਫ ਸੈਕੰਡਰੀ ਐਜੂਕੇਸ਼ਨ ਦੇ ਕੋਟੇ ਦੇ ਹਨ ਅਤੇ 2 ਵਿਦਿਆਰਥੀ ਸੀਰੀਅਲ ਨੰਬਰ 5 ਅਤੇ ਸੀਰੀਅਲ ਨੰਬਰ 9 ਤੇ ਪੂਜਾ ਆਹਲੂਵਾਲੀਆ ਅਤੇ ਦਿਵਜੋਤ ਬਰਾੜ ਨੇ ਪੀ. ਐਮ. ਟੀ. ਪਾਸ ਕੀਤਾ ਹੋਇਆ ਹੈ। ਇਸ ਤਰ੍ਹਾਂ ਇਹ ਵਿਦਿਆਰਥੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀਆਂ ਮਾਈਗਰੇਸ਼ਨ ਦੀਆਂ ਸ਼ਰਤਾਂ ਪੂਰੀਆਂ ਕਰਦੇ ਹਨ ਅਤੇ ਨਾਲ ਹੀ ਮੈਡੀਕਲ ਕਾਊਂਸਲ ਆਫ ਇੰਡੀਆ ਦੀਆਂ ਕੰਪੈਸ਼ਨੇਟ ਗਰਾਊਂਡ ਦੀਆਂ ਸ਼ਰਤਾਂ ਪੂਰੀਆਂ ਕਰਦੇ ਹਨ। ਬਾਕੀ ਸੀਰੀਅਲ ਨੰਬਰ 5 ਨੂੰ ਕੋਰਟ ਦੇ ਆਰਡਰਜ਼ ਦੇ ਮੁਤਾਬਿਕ ਦਾਖਲ ਕੀਤਾ ਗਿਆ ਹੈ।

**ਸ੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੇਰਾ ਦੂਸਰਾ ਸਵਾਲ ਹੈ ਕਿ ਜਿਹੜੇ ਮੈਡੀਕਲ ਕਾਊਂਸਲ ਆਫ ਇੰਡੀਆ ਦੇ ਨਿਰਧਾਰਤ ਰੂਲਜ਼ ਹਨ, ਉਨ੍ਹਾਂ ਦੇ ਮੁਤਾਬਿਕ 5% ਔਰ 5 ਮੈਕਸੀਮਮ ਸਟੂਡੈਂਟਸ ਨੂੰ ਹੀ ਐਡਮੀਸ਼ਨ ਦੇਣੀ ਸੀ। ਮੈਨੂੰ ਮੰਤਰੀ ਜੀ ਇਹ ਦੱਸਣ ਕਿ ਐਡਮੀਸ਼ਨ 9 ਵਿਦਿਆਰਥੀਆਂ ਨੂੰ ਕਿਉਂ ਦਿੱਤੀ ਗਈ ਹੈ ?

**ਮੰਤਰੀ :** ਮੈਡੀਕਲ ਕਾਊਂਸਲ ਆਫ ਇੰਡੀਆ ਵਲੋਂ ਨਿਰਧਾਰਤ ਨੀਤੀ ਦੇ ਆਧਾਰ ਤੇ ਹੀ ਮਾਈਗਰੇਸ਼ਨ ਕੀਤੀ ਗਈ ਹੈ।

## ਨਿਸ਼ਾਨਵਾਲਾ ਪ੍ਰਸ਼ਨ ਨੰ. 293*

**ਸ੍ਰੀ ਸਪੀਕਰ :** ਸਵਾਲ ਨੰਬਰ 293 ਦੀ ਐਕਸਟੈਨਸ਼ਨ ਮੰਗੀ ਗਈ ਹੈ ਜਿਹੜੀ ਕਿ ਮੈਂ ਅਲਾਓ ਕਰ ਦਿਤੀ ਹੈ।

---

## ਨਿਸ਼ਾਨਵਾਲਾ ਪ੍ਰਸ਼ਨ ਨੰਬਰ 324*

**ਸ੍ਰੀ ਸਪੀਕਰ :** ਸਵਾਲ ਨੰਬਰ 324 ਦੀ ਐਕਸਟੈਨਸ਼ਨ ਮੰਗੀ ਗਈ ਹੈ ਜਿਹੜੀ ਕਿ ਮੈਂ ਅਲਾਓ ਕਰ ਦਿਤੀ ਹੈ।

---

*For Starred Question No. 293 and reply thereto please see Annexure to this Debate.

**D.O. No. 10/30/92-RR-3/Spl-1**

BAL MUKAND SHARMA

*Minister,*
*Relief & Resettlement Department, Punjab.*
*Chandigarh July 12, 1992*

Subject :—Starred Assembly Question No. 324 by Sathi Vijay Kumar, M.L.A.

Dear Ajnala Sahib,

Kindly refer to the communication noted in the margin in the subject noted above.

2. It is learnt that the above-said question has been fixed for 15th July, 1992 for reply. The information to this Assembly Question is being collected from the Deputy Commissioner, Amritsar through T.P. Ms. as well as on telephone. As the collection of information from the field will take more time, it is requested that atleast seven days extension may kindly be allowed.

With regards.

Yours sincerely,

(BAL MUKAND SHARMA)

Shri Harcharn Singh Ajnala,
Speaker,
Punjab Vidhan Sabha,
Chandigarh.

---

**ਰਾਜ ਵਿੱਚ ਬੀ. ਐਡ. ਅਧਿਆਪਕਾਂ ਦੀਆਂ ਖਾਲੀ ਅਸਾਮੀਆਂ**

*292. (i) ਸ੍ਰੀ ਮਲਕੀਅਤ ਸਿੰਘ ਵਿਰਮੀ
(ii) ਡਾਕਟਰ (ਸ੍ਰੀਮਤੀ) ਮਾਲਤੀ ਥਾਪਰ } : ਕੀ ਵਿੱਦਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਸਰਕਾਰੀ ਹਾਈ/ਮਿਡਲ ਸਕੂਲਾਂ ਵਿਚ ਬੀ. ਐਡ. ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ 31 ਮਾਰਚ, 1992 ਤਕ ਖਾਲੀ ਪਈਆਂ ਸਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ?

**ਸ੍ਰੀ ਹਰਨਾਮ ਦਾਸ ਜੌਹਰ :** (ੳ) 1789.

(ਅ) ਸਰਕਾਰ ਵੱਲੋਂ ਬੀ.ਐਡ. ਮਾਸਟਰਾਂ ਦੀ ਆਸਾਮੀਆਂ ਭਰਨ ਲਈ ਨਿਮਨਲਿਖਤ ਕਦਮ ਚੁੱਕੇ ਗਏ ਹਨ/ਚੁੱਕੇ ਜਾਣਗੇ :—

(i) ਸਰਕਾਰ ਨੇ ਬੀ.ਐਡ. ਟੀਚਰਾਂ ਦੀ ਚੋਣ ਲਈ ਦੋ ਕਮੇਟੀਆਂ ਗਠਿਤ ਕੀਤੀਆਂ ਹਨ। ਇਨ੍ਹਾਂ ਕਮੇਟੀਆਂ ਪਾਸੋਂ ਚੋਣ ਸੂਚੀਆਂ ਪ੍ਰਾਪਤ ਹੋਣ ਤੇ ਆਸਾਮੀਆਂ ਛੇਤੀ ਹੀ ਭਰ ਲਈਆਂ ਜਾਣਗੀਆਂ।

(ii) ਜੇ.ਬੀ.ਟੀ. ਅਤੇ ਸੀ.ਐਂਡ ਵੀ. ਟੀਚਰਾਂ ਦੀ ਤਰੱਕੀ ਦਾ ਕੰਮ ਸ਼ੁਰੂ ਕੀਤਾ ਜਾ ਚੁੱਕਾ ਹੈ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ :** ਸਪੀਕਰ ਸਾਹਿਬ, ਮੈਂ ਪਹਿਲਾਂ ਤਾਂ ਤੁਹਾਡੀ ਨਾਲੇਜ ਵਿੱਚ ਇਹ ਗੱਲ ਲਿਆਉਣਾ ਚਾਹੁੰਦੀ ਹਾਂ ਕਿ ਮੈਨੂੰ ਹਾਲੇ ਤੱਕ ਕੁਐਸਚਨ ਦਾ ਜਵਾਬ ਨਹੀਂ ਮਿਲਿਆ।

**ਸ੍ਰੀ ਸਪੀਕਰ :** ਡਾਕਟਰ ਥਾਪਰ, ਇਸ ਸਬੰਧ ਵਿੱਚ ਤੁਸੀਂ ਮੇਰੇ ਚੈਂਬਰ ਵਿੱਚ ਆ ਜਾਣਾ, ਉਥੇ ਗੱਲ ਕਰ ਲੈਣਾ। ਹੁਣ ਤੁਸੀਂ ਸਪਲੀਮੈਂਟਰੀ ਪੁੱਛੋ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ :** ਸਪੀਕਰ ਸਾਹਿਬ, ਇਹ ਜਿਹੜਾ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਆਸਾਮੀਆਂ ਛੇਤੀ ਹੀ ਭਰਨਗੇ। ਕੀ ਇਨ੍ਹਾਂ ਲਈ ਕੋਈ ਕਰਾਈਟੇਰੀਆ ਰਖਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਕਰਾਈਟੇਰੀਆ ਤਾਂ ਸਰਕਾਰ ਵਲੋਂ ਮੁਕੱਰਰ ਹੈ। ਬਗੈਰ ਕਰਾਈਟੇਰੀਆ ਦੇ ਕੋਈ ਚੋਣ ਹੁੰਦੀ ਹੀ ਨਹੀਂ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬਾ ਦਾ ਪ੍ਰਸ਼ਨ ਸੀ the total number of posts of B.Ed. Teachers lying vacant in Government High/Middle Schools, upto 31st March, 1992. ਮੰਤਰੀ ਜੀ ਨੇ ਇਹ ਤਾਂ ਦੱਸ ਦਿੱਤਾ ਹੈ ਕਿ ਐਨੀਆਂ ਪੋਸਟਾਂ ਅਸੀਂ ਭਰ ਰਹੇ ਹਾਂ ਪਰ ਇਹ ਨਹੀਂ ਦੱਸਿਆ ਕਿ ਖਾਲੀ ਕਿੰਨੀਆਂ ਹਨ।

**ਮੰਤਰੀ :** ਦਸਿਆ ਹੈ ਜੀ, ਖਾਲੀ ਪੋਸਟਾਂ 1789 ਹਨ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਇਹ ਇਕ ਹਕੀਕਤ ਹੈ ਕਿ ਪਿਛਲੇ ਸਮੇਂ ਵਿਚ ਪੰਜਾਬ ਵਿਚ ਟਰੇਂਡ ਜੇ.ਬੀ.ਟੀ. ਅਵੇਲੇਬਲ ਨਹੀਂ ਸਨ ਅਤੇ ਉਨ੍ਹਾਂ ਦੀਆਂ ਖਾਲੀ ਆਸਾਮੀਆਂ ਭਰਨ ਲਈ ਹਾਇਰ ਕੁਆਲੀਫਿਕੇਸ਼ਨ ਵਾਲੇ ਵਿਅਕਤੀ (ਬੀ.ਐਡ ਆਦਿ) ਨਿਯੁਕਤ ਕਰ ਲਏ ਗਏ ਸਨ। ਪਰ ਹੁਣ ਜੇ.ਬੀ.ਟੀ. ਦੇ 400 ਟਰੇਂਡ ਵਿਅਕਤੀ ਅਵੇਲੇਬਲ ਹਨ ਅਤੇ 900 ਹੋਰ ਆ ਜਾਣੇ ਹਨ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਜੇ.ਬੀ.ਟੀ. ਦੀਆਂ ਆਸਾਮੀਆਂ ਤੇ ਉਚੀ ਯੋਗਤਾ ਵਾਲੇ ਵਿਅਕਤੀ ਭਰਤੀ ਨਹੀਂ ਕੀਤੇ ਜਾਣਗੇ, ਜੇ.ਬੀ.ਟੀ. ਟੀਚਰ ਹੀ ਭਰਤੀ ਕੀਤੇ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਦੀ ਪਾਲਿਸੀ ਹੈ ਕਿ ਜੇ. ਬੀ. ਟੀ. ਦੀਆਂ ਸਾਰੀਆਂ ਖਾਲੀ ਪੋਸਟਾਂ ਭਰੀਆਂ ਜਾਣ। ਇਹ ਪੋਸਟਾਂ ਭਰਨ ਦਾ ਸਿਲਸਿਲਾ ਸ਼ੁਰੂ ਹੋ ਚੁੱਕਾ ਹੈ, ਉਮੀਦ ਹੈ ਕਿ 2 ਮਹੀਨਿਆਂ ਦੇ ਅੰਦਰ ਅੰਦਰ ਇਹ ਕੰਮ ਕੰਪਲੀਟ ਹੋ ਜਾਵੇਗਾ ਅਤੇ ਸਿਲੈਕਸ਼ਨ ਹੋ ਜਾਵੇਗੀ। ਇਹ ਪੋਸਟਾਂ ਇਨ੍ਹਾਂ ਵਿਅਕਤੀਆਂ ਵਿਚੋਂ ਹੀ ਭਰੀਆਂ ਜਾਣਗੀਆਂ।

---

**ਜ਼ਿਲ੍ਹਾ ਜਲੰਧਰ ਵਿੱਚ ਸੀਨੀਅਰ ਸੈਕੰਡਰੀ ਸਕੂਲਾਂ ਦੇ ਪ੍ਰਿੰਸੀਪਲਾਂ ਵਿਰੁੱਧ ਸ਼ਿਕਾਇਤਾਂ**

*319. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਵਿੱਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਜਲੰਧਰ ਵਿਚ ਸੀਨੀਅਰ ਸੈਕੰਡਰੀ ਸਕੂਲਾਂ ਦੇ ਕਿੰਨੇ ਪ੍ਰਿੰਸੀਪਲਾਂ ਵਿਰੁੱਧ 1990 ਤੋਂ ਲੈ ਕੇ ਹੁਣ ਤਕ ਜ਼ਿਲ੍ਹਾ ਸਿੱਖਿਆ ਅਧਿਕਾਰੀ, ਜਲੰਧਰ/ਸਕੱਤਰ, ਸਿੱਖਿਆ/ਸਿੱਖਿਆ ਮੰਤਰੀ ਦੇ ਦਫਤਰਾਂ ਵਿਚ ਬੇਕਾਇਦਗੀਆਂ/ਗ਼ਬਨ ਅਤੇ ਫੰਡਾਂ ਦੀ ਕੁਵਰਤੋਂ ਕਰਨ ਦੇ ਦੋਸ਼ ਲਾਉਂਦੀਆਂ ਸ਼ਿਕਾਇਤਾਂ ਪ੍ਰਾਪਤ ਹੋਈਆਂ ਅਤੇ ਉਨ੍ਹਾਂ ਦੇ ਵੇਰਵੇ ਕੀ ਹਨ ;

(ਅ) ਕੀ ਉਕਤ ਸ਼ਿਕਾਇਤਾਂ ਦੇ ਆਧਾਰ ਤੇ ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰਿੰਸੀਪਲਾਂ ਵਿਰੁੱਧ ਕੋਈ ਕਾਰਵਾਈ ਆਰੰਭ ਕੀਤੀ ਗਈ ਹੈ ; ਜੇਕਰ ਹਾਂ, ਤਾਂ ਉਸਦੇ ਵੇਰਵੇ ਕੀ ਹਨ ?

**ਸ੍ਰੀ ਹਰਨਾਮ ਦਾਸ ਜੌਹਰ :** (ੳ) ਅਤੇ (ਅ) 9 ਪ੍ਰਿੰਸੀਪਲਾਂ ਵਿਰੁੱਧ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਇਨ੍ਹਾਂ ਵਿਚੋਂ ਕਈਆਂ ਦੀ ਇਨਕੁਆਇਰੀ ਹੋ ਚੁੱਕੀ ਹੈ ਅਤੇ ਕਈਆਂ ਦੀ ਹੋ ਰਹੀ ਹੈ।

**ਅਨੁਲੱਗ**

**ਜ਼ਿਲ੍ਹਾ ਜਲੰਧਰ ਦੇ ਪ੍ਰਿੰਸੀਪਲਾਂ ਵਿਰੁੱਧ ਪ੍ਰਾਪਤ ਹੋਈਆਂ ਸ਼ਕਾਇਤਾਂ ਸਬੰਧੀ**

| ਲੜੀ ਨੰ : | ਪ੍ਰਿੰਸੀਪਲ ਦਾ ਨਾਂ ਅਤੇ ਸਕੂਲ | ਦੋਸ਼ | ਕੀਤੀ ਜਾ ਰਹੀ ਕਾਰਵਾਈ ਦਾ ਵੇਰਵਾ |
|---|---|---|---|
| 1 | ਸ੍ਰੀ ਰਤਨ ਚੰਦ, ਪ੍ਰਿੰਸੀਪਲ ਸ. ਸ. ਸ. ਮ. ਰੁੜਕਾ ਕਲਾਂ | ਸਟਾਫ ਦੇ ਇੱਕ ਵਰਗ ਨਾਲ ਵਿਤਕਰਾ | ਜ਼ਿਲ੍ਹਾ ਸਿੱਖਿਆ ਅਫਸਰ, ਜਲੰਧਰ ਵੱਲੋਂ ਪੜਤਾਲ ਕੀਤੀ ਗਈ ਹੈ। ਪੜਤਾਲ ਰਿਪੋਰਟ ਦਾ ਨਰੀਖਣ ਕੀਤਾ ਜਾ ਰਿਹਾ ਹੈ। |
| 2 | ਮਨਮੋਹਣ ਸਿੰਘ ਜੌਹਰ, ਪ੍ਰਿੰਸੀਪਲ, ਸ. ਸ. ਸ. ਸ., ਤਲਵਣ | ਫੁਟਕਲ | 5 ਸ਼ਿਕਾਇਤਾਂ ਸਬੰਧੀ ਪੜਤਾਲ ਕੀਤੀ ਜਾ ਰਹੀ ਹੈ ਅਤੇ ਛੇਵੀਂ ਪੜਤਾਲ ਫਾਈਲ ਕਰ ਦਿੱਤੀ ਹੈ। |

[ਵਿਦਿਆ ਮੰਤਰੀ]

| ਲੜੀ ਨੰ: | ਪ੍ਰਿੰਸੀਪਲ ਦਾ ਨਾਂ ਅਤੇ ਸਕੂਲ | ਦੋਸ਼ | ਕੀਤੀ ਜਾ ਰਹੀ ਕਾਰਵਾਈ ਦਾ ਵੇਰਵਾ |
|---|---|---|---|
| 3 | ਰਾਮਿੰਦਰ ਕੌਰ, ਪ੍ਰਿੰਸੀਪਲ ਸ. ਗ. ਸ. ਸ. ਸ. ਨਹਿਰੂ ਗਾਰਡਨ | 1. ਹੋਸਟਲ ਮਨੀ ਦੇ ਪੈਸੇ ਦੀ ਕੁਵਰਤੋਂ ਬਾਰੇ। 2. ਨੈਸ਼ਨਲ ਅਵਾਰਡ ਗਲਤ ਦੇਣ ਬਾਰੇ | ਦੋਵੇਂ ਸ਼ਕਾਇਤਾਂ ਫਾਈਲ ਕਰ ਦਿੱਤੀਆਂ ਹਨ। |
| 4 | ਸ੍ਰੀਮਤੀ ਦਲਬੀਰ ਹਰ-ਮੋਹਿੰਦਰ ਕੌਰ, ਪ੍ਰਿੰਸੀਪਲ, ਗੌ. ਮਾ. ਕੋ. ਐਜੂਕੇਸ਼ਨ ਸੀਨੀਅਰ ਸੈਕੰਡਰੀ ਸਕੂਲ, ਜਲੰਧਰ | ਰੈਲੀ ਕਰਨ ਦੀ ਆਗਿਆ ਨਾ ਦੇਣ ਬਾਰੇ | ਸ਼ਕਾਇਤ ਗਲਤ ਸਾਬਤ ਹੋਈ ਹੈ। |
| 5 | ਅਮਰੀਕ ਸਿੰਘ, ਪ੍ਰਿੰਸੀਪਲ, ਗੌ. ਮਾਡਲ ਸੀਨੀਅਰ ਸੈਕੰਡਰੀ ਸਕੂਲ, ਜਲੰਧਰ | ਵਿਦਿਆਰਥੀਆਂ ਦੇ ਦਾਖਲੇ ਨਾ ਭੇਜਣ ਬਾਰੇ | ਪੜਤਾਲ ਜਾਰੀ ਹੈ। |
| 6 | ਚੰਦਰ ਕਾਂਤਾ, ਪ੍ਰਿੰਸੀਪਲ ਸ. ਗ. ਸ. ਸ. ਸ. ਫਿਲੌਰ | ਲੜਕੀਆਂ ਨਾ ਦਾਖਲ ਕਰਨ ਬਾਰੇ | ਸ਼ਕਾਇਤ ਸਬੰਧੀ ਪੜਤਾਲ ਕੀਤੀ ਜਾ ਰਹੀ ਹੈ। |
| 7 | ਜਸਬੀਰ ਕੌਰ, ਪ੍ਰਿੰਸੀਪਲ ਸ. ਸ. ਸ. ਸ. ਭਾਰਗੋ ਨਗਰ, ਜਲੰਧਰ | ਫੰਡਾਂ ਦੀ ਕੁਵਰਤੋਂ ਅਤੇ ਹੋਰ ਬੇਨਿਯਮੀਆਂ | ਸ਼ਕਾਇਤ ਸਬੰਧੀ ਪੜਤਾਲ ਕੀਤੀ ਜਾ ਰਹੀ ਹੈ। |
| 8 | ਸਤਪਾਲ ਸ਼ਰਮਾ, ਪ੍ਰਿੰਸੀਪਲ ਸ. ਮ. ਸ. ਸ. ਸ. ਪੀਏਪੀ ਜਲੰਧਰ ਕੈਂਟ | 1. ਵਾਧੂ ਤਨਖਾਹ ਲੈਣ ਬਾਰੇ 2. ਸਟਾਫ ਨੂੰ ਗਲਤ ਹਾਊਸ-ਰੈਂਟ ਦੇਣ ਬਾਰੇ। 3. ਬੇਨਿਯਮੀਆਂ | ਸ਼ਕਾਇਤ ਬਾਰੇ ਪੜਤਾਲ ਕੀਤੀ ਜਾ ਰਹੀ ਹੈ। |
| 9 | ਪ੍ਰਿੰਸੀਪਲ, ਸ. ਸ. ਸ. ਸ. ਡਰੌਲੀ ਕਲਾਂ | ਫੰਡਾਂ ਦੀ ਹੇਰਾਫੇਰੀ ਸਬੰਧੀ | ਸ਼ਕਾਇਤ ਹੁਣੇ ਪ੍ਰਾਪਤ ਹੋਈ ਹੈ ਜੋ ਕਿ ਵਿਚਾਰ ਅਧੀਨ ਹੈ। |

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਇਹ ਠੀਕ ਹੈ ਕਿ ਮੰਤਰੀ ਜੀ ਨੇ ਉਤਰ ਕਾਫੀ ਡਿਟੇਲ ਵਿੱਚ ਦਿੱਤਾ ਹੈ ਲੇਕਿਨ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਖਿਰਕਾਰ ਕੋਈ ਕਰਾਈਟੇਰੀਆ ਤਾਂ ਹੋਵੇਗਾ ਕਿ ਐਨੇ ਸਮੇਂ ਤੱਕ ਇਹ ਇਨਕੁਆਇਰੀਆਂ ਕੰਪਲੀਟ ਕਰ ਦਿੱਤੀਆਂ ਜਾਣਗੀਆਂ। ਕੀ ਇਹ ਇਨ੍ਹਾਂ ਪੈਂਡਿੰਗ ਇਨਕੁਆਇਰੀਆਂ ਦਾ ਕੋਈ ਟਾਈਮ ਬਾਊਂਡ ਪ੍ਰੋਗਰਾਮ ਬਣਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਇਨਕੁਆਇਰੀ ਇਨਕੁਆਇਰੀ ਵਿੱਚ ਫਰਕ ਹੁੰਦਾ ਹੈ। ਕਈ ਇਨਕੁਆਇਰੀਆਂ ਵਿਚ ਟਾਈਮ ਘੱਟ ਲਗਦਾ ਹੈ ਅਤੇ ਕਈਆਂ ਵਿਚ ਜ਼ਿਆਦਾ ਲੇਕਿਨ ਅਸੀਂ ਕੋਸ਼ਿਸ਼ ਕਰਾਂਗੇ ਕਿ ਇਹ ਇਨਕੁਆਇਰੀਆਂ ਜਲਦੀ ਤੋਂ ਜਲਦੀ ਕੰਪਲੀਟ ਕਰ ਦਿੱਤੀਆਂ ਜਾਣ।

**ਸ੍ਰੀ ਸਪੀਕਰ :** ਅਰਸ਼ੀ ਜੀ, ਕੋਈ ਹੋਰ ਸਪਲੀਮੈਂਟਰੀ ਪੁੱਛਣਾ ਚਾਹੁੰਦੇ ਹੋ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਨਹੀਂ ਜੀ।

**Mr. Speaker** : Next question.

---

### ਅਨੁਸੂਚਿਤ ਜਾਤੀਆਂ ਨੂੰ ਝੂਠੇ ਸਰਟੀਫਿਕੇਟ ਜਾਰੀ ਕਰਨ ਬਾਰੇ

*291. **ਸਰਦਾਰ ਹਰਗੋਪਾਲ ਸਿੰਘ :** ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ--

(ੳ) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਵਿਭਾਗ ਵੱਲੋਂ ਪਕੜੇ ਉਨ੍ਹਾਂ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ, ਜਿਨ੍ਹਾਂ ਵਿਚ ਝੂਠੇ ਅਨੁਸੂਚਿਤ ਜ਼ਾਤੀ ਦੇ ਸਰਟੀਫਿਕੇਟ ਦੇ ਕੇ ਇੰਜ. ਮੈਡੀਕਲ ਅਤੇ ਲਾਅ ਕਲਾਸਾਂ ਵਿਚ ਪਿਛਲੇ 5 ਸਾਲਾਂ ਵਿਚ ਦਾਖਲਾ ਲਿਆ ਹੈ ;

(ਅ) ਸਰਕਾਰ ਵਲੋਂ ਉਨ੍ਹਾਂ ਅਧਿਕਾਰੀਆਂ ਵਿਰੁੱਧ ਕੀਤੀ ਕਾਰਵਾਈ ਜਿਨ੍ਹਾਂ ਨੇ ਅਜਿਹੇ ਝੂਠੇ ਸਰਟੀਫਿਕੇਟ ਦਿੱਤੇ ;

(ੲ) ਕਿੰਨੇ ਕੇਸਾਂ ਵਿਚ ਮੁਕੱਦਮੇਂ ਰਜਿਸਟਰਡ ਕੀਤੇ ਗਏ ਸੀ ਸਮੇਤ ਸਜ਼ਾ ਦੇ ਦੋਸ਼ੀਆਂ ਨੂੰ ਹਰ ਇੱਕ ਕੇਸ ਵਿਚ ਦਿੱਤੀ ਗਈ ;

(ਸ) ਬਾਕੀ ਰਹਿੰਦੇ ਕੇਸਾਂ ਦੀ ਮੌਜੂਦਾ ਸਥਿਤੀ, ਜੇਕਰ ਕੋਈ ਹੋਵੇ ?

**ਸ੍ਰੀ ਬ੍ਰਹਮ ਮਹਿੰਦਰਾ :** (ੳ) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਵਿਭਾਗ ਵਲੋਂ ਪਕੜੇ ਉਨ੍ਹਾਂ ਕੇਸਾਂ ਦਾ ਜ਼ਿਲ੍ਹਾ ਵਾਰ ਗਿਣਤੀ, ਜਿਨ੍ਹਾਂ ਵਿਚ ਝੂਠੇ ਅਨੁਸੂਚਿਤ ਜ਼ਾਤੀ ਦੇ ਸਰਟੀਫਿਕੇਟ ਦੇ ਕੇ ਇੰਜ: ਮੈਡੀਕਲ ਅਤੇ ਲਾਅ ਕਾਲਜਾਂ ਵਿਚ ਪਿਛਲੇ ਪੰਜ ਸਾਲਾਂ ਵਿਚ ਦਾਖਲਾ ਲਿਆ ਹੈ ਨਿਮਨ ਅਨੁਸਾਰ ਹੈ :--

| ਲੜੀ ਨੰ : | ਜ਼ਿਲ੍ਹਾ | | ਕੇਸਾਂ ਦੀ ਗਿਣਤੀ | ਸਾਲ |
|---|---|---|---|---|
| 1 | ਅੰਮ੍ਰਿਤਸਰ | ... | 1 | 1988 |
| 2 | ਬਠਿੰਡਾ | ... | 2 | 1985 |
| 3 | ਗੁਰਦਾਸਪੁਰ | ... | 1 | 1991 |
| 4 | ਜਲੰਧਰ | ... | 1 | 1986 |
| 5 | ਲੁਧਿਆਣਾ | ... | 1 | 1991 |
| 6 | ਪਟਿਆਲਾ | ... | 1 | 1991 |

[ਸਮਾਜ ਭਲਾਈ ਮੰਤਰੀ]

(ਅ) ਬੋਗਸ ਸਰਟੀਫ਼ੀਕੇਟ ਜਾਰੀ ਕਰਨ ਦੇ ਜ਼ਿੰਮੇਵਾਰ ਅਧਿਕਾਰੀ/ਕਰਮਚਾਰੀ ਵਿਰੁੱਧ ਪੰਜਾਬ ਸਿਵਲ ਸਰਵਿਸਿਜ਼ (ਪਨਿਸ਼ਮੈਂਟ ਐਂਡ ਅਪੀਲ) ਰੂਲਾਂ ਅਧੀਨ ਅਨੁਸ਼ਾਸਨੀ ਕਾਰਵਾਈ ਕੀਤੀ ਜਾਂਦੀ ਹੈ ।

(ੲ) 5 ਕੇਸਾਂ ਵਿਚ ਸਬੰਧਤ ਅਧਿਕਾਰੀਆਂ ਨੂੰ ਦੋਸ਼ੀਆਂ ਵਿਰੁੱਧ ਮੁਕੱਦਮੇਂ ਰਜਿਸਟਰਡ ਕਰਨ ਲਈ ਬੇਨਤੀ ਕੀਤੀ ਗਈ ਹੈ ।

(ਸ) 2 ਕੇਸਾਂ ਵਿੱਚ ਡਿਪਟੀ ਕਮਿਸ਼ਨਰ ਬਠਿੰਡਾ/ਲੁਧਿਆਣਾ ਨੂੰ ਉਨ੍ਹਾਂ ਅਧਿਕਾਰੀਆਂ/ ਕਰਮਚਾਰੀਆਂ ਵਿਰੁੱਧ ਅਨੁਸ਼ਾਸਨੀ ਕਾਰਵਾਈ ਲਈ ਬੇਨਤੀ ਕੀਤੀ ਗਈ ਹੈ ਜਿਹੜੇ ਅਨੁਸੂਚਿਤ ਜਾਤੀ ਦਾ ਸਰਟੀਫਿਕੇਟ ਦੇਣ ਦੇ ਜ਼ਿੰਮੇਵਾਰ ਹਨ ।

**ਸਰਦਾਰ ਹਰਗੋਪਾਲ ਸਿੰਘ (ਐਡਵੋਕੇਟ)** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ 1985 ਤੋਂ ਪਹਿਲਾਂ ਦਾ ਇਨ੍ਹਾਂ ਕੋਲ ਕੋਈ ਰਿਕਾਰਡ ਹੈ ਜਿਨ੍ਹਾਂ ਵਿਚ ਉਨ੍ਹਾਂ ਨੂੰ ਸਜ਼ਾ ਦਿੱਤੀ ਗਈ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ 1985 ਵਿਚ ਅਜਿਹੇ 2 ਕੇਸ ਹੋਏ ਹਨ ਅਤੇ ਇਨ੍ਹਾਂ ਦੋਨਾਂ ਕੇਸਾਂ ਵਿਚ ਵਿਭਾਗ ਵਲੋਂ ਸਬੰਧਤ ਡਿਪਟੀ ਕਮਿਸ਼ਨਰ ਨੂੰ ਜ਼ਰੂਰੀ ਅਨੁਸ਼ਾਸਨੀ ਕਾਰਵਾਈ ਕਰਨ ਵਾਸਤੇ ਲਿਖਿਆ ਹੋਇਆ ਹੈ ।

**ਸਰਦਾਰ ਹਰਗੋਪਾਲ ਸਿੰਘ (ਐਡਵੋਕੇਟ)** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਰਿਕਾਰਡ ਪੇਸ਼ ਕੀਤਾ ਹੈ 1985 ਤੋਂ 1991 ਤੱਕ ਦਾ, ਕੀ 1985 ਤੋਂ ਪਹਿਲਾਂ ਜਾਂ ਜਦੋਂ ਤੋਂ ਰੈਜ਼ਰਵੇਸ਼ਨ ਭਾਰਤ ਵਿੱਚ ਲਾਗੂ ਹੋਈ ਹੈ ਜਾਂ ਪੰਜਾਬ ਵਿੱਚ ਰੈਜ਼ਰਵੇਸ਼ਨ ਲਾਗੂ ਹੋਈ ਹੈ, ਉਸ ਤੋਂ ਬਾਅਦ ਜਿੰਨੇ ਵੀ ਫਾਲਸ ਸਰਟੀਫਿਕੇਟ ਬਣੇ ਹਨ, ਕੀ ਉਸ ਦਾ ਰਿਕਾਰਡ ਕੋਈ ਇਨ੍ਹਾਂ ਪਾਸ ਹੈ, ਜੇ ਹੈ ਤਾਂ ਉਨ੍ਹਾਂ ਸਬੰਧਤ ਅਫਸਰਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ ?

**ਸ੍ਰੀ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਬਣਦਾ ਜੀ।

---

**ਰਾਜ ਵਿੱਚ ਨਵੀਆਂ ਆਈ ਟੀ ਆਈਜ਼ ਖੋਲ੍ਹਣਾ**

*309. **ਸ੍ਰੀ ਰਮੇਸ਼ ਦੱਤ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਖੋਲ੍ਹੀਆਂ ਜਾਣ ਵਾਲੀਆਂ ਤਜਵੀਜ਼ਤ ਵਾਧੂ ਉਦਯੋਗਿਕ ਸਿਖਲਾਈ ਸੰਸਥਾਵਾਂ (ਆਈ. ਟੀ. ਆਈਜ਼.) ਦੀ ਗਿਣਤੀ ਕਿੰਨੀ ਹੈ ;

(ਅ) ਕੀ ਸਰਕਾਰ ਉਪ-ਤਹਿਸੀਲ ਨੂਰਪੁਰ ਬੇਦੀ, ਜ਼ਿਲ੍ਹਾ ਰੋਪੜ ਵਿਚ ਕੋਈ ਅਜਿਹੀ ਉਦਯੋਗਿਕ ਸਿਖਲਾਈ ਸੰਸਥਾ ਖੋਲ੍ਹਣ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਅਠਵੀਂ ਪੰਜ ਸਾਲਾ ਯੋਜਨਾ ਦੌਰਾਨ ਆਰਜ਼ੀ ਤੌਰ ਤੇ ਅਲਾਟ ਹੋਏ ਵਿੱਤੀ ਪ੍ਰਬੰਧ ਅਨੁਸਾਰ ਰਾਜ ਵਿੱਚ 20 ਹੋਰ ਨਵੀਆਂ ਸੰਸਥਾਵਾਂ ਸਮੇਤ ਉਦ-ਯੋਗਿਕ ਸਕੂਲ (ਇ.) ਖੋਲ੍ਹਣ ਦੀ ਸਰਕਾਰ ਦੀ ਤਜਵੀਜ਼ ਹੈ ।

(ਅ) ਇਨ੍ਹਾਂ ਸੰਸਥਾਵਾਂ ਦੀ ਲੋਕੇਸ਼ਨ ਬਾਰੇ ਤਕਨੀਕੀ ਆਰਥਿਕ ਸੰਭਾਵਨਾਵਾਂ ਅਤੇ ਹੋਰ ਦੂਜੇ ਸਬੰਧਤ ਨੁਕਤਿਆਂ ਦੇ ਆਧਾਰ ਤੇ ਫੈਸਲਾ ਲੈਣ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

**ਸ੍ਰੀ ਰਮੇਸ਼ ਦੱਤ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਨੇ ਇਹ ਸੰਸਥਾਵਾਂ ਖੋਲ੍ਹਣ ਲਈ ਜਗ੍ਹਾ ਸਿਲੈਕਟ ਕਰਨੀ ਹੁੰਦੀ ਹੈ ਤਾਂ ਜਿਹੜੇ ਬਲਾਕ ਪੂਰੇ ਦੇ ਪੂਰੇ ਬੈਕਵਰਡ ਹਨ, ਸੈਮੀ ਹਿੱਲੀ ਹਨ ਅਤੇ ਜਿੱਥੇ ਕੋਈ ਟੈਕਨੀਕਲ ਜਾਂ ਹੋਰ ਕੋਈ ਕਾਲਜ ਵਗੈਰਾ ਨਹੀਂ, ਉਨ੍ਹਾਂ ਨੂੰ ਪਹਿਲ ਦੇ ਅਧਾਰ ਤੇ ਚੁਣਨ ਦੀ ਯੋਜਨਾ ਹੈ ?

**ਮੰਤਰੀ** : ਇਸ ਦੇ ਲਈ ਇਨ੍ਹਾਂ ਸਾਰੀਆਂ ਗੱਲਾਂ ਦਾ ਧਿਆਨ ਰੱਖਿਆ ਜਾਂਦਾ ਹੈ ਅਤੇ ਉਸ ਮੁਤਾਬਿਕ ਸਰਵੇ ਕੀਤਾ ਜਾਂਦਾ ਹੈ ਅਤੇ ਜਿੱਥੇ ਪਹਿਲਾਂ ਨਹੀਂ ਹੈ, ਉਨ੍ਹਾਂ ਨੂੰ ਪਹਿਲ ਦੇ ਅਧਾਰ ਤੇ ਲਿਆ ਜਾਵੇਗਾ । ਮੋਟੀ ਸ਼ਰਤ ਇਹ ਹੈ ਕਿ 20 ਕਿਲੋਮੀਟਰ ਦੇ ਅੰਦਰ ਪਹਿਲਾਂ ਕੋਈ ਆਈ. ਟੀ. ਆਈ. ਨਾ ਹੋਵੇ ।

**ਸ੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇੱਕ ਹੋਰ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੇ ਮੁੱਖ ਮੰਤਰੀ ਜੀ ਨੇ ਜੇ ਕਿਸੇ ਜਗ੍ਹਾ ਤੇ ਕੋਈ ਅਜਿਹੀ ਅਨਾਊਂਸਮੈਂਟ ਇਸ ਗੱਲ ਦੀ ਕੀਤੀ ਹੋਵੇ, ਕੀ ਉਸ ਨੂੰ ਵੀ ਧਿਆਨ ਵਿੱਚ ਰੱਖਿਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਦੀ ਅਨਾਊਂਸਮੈਂਟ ਦਾ ਪੂਰਾ ਧਿਆਨ ਰੱਖਿਆ ਜਾਵੇਗਾ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, 1985 ਵਿੱਚ ਬਰਨਾਲਾ ਸਾਹਿਬ ਦੀ ਸਰਕਾਰ ਬਣੀ ਸੀ, ਉਨ੍ਹਾਂ ਨੇ ਮਾਣਕ ਮਾਜਰਾ, ਬਲਾਕ ਨੂਰਪੁਰ ਬੇਦੀ ਵਿੱਚ ਇਹ ਅਨਾਊਂਸਮੈਂਟ ਕੀਤੀ ਸੀ ਕਿ ਆਈ. ਟੀ. ਆਈ. ਖੋਲ੍ਹੀ ਜਾਵੇਗੀ ਅਤੇ ਉਥੇ 20 ਕਿਲੋਮੀਟਰ ਦੀ ਹੱਦ ਦੇ ਵਿੱਚ ਕੋਈ ਆਈ. ਟੀ. ਆਈ. ਨਹੀਂ ਹੈ । ਉਸ ਤੋਂ ਬਾਅਦ ਉਹ ਸਰਕਾਰ ਡਿਸਮਿਸ ਹੋ ਗਈ। ਕੀ ਮੰਤਰੀ ਜੀ ਇਸ ਗੱਲ ਦਾ ਭਰੋਸਾ ਦੇਣਗੇ ਕਿ ਪਹਿਲਾਂ ਜੋ ਮੁੱਖ ਮੰਤਰੀ ਜੀ ਨੇ ਅਨਾਊਂਸਮੈਂਟ ਕੀਤੀ ਸੀ, ਉਸ ਨੂੰ ਆਨਰ ਕਰਕੇ ਆਈ. ਟੀ. ਆਈ. ਉਥੇ ਖੋਲ੍ਹਣਗੇ ?

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਦੇ ਦਿਓ। ਮੰਤਰੀ ਜੀ ਇਸ ਦਾ ਜਵਾਬ ਦੇ ਦੇਣਗੇ ।

**Shri Madan Mohan Mittal** : Sir, the question is already there :

"Whether the Government proposes to open any such Industrial Training Institute in Sub-Tehsil Nurpur Bedi, District Ropar, if so, when?"

Will the Hon'ble Minister honour the commitment made by the former Chief Minister, particularly, regarding opening of Industrial Training Institute in Sub-Tehsil Nurpur Bedi, Distt. Ropar ?

**Mr. Speaker**: It is the same question as was asked by Dr. (Mrs.) Malti Thapar. You may also ask a separate question.

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੀ ਇਨ੍ਹਾਂ ਨੇ ਗਿਣਤੀ ਦੱਸੀ ਹੈ ਕਿ ਇਤਨੇ ਕਾਲਜ ਖੋਲ੍ਹੇ ਜਾਣਗੇ, ਕੀ ਉਸ ਦੇ ਵਿੱਚ ਮੋਗੇ ਦਾ ਨਾਂ ਸ਼ਾਮਲ ਹੈ ? ਜਦੋਂ ਸੀ. ਐਮ. ਸਾਹਿਬ ਨੇ ਮੋਗੇ ਵਿਜ਼ਿਟ ਕੀਤਾ ਸੀ ਤਾਂ ਅਨਾਊਂਸ ਕੀਤਾ ਸੀ।

**ਸ੍ਰੀ ਸਪੀਕਰ** : ਇਹ ਸੇਮ ਕੁਐਸਚਨ ਹੈ। ਮੈਂ ਪਹਿਲਾਂ ਇਸ ਬਾਰੇ ਮਿੱਤਲ ਸਾਹਿਬ ਦਾ ਸਪਲੀਮੈਂਟਰੀ ਵੀ ਅਲਾਓ ਨਹੀਂ ਕੀਤਾ।

---

**ਪਿੰਡ ਚੇਤਨਪੁਰਾ, ਜ਼ਿਲ੍ਹਾ ਅੰਮ੍ਰਿਤਸਰ ਵਿੱਚ 20-ਬਿਸਤਰਿਆਂ ਦਾ ਹਸਪਤਾਲ ਬਣਾਉਣਾ**

*300. (1) **ਕਾਮਰੇਡ ਹਰਦੇਵ ਸਿੰਘ ਅਰਸ਼ੀ**
(2) **ਸ੍ਰੀਮਤੀ ਵਿਮਲਾ ਡਾਂਗ** } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ---

(ੳ) ਕੀ ਇਹ ਠੀਕ ਹੈ ਕਿ ਸਰਦਾਰ ਦਰਬਾਰਾ ਸਿੰਘ ਦੀ ਅਗਵਾਈ ਹੇਠ ਸਰਕਾਰ ਨੇ ਉੱਘੇ ਸੁਤੰਤਰਤਾ ਸੰਗਰਾਮੀ ਅਤੇ ਕ੍ਰਾਂਤੀਕਾਰੀ ਸ੍ਰੀ ਸੋਹਣ ਸਿੰਘ ਜੋਸ਼ ਦੀ ਯਾਦ ਵਿੱਚ ਪਿੰਡ ਚੇਤਨਪੁਰਾ, ਜ਼ਿਲ੍ਹਾ ਅੰਮ੍ਰਿਤਸਰ ਵਿਚ 20 ਬਿਸਤਰਿਆਂ ਦਾ ਹਸਪਤਾਲ ਬਣਾਉਣ ਦਾ ਫੈਸਲਾ ਕੀਤਾ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਉਕਤ ਹਸਪਤਾਲ ਬਣਾਉਣ ਵਿੱਚ ਬਹੁਤ ਜ਼ਿਆਦਾ ਦੇਰੀ ਦੇ ਕੀ ਕਾਰਨ ਹਨ ਅਤੇ ਉਕਤ ਹਸਪਤਾਲ ਬਣਾਉਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : (ੳ) ਸਬਸਿਡਰੀ ਹੈਲਥ ਸੈਂਟਰ, ਚੇਤਨਪੁਰਾ ਨੂੰ ਅਪਗਰੇਡ ਕਰਕੇ ਪ੍ਰਾਇਮਰੀ ਹੈਲਥ ਸੈਂਟਰ ਬਣਾ ਦਿੱਤਾ ਗਿਆ ਹੈ ਪਰੰਤੂ ਇਸ ਪ੍ਰਾਇਮਰੀ ਹੈਲਥ ਸੈਂਟਰ ਦਾ ਨਾਮ ਉੱਘੇ ਸੁਤੰਤਰਤਾ ਸੰਗਰਾਮੀ ਅਤੇ ਕ੍ਰਾਂਤੀਕਾਰੀ ਸ੍ਰੀ ਸੋਹਣ ਸਿੰਘ ਜੋਸ਼ ਦੇ ਨਾਂ ਤੇ ਰੱਖਣ ਲਈ ਰਸਮੀ ਫੈਸਲਾ ਨਹੀਂ ਹੋਇਆ ਹੈ।

(ਅ) ਜ਼ਮੀਨ ਦੇ ਝਗੜੇ ਕਾਰਨ ਚੇਤਨਪੁਰਾ ਵਿਖੇ ਉਸਾਰੀ ਦਾ ਕੰਮ ਸ਼ੁਰੂ ਨਹੀਂ ਕੀਤਾ ਜਾ ਸਕਿਆ। ਹੁਣ ਕੋਰਟ ਨੇ ਸਿਹਤ ਵਿਭਾਗ ਦੇ ਹੱਕ ਵਿੱਚ ਫੈਸਲਾ ਕਰ ਦਿੱਤਾ ਹੈ। ਜ਼ਮੀਨ ਦੇ ਖਾਲੀ ਹੋਣ ਤੇ ਜ਼ਿਲ੍ਹਾ ਯੋਜਨਾ ਬੋਰਡ ਤੋਂ ਫੰਡਜ਼ ਉਪਲਬਧ ਕਰਾ ਕੇ ਉਸਾਰੀ ਦਾ ਕੰਮ ਸ਼ੁਰੂ ਕਰਵਾ ਦਿੱਤਾ ਜਾਵੇਗਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਤੋਂ ਮਗਰੋਂ ਇਕ ਹੋਰ ਸਰਕਾਰ ਵੀ ਆ ਕੇ ਚਲੀ ਗਈ ਅਤੇ ਹੁਣ ਇਹ ਤੀਜੀ ਸਰਕਾਰ ਹੈ। ਕਾਮਰੇਡ ਸੋਹਣ ਸਿੰਘ ਜੋਸ਼ ਸਾਡੇ ਦੇਸ਼ ਦੇ ਇਕ ਸਿਰਮੌਰ ਸੁਤੰਤਰਤਾ ਸੰਗਰਾਮੀ ਸਨ। ਜਦੋਂ ਉਨ੍ਹਾਂ ਦੀ ਯਾਦ ਵਿੱਚ ਇਕ ਹਸਪਤਾਲ ਖੋਲ੍ਹਣ ਦਾ ਫੈਸਲਾ ਹੋਇਆ ਤਾਂ ਫਿਰ ਰਸਮੀ ਤੌਰ ਤੇ ਅਜੇ ਤਕ ਇਹ ਫੈਸਲਾ ਕਿਉਂ ਨਹੀਂ ਹੋਇਆ ਕਿ ਉਨ੍ਹਾਂ ਦੀ ਯਾਦ ਵਿੱਚ ਹਸਪਤਾਲ ਉਸਾਰਿਆ ਜਾਵੇ ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਦੀ ਨੀਤੀ ਅਨੁਸਾਰ ਇਕ ਬਲਾਕ ਵਿੱਚ 25 ਬਿਸਤਰਿਆਂ ਦਾ ਜਾਂ 30 ਬਿਸਤਰਿਆਂ ਦਾ ਇਕ ਹਸਪਤਾਲ ਉਸਾਰਿਆ ਜਾਂਦਾ ਹੈ। ਇਸ ਕਰਕੇ ਬਲਾਕ ਰਾਮਦਾਸ ਵਿੱਚ ਪਹਿਲਾਂ ਹੀ 25 ਬਿਸਤਰਿਆਂ ਦਾ ਹਸਪਤਾਲ ਹੈ। ਇਥੇ ਪਹਿਲਾਂ ਸਬਸਿਡਰੀ ਹੈਲਥ ਸੈਂਟਰ ਸੀ। ਇਸ ਨੂੰ ਅਪਗਰੇਡ ਕਰਕੇ ਪ੍ਰਾਇਮਰੀ ਹੈਲਥ ਸੈਂਟਰ ਬਣਾਇਆ ਗਿਆ ਹੈ। ਇਥੇ ਜ਼ਮੀਨ ਦਾ ਝਗੜਾ ਸੀ। ਹੁਣ ਕੋਰਟ ਨੇ 23 ਮਈ, 1991 ਨੂੰ **ਫੈਸਲਾ** ਕੀਤਾ ਹੈ। ਕਾਮਰੇਡ ਮੋਹਣ ਸਿੰਘ ਜੋਸ਼ ਦੇ ਨਾਂ ਤੇ ਹਸਪਤਾਲ ਬਦਲਣ ਦਾ ਫੈਸਲਾ ਵੀ ਜਲਦੀ ਕਰ ਦੇਵਾਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਮੁੱਖ ਮੰਤਰੀ ਦੇ ਤੌਰ ਤੇ ਫੈਸਲਾ ਹੋ ਗਿਆ ਕਿ ਉਨ੍ਹਾਂ ਦੀ ਯਾਦ ਵਿੱਚ ਹਸਪਤਾਲ ਉਸਾਰਾਂਗੇ। ਮੇਰਾ ਪ੍ਰਸ਼ਨ ਇਹ ਹੈ ਕਿ ਹੁਣ ਜਦੋਂ ਕਿ ਝਗੜੇ ਵਾਲੀ ਜ਼ਮੀਨ ਦਾ ਫੈਸਲਾ ਵੀ ਹੋ ਚੁਕਿਆ ਹੈ, ਉਨ੍ਹਾਂ ਦੇ ਨਾਂ ਦਾ ਰਸਮੀ ਤੌਰ ਤੇ ਕਦੋਂ ਫੈਸਲਾ ਕੀਤਾ ਜਾਵੇਗਾ ਅਤੇ ਉਸਾਰੀ ਦਾ ਕੰਮ ਕਦੋਂ ਆਰੰਭ ਕੀਤਾ ਜਾਵੇਗਾ ?

**ਮੰਤਰੀ :** ਫੈਸਲਾ ਤਾਂ ਹੋ ਚੁੱਕਾ ਹੈ ਪਰ ਅਜੇ ਜ਼ਮੀਨ ਦਾ ਕਬਜ਼ਾ ਨਹੀਂ ਮਿਲਿਆ। ਕਬਜ਼ਾ ਮਿਲਣ ਉਪਰੰਤ ਤੁਰੰਤ ਹੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ਅਤੇ ਨਾਂ ਬਦਲਣ ਦਾ ਫੈਸਲਾ ਵੀ ਜਲਦੀ ਤੋਂ ਜਲਦੀ ਕਰ ਲਿਆ ਜਾਵੇਗਾ।

ਉਪਰੇਸ਼ਨ ਬਲੈਕ ਬੋਰਡ ਸਕੀਮ ਅਧੀਨ ਫੰਡਾਂ ਦੀ ਵੰਡ ਵਿੱਚ ਕੁਵਰਤੋਂ

*334. **ਸ੍ਰੀ ਸਰਵਾਰ ਸਿੰਘ :** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਜਨਵਰੀ, 1988 ਤੋਂ ਹੁਣ ਤੱਕ ਉਪਰੇਸ਼ਨ ਬਲੈਕ ਬੋਰਡ ਸਕੀਮ ਅਧੀਨ ਸਕੂਲਾਂ ਨੂੰ ਜ਼ਿਲ੍ਹਾਵਾਰ ਕਿੰਨੀ ਕਿੰਨੀ ਰਕਮ ਵੰਡੀ ਗਈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਵਿਚੋਂ ਕਿੰਨੀ ਰਕਮ ਦੇ ਬੈਂਕ ਡਰਾਫਟ ਵੰਡਣ ਲਈ ਪੈਂਡਿੰਗ ਪਏ ਹਨ ;

(ੲ) ਕੀ ਉਕਤ ਸਕੀਮ ਅਧੀਨ ਕੁਵਰਤੋਂ ਦਾ ਕੋਈ ਕੇਸ ਸਰਕਾਰ ਦੇ ਨੋਟਿਸ ਵਿਚ ਆਇਆ ਹੈ ?

**ਸ੍ਰੀ ਹਰਨਾਮ ਦਾਸ ਜੌਹਰ :** (ੳ) ਭਾਰਤ ਸਰਕਾਰ ਵਲੋਂ ਸਾਲ 1987-88, 1988-89 ਅਤੇ 1991-92 ਦੌਰਾਨ ਅਪਰੇਸ਼ਨ ਬਲੈਕ ਬੋਰਡ ਸਕੀਮ ਅਧੀਨ ਦਿੱਤੇ ਫੰਡਜ਼ ਦੀ ਜ਼ਿਲ੍ਹਾਵਾਰ ਵੰਡ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਸਾਲ | | | |
|---|---|---|---|---|---|---|
| | | | 1987-88 | 1988-89 | 1991-92 | ਜੋੜ |
| 1. | ਅੰਮ੍ਰਿਤਸਰ | ... | 39,11,610 | 28,20,460 | 4,49,425 | 1,81,495 |
| 2. | ਬਠਿੰਡਾ | ... | 12,74,562 | 18,76,628 | 1,71,839 | 33,23,029 |
| 3. | ਫਰੀਦਕੋਟ | ... | 15,80,230 | 13,64,556 | 3,45,612 | 32,90,398 |
| 4. | ਫਿਰੋਜ਼ਪੁਰ | ... | 70,59,820 | 24,39,471 | ... | 94,99,291 |
| 5. | ਗੁਰਦਾਸਪੁਰ | ... | 59,56,968 | 33,13,484 | 3,56,252 | 96,26,704 |

[ਸਿੱਖਿਆ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਰਕਮ | | |
|---|---|---|---|---|---|
| | | 1987-88 | 1988-89 | 1991-92 | ਜੋੜ |
| 6. | ਜਲੰਧਰ | 26,29,288 | 21,33,141 | 6,04,822 | 53,67,251 |
| 7. | ਹੁਸ਼ਿਆਰਪੁਰ | 25,33,284 | 26,15,720 | 6,56,084 | 58,05,088 |
| 8. | ਕਪੂਰਥਲਾ | 20,58,940 | 17,25,350 | ... | 37,84,290 |
| 9. | ਲੁਧਿਆਣਾ | 19,28,086 | 20,58,602 | 3,89,135 | 43,75,823 |
| 10. | ਪਟਿਆਲਾ | 24,67,108 | 34,04,824 | 5,62,265 | 64,34,197 |
| 11. | ਰੋਪੜ | 26,30,870 | 28,11,476 | 1,08,326 | 55,50,672 |
| 12. | ਸੰਗਰੂਰ | 14,53,848 | 20,04,498 | 3,55,995 | 38,14,341 |
| | ਕੁੱਲ ਜੋੜ | 3,54,84,614 | 2,65,68,210 | 39,99,755 | 6,80,52,579 |

(ਅ) ਬੈਂਕ ਡਰਾਫਟ ਦੀ ਸ਼ਕਲ ਵਿੱਚ ਡੀ.ਪੀ.ਆਈ. (ਪ੍ਰ) ਦੇ ਦਫਤਰ ਵਿੱਚ ਸਾਲ 1991-92 ਵਿੱਚ ਅਲਾਟ ਕੀਤੀ ਹੋਈ 39,97,756 ਰੁਪਏ ਦੀ ਰਕਮ ਹੈ। ਜਿਹੜੀ ਰਕਮ ਬੈਂਕ ਡਰਾਫਟ ਦੇ ਰੂਪ ਵਿੱਚ ਜਿਲ੍ਹਾ ਸਿੱਖਿਆ ਅਫਸਰਾਂ ਕੋਲ ਪਈ ਹੈ ਉਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਰਕਮ |
|---|---|---|
| 1. | ਸੰਗਰੂਰ | 4,21,722 |
| 2. | ਫਿਰੋਜ਼ਪੁਰ | 5,09,216 |
| 3. | ਰੋਪੜ | 5,62,792 |
| 4. | ਲੁਧਿਆਣਾ | 3,85,382 |
| 5 | ਹੁਸ਼ਿਆਰਪੁਰ | 3,07,669 |
| 6. | ਫਰੀਦਕੋਟ | 1,75,731 |
| 7. | ਅੰਮ੍ਰਿਤਸਰ | 4,24,840 |
| 8. | ਕਪੂਰਥਲਾ | 46,964 |
| 9. | ਜਲੰਧਰ | 42,565 |
| 10. | ਗੁਰਦਾਸਪੁਰ | 3,69,509 |
| 11. | ਬਠਿੰਡਾ | 3,14,000 |
| 12. | ਪਟਿਆਲਾ | (ਸੂਚਨਾ ਪ੍ਰਾਪਤ ਨਹੀਂ ਹੋਈ) |

(ੲ) ਨਹੀਂ ਜੀ

**ਸ੍ਰੀ ਸਜਵਾਰ ਸਿੰਘ** : ਮੈਂ ਮੰਤਰੀ ਜੀ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਵੇਲੇ ਗੁਰੂ ਹਰ ਸਹਾਏ, ਬਲਾਕ ਸਿਖਿਆ ਦਫਤਰ ਵਿੱਚ 75 ਹਜ਼ਾਰ ਰੁਪਏ ਪਿਛਲੇ ਕਈ ਸਾਲਾਂ ਤੋਂ ਪਏ ਹਨ। ਇਸ ਸਬੰਧ ਵਿੱਚ ਸਬੰਧਤ ਅਫਸਰਾਂ ਦੇ ਖਿਲਾਫ ਅਣਗਹਿਲੀ ਲਈ ਕੋਈ ਕਾਰਵਾਈ ਕਰੋਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਨੋਟਿਸ ਵਿੱਚ ਲਿਆਂਦਾ ਹੈ, ਅਸੀਂ ਇਨਕੁਆਰੀ ਕਰਵਾ ਲਵਾਂਗੇ। ਜੇਕਰ ਲਿਖ ਕੇ ਦੇਣ ਤਾਂ ਹੋਰ ਵੀ ਬਿਹਤਰ ਹੋਵੇਗਾ।

**ਸ੍ਰੀ ਸਜਵਾਰ ਸਿੰਘ** : ਇਸ ਸਕੀਮ ਅਧੀਨ ਜਿਹੜਾ ਵੀ ਸਮਾਨ ਆਉਂਦਾ ਹੈ, ਉਹ ਮਾਸਟਰਾਂ ਦੇ ਘਰਾਂ ਵਿਚ ਹੀ ਜਾਂਦਾ ਹੈ। ਕੁਝ ਇਹੋ ਜਿਹਾ ਵੀ ਸਮਾਨ ਹੈ ਜਿਸ ਦੀਆਂ ਕਿ ਉਨ੍ਹਾਂ ਜਾਅਲੀ ਰਸੀਦਾਂ ਬਣਾਈਆਂ ਹੋਈਆਂ ਹਨ। ਕੀ ਉਨਾਂ ਦੇ ਖਿਲਾਫ ਕੋਈ ਕਾਰਵਾਈ ਕਰੋਗੇ ?

**ਮੰਤਰੀ** : ਇਸ ਸਕੀਮ ਵਿੱਚ ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣ ਵਾਸਤੇ, ਟੀਚਰਾਂ ਦੀਆਂ ਤਨਖਾਹਾਂ ਔਰ ਦੂਸਰੇ ਇਨਫਰਾਸਟਰਕਚਰ ਲੈਣ ਵਾਸਤੇ ਪ੍ਰੋਵੀਜਨ ਹੈ। ਜੇਕਰ ਇਹ ਕਿਸੇ ਟੀਚਰ ਦਾ ਨਾਂ ਲਿਖ ਕੇ ਦੇਂਦੇ ਹਨ ਕਿ ਉਸ ਦੇ ਘਰ ਸਮਾਨ ਪਿਆ ਹੈ ਤਾਂ ਅਸੀਂ ਛਾਪਾ ਮਾਰ ਕੇ ਦੇਖ ਲਵਾਂਗੇ।

**ਸ੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਮੇਰੇ ਇਹ ਨੋਟਿਸ ਵਿੱਚ ਆਇਆ ਹੈ ਕਿ ਜੋ ਸਕੂਲਾਂ ਨੂੰ ਇਸ ਸਕੀਮ ਅਧੀਨ ਬੱਚਿਆਂ ਦੀ ਬਿਹਤਰੀ ਵਾਸਤੇ ਪੈਸਾ ਦਿੱਤਾ ਗਿਆ ਹੈ, ਕੀ ਉਹ ਫੰਡਜ਼ ਵਾਕਿਆ ਹੀ ਬੱਚਿਆਂ ਦੀ ਬਿਹਤਰੀ ਲਈ ਇਸ ਸਕੀਮ ਅਧੀਨ ਵਰਤਿਆ ਗਿਆ ਹੈ ਜਾਂ ਫਿਰ ਛੇ ਮਹੀਨੇ ਤੋਂ ਪੈਂਡਿੰਗ ਪਿਆ ਹੈ ਅਤੇ ਜਾਅਲੀ ਬਿਲ ਬਣਾ ਕੇ ਕਾਗਜ਼ੀ ਕਾਰਵਾਈ ਕੀਤੀ ਜਾ ਰਹੀ ਹੈ .........

**ਸ੍ਰੀ ਸਪੀਕਰ** : ਸ੍ਰੀ ਸਜਵਾਰ ਸਿੰਘ ਜੀ, ਇਨਫਰਮੇਸ਼ਨ ਮੰਗੋ। Please resume your seat.

**ਸ੍ਰੀ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣਗੇ ਕਿ ਇਹ ਜਿਹੜਾ ਰੁਪਿਆ ਡਿਸਟ੍ਰਿਕਟ-ਵਾਈਜ਼ ਰੱਖਿਆ ਗਿਆ ਹੈ ਬਿਲਡਿੰਗ ਬਣਾਉਣ ਲਈ ਜਾਂ ਲਾਇਬਰੇਰੀ ਦੀਆਂ ਕਿਤਾਬਾਂ ਆਦਿ ਖਰੀਦਣ ਲਈ। ਸਪੀਕਰ ਸਾਹਿਬ, ਕੋਈ ਲਾਇਬਰੇਰੀ ਚਲ ਹੀ ਨਹੀਂ ਰਹੀ। ਕੀ ਇਸ ਕੰਮ ਦੀ ਦੇਖ ਭਾਲ ਲਈ ਕੋਈ ਕਮੇਟੀ ਆਦਿ ਬਣਾਈ ਗਈ ਹੈ ਜਾਂ ਕਿਸ ਦੇ ਕੋਲ ਪਾਵਰ ਹੁੰਦੀ ਹੈ ਜਿਸ ਨੇ ਇਹ ਕੰਮ ਫਾਈਨਲ ਕਰਨਾ ਹੁੰਦਾ ਹੈ ਅਤੇ ਕੀ ਕਿਤਾਬਾਂ ਦੀ ਪ੍ਰਚੇਜ਼ ਆਦਿ ਲਈ ਵੀ ਕੋਈ ਕਮੇਟੀ ਬਣਾਈ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਸਮਾਨ ਖਰੀਦਿਆ ਜਾਂਦਾ ਹੈ ਜਾਂ ਕਿਤਾਬਾਂ ਦੀ ਖਰੀਦ ਕੀਤੀ ਜਾਂਦੀ ਹੈ, ਉਹ ਕਮੇਟੀ ਦੇ ਬਗੈਰ ਇਕ ਬੰਦੇ ਤੇ ਨਹੀਂ ਛੱਡਿਆ ਜਾ ਸਕਦਾ। ਬਾਕਾਇਦਾ ਕਮੇਟੀਆਂ ਬਣਾਈਆਂ ਗਈਆਂ ਹਨ ਅਤੇ ਉਨ੍ਹਾਂ ਦੇ ਫੈਸਲੇ ਦੇ ਮੁਤਾਬਕ ਹੀ ਕੰਮ ਹੁੰਦੇ ਹਨ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ 15 ਲੱਖ ਰੁਪਿਆ ਜ਼ਿਲ੍ਹਾ ਕਪੂਰਥਲਾ ਦੇ ਡੀ.ਈ.ਓ. (ਪ੍ਰਾਇਮਰੀ) ਨੂੰ ਡੀ.ਪੀ.ਆਈ. (ਪ੍ਰਾਇਮਰੀ) ਨੇ ਇਸ ਸਕੀਮ ਦੇ ਅਧੀਨ ਦਿੱਤਾ ਸੀ। ਉਸ ਦਾ ਸਮਾਨ ਖਰੀਦਣਾ ਸੀ। ਇਹ ਮਸਲਾ ਪਲੈਨਿੰਗ ਬੋਰਡ ਵਿੱਚ ਵੀ ਪੇਸ਼ ਹੋਇਆ। ਉਹ ਸਮਾਨ ਅਜੇ ਤੱਕ ਕਿਉਂ ਨਹੀਂ ਖਰੀਦਿਆ ਗਿਆ? ਇਸ ਸਬੰਧ ਵਿੱਚ ਦੋਸ਼ੀ ਅਧਿਕਾਰੀ/ਕਰਮਚਾਰੀ ਵਿਰੁੱਧ ਐਕਸ਼ਨ ਲਿਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਕੀ ਪੁਛਦੇ ਹਨ, ਮੈਨੂੰ ਇਨ੍ਹਾਂ ਦਾ ਸਵਾਲ ਹੀ ਸਮਝ ਵਿੱਚ ਨਹੀਂ ਆਇਆ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਇਸ ਸਕੀਮ ਅਧੀਨ 15 ਲੱਖ ਰੁਪਿਆ ਡੀ.ਪੀ.ਆਈ. ਪ੍ਰਾਇਮਰੀ ਐਜੂਕੇਸ਼ਨ ਵਲੋਂ ਡੀ.ਈ.ਓ. (ਪ੍ਰਾਇਮਰੀ) ਕਪੂਰਥਲਾ ਨੂੰ ਭੇਜਿਆ ਗਿਆ ਸੀ, ਉਹ ਯੂਟੇਲਾਈਜ਼ ਨਹੀਂ ਹੋਇਆ ਅਤੇ ਉਹ ਅਨ-ਯੂਟੇਲਾਈਜ਼ ਪਿਆ ਹੈ, ਇਸ ਦਾ ਕੀ ਕਾਰਨ ਹੈ ?

**Mr. Speaker :** This is no supplementary. You are giving information. Please resume your seat. I call upon the next question.

---

## ਰਾਜ ਵਿਚ ਬਾਲ ਮਜ਼ਦੂਰੀ ਤੇ ਰੋਕ

*268. **ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਬਾਲ ਮਜ਼ਦੂਰੀ ਨੂੰ ਰੋਕਣ ਲਈ ਅਪਣਾਏ ਗਏ ਜਾਂ ਅਪਣਾਏ ਜਾਣ ਵਾਲੇ ਉਪਾਵਾਂ ਦਾ ਵੇਰਵਾ ਕੀ ਹੈ ?

**ਸਰਦਾਰ ਗੁਲਜ਼ਾਰ ਸਿੰਘ :** ਬਾਲ ਕਿਰਤੀਆਂ ਦੇ ਸ਼ੋਸ਼ਣ ਨੂੰ ਰੋਕਣ ਲਈ ਸਮੇਂ ਸਮੇਂ ਸਿਰ (ੳ) ਫੈਕਟਰੀ ਐਕਟ, 1948 (ਅ) ਪੰਜਾਬ ਸ਼ਾਪਸ ਤੇ ਕਮਰਸ਼ੀਅਲ ਇਸਟੇਬਲਿਸ਼ਮੈਂਟ ਐਕਟ, 1958 ਅਤੇ (ੲ) ਚਾਈਲਡ ਲੇਬਰ (ਪਰੋਹਿਸ਼ਬਸ਼ਨ ਐਂਡ ਰੈਗੂਲੇਸ਼ਨ) ਐਕਟ,1986 ਹੇਠ ਨਿਰੀਖਣ ਕਰਨਾ ਰਾਜ ਦੇ ਕਿਰਤ ਵਿਭਾਗ ਦੇ ਖੇਤਰੀ ਅਮਲੇ ਦੀਆਂ ਡਿਊਟੀਆਂ ਵਿਚ ਸ਼ਾਮਲ ਹੈ ਅਤੇ ਇਹ ਯਕੀਨੀ ਬਣਾਉਣ ਲਈ ਕਿ ਬੱਚਿਆਂ ਦੇ ਸੋਸ਼ਣ ਤੇ ਰੋਕ ਲਗਾਉਣ ਸਬੰਧੀ ਉਪਰੋਕਤ ਐਕਟਾਂ ਦੀ ਉਲੰਘਣਾ ਤਾਂ ਨਹੀਂ ਹੋ ਰਹੀ, ਬਾਰੇ ਨਿਰੀਖਣਾਂ ਕੀਤੀਆਂ ਜਾਂਦੀਆਂ ਹਨ । ਸਮੇਂ ਸਮੇਂ ਸਿਰ ਕੀਤੇ ਨਿਰੀਖਣਾਂ ਤੋਂ ਇਲਾਵਾ ਉਡਣ-ਦਸਤਿਆਂ ਵੱਲੋਂ ਵੀ ਉਪਰੋਕਤ ਦੱਸੇ ਐਕਟਾਂ ਅਧੀਨ ਅਚਨਚੇਤ ਨਿਰੀਖਣਾਂ ਕੀਤੀਆਂ ਜਾਂਦੀਆਂ ਹਨ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਉਨ੍ਹਾਂ ਨੇ ਉਡਣ-ਦਸਤੇ ਬਣਾਏ ਹਨ ਬਾਲ ਮਜ਼ਦੂਰੀ ਨੂੰ ਰੋਕਣ ਦੇ ਲਈ, ਕੀ ਉਨ੍ਹਾਂ ਦੀ ਜਾਣਕਾਰੀ ਦੇ ਵਿੱਚ ਕੋਈ ਅਜਿਹਾ ਕੇਸ ਆਇਆ ? ਜੇ ਆਇਆ ਹੈ ਤਾਂ ਉਸ ਨੂੰ ਰੋਕਣ ਦੇ ਲਈ ਕੀ ਉਪਰਾਲੇ ਕੀਤੇ ਗਏ ?

**ਰਾਜ ਮੰਤਰੀ :** ਫਲਾਇੰਗ ਸਕੁਐਡ ਵਲੋਂ ਕਈ ਥਾਵਾਂ ਤੇ ਛਾਪੇ ਮਾਰੇ ਗਏ ਹਨ ਪਰੰਤੂ ਹੁਣ ਤੱਕ ਕੋਈ ਕੇਸ ਸਾਹਮਣੇ ਨਹੀਂ ਆਇਆ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਇਹ ਉਡਣ ਦਸਤੇ ਤਾਂ ਪਤਾ ਨਹੀਂ ਕਿੱਥੇ ਉਡਦੇ ਹੋਣਗੇ । ਤੁਸੀਂ ਕਿਸੇ ਵੀ ਸੜਕ ਤੇ ਚਲੇ ਜਾਓ ਹੋਟਲਾਂ ਤੇ ਪੰਜ-ਪੰਜ, ਸਤ-ਸਤ ਸਾਲ ਦੇ ਬੱਚੇ ਜੂਠੇ ਭਾਂਡੇ ਧੋਂਦੇ ਹਨ ਅਤੇ ਇਸੇ ਤਰ੍ਹਾਂ ਭੱਠਿਆਂ ਤੇ ਪੰਜ-ਪੰਜ, ਸੱਤ-ਸੱਤ ਸਾਲ ਦੇ ਬੱਚੇ ਮਜ਼ਦੂਰੀ ਕਰਦੇ ਹਨ, ਉਸ ਦੇ ਬਾਰੇ ਇਹ ਦੱਸਣ ਦੀ ਖੇਚਲ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਪੰਜਾਬ ਵਿੱਚ ਬਾਲ ਕਿਰਤੀ ਆਮ ਤੌਰ ਤੇ ਢਾਬਿਆਂ, ਰੈਸਟੋਰਾਂਟਾਂ ਅਤੇ ਹਲਵਾਈਆਂ ਦੀਆਂ ਦੁਕਾਨਾਂ ਤੇ ਪਾਏ ਜਾਂਦੇ ਹਨ । ਰਾਜ ਦੇ ਕਿਰਤ ਵਿਭਾਗ ਕੋਲ ਲੱਗ ਭਗ 125 ਖੇਤਰੀ ਅਧਿਕਾਰੀ/ਇਨਸਪੈਕਟਰ ਹਨ ਜਿਨ੍ਹਾਂ ਦਾ ਕੰਮ ਫੈਕਟਰੀ ਐਕਟ 1948, ਪੰਜਾਬ ਸ਼ਾਪਸ

ਐਂਡ ਕਮਰਸ਼ੀਅਲ ਐਸਟੈਬਲਿਸ਼ਮੈਂਟਸ ਐਕਟ, 1958 ਅਤੇ ਚਾਈਲਡ ਲੇਬਰ (ਪ੍ਰੋਹਿਬਸ਼ਨ ਐਂਡ ਰੈਗੂ-ਲੇਸ਼ਨ ਐਕਟ) 1986 ਦੇ ਉਪਬੰਧਾਂ ਨੂੰ ਲਾਗੂ ਕਰਵਾਉਣਾ ਹੈ। ਇਨ੍ਹਾਂ ਉਪਬੰਧਾਂ ਵਿਚ ਬਾਲ ਕਿਰਤੀਆਂ ਦੇ ਕਾਨੂੰਨਾਂ ਨੂੰ ਲਾਗੂ ਕਰਵਾਉਣਾ ਵੀ ਸ਼ਾਮਲ ਹੈ। ਜਿਨ੍ਹਾਂ ਅਦਾਰਿਆਂ ਵਲੋਂ ਕਿਰਤ ਕਾਨੂੰਨਾਂ ਦੀ ਉਲੰਘਣਾ ਕੀਤੀ ਜਾਂਦੀ ਹੈ, ਉਨ੍ਹਾਂ ਵਿਰੁੱਧ ਵਿਭਾਗ ਵਲੋਂ ਕਾਨੂੰਨੀ ਕਾਰਵਾਈ ਕੀਤੀ ਜਾਂਦੀ ਹੈ।

**श्रीमति लक्ष्मी कान्ता चावला:** अध्यक्ष महोदय, मैं मन्त्री जी से आपके द्वारा पूछना चाहती हूं कि सड़कों पर लुक डालने वाले, ईंटों के भट्ठों पर काम करने वाले और दूसरे संस्थानों में काम करने वाले बच्चे इन एक्टों के अधीन, जिन पांच छे एक्टों का नाम मन्त्री जी ने बताया है, उन में यह बच्चे आते हैं या नहीं, और क्या फैक्टरी इन्सपैक्टर्ज इनको देखते हैं व कोई ऐक्शन लेते है ?

ਰਾਜ ਮੰਤਰੀ : ਸਪੀਕਰ ਸਾਹਿਬ, ਭੱਠਿਆਂ ਤੇ ਕੰਮ ਕਰਨ ਵਾਲੇ, ਸੜਕਾਂ ਤੇ ਕੰਮ ਕਰਨ ਵਾਲੇ ਬੱਚੇ ਵੀ ਇਸ ਬਾਲ ਕਿਰਤੀ ਐਕਟ ਵਿੱਚ ਆਉਂਦੇ ਹਨ। ਜੇਕਰ ਕੋਈ ਇਸ ਤਰ੍ਹਾਂ ਦੀ ਗੱਲ ਇਨ੍ਹਾਂ ਦੇ ਨੋਟਿਸ ਵਿੱਚ ਹੈ ਤਾਂ ਉਸਦੇ ਲਈ ਸੈਪਰੇਟ ਨੋਟਿਸ ਦੇ ਦੇਣ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜੋ ਆਪਣੇ ਜਵਾਬ ਵਿੱਚ ਵੇਰਵਾ ਦੱਸਿਆ ਹੈ ਅਤੇ ਕਿਹਾ ਹੈ ਨਿਰੀਖਣਾਂ ਕੀਤੀਆਂ ਜਾਂਦੀਆਂ ਹਨ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਕੇਸਿਜ਼ ਫੜੇ ਗਏ ਹਨ ਅਤੇ ਇਨ੍ਹਾਂ ਕੇਸਾਂ ਵਿੱਚ ਜਿਹੜੇ ਮਾਲਕ ਦੋਸ਼ੀ ਪਾਏ ਗਏ ਹਨ, ਕੀ ਉਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਵੀ ਲਿਆ ਹੈ, ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ ਹਨ ?

ਰਾਜ ਮੰਤਰੀ : ਸਪੀਕਰ ਸਾਹਿਬ, ਫਲਾਇੰਗ ਸਕੁਐਡ ਦੀ ਸਥਾਪਨਾ ਹਾਲੀ ਹੁਣੇ ਹੀ ਕੀਤੀ ਗਈ ਹੈ ਅਤੇ 2-4 ਫੈਕਟਰੀਆਂ ਤੇ ਹੀ ਰੇਡ ਹੋਏ ਹਨ।

---

## ਤਹਿਸੀਲ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ਵਿਚ ਕੁਝ ਰੂਟਾਂ ਤੇ ਅਨਿਯਮਿਤ ਬੱਸ ਸੇਵਾ

*298. **ਸ੍ਰੀ ਰਘੂਨਾਥ ਸਹਾਏ ਪੁਰੀ :** ਕੀ ਟਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ----

(ੳ) ਕੀ ਇਹ ਠੀਕ ਹੈ ਕਿ ਪੰਜਾਬ ਰੋਡਵੇਜ਼ ਦਾ ਪਠਾਨਕੋਟ ਡਿਪੂ ਤਹਿਸੀਲ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ਵਿਚ ਹੇਠ ਲਿਖੇ ਰੂਟਾਂ ਤੇ ਆਪਣੀਆਂ ਬੱਸਾਂ ਚਲਾਉਂਦਾ ਸੀ :---

1. ਪਠਾਨਕੋਟ ਤੋਂ ਬਲੀਨਾ ਬਰਾਸਤਾ ਸ਼ਾਹਪੁਰ ਕੰਡੀ ;
2. ਪਠਾਨਕੋਟ ਤੋਂ ਸ਼ੇਹਾਰ ਛਾਹਮੀ ਬਰਾਸਤਾ ਸੁਜਾਨਪੁਰ ;
3. ਪਠਾਨਕੋਟ ਤੋਂ ਸਾਵਲਾ ਬਰਾਸਤਾ ਧੀਰਾ ;
4. ਪਠਾਨਕੋਟ ਤੋਂ ਘਰੋਟਾ ਬਰਾਸਤਾ ਦੀਨਾਨਗਰ ;
5. ਪਠਾਨਕੋਟ ਤੋਂ ਮਿਰਥਲ ਬਰਾਸਤਾ ਗੁਰਾ ਘਿਆਲਾ ;
6. ਪਠਾਨਕੋਟ ਤੋਂ ਸ਼ੇਰਪੁਰ ਬਰਾਸਤਾ ਸੁਜਾਨਪੁਰ ; ਅਤੇ
7. ਪਠਾਨਕੋਟ ਤੋਂ ਮਾਧੋਪੁਰ ਬਰਾਸਤਾ ਸੁਜਾਨਪੁਰ ।

[ਸ੍ਰੀ ਰਘੂਨਾਥ ਸਹਾਏ ਪੁਰੀ]

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਪਰੋਕਤ ਰੂਟਾਂ ਤੇ ਬੱਸਾਂ ਦੇ ਚੱਕਰ ਬਹੁਤ ਹੀ ਘਟਾ ਦਿੱਤੇ ਗਏ ਜਾਂ ਰੱਦ ਕਰ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ਅਤੇ ਉਪਰੋਕਤ ਰੂਟਾਂ ਤੇ ਬੱਸ ਸੇਵਾ ਨਿਯਮਿਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਜਾਗੀਰ ਸਿੰਘ** (ੲ) ਹਾਂ ਜੀ, ਸਿਵਾਏ ਰੂਟ, ਪਠਾਨਕੋਟ ਤੋਂ ਸ਼ੇਰਪੁਰ ਵਾਇਆ ਸੁਜਾਨਪੁਰ ਦੇ

(ਬੀ) ਪਠਾਨਕੋਟ ਤੋਂ ਮੀਰਥਲ ਬਰਾਸਤਾ ਗੁਡਾਸਿਆਣਾ ਰੂਟ ਤੇ ਨਿਰਵਿਘਨ ਬੱਸ ਸੇਵਾ ਚਲਾਈ ਜਾਂਦੀ ਰਹੀ ਹੈ। ਤਿੰਨ ਰੂਟਾਂ ਤੇ ਪਠਾਨਕੋਟ ਤੋਂ ਬਲੇਵਾ ਬਰਾਸਤਾ ਸ਼ਾਹਪੁਰ ਕੰਢੀ, ਪਠਾਨਕੋਟ ਤੋਂ ਘਰੋਟਾ ਬਰਾਸਤਾ ਦੀਨਾਨਗਰ ਅਤੇ ਪਠਾਨਕੋਟ ਤੋਂ ਮਾਧੋਪੁਰ ਬਰਾਸਤਾ ਸੁਜਾਨਪੁਰ ਰੂਟ ਘਾਟੇਵੰਦਾ ਹੋਣ ਕਾਰਨ ਬੰਦ ਕਰ ਦਿੱਤੇ ਗਏ ਸਨ ਅਤੇ ਮਿਤੀ 20 ਜੂਨ, 1992 ਤੋਂ ਮੁੜ ਚਾਲੂ ਕਰ ਦਿੱਤੇ ਗਏ ਹਨ। ਪਠਾਨਕੋਟ ਤੋਂ ਸੇਹਰ ਛੰਮੀ ਅਤੇ ਪਠਾਨਕੋਟ ਤੋਂ ਛਾਵਣੀ ਬਰਾਸਤਾ ਧੀਰਾ ਰੂਟਾਂ ਤੇ ਬੱਸ ਸੇਵਾ ਵੀ ਘਾਟੇਵੰਦ ਹੋਣ ਕਾਰਨ ਬੰਦ ਕਰ ਦਿੱਤੀ ਗਈ ਹੈ। ਇਹਨਾਂ ਰੂਟਾਂ ਤੇ ਮਿਨੀ ਬੱਸਾਂ ਅਤੇ ਹੋਰ ਟਰਾਂਸਪੋਰਟ ਵਸੀਲਿਆਂ ਰਾਹੀਂ ਲੋੜੀਂਦੀ ਬੱਸ ਸੇਵਾ ਪ੍ਰਦਾਨ ਕੀਤੀ ਜਾ ਰਹੀ ਹੈ।

**ਸ੍ਰੀ ਰਘੂਨਾਥ ਸਹਾਏ ਪੁਰੀ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 20 ਜੂਨ, 1992 ਤੋਂ ਇਹ ਬੱਸਾਂ ਮੁੜ ਚਾਲੂ ਕਰ ਦਿੱਤੀਆਂ ਹਨ ਜਿਹੜੀਆਂ ਬੜੀ ਦੇਰ ਤੋਂ ਬੰਦ ਸਨ। ਕੀ ਮਨਿਸਟਰ ਸਾਹਿਬ ਇਸ ਗੱਲ ਦਾ ਵਿਸ਼ਵਾਸ ਦੁਆਉਣਗੇ ਕਿ ਜਿਹੜੀਆਂ ਬਸਾਂ ਇਨ੍ਹਾਂ ਰੂਟਸ ਤੇ ਚਾਲੂ ਕੀਤੀਆਂ ਹਨ, ਇਹ ਥੋੜੇ ਦਿਨਾਂ ਲਈ ਨਹੀਂ ਹੋਣਗੀਆਂ, ਰੈਗੂਲਰ ਚਲਣਗੀਆਂ ਅਤੇ ਪੂਰੇ ਟਾਈਮ ਲਈਆਂ ਚਲਣਗੀਆਂ ?

**ਸ੍ਰੀ ਸਪੀਕਰ :** ਇਸ ਹਾਈਪੋਥੈਟੀਕਲ ਹੈ, ਇਹ ਸਪਲੀਮੈਂਟਰੀ ਨਹੀਂ ਬਣਦਾ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ............

**Mr. Speaker :** I have disallowed the supplementary.

**ਸ੍ਰੀ ਰਘੂਨਾਥ ਸਹਾਏ ਪੁਰੀ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਿਹੜਾ ਦੱਸਿਆ ਹੈ ਕਿ 2 ਬੱਸਾਂ ਦੇ ਰੂਟ ਅਨਇਕਨਾਮੀਕਲ ਹੋਣ ਕਰਕੇ ਬੱਸ ਸਰਵਿਸ ਬੰਦ ਕਰ ਦਿੱਤੀ ਗਈ ਹੈ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਰੂਟ ਬੜੇ ਇਮਪਾਰਟੈਂਟ ਹਨ। ਕੀ ਕੋਈ ਸਰਵੇ ਕਰਵਾ ਕੇ ਦੁਬਾਰਾ ਬਸਾਂ ਚਲਾਉਣ ਦਾ ਵਿਸ਼ਵਾਸ ਦਿਵਾਉਣਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ 20 ਜੂਨ 1992 ਨੂੰ ਕਿਹਾ ਸੀ ਕਿ ਉਹ ਰੂਟ ਚਲਾ ਦਿਤਾ ਜਾਵੇ ਉਹ ਚਲਾ ਦਿਤਾ ਗਿਆ ਹੈ, ਪਰ ਮੈਨੂੰ ਬੜਾ ਭਾਰੀ ਘਾਟਾ ਹੈ ਕਿ ਉਸ ਰੂਟ ਤੇ ਘਾਟਾ ਪੈ ਰਿਹਾ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਘਾਟੇ ਉਥੇ ਪੈਂਦੇ ਹਨ ਜਿਥੇ ਰਸਤੇ ਠੀਕ ਨਹੀਂ ਹਨ। ਜਿਹੜਾ ਇਨ੍ਹਾਂ ਨੇ ਮਿਨੀ ਬੱਸਾਂ ਦੇ ਪਰਮਿਟ ਦੇਣ ਬਾਰੇ ਕਿਹਾ ਹੈ, ਉਸ ਬਾਰੇ ਦੋਬਾਰਾ ਸਰਵੇ ਕਰਵਾ ਲਵਾਂਗੇ ਔਰ ਜੇਕਰ ਇਨ੍ਹਾਂ ਲੋਕਾਂ ਦੀ ਕੋਈ ਮੰਗ ਆਵੇਗੀ, ਬੱਸਾਂ ਵੀ ਚਲਾ ਦਿਆਂਗੇ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਰੋਡਵੇਜ਼ ਨੂੰ ਘਾਟੇ ਪੈਂਦੇ ਹਨ, ਇਸ ਦੇ ਕੀ ਕਾਰਨ ਹਨ ਔਰ ਸਰਕਾਰ ਇਸ ਘਾਟੇ ਨੂੰ ਦੂਰ ਕਰਨ ਲਈ ਕੀ ਕਦਮ ਚੁੱਕ ਰਹੀ ਹੈ ?

**ਰਾਜ ਮੰਤਰੀ** : ਇਹ ਘਾਟੇ ਉਨ੍ਹਾਂ ਰੂਟਾਂ ਤੇ ਪੈਂਦੇ ਹਨ ਜਿਥੇ ਸਵਾਰੀਆਂ ਨਹੀਂ ਮਿਲਦੀਆਂ। ਵੈਸੇ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਸਟਾਫ ਥਾਂ ਥਾਂ ਤੇ ਚੈਕਿੰਗ ਕਰਦਾ ਰਹਿੰਦਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਝ ਰੂਟਾਂ ਤੇ ਬਸਾਂ ਇਸ ਕਰਕੇ ਵੀ ਨਹੀਂ ਚਲਦੀਆਂ ਕਿਉਂਕਿ ਬਸਾਂ ਦੀ ਸ਼ਾਰਟੇਜ ਹੈ ਔਰ ਇਹ ਫੈਕਟ ਵੀ ਹੈ। ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਮੁੱਖ ਮੰਤਰੀ ਜੀ ਨੇ ਇਹ ਐਲਾਨ ਕੀਤਾ ਸੀ ਕਿ ਸਟੇਟ ਰੋਡਵੇਜ਼ ਦੀ ਕਾਰ-ਗੁਜ਼ਾਰੀ ਸੁਧਾਰਣ ਵਾਸਤੇ 900 ਬੱਸਾਂ ਖਰੀਦੀਆਂ ਜਾਣਗੀਆਂ; ਕੀ ਉਹ ਬਸਾਂ ਆ ਗਈਆਂ ਹਨ ਜਾਂ ਨਹੀਂ ?

**ਸ਼੍ਰੀ ਸਪੀਕਰ** : ਇਸ ਦੇ ਲਈ ਸੈਪਰੇਟ ਨੋਟਿਸ ਚਾਹੀਦਾ ਹੈ।

---

## ਅਨੰਦਪੁਰ ਸਾਹਿਬ—ਕੀਰਤਪੁਰ ਸਾਹਿਬ ਰੂਟਾਂ ਤੇ ਬੱਸਾਂ ਚਲਾਉਣਾ

*308. **ਸ਼੍ਰੀ ਰਮੇਸ਼ ਦੱਤ** : ਕੀ ਟਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਅਨੰਦਪੁਰ ਸਾਹਿਬ ਤੋਂ ਕੀਰਤਪੁਰ ਸਾਹਿਬ ਬਰਾਸਤਾ ਤਾਰਾਪੁਰ ਦਸਮੇਸ਼ ਅਕੈਡਮੀ ਪਹਾੜਪੁਰ, ਸਾਮਲਹ, ਬਲੌਲੀ ਦਾਹਿਨੀ, ਮਸੇਵਾਲ ਤਕ ਕੋਈ ਸਰਕਾਰੀ ਜਾਂ ਪ੍ਰਾਈਵੇਟ ਬੱਸ ਰੂਟ ਮਨਜ਼ੂਰ ਕੀਤੇ ਗਏ ਹਨ, ਜੇਕਰ ਅਜਿਹਾ ਹੋਵੇ ਤਾਂ ਕਿੰਨੇ ;

(ਅ) ਕੀ ਉਕਤ ਰੂਟਾਂ ਤੇ ਬੱਸਾਂ ਅਸਲ ਵਿਚ ਚਲਾਈਆਂ ਜਾ ਰਹੀਆਂ ਹਨ; ਜੇਕਰ ਨਹੀਂ, ਤਾਂ ਸਰਕਾਰ ਉਕਤ ਰੂਟਾਂ ਤੇ ਨਿਯਮਤ ਤੌਰ ਤੇ ਬੱਸਾਂ ਚਲਾਉਣ ਲਈ ਕੀ ਕਾਰਵਾਈ ਕਰਨ ਲਈ ਵਿਚਾਰ ਰੱਖਦੀ ਹੈ ?

**ਮਾਸਟਰ ਜਾਗੀਰ ਸਿੰਘ** : (ੳ) ਜੀ ਨਹੀਂ।

(ਅ) ਜੀ ਨਹੀਂ। ਲੋਕਾਂ ਦੀ ਮੰਗ ਆਉਣ ਤੇ ਯੋਗ ਕਾਰਵਾਈ ਕੀਤੀ ਜਾਵੇਗੀ।

**ਸ਼੍ਰੀ ਰਮੇਸ਼ ਦੱਤ** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ 1990 ਤੋਂ ਪਹਿਲਾਂ ਉਸ ਰੂਟ ਤੇ ਕੁਝ ਮਿਨੀ ਬੱਸਾਂ ਨੂੰ ਚਲਾਉਣ ਲਈ ਪਰਮਿਟ ਦਿਤੇ ਗਏ ਸਨ ਔਰ ਕੀ ਉਹ ਬੱਸਾਂ ਉਸ ਰੂਟ ਤੇ ਚਲਦੀਆਂ ਰਹੀਆਂ ਜਾਂ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਨੰਦਪੁਰ ਸਾਹਿਬ ਤੋਂ ਕੀਰਤਪੁਰ ਸਾਹਿਬ ਵਾਇਆ ਤਾਰਾਪੁਰ, ਦਸਮੇਸ਼ ਅਕੈਡਮੀ, ਪਹਾੜਪੁਰ, ਸਾਮਲਾਹ, ਬਲੌਲੀ, ਮਸੇਵਾਲ ਰੂਟ ਮਨਜ਼ੂਰ ਨਹੀਂ ਹੈ । ਪਰ ਕੀਰਤਪੁਰ ਸਾਹਿਬ ਤੋਂ ਦਸ਼ਮੇਸ਼ ਅਕੈਡਮੀ ਬਰਾਸਤਾ ਤਾਰਾਪੁਰ, ਪਹਾੜਪੁਰ, ਸਾਮਲਾਹ ਬਲੌਲੀ, ਦਾਰਨੀ ਮਸੇਵਾਲ ਰੂਟ ਲਈ ਇਕ ਮਿਨੀ ਬੱਸ ਪਰਮਿਟ ਮਨਜ਼ੂਰ ਕੀਤਾ ਹੋਇਆ ਸੀ ਪਰ ਬਾਦ ਵਿਚ ਇਸ ਰੂਟ ਨੂੰ ਸੜਕ ਦੇ ਆਵਾਜਾਈ ਦੇ ਲਈ ਯੋਗ ਨਾ ਹੋਣ ਕਾਰ ਣ ਘਟਾ ਕੇ ਬਬਲ-ਕੇ ਅਤੇ ਵਧਾ ਕੇ ਕੀਰਤਪੁਰ ਸਾਹਿਬ ਤੋਂ ਨੂਰਪੁਰਬੇਦੀ-ਬਰਾਸਤਾ ਕੋਟਲਾ, ਅਨੰਦਪੁਰ ਸਾਹਿਬ ਅਤੇ ਸੰਗਤਪੁਰ ਕਰ ਦਿਤਾ ਗਿਆ।

[ਰਾਜ ਮੰਤਰੀ, ਟਰਾਂਸਪੋਰਟ]

ਜੇਕਰ ਆਨੰਦਪੁਰ ਸਾਹਿਬ ਤੇ ਕੀਰਤਪੁਰ ਸਾਹਿਬ ਬਰਾਸਤਾ ਤਾਰਾਪੁਰ ਦਸ਼ਮੇਸ਼ ਅਕੈਡਮੀ-ਪਹਾੜਪੁਰ, ਸਾਮਲਾਹ, ਬਲੌਲੀ, ਸਮੇਵਾਲ ਰੂਟ ਤੇ ਪਰਮਿਟ ਮਨਜ਼ੂਰ ਕਰਨ ਲਈ ਕੋਈ ਪ੍ਰਤੀ ਬੇਨਤੀ ਪ੍ਰਾਪਤ ਹੋਵੇਗੀ ਤਾਂ ਯੋਗ ਕਾਰਵਾਈ ਕੀਤੀ ਜਾਵੇਗੀ।

**ਸ਼੍ਰੀ ਰਮੇਸ਼ ਦੱਤ :** ਕੀ ਮੰਤਰੀ ਜੀ ਦਸਣਗੇ ਕਿ ਡੀ.ਟੀ.ਓ. ਰੋਪੜ ਨੇ 1990 ਵਿਚ ਇਸ ਰੂਟ ਤੇ ਮਿਨੀ ਬਸਾਂ ਦੇ ਪਰਮਿਟ ਦੇਣ ਵਾਸਤੇ ਲੋਕਾਂ ਤੋਂ ਐਪਲੀਕੇਸ਼ਨਾਂ ਲਈਆਂ ਸਨ ?

**ਸ਼੍ਰੀ ਸਪੀਕਰ ;** ਇਸ ਦੇ ਲਈ ਸੈਪੇਰੇਟ ਨੋਟਿਸ ਦੇ ਦਿਓ।

**श्री मति लक्ष्मी कांता चावला:** अध्यक्ष महोदय, मैं आपके द्वारा मन्त्री जी से यह पूछना चाहती हूं कि जिन रास्तों पर यह कहते हैं कि घाटा पड़ रहा है, वहां की हालत यह है कि अगर 52 सवारियां बस के अन्दर हैं तो 100 सवारियां बस की छत के ऊपर होतीं हैं फिर यह घाटा किस तरह पड़ रहा है ?

**ਸ਼੍ਰੀ ਸਪੀਕਰ** ਇਸ ਦੇ ਲਈ ਸੈਪਰੇਟ ਨੋਟਿਸ ਦੇ ਦਿਓ।

**ਸ਼੍ਰੀ ਰਮੇਸ਼ ਦੱਤ :** ਸਪੀਕਰ ਸਾਹਿਬ, ਉਨ੍ਹਾਂ ਨੇ ਕਿਹਾ ਹੈ ਕਿ ਇਸ ਰੂਟ ਲਈ ਕੋਈ ਡਿਮਾਂਡ ਆਵੇਗੀ ਤਾਂ ਉਹ ਵਿਚਾਰ ਕਰਨਗੇ। ਮੈਂ ਕਹਿੰਦਾ ਹਾਂ ਕਿ ਡਿਮਾਂਡ ਆ ਚੁੱਕੀ ਹੈ ਔਰ ਐਪਲੀਕੇਸ਼ਨਾਂ ਲਈਆਂ ਗਈਆਂ ਹਨ। ਉਸ ਏਰੀਏ ਦੇ ਵਿਚ 10/15 ਮੀਲ ਲੋਕਾਂ ਨੂੰ ਆਉਣਾ ਜਾਣਾ ਪੈਂਦਾ ਹੈ ਜਿਸ ਨਾਲ ਬੜੀ ਕਠਿਨਾਈ ਹੁੰਦੀ ਹੈ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਲਿਖ ਕੇ ਦੇ ਦਿਓ ਉਸ ਉਤੇ ਬਾਕਾਇਦਾ ਇਨਕੁਆਰੀ ਕਰਵਾਵਾਂਗੇ ਔਰ ਪਤਾ ਕਰਾਂਗੇ ਕਿ ਇਹ ਗੱਲ ਕਿੱਥੇ ਖੜੀ ਹੈ। ਕਿਉਂਕਿ ਤੁਸੀਂ ਸਵਾਲ ਵਿਚ ਇਹ ਗੱਲ ਨਹੀਂ ਕਹੀ, ਇਸ ਲਈ ਤੁਸੀਂ ਲਿਖ ਕੇ ਦੇ ਦਿਓ।

(ਇਸ ਸਮੇਂ ਮਾਨਯੋਗ ਮੈਂਬਰ ਡਾਕਟਰ ਰਮੇਸ਼ ਦੱਤ ਸ਼ਰਮਾ ਜੀ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ)

**ਸ਼੍ਰੀ ਸਪੀਕਰ** ਤੁਸੀਂ ਦੋ ਸਪਲੀਮੈਂਟਰੀ ਪੁੱਛ ਚੁਕੇ ਹੋ। (pointing towards Treasury Benches) Any supplementary from this side'

**ਡਾਕਟਰ ਹਰਬੰਸ ਲਾਲ** ਮਾਨਯੋਗ ਸਪੀਕਰ ਸਾਹਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਸ ਤਰ੍ਹਾਂ ਕਹਿ ਰਹੇ ਹਨ ਕਿ ਪਿੰਡਾਂ ਨੂੰ ਵੱਧ ਤੋਂ ਵੱਧ ਰੂਟ ਦੇਵਾਂਗੇ, ਵੱਧ ਤੋਂ ਵੱਧ ਸਹੂਲਤਾਂ ਦੇਵਾਂਗੇ ਜਦੋਂ ਕਿ ਸਾਡੇ ਸਰਹੰਦ ਤੋਂ ਚੰਡੀਗੜ੍ਹ ਵਾਇਆ ਪਿੰਡ ਖੇੜਾ ਬਡਾਲੀ ਤਿੰਨ ਰੂਟ ਚਲਦੇ ਸਨ ਜਿਹੜੇ ਕਿ ਬੰਦ ਹੋ ਗਏ ਹਨ। ਪਿਛਲੇ ਅਸੰਬਲੀ ਸੈਸ਼ਨ ਵਿਚ ਵੀ ਮੈਂ ਇਹ ਸਵਾਲ ਕੀਤਾ ਸੀ ਔਰ ਇਨ੍ਹਾਂ ਨੇ ਵਿਸ਼ਵਾਸ ਦਿਵਾਇਆ ਸੀ ਕਿ ਉਹ ਰੂਟ ਚਾਲੂ ਕਰਾਂਗੇ। ਪਹਿਲਾਂ ਤਾਂ ਬੰਦ ਹੋ ਗਏ ਸੀ ਕਿਉਂਕਿ ਪਾਪੂਲਰ ਸਰਕਾਰ ਨਹੀਂ ਸੀ ਪਰ ਹੁਣ ਤਾਂ ਆਪਣੀ ਪਾਪੂਲਰ ਸਰਕਾਰ ਹੈ, ਫਿਰ ਕਿਉਂ ਨਹੀਂ ਇਹ ਰੂਟ ਚਾਲੂ ਕੀਤੇ ਗਏ, ਇਸ ਬਾਰੇ ਮੈਂ ਵਿਸ਼ਵਾਸ ਚਾਹੁੰਦਾ ਹਾਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਈ ਰੂਟ ਬੰਦ ਨਹੀਂ ਹੋਏ। ਇਹ ਲਿਖ ਕੇ ਦੇ ਦੇਣ, ਜੇਕਰ ਕੋਈ ਐਸੀ ਗੱਲ ਹੋਈ ਤਾਂ ਪਤਾ ਕਰਵਾ ਲਵਾਂਗਾ।

———

**ਰਾਜ ਵਿਚ ਖੇਡਾਂ ਦੇ ਮਿਆਰ ਨੂੰ ਉੱਚਾ ਚੁਕਣਾ**

*267. **ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਕੀ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਤਰ ਰਾਸ਼ਟਰੀ ਪੱਧਰ ਦੇ ਖਿਡਾਰੀ ਤਿਆਰ ਕਰਨ ਲਈ ਰਾਜ ਵਿਚ ਖੇਡਾਂ ਦੇ ਮਿਆਰ ਨੂੰ ਉੱਚਾ ਚੁੱਕਣ ਸਬੰਧੀ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ਹੈ ?

**ਸ੍ਰੀ ਮਹਿੰਦਰ ਸਿੰਘ** ਕੇ.ਪੀ.: ਪੰਜਾਬ ਸਰਕਾਰ ਨੇ ਖੇਡਾਂ ਦੇ ਮਿਆਰ ਨੂੰ ਉੱਚਾ ਚੁੱਕਣ ਲਈ ਅਤੇ ਅੰਤਰ-ਰਾਸ਼ਟਰੀ ਪੱਧਰ ਦੇ ਸਿਰਕੱਢਵੇਂ ਖਿਡਾਰੀ ਤਿਆਰ ਕਰਨ ਲਈ ਬਹੁਤ ਸਾਰੇ ਕਦਮ ਚੁੱਕੇ ਹੋਏ ਹਨ। ਇਸ ਸਬੰਧ ਵਿਚ ਜੋ ਮਹੱਤਵਪੂਰਨ ਸਕੀਮਾਂ ਖੇਡ ਵਿਭਾਗ, ਪੰਜਾਬ ਨੇ ਅਪਣਾਈਆਂ ਹਨ, ਉਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :----

1. ਰਾਜ ਵਿਚ ਖੇਡਾਂ ਨਾਲ ਸਬੰਧਤ ਤਿੰਨ ਵੱਖਰੀਆਂ ਵੱਖਰੀਆਂ ਸਰਕਾਰੀ ਏਜੰਸੀਆਂ ਜਿਵੇਂ ਕਿ ਸਪੋਰਟਸ ਵਿਭਾਗ ਪੰਜਾਬ, ਪੰਚਾਇਤੀ ਰਾਜ ਖੇਡ ਪ੍ਰੀਸ਼ਦ ਅਤੇ ਵਿਦਿਆ ਵਿਭਾਗ ਪੰਜਾਬ ਦਾ ਸਪੋਰਟਸ ਵਿੰਗ ਹਨ, ਨੂੰ ਇਕ ਥਾਂ ਤੇ ਇਕੱਠਾ ਕੀਤਾ ਜਾ ਰਿਹਾ ਹੈ ਤਾਂ ਕਿ ਦੂਹਰੇ ਕੰਮ ਨੂੰ ਰੋਕਿਆ ਜਾ ਸਕੇ ਅਤੇ ਆਸ਼ਾਵਾਦੀ ਢੰਗ ਨਾਲ ਫੰਡਾਂ ਦੀ ਸਹੀ ਵਰਤੋਂ ਕੀਤੀ ਜਾ ਸਕੇ ।

2. ਅੰਤਰ-ਰਾਸ਼ਟਰੀ ਪੱਧਰ ਦੇ ਖਿਡਾਰੀ ਪੈਦਾ ਕਰਨ ਲਈ 10 ਉੱਚਕੋਟੀ ਦੇ ਕੋਚਿਜ਼ ਦੀ ਨਿਯੁਕਤੀ ਕਰਨਾ ।

3. ਉੱਚ-ਕੋਟੀ ਦੇ ਖਿਡਾਰੀਆਂ ਨੂੰ ਦੇਸ਼ ਅਤੇ ਵਿਦੇਸ਼ ਦੀਆਂ ਮਸ਼ਹੂਰ ਕੋਚਿੰਗ ਅਕੈਡਮੀਆਂ/ ਸੰਸਥਾਵਾਂ ਵਿਚ ਕੋਚਿੰਗ ਦੇਣ ਲਈ ਉਪਦਾਨ (ਸਬਸਿੱਡੀ) ਦੇਣਾ ।

4. ਲੁਧਿਆਣੇ ਅਤੇ ਪਟਿਆਲੇ ਵਿਖੇ 9 ਤੋਂ 14 ਸਾਲ ਤੱਕ ਦੀ ਉਮਰ ਦੇ ਉਹ ਖਿਡਾਰੀ ਬੱਚੇ ਜਿਨ੍ਹਾਂ ਵਿੱਚ ਉਚ ਕੋਟੀ ਦੇ ਖਿਡਾਰੀ ਬਣਨ ਦਾ ਮਾਦਾ ਹੈ, ਲਈ ਦੋ ਐਸ.ਪੀ. ਡੀ.ਏ. ਸੈਂਟਰ ਸਥਾਪਿਤ ਕਰਨਾ ।

5. ਸਿਰਕੱਢਵੇਂ ਖਿਡਾਰੀਆਂ ਨੂੰ ਉੱਚ ਪੱਧਰ ਦੀ ਕੋਚਿੰਗ ਦੇਣ ਲਈ ਜਲੰਧਰ ਵਿਖੇ ਹਾਕੀ ਅਕੈਡਮੀ, ਅੰਮ੍ਰਿਤਸਰ ਵਿਖੇ ਕੁਸ਼ਤੀ ਅਕੈਡਮੀ, ਅਤੇ ਲੁਧਿਆਣਾ ਵਿਖੇ ਸਾਈਕ-ਲਿੰਗ ਅਕਾਡਮੀ ਸਥਾਪਿਤ ਕਰਨ ਦੀ ਸਕੀਮ ਹੈ ।

6. ਵੱਖ ਵੱਖ ਵਰਗ ਦੇ ਖਿਡਾਰੀਆਂ ਲਈ ਸਰਕਾਰੀ ਅਤੇ ਗੈਰ ਸਰਕਾਰੀ ਅਦਾਰਿਆਂ ਵਿਚ 3 ਫੀਸਦੀ ਆਸਾਮੀਆਂ ਦਾ ਰਾਖਵਾਂਕਰਨ ਕਰਨਾ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਨੇ ਖੇਡ ਦੇ ਮਿਆਰ ਨੂੰ ਉੱਚਾ ਚੁਕਣ ਲਈ ਕੁਝ ਫੈਸਲੇ ਲਏ ਹਨ, ਉਨ੍ਹਾਂ ਨੂੰ ਕਿਤਨੇ ਸਮੇਂ ਦੇ ਵਿਚ ਲਾਗੂ ਕਰਨਗੇ ?

**ਰਾਜ ਮੰਤਰੀ** : ਇਹ ਤਾਂ ਹੁਣ ਤੋਂ ਲਾਗੂ ਹਨ, ਜੀ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਕੂਲਾਂ ਦੇ ਵਿਚ ਗੇਮਾਂ ਹੁੰਦੀਆਂ ਹਨ ਤਾਂ ਉਸ ਸਮੇਂ ਬੱਚਿਆਂ ਦੀ ਡਾਈਟ ਲਈ ਕੁਝ ਘੱਟ ਫੰਡ ਮੁਹੱਈਆ ਕੀਤੇ ਜਾਂਦੇ ਹਨ। ਦੂਜੀ ਸਭ ਤੋਂ ਵੱਡੀ ਸਮੱਸਿਆ ਹੈ ਕਿ ਪੰਜਾਬ ਦੇ ਪਿੰਡਾਂ ਦੇ ਵਿਚ ਕੋਈ ਖੇਡਣ ਲਈ ਗਰਾਉਂਡਜ਼ ਨਹੀਂ ਹਨ, ਇਸ ਦੇ ਬਾਰੇ ਸਰਕਾਰ ਨੇ ਕੀ ਪ੍ਰਬੰਧ ਕੀਤਾ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਡਾਈਟ ਦਾ ਸਵਾਲ ਹੈ ਅਸੀਂ 20 ਤੋਂ 25 ਰੁਪਏ ਰੋਜ਼ ਦੇ ਕੀਤੇ ਹਨ ਅੰਰ ਜੂਨੀਅਰ ਲਈ 15 ਰੁਪਏ ਤੋਂ 20 ਰੁ : ਕੀਤੇ ਹਨ। ਇਸ ਤੋਂ ਇਲਾਵਾ ਥਰੀ ਟਾਇਰ ਪਾਲਿਸੀ ਬਣਾਈ ਹੈ ਜਿਸ ਦੇ ਤਹਿਤ ਪਿੰਡਾਂ ਦੇ ਵਿਚ ਗਰਾਉਂਡ ਬਨਾਉਣਾ, ਬਲਾਕਾਂ ਵਿਚ ਸਟੇਡੀਅਮ ਵਗੈਰਾਂ ਬਨਾਉਣਾ, ਡਿਸਟ੍ਰਿਕਟ ਲੈਵਲ ਤੇ ਡਿਸਟ੍ਰਿਕਟ ਸਪੋਰਟਸ ਕੰਪਲੈਕਸ ਬਣਾਉਣੇ ਹਨ। ਇਸ ਤਰ੍ਹਾਂ ਦਾ ਪ੍ਰੋਗਰਾਮ ਥਰੀ ਟਾਇਰ ਪਾਲਿਸੀ ਦੇ ਮੁਤਾਬਿਕ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕਈ ਖੇਡ ਵਿੰਗਜ਼ ਹਨ, ਕੋਈ ਸਰਕਾਰ ਉਤੇ ਨਿਰਭਰ ਹੈ, ਕੋਈ ਨਹੀਂ ਹੈ, ਕਿਸੇ ਕੋਲ ਫੰਡਜ਼ ਜ਼ਰੂਰਤ ਤੋਂ ਜ਼ਿਆਦਾ ਹਨ ਪਰ ਕਿਸੇ ਕੋਲ ਬਹੁਤ ਘੱਟ ਹਨ। ਕੀ ਮੰਤਰੀ ਜੀ ਦੇ ਇਹ ਗੱਲ ਵਿਚਾਰ ਅਧੀਨ ਹੈ? ਕੀ ਇਹ ਫੈਸਲਾ ਕਰਨਗੇ ਕਿ ਜਿਤਨੇ ਵੀ ਖੇਡ ਵਿੰਗਜ਼ ਹਨ, ਉਨ੍ਹਾਂ ਸਾਰਿਆਂ ਦਾ ਇਕ ਵਿੰਗ ਬਣਾ ਦਿਤਾ ਜਾਵੇ ਤਾਂ ਕਿ ਖੇਡਾਂ ਵਿਚ ਚੰਗੀ ਕਾਰਗੁਜ਼ਾਰੀ ਵਿਖਾਈ ਜਾ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਫੈਸਲਾ ਕਰ ਦਿੱਤਾ ਹੈ ਕਿ ਜਿਹੜੇ ਸੈਪਰੇਟ ਵਿੰਗਜ਼ ਹਨ ਉਨ੍ਹਾਂ ਨੂੰ ਮਰਜ ਕਰ ਰਹੇ ਹਾਂ।

**ਡਾਕਟਰ ਹਰਬੰਸ ਲਾਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁਦਾ ਹਾਂ ਕਿ ਜਦੋਂ ਪਿਛਲੀ ਸਰਕਾਰ ਬਣੀ ਸੀ ਤਾਂ ਉਸ ਵੇਲੇ ਦੇ ਮਨਿਸਟਰ ਸਾਹਿਬ ਸਾਡੇ ਇਲਾਕੇ ਵਿਚ ਜਾ ਕੇ ਇਹ ਵਿਸ਼ਵਾਸ ਦਿਵਾਕੇ ਆਏ ਸਨ ਕਿ ਉਥੇ ਹਰ ਕਿਸਮ ਦੀਆਂ ਖੇਡਾਂ ਵਾਸਤੇ ਗਰਾਉਂਡਜ਼ ਬਣਾਉਣਗੇ। ਕੀ ਉਹ ਆਸ਼ਵਾਸ਼ਨ ਨੂੰ ਮੁੱਖ ਰਖਦੇ ਹੋਏ ਹੁਣ ਸਾਡੇ ਸਰਹਿੰਦ ਵਿਚ ਕੋਈ ਗਰਾਉਂਡ ਬਣਾਉਣਗੇ ?

**ਰਾਜ ਮੰਤਰੀ** : ਜੋ ਵਿਸ਼ਵਾਸ ਉਸ ਵੇਲੇ ਦਿੱਤਾ ਹੈ, ਮੈਂ ਉਸ ਬਾਰੇ ਕੀ ਦਸ ਸਕਦਾ ਹਾਂ।

**ਸਰਦਾਰ ਸੁਰਜਨ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਕੂਲਾਂ ਵਿਚ ਜਿਹੜੇ ਬੱਚੇ ਪੜ੍ਹਦੇ ਹਨ ਉਨ੍ਹਾਂ ਵਾਸਤੇ ਜਿਹੜਾ ਖੇਡਾਂ ਦਾ ਸਮਾਨ ਆਉਂਦਾ ਹੈ ਉਹ ਬੜੀ ਘਟੀਆ ਕਿਸਮ ਦਾ ਹੁੰਦਾ ਹੈ ਔਰ ਬੜੀ ਘਪਲੇਬਾਜ਼ੀ ਹੁੰਦੀ ਹੈ। ਇਸ ਨੂੰ ਰੋਕਣ ਲਈ ਵਜ਼ੀਰ ਸਾਹਿਬ ਕੀ ਕਰ ਰਹੇ ਹਨ ?

**ਰਾਜ ਮੰਤਰੀ** : ਇਹ ਤਾਂ ਵਿਦਿਆ ਮੰਤਰੀ ਦਾ ਸਵਾਲ ਹੈ, ਜਦੋਂ ਇਹ ਮੇਰੇ ਕੋਲ ਮਹਿਕਮਾ ਹੋਵੇਗਾ ਤਾਂ ਮੈਂ ਜਵਾਬ ਦੇ ਦੇਵਾਂਗਾ।

## ਮੰਤਰੀਆਂ ਲਈ ਆਚਰਣ ਜ਼ਾਬਤਾ

*304. **ਸ੍ਰੀਮਤੀ ਵਿਮਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੰਤਰੀ-ਪਰਿਸ਼ਦ ਨੇ ਮਈ, 1992 ਦੇ ਮਹੀਨੇ ਵਿਚ ਰਾਜ ਮੰਤਰੀਆਂ ਲਈ ਕੋਈ ਆਚਰਣ ਜ਼ਬਤਾ ਅਪਣਾਇਆ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ।

**ਸਰਦਾਰ ਬੇਅੰਤ ਸਿੰਘ** : ਹਾਂ ਜੀ। ਮੰਤਰੀ ਪ੍ਰੀਸ਼ਦ ਵਲੋਂ ਪਰਵਾਨ ਕੀਤੇ ਗਏ ਮੰਤਰੀਆਂ ਲਈ ਕੋਡ ਆਫ ਕੰਡਕਟ ਦੀ ਕਾਪੀ ਇੱਛਾ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਭਾਰਤ ਸਰਕਾਰ
ਗ੍ਰਹਿ ਮਾਮਲੇ ਮੰਤਰਾਲਾ
ਮੰਤਰੀਆਂ ਲਈ ਆਚਰਣ-ਸੰਘਤਾ
(ਦੋਵੇਂ ਕੇਂਦਰੀ ਅਤੇ ਸੂਬਾਈ)

ਸੰਵਿਧਾਨਕ, ਲੋਕ ਪ੍ਰਤਿਨਿਧਤਾ ਐਕਟ, 1951 ਅਤੇ ਸਮੇਂ ਸਮੇਂ ਲਾਗੂ ਕਿਸੇ ਹੋਰ ਕਾਨੂੰਨ ਦੇ ਉਪਬੰਧਾਂ ਦੀ ਪਾਲਣਾ ਕਰਨ ਤੋਂ ਇਲਾਵਾ, ਇਕ ਵਿਅਕਤੀ, ਮੰਤਰੀ ਦਾ ਅਹੁਦਾ ਸੰਭਾਲਣ ਤੋਂ ਪਹਿਲਾਂ :—

(ੳ) ਪ੍ਰਧਾਨ ਮੰਤਰੀ ਜਾਂ ਮੁੱਖ ਮੰਤਰੀ, ਜਿਵੇਂ ਵੀ ਸੂਰਤ ਹੋਵੇ, ਨੂੰ ਆਪਣੇ ਅਤੇ ਆਪਣੇ ਪਰਿਵਾਰ ਦੇ ਮੈਂਬਰਾਂ ਦੀ ਸੰਪਦਾ ਅਤੇ ਦੇਣਦਾਰੀਆਂ ਅਤੇ ਕਾਰੋਬਾਰ ਦੇ ਵੇਰਵੇ ਦੱਸੇਗਾ। ਦੱਸੇ ਜਾਣ ਵਾਲੇ ਇਨ੍ਹਾਂ ਵੇਰਵਿਆਂ ਵਿਚ, ਸਾਰੀ ਅਚੱਲ ਸੰਪਤੀ ਦੇ ਵੇਰਵੇ ਅਤੇ (I) ਹਿੱਸੇ ਅਤੇ ਡਿਬੈਂਚਰਾਂ, (II) ਨਕਦੀ ਅਤੇ (III) ਜੇਵਰ ਆਦਿ ਦੀ ਕੁਲ ਲਗਭਗ ਕੀਮਤ ਸ਼ਾਮਲ ਹੋਵੇਗੀ ; ਅਤੇ

(ਅ) ਮੰਤਰੀ ਵਜੋਂ ਆਪਣੀ ਨਿਯੁਕਤੀ ਤੋਂ ਪਹਿਲਾਂ, ਉਹ ਜਿਸ ਕਾਰੋਬਾਰ ਵਿੱਚ ਦਿਲਚਸਪੀ ਰੱਖਦਾ ਹੋਵੇ, ਉਸਦੀ ਮਾਲਕੀ ਛੱਡਣ ਤੋਂ ਬਿਨਾਂ, ਉਸ ਨੂੰ ਚਲਾਉਣ ਤੇ ਉਸਦੇ ਪ੍ਰਬੰਧ ਨਾਲੋਂ ਆਪਣੇ ਸਾਰੇ ਸਬੰਧ ਤੋੜ ਲਵੇਗਾ।

(ੲ) ਐਸੇ ਕਾਰੋਬਾਰੀ ਅਦਾਰੇ ਸਬੰਧੀ, ਜੋ ਸਬੰਧਤ ਸਰਕਾਰ ਨੂੰ ਜਾਂ ਉਸ ਸਰਕਾਰ ਦੇ ਅਦਾਰਿਆਂ ਨੂੰ ਮਾਲ ਜਾਂ ਸੇਵਾਵਾਂ (ਵਪਾਰ ਜਾਂ ਕਾਰੋਬਾਰ ਦੀ ਰਵਾਇਤੀ ਪਰਕਿਰਿਆ ਅਨੁਸਾਰ ਜਾਂ ਸਟੈਂਡਰਡ ਜਾਂ ਮਾਰਕਿਟ ਦਰਾਂ ਤੇ ਸਪਲਾਈ ਕਰਨ ਤੋਂ ਛੁੱਟ) ਮੁਹੱਈਆ ਕਰਦਾ ਹੋਵੇ ਜਾਂ ਜਿਸ ਦਾ ਕਾਰੋਬਾਰ ਮੁੱਖ ਤੌਰ ਤੇ ਸਬੰਧਤ ਸਰਕਾਰ ਤੋਂ ਪ੍ਰਾਪਤ ਕੀਤੇ ਜਾਂ ਪ੍ਰਾਪਤ ਕੀਤੇ ਜਾਣ ਵਾਲੇ ਲਸੰਸਾਂ, ਪਰਮਿਟਾਂ, ਕੋਟੇ, ਠੇਕਿਆਂ ਆਦਿ ਤੇ ਅਧਾਰਤ ਹੋਵੇ ਉਕਤ ਕਾਰੋਬਾਰ ਅਤੇ ਇਸਦੇ ਪ੍ਰਬੰਧ ਵਿਚ ਆਪਣੇ ਸਾਰੇ ਹਿੱਤ ਸਮਾਪਤ ਕਰ ਦੇਵੇਗਾ।

ਐਪਰ, ਸ਼ਰਤ ਇਹ ਕਿ ਉਹ (ਅ) ਦੀ ਸੂਰਤ ਵਿਚ ਪ੍ਰਬੰਧ ਸਬੰਧੀ ਅਤੇ (ੲ) ਦੀ ਸੂਰਤ ਵਿਚ ਮਲਕੀਅਤ ਅਤੇ ਪ੍ਰਬੰਧ ਦੋਨਾਂ ਸਬੰਧੀ ਆਪਣੇ ਹਿੱਤ ਆਪਣੇ ਪਰਿਵਾਰ ਦੇ ਕਿਸੇ ਬਾਲਗ ਮੈਂਬਰ ਜਾਂ ਆਪਣੀ ਪਤਨੀ (ਜਾਂ ਪਤੀ ਜਿਵੇਂ ਵੀ ਸੂਰਤ ਹੋਵੇ) ਤੋਂ ਛੁਟ ਹੋਰ ਕਿਸੇ ਅਜਿਹੇ ਬਾਲਗ ਰਿਸ਼ਤੇਦਾਰ

[ਮੁੱਖ ਮੰਤਰੀ]

ਦੇ ਨਾਂ ਤਬਦੀਲ ਕਰ ਸਕਦਾ ਹੈ, ਜੋ ਮੰਤਰੀ ਵਜੋਂ ਉਸਦੀ ਨਿਯੁਕਤੀ ਤੋਂ ਪਹਿਲਾਂ, ਉਕਤ ਕਾਰੋਬਾਰ ਨੂੰ ਚਲਾਉਣ, ਪ੍ਰਬੰਧ ਕਰਨ ਜਾਂ ਮਾਲਕੀ ਵਿਚ ਸਹਿਯੋਗੀ ਹੋਵੇ। ਪਬਲਿਕ ਲਿਮਟਿਡ ਕੰਪਨੀਆਂ ਵਿਚ ਹਿੱਸੇ ਹੋਣ ਦੀ ਸੂਰਤ ਵਿਚ ਹਿੱਸਿਆਂ ਤੋਂ ਆਪਣੇ ਆਪ ਨੂੰ ਵੱਖ ਕਰਨ ਦੀ ਲੋੜ ਨਹੀਂ ਹੋਵੇਗੀ, ਬਜਾਏ ਇਸਦੇ, ਜਦੋਂ ਪ੍ਰਧਾਨ ਮੰਤਰੀ ਜਾਂ ਮੁੱਖ ਮੰਤਰੀ, ਜਿਵੇਂ ਵੀ ਸੂਰਤ ਹੋਵੇ, ਇਹ ਸਮਝੇ ਕਿ ਉਸਦੇ ਇਨ੍ਹਾਂ ਹਿੱਸਿਆਂ ਦੀ ਕਿਸਮ ਜਾਂ ਮਾਤਰਾ ਅਜਿਹੀ ਹੈ ਕਿ ਇਸ ਕਾਰਣ ਉਸਨੂੰ ਮੰਤਰੀ ਵਜੋਂ ਆਪਣੀਆਂ ਡਿਊਟੀਆਂ ਨਿਭਾਉਣ ਵਿੱਚ ਪਰੇਸ਼ਾਨੀ ਹੋਣ ਦੀ ਸੰਭਾਵਨਾ ਹੈ।

2. ਅਹੁਦਾ ਸੰਭਾਲਣ ਤੋਂ ਮਗਰੋਂ, ਅਤੇ ਜਦੋਂ ਤੱਕ ਉਹ ਅਹੁਦੇ ਤੇ ਰਹੇ, ਮੰਤਰੀ :—

(ੳ) ਪ੍ਰਧਾਨ ਮੰਤਰੀ ਜਾਂ ਮੁੱਖ ਮੰਤਰੀ, ਜਿਵੇਂ ਵੀ ਸੂਰਤ ਹੋਵੇ, ਨੂੰ ਹਰ ਸਾਲ 31 ਮਾਰਚ ਤੱਕ ਆਪਣੀ ਸੰਪਦਾ ਅਤੇ ਦੇਣਦਾਰੀਆਂ ਸਬਧੀ ਇਕ ਐਲਾਨਨਾਮਾ ਪੇਸ਼ ਕਰੇਗਾ।

(ਅ) ਕੋਈ ਅਚੱਲ ਜਾਇਦਾਦ ਸਰਕਾਰ ਤੋਂ ਖਰੀਦਣ ਜਾਂ ਵੇਚਣ ਤੋਂ ਗੁਰੇਜ਼ ਕਰੇਗਾ ਬਜਾਏ ਇਸਦੇ ਜਦੋਂ ਅਜਿਹੀ ਜਾਇਦਾਦ ਸਰਕਾਰ ਦੁਆਰਾ ਰਵਾਇਤੀ ਪਰਕਿਰਿਆ ਵਿੱਚ ਲਾਜ਼ਮੀ ਤੌਰ ਤੇ ਪ੍ਰਾਪਤ ਕੀਤੀ ਜਾਵੇ।

(ੲ) ਕੋਈ ਕਾਰੋਬਾਰ ਆਰੰਭ ਕਰਨ ਜਾਂ ਇਸ ਵਿੱਚ ਸ਼ਾਮਲ ਹੋਣ ਤੋਂ ਗੁਰੇਜ਼ ਕਰੇਗਾ।

(ਸ) ਯਕੀਨੀ ਬਣਾਏਗਾ ਕਿ ਉਸਦੇ ਪਰਿਵਾਰ ਦੇ ਮੈਂਬਰ ਅਜਿਹਾ ਕੋਈ ਕਾਰੋਬਾਰੀ ਅਦਾਰਾ ਆਰੰਭ ਨਾ ਕਰਨ ਜਾਂ ਇਸ ਵਿਚ ਹਿੱਸੇਦਾਰੀ ਨਾ ਕਰਨ, ਜੋ ਕਿ ਉਸ ਸਰਕਾਰ ਨੂੰ ਮਾਲ ਜਾਂ ਸੇਵਾਵਾਂ ਵਪਾਰ ਜਾਂ ਕਾਰੋਬਾਰ ਦੀ ਰਵਾਇਤੀ ਪ੍ਰਕਿਰਿਆ ਅਨੁਸਾਰ ਅਤੇ ਸਟੈਂਡਰਡ ਜਾਂ ਮੰਡੀ ਦਰਾਂ ਤੇ ਸਪਲਾਈ ਕਰਨ ਤੋਂ ਛੁੱਟ, ਸਪਲਾਈ ਕਰਨ ਦਾ ਕੰਮ ਕਰਦਾ ਹੋਵੇ ਜਾਂ ਮੁੱਖ ਤੌਰ ਤੇ ਉਸ ਸਰਕਾਰ ਵਲੋਂ ਲਾਇਸੰਸ ਪਰਮਿਟ, ਕੋਟੇ ਠੇਕੇ ਆਦਿ ਦਿੱਤੇ ਜਾਣ ਤੇ ਨਿਰਭਰ ਕਰਦਾ ਹੋਵੇ : ਅਤੇ

(ਹ) ਅਜਿਹੇ ਮਾਮਲੇ ਬਾਰੇ ਪ੍ਰਧਾਨ ਮੰਤਰੀ ਜਾਂ ਮੁੱਖ ਮੰਤਰੀ, ਜਿਵੇਂ ਵੀ ਸੂਰਤ ਹੋਵੇ, ਨੂੰ ਰਿਪੋਟ ਕਰੇਗਾ, ਜੇ ਉਸ ਦੇ ਪਰਿਵਾਰ ਦਾ ਕੋਈ ਮੈਂਬਰ ਕੋਈ ਹੋਰ ਕਾਰੋਬਾਰ ਆਰੰਭ ਕਰਦਾ ਹੈ ਇਸਦੇ ਸੰਚਾਲਣ ਜਾਂ ਪ੍ਰਬੰਧ ਵਿਚ ਸ਼ਾਮਲ ਹੋ ਜਾਂਦਾ ਹੈ।

(3.1) ਕੋਈ ਮੰਤਰੀ

(ੳ) ਨਿੱਜੀ ਤੌਰ ਤੇ ਜਾਂ ਆਪਣੇ ਪਰਵਾਰ ਦੇ ਕਿਸੇ ਮੈਂਬਰ ਰਾਹੀਂ ਕਿਸੇ ਮੰਤਵ, ਭਾਵੇਂ ਇਹ ਰਾਜਸੀ, ਧਰਮਾਰਥ ਜਾਂ ਹੋਰਵੇ ਹੋਵੇ, ਲਈ ਚੰਦਾ ਨਹੀਂ ਲਵੇਗਾ। ਜੇ ਕਿਸੇ ਰਜਿਸਟਰਡ ਸੁਸਾਇਟੀ ਜਾਂ ਧਰਮਾਰਥ ਸੰਸਥਾ, ਜਾਂ ਪਬਲਿਕ ਅਥਾਰਟੀ ਦੁਆਰਾ ਮਾਨਤਾ ਪ੍ਰਾਪਤ ਕਿਸੇ ਸੰਸਥਾ ਜਾਂ ਸਿਆਸੀ ਪਾਰਟੀ ਲਈ ਉਸ ਨੂੰ ਕੋਈ ਥੈਲੀ ਜਾਂ ਚੈਕ ਭੇਂਟ ਕੀਤਾ ਜਾਵੇ ਤਾਂ ਜਿੰਨੀ ਛੇਤੀ ਸੰਭਵ ਹੋ ਸਕੇ, ਉਸ ਸੰਸਥਾ ਨੂੰ ਦੇ ਦੇਵੇ ਜਿਸਦੇ ਲਈ ਇਹ ਦਿੱਤਾ ਗਿਆ ਹੋਵੇ; ਅਤੇ

(ਅ) ਉਹ ਕਿਸੇ (i) ਰਜਿਸਟਰਡ ਸੁਸਾਇਟੀ ਜਾਂ ਧਰਮਾਰਥ ਸੰਸਥਾਂ ਜਾਂ ਪਬਲਿਕ ਅਥਾਰਟੀ ਦੁਆਰਾ ਮਾਨਤਾ ਪ੍ਰਾਪਤ ਸੰਸਥਾ ਅਤੇ (ii) ਸਿਆਸੀ ਪਾਰਟੀ ਦੇ ਲਾਭ ਲਈ ਫੰਡ ਇਕੱਠੇ ਕਰਨ ਤੋਂ ਛੁੱਟ, ਫੰਡ ਇਕੱਠੇ ਕਰਨ ਦੇ ਕੰਮ ਨਾਲ ਸਬੰਧ ਨਹੀਂ ਰਖੇਗਾ। ਐਪਰ, ਉਸਨੂੰ ਇਹ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਅਜਿਹੇ ਚੰਦੇ ਉਸਨੂੰ ਨਹੀਂ ਸਗੋਂ ਸਬੰਧਤ ਸੁਸਾਇਟੀ, ਬਾਡੀ ਜਾਂ ਸੰਸਥਾ ਪਾਰਟੀ ਦੇ ਵਿਸ਼ੇਸ਼ ਅਹੁਦੇਦਾਰਾਂ ਆਦਿ ਨੂੰ ਭੇਜੇ ਜਾਣ। ਇਸ ਵਿਚ, ਇਸ ਤੋਂ ਪਹਿਲਾਂ ਦਰਜ ਕੋਈ ਵੀ ਗੱਲ, ਮੰਤਰੀ ਨੂੰ ਉਕਤ ਅਨੁਸਾਰ ਇਕੱਠੇ ਕੀਤੇ ਫੰਡ ਵੰਡਣ ਦੇ ਕੰਮ ਨਾਲ ਸਬੰਧ ਰੱਖਣ ਤੋਂ ਨਹੀਂ ਰੋਕੇਗੀ।

3.2 ਕੇਂਦਰੀ ਮੰਤਰੀਆਂ, ਮੁੱਖ ਮੰਤਰੀਆਂ ਅਤੇ ਰਾਜ ਸਰਕਾਰਾਂ/ਕੇਂਦਰ ਸ਼ਾਸਤ ਪ੍ਰਦੇਸ਼ਾਂ ਦੇ ਹੋਰ ਮੰਤਰੀਆਂ ਸਮੇਤ, ਕਿਸੇ ਮੰਤਰੀ ਨੂੰ ਆਪਣੇ ਜੀਵਨ ਸਾਥੀ ਅਤੇ ਆਸ਼ਰਿਤਾਂ ਨੂੰ, ਭਾਰਤ ਵਿਚ ਜਾਂ ਭਾਰਤ ਤੋਂ ਬਾਹਰ ਕਿਸੇ ਵਿਦੇਸ਼ੀ ਸਰਕਾਰ ਜਾਂ ਕਿਸੇ ਬਦੇਸ਼ੀ ਸੰਸਥਾ (ਸਮੇਤ ਵਪਾਰਕ ਅਦਾਰਿਆਂ ਦੇ) ਵਿਚ, ਪ੍ਰਧਾਨ ਮੰਤਰੀ ਦੀ ਪੂਰਵ ਪ੍ਰਵਾਨਗੀ ਤੋਂ ਬਿਨਾਂ, ਨੌਕਰੀ ਲੈਣ ਦੀ ਆਗਿਆ ਨਹੀਂ ਦੇਣੀ ਚਾਹੀਦੀ ਜਦੋਂ ਕਿਸੇ ਮੰਤਰੀ ਦੀ ਪਤਨੀ ਜਾਂ ਕੋਈ ਆਸ਼ਰਿਤ ਪਹਿਲਾਂ ਹੀ ਅਜਿਹੀ ਨੌਕਰੀ ਤੇ ਹੋਵੇ, ਇਹ ਮਾਮਲਾ ਪ੍ਰਧਾਨ ਮੰਤਰੀ ਨੂੰ ਇਸ ਫੈਸਲੇ ਹਿਤ ਰਿਪੋਟ ਕੀਤਾ ਜਾਵੇ ਕਿ ਕੀ ਨੌਕਰੀ ਜਾਰੀ ਰੱਖੀ ਜਾਵੇ ਜਾਂ ਨਹੀਂ। ਸਾਧਾਰਣ ਨਿਯਮ ਵਜੋਂ, ਕਿਸੇ ਬਦੇਸ਼ੀ ਮਿਸ਼ਨ ਅਧੀਨ ਨੌਕਰੀ ਕਰਨ ਤੇ ਮੁਕੰਮਲ ਮਨਾਹੀ ਹੋਣੀ ਚਾਹੀਦੀ ਹੈ।

4.1 ਕਿਸੇ ਮੰਤਰੀ ਨੂੰ —

(ੳ) ਆਪਣੇ ਨਜ਼ਦੀਕੀ ਰਿਸ਼ਤੇਦਾਰਾਂ ਤੋਂ ਛੁੱਟ ਕਿਸੇ ਹੋਰ ਤੋਂ ਕੀਮਤੀ ਤੋਹਫੇ ਨਹੀਂ ਲੈਣੇ ਚਾਹੀਦੇ ਅਤੇ ਉਸਨੂੰ ਉਸਦੇ ਪਰਿਵਾਰ ਦੇ ਮੈਂਬਰਾਂ ਨੂੰ ਅਜਿਹੇ ਕਿਸੇ ਵਿਅਕਤੀ, ਜਿਸ ਨਾਲ ਉਸਦੀ ਦਫਤਰੀ ਵਰਤਾਰਾ ਹੋਵੇ, ਤੋਂ ਬਿਲਕੁਲ ਕੋਈ ਤੋਹਫੇ ਨਹੀਂ ਲੈਣੇ ਚਾਹੀਦੇ; ਅਤੇ

(ਅ) ਨਾ ਆਪ, ਨਾ ਹੀ ਆਪਣੇ ਪਰਿਵਾਰ ਦੇ ਕਿਸੇ ਮੈਂਬਰ ਨੂੰ ਅਜਿਹੀ ਕਿਸਮਾਂ ਦਾ ਕੋਈ ਕਰਜ਼ਾ ਸਹੇੜਨ ਦੀ ਆਗਿਆ ਦੇਣੀ ਚਾਹੀਦੀ ਹੈ ਜਿਸ ਕਾਰਨ ਉਸਨੂੰ, ਆਪਣੀ ਸਰਕਾਰੀ ਡਿਊਟੀਆਂ ਨਿਭਾਉਣ ਵਿਚ, ਪਰੇਸ਼ਾਨੀ ਹੋਵੇ ਜਾਂ ਕੋਈ ਪ੍ਰਭਾਵ ਪੈਣ ਦੀ ਸੰਭਾਵਨਾ ਹੋਵੇ।

4.2 ਮੰਤਰੀ ਜਦੋਂ ਵਿਦੇਸ਼ ਜਾਂਦਾ ਹੈ ਜਾਂ ਭਾਰਤ ਵਿਚ ਰਹਿੰਦੇ ਵਿਦੇਸ਼ੀ ਪ੍ਰੀਤਸ਼ਠ ਵਿਅਕਤੀਆਂ ਤੋਂ, ਤੋਹਫੇ ਲੈ ਸਕਦਾ ਹੈ। ਅਜਿਹੇ ਤੋਹਫੇ ਦੋ ਸ਼੍ਰੇਣੀਆਂ ਵਿਚ ਆਉਂਦੇ ਹਨ। ਪਹਿਲੀ ਸ਼੍ਰੇਣੀ ਵਿੱਚ ਅਜਿਹੇ ਤੋਹਫੇ ਸ਼ਾਮਲ ਹੋਣਗੇ ਜੋ ਨਿਸ਼ਾਨੀ ਦੇ ਤੌਰ ਤੇ ਹੁੰਦੇ ਹਨ; ਜਿਵੇਂ ਸਨਮਾਨ ਦੀ ਤਲਵਾਰ, ਉਤਸਵੀਂ ਪੁਸ਼ਾਕ ਆਦਿ ਅਤੇ ਜੋ ਪ੍ਰਾਪਤ ਕਰਤਾਵਾਂ ਦੁਆਰਾਂ ਰੱਖੇ ਜਾ ਸਕਦੇ ਹਨ। ਦੂਜੀ ਸ਼੍ਰੇਣੀ ਦੇ ਉਹ ਤੋਹਫੇ ਹਨ, ਜੋ ਨਿਸ਼ਾਨੀ ਦੇ ਤੌਰ ਤੇ ਨਹੀਂ ਹੁੰਦੇ ਜੇ ਇਸਦੀ ਕੀਮਤ 5,000 ਰੁ: ਤੋਂ ਘੱਟ ਹੋਵੇ ਤਾਂ ਮੰਤਰੀ ਇਸੇ ਨੂੰ ਰੱਖ ਸਕਦਾ ਹੈ। ਐਪਰ ਜੇ ਤੋਹਫੇ ਦੀ ਅਨੁਮਾਨਤ ਕੀਮਤ ਬਾਰੇ ਕੋਈ ਸ਼ੰਕਾ ਹੋਵੇ ਤਾਂ ਮਾਮਲਾ ਮੁਲਾਂਕਣ ਹਿੱਤ ਤੋਸ਼ਾਖਾਨਾ ਨੂੰ ਭੇਜਿਆ ਜਾਵੇ। ਜੇ ਨਿਰਧਾਰਣ ਕਰਨ ਮਗਰੋਂ ਤੋਹਫੇ ਦਾ ਮੁਲ ਨਿਰਧਾਰਤ 5,.000 ਰੁ: ਸੀਮਾਂ ਦੇ ਅੰਦਰ ਪਾਇਆ ਜਾਵੇ, ਤਾਂ ਤੋਹਫਾ ਮੰਤਰੀ ਨੂੰ ਮੋੜ ਦਿੱਤਾ ਜਾਵੇਗਾ। ਜੇ ਇਹ ਮੁੱਲ, 5,000 ਰੁਪਏ ਤੋਂ ਵੱਧ ਜਾਂਦਾ ਹੈ ਤਾਂ ਪ੍ਰਾਪਤ ਕਰਤਾ ਨੂੰ ਖੁਲ੍ਹ ਹੋਵੇਗੀ ਕਿ ਉਹ ਤੋਸ਼ਾਖਾਨਾ

[ਮੁੱਖ ਮੰਤਰੀ]

ਦੁਆਰਾ ਨਿਰਧਾਰਤ ਕੀਤੀ ਕੀਮਤ ਅਤੇ 5,000 ਰੁ. ਵਿਚਲਾ ਫਰਕ ਅਦਾ ਕਰਕੇ ਇਸ ਨੂੰ ਖਰੀਦ ਸਕਦਾ ਹੈ। ਕੇਵਲ 5,000 ਰੁ ਤੋਂ ਵੱਧ ਮੁੱਲ ਦੇ ਘਰੇਲੂ ਵਸਤਾਂ ਦੇ ਤੋਹਫ਼ੇ ਜਿਵੇਂ ਕਾਲੀਨ ਪੇਂਟਿੰਗਜ਼ ਫਰਨੀਚਰ ਆਦਿ ਜੋ ਤੋਸ਼ਾਖਾਨਾ ਦੁਆਰਾ ਰੱਖ ਲਏ ਜਾਂਦੇ ਹਨ, ਇਹ ਰਾਜ ਸੰਪਦਾ ਵਜੋਂ ਰਾਸ਼ਟਰਪਤੀ ਭਵਨ, ਪ੍ਰਧਾਨ ਮੰਤਰੀ ਦੇ ਘਰ ਜਾਂ ਰਾਜ ਭਵਨ ਵਿਚ ਰੱਖੇ ਜਾਂਦੇ ਹਨ। (ਨੋਟ – ਤੋਹਫ਼ੇ ਦੇ ਮੁੱਲ ਦਾ ਭਾਵ ਹੈ, ਦੇਸ਼ ਵਿਚ ਇਸਦੀ ਲਗਭਗ ਮਾਰਕੀਟ ਕੀਮਤ )।

4.3 ਕਿਸੇ ਸੰਗਠਨ ਦੁਆਰਾ, ਕਿਸੇ ਮੰਤਰੀ/ਮੰਤਰੀ ਦੇ ਦਰਜੇ/ਰੈਂਕ ਦੇ ਕਿਸੇ ਵਿਅਕਤੀ ਨੂੰ ਕੋਈ ਇਨਾਮ (ਐਵਾਰਡ) ਦੇਣ ਦੀ ਸੂਰਤ ਵਿਚ ਨਿਮਨ ਕਾਰਜ ਵਿਧੀ ਅਪਣਾਈ ਜਾਵੇ :—

(ੳ) ਐਵਾਰਡ ਦੇਣ ਵਾਲੇ ਸੰਗਠਨ ਦੇ ਪਰਿਚੈ ਪੱਤਰ ਨੂੰ ਘੋਖਿਆ ਜਾਵੇ ;

(ਅ) ਜੇ ਐਵਾਰਡ ਦੇਣ ਵਾਲੀ ਸੰਸਥਾ ਪਰਿਚੈ ਪੱਤਰ ਨਾ ਇਤਰਾਜ਼ਯੋਗ ਹੋਵੇ ਤਾਂ ਐਵਾਰਡ ਪਰਵਾਨ ਕੀਤਾ ਜਾ ਸਕਦਾ ਹੈ, ਪਰ ਨਕਦ ਹਿੱਸਾ ਪਰਵਾਨ ਨਾ ਕੀਤਾ ਜਾਵੇ :

(ੲ) ਜੇ ਇਹ ਇਨਾਮ ਵਿਅਕਤੀ ਦੁਆਰਾ ਮੰਤਰੀ ਦਾ ਅਹੁਦਾ ਸੰਭਾਲਣ ਤੋਂ ਪਹਿਲਾਂ ਕੀਤੇ ਕੰਮ ਨਾਲ ਸਬੰਧਤ ਹਨ, ਅਜਿਹੇ ਇਨਾਮ ਪਰਵਾਨ ਕੀਤੇ ਜਾ ਸਕਦੇ ਹਨ ਪਰ ਅਜਿਹੇ ਸਾਰੇ ਮਾਮਲਿਆਂ ਵਿਚ, ਪ੍ਰਧਾਨ ਮੰਤਰੀ ਜਾਂ ਮੁੱਖ ਮੰਤਰੀ, ਜਿਵੇਂ ਵੀ ਸੂਰਤ ਹੋਵੇ, ਦੀ ਵਿਸ਼ੇਸ਼ ਪਰਵਾਨਗੀ ਲੈਣੀ ਚਾਹੀਦੀ ਹੈ। ਮੁੱਖ ਮੰਤਰੀ ਹੋਰ ਮੰਤਰੀਆਂ ਨੂੰ ਪ੍ਰਧਾਨ ਮੰਤਰੀ ਅਤੇ ਕੇਂਦਰੀ ਗ੍ਰਹਿ ਮੰਤਰੀ ਦੀ ਪਰਵਾਨਗੀ ਲੈਣੀ ਪਏਗੀ ; ਅਤੇ

(ਸ) ਅਜਿਹੇ ਕੇਸਾਂ ਵਿਚ, ਜਿਥੇ ਮੰਤਰੀ ਨੇ ਕਿਸੇ ਅਜਿਹੇ ਸੰਗਠਨ ਤੋਂ ਇਨਾਮ ਲੈਣਾ ਹੋਵੇ, ਜਿਸਦਾ ਕਿਸੇ ਬਦੇਸ਼ੀ ਏਜੰਸੀ/ਸੰਗਠਨ, ਨਾਲ ਸਬੰਧ ਹੋਵੇ ਤਾਂ ਅਜਿਹੇ ਮੰਤਰੀ/ਮੰਤਰੀ ਦੇ ਦਰਜਾ/ਰੈਂਕ ਵਾਲੇ ਵਿਅਕਤੀ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਦੀ ਪੂਰੀ ਪਰਵਾਨਗੀ ਲੈਣੀ ਪਏਗੀ।

4.4 ਮੰਤਰੀ ਨੂੰ ਭਾਰਤ ਵਿਚ ਜਾਂ ਬਦੇਸ਼ਾਂ ਵਿਚ, ਬਦੇਸ਼ੀ ਮਿਸ਼ਨ ਦੁਆਰਾ ਕਰਵਾਏ ਜਾਂਦੇ ਸਮਾਗਮਾਂ ਵਿਚ ਜਾਣ ਅਤੇ ਸੰਯੁਕਤ ਰਾਸ਼ਟਰ ਸੰਘ ਜਿਸਦਾ ਭਾਰਤ ਇਕ ਮੈਂਬਰ ਤੋਂ ਛੁਟ ਕਿਸੇ ਬਦੇਸ਼ੀ ਟਰਸਟ ਸੰਸਥਾ ਜਾਂ ਸੰਗਠਨ ਦੀ ਮੈਂਬਰੀ ਪਰਵਾਨ ਕਰਨ ਵਰਗੇ ਮਾਮਲਿਆਂ ਸਬੰਧੀ ਵੀ ਪ੍ਰਧਾਨ ਮੰਤਰੀ ਦੁਆਰਾ ਸਮੇਂ ਸਮੇਂ ਸਿਰ ਅਜਿਹੇ ਮਾਮਲਿਆਂ ਸਬੰਧੀ ਦਿੱਤੀਆਂ ਹਦਾਇਤਾਂ ਦੀ ਪਾਲਣਾ ਕਰਨੀ ਚਾਹੀਦੀ ਹੈ।

5. ਮੰਤਰੀ ਨੂੰ—

(ੳ) ਆਪਣੇ ਸਰਕਾਰੀ ਦੌਰੇ ਦੌਰਾਨ ਜਿਥੋਂ ਤਕ ਅਮਲ ਯੋਗ ਹੋਵੇ, ਆਪਣੀ ਰਿਹਾਇਸ਼ ਜਾਂ ਸਰਕਾਰ, ਸਰਕਾਰੀ ਅਦਾਰਿਆਂ, ਪਬਲਿਕ ਬਾਡੀਆਂ ਜਾਂ ਸੰਸਥਾਵਾਂ (ਜਿਵੇਂ ਸਰਕਟ ਹਾਊਸ, ਡਾਕ ਬੰਗਲੇ ਆਦਿ) ਦੇ ਰਿਹਾਇਸ਼ੀ ਸਥਾਨਾਂ ਜਾਂ ਮਾਨਤਾ ਪ੍ਰਾਪਤ ਹੋਟਲਾਂ ਵਿਚ ਠਹਿਰਨਾ ਚਾਹੀਦਾ ਹੈ ਅਤੇ

(ਅ) ਜਿਥੋਂ ਤੱਕ ਸੰਭਵ ਹੋਵੇ, ਉਸਦੇ ਸਨਮਾਨ ਵਿਚ ਦਿੱਤੀਆਂ ਠਾਠ-ਬਾਠ ਅਤੇ ਅਤਿ ਅਧਿਕ ਖਰਚ ਵਾਲੀਆਂ ਪਾਰਟੀਆਂ ਵਿੱਚ ਜਾਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ।

6. ਇਸ ਆਚਰਣ ਕੋਡ ਦੀ ਪਾਲਣਾ ਯਕੀਨੀ ਬਣਾਉਣ ਵਾਲੀ ਅਥਾਰਟੀ ਕੇਂਦਰੀ ਮੰਤਰੀਆਂ ਦੀ ਸੂਰਤ ਵਿਚ ਪ੍ਰਧਾਨ ਮੰਤਰੀ ਅਤੇ ਮੁੱਖ ਮੰਤਰੀਆਂ ਦੀ ਸੂਰਤ ਵਿਚ ਪ੍ਰਧਾਨ ਮੰਤਰੀ ਅਤੇ ਗ੍ਰਹਿ ਮੰਤਰੀ ਅਤੇ ਰਾਜ ਮੰਤਰੀ ਦੀ ਸੂਰਤ ਵਿਚ, ਜਿਥੇ ਕਿਸੇ ਹੋਰਵੇ ਦਰਸਾਇਆ ਹੋਵੇ, ਤੋਂ ਛੁਟ ਸਬੰਧਤ ਮੁੱਖ ਮੰਤਰੀ ਹੋਣਗੇ। ਇਸ ਕੋਡ ਦੀ ਕਥਿਤ ਜਾਂ ਸੰਦੇਹਪੂਰਨ ਉਲੰਘਣਾ ਦਾ ਨਿਰਨਾ ਕਰਨਾ ਜਾਂ ਇਸ ਨਾਲ ਨਜਿੱਠਣ ਲਈ ਉਕਤ ਅਥਾਰਟੀ ਅਜਿਹੀ ਕਾਰਜ ਵਿਧੀ ਅਪਣਾਏਗੀ, ਜੋ ਇਹ, ਹਰੇਕ ਕੇਸ ਦੇ ਤੱਥਾਂ ਅਤੇ ਹਾਲਾਤ/ਉਚਿਤ ਅਨੁਸਾਰ ਸਮਝੇਗੀ।

ਵਿਆਖਿਆ: ਇਸ ਕੋਡ ਵਿਚ ਇਕ ਮੰਤਰੀ ਦੇ ਪਰਿਵਾਰ ਵਿਚ, ਉਸਦੀ ਪਤਨੀ (ਜਾਂ ਪਤੀ, ਜਿਵੇਂ ਵੀ ਸੂਰਤ ਹੋਵੇ) ਜੋ ਉਸ ਤੋਂ ਕਾਨੂੰਨੀ ਤੌਰ ਤੇ ਅਲਹਿਦਾ ਨਾ ਹੋਇਆ/ਹੋਈ ਹੋਵੇ, ਨਾਬਾਲਗ ਬੱਚੇ ਕੋਈ ਹੋਰ ਵਿਅਕਤੀ ਜੋ ਉਸ ਨਾਲ ਖੂਨ ਦੇ ਰਿਸ਼ਤੇ ਜਾਂ ਵਿਆਹ ਕਾਰਨ ਸਬੰਧਤ ਹੋਵੇ ਅਤੇ ਪੂਰਣ ਤੌਰ ਤੇ ਮੰਤਰੀ ਤੇ ਆਸਰਿਤ ਹੋਵੇ ਸ਼ਾਮਲ ਹੋਣਗੇ।

**ਸ਼੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਬੇਨਤੀ ਕਰਾਂਗੀ ਕਿ ਇਸ ਹਾਊਸ ਵਿਚ ਇਸਤਰੀ ਮੈਂਬਰ ਨੂੰ ਸਰ ਕਹਿਕੇ ਐਡਰੈਸ ਨਹੀਂ ਕਰਨਾ ਚਾਹੀਦਾ।

**ਸ਼੍ਰੀ ਸਪੀਕਰ:** ਇਸ ਦਾ ਸਵਾਲ ਨਾਲ ਕੀ ਤੁਅੱਲਕ ਹੈ?

**ਸ਼੍ਰੀਮਤੀ ਵਿਮਲਾ ਡਾਂਗ:** ਮੇਰਾ ਕੁਐਸ਼ਚਨ ਇਹ ਹੈ ਕਿ ਇਹ ਜਿਹੜੀ ਕੋਡ ਆਫ ਕੰਡਕਟ ਦੀ ਵਾਇਲੇਸ਼ਨ ਹੋ ਰਹੀ ਹੈ, ਕੀ ਇਸ ਬਾਰੇ ਕੋਈ ਚੈਕਿੰਗ ਹੋਵੇਗੀ ਜਾਂ ਪੰਜਾਬ ਸਰਕਾਰ ਕੋਈ ਟ੍ਰਿਬਿਊਨਲ ਬਣਾਉਣ ਲਈ ਤਿਆਰ ਹੈ ਜਿਸ ਵਿਚ ਕੋਈ ਸਾਧਾਰਣ ਆਦਮੀ ਵੀ ਮਨਿਸਟਰ ਜਾਂ ਵਡੇ ਅਫਸਰਾਂ ਦੇ ਖਿਲਾਫ ਵੀ ਸ਼ਿਕਾਇਤ ਕਰ ਸਕੇ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਪਹਿਲੀ ਗਲ ਤਾਂ ਇਹ ਹੈ ਕਿ ਜਦੋਂ ਕੋਈ ਜਵਾਬ ਦਿੱਤਾ ਜਾਂਦਾ ਹੈ ਤਾਂ ਸਪੀਕਰ ਸਾਹਿਬ ਨੂੰ ਐਡਰੈਸ ਕਰਕੇ ਦਿੱਤਾ ਜਾਂਦਾ ਹੈ। ਇਹ ਗਲ ਵੀ ਤੁਹਾਨੂੰ ਐਡਰੈਸ ਕਰਕੇ ਮੈਂਬਰ ਸਾਹਿਬਾ ਨੂੰ ਆਖੀ ਗਈ ਹੈ।

ਦੂਜੀ ਗਲ ਇਹ ਹੈ ਕਿ ਕੋਡ ਆਫ ਕੰਡਕਟ ਬਣਾਉਣ ਲਈ ਮੈਂ ਔਰ ਮੇਰੇ ਮੰਤਰੀ ਸਾਹਿਬਾਨ ਵੀ ਦ੍ਰਿੜ੍ਹ ਹਨ ਔਰ ਉਸ ਤੇ ਅਮਲ ਕਰ ਰਹੇ ਹਨ। ਮੈਨੂੰ ਹੁਣ ਤਕ ਕੋਈ ਸ਼ਿਕਾਇਤ ਨਹੀਂ ਮਿਲੀ। ਮੈਂ ਕਸਟੋਡੀਅਨ ਹਾਂ ਮੈਂ ਵੇਖਾਗਾਂ ਕਿ ਕੋਡ ਆਫ ਕੰਡਕਟ ਲਾਗੂ ਹੋਵੇ। ਦੂਸਰਾ ਜਿਹੜਾ ਪਿਛੇ ਮੈਂ ਇਕ ਐਲਾਨ ਕੀਤਾ ਸੀ ਉਸ ਲਈ ਸ਼ਾਇਦ ਕੋਈ ਲੋਕਪਾਲ ਵਰਗੀ ਸੰਸਥਾ ਬਣਾਂਵਾਂਗੇ। ਇਹ ਹਾਲੇ ਵਿਚਾਰ ਅਧੀਨ ਹੈ।

**ਸ਼੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਇਹ ਪੁਛਣਾ ਚਾਹੁੰਦੀ ਹਾਂ ਕਿ ਕੀ ਸਰਕਾਰ ਇਸ ਤਰ੍ਹਾਂ ਦਾ ਲਾਅ ਬਣਾਉਣ ਲਈ ਤਿਆਰ ਹੈ ਜਿਸ ਅਨੁਸਾਰ ਐਕਸ ਐਮ. ਐਲ.ਏਜ਼ ਔਰ ਮਨਿਸਟਰ ਆਦਿ ਦੀ ਜਾਇਦਾਦ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਵੇ।

**ਸ਼੍ਰੀ ਸਪੀਕਰ:** ਇਹ ਤਾਂ ਤੁਸੀਂ ਸੈਪਰੇਟ ਸਵਾਲ ਕਰ ਦਿਓ, ਜਵਾਬ ਦੇ ਦੇਣਗੇ।

---

ਪੀ.ਸੀ.ਐਸ. (ਜੁਡੀਸ਼ਲ ਬਰਾਂਚ) ਪਰੀਖਿਆ ਸਬੰਧੀ ਨੀਤੀ

*228. ਸਰਦਾਰ ਜਗਤਾਰ ਸਿੰਘ ਮੁਲਤਾਨੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਪੰਜਾਬ ਲੋਕ ਸੇਵਾ ਕਮਿਸ਼ਨ ਦੁਆਰਾ ਲਈ ਜਾਂਦੀ ਪੀ.ਸੀ.ਐਸ. (ਜੁਡੀਸ਼ਲ ਬਰਾਂਚ) ਪ੍ਰੀਖਿਆ ਵਿਚ ਪੰਜਾਬੀ ਭਾਸ਼ਾ ਦਾ ਪੇਪਰ 100 ਨੰਬਰਾਂ ਦਾ ਅਤੇ ਅੰਗਰੇਜ਼ੀ ਦਾ ਪੇਪਰ 200 ਨੰਬਰਾਂ ਦਾ ਹੁੰਦਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਆਪਣੀ ਨੀਤੀ ਤੇ ਮੁੜ ਵਿਚਾਰ ਕਰਕੇ ਉਪਰੋਕਤ ਪ੍ਰੀਖਿਆ ਵਿਚ ਪੰਜਾਬੀ ਭਾਸ਼ਾ ਦੇ ਪੇਪਰ ਲਈ 200 ਨੰਬਰ ਅਤੇ ਅੰਗਰੇਜ਼ੀ ਦੇ ਪੇਪਰ ਲਈ 100 ਨੰਬਰ ਅਲਾਟ ਕਰਨ ਦਾ ਵਿਚਾਰ ਰੱਖਦੀ ਹੈ ?

**Sardar Beant Singh** : (a) Yes.

(b) No Sir However there is a proposal for making necessary amendment in the PCS (Judicial Branch) Rules 1951 for allotting 150 marks each for English and Punjabi paper under consideration.

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜਿੰਨ੍ਹਾਂ ਨੇ ਪੰਜਾਬੀ ਨੂੰ ਬੜੀ ਇੰਪਾਰਟੈਂਸ ਦਿੱਤੀ ਹੈ ਅਤੇ ਇਹ ਐਸ਼ੋਰੈਂਸ ਲੈਣਾ ਚਾਹੁੰਦਾ ਹਾਂ ਕਿ ਨੈਕਸਟ ਐਗਜ਼ਾਮ ਵਿਚ 150 ਨੰਬਰ ਪੰਜਾਬੀ ਦੇ ਅਤੇ 150 ਨੰਬਰ ਅੰਗਰੇਜ਼ੀ ਦੇ ਅਲਾਟ ਕਰ ਦਿੱਤੇ ਜਾਣਗੇ ?

**ਸ਼੍ਰੀ ਸਪੀਕਰ** : ਚੀਫ ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਜਲਦੀ ਲਾਗੂ ਕਰ ਦਿੱਤੇ ਜਾਣਗੇ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਤੁਸੀਂ ਅੱਜ ਸਾਨੂੰ ਕੋਈ ਸਪਲੀਮੈਂਟਰੀ ਅਲਾਓ ਨਹੀਂ ਕੀਤੀ।

**ਸ਼੍ਰੀ ਸਪੀਕਰ** : ਸ਼੍ਰੀਮਤੀ ਚਾਵਲਾ ਜੀ ਤੁਸੀਂ ਚੇਅਰ ਨੂੰ ਐਡਰਸ ਕਰੋ। ਹਾਂ ਜੀ ਕਰੋ ਸਪਲੀਮੈਂਟਰੀ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਹੈ ਕਿ ਇਸ ਪ੍ਰੀਖਿਆ ਵਿੱਚ ਕੀ ਹਿੰਦੀ ਵਿਚ ਪੇਪਰ ਹੁੰਦਾ ਹੈ; ਅਗਰ ਹੁੰਦਾ ਹੈ ਤਾਂ ਇਸ ਦੇ ਕਿੰਨੇ ਨੰਬਰ ਹੁੰਦੇ ਹਨ ਅਤੇ ਇੰਟਰਵਿਊ ਅੰਗਰੇਜ਼ੀ ਵਿਚ ਕਿਉਂ ਹੁੰਦੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਸਪਸ਼ਟ ਹੈ ਕਿ ਜਿਹੜਾ ਕੈਂਡੀਡੇਟ ਹਿੰਦੀ ਵਿਚ ਪੇਪਰ ਕਰਨਾ ਚਾਹੁੰਦਾ ਹੈ ਉਹ ਹਿੰਦੀ ਵਿਚ ਪੇਪਰ ਕਰ ਸਕਦਾ ਹੈ ਜੇਕਰ ਕੋਈ ਇਨ੍ਹਾਂ ਨੂੰ ਸ਼ੱਕ ਹੈ ਤਾਂ ਇਹ ਸੈਪਰੇਟ ਨੋਟਿਸ ਦੇ ਦੇਣ।

———

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 289*

ਸ੍ਰੀ ਸਪੀਕਰ : ਸਵਾਲ ਨੰਬਰ 289 ਦੀ ਐਕਸ ਟੈਨਸ਼ਨ ਮੰਗੀ ਗਈ ਹੈ, ਜਿਹੜੀ ਦੇ ਦਿੱਤੀ ਗਈ ਹੈ।

ਸਰਕਾਰੀ ਕਰਮਚਾਰੀਆਂ ਦੀਆਂ ਮੰਗਾਂ

325. ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

*(ੳ) ਕੀ ਜਨਵਰੀ, 1991 ਤੋਂ 28 ਫਰਵਰੀ, 1992 ਤਕ ਦੇ ਸਮੇਂ ਦੇ ਦੌਰਾਨ ਪੰਜਾਬ ਸੁਬਾਰਡੀਨੇਟ ਸਰਵਿਸਜ਼ ਫੈਡਰੇਸ਼ਨ ਅਤੇ ਪੰਜਾਬ ਸਰਕਾਰ ਵਿਚਕਾਰ ਕੋਈ ਮੀਟਿੰਗਾਂ ਹੋਈਆਂ; ਜੇਕਰ ਅਜਿਹਾ ਹੋਵੇ, ਤਾਂ ਉਹਨਾਂ ਦਾ ਵੇਰਵਾ ਕੀ ਹੈ ;

(ਅ) ਕੀ ਉਕਤ ਸਮੇਂ ਦੇ ਦੌਰਾਨ ਸਰਕਾਰ ਅਤੇ ਉਕਤ ਫੈਡਰੇਸ਼ਨ ਵਿਚਕਾਰ ਕਰਮਚਾਰੀਆਂ ਦੀਆਂ ਕੋਈ ਮੰਗਾਂ ਸਬੰਧੀ ਕੋਈ ਸਮਝੌਤਾ ਹੋਇਆ ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ;

(ੲ) ਜੇਕਰ ਉਕਤ ਭਾਗ (ਅ) ਦਾ ਉਤਰ ਹਾਂ ਵਿਚ ਹੋਵੇ, ਤਾਂ ਉਕਤ ਸਮਝੌਤੇ ਨੂੰ ਲਾਗੂ ਕਰਨ ਲਈ ਸਰਕਾਰ ਦੁਆਰਾ ਹੁਣ ਤਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**Sardar Beant Singh**: (a) (i) Yes, please.

(ii) A meeting between the Chief Secretary and the Punjab Subordinate Service Federation led by Shri Ranbir Dhillon as its Chairman, was held on 10th February, 1992.

(b) Yes, please. The demands accepted in principle in the said meeting are as under:—

(a) Bonus will be payable on the pattern as in the Government of India to State Government employees having basic pay not not exceeding Rs. 1,640/- p.m. with effect from 1st April, 1992;

(b) Government would be granting difficult area allowance to all Government employees in 16 Kms. Border belt as well as other identified villages having difficult conditions in Kandi and Bet Areas with effect from 1st January, 1992 at suitable rates;

(c) The rate of annual increment for low paid employees would be be raised to 4% of basic pay in case of employees having basic pay upto Rs. 1640 per month and to 3.33% for employees having basic pay upto Rs 2,700 P.M. Necessary modification of the scales will be undertaken in consultation with the State Finance Department;

* Foot Note—For starred question No. 289 and reply there to, please see Annexture to this debate.

**[Chief Minister]**

(d) To have a regular institutional mechanism for resolving services grievances of a common nature and for promoting cordial relations between Government and its employees a Joint Consultative Machinery and Arbitration be set up at the State level on the pattern of similar machinery already funcctioning in Government of India;

(e) Government has also agreed to sympathetically look into other demands and grievances such as payment of House Rent Allowance to employees working in Border Area on the pattern recommended by 3rd Punjab Pay Commission.

(c) (i) Provision in the Budget for the year 1992-93 has been made for grant of bonus and the sanction will be issued as and when Government of India grants the same to its employees.

(ii) The matter at (b) above is already under active consideration for taking a final decision.

(iii) The issue at (c) above is also under active consideration for taking a final decision.

(iv) The State Council under J.C.M. Scheme has since been constituted.

(v) The matter at (e) above is linked with the matter of granting difficult area allowance and it is under active consideration for taking a final decision.

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਸਪੀਕਰ ਸਹਿਬ, ਇਹ ਇਨਫਰਮੇਸ਼ਨ ਮੈਨੂੰ 8:0 ਮਿੰਟ ਤੇ ਮਿਲੀ ਔਰ ਇਹ ਜਵਾਬ ਮਿਲਿਆ। ਜਦ ਕਿ ਮੁੱਖ ਮੰਤਰੀ ਜੀ ਦੀ ਮੀਟਿੰਗ 10 ਫਰਵਰੀ, 1992 ਨੂੰ ਹੋਈ ਔਰ ਫੈਸਲੇ ਕੀਤੇ ਗਏ। 16 ਫਰਵਰੀ, 1992 ਨੂੰ ਗਵਰਨਰ ਇਨ ਕੌਂਸਲ ਦੀ ਮੀਟਿੰਗ ਵਿਚ ਪਾਸ ਕੀਤੇ ਗਏ। ਸਰਕਾਰ ਦਾ ਜਵਾਬ ਮਾਕੂਲ ਨਹੀਂ ਹੈ। ਮੁੱਖ ਮੰਤਰੀ ਜੀ ਨੇ ਕਹਿ ਦਿਤਾ ਕਿ ਅੰਡਰ ਐਕਟਿਵ ਕੰਸੀਡਰੇਸ਼ਨ ਹੈ। ਜਿਹੜੀ ਗੱਲ ਪਾਸ ਹੋ ਚੁੱਕੀ ਹੈ ਤਾਂ ਉਸ ਨੂੰ ਵਿਚਾਰਨ ਦੀ ਕੀ ਲੋੜ ਹੈ ? ਮੈਂ ਪੁੱਛਣਾ ਇਹ ਚਾਹੁੰਦਾ ਹਾਂ ਕਿ ਮੁਲਾਜ਼ਮਾਂ ਦੀਆਂ ਮੰਗਾਂ ਨੂੰ ਲਾਗੂ ਕਰਨ ਲਈ ਹੁਣ ਕਿਤਨਾ ਟਾਈਮ ਲਗੇਗਾ ਅਤੇ ਇਹ ਮੰਗਾਂ ਕਦੋਂ ਤਕ ਲਾਗੂ ਕਰ ਦਿਤੀਆਂ ਜਾਣਗੀਆਂ ਔਰ ਕਦੋਂ ਮੀਟਿੰਗ ਹੋਵੇਗੀ ?

**ਸ੍ਰੀ ਸਪੀਕਰ :** ਤੁਸੀਂ ਆਪਣੀ ਰਾਏ ਦਾ ਸਾਥੀ ਜੀ ਇਜ਼ਹਾਰ ਨਾ ਕਰੋ, ਤੁਸੀਂ ਇਨਫਰਮੇਸ਼ਨ ਮੰਗੋ। ਸਵਾਲ ਪੁਛੋ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਮੀਟਿੰਗ ਕਦੋਂ ਹੋਵੇਗੀ ਔਰ ਇਹ ਮੰਗਾਂ ਕਦੋਂ ਤੱਕ ਲਾਗੂ ਕਰ ਦਿਤੀਆਂ ਜਾਣਗੀਆਂ ? ਇਸ ਬਾਰੇ ਡੀਲੇਅ ਕਿਉਂ ਹੋਈ ਹੈ ?

**ਮੁੱਖ ਮੰਤਰੀ :** ਇਹ ਮੀਟਿੰਗ ਸਾਡੀਆਂ ਇਲੈਕਸ਼ਨਾਂ ਤੋਂ ਥੋੜ੍ਹੇ ਦਿਨ ਪਹਿਲਾਂ ਕੀਤੀ ਗਈ ਸੀ। ਗਵਰਨਰ ਸਾਹਿਬ ਨੇ ਪਾਪੂਲਰ ਗੌਰਮਿੰਟ ਤੇ ਛੱਡ ਦਿਤਾ ਸੀ ਕਿ ਪਾਪੂਲਰ ਗੌਰਮਿੰਟ ਬਣ ਰਹੀ ਹੈ, ਜਿਸ ਤਰ੍ਹਾਂ ਕਿ ਆਮ ਤੌਰ ਤੇ ਹੁੰਦਾ ਹੈ। 16 ਤਾਰੀਖ ਦੀ ਮੀਟਿੰਗ ਹੋਈ ਅਤੇ 19 ਤਾਰੀਖ ਨੂੰ ਵੋਟਾਂ ਪਈਆਂ। ਸਪੀਕਰ ਸਾਹਿਬ, ਜੇਕਰ ਪਾਪੂਲਰ ਸਰਕਾਰ ਆਉਣ ਵਾਲੀ ਹੁੰਦੀ ਹੈ ਤਾਂ ਡਿਸੀਜ਼ਨ ਉਸ ਤੇ ਛੱਡ ਦਿਤਾ ਜਾਂਦਾ ਹੈ। ਇਸ ਵੇਲੇ ਸਾਡੀ ਸਰਕਾਰ ਮੁਲਾਜ਼ਮਾਂ ਵਾਸਤੇ ਬੜਾ ਸਿਮਪੈਥੇਟਿਕ ਐਟੀਚੂਡ ਰਖਦੀ ਹੈ। ਮੈਂ ਸ੍ਰੀ ਵਿਜੇ ਕੁਮਾਰ ਸਾਥੀ ਜੀ ਨੂੰ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ ਮਾਮਲਾ ਅੰਡਰ ਐਕਟਿਵ ਕੰਸੀਡਰੇਸ਼ਨ ਹੈ ਔਰ ਬੜੀ ਜਲਦੀ ਕਰਨਾ ਹੈ ਪਰ ਟਾਈਮ ਮੁਕੱਰਰ ਕਰਨਾ ਮੁਸ਼ਕਲ ਹੈ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ:** ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਨੇ ਕਿਹਾ ਹੈ ਕਿ ਮਾਮਲਾ ਅੰਡਰ ਐਕਟਿਵ ਕੰਸੀਡਰੇਸ਼ਨ ਹੈ। ਇਸ ਬਾਰੇ ਟਾਈਮ ਫਿਕਸ ਕਰ ਦੇਣ। ਇਹ ਬਿਜ਼ੀ ਰਹਿੰਦੇ ਹਨ ਔਰ ਇਹ ਥੋੜ੍ਹਾ ਟਾਈਮ ਇਸ ਲਈ ਦੇ ਦੇਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਰਪੀਟ ਹੀ ਕੀਤਾ ਹੈ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦੀ ਜਾਣਕਾਰੀ ਲਈ ਦੱਸ ਰਿਹਾ ਹਾਂ ਕਿ ਵਿੱਤ ਮੰਤਰੀ ਸਾਹਿਬ ਨੇ ਪਿਛਲੇ ਸੈਸ਼ਨ ਵਿਚ ਕਿਹਾ ਸੀ ਕਿ ਸਕੱਤਰੇਤ, ਐਫ.ਸੀ.ਆਰ., ਵਿਧਾਨ ਸਭਾ, ਹਾਈ ਕੋਰਟ ਦੇ ਕਲਰਕਾਂ ਨੂੰ 40 ਰੁਪਏ ਸਪੈਸ਼ਲ ਅਲਾਉਂਸ ਦਿਤਾ ਗਿਆ ਹੈ ਪਰ ਅਜੇ ਤਕ ਨਹੀਂ ਦਿਤਾ ਗਿਆ। ਇਸ ਬਾਰੇ ਡੀਲੇਅ ਕਿਉਂ ਕੀਤੀ ਗਈ ਹੈ ? ਇਸ ਬਾਰੇ ਵਿੱਤ ਮੰਤਰੀ ਸਾਹਿਬ ਹਾਊਸ ਵਿਚ ਬੈਠੇ ਹਨ ਉਹ ਇਸ ਬਾਰੇ ਸਪਸ਼ਟੀਕਰਨ ਦੇਣ।

**ਮੁੱਖ ਮੰਤਰੀ :** ਇਹ ਇਸ ਬਾਰੇ ਨੋਟਿਸ ਦੇ ਦੇਣ।

---

**ਨਿਸ਼ਾਨਵਾਲਾ ਪ੍ਰਸ਼ਨ ਨੰ: 275**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਅਚਾਨਕ ਮੈਂਬਰ ਸਾਹਿਬ ਦੀ ਤਬੀਅਤ ਖਰਾਬ ਹੋ ਗਈ ਔਰ ਉਸ ਨੂੰ ਉਲਟੀਆਂ ਆ ਗਈਆਂ ਸਨ। ਫਸਟ ਏਡ ਨਾ ਮਿਲਨ ਕਾਰਨ ਬਾਹਰ ਚਲੇ ਗਏ ਹਨ। ਇਸ ਲਈ ਇਹ ਕੁਐਸਚਨ ਪੈਂਡਿੰਗ ਕਰ ਦਿਤਾ ਜਾਵੇ ਜਾਂ ਫਿਰ ਮੈਨੂੰ ਪੇਸ਼ ਕਰਨ ਦੀ ਇਜਾਜ਼ਤ ਦੇ ਦਿਤੀ ਜਾਵੇ।

**ਸ੍ਰੀ ਸਪੀਕਰ :** ਮੈਂਬਰ ਸਾਹਿਬ ਅਥਾਰਟੀ ਨਹੀਂ ਦੇ ਕੇ ਗਏ। Rule is rule.

Next question No. 276

**ਨਿਸ਼ਾਨ ਵਾਲਾ ਪ੍ਰਸ਼ਨ ਨੰ: 276**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## UNSTARRED QUESTIONS AND ANSWERS

### ਸ਼ਾਲੀਮਾਰ ਬਾਗ, ਕਪੂਰਥਲਾ ਵਿਚ ਨਾਜ਼ਾਇਜ਼ ਕਬਜ਼ੇ

44. **ਸ੍ਰੀਮਤੀ ਵਿਮਲਾ ਡਾਂਗ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕਪੂਰਥਲਾ ਦੇ ਸ਼ਾਲੀਮਾਰ ਬਾਗ ਦਾ ਕੁੱਲ ਰਕਬਾ ਕਿੰਨਾਂ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਰਕਬੇ ਦਾ ਕੋਈ ਹਿੱਸਾ ਨਾਜਾਇਜ਼ ਕਬਜ਼ੇ ਹੇਠ ਹੈ ; ਜੇਕਰ ਹੈ ਤਾਂ ਕਿੰਨ੍ਹਾਂ ਅਤੇ ਕਿਸ ਦੇ ਕਬਜ਼ੇ ਹੇਠ ਅਤੇ ਉਕਤ ਨਾਜਾਇਜ਼ ਕਬਜ਼ੇ ਨੂੰ ਹਟਾਉਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ?

**ਡਾਕਟਰ ਕੇਵਲ ਕ੍ਰਿਸ਼ਨ :** (ੳ) ਮਹਿਕਮਾ ਮਾਲ ਦੇ ਰਿਕਾਰਡ ਅਤੇ ਮੌਕੇ ਤੇ ਨਿਸ਼ਾਨਦੇਹੀ ਕਰਨ ਤੇ ਪਤਾ ਲੱਗਾ ਹੈ ਕਿ ਸ਼ਾਲੀਮਾਰ ਬਾਗ, ਕਪੂਰਥਲਾ ਦਾ ਕੁਲ ਰਕਬਾ 248 ਕਨਾਲ ਹੈ। ਇਹ ਜਮੀਨ ਪ੍ਰੋਵੀਨਸ਼ੀਅਲ ਗੌਰਮਿੰਟ ਨਾਲ ਸਬੰਧਤ ਹੈ ਅਤੇ ਇਸ ਤੇ ਨਗਰ ਪਾਲਕਾ, ਕਪੂਰਥਲਾ ਦਾ ਕਬਜ਼ਾ ਹੈ ।

(ਅ) ਕੁਲ ਰਕਬਾ 248 ਕਨਾਲ ਜਮੀਨ ਵਿਚੋਂ 18 ਕਨਾਲ 5 ਮਰਲੇ ਤੇ ਹੇਠ ਲਿਖੇ ਤਿੰਨ ਅਦਾਰਿਆਂ ਦਾ ਵੱਖ-ਵੱਖ ਕਬਜ਼ਾ ਹੈ ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

(i) ਜ਼ਿਲਾ ਰੈਡ ਕਰਾਸ ਸੋਸਾਇਟੀ, ਕਪੂਰਥਲਾ (ਸੀਨੀਅਰ ਸਿਟੀਜਨ ਹੋਮ) 4 ਕਨਾਲ 2 ਮਰਲੇ ;

(ii) ਹਿੰਦੂ ਕੰਨਿਆਂ ਕਾਲਜ, ਕਪੂਰਥਲਾ, 14 ਕਨਾਲ ;

(iii) ਕਮਾਲਿਆ ਖਾਲਸਾ ਹਾਈ ਸਕੂਲ, ਕਪੂਰਥਲਾ, 3 ਮਰਲੇ ;

(iv) ਨਗਰ ਪਾਲਕਾ, ਕਪੂਰਥਲਾ ਵਲੋਂ ਹੁਣ ਤੱਕ ਇਨ੍ਹਾਂ ਨਜਾਇਜ਼ ਉਸਾਰੀਆਂ ਨੂੰ ਦੂਰ ਕਰਨ ਸਬੰਧੀ ਕੋਈ ਕਾਰਵਾਈ ਨਹੀਂ ਕੀਤੀ ਗਈ। ਸਥਿਤੀ ਨੂੰ ਸੁਧਾਰਣ ਵਾਸਤੇ ਯਤਨ ਕੀਤੇ ਜਾ ਰਹੇ ਹਨ ।

---

### ਇੰਪਰੂਵਮੈਂਟ ਟਰੱਸਟਾਂ ਦੇ ਕੰਮ-ਕਾਰ ਸਬੰਧੀ ਪੜਤਾਲ

45. **ਸ੍ਰੀਮਤੀ ਵਿਮਲਾ ਡਾਂਗ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਮੌਜੂਦਾ ਸਰਕਾਰ ਨੇ ਰਾਜ ਵਿਚ ਕਿਸੇ ਇੰਪਰੂਵਮੈਂਟ ਟਰਸਟ ਦੇ ਕੰਮ-ਕਾਰ ਦਾ ਨਿਰੀਖਣ ਕਰਨ ਲਈ ਜਾਂਚ ਪੜਤਾਲ ਕੀਤੇ ਜਾਣ ਦੇ ਹੁਕਮ ਜਾਰੀ ਕੀਤੇ ਸਨ ; ਜੇਕਰ ਅਜਿਹਾ ਹੈ ਤਾਂ ਉਸਦੇ ਵੇਰਵੇ ਕੀ ਹਨ ;

(ਅ) ਕੀ ਰਾਜ ਵਿਚ ਕਿਸੇ ਉਕਤ ਟਰੱਸਟ ਸਬੰਧੀ ਜਾਂਚ ਪੜਤਾਲ ਦੇ ਹੁਕਮ ਬਾਅਦ ਵਿਚ ਰੱਦ ਕਰ ਦਿੱਤੇ ਗਏ ਸਨ ?

**ਡਾਕਟਰ ਕੇਵਲ ਕ੍ਰਿਸ਼ਨ:** (ੳ) ਹਾਂ ਜੀ। ਸਰਕਾਰ ਨੇ ਨਗਰ ਸੁਧਾਰ ਟਰਸਟ, ਅੰਮ੍ਰਿਤਸਰ ਵੱਲੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਾਹਮਣੇ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ ਬਾਰੇ ਪੜਤਾਲ ਕਰਨ ਦੇ ਹੁਕਮ ਮਿਤੀ 16 ਜੂਨ, 1992 ਨੂੰ ਦਿੱਤੇ ਸਨ। ਇਹ ਪੜਤਾਲ ਅਜੇ ਮੁਕੰਮਲ ਨਹੀਂ ਹੋ ਸਕੀ ਅਤੇ ਪੜਤਾਲੀਆ ਅਫਸਰ ਵੱਲੋਂ ਰਿਪੋਰਟ ਦੀ ਇੰਤਜ਼ਾਰ ਕੀਤੀ ਜਾ ਰਹੀ ਹੈ।

(ਅ) ਨਹੀਂ ਜੀ ।

---

### ਨਾਰੀ ਨਿਕੇਤਨ, ਅੰਮ੍ਰਿਤਸਰ ਦਾ ਅਮਲਾ

46. **ਸ੍ਰੀਮਤੀ ਵਿਮਲਾ ਡਾਂਗ :** ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਨਾਰੀ ਨਿਕੇਤਨ, ਅੰਮ੍ਰਿਤਸਰ ਦੇ ਅਮਲੇ ਦੀ 1-6-1992 ਨੂੰ ਸ਼੍ਰੇਣੀਵਾਰ ਕੁਲ ਗਿਣਤੀ ਕਿੰਨੀ ਸੀ ;

(ਅ) ਨਾਰੀ ਨਿਕੇਤਨ ਵਿਚ ਦਾਖਲ ਇਸਤਰੀਆਂ ਦੀ 1-6-1992 ਨੂੰ ਕੁਲ ਗਿਣਤੀ ਕਿੰਨੀ ਸੀ ?

ਸ੍ਰੀ ਬ੍ਰਹਮ ਮਹਿੰਦਰਾ: (ੳ) ਲੋੜੀਂਦੀ ਸੂਚਨਾ 'ਅਨੁਲੱਗ' ਵਿਚ ਦਿੱਤੀ ਗਈ ਹੈ।

(ਅ) 15 ।

ਅਨੁਲੱਗ

ਸੰਸਥਾ ਨਾਰੀ ਨਿਕੇਤਨ ਅੰਮ੍ਰਿਤਸਰ ਦਾ ਅਮਲਾ ।

ਮਿਤੀ 1 ਜੂਨ, 1992

| ਲੜੀ ਨੰ: | ਅਸਾਮੀ ਦਾ ਨਾਂ | | ਅਸਾਮੀਆਂ ਦੀ ਗਿਣਤੀ |
|---|---|---|---|
| 1 | ਸੁਪਰਡੰਟ | ... | 1 (ਖਾਲੀ) |
| 2 | ਅਸਿਸਟੈਂਟ ਸੁਪਰਡੰਟ | ... | 1 (ਖਾਲੀ) |
| 3 | ਅਕਾਊਂਟੈਂਟ | ... | 1 |
| 4 | ਬੀ.ਏ.ਬੀ.ਟੀ. ਟੀਚਰ | ... | 1 |
| 5 | ਸਟੋਰ ਕੀਪਰ | ... | 1 |
| 6 | ਹਾਊਸ ਕੀਪਰ-ਕੰਮ-ਸਟੋਰ ਕੀਪਰ | ... | 1 |
| 7 | ਕਰਾਫਟ ਟੀਚਰ | ... | 1 |
| 8 | ਮਿਊਜ਼ਿਕ-ਕਮ-ਡਾਂਨਸ ਇੰਸਟਰੱਕਟਰ | ... | 1 |
| 9 | ਪਾਰਟ ਟਾਈਮ ਮੈਡੀਕਲ ਅਫਸਰ | ... | 1 |
| 10 | ਨਰਸ-ਕਮ-ਡਿਸਪੈਂਸਰ | ... | 1 |
| 11 | ਕੁੱਕ | ... | 1 |
| 12 | ਪੀਅਨ | ... | 2 |
| 13 | ਮਾਲੀ | ... | 1 |
| 14 | ਸਵੀਪਰ | ... | 1 |
| 15 | ਗੇਟ ਮੈਨ | ... | 1 |
| 16 | ਚੌਕੀਦਾਰ | ... | 1 |
| 17 | ਲੇਡੀ ਅਟੈਂਡੈਂਟ | ... | 2 |

ਪ੍ਰੋਡਕਸ਼ਨ ਯੂਨਿਟ

| | | | |
|---|---|---|---|
| 1 | ਅਸਿਸਟੈਂਟ | ... | 1 |
| 2 | ਟੇਲਰਿੰਗ ਟੈਕਨੀਸ਼ਨ | ... | 1 |
| 3 | ਬੀ.ਏ.ਬੀ.ਟੀ. | ... | 1 (ਖਾਲੀ) |
| 4 | ਅਕਾਊਂਟਸ ਕਲਰਕ-ਕਮ-ਸਟੋਰ ਕੀਪਰ | ... | 1 |
| 5 | ਸੇਵਾਦਾਰ | ... | 1 |
| 6 | ਕੁੱਕ | ... | 1 |
| 7 | ਸਵੀਪਰ | ... | 1 |
| 8 | ਚੌਕੀਦਾਰ | ... | 1 |

ਬਾਲਗ ਸਿੱਖਿਆ ਪ੍ਰੋਗਰਾਮ ਨੂੰ ਬੰਦ ਕਰਨਾ

47. ਸ੍ਰੀ ਮਤੀ ਵਿਮਲਾ ਡਾਂਗ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਿੱਖਿਆ ਵਿਭਾਗ ਵਿਚ ਬਾਲਗ ਸਿਖਿਆ ਭਾਗ ਨੂੰ 30-6-1991 ਨੂੰ ਜਾਂ ਇਸ ਦੇ ਨੇੜੇ-ਤੇੜੇ ਬੰਦ ਕਰ ਦਿੱਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਸਦੇ ਕਾਰਣ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਭਾਗ ਨੂੰ ਬੰਦ ਕਰਨ ਦੇ ਸਿੱਟੇ ਵੱਜੋਂ ਕਿੰਨੇ ਸੁਪਰਵਾਈਜ਼ਰ ਅਤੇ ਹੋਰ ਕਰਮਚਾਰੀ ਵਾਧੂ ਹੋ ਗਏ ਹਨ ?

**ਸ੍ਰੀ ਹਰਨਾਮ ਦਾਸ ਜੌਹਰ** : (ੳ) ਹਾਂ ਜੀ। ਸਿੱਖਿਆ ਵਿਭਾਗ ਦਾ ਬਾਲਗ ਸਿੱਖਿਆ ਸੈਕਸ਼ਨ 30-6-91 ਨੂੰ ਪੰਜਾਬ ਸਰਕਾਰ ਦੀ ਨੋਟੀਫਿਕੇਸ਼ਨ ਨੰ 1/26/88-5ਸਿ2/4468, ਮਿਤੀ 28-6-1991 ਰਾਹੀਂ ਹੇਠ ਲਿਖੇ ਕਾਰਨਾਂ ਕਰਕੇ ਭੰਗ ਕਰ ਦਿੱਤਾ ਗਿਆ ਸੀ :—

1. ਇਹ ਮਹਿਸੂਸ ਕੀਤਾ ਗਿਆ ਸੀ ਕਿ ਜਿਹੜੀਆਂ ਸਕੀਮਾਂ ਚਲ ਰਹੀਆਂ ਸਨ, ਉਹ ਬਹੁਤ ਸਾਰੇ ਪੱਖਾਂ ਤੋਂ ਆਪੋ ਵਿਚ ਭਿੜਦੀਆਂ ਰਹੀਆਂ ਸਨ ਅਤੇ ਇਨ੍ਹਾਂ ਵਿੱਚ ਸਥਾਨਕ ਲੋਕਾਂ ਦਾ ਲੋੜੀਂਦਾ ਸਹਿਯੋਗ ਸ਼ਾਮਲ ਨਹੀਂ ਸੀ। ਇਸ ਕਰਕੇ ਇਹ ਮਹਿਸੂਸ ਕੀਤਾ ਗਿਆ ਕਿ ਇਹ ਸਕੀਮਾਂ ਆਪਣੇ ਮੂਲ ਰੂਪ ਵਿੱਚ ਸਹੀ ਮੰਤਵ ਪੂਰਾ ਨਹੀਂ ਕਰ ਰਹੀਆਂ ਸਨ ।

2. ਇਨ੍ਹਾਂ ਸਕੀਮਾਂ ਦੇ ਨਤੀਜੇ ਉਤਸ਼ਾਹਜਨਕ ਨਹੀਂ ਸਨ। 30 ਬਾਲਗਾਂ ਦੀ ਕਲਾਸ ਵਿਚੋਂ ਸਿਰਫ 5-10 ਤੱਕ ਹੀ ਹਾਜ਼ਰ ਹੁੰਦੇ ਸਨ। ਇਸ ਦਾ ਮੁੱਖ ਕਾਰਨ ਇਹ ਸੀ ਕਿ ਬਾਲਗ ਆਪਣੀ ਰੋਜੀ-ਰੋਟੀ ਕਮਾਉਣ ਨਾਲ ਸਬੰਧਤ ਵਸੀਲਿਆਂ ਵਿੱਚ ਬਹੁਤ ਜ਼ਿਆਦਾ ਰੁਲੇ ਹੋਏ ਸਨ। ਬਾਲਗਾਂ ਦੀ ਹਾਜ਼ਰੀ ਵਧਾਉਣ ਲਈ ਪ੍ਰੋਜੈਕਟ ਅਫਸਰਾਂ ਵੱਲੋਂ ਕੀਤੇ ਗਏ ਉਪਰਾਲੇ ਅਸਫਲ ਰਹੇ ।

3. ਇਨਾਂ ਸਕੀਮਾਂ ਦੇ ਨਤੀਜੇ ਉਤਸ਼ਾਹਜਨਕ ਨਹੀਂ ਸਨ ਕਿਉਂਕਿ ਸਰਕਾਰ ਪਾਸ ਇਨ੍ਹਾਂ ਸਕੀਮਾਂ ਲਈ ਲੋੜ ਅਨੁਸਾਰ ਪੈਸਾ ਉਪਲਬਧ ਨਹੀਂ ਸੀ।

(ਅ) ਸਕੀਮ ਦੇ ਭੰਗ ਹੋਣ ਦੇ ਸਿੱਟੇ ਵਜੋਂ ਸੁਪਰਵਾਈਜ਼ਰ ਅਤੇ ਹੋਰ ਕਰਮਚਾਰੀ ਜੋ ਵਾਧੂ ਹੋਏ, ਉਨ੍ਹਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ —

| | | | |
|---|---|---|---|
| 1. | ਸੁਪਰਵਾਈਜ਼ਰ | ... | 17 |
| 2. | ਹੋਰ ਕਰਮਚਾਰੀ | ... | 6804 |

**ਵੇਰਵਾ** (ਹੋਰ ਕਰਮਚਾਰੀ)

| | | | |
|---|---|---|---|
| 1. | ਐਡੀਸ਼ਨਲ ਡਾਇਰੈਕਟਰ | ... | 1 |
| 2. | ਡਿਪਟੀ ਡਾਇਰੈਕਟਰ | ... | 1 |
| 3. | ਪਰੋਜੈਕਟ ਅਫਸਰ | ... | 13 |
| 4. | ਮੰਡਲ ਸਮਾਜਿਕ ਸਿੱਖਿਆ ਅਫਸਰ | ... | 2 |
| 5. | ਸਹਾਇਕ ਡਾਇਰੈਕਟਰ | ... | 2 |

| | | | |
|---|---|---|---|
| 6. | ਸਹਾਇਕ ਸੁਪਰਵਾਈਜ਼ਰ-ਸਰਕਲ ਸੋਸ਼ਲ ਐਜੂਕੇਸ਼ਨ ਅਫਸਰ ਦਾ ਸਟਾਫ | ... | 3 |
| 7. | ਸੋਸ਼ਲ ਐਜੂਕੇਸ਼ਨ ਵਰਕਰ | ... | 260 |
| 8. | ਸੋਸ਼ਲ ਐਜੂਕੇਸ਼ਨ ਵਰਕਰ ਜੋ ਰੂਰਲ ਫੰਕਸ਼ਨਲ ਲਿਟਰੇਸੀ ਸਕੀਮ ਵਿੱਚ ਸੁਪਰਵਾਈਜ਼ਰ ਕੰਮ ਕਰਦੇ ਸਨ | ... | 29 |
| 9. | ਸੁਪਰਡੰਟ ਗਰੇਡ-3 | ... | 1 |
| 10. | ਸਹਾਇਕ | ... | 20 |
| 11. | ਕਲਰਕ | ... | 26 |
| 12. | ਜੂਨੀਅਰ ਸਕੇਲ ਸਟੈਨੋਗਰਾਫਰ | ... | 2 |
| 13. | ਡਰਾਈਵਰ | ... | 12 |
| 14. | ਸਿਨੇਮਾ ਉਪਰੇਟਰ | ... | 2 |
| 15. | ਦਰਜਾ-ਚਾਰ | ... | 40 |
| 16. | ਪਾਰਟ ਟਾਈਮ ਪਰੇਰਕ ਜਨ ਸਿਕਸ਼ਨ ਨਿਲਾਇਨ (ਬਾਰਡਰ ਏਰੀਆ ਡਿਵੈਲਪਮੈਂਟ ਪਰੋਗਰਾਮ 200 ਰੁਪਏ ਪ੍ਰਤੀ ਮਹੀਨਾ ਫਿਕਸਡ ਤਨਖਾਹ) | ... | 440 |
| 17. | ਰੂਰਲ ਫੰਕਸ਼ਨਲ ਲਿਟਰੇਸੀ ਪਰੋਜੈਕਟਰ ਬਾਰਡਰ ਏਰੀਆ ਡਿਵੈਲਪਮੈਂਟ ਪਰੋਗਰਾਮ ਸਟੇਟ ਐਡਲਟ ਐਜੂਕੇਸ਼ਨ ਪਰੋਗਰਾਮ, ਬੋਨਸ ਨਾਨ-ਫਾਰਮਲ ਐਜੂਕੇਸ਼ਨ ਅਧੀਨ ਕੰਮ ਕਰ ਰਹੇ ਪਾਰਟ ਟਾਈਮ ਵਰਕਰ (100 ਰੁਪਏ ਪ੍ਰਤੀ ਮਹੀਨਾ ਫਿਕਸਡ ਤਨਖਾਹ) | ... | 5730 |
| 18. | ਪਾਰਟ ਟਾਈਮ ਸੁਪਰਵਾਈਜ਼ਰ ਰੂਰਲ ਫੰਕਸ਼ਨਲ ਲਿਟਰੇਸੀ ਪਰੋਜੈਕਟ 500 +150 ਰੁਪਏ ਪ੍ਰਤੀ ਮਹੀਨਾ ਫਿਕਸਡ ਤਨਖਾਹ | ... | 120 |
| | ਕੁੱਲ | ... | 6804 |

**ਸ੍ਰੀ ਮਦਨ ਮੋਹਨ ਮਿੱਤਲ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਵਿਘਨ...ਸ਼ੋਰ)

**ਸ੍ਰੀ ਮਦਨ ਮੋਹਨ ਮਿੱਤਲ :** ** ** **

**ਸ੍ਰੀ ਸਪੀਕਰ :** ਮਦਨ ਮੋਹਨ ਜੀ, ਤੁਹਾਡੀ ਕੋਈ ਗੱਲ ਰਿਕਾਰਡ ਤੇ ਨਹੀਂ ਆਵੇਗੀ। Your speech is not going to be part of the record. I have disallowed your Point of Order.

**ਕਾਮਰੇਡ ਤਰਸੇਮ ਜੋਧਾਂ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਤਰਸੇਮ ਜੋਧਾਂ :** ** ** **

**ਸ੍ਰੀ ਸਪੀਕਰ :** ਇਨ੍ਹਾਂ ਦੀ ਕੋਈ ਗੱਲ ਰਿਕਾਰਡ ਨਾ ਕੀਤੀ ਜਾਵੇ। Tarsem ji, you have to resume your seat. This is no point of order. It should not form part of the record. (Interruption and Noise)

I should be very frank with you. I have always been liberal and I do not want to take any unpleasant decision. Please resume your seats. ਕੱਲ੍ਹ ਗੱਲ ਹੋ ਗਈ ਸੀ। ਸੀ.ਐਮ. ਸਾਹਿਬ ਦੀ ਸਟੇਟਮੈਂਟ ਵੀ ਕੱਲ੍ਹ ਆ ਗਈ ਸੀ ਅਤੇ ਮਨਿਸਟਰ ਸਾਹਿਬ ਦੀ ਪਰਸਨਲ ਐਕਸਪਲੇਨੇਸ਼ਨ ਵੀ ਆ ਗਈ ਸੀ। ਮੈਂ ਕੋਈ ਅਨਪਲੈਜ਼ੈਂਟ ਚੀਜ਼ ਨਹੀਂ ਕਰਨੀ ਚਾਹੁੰਦਾ। ਤੁਸੀਂ ਮੈਨੂੰ ਮਜ਼ਬੂਰ ਨਾ ਕਰੋ। I do not want to take any unpleasant step.

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਕੱਲ੍ਹ ਕਹਿ ਦਿੱਤਾ ਸੀ ਕਿ ਇਨਕੁਆਇਰੀ ਦੀ ਲੋੜ ਨਹੀਂ। ਜਦ ਸਬੰਧਤ ਮੰਤਰੀ ਜੀ ਇਨਕੁਆਇਰੀ ਕਰਵਾਉਣ ਵਾਸਤੇ ਤਿਆਰ ਹਨ ਤਾਂ ਸੀ.ਐਸ. ਸਾਹਿਬ ਨੇ ਆਪਣੇ ਲੈਵਲ ਤੇ ਕਿਸ ਤਰ੍ਹਾਂ ਕਹਿ ਦਿੱਤਾ ਕਿ ਇਨਕੁਆਇਰੀ ਦੀ ਲੋੜ ਨਹੀਂ ? The Minister himself offered for enquiry and I said that enquiry must be held.

**ਸ੍ਰੀ ਸ਼ਿੰਗਾਰਾ ਰਾਮ :** ** ** **

(ਸ਼ੋਰ, ਵਿਘਨ)

**Mr. Speaker :** I have not allowed it. It is no Point of Order. (Interruption and noise). I have not allowed it.

(ਇਸ ਵਕਤ ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਪੈ ਰਿਹਾ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸ੍ਰੀ ਸ਼ਿੰਗਾਰਾ ਰਾਮ :** ** ** (ਸ਼ੋਰ) (ਵਿਘਨ)

**Mr. Speaker :** You can give a separate notice of Privilege Motion and I will take a decision on that. I have not allowed you. It is no Point of Order.

---

**Expunged not recorded as ordered by the Chair.

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਬਿਨਾਂ ਇਜਾਜ਼ਤ ਦੇ ਖੜ੍ਹੇ ਹੋ ਕੇ ਬੋਲ ਰਹੇ ਸਨ ਪਰ ਸਦਨ ਵਿਚ ਕਾਫੀ ਸ਼ੋਰ ਪੈਣ ਕਾਰਨ ਕੁਝ ਸਾਫ ਸੁਣਾਈ ਨਹੀਂ ਸੀ ਦੇ ਰਿਹਾ। )

**ਸ੍ਰੀ ਸਪੀਕਰ :** ਇਹ ਜੋ ਕੁਝ ਬਿਨਾਂ ਇਜਾਜ਼ਤ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਸ੍ਰੀ ਸ਼ਿੰਗਾਰਾ ਰਾਮ :** ** ** **

**Mr. Speaker** : It should not form part of the record.

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਅੱਜ ਫਿਰ ਅਸੀਂ ਕਿੰਨੀ ਵਾਰੀ ਖੜ੍ਹੇ ਹੋਏ ਹਾਂ ਪਰ ਸਾਨੂੰ ਬੋਲਣ ਵਾਸਤੇ ਮੌਕਾ ਨਹੀਂ ਦਿੱਤਾ ਗਿਆ। ਜੇਕਰ ਬਾਕੀਆਂ ਨੂੰ ਮੌਕਾ ਦਿੱਤਾ ਜਾਂਦਾ ਹੈ ਤਾਂ ਸਾਨੂੰ ਵੀ ਬੋਲਣ ਵਾਸਤੇ ਮੌਕਾ ਮਿਲਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਤੁਸੀਂ ਕੋਈ ਪੁਆਇੰਟ ਆਫ ਆਰਡਰ ਰੇਜ਼ ਕਰੋ।

(ਇਸ ਵਕਤ ਹਾਊਸ ਵਿਚ ਫਿਰ ਕਾਫੀ ਸ਼ੋਰ ਪੈ ਰਿਹਾ ਸੀ ਅਤੇ ਕੁਝ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ। )

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ :** ਸਪੀਕਰ ਸਾਹਿਬ...........

**Mr. Speaker**: I have not allowed you.

**ਸਰਦਾਰ ਗੁਰਨਾਮ ਸਿੰਘ :** ** ** **

**Mr. Speaker** : This is no Point of Order.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** * * * *

**Mr. Speaker** : I have disallowed. Nothing should form part of the proceedings. ਇਹ ਪ੍ਰੈਸ ਕੋਲ ਵੀ ਨਹੀਂ ਜਾਵੇਗੀ।

(ਇਸ ਵੇਲੇ ਕਾਮਰੇਡ ਗੁਰਨਾਮ ਸਿੰਘ ਸਪੀਕਰ ਸਾਹਿਬ ਦੀ ਆਗਿਆ ਤੋਂ ਬਿਨਾ ਬੋਲਦੇ ਰਹੇ ਪਰ ਸਦਨ ਦੇ ਵਿੱਚ ਬਹੁਤ ਸ਼ੋਰ-ਗੁੱਲ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ.........ਕਾਮਰੇਡ ਗੁਰਨਾਮ ਸਿੰਘ ਜੀ ਦਾ ਮਾਈਕ ਵੀ ਬੰਦ ਕਰ ਦਿੱਤਾ ਗਿਆ ਸੀ ਪਰ ਉਹ ਫਿਰ ਵੀ ਬਿਨਾਂ ਆਗਿਆ ਬੋਲਦੇ ਰਹੇ। )

**Mr. Speaker** . I have disallowed.

**ਸੰਸਦੀ ਮਾਮਲਿਆਂ ਦੇ ਮੰਤਰੀ :** ਇਹ ਪੁਆਇੰਟ ਆਫ ਆਰਡਰ ਨਹੀਂ ਬਣਦਾ।

---

**Not recorded/expunged as ordered by the Chair.

ਸਰਦਾਰ ਨਿਰਮਲ ਸਿੰਘ ਨਿੰਮਾ : ਇਹ ਕੌਣ ਹਨ, ਨੋ ਪੁਆਇੰਟ ਆਫ ਆਰਡਰ ਕਹਿਣ ਵਾਲੇ ?

ਸੰਸਦੀ ਮਾਮਲਿਆਂ ਦੇ ਮੰਤਰੀ : ਤੁਸੀਂ ਹਾਊਸ ਦਾ ਪਰੋਸੀਜਰ ਤਾਂ ਅਡਾਪਟ ਕਰੋ। ਪਰੋਸੀਜਰ ਨਾਲ ਚੱਲੋ।

**Mr. Speaker** : Now we take up Calling Attention Notices. (There were noises in the House and nothing was audible).

ਕਾਮਰੇਡ ਗੁਰਨਾਮ ਸਿੰਘ : ** **

**Mr. Speaker** : I have disallowed. Nothing should form part of the proceedings. ਇਹ ਪ੍ਰੈਸ ਕੋਲ ਵੀ ਨਹੀਂ ਜਾਵੇਗੀ।

ਕਾਮਰੇਡ ਗੁਰਨਾਮ ਸਿੰਘ : ** **

ਸ੍ਰੀ ਸਪੀਕਰ : ਇਹ ਸਾਰਾ ਕੁਝ ਆਫ ਦੀ ਰਿਕਾਰਡ ਹੈ। ਕੁਝ ਵੀ ਰਿਕਾਰਡ ਤੇ ਨਹੀਂ ਆਵੇਗਾ।

(ਇਸ ਵੇਲੇ ਸਰਦਾਰ ਅਵਤਾਰ ਸਿੰਘ ਕਰੀਮਪੁਰੀ, ਸਰਦਾਰ ਨਿਰਮਲ ਸਿੰਘ ਨਿੰਮਾ, ਸਰਦਾਰ ਹਰਗੋਪਾਲ ਸਿੰਘ ਐਡਵੋਕੇਟ ਅਤੇ ਬੀ.ਐਸ.ਪੀ. ਦੇ ਹੋਰ ਮੈਂਬਰ ਸਾਹਿਬਾਨ ਸਦਨ ਵਿੱਚ ਆਪਣੀਆਂ ਸੀਟਾਂ ਤੇ ਖੜ੍ਹੇ ਉਚੀ-ਉਚੀ ਬੋਲ ਰਹੇ ਸਨ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

* *

(ਇਸ ਸਮੇਂ ਬੀ.ਐਸ.ਪੀ. ਅਤੇ ਬੀ.ਜੇ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਦੇ ਨਾਹਰੇ ਲਗਾ ਰਹੇ ਸਨ।)

ਸ੍ਰੀ ਸਪੀਕਰ : ਇਹ ਸਾਰਾ ਕੁਝ ਰਿਕਾਰਡ ਤੇ ਨਹੀਂ ਆਵੇਗਾ।

(ਇਸ ਵੇਲੇ ਬੀ.ਐਸ.ਪੀ. ਅਤੇ ਬੀ.ਜੇ.ਪੀ. ਦੇ ਹਾਜ਼ਰ ਸਮਹ ਮੈਂਬਰ ਸਾਹਿਬਾਨ ਅਤੇ ਜਨਤਾ ਦਲ ਦਾ ਮੈਂਬਰ ਸਦਨ ਦੇ ਫਰਸ਼ ਤੇ ਬੈਠ ਗਏ ਅਤੇ ਨਾਹਰੇ ਲਗਾਉਂਦੇ ਰਹੇ।)

## SHORT ADJOURNMENT OF THE HOUSE

ਸ੍ਰੀ ਸਪੀਕਰ : ਹਾਊਸ ਅੱਧੇ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ।

| | |
|---|---|
| *10.15 ਵਜੇ ਪੂਰਵ ਦੁਪਹਿਰ | (ਇਸ ਸਮੇਂ ਹਾਊਸ ਅੱਧੇ ਘੰਟੇ ਲਈ ਸਥਗਿਤ* ਹੋ ਗਿਆ ਅਤੇ 10.45 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਇਆ।) |

(ਇਸ ਸਮੇਂ ਬੀ.ਐਸ.ਪੀ., ਬੀ.ਜੇ.ਪੀ., ਸੀ.ਪੀ.ਐਮ., ਜਨਤਾ ਦਲ, ਯੂ.ਸੀ.ਪੀ. ਆਈ. ਦੇ ਮੈਂਬਰਜ਼ ਅਜੇ ਵੀ ਸਦਨ ਦੇ ਫਰਸ਼ ਤੇ ਧਰਨੇ ਤੇ ਬੈਠੇ ਸਨ ਅਤੇ ਉਚੀ-ਉਚੀ ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿਚ ਸ਼ੋਰ ਪੈਣ ਕਾਰਣ ਕੁਝ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

## SHORT ADJOURNMENT OF THE HOUSE

ਸ੍ਰੀ ਡਿਪਟੀ ਸਪੀਕਰ : ਹਾਊਸ ਅੱਧੇ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ।

| | |
|---|---|
| *10.48 ਵਜੇ ਪੂਰਵ ਦੁਪਹਿਰ | (ਇਸ ਸਮੇਂ ਹਾਊਸ ਅੱਧੇ ਘੰਟੇ ਲਈ ਸਥਗਿਤ* ਹੋ ਗਿਆ ਅਤੇ 11.18 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਇਆ।) |

**Expunged as ordered by the Chair.

## CALL ATTENTION NOTICES UNDER RULE 66

*(Serial No. 2)*

**Shrimati Vimla Dang** : Sir, I beg to draw the attention of the Government towards a matter of urgent public importance, namely, there has been a considerable shortfall in the actual procurement of wheat this year as compared with the target notwithstanding many methods adopted by the Government. There is widespread apprehension in the public mind about very steep rise in prices of wheat and Atta and about the possibility of break down of the public distribution system.

This has led to much discontentment amongst the people.

In view of the urgent public importance of the matter, the Minister concerned may please be asked to make a statement in the House.

**ਖੁਰਾਕ ਤੇ ਸਪਲਾਈ ਮੰਤਰੀ** (ਸ੍ਰੀਮਤੀ ਰਾਜਿੰਦਰ ਕੌਰ ਭੱਠਲ) : **ਸਪੀਕਰ ਸਾਹਿਬ,** ਬੜੇ ਔਖੇ ਹਾਲਾਤ ਦੇ ਵਿਚ, ਪੰਜਾਬ ਦੇ ਵਿੱਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਹੈ। ਕਾਫ਼ੀ ਮੁਸ਼ਕਲਾਂ ਹਨ। ਫਰਵਰੀ ਦੇ ਅਖੀਰ ਵਿੱਚ ਮਨਿਸਟਰੀ ਬਣੀ ਹੈ ਅਤੇ ਮਾਰਚ ਵਿੱਚ ਕਣਕ ਦੀ ਪਰੌਕਿਊਰਮੈਂਟ ਸ਼ੁਰੂ ਹੋ ਗਈ। ਇਸ ਸਾਲ ਪਿਛਲੇ ਸਾਲ ਨਾਲੋਂ ਦੱਸ ਪੰਦਰਾਂ ਦਿਨ ਪਹਿਲਾਂ ਫ਼ਸਲ ਆਉਣੀ ਸ਼ੁਰੂ ਹੋਈ। ਲੇਕਿਨ ਇਸ ਦੇ ਬਾਵਜੂਦ ਸਾਰੀਆਂ ਚੀਜ਼ਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਬੜੀਆਂ ਐਫਰਟਸ ਕੀਤੀਆਂ ਗਈਆਂ, ਚੀਫ ਮਨਿਸਟਰ ਸਾਹਿਬ ਵਲੋਂ ਵੀ। ਇਸਦੇ ਸਦਕਾ ਹੀ ਕਣਕ ਦਾ ਭਾਅ ਵੀ ਵਧਵਾਇਆ ਜਾ ਸਕਿਆ ਔਰ ਪਹਿਲੀ ਵਾਰ ਇਹ ਹੋਇਆ ਕਿ ਪਹਿਲਾਂ ਕਦੇ ਇੱਕ ਰੁਪਿਆ ਅਤੇ ਕਦੇ ਦੋ ਰੁਪਿਆ ਮੁੱਲ ਵਧਾਇਆ ਜਾਂਦਾ ਸੀ। ਇਨ੍ਹਾਂ ਦੀ ਮਿਹਨਤ ਸਦਕਾ ਅਤੇ ਪ੍ਰਧਾਨ ਮੰਤਰੀ ਜੀ ਦੀ ਫਰਾਖਦਿਲੀ ਨਾਲ ਇਸ ਵੇਰ ਕਣਕ ਦਾ ਰੇਟ 25 ਰੁਪਏ ਵਧਾਇਆ ਗਿਆ ਅਤੇ ਇਸ ਤੋਂ ਇਲਾਵਾ ਕਿਸਾਨਾਂ ਦੀਆਂ ਮੁਸ਼ਕਲਾਂ ਨੂੰ, ਉਨ੍ਹਾਂ ਦੇ ਭਾਰ ਨੂੰ ਮੱਦੇ-ਨਜ਼ਰ ਰੱਖਦੇ ਹੋਏ 25 ਰੁ: ਪ੍ਰਤੀ ਕੁਵਿੰਟਲ ਬੋਨਸ ਵੀ ਦਿਵਾਇਆ ਅਤੇ ਇਸ ਦੇ ਨਾਲ ਹੀ 5 ਰੁਪਏ ਸਾਰੇ ਆਰਥਿਕ ਬਰਡਨ ਦੇ ਬਾਵਜੂਦ ਵੀ ਮੁੱਖ ਮੰਤਰੀ ਜੀ ਨੇ ਹੋਰ ਬੋਨਸ ਦੇਣ ਦਾ ਫੈਸਲਾ ਕੀਤਾ ਹੈ। ਇਹ ਸਾਰਾ ਕੁਝ ਕਿਸਾਨਾਂ ਦੇ ਭਾਰ ਅਤੇ ਉਨ੍ਹਾਂ ਦੇ ਖਰਚਿਆਂ ਨੂੰ ਦੇਖਦੇ ਹੋਏ ਕੀਤਾ ਹੈ ਔਰ ਇਸਦੇ ਨਾਲ ਹੀ ਬਾਕੀ ਦੀਆਂ ਗੱਲਾਂ ਜੋ ਹੋਰ ਮੈਂਬਰ ਸਾਹਿਬ ਨੇ ਇੱਥੇ ਰੱਖੀਆਂ ਉਸਦੇ ਸਬੰਧ ਵਿੱਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਜੋ ਖਦਸ਼ਾ ਪ੍ਰਗਟ ਕੀਤਾ ਹੈ, ਖੁਰਾਕ ਤੇ ਸਪਲਾਈ ਵਿਭਾਗ ਵਲੋਂ ਰੱਬੀ 1992-93 ਸੀਜ਼ਨ ਲਈ ਖਰੀਦ ਦਾ ਟੀਚਾ 55 ਲੱਖ ਟਨ ਰੱਖਿਆ ਗਿਆ ਸੀ। ਜੋ ਕਿ ਸਾਰੀਆਂ ਏਜੰਸੀਆਂ ਵਲੋਂ, ਸਰਕਾਰ ਸਮੇਤ, ਪੂਰਾ ਕੀਤਾ ਜਾਣਾ ਸੀ। ਪ੍ਰਧਾਨ ਮੰਤਰੀ ਜੀ ਵਲੋਂ ਇਸ ਸਬੰਧੀ ਜੋ ਪਹਿਲੀ ਮੀਟਿੰਗ ਬੁਲਾਈ ਗਈ ਸੀ ਅਤੇ ਜਿਸ ਦੇ ਵਿੱਚ ਦੂਜੇ ਰਾਜਾਂ ਦੇ ਮੰਤਰੀਆਂ ਦੇ ਨਾਲ ਮੈਂ ਵੀ ਉਸਦੇ ਵਿੱਚ ਸ਼ਾਮਿਲ ਸੀ, ਜੋ ਸਿਚੂਏਸ਼ਨ ਪੰਜਾਬ ਦੀ ਸੀ ਅਤੇ ਸਾਡੇ ਵਲੋਂ ਜੋ ਐਫਰਟਸ ਕੀਤੀਆਂ ਗਈਆਂ ਸਨ, ਉਨ੍ਹਾਂ ਦਾ ਮੈਂ ਵਿਸਥਾਰ ਦੱਸਿਆ ਅਤੇ ਮੈਂ ਜ਼ਬਾਨੀ ਵੀ ਕਿਹਾ ਸੀ ਕਿ 50 ਲੱਖ ਟਨ ਦੇ ਨੇੜੇ ਤੇੜੇ ਕਣਕ ਖਰੀਦਣ ਦੀ ਕੋਸ਼ਿਸ਼ ਕਰਾਂਗੇ। ਲੇਕਿਨ ਸਾਰੀਆਂ ਏਜੰਸੀਆਂ ਵਲੋਂ ਸਰਕਾਰ ਦੇ ਸਮੇਤ ਪੂਰਾ ਟੀਚਾ ਕਰਨ ਦੀ ਵੀ ਕੋਸ਼ਿਸ਼ ਕੀਤੀ ਗਈ। ਮਿਤੀ 11 ਜੁਲਾਈ, 1992 ਤੱਕ ਕੁਲ ਖਰੀਦ 45.03 ਲੱਖ ਟਨ ਹੋਈ ਹੈ। ਇਸ ਦਾ ਮੁੱਖ ਕਾਰਨ ਮੰਡੀਆਂ ਵਿੱਚ ਕਣਕ ਦੀ ਘੱਟ ਆਮਦ ਰਹੀ ਹੈ ਕਿਉਂਕਿ ਕਿਸਾਨਾਂ ਵਲੋਂ ਕੁਝ ਕਣਕ ਰੋਕ ਵੀ ਲਈ ਗਈ ਹੈ। ਰਾਜ ਸਰਕਾਰ ਵਲੋਂ ਕਣਕ ਦੀ ਖਰੀਦ ਦਾ ਟੀਚਾ ਪੂਰਾ ਕਰਨ ਲਈ ਕੋਈ ਜ਼ਬਰਨ ਤਰੀਕਾ ਨਹੀਂ ਅਪਣਾਇਆ ਗਿਆ। ਜਿਹੜੇ ਤਰੀਕੇ ਅਪਣਾਏ ਗਏ ਉਹ ਕਾਨੂੰਨ, ਨਿਯਮਾਂ ਅਤੇ ਖਰੀਦ ਸਬੰਧੀ ਰੈਗੂਲੇਸ਼ਨਾਂ, ਵਿਕਰੀ ਕਰ, ਮਾਰਕੀਟ ਫੀਸ ਅਤੇ ਅਨਾਜ ਦੀ ਖਰੀਦ ਸਬੰਧੀ ਬਣਾਏ ਗਏ ਕੰਟਰੋਲ ਆਰਡਰਾਂ ਦੇ ਦਾਇਰੇ-

[ਖੁਰਾਕ ਤੇ ਸਪਲਾਈ ਮੰਤਰੀ]

ਵਿਚ ਸਨ। ਇਹ ਸਨ ਮਾਰਕੀਟ ਫੀਸ ਦੀ ਅਦਾਇਗੀ ਸਬੰਧੀ ਨਿਯਮਾਂ ਨੂੰ ਲਾਗੂ ਕਰਨ ਹਿੱਤ ਮਾਰਕੀਟ ਕਮੇਟੀਆਂ ਰਾਹੀ "ਕਿਅਊ" ਫਾਰਮ ਲਾਗੂ ਕਰਨ ਲਈ ਵਿਸ਼ੇਸ਼ ਚੈਕਿੰਗ ਅਤੇ "ਉਡਨ ਦਸਤੇ" ਸਥਾਪਿਤ ਕਰਨਾ। ਦੂਸਰਾ ਕਣਕ ਦੀ ਖਰੀਦ ਤੇ ਖਰੀਦ ਕਰ ਯਕੀਨੀ ਬਨਾਉਣ ਲਈ ਵਿਕਰੀ ਕਰ ਬੈਰੀਅਰਾਂ ਦੀ ਸਪੈਸ਼ਲ ਚੈਕਿੰਗ ਔਰ ਤੀਸਰਾ ਸੀ ਫੂਡਗਰੇਨ ਕੰਟਰੋਲ ਆਰਡਰਾਂ ਅਧੀਨ ਆਟਾ ਮਿੱਲਾਂ ਤੇ ਸਟਾਕ ਦੀ ਸੀਮਾ ਲਾਗੂ ਕਰਨਾ। ਇਹ ਸਾਰੇ ਪ੍ਰੀਕਾਸ਼ਨ ਇਸ ਅਧੀਨ ਰੱਖਦੇ ਹੋਏ ਅਸੀਂ ਇਸ ਟੀਚੇ ਤੇ ਆ ਗਏ। ਜਿਥੋਂ ਤੱਕ ਆਟੇ ਦੀ ਕੀਮਤਾਂ ਵਿੱਚ ਵਾਧੇ ਦਾ ਸਬੰਧ ਹੈ ਕਿਉਂਕਿ ਕਿਸਾਨਾ ਵਲੋਂ ਰੋਕੀ ਗਈ ਕਣਕ ਸਾਰਾ ਸਾਲ ਮੰਡੀਆਂ ਵਿੱਚ ਆਉਂਦੀ ਰਹੇਗੀ, ਇਸ ਲਈ ਕਣਕ/ਆਟੇ ਦੀਆਂ ਕੀਮਤਾਂ ਵਿੱਚ ਅਸਾਧਾਰਨ ਵਾਧੇ ਦੀ ਕੋਈ ਆਸ ਨਹੀਂ ਹੈ। ਫਿਰ ਵੀ ਸਰਕਾਰ ਵਲੋਂ ਲੋਕ ਵੰਡ ਪ੍ਰਣਾਲੀ ਅਧੀਨ ਡਿਪੂਆਂ ਰਾਹੀਂ ਰਾਸ਼ਨ ਕਾਰਡਾਂ ਤੇ ਕਣਕ/ਆਟੇ ਦੀ ਉਪਲਭਧੀ ਨੂੰ ਯਕੀਨੀ ਬਣਾਉਣ ਲਈ ਵਿਸ਼ਾਲ ਪ੍ਰਬੰਧ ਕੀਤੇ ਗਏ ਹਨ ਅਤੇ ਜਾਇਜ਼ ਮੰਗਾਂ ਹਰ ਹਾਲਤ ਵਿੱਚ ਪੂਰੀਆਂ ਕੀਤੀਆ ਜਾਣਗੀਆ। ਲੋਕ ਵੰਡ ਪ੍ਰਣਾਲੀ ਦੇ ਫੇਲ੍ਹ ਹੋਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ਅਤੇ ਨਾ ਹੀ ਸਰਕਾਰ ਨੂੰ ਅਜਿਹੀਆਂ ਕੋਈ ਰਿਪੋਰਟਾਂ ਮਿਲੀਆਂ ਹਨ ਜਿਨ੍ਹਾਂ ਅਨੁਸਾਰ ਲੋਕਾਂ ਵਿੱਚ ਡਰ ਦੀ ਭਾਵਨਾ ਜਾਂ ਅਸੰਤੋਸ਼ ਦਾ ਪ੍ਰਗਟਾਵਾ ਕੀਤਾ ਗਿਆ ਹੋਵੇ।

**ਸ੍ਰੀਮਤੀ ਵਿਮਲਾ ਡਾਂਗ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਿਸਿਜ਼ ਭੱਠਲ ਜੀ, ਮੰਤਰੀ ਮਹੋਦਯ ਦਾ ਉੱਤਰ ਜਿਹੜਾ ਹੈ ਉਹ ਸੁਣਿਆ ਹੈ। ਸਾਡੀ ਇਹ ਰਾਇ ਹੈ ਕਿ ਪ੍ਰੋਕਿਉਰਮੈਂਟ ਦਾ ਟੀਚਾ ਇਸ ਕਰਕੇ ਪੂਰਾ ਨਹੀਂ ਹੋਇਆ ਕਿਉਂਕਿ ਸਰਕਾਰ ਜਿਹੜੀ ਨੀਤੀ ਅਪਣਾ ਰਹੀ ਹੈ ਜੋ ਸੈਂਟਰਲ ਸਰਕਾਰ ਖੁਲ੍ਹੀ ਮਾਰਕਿਟ ਦੀ ਨੀਤੀ ਅਪਣਾ ਰਹੀ ਹੈ ਉਹੀ ਨੀਤੀ ਜਿਹੜੀ ਹੈ ਉਹ ਪੰਜਾਬ ਦੇ ਵਿੱਚ ਅਪਣਾਈ ਗਈ। ਮੰਡੀ ਦੇ ਰਹਿਮ ਤੇ ਹੀ ਸਾਰੀਆਂ ਪ੍ਰਾਈਸਿਜ਼ ਛੱਡੀਆਂ ਗਈਆਂ। ਇਸ ਦੇ ਨਾਲ ਹੀ ਬਾਹਰ ਕਣਕ ਭੇਜਣ ਤੇ ਕੋਈ ਪਾਬੰਧੀ ਨਹੀਂ ਲਗਾਈ ਗਈ। ਸੰਨ 1967 ਵਿੱਚ ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਵੇਲੇ ਸਟੇਟ ਟ੍ਰੂ ਸਟੇਟ ਟਰੇਡ ਜਿਹੜਾ ਹੈ ਉਹ ਸਰਕਾਰ ਦੇ ਹੱਥਾਂ ਵਿੱਚ ਦਿੱਤਾ ਗਿਆ ਸੀ। ਮੈਂ ਪਹਿਲਾਂ ਵੀ ਇਸ ਸਦਨ ਦੇ ਸਨਮੁੱਖ ਇਹ ਮਸਲਾ ਰਖਿਆ ਸੀ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਸਰਕਾਰ ਇਸ ਦੇ ਨਾਲ ਜੋ ਕੁਝ ਪਿਛੇ ਹੋਇਆ, ਕੋਈ ਨਵੇਂ ਸਬੱਬ ਕਢੇਗੀ ਔਰ ਕੀ ਇਹ ਹਕੀਕਤ ਨਹੀਂ ਕਿ ਸਰਕਾਰ ਦੇ ਬਹੁਤ ਸਾਰੇ ਮਨਿਸਟਰ ਸਾਹਿਬਾਨ ਨੇ ਵੀ ਕਣਕ ਮੰਡੀਆਂ ਵਿਚ ਨਹੀਂ ਲਿਆਂਦੀ ? ਤੀਸਰੀ ਗੱਲ, ਜਿਥੋਂ ਤਕ ਵੰਡ ਪ੍ਰਣਾਲੀ ਦਾ ਸਵਾਲ ਹੈ, ਤੁਸੀਂ ਕਹਿੰਦੇ ਹੋ ਕਿ ਲੋਕਾਂ ਵਿੱਚ ਅਸੰਤੋਸ਼ ਨਹੀਂ, ਅਸੰਤੋਸ਼ ਦੀ ਲਹਿਰ ਨਹੀਂ, ਪਰ ਪ੍ਰਭਾਵਸ਼ਾਲੀ ਵੰਡ ਪ੍ਰਣਾਲੀ ਨੂੰ ਲੈਕੇ ਬੜੇ ਬੜੇ ਝਗੜੇ ਅਤੇ ਪ੍ਰਦਰਸ਼ਨ ਗਰੀਬ ਲੋਕਾਂ ਦੇ ਹੋ ਰਹੇ ਹਨ ਇਸ ਇਸ਼ੂ ਤੇ ਔਰ ਆਟੇ, ਕਣਕ ਦੀਆਂ ਵਧੀਆਂ ਕੀਮਤਾਂ ਬਾਰੇ। ਇਸ ਤਰ੍ਹਾਂ ਦੀਆਂ ਗੱਲਾਂ ਟੈਲੀਵੀਜ਼ਨ ਤੇ ਨਹੀਂ ਆਉਂਦੀਆਂ ਪਰ ਜਿਥੇ ਜਿਥੇ ਅਸੀਂ ਲਕ ਰਹਿੰਦੇ ਹਾਂ, ਗਰੀਬ ਜਨਤਾ ਰਹਿੰਦੀ ਹੈ ਉਥੇ ਇਹ ਇਸ਼ੂ ਉਠ ਰਿਹਾ ਹੈ। ਸਰਕਾਰ ਕੀ ਕਦਮ ਚੁੱਕੇਗੀ ਜਿਸ ਦੇ ਨਾਲ ਪ੍ਰਭਾਵਸ਼ਾਲੀ ਵੰਡ ਪ੍ਰਣਾਲੀ ਸਥਾਪਿਤ ਹੋ ਸਕੇ ?

**ਮੰਤਰੀ :** ਸਪੀਕਰ ਸਾਹਿਬ, ਸਤਿਕਾਰਯਗ ਮੈਂਬਰ ਸਾਹਿਬਾ ਨੇ ਦੋ-ਤਿੰਨ ਗੱਲਾਂ ਕਹੀਆਂ ਹਨ। ਇਕ ਤਾਂ ਇਨ੍ਹਾਂ ਨੇ ਇਹ ਕਿਹਾ ਹੈ ਕਿ ਮਨਿਸਟਰਜ਼ ਜਿਹੜੇ ਹਨ ਉਨ੍ਹਾਂ ਨੇ ਕਈ ਦਿਲਚਸਪੀ ਨਹੀਂ ਲਈ। ਮੈਂ ਸਾਰੇ ਮਨਿਸਟਰ ਸਹਿਬਾਨ ਦੀ ਧੰਨਵਾਦੀ ਹਾਂ ਖਾਸ ਤੌਰ ਤੇ ਚੀਫ ਮਨਿਸਟਰ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦੀ ਹਾਂ ਕਿ ਸਾਰੇ ਹੀ ਮਨਿਸਟਰ ਸਾਹਿਬਾਨ ਨੇ ਆਪਣੀ ਜ਼ਿੰਮੇਵਾਰੀ ਨੂੰ ਮਹਿਸੂਸ ਕਰਦਿਆ ਇਹ ਪਹਿਲੀ ਦਫ਼ਾ ਹੋਇਆ ਹੈ ਕਿ ਕਿਸੇ ਨਾਲ ਕੋਈ ਨਾਜਾਇਜ਼ ਵੀ ਨਾ ਹੋਵੇ ਅਤੇ ਇਹ ਵੀ ਨਾ ਹੋਵੇ ਕਿ ਕਿਸਾਨ ਕਣਕ ਲੈ ਕੇ ਨਾ ਆਉਣ ਜਾਂ ਵਪਾਰੀ ਕਿਸੇ ਗਲਤ ਤਰੀਕੇ ਨਾਲ ਰਖ ਸਕਣ। ਜੋ ਵੀ ਮਨਿਸਟਰ ਆਪਣੇ ਜ਼ਿਲ੍ਹੇ ਵਿਚ ਜਾਂਦਾ ਸੀ ਆਪਣਾ ਜ਼ਰੂਰੀ ਫਰਜ਼ ਸਮਝ ਕੇ। ਜਿੰਨਾ ਸਮਾਂ ਪ੍ਰੋਕਿਉਰਮੈਂਟ ਹੁੰਦੀ ਰਹੀ

ਉਨ੍ਹਾਂ ਨੇ ਆਪਣੀਆਂ ਪੂਰੀਆਂ ਜ਼ਿੰਮੇਵਾਰੀਆਂ ਨਿਭਾਈਆਂ। ਦੂਸਰੀ ਗੱਲ ਜੋ ਮੇਰੀ ਸਤਿਕਾਰਯੋਗ ਭੈਣ ਜੀ ਨੇ ਕੀਤੀ ਹੈ ਉਹ ਇਨ੍ਹਾਂ ਨੇ ਕਿਹਾ ਹੈ ਕਿ ਮਾੜਾ ਹਾਲ ਹੈ ਅਤੇ ਲੋਕਾਂ ਵਿਚ ਹਾਹਾਕਾਰ ਦੀ ਕੋਈ ਇਨ੍ਹਾਂ ਨੇ ਗੱਲ ਕੀਤੀ ਹੈ। ਐਸੀ ਕੋਈ ਗੱਲ ਪੰਜਾਬ ਵਿਚ ਨਹੀਂ। ਅਜੇ ਵੀ ਜੋ ਸਾਡੇ ਕਲ ਪਿੱਛਲਾ ਰਿਕਾਰਡ ਹੈ ਉਹ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਜਦੋਂ ਕਣਕ ਦੀ ਪ੍ਰੋਕਿਉਰਮੈਂਟ ਹੁੰਦੀ ਹੈ ਉਸ ਵੇਲੇ ਉਤਨੀ ਜ਼ੋਰਦਾਰ ਲੋੜ ਨਹੀਂ ਹੁੰਦੀ ਰਹੀ। ਸਾਡੇ ਕੋਲ ਪਿਛਲੇ ਸਾਲਾ ਦੇ ਅੰਕੜੇ ਪਏ ਹਨ। ਜਿੰਨੀ ਕਣਕ ਐਲੋਕੇਟ ਕੀਤੀ ਜਾਂਦੀ ਹੈ ਡਿਪੂਆਂ ਤੇ ਆਟਾ ਦੇਣ ਵਾਸਤੇ ਉਹ ਪੂਰੀ ਨਹੀਂ ਜਾਂਦੀ ਸਾਡੇ ਕੋਲ ਫਾਲਤੂ ਰਹਿ ਜਾਂਦੀ ਹੈ। ਇਕ ਲੱਖ ਦਾ ਟੀਚਾ ਸੀ ਕਿਉਂਕਿ ਜਿਸ ਤਰ੍ਹਾਂ ਡੀਮਾਂਡ ਵੱਧਦੀ ਜਾਂਦੀ ਹੈ ਗੌਰਮਿੰਟ ਆਫ ਇੰਡੀਆ 25-25 ਹਜ਼ਾਰ ਦੇ ਹਿਸਾਬ ਨਾਲ ਦਿੰਦੀ ਹੈ। ਪਿਛੇ ਅਸੀਂ ਇਕ ਲੱਖ ਪੂਰਾ ਕੀਤਾ ਹੈ। ਸਾਡਾ ਡੇਢ ਲੱਖ ਦਾ ਅਸੈਸਮੈਂਟ ਹੈ। ਜੇ ਹੋਰ 25 ਹਜ਼ਾਰ ਦੀ ਡੀਮਾਂਡ ਵੱਧੇਗੀ ਤਾਂ ਉਹ ਵੀ ਅਸੀਂ ਆਸਾਨੀ ਨਾਲ ਪੂਰੀ ਕਰ ਸਕਾਂਗੇ। ਤੀਸਰੀ ਗੱਲ ਇਨ੍ਹਾਂ ਨੇ ਵੰਡ ਪ੍ਰਣਾਲੀ ਦੀਆਂ ਕੀਮਤਾਂ ਬਾਰੇ ਕਹੀ ਹੈ। ਇਹ ਤਾਂ ਬੇਸਿਕ ਗੱਲ ਹੈ ਕਿ ਜੋ ਪ੍ਰਾਈਸ ਪ੍ਰੋਕਿਉਰਮੈਂਟ ਦੀ ਹੁੰਦੀ ਹੈ, ਉਸ ਦੇ ਮੁਤਾਬਿਕ ਹੀ ਅਗੇ ਇਸ਼ੂ ਪ੍ਰਾਈਸ ਹੋਣੀ ਹੈ। ਇਹ ਦੋਨੋਂ ਗੱਲਾਂ ਕੰਟਰਾਡਿਕਟਰੀ ਹੋ ਗਈਆਂ। ਇਕ ਪਾਸੇ ਅਸੀ ਗਲ ਕਰ ਰਹੇ ਹਾਂ, ਆਮ ਤੌਰ ਤੇ ਪੰਜਾਬ ਦੇ ਵਿੱਚ ਸਾਡੇ ਸਾਹਮਣੇ ਕਿਸਾਨ ਯੂਨੀਅਨ ਅਤੇ ਹੋਰ ਵੀ ਕਈ ਰੌਲਾ ਪਾਉਂਦੇ ਹਨ ਕਿ ਘੱਟ ਪ੍ਰਾਈਸ ਮਿਲੀ ਜਿਸ ਦਾ ਜਵਾਬ ਮੈਂ ਪਹਿਲਾਂ ਦਿੱਤਾ ਹੈ ਕਿ ਪਿਛਲਾ ਇਤਿਹਾਸ ਤੁਸੀਂ ਦੇਖੋ ਤਾਂ ਪਤਾ ਲਗੇਗਾ ਕਿ ਇਹ ਪਹਿਲੀ ਦਫਾ ਹੋਇਆ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਮਨਿਸਟਰੀ ਨੇ ਹੀ ਇਕੱਠੇ ਇਤਨੇ ਪੈਸੇ ਵੱਧ ਦੇ ਕੇ, ਇਤਨੀ ਪ੍ਰਾਈਸ ਦੇ ਕੇ ਬੋਨਸ ਵੀ ਦਿੱਤਾ ਹੈ। ਇਕ ਪਾਸੇ ਇਹ ਗੱਲ ਅਤੇ ਦੂਸਰੇ ਪਾਸੇ ਤੁਸੀਂ ਕਨਜ਼ਿਉਮਰ ਦੀ ਗੱਲ ਕਰਦੇ ਹੋ। ਗੌਰਮਿੰਟ ਨੇ ਕੰਜ਼ਿਊਮਰ ਨੂੰ ਪ੍ਰੋਟੈਕਟ ਕਰਨਾ ਹੈ ਅਤੇ ਪ੍ਰੋਡਿਊਸਰ ਨੂੰ ਵੀ ਪ੍ਰੋਟੈਕਟ ਕਰਨਾ ਹੈ। ਇਨ੍ਹਾਂ ਦੋਨੋ ਗੱਲਾਂ ਨੂੰ ਮੱਦੇ-ਨਜ਼ਰ ਰਖਦੇ ਹੋਏ ਇਥੇ ਲੋਕਾਂ ਦੀ ਜੋ ਡੀਮਾਂਡ ਵੱਧੇਗੀ ਉਸ ਨੂੰ ਪੂਰੀ ਤਰ੍ਹਾਂ ਦੇ ਨਾਲ ਤਸੱਲੀਬਖਸ਼ ਤਰੀਕੇ ਦੇ ਨਾਲ ਪੂਰਾ ਕਰਨ ਦੀ ਜ਼ਿੰਮੇਵਾਰੀ ਸਰਕਾਰ ਦੇ ਸਿਰ ਹੈ ਅਤੇ ਉਸ ਨੂੰ ਅਸੀਂ ਪੂਰਾ ਕਰਾਂਗੇ। ਮੈਂ ਇਹ ਵਿਸ਼ਵਾਸ ਦਿਵਾਉਂਦੀ ਹਾਂ। ਨਾਲ ਹੀ ਡਿਮਾਂਡ ਆਈ ਸੀ ਭੈਣ ਜੀ ਵਲੋਂ ਅਤੇ ਮਿਸਿਜ਼ ਚਾਵਲਾ ਵਲੋਂ ਵੀ ਕਿ ਲੋਕਾਂ ਨੂੰ ਆਟੇ ਦੀ ਥਾਂ ਤੇ ਕਣਕ ਦਿਤੀ ਜਾਵੇ। ਇਹ ਚੀਜ਼ ਪਿਛਲੇ ਸੈਸ਼ਨ ਵਿਚ ਵੀ ਇਨ੍ਹਾਂ ਨੇ ਉਠਾਈ ਸੀ। ਅਸੀਂ ਸਾਰੇ ਲੋਕਾਂ ਦੇ ਨੁਮਾਇੰਦੇ ਹਾਂ। ਜੋ ਵੀ ਕੋਈ ਮਸਲਾ ਹੈ ਉਸ ਦੇ ਹਲ ਲਈ ਯਤਨ ਕਰਦੇ ਹਾਂ। ਇਨ੍ਹਾਂ ਦੀ ਮੰਗ ਅਨੁਸਾਰ ਅਸੀਂ ਅੰਮ੍ਰਿਤਸਰ ਵਿਚ ਆਟੇ ਦੇ ਨਾਲ ਨਾਲ ਕਣਕ ਵੀ ਦੇਣ ਦਾ ਫੈਸਲਾ ਕੀਤਾ ਹੈ। ਮੈਂ ਦਸਣਾ ਚਾਹੁੰਦੀ ਹਾਂ ਕਿ ਐਕਸਪੈਰੀਮੈਂਟ ਬੇਸਿਜ਼ ਤੇ ਅਸੀਂ ਆਟੇ ਦੇ ਨਾਲ ਨਾਲ ਕਣਕ ਦੇਣੀ ਵੀ ਸ਼ੁਰੂ ਕੀਤੀ ਹੈ। ਐਸੀ ਕੋਈ ਗਲ ਹੈ ਨਹੀਂ। ਅਸੀਂ ਇਥੇ ਜ਼ਿੰਮੇਵਾਰੀ ਲੈ ਕੇ ਬੈਠੇ ਹਾਂ ਕਿ ਕਿਸੇ ਨੂੰ ਕਿਸੇ ਗਲ ਦੀ ਕੋਈ ਦਿਕੱਤ ਆਵੇਗੀ ਤਾਂ ਅਸੀ ਦੂਰ ਕਰਾਂਗੇ। ਮੈਂਬਰ ਸਾਹਿਬਾਨ ਹਾਊਸ ਵਿਚ ਦਸ ਦੇਣ ਬਾਹਰ ਦਸ ਦੇਣ ਕਿ ਇਹ ਦਿਕੱਤ ਹੈ ਅਸੀਂ ਉਸ ਦਿਕੱਤ ਨੂੰ ਦੂਰ ਕਰਾਂਗੇ।

(ਕ੍ਰਮ ਨੰ: 6)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਕਿ ਸਾਲ 1991-92 ਦੌਰਾਨ ਜ਼ਿਲ੍ਹਾ ਬਠਿੰਡਾ ਵਿਚ 2700 ਏਕੜ ਜ਼ਮੀਨ ਵਿਚ ਅੰਗੂਰਾਂ ਦੀ ਕਾਸ਼ਤ ਕੀਤੀ ਗਈ ਅਤੇ ਇਸ ਵਿਚੋਂ ਨਵੇਂ ਬਣੇ ਜ਼ਿਲ੍ਹੇ ਮਾਨਸਾ ਵਿਚ ਉਕਤ ਸਮੇਂ ਦੌਰਾਨ 500 ਏਕੜ ਰਕਬਾ ਅੰਗੂਰਾਂ ਦੀ ਕਾਸ਼ਤ ਵਿਚ ਆ ਗਿਆ। ਇਸ ਤਰ੍ਹਾਂ ਉਕਤ ਦੋਹਾਂ ਜ਼ਿਲ੍ਹਿਆਂ ਵਿਚੋਂ ਪੰਜਾਬ ਦੇ ਕੁੱਲ ਉਤਪਾਦਨ ਦਾ 50 ਪ੍ਰਤੀਸ਼ਤ ਪੈਦਾਵਾਰ ਕੀਤੀ ਗਈ ਹੈ ਅਤੇ ਸਾਲ 1992 ਜੂਨ ਤੱਕ ਕੁੱਲ 24000 ਮੀਟਰਕ ਟਨ ਅੰਗੂਰਾਂ ਦੀ ਪੈਦਾਵਾਰ ਹੋਈ। ਪੰਜਾਬ ਐਗਰੋ ਇੰਡਸਟਰੀ ਵੱਲੋਂ 2400

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਮੀਟਰਕ ਟਨ ਦੀ ਖਰੀਦ ਜੂਨ 1991 ਤੱਕ ਕੀਤੀ ਗਈ ਹੈ ਉਹ ਉਕਤ ਜ਼ਿਲ੍ਹਿਆਂ ਵਿਚੋਂ 19 ਮੀਟਰਕ ਟਨ ਹੋਈ ਹੈ ਅਤੇ ਸਾਲ 1992 (23 ਜੂਨ, 1992 ਤੱਕ) ਐਗਰੋ ਇੰਡਸਟਰੀ ਵਲੋਂ ਕੋਈ ਖ਼ਰੀਦ ਨਹੀਂ ਕੀਤੀ ਗਈ। ਜਿਹੜਾ ਭਾਅ ਅੰਗੂਰਾਂ ਦੀ ਖਰੀਦ ਲਈ ਸਰਕਾਰੀ ਤੌਰ ਤੇ ਮਿਥਿਆ ਗਿਆ ਹੈ ਉਹ 2 ਰੁਪਏ 41 ਪੈਸੇ ਪ੍ਰਤੀ ਕਿਲੋ ਰਖਿਆ ਗਿਆ ਹੈ ਅਤੇ ਆਮ ਭਾਅ ਮੰਡੀ ਵਿਚੋਂ 1 ਰੁਪਏ ਤੋਂ 3 ਰੁਪਏ ਕਿਲੋ ਤੱਕ ਮਿਲਿਆ ਹੈ। ਫਸਲ ਦੀ ਪੂਰੀ ਖ਼ਰੀਦ ਨਾ ਹੋ ਸਕਣ ਕਾਰਣ ਉਤਪਾਦਕਾਂ ਵਿਚ ਬਹੁਤ ਭਾਰੀ ਬੇਚੈਨੀ ਅਤੇ ਰੋਸ ਪਾਇਆ ਜਾ ਰਿਹਾ ਹੈ। ਆਪਣੀ ਫ਼ਸਲ ਦੀ ਬੇਕਦਰੀ ਹੋਣ ਕਰਕੇ ਅਤੇ ਪੂਰਾ ਭਾਅ ਨਾ ਮਿਲਣ ਕਰਕੇ ਅੰਗੂਰ ਉਤਪਾਦਕ ਆਪਣੇ ਅੰਗੂਰਾਂ ਦੇ ਬਾਗ ਪੁੱਟਣ ਲਈ ਤਿਆਰ ਹਨ। ਸਰਕਾਰ ਇਸ ਸਬੰਧ ਵਿਚ ਆਪਣੀ ਸਥਿਤੀ ਸਪੱਸ਼ਟ ਕਰੇ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ** (ਸਰਦਾਰ ਉਮਰਾਓ ਸਿੰਘ): ਪੰਜਾਬ ਵਿਚ ਇਸ ਸਮੇਂ ਅੰਗੂਰਾਂ ਹੇਠ ਕੁੱਲ ਰਕਬਾ 5500 ਏਕੜ ਹੈ ਜਿਸ ਤੋਂ 60,426 ਟਨ ਉਪਜ ਹੁੰਦੀ ਹੈ। ਇਸ ਰਕਬੇ ਵਿਚੋਂ ਇਕਲੇ ਬਠਿੰਡਾ ਜ਼ਿਲ੍ਹੇ ਵਿਚ 2780 ਏਕੜ ਹੈ। ਜਿਸ ਤੋਂ ਕਿ 30,000 ਟਨ ਪੈਦਾਵਾਰ ਹੁੰਦੀ ਹੈ। ਇਹ ਰਕਬਾ ਕੁੱਲ ਰਕਬੇ ਦਾ 50 ਪ੍ਰਤੀਸ਼ਤ ਹੈ। ਨਵੇਂ ਬਣੇ ਜ਼ਿਲ੍ਹੇ ਮਾਨਸਾ ਵਿਚ ਇਸ ਵੇਲੇ 507 ਏਕੜ ਰਕਬਾ ਅੰਗੂਰੀ ਅਧੀਨ ਹੈ ਜਿਸ ਤੋਂ ਕਿ 5400 ਟਨ ਪੈਦਾਵਾਰ ਹੁੰਦੀ ਹੈ।

ਪਿਛਲੇ ਕੁਝ ਸਾਲਾਂ ਤੋਂ ਅੰਗੂਰ ਉਤਪਾਦਕਾਂ ਨੂੰ ਫਲ ਵੇਚਣ ਵਿਚ ਦਿੱਕਤ ਆ ਰਹੀ ਹੈ ਅਤੇ ਮੰਡੀ ਵਿਚ ਭਾਅ ਗਿਰ ਜਾਣ ਕਾਰਨ ਉਹਨਾਂ ਨੂੰ ਲਾਹੇਵੰਦ ਭਾਅ ਨਹੀਂ ਮਿਲ ਰਿਹਾ ਸੀ। ਇਸ ਤੱਥ ਨੂੰ ਮੁੱਖ ਰੱਖਦੇ ਹੋਏ ਅੰਗੂਰਾਂ ਦੇ ਮੰਡੀਕਰਣ ਲਈ ਸਾਲ 1990 ਵਿਚ ਸਰਕਾਰ ਵਲੋਂ ਮੰਡੀਕਰਣ ਸਕੀਮ ਚਾਲੂ ਕੀਤੀ ਗਈ। ਇਸ ਸਕੀਮ ਅਧੀਨ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਅੰਗੂਰਾਂ ਦੀ ਖਰੀਦ ਲਈ ਸਰਕਾਰ ਵਲੋਂ ਨੋਡਲ ਏਜੰਸੀ ਐਲਾਨਿਆ ਗਿਆ ਸੀ। ਇਸ ਸਕੀਮ ਅਧੀਨ ਇਸ ਅਦਾਰੇ ਵਲੋਂ ਖਰੀਦੇ ਗਏ ਅੰਗੂਰਾਂ ਵਿਚ ਪਏ ਘਾਟੇ ਨੂੰ ਭਾਰਤ ਸਰਕਾਰ ਅਤੇ ਰਾਜ ਸਰਕਾਰ ਵਲੋਂ ਅੱਧਾ ਅੱਧਾ ਪੂਰਿਆ ਜਾਣਾ ਹੈ। ਹਰੇਕ ਸਾਲ ਅੰਗੂਰਾਂ ਦਾ ਭਾਅ ਨਿਰਧਾਰਤ ਕਰਨ ਦਾ ਅਧਿਕਾਰ ਵੀ ਭਾਰਤ ਸਰਕਾਰ ਕੋਲ ਹੈ। ਇਸ ਅਦਾਰੇ ਵਲੋਂ ਸਾਲ 1990, 1991 ਅਤੇ 1992 ਵਿਚ ਕੀਤੀ ਗਈ ਖ਼ਰੀਦ ਅਤੇ ਨਿਰਧਾਰਤ ਟੀਚਿਆਂ ਦਾ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ :—

| ਲੜੀ ਨੰ: | ਸਾਲ | | ਟੀਚਾ (ਟਨ) | ਖਰੀਦ (ਟਨ) | ਗਰੇਡ | ਭਾਅ ਪ੍ਰਤੀ ਕਿਲੋ (ਰੁਪਏ) |
|---|---|---|---|---|---|---|
| 1 | 1990 | ... | 2000 | 516 | ਏ | 3.00 |
| | | | | | ਬੀ | 2.50 |
| 2 | 1991 | ... | 2000 | 59.85 | ਏ | 3.50 |
| | | | | | ਬੀ | 3.00 |
| 3 | 1992 | | 2000 | ... | | 2.42 |

ਇਹਨਾਂ ਸਾਲਾਂ ਵਿਚ ਅੰਗੂਰਾਂ ਦੀ ਖੁੱਲੀ ਮੰਡੀ ਵਿਚ ਭਾਅ ਆਮ ਤੌਰ ਤੇ ਇੱਕ ਰੁਪਏ ਤੋਂ ਡੇਢ ਰੁਪਏ ਪ੍ਰਤੀ ਕਿਲੋ ਤੀਕ ਰਿਹਾ, ਜਿਸ ਦੇ ਫਲਸਰੂਪ ਅੰਗੂਰ ਉਤਪਾਦਕਾਂ ਨੂੰ ਲਾਹੇਵੰਦ ਮੁੱਲ ਨਹੀਂ ਮਿਲ ਸਕਿਆ। ਇਸ ਸਾਲ (1992) ਵਿਚ ਅੰਗੂਰਾਂ ਦਾ ਮੰਡੀ ਵਿਚ ਭਾਅ ਪਿਛਲੇ ਕੁਝ ਸਾਲਾਂ ਤੋਂ ਚੰਗਾ ਰਿਹਾ ਅਤੇ ਇਸ ਸਾਲ ਭਾਰਤ ਸਰਕਾਰ ਵਲੋਂ ਇਹ ਫੈਸਲਾ ਕੀਤਾ ਗਿਆ ਸੀ ਕਿ ਅੰਗੂਰਾਂ ਦੀ ਖ਼ਰੀਦ ਮੰਡੀ ਵਿਚ ਪ੍ਰਚਲਤ ਰੇਟਾਂ ਤੇ ਹੀ ਵਧੇ ਅਤੇ ਵੱਧ ਤੋਂ ਵੱਧ 2.42 ਰੁਪਏ ਪ੍ਰਤੀ ਕਿਲੋ ਤੇ ਹੀ ਕੀਤੀ ਜਾਵੇ। ਅੰਗੂਰਾਂ ਦੇ ਮੰਡੀਕਰਣ ਸਬੰਧੀ ਸਰਕਾਰ ਪੂਰਾ ਧਿਆਨ ਦੇ ਰਹੀ ਹੈ। ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਅੰਗੂਰਾਂ ਤੋਂ ਵਾਈਨ ਬਣਾਉਣ ਲਈ ਅਤੇ ਹੋਰ ਪਦਾਰਥ ਬਣਾਉਣ ਲਈ ਦੋ ਲਾਇਸੰਸ ਵੀ ਮਿਲ ਚੁੱਕੇ ਹਨ ਅਤੇ ਆਸ ਹੈ ਕਿ ਇਹ ਦੋ ਯੂਨਿਟ ਰਾਜ ਵਿਚ ਜਲਦੀ ਹੀ ਸਥਾਪਿਤ ਹੋ ਜਾਣਗੇ।

ਰਾਜ ਸਰਕਾਰ ਦੀ ਅੰਗੂਰਾਂ ਦੀ ਖਰੀਦ ਲਈ ਆਜ਼ਾਦਾਨਾ ਤੌਰ ਤੇ ਕੋਈ ਸਕੀਮ ਨਹੀਂ ਹੈ ਫਿਰ ਵੀ ਮਿਤੀ 10 ਜੂਨ, 1992 ਨੂੰ ਭਾਰਤ ਸਰਕਾਰ ਤੋਂ ਮੰਡੀਕਰਣ ਸਕੀਮ ਅਧੀਨ ਅੰਗੂਰਾਂ ਦੇ ਚੰਗੇ ਤੇ ਦਰਮਿਆਨੇ ਕਰਜ਼ੇ ਦੀ ਕਿਸਮ ਦੀ ਖਰੀਦ ਬਾਰੇ ਆਪਣੀ ਪ੍ਰਵਾਨਗੀ ਦਿੱਤੀ ਅਤੇ ਨਾਲ ਹੀ ਖਰੀਦ ਕਰਨ ਦਾ ਆਧਾਰ ਵੀ ਦਸਿਆ। ਚੰਗੇ ਅਤੇ ਦਰਮਿਆਨੇ ਦਰਜੇ ਦੇ ਅੰਗੂਰਾਂ ਲਈ ਨੇਫੇਡ ਵਲੋਂ ਮਿਆਰ ਨਿਰਧਾਰਤ ਕੀਤਾ ਗਿਆ। ਸਥਾਨਕ ਅਖਬਾਰਾਂ ਵਿਚ ਵੀ ਕਿਸਾਨਾਂ ਨੂੰ ਅੰਗੂਰਾਂ ਦੀ ਵੱਧ ਤੋਂ ਵੱਧ ਕੀਮਤ ਦੇਣ ਸਬੰਧੀ ਇਸ਼ਤਿਹਾਰ ਦਿੱਤਾ ਗਿਆ। ਭਾਰਤ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਕੀਮਤ 2.42 ਰੁਪਏ ਪ੍ਰਤੀ ਕਿਲੋ ਨਿਰਧਾਰਤ ਕੀਤੀ ਗਈ ਸੀ ਅਤੇ ਪੰਜਾਬ ਰਾਜ ਖੇਤੀ ਉਦਯੋਗ ਨਿਗਮ ਇਸੇ ਕੀਮਤ ਤੇ ਅੰਗੂਰਾਂ ਦੀ ਖਰੀਦ ਕਰ ਸਕੇ। ਮੰਡੀ ਵਿਚ ਰੋਜ਼ਾਨਾ ਅੰਗੂਰਾਂ ਦੀ ਪ੍ਰਤੀ ਕਿਲੋ ਕੀਮਤ ਭਾਰਤ ਸਰਕਾਰ ਵਲੋਂ ਕਿਸਾਨਾਂ ਨੂੰ ਦੇਣ ਲਈ ਨਿਰਧਾਰਤ ਕੀਤੀ ਗਈ। ਉਸੇ ਕਿਸਮ ਦੀ ਕੀਮਤ ਤੋਂ ਵੱਧ ਸੀ। ਮੰਡੀ ਵਿਚ ਕੀਮਤਾਂ ਪੰਜਾਬ ਰਾਜ ਖੇਤੀ ਉਦਯੋਗ ਨਿਗਮ ਵਲੋਂ ਦਿੱਤੀਆਂ ਜਾਣ ਵਾਲੀਆਂ ਕੀਮਤਾਂ ਨਾਲੋਂ ਵੱਧ ਹੋਣ ਕਾਰਨ ਕਿਸਾਨ ਆਪਣਾ ਉਤਪਾਦਨ ਪੰਜਾਬ ਰਾਜ ਖੇਤੀ ਉਦਯੋਗ ਨਿਗਮ ਦੇ ਖਰੀਦ ਕੇਂਦਰਾਂ ਵਿਚ ਨਹੀਂ ਲਿਆਏ ਹਾਲਾਂ ਕਿ ਇਸ ਅਦਾਰੇ ਦਾ ਖਰੀਦ ਅਮਲਾ ਜੂਨ 3,1992 ਤੋਂ ਲੈ ਕੇ ਜੂਨ 30, 1992 ਤੀਕ ਖਰੀਦ ਕੇਂਦਰਾਂ ਤੇ ਹਾਜ਼ਰ ਰਿਹਾ। ਮਾਨਯੋਗ ਮੈਂਬਰ ਵਲੋਂ 1 ਰੁਪਏ ਅਤੇ 3 ਰੁਪਏ ਦੇ ਦਰਮਿਆਨ ਦੱਸੀ ਗਈ ਕੀਮਤ ਸਿਰਫ ਮਿਲੀ ਜੁੱਲੀ ਕਿਸਮ ਦੇ ਅੰਗੂਰਾਂ ਲਈ ਸੀ, ਜਿਹੜੇ ਕਿ ਚੰਗੇ ਅਤੇ ਦਰਮਿਆਨੀ ਕਿਸਮ ਤੇ ਅੰਗੂਰਾਂ ਦੇ ਮਿਆਰ ਤੋਂ ਬਾਹਰ ਸੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਹ ਬਹੁਤ ਹੀ ਅਹਿਮ ਔਰ ਗੰਭੀਰ ਮਸਲਾ ਹੈ। ਸਮਾਂ ਇਤਨਾ ਹੈ ਨਹੀਂ, ਇਸ ਲਈ ਥੋਹੜੇ ਸਮੇਂ ਵਿਚ ਸਾਰੀ ਗੱਲ ਨਹੀਂ ਕਹੀ ਜਾ ਸਕਦੀ। ਮੈਂ ਦੋ ਤਿੰਨ ਗੱਲਾਂ ਸੰਖੇਪ ਰੂਪ ਵਿਚ ਕਹਿ ਦਿੰਦਾ ਹਾਂ :--

1. ਆਪਾਂ ਸਾਰੇ ਜਾਣਦੇ ਹਾਂ ਕਿ ਅੰਗੂਰਾਂ ਦੀ ਫਸਲ ਸਾਂਭੀ ਨਹੀਂ ਜਾ ਸਕਦੀ, ਖਰਾਬ ਹੋਣ ਵਾਲੀ ਫਸਲ ਹੈ;

2. ਇਸ ਦਾ ਸਾਰੇ ਪੰਜਾਬ ਦੇ ਵਿਚ ਕੋਈ ਸਟੋਰੇਜ ਦਾ ਪ੍ਰਬੰਧ ਨਹੀਂ ਹੈ। ਨਵੀਂ ਟੈਕਨੀਕ ਨਾਲ ਕੋਈ ਐਸਾ ਸਿਸਟਮ ਹੋਵੇ ਜਿੱਥੇ ਕਿ ਸਾਂਭ ਕੇ ਰੱਖੀ ਜਾਵੇ, ਇਸ ਦਾ ਕੋਈ ਪ੍ਰਬੰਧ ਨਹੀਂ ਹੈ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

3. ਸਰਕਾਰੀ ਤੌਰ ਉਤੇ ਇਸ ਦੀ ਖਰੀਦ ਦਾ ਕੋਈ ਪੱਕਾ ਪ੍ਰਬੰਧ ਨਹੀਂ ਔਰ ਪਿਛੇ ਜਿਹੜੀ ਬਾਰ ਬਾਰ ਅਸੀਂ ਐਸ਼ੋਰੈਂਸ ਦਿੰਦੇ ਰਹੇ ਹਾਂ ਕਿ ਅੰਗੂਰਾਂ ਦੇ ਬੇਸ ਤੇ ਕੋਈ ਨਾ ਕੋਈ ਇੰਡਸਟਰੀ, ਚਾਹੇ ਫਲਾਂ ਦੇ ਬਨਾਉਣ ਦੀ, ਚਾਹੇ ਕੋਈ ਵਾਈਨਰੀ ਉਹ ਬੜੀ ਜਲਦੀ ਸਥਾਪਤ ਕੀਤੀ ਜਾਣੀ ਹੈ, ਉਹ ਲਗ ਨਹੀਂ ਰਹੀ, ਅਮਲ ਦੇ ਵਿਚ ਕੁਝ ਨਹੀਂ ਆਇਆ ਜਿਸ ਦਾ ਸਿੱਟਾ ਹੈ ਕਿ ਹਰ ਸਾਲ ਅੰਗੂਰ ਉਤਪਾਦਕਾਂ ਵਿਚ ਬੜੀ ਨਿਰਾਸਤਾ ਔਰ ਬੇਚੈਨੀ ਰਹਿੰਦੀ ਹੈ। ਸਿਰਫ ਉਹ ਹੀ ਸਾਲ ਬਚਦਾ ਹੈ ਜਦੋਂ ਬਾਰਸ਼ਾਂ ਥੋਹੜੀਆਂ ਲੇਟ ਹੋ ਜਾਣ, ਫਸਲ ਕੁਝ ਥੋਹੜੀ ਲੰਬੀ ਹੋ ਜਾਵੇ। ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤਾਂ ਸੀਜ਼ਨ ਆਫ ਹੋ ਗਿਆ ਹੈ, ਆਉਣ ਵਾਲਾ ਜਿਹੜਾ ਸਾਲ ਹੈ, ਉਸ ਸਾਲ ਦੇ ਵਿਚ ਕੀ ਪੰਜਾਬ ਦੀ ਸਰਕਾਰ ਕੋਈ ਗਰੰਟੀਸ਼ੁਦਾ ਏਹੋ ਜਿਹਾ ਸਟੈਪ ਲਵੇਗੀ ਜਿਸ ਨਾਲ ਉਤਪਾਦਕਾਂ ਔਰ ਜਿਹੜੀ ਸਾਡੀ ਪਾਲਿਸੀ ਹੈ, ਖੇਤੀ ਬਾੜੀ ਮਾਹਰ ਬਦਲਵੀਆਂ ਫ਼ਸਲਾਂ ਤੇ ਜ਼ੋਰ ਦੇ ਰਹੇ ਹਨ ਰਿਵਾਇਤੀ ਫਸਲਾਂ ਦੇ ਨਾਲੋਂ, ਉਹ ਸਾਡੀ ਪਾਲਿਸੀ ਵੀ ਬਰਕਰਾਰ ਰਹੇ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕਿਹਾ ਹੈ ਕਿ ਅੰਗੂਰਾਂ ਦੀ ਖਰੀਦ ਨਹੀਂ ਹੈ, ਉਸ ਦੀ ਸਟੋਰੇਜ ਦਾ ਪ੍ਰਬੰਧ ਨਹੀਂ ਹੈ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੰਗੂਰ ਇਕ ਐਸੀ ਫ਼ਸਲ ਹੈ ਜਿਹੜੀ ਪੈਰਿਸ਼ੇਬਲ ਹੈ, ਜਿਸ ਨੂੰ ਸਟੋਰ ਕਰਨਾ ਮੁਸ਼ਕਲ ਹੀ ਨਹੀਂ ਬਲਕਿ ਨਾ-ਮੁਮਕਿਨ ਹੈ, ਕਿਉਂਕਿ ਇਸ ਦੀ ਲਾਈਫ ਥੋਹੜੀ ਹੈ। ਪਰ ਬਾਵਜੂਦ ਇਸ ਦੇ ਪੰਜਾਬ ਐਗਰੋ-ਇੰਡਸਟਰੀਜ਼ ਕਾਰਪੋ-ਰੇਸ਼ਨ ਜਿਹੜੀ ਹੈ ਉਸ ਨੇ ਦੋ ਲਾਈਸੰਸ ਲਏ ਹਨ। ਅੰਗੂਰਾਂ ਨਾਲ ਵਾਈਨ ਔਰ ਹੋਰ ਬਾਈ-ਪ੍ਰਾਡਕਟਸ ਜਿਹੜੇ ਵੀ ਬਣ ਸਕਦੇ ਹਨ, ਉਸ ਤਰ੍ਹਾਂ ਦੇ ਕਾਰਖਾਨੇ ਜਲਦੀ ਤੋਂ ਜਲਦੀ ਲਗਾਉਣ ਦਾ ਸੁਝਾਓ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਥੋੜ੍ਹਾ ਜਿਹਾ ਸਮਾਂ ਹੋਰ ਦਿਓ, ਸਰਕਾਰ ਐਗਰੋ-ਇੰਡਸਟਰੀਜ਼ ਨੂੰ ਆਦੇਸ਼ ਦੇਵੇਗੀ ਔਰ ਜਲਦੀ ਤੋਂ ਜਲਦੀ ਕਾਰਖਾਨੇ ਲਗਾਏ ਜਾਣਗੇ। ਮੈਂ ਇਹ ਵੀ ਸਮਝਦਾ ਹਾਂ ਕਿ ਕਾਰਖਾਨੇ ਲਗਣ ਨਾਲ ਇਹ ਅੰਗੂਰ ਹੀ ਨਹੀਂ ਬਲਕਿ ਹੋਰ ਲੋੜ ਪਵੇਗੀ ਔਰ ਮੈਂ ਸਮਝਦਾ ਹਾਂ ਕਿ ਕਿਸਾਨਾਂ ਵਾਸਤੇ ਲਾਹੇਵੰਦਾ ਸਟੈਪ ਪੰਜਾਬ ਸਰਕਾਰ ਵਲੋਂ ਲਿਆ ਜਾ ਰਿਹਾ ਹੈ। ਇਸ ਦੀ ਪ੍ਰਸੰਸ਼ਾ ਮੈਂਬਰ ਸਾਹਿਬ ਨੂੰ ਜ਼ਰੂਰ ਕਰਨੀ ਚਾਹੀਦੀ ਹੈ।

---

## MOTION UNDER RULE 16

**Mr. Speaker:** We come to the Motion under Rule 16.

**Minister for Parliamentary Affairs (Sardar Umrao Singh).** Sir, I beg to move—

That the Vidhan Sabha (Assembly) at its rising this day shall stand adjourned *sine-die*.

**Mr Speaker** Motion moved—

That the Vidhan Sabha (Assembly) at its rising this day shall stand adjourned *sine-die*.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਪੰਜਾਬੀ ਵਿਚ ਤਰਜਮਾ ਜ਼ਰੂਰ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਭੈਣ ਜੀ, 5 ਮਿੰਟ ਦਾ ਟਾਈਮ ਹੈ।

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਪੁਰਜ਼ੋਰ ਸ਼ਬਦਾਂ ਨਾਲ ਇਸ ਪ੍ਰਸਤਾਵ ਦਾ ਵਿਰੋਧ ਕਰਦੀ ਹਾਂ। ਜਦੋਂ ਸਾਨੂੰ ਪਤਾ ਲੱਗਾ ਕਿ ਕੇਵਲ 3 ਦਿਨਾਂ ਦਾ ਇਜਲਾਸ ਹੈ ਤਾਂ ਉਸੇ ਵੇਲੇ ਅਸੀਂ ਆਪਣੀ ਰਾਏ ਲਿਖ ਕੇ ਆਪ ਨੂੰ ਭੇਜ ਦਿੱਤੀ ਸੀ ਕਿ ਸੈਸ਼ਨ ਐਕਸਟੈਂਡ ਹੋਵੇ। ਪੰਜਾਬ ਦੇ ਲੋਕਾਂ ਦੇ ਬਹੁਤ ਗੰਭੀਰ ਮਸਲੇ ਹਨ। ਜ਼ੀਰੋ ਆਵਰ ਵਿਚ ਆਪੋਜ਼ੀਸ਼ਨ ਪਾਰਟੀਆਂ ਨੇ ਆਪਣੀ ਰਾਏ ਵਿਅਕਤ ਕੀਤੀ ਹੈ। ਅਸੀਂ ਪੰਜਾਬ ਦੇ ਸਬੰਧ ਵਿਚ ਨੋਟਿਸ ਆਫ ਮੋਸ਼ਨ ਦਿਤਾ ਸੀ ਪਰ ਉਹ ਡਿਸਅਲਾਓ ਹੋ ਗਿਆ ਹੈ। ਕਲ੍ਹ ਇਕ ਕਾਂਗਰਸ ਮੈਂਬਰ ਵਲੋਂ ਇਕ ਇੰਪਾਰਟੈਂਟ ਰੈਜ਼ੋਲਿਊਸ਼ਨ ਰੱਖਿਆ ਗਿਆ ਸੀ। ਉਸ ਤੇ ਬਹਿਸ ਹੋਣੀ ਸੀ ਪਰ ਉਹ ਬਹਿਸ ਸੰਭਵ ਨਹੀਂ ਹੋ ਸਕੀ। ਪੰਜਾਬ ਵਿਚ ਹੋਰ ਵੀ ਲੋਕਾਂ ਦੇ ਬੜੇ ਗੰਭੀਰ ਮਸਲੇ ਹਨ ਜਿਹੜੇ ਕਿ ਡਿਸਕਸ ਹੋਣੇ ਚਾਹੀਦੇ ਹਨ। ਜੇ ਇਹ ਪੁਆਇੰਟ ਇਥੇ ਡਿਸਕਸ ਨਾ ਹੋਵੇ ਤਾਂ ਇਹ ਬੇਇਨਸਾਫੀ ਹੋਵੇਗੀ ਅਤੇ ਸਰਕਾਰ ਦਾ ਬੜਾ ਅਵੇਸਲਾਪਨ ਹੋਵੇਗਾ। ਪੰਜਾਬ ਦੇ ਹਾਲਾਤ ਵਿਚ ਕੁਝ ਬੇਹਤਰੀ ਹੈ, ਪਰ ਅੱਤਵਾਦੀਆਂ ਦੇ ਹਮਲੇ ਜਾਰੀ ਹਨ। ਜਗਰਾਉਂ ਵਿਚ, ਅੰਮ੍ਰਿਤਸਰ ਵਿਚ ਗੋਲੀ ਕਾਂਡਾਂ ਦਾ ਮਸਲਾ ਹੈ, ਬਠਿੰਡੇ ਵਿਚ ਸ਼ੂਟਿੰਗ ਦਾ ਮਸਲਾ ਹੈ। ਇਹ ਅਵੇਸਲਾਪਨ ਹੋਵੇਗਾ ਜੇ ਅਸੀਂ ਇਸ ਨੂੰ ਡਿਸਕਸ ਨਾ ਕਰੀਏ। ਪੰਜਾਬ ਦਾ ਮਸਲਾ ਕੇਵਲ ਲਾਅ ਐਂਡ ਆਰਡਰ ਦਾ ਮਸਲਾ ਨਹੀਂ। ਇਸ ਦਾ ਕੋਈ ਪਰਮਾਨੈਂਟ ਸਲਿਊਸ਼ਨ ਹੋਣਾ ਚਾਹੀਦਾ ਹੈ। ਇਹ ਸਿਆਸੀ ਮਸਲਾ ਹੈ ਪਰ ਸਰਕਾਰ ਕੋਈ ਪੁਲਿਟੀਕਲ ਪੈਕੇਜ ਦੇਣ ਨੂੰ ਤਿਆਰ ਨਹੀਂ, ਅਤੇ ਆਪਣੇ ਕਥਨਾਂ ਤੇ ਕੋਈ ਅਮਲ ਕਰਨ ਨੂੰ ਤਿਆਰ ਨਹੀਂ। ਹੋਰ ਵੀ ਲੋਕਾਂ ਦੇ ਗੰਭੀਰ ਮਸਲੇ ਹਨ। ਲੋਕ ਸਾਡੇ ਤੇ ਉਮੀਦ ਕਰਦੇ ਹੋਣਗੇ, ਜਿਹੜੇ ਪੈਨਸ਼ਨਾਂ ਆਦਿ ਦੇ ਮਸਲੇ ਹਨ ਹੈਂਡੀਕੈਪਡ, ਬੇਵਾ ਅਤੇ ਬੁਢਾਪੇ ਦੀਆਂ ਪੈਨਸ਼ਨਾਂ ਦੇ ਮਸਲੇ ਹਨ ਅਸੀਂ ਇਥੇ ਉਠਾਵਾਂਗੇ। ਸਰਕਾਰ ਨੇ ਇਕ ਕੈਂਪ ਵੀ ਇਸ ਸਬੰਧ ਵਿਚ ਅੰਮ੍ਰਿਤਸਰ ਲਾਇਆ ਸੀ ਔਰ ਇਹ ਪੈਨਸ਼ਨਾਂ ਦਵਾਉਣ ਵਾਸਤੇ ਅਸੀਂ ਬੜਾ ਕੰਮ ਕੀਤਾ, ਪਰ ਅਜੇ ਤਕ ਸਰਕਾਰ ਨੇ ਪੈਨਸ਼ਨਾਂ ਦੇ ਰੂਲਜ਼ ਨਹੀਂ ਬਣਾਏ। 5,000 ਰੁਪਏ ਦੇ ਕਰਜ਼ੇ ਮਾਫ ਕਰਨ ਦਾ ਇਲਾਨ ਕੀਤਾ ਪਰ ਕੋਈ ਅਮਲ ਨਹੀਂ ਕੀਤਾ।

**ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਇਹ ਰੈਲੇਵੈਂਟ ਨਹੀਂ ਹੈ ਪੈਨਸ਼ਨਾਂ ਦਾ ਇਸ ਨਾਲ ਕੋਈ ਤੁਅੱਲਕ ਨਹੀਂ ਹੈ।

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਨੂੰ ਪੂਰਾ ਟਾਈਮ ਦਿੱਤਾ ਜਾਵੇ।

**Mr. Speaker :** Mrs. Dang, please be brief, to the point.

**ਸ਼੍ਰੀਮਤੀ ਵਿਮਲਾ ਡਾਂਗ :** ਪੁਲਿਸ ਐਕਸੈਸਿਜ਼ ਦਾ ਸਵਾਲ ਹੈ। ਅੰਬਾਲੇ ਦਾ ਧੂਲਕੋਟ ਦਾ ਜਿਹੜਾ ਇਨਸੀਡੈਂਟ ਹੋਇਆ ਹੈ, ਪੰਜਾਬ ਵਿਚ ਹੋਰ ਵੀ ਮੁਖਤਲਿਫ ਇਨਸੀਡੈਂਟਸ ਹੋਏ ਹਨ। ਰੋਪੜ ਜ਼ਿਲ੍ਹੇ ਦੇ ਥਾਪਰ ਇਲੈਕਟਰੋਨਿਕ ਕੰਪਨੀ ਦੇ ਮਨੇਜਮੈਂਟ ਤੇ ਟਾਡਾ ਦਾ ਕੇਸ ਰਜਿਸਟਰ ਹੋਇਆ ਸੀ ਪਰ ਬਾਅਦ ਵਿਚ ਉਹ ਵਿਦਡਰਾ ਕਰ ਲਿਆ, ਇਹ ਸਾਰੇ ਮਸਲੇ ਡਿਸਕਸ ਹੋਣੇ ਚਾਹੀਦੇ ਹਨ। ਡੀਜ਼ਲ ਦਾ ਸਵਾਲ ਹੈ। ਇਸੇ ਹੀ ਤਰ੍ਹਾਂ ਮਨਿਸਟਰਜ਼ ਅਤੇ ਮੈਂਬਰਜ਼ ਦੇ ਅਲਾਉਂਸਿਜ਼ ਵਧਾਉਣ ਦਾ ਮਸਲਾ ਹੈ, ਅਸੀਂ ਗਰੀਬ ਜਨਤਾ ਵਿਚੋਂ ਚੁਣ ਕੇ ਆਏ ਹਾਂ, ਆਪਣੀ ਰਾਏ ਰੱਖਣਾ ਚਾਹੁੰਦੇ ਹਾਂ।

**Mr. Speaker :** That is a separate issue. Mrs. Dang, please confine yourself to this motion.

**ਸ਼੍ਰੀਮਤੀ ਵਿਮਲਾ ਡਾਂਗ :** ਗਰੀਬ ਲੋਕਾਂ ਤੋਂ ਅਸੀਂ ਇਲੈਕਟ ਹੋ ਕੇ ਆਏ ਹਾਂ, ਇਹ ਅਜਿਹੇ ਮਸਲੇ ਹਨ ਜਿਨ੍ਹਾਂ ਤੇ ਬਹਿਸ ਹੋਣੀ ਜ਼ਰੂਰੀ ਹੈ। ਇਸ ਲਈ ਇਹ ਸੈਸ਼ਨ ਘੱਟੋ ਘੱਟ 15 ਦਿਨਾਂ ਦਾ ਜ਼ਰੂਰ ਹੋਣਾ ਚਾਹੀਦਾ ਹੈ। ਇਸ ਲਈ ਅਸੀਂ ਇਸ ਮਤੇ ਦਾ ਵਿਰੋਧ ਕਰਦੇ ਹਾਂ।

**Mr. Speaker** : Shri Madan Mohan Mittal. You being parliamentarian, I request you to be brief and specific.

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ): ਸਪੀਕਰ ਸਾਹਿਬ, ਜੋ ਇਹ ਪ੍ਰਸਤਾਵ ਰਖਿਆ ਹੈ ਅਸੀਂ ਇਸ ਦਾ ਵਿਰੋਧ ਕਰਦੇ ਹਾਂ।

**Mr. Speaker** : Please be brief and specific.

**Shri Madan Mohan Mittal** : I will speak on the motion and will lay stress that the House should not be adjourned and these matters should be discussed.

ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਹਾਊਸ ਬੜਾ ਪਵਿੱਤਰ ਹਾਊਸ ਹੈ। ਲੋਕਾਂ ਨੂੰ ਇਸ ਤੇ ਬੜੀਆਂ ਉਮੀਦਾਂ ਹਨ। ਪਬਲਿਕ ਦੇ ਇੰਪਾਰਟੈਂਟ ਮਸਲੇ ਹਨ ਜਿਹੜੇ ਕਿ ਇਥੇ ਡਿਸਕਸ ਹੋਣੇ ਚਾਹੀਦੇ ਹਨ। ਅਸੀਂ ਜਿੰਤਨੇ ਇੱਥੇ ਮੈਂਬਰ ਬੈਠੇ ਹਾਂ ਚਾਹੇ ਉਹ ਅਪੋਜ਼ੀਸ਼ਨ ਦੇ ਹਨ ਜਾਂ ਸਰਕਾਰੀ ਬੈਂਚਿਜ਼ ਤੇ ਬੈਠੇ ਹਨ, ਜੇ ਇਹ ਹਾਊਸ 3 ਦਿਨਾਂ ਵਿਚ ਐਡਜਰਨ ਹੋ ਗਿਆ ਤਾਂ ਅਸੀਂ ਸਾਰੇ ਲੋਕਾਂ ਵਿਚ ਕੀ ਸੁਨੇਹਾ ਲੈ ਕੇ ਜਾਵਾਂਗੇ ? ਹਾਲੇ ਅੱਜ ਇਹ ਦੋ ਬਿਲ ਆ ਰਹੇ ਹਨ। ਇਕ ਤਾਂ ਪੰਚਾਇਤ ਸਮਿਤੀ ਦਾ ਹੈ ਅਤੇ ਦੂਜਾ ਮੈਂਬਰਜ਼ ਅਲਾਊਂਸਿਜ਼ ਦਾ ਹੈ। ਦੂਜਾ ਬਿਲ ਐਮ. ਐਲ. ਏਜ਼. ਦੀ ਤਨਖਾਹਾਂ ਵਧਾਉਣ ਬਾਰੇ ਹੈ। ਲੋਕ ਕਹਿਣਗੇ ਕਿ ਸਰਕਾਰ ਨੇ ਐਮ. ਐਲ. ਏਜ਼ ਦੀਆਂ ਸੈਲਰੀਜ਼ ਵਧਾਉਣ ਲਈ ਸੈਸ਼ਨ ਲਿਆਂਦਾ ਸੀ। The people will say that we have assembled here to get our allowances enhanced ਮੇਰੀ ਸਬਮਿਸ਼ਨ ਹੈ ਕਿ ਜਿਹੜੇ ਪਬਲਿਕ ਇੰਪਾਰਟੈਂਸ ਦੇ ਮਸਲੇ ਹਨ, ਉਨ੍ਹਾਂ ਤੇ ਡਿਸਕਸ਼ਨ ਕਰਨ ਦੀ ਲੋੜ ਹੈ। ਸੈਂਟਰਲ ਗੌਰਮਿੰਟ ਨੇ ਇਲੈਕਸ਼ਨਾਂ ਤੋਂ ਪਹਿਲਾਂ ਅਨਾਊਂਸਮੈਂਟ ਕੀਤੀ ਸੀ ਕਿ ਪੰਜਾਬ ਦੇ ਲਈ ਪੈਕੇਜ ਅਨਾਊਂਸ ਕਰਾਂਗੇ ਪਰ ਇਲੈਕਸ਼ਨਾਂ ਤੋਂ ਬਾਅਦ ਸੈਂਟਰ ਦੀ ਸਰਕਾਰ ਨੇ ਪੈਕੇਜ ਬਾਰੇ ਡੀਲੇਅ ਕਰਨੀ ਸ਼ੁਰੂ ਕਰ ਦਿੱਤੀ ਅਤੇ ਸਾਡੇ ਚੀਫ ਮਨਿਸਟਰ ਸਾਹਿਬ ਨੇ ਦਿੱਲੀ ਵਿਚ ਕਿਹਾ ਕਿ ਹੁਣ ਇਹ ਅਕਾਰਡ ਇਰੈਲੇਵੈਂਟ ਹੋ ਗਿਆ ਹੈ। Many things have been said. There are many contradictions what we have said in the past and what has been said after the Government has been elected. ਇਲੈਕਸ਼ਨਾਂ ਹੋਣ ਤੋਂ ਪਹਿਲਾਂ ਸੈਂਟਰ ਦੀ ਸਰਕਾਰ ਨੇ ਸਾਡੇ ਨਾਲ ਕੁਝ ਕਮਿਟਮੈਂਟਸ ਕੀਤੀਆਂ ਸਨ ਕਿ ਤੁਸੀਂ ਇਲੈਕਸ਼ਨਾਂ ਦੇ ਵਿਚ ਹਿੱਸਾ ਲਓ ਤਾਂ ਕਿ ਸਟੇਟ ਦੇ ਵਿਚ ਪੁਲੀਟੀਕਲ ਪ੍ਰੋਸੈਸ ਸ਼ੁਰੂ ਹੋ ਸਕੇ ਅਤੇ ਕਿਸੇ ਪਾਰਟੀ ਦੀ ਸਰਕਾਰ ਬਣ ਸਕੇ। ਕਾਂਗਰਸ ਪਾਰਟੀ ਦੀ ਮੈਜਾਰਟੀ ਬਣੀ ਅਤੇ ਉਨ੍ਹਾਂ ਨੇ ਸਰਕਾਰ ਬਣਾਈ ਭਾਵੇਂ ਬਹੁਤ ਘੱਟ ਵੋਟਾਂ ਪਈਆਂ। ਸਰਕਾਰੀ ਮਸ਼ੀਨਰੀ ਦਾ ਵੀ ਇਸਤੇਮਾਲ ਕੀਤਾ ਗਿਆ ਤਾਂਕਿ ਕਾਂਗਰਸ ਦੀ ਸਰਕਾਰ ਬਣ ਸਕੇ। ਸਰਕਾਰ ਬਣੀ ਅਤੇ ਲੋਕਾਂ ਵਿਚ ਹਰ ਪਾਰਟੀ ਨੂੰ ਜਾਣ ਦਾ ਮੌਕਾ ਮਿਲਿਆ।

**Mr. Speaker** : Please try to wind up.

**ਸ੍ਰੀ ਮਦਨ ਮੋਹਨ ਮਿੱਤਲ** : ਸਰਕਾਰ ਨੇ ਕੋਈ ਐਸੀ ਗੱਲ ਹਾਲੇ ਤਕ ਨਹੀਂ ਕੀਤੀ ਜਿਸ ਦੇ ਨਾਲ ਲੋਕਾਂ ਨੂੰ ਹੀਲਿੰਗ ਟੱਚ ਮਿਲਦਾ ਅਤੇ ਪੰਜਾਬ ਦੇ ਲੋਕਾਂ ਨੂੰ ਕੋਈ ਫਾਇਦਾ ਹੁੰਦਾ ਅਤੇ ਰਾਹਤ ਮਿਲਦੀ। That was not the relief the people wanted. ਇਹ ਠੀਕ ਹੈ ਕਿ ਅੱਤਵਾਦ ਉਤੇ ਕੁਝ ਸਾਡੀ ਪੁਲਿਸ ਫਰਸਿਜ਼ ਨੇ ਅਚੀਵਮੈਂਟ ਕੀਤੀ ਹੈ ਅਤੇ ਪੰਜਾਬ ਵਿਚ ਪੁਲੀਟੀਕਲ ਪ੍ਰੋਸੈਸ ਸ਼ੁਰੂ ਹੋ ਸਕਿਆ ਅਤੇ ਡੈਮੋਕਰੇਟਿਕ ਸਿਸਟਮ ਬਹਾਲ ਹੋ ਸਕਿਆ। ਭਾਵੇਂ ਇਸ ਸਰਕਾਰ ਦਾ ਲੈਜੀਟਿਮੇਟ ਰਾਈਟ ਨਹੀਂ ਹੈ ਅਤੇ ਨਾ ਹੀ ਰਸਪੌਂਸਿਵ ਗੌਰਮਿੰਟ ਹੈ। ਇਹ

ਸਰਕਾਰ ਹਾਲੇ ਤੱਕ ਸਟੇਟ ਵਿਚ ਸ਼ਾਂਤੀ ਲਿਆਉਣ ਲਈ ਆਤੰਕਵਾਦੀਆਂ ਨੂੰ ਟੇਬਲ ਤੇ ਗੱਲ ਕਰਨ ਲਈ ਰਾਜ਼ੀ ਨਹੀਂ ਕਰ ਸਕੀ। That was the necessity. ਅਸੀਂ ਚਾਹੁੰਦੇ ਸੀ ਕਿ ਇਲੈਕਸ਼ਨਾਂ ਤੋਂ ਬਾਦ ਭਾਵੇਂ ਕਿਸੇ ਵੀ ਪਾਰਟੀ ਦੀ ਸਰਕਾਰ ਬਣੇ ਭਾਵੇਂ ਕਾਂਗਰਸ ਪਾਰਟੀ ਦੀ ਸਰਕਾਰ ਬਣੇ ਪਰ ਇਹ ਗੱਲ ਬੜੀ ਜ਼ਰੂਰੀ ਹੈ ਕਿ ਸਟੇਟ ਵਿਚ ਸਰਕਾਰ ਦੀ ਰਿਟ (ਕੰਟਰੋਲ) ਹੋਵੇ। ਪੰਜਾਬ ਦੇ ਇਕ ਡੀ. ਐਸ. ਪੀ. ਦੇ ਖਿਲਾਫ ਸ਼ਿਕਾਇਤ ਕੀਤੀ (ਵਿਘਨ) 2 ਮਨਿਸਟਰ ਇਨਵਾਲਵਡ ਹਨ। ਇਕ ਹੋਰ ਮਨਿਸਟਰ ਵੀ ਇਨਵਾਲਵਡ ਹੈ।

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਇਹ ਰੈਲੇਵੈਂਟ ਨਹੀਂ ਹੈ। No individual reference.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਪੰਜਾਬ ਵਿੱਚ ਪੰਚ ਅਤੇ ਸਰਪੰਚ ਰਿਜ਼ਾਈਨ ਦੇ ਰਹੇ ਹਨ।

**Mr. Speaker** : Be relevant please. We are meeting in a cordial atmosphere. Do not repeat.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਬਿਜਲੀ ਬੋਰਡ ਦੇ ਕਰਮਚਾਰੀਆਂ ਦੀ ਛਾਂਟੀ ਹੋ ਰਹੀ ਹੈ। ਇਹ ਮੈਟਰ ਇਥੇ ਹਾਊਸ ਵਿੱਚ ਡਿਸਕਸ ਹੋਣਾ ਚਾਹੀਦਾ ਹੈ। ਇਹ ਹਾਊਸ ਨੂੰ ਐਡਜਰਨ ਕਰਨ ਲਗੇ ਹਨ। These are the important matters which are to be discussed. How we will express ourselves except through the press statements now? These important matters must be discussed.

ਮਿਊਂਸਪਲ ਕਮੇਟੀਆਂ ਦੇ ਵਿੱਚ ਕਾਂਗਰਸ ਪਾਰਟੀ ਨੇ ਬੋਗਸ ਵੋਟਾਂ ਦਰਜ ਕਰਵਾ ਲਈਆਂ ਹਨ। ਇਹ ਮੈਟਰ ਨੂੰ ਹਾਊਸ ਵਿਚ ਡਿਸਕਸ ਕਰਨਾ ਚਾਹੀਦਾ ਹੈ। ਮੈਂ ਇਸ ਮੋਸ਼ਨ ਨੂੰ ਅਪੋਜ਼ ਕਰਦਾ ਹਾਂ ਕਿਉਂਕਿ ਹਾਲੇ ਬਹੁਤ ਸਾਰੇ ਪਬਲਿਕ ਇੰਪਾਰਟੈਂਟ ਮਸਲੇ ਰਹਿੰਦੇ ਹਨ।

**Mr. Speaker** : I am to tell painfully that ਕਲ੍ਹ ਲਾਅ ਐਂਡ ਆਰਡਰ ਤੇ ਡਿਸਕਸ਼ਨ ਰੱਖੀ ਹੋਈ ਸੀ ਪਰ ਸਾਰੀ ਆਪੋਜ਼ੀਸ਼ਨ ਪਾਰਟੀਜ਼ ਵਾਕ ਆਊਟ ਕਰ ਗਈਆਂ ਅਤੇ ਵਨ ਸਾਈਡਿਡ ਪਾਰਟ ਬਣ ਗਿਆ ਅਤੇ ਕਿਸੇ ਨੇ ਡਿਸਕਸ਼ਨ ਨਹੀਂ ਕੀਤੀ। ਉਹ ਟਾਈਮ ਤੁਸੀਂ ਮਿਸ ਕਰ ਗਏ। Now, I call upon Mr. Kainth to speak. No repetition please.

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਹਾਊਸ ਐਡਜਰਨ ਕਰਨ ਲਈ ਮੋਸ਼ਨ ਮੂਵ ਕਰ ਦਿਤੀ ਹੈ। ਮੇਰੀ ਪਾਰਟੀ ਇਸ ਮੋਸ਼ਨ ਤੇ ਅਸਹਿਮਤੀ ਪ੍ਰਗਟ ਕਰਦੀ ਹੈ। ਕਿਉਂਕਿ ਬਹੁਤ ਜ਼ਰੂਰੀ ਮਸਲੇ ਹਾਲੇ ਰਹਿੰਦੇ ਹਨ ਜਿਨ੍ਹਾਂ ਤੇ ਡਿਸਕਸ਼ਨ ਕਰਨ ਦੀ ਲੋੜ ਹੈ। ਪੰਜਾਬ ਵਿਚ ਪਾਪੂਲਰ ਸਰਕਾਰ ਬਣੀ ਅਤੇ ਪਿਛਲਾ ਸੈਸ਼ਨ ਕਾਫੀ ਲੰਬਾ ਗਿਆ ਸੀ ਅਤੇ ਉਮੀਦ ਸੀ ਕਿ ਇਹ ਸੈਸ਼ਨ ਵੀ 10 ਦਿਨ ਤੱਕ ਚਲੇਗਾ ਜਿਸ ਤਰ੍ਹਾਂ ਪ੍ਰੈਸ ਸਟੇਟਮੈਂਟ ਤੋਂ ਪਤਾ ਲਗਦਾ ਸੀ।

ਸਪੀਕਰ ਸਾਹਿਬ, ਇਹ ਸੈਸ਼ਨ 10 ਦਿਨ ਤਕ ਚਲਣਾ ਚਾਹੀਦਾ ਸੀ। ਇਹ ਸੈਸ਼ਨ ਸਿਰਫ 3 ਦਿਨ ਚਲਿਆ ਹੈ। ਬਹੁਤ ਸਾਰੇ ਪਿਛਲੇ ਸੈਸ਼ਨ ਦੇ ਦੌਰਾਨ ਸਰਕਾਰ ਨੇ ਅਸ਼ੋਰੈਂਸਿਜ਼ ਦਿੱਤੀਆਂ ਸਨ ਕਿ ਇਸ ਹਾਊਸ ਦੇ ਅੰਦਰ ਰਿਜ਼ਰਵੇਸ਼ਨ ਵਾਸਤੇ ਬਿਲ ਲਿਆਂਦਾ ਜਾਵੇਗਾ ਔਰ ਐਕਟ ਬਣਾਵਾਂਗੇ। 5,000 ਰੁਪਏ ਤਕ ਦੇ ਕਰਜ਼ੇ ਮਾਫ ਕਰ ਦੇਵਾਂਗੇ। ਸਰਕਾਰੀ ਮੁਲਾਜ਼ਮਾਂ ਨੂੰ ਨਕਦ ਡੀ. ਏ.

[ਸ੍ਰੀ ਸਤਨਾਮ ਸਿੰਘ ਕੈਂਥ]

ਦਿੱਤਾ ਜਾਵੇਗਾ। ਕੋਈ ਵੀ ਕੰਮ ਇੰਪਲੀਮੈਂਟ ਨਹੀਂ ਹੋਇਆ। ਪੰਜਾਬ ਵਿਚ ਲਾਅ ਐਂਡ ਆਰਡਰ ਦੀ ਹਾਲਤ ਠੀਕ ਨਹੀਂ ਹੋਈ। ਲਾਅ ਐਂਡ ਆਰਡਰ ਦਾ ਇਸ਼ੂ ਸੀ ਅਤੇ ਹੋਰ ਬਹੁਤ ਸਾਰੇ ਭਖਵੇਂ ਮਸਲੇ ਸਨ ਜਿਸ ਤੇ ਬਹਿਸ ਹੋਣੀ ਚਾਹੀਦੀ ਸੀ। ਅੱਜ ਦੇ ਅਜੰਡੇ ਵਿੱਚ ਦੋ ਹੀ ਬਿਲ ਇਕੱਠੇ ਆਏ ਹਨ। ਲੋਕ ਪੰਜਾਬ ਦੇ ਕਹਿਣਗੇ ਕਿ ਤਿੰਨ ਦਿਨ ਸੈਸ਼ਨ ਚਲਿਆ ਜਿਸ ਵਿਚ ਇੱਕ ਤਾਂ ਪ੍ਰੈਜ਼ੀਡੈਂਟ ਦੇ ਇਲੈਕਸ਼ਨ ਹੋਏ ਔਰ ਦੂਸਰਾ ਆਪਣੀਆਂ ਤਨਖਾਹਾਂ ਵਧਾ ਲਈਆਂ। ਇਹ ਪਰਭਾਵ ਲੋਕਾਂ ਨੂੰ ਨਹੀਂ ਜਾਣਾ ਚਾਹੀਦਾ ਸੀ। ਪੰਜਾਬ ਦੇ ਹਾਲਾਤ ਬਾਰੇ ਭਖਵੀਂ ਬਹਿਸ ਹੋਣੀ ਚਾਹੀਦੀ ਸੀ ਤਾਂ ਕਿ ਪੰਜਾਬ ਦੇ ਹਾਲਾਤ ਦੀ ਜਾਣਕਾਰੀ ਸਭ ਨੂੰ ਮਿਲ ਸਕਦੀ। ਇਸ ਕਰਕੇ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਇਸ ਮਤੇ ਦੀ ਵਿਰੋਧਤਾ ਕਰਦਾ ਹਾਂ।

**ਸਰਦਾਰ ਸੁਰਜਨ ਸਿੰਘ (ਜੋਗਾ)** : ਸਪੀਕਰ ਸਾਹਿਬ, ਅੱਜ ਵਿਧਾਨ ਸਭਾ ਦਾ ਸਦਨ ਅਣ-ਮਿੱਥੇ ਸਮੇਂ ਲਈ ਉਠਾਇਆ ਜਾ ਰਿਹਾ ਹੈ, ਮੈਂ ਇਸ ਮਤੇ ਦੇ ਨਾਲ ਸਹਿਮਤ ਨਹੀਂ ਕਿਉਂਕਿ ਪੰਜਾਬ ਦੇ ਕਿਤਨੇ ਹੀ ਮਸਲੇ ਵਿਚਾਰਨ ਵਾਲੇ ਸੀ ਉਹ ਸਾਰੇ ਦੇ ਸਾਰੇ ਰਹਿ ਗਏ ਹਨ । ਪਿਛਲੇ ਸੈਸ਼ਨ ਦੇ ਦੌਰਾਨ ਜੋ ਮਸਲੇ ਇਥੇ ਹਾਉਸ ਵਿਚ ਉਠਾਏ ਗਏ ਸਨ। ਪੁਲਿਸ ਦਾ ਮਸਲਾ ਸੀ ਜਿਵੇਂ ਜਗਤ ਸਿੰਘ ਨੂੰ ਪੁਲਿਸ ਨੇ ਚੁੱਕ ਲਿਆ। ਅੰਬਾਲਾ ਦੇ ਨੇੜੇ ਧੂਲਕੋਟ ਵਿਚ ਬੰਦਿਆਂ ਨੂੰ ਮਾਰਿਆ ਗਿਆ। ਇੱਕ ਪਾਸੇ ਸਾਡੀ ਸਰਕਾਰ ਕਹਿੰਦੀ ਹੈ ਕਿ ਅਸੀਂ ਅੱਤਵਾਦੀਆਂ ਨੂੰ ਮਾਰ ਰਹੇ ਹਾਂ ਪਰ ਦੂਸਰੇ ਪਾਸੇ ਲੋਕਾਂ ਦੇ ਨਾਲ ਅਤਿਆਚਾਰ ਕਰਦੀ ਹੈ ।

**Minister for Parliamentary Affairs** : This matter pertains to other state. The member cannot raise matter pertaining to other state. That should be deleted.

**Mr. Speaker** : Mr. Surjan Singh, do not refer to the news-paper please.

**ਸਰਦਾਰ ਸੁਰਜਨ ਸਿੰਘ** : ਇਥੇ ਸਾਡੀ ਕੋਈ ਗੱਲ ਨਹੀਂ ਸੁਣੀ ਜਾਂਦੀ । ਆਪੋਜ਼ੀਸ਼ਨ ਨੂੰ ਦਬਾਇਆ ਜਾਂਦਾ ਹੈ। ਇੱਕ ਪਾਸੇ ਸਰਕਾਰ ਕਹਿੰਦੀ ਹੈ ਕਿ ਅਸੀਂ ਅੱਤਵਾਦ ਤੇ ਨੱਥ ਪਾਵਾਂਗੇ ਅਤੇ ਦੂਸਰੇ ਪਾਸੇ ਨਿਰਦੋਸ਼ ਲੋਕਾਂ ਦੇ ਕਤਲ ਕੀਤੇ ਜਾਂਦੇ ਹਨ। ਅਸੀਂ ਪਿਛਲੀ ਵਾਰ ਵੀ ਮਸਲੇ ਉਠਾਏ ਸੀ ਕਿ ਪੜਤਾਲ ਕਰੋ ਪਰ ਨਹੀਂ ਕੀਤੀ ਗਈ। ਧੂਲਕੋਟ ਵਿਚ ਨਿਰਦੋਸ਼ ਲੋਕਾਂ ਦੇ ਕਤਲ ਕਰ ਦਿੱਤੇ ਉਸ ਦੀ ਪੜਤਾਲ ਸਰਕਾਰ ਨੂੰ ਕਰਾਉਣੀ ਚਾਹੀਦੀ ਹੈ। ਲੋਪੋਕੇ ਦਾ ਮਸਲਾ ਹੈ । ਸਪੀਕਰ ਸਾਹਿਬ, ਉਹ ਮਸਲਾ ਵੀ ਹੱਲ ਨਹੀਂ ਕੀਤਾ ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ)** : ਮਾਨਯੋਗ ਸਪੀਕਰ ਸਾਹਿਬ, ਜੋ ਮਤਾ ਸਦਨ ਨੂੰ ਅਣ-ਮਿਥੇ ਸਮੇਂ ਲਈ ਉਠਾਉਣ ਦਾ ਰੱਖਿਆ ਗਿਆ ਹੈ, ਮੈਂ ਇਸ ਮਤੇ ਦੀ ਵਿਰੋਧਤਾ ਕਰਦਾ ਹਾਂ ਅਤੇ ਹਾਉਸ ਦਾ ਸਮਾਂ ਹੋਰ ਵਧਾਉਣਾ ਚਾਹੀਦਾ ਹੈ। ਪਿਛਲੇ ਸੈਸ਼ਨ ਵਿਚ ਜੋ ਰਾਸ਼ਟਰਪਤੀ ਰਾਜ ਰਿਹਾ ਹੈ ਉਸ ਦੀ ਕਾਰਗੁਜ਼ਾਰੀ ਵਿਚ ਹੀ ਲਗੇ ਰਹੇ। ਹੁਣ ਨਵੀਂ ਪੰਜਾਬ ਸਰਕਾਰ ਆਈ ਹੈ। ਉਸ ਦੀ ਕਾਰਗੁਜ਼ਾਰੀ ਬਾਰੇ ਡਿਸਕਸ਼ਨ ਕਰਨ ਵਾਸਤੇ ਇਹ ਵਿੰਟਰ ਸੈਸ਼ਨ 15 ਦਿਨ ਦਾ ਹੋਣਾ ਚਾਹੀਦਾ ਸੀ। ਅਸੀਂ ਲੋਕਾਂ ਵਿਚ ਗਏ ਹਾਂ ਉਨ੍ਹਾਂ ਲੋਕਾਂ ਦੀਆਂ ਮੁਸ਼ਕਿਲਾਂ ਹਾਉਸ ਦੇ ਸਾਹਮਣੇ ਰਖਦੇ ।

**Mr. Speaker** : Please address the Chair. ਤੁਸੀਂ ਆਪੋਜ਼ੀਸ਼ਨ ਦੀ ਗੱਲ ਨਹੀਂ ਕਰਨੀ ।

**ਕਾਮਰੇਡ ਤਰਸੇਮ ਜੋਧਾਂ**: ਸਪੀਕਰ ਸਾਹਿਬ, ਪੰਜਾਬ ਦੇ ਲੋਕ ਅਮਨ ਚਾਹੁੰਦੇ ਹਨ। ਸਰਕਾਰ ਬਣਨ ਤੋਂ ਬਾਅਦ ਕਾਫੀ ਅੱਤਵਾਦੀ ਮਾਰੇ ਗਏ ਪਰ ਸ਼ਾਂਤੀ ਨਹੀਂ ਹੋਈ। ਪਿਛਲੀ ਸਰਕਾਰ ਵੇਲੇ ਬਲੈਕ ਥੰਡਰ ਤੋਂ ਬਾਅਦ ਸ਼ਾਂਤੀ ਦਾ ਮਾਹੌਲ ਬਣ ਗਿਆ ਸੀ। ਪੰਜਾਬ ਦੇ ਲੋਕ ਅਮਨ ਚਾਹੁੰਦੇ ਹਨ। ਜਦ ਤੱਕ ਪੁਲੀਟੀਕਲ ਸੋਲਿਊਸ਼ਨ ਪੰਜਾਬ ਦੇ ਬਾਰੇ ਨਹੀਂ ਹੁੰਦਾ ਤਦ ਤੱਕ ਸ਼ਾਂਤੀ ਨਹੀਂ ਹੋ ਸਕਦੀ। ਮੁੱਖ ਮੰਤਰੀ ਜੀ ਬਿਆਨ ਦੇ ਦਿੰਦੇ ਹਨ ਕਿ ਪੰਜਾਬ ਦਾ ਅਮਨ ਕਾਨੂੰਨ ਦਾ ਮਸਲਾ ਹੈ। 3-4 ਮਹੀਨੇ ਦਾ ਸਮਾਂ ਬੀਤ ਚੁੱਕਾ ਹੈ। ਪੁਲਿਸ ਗਰੀਬ ਲੋਕਾਂ ਦੇ ਨਾਲ ਅਤਿਆਚਾਰ ਕਰ ਰਹੀ ਹੈ ਅਤੇ ਝੂਠੇ ਮੁਕਾਬਲੇ ਕਰ ਰਹੀ ਹੈ (ਵਿਘਨ)।

**Minister for Parliamentary Affairs** : Speaker Sahib, law and order has nothing to do with it. I think this should be deleted.

**ਕਾਮਰੇਡ ਤਰਸੇਮ ਜੋਧਾਂ**: ਸਪੀਕਰ ਸਾਹਿਬ, ** ** **

**ਸ੍ਰੀ ਸਪੀਕਰ**: ਇਹ ਐਕਸਪੰਜ ਕਰ ਦਿਓ।

**Minister for Parliamentary Affairs** : He can raise the issue on the business of the House. Nothing more.

**ਕਾਮਰੇਡ ਤਰਸੇਮ ਜੋਧਾਂ**: ਸਪੀਕਰ ਸਾਹਿਬ, ਲਾਜ਼ਮੀ ਤੌਰ ਤੇ ਪੰਜਾਬ ਨੂੰ ਡਿਸਕਸ ਕਰਨ ਵਾਸਤੇ ਟਾਈਮ ਚਾਹੀਦਾ ਹੈ ਜਿਹੜਾ ਇਸ ਵਕਤ ਅੱਗ ਵਿਚੋਂ ਨਿਕਲ ਰਿਹਾ ਹੈ। ਅਸੀਂ ਲੋਕਾਂ ਦੇ ਨੁਮਾਇੰਦੇ ਹਾਂ। ਸਾਨੂੰ ਇਥੇ ਬੋਲਣ ਦਾ ਮੌਕਾ ਦਿਤਾ ਜਾਵੇ। ਸਪੀਕਰ ਸਾਹਿਬ, ਏਥੇ ਸਾਡੀ ਆਵਾਜ਼ ਨੂੰ ਦਬਾਇਆ ਜਾ ਰਿਹਾ ਹੈ। ਜਿਹੜਾ ਕੋਈ ਅਸੀਂ ਸਵਾਲ ਦੇਂਦੇ ਹਾਂ ਜਾਂ ਕੋਈ ਮੋਸ਼ਨ ਮੂਵ ਕਰਦੇ ਹਾਂ, ਉਸਨੂੰ ਡਿਸ-ਅਲਾਓ ਕਰ ਦਿੱਤਾ ਜਾਂਦਾ ਹੈ। ਏਥੇ ਲੋਕਾਂ ਦੀ ਅਵਾਜ਼ ਨੂੰ ਦਬਾਇਆ ਜਾ ਰਿਹਾ ਹੈ। ਮੈਂ ਇਸ ਮਤੇ ਦਾ ਵਿਰੋਧ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਲੋਕਾਂ ਦੇ ਮਸਲਿਆਂ ਤੇ ਬਹਿਸ ਕਰਨ ਵਾਸਤੇ ਸੈਸ਼ਨ ਨੂੰ ਅੱਗੇ ਵਧਾਇਆ ਜਾਵੇ।

**ਸ੍ਰੀ ਸਪੀਕਰ**: ਹੁਣ ਸੀ. ਐਮ. ਸਾਹਿਬ ਬੋਲਣਾ ਚਾਹੁੰਦੇ ਹਨ।

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)**: ਸਪੀਕਰ ਸਾਹਿਬ, ਸਾਈਨੇ-ਡਾਈ ਦਾ ਮੋਸ਼ਨ ਸਾਡੇ ਬੈਂਚਿਜ਼ ਵਲੋਂ ਆਇਆ ਹੈ ਤੇ ਜੋ ਰਵਾਇਤ ਹੈ, ਉਸਦੇ ਮੁਤਾਬਿਕ ਤਾਂ ਏਥੇ ਇਸਤੇ ਕੋਈ ਬਹਿਸ ਨਹੀਂ ਸੀ ਹੋਣੀ ਚਾਹੀਦੀ, ਲੇਕਿਨ ਮੇਰੇ ਮਾਨਯੋਗ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਕਾਫੀ ਪੁਆਇੰਟਸ ਇਸ ਮੋਸ਼ਨ ਦਾ ਫਾਇਦਾ ਉਠਾਉਂਦੇ ਹੋਏ ਲਾਅ ਐਂਡ ਆਰਡਰ ਤੇ ਅਤੇ ਹੋਰ ਕੁਝ ਡਿਵੈਲਪਮੈਂਟ ਤੇ ਵੀ ਕਈ ਗੱਲਾਂ ਕਹਿ ਲਈਆਂ ਹਨ। ਮੈਂ ਸਮਝਦਾ ਹਾਂ ਕਿ ਮੇਰਾ ਫਰਜ਼ ਬਣਦਾ ਹੈ ਕਿ ਇਨ੍ਹਾਂ ਦੀਆਂ ਗੱਲਾਂ ਦਾ ਜਵਾਬ ਦੇਵਾਂ। ਇਹ ਮੇਰੇ ਦੋਸਤ ਪਤਾ ਨਹੀਂ ਇਹ ਗੱਲ ਖੁਲ੍ਹ ਕੇ ਕਿਉਂ ਨਹੀਂ ਕਰਦੇ ਜਿਹੜੀ ਹੁਣੇ ਤਰਸੇਮ ਜੀ ਨੇ ਵੀ ਕਹੀ ਹੈ। ਬਲਕਿ ਇਹ ਕਹਿ ਰਹੇ ਹਨ ਕਿ ਪੰਜਾਬ ਅੰਦਰ ਅੱਗ ਜਲ ਰਹੀ ਹੈ, ਪੰਜਾਬ ਸੜ ਰਿਹਾ ਹੈ। ਮੈਂ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਅੱਗ ਤੇ ਤੇਲ ਨਾ ਪਾਓ ਘਟੋ-ਘੱਟ ਪਾਣੀ ਤਾਂ ਪਾ ਸਕਦੇ ਹੋ। (ਥੰਪਿੰਗ)

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਸੀ. ਐਮ. ਸਾਹਿਬ ਇਹ ਸਾਡੇ ਬਾਰੇ ਠੀਕ ਨਹੀਂ ਕਹਿ ਰਹੇ ..............(ਵਿਘਨ)........... Let us discuss thoroughly......

---

**Expunged as ordered by the Chair.

**Mr. Speaker** . Leader of the House is on his legs. Please let him speak.

**ਮੁੱਖ ਮੰਤਰੀ:** ਸਪੀਕਰ ਸਾਹਿਬ, 25 ਫਰਵਰੀ ਨੂੰ ਮੇਰੀ ਸਰਕਾਰ ਨੇ ਹਲਫ਼ ਚੁਕਿਆ ਸੀ। ਮੈਂ ਸਮਝਦਾ ਹਾਂ ਕਿ ਮੈਂ ਆਂਕੜੇ ਦੇਵਾਂ ਪਰ ਆਂਕੜੇ ਦੇਣੇ ਤਾਂ ਬੜਾ ਲੰਬਾ ਚੌੜਾ ਕੰਮ ਹੋ ਜਾਵੇਗਾ ਲੇਕਿਨ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਏਸੇ ਅਸੈਂਬਲੀ ਦੇ ਅੰਦਰ ਮੈਂ ਕਿਹਾ ਸੀ ਕਿ ਵਿਸਾਖੀ ਵਾਲੇ ਦਿਨ ਸਾਡੇ ਉਹ ਅੱਤਵਾਦੀ ਕਹਿ ਲਓ, ਜਾਂ ਭੁੱਲੜ ਲੜਕੇ ਕਹਿ ਲਓ, ਹਥਿਆਰ ਸੁੱਟ ਦੇਣ, ਤਾਂ ਉਸਦਾ ਅਸਰ ਹੋਇਆ ਹੈ ਉਨ੍ਹਾਂ ਅੱਤਵਾਦੀਆਂ ਉਤੇ ਅਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ 328 ਲੜਕਿਆਂ ਨੇ ਹਥਿਆਰ ਸਮੇਤ ਹਥਿਆਰ ਸੁੱਟ ਦਿੱਤੇ ਹਨ ਅਤੇ ਕੌਮੀ ਧਾਰਾ ਵਿੱਚ ਆ ਚੁੱਕੇ ਹਨ। (ਥੰਪਿੰਗ) ਦੂਸਰੀ ਗੱਲ ਮੈਂ ਜਿਹੜੀ ਕਹਿਣਾ ਚਾਹੁੰਦਾ ਹਾਂ ਉਹ ਏਥੋਂ ਵੀ ਕਈ ਸੱਜਣ ਮੰਨੇ ਹਨ। ਇਨ੍ਹਾਂ ਦਾ ਗੱਲ ਮੰਨਣ ਨੂੰ ਦਿਲ ਵੀ ਕਰਦਾ ਹੈ, ਉਹ ਖੁਲ੍ਹ ਕੇ ਹੀ ਮੰਨ ਲਓ। ਤਰਸੇਮ ਜੀ ਮੈਂ ਤੁਹਾਡਾ ਮਸ਼ਕੂਰ ਹਾਂ ਜਿਹੜਾ ਤੁਸੀਂ ਕਿਹਾ ਹੈ ਕਿ ਲਾਅ ਐਂਡ ਆਰਡਰ ਅਗੇ ਨਾਲੋਂ ਸੁਧਰਿਆ ਹੈ। ਤੁਸੀਂ ਏਥੇ ਬਲਿਊ-ਸਟਾਰ ਅਤੇ ਬਲੈਕ ਥੰਡਰ ਦੀ ਉਦਾਹਰਣ ਦਿੱਤੀ ਹੈ ਅਤੇ ਕਿਹਾ ਹੈ ਕਿ ਉਸਤੋਂ ਬਾਅਦ ਸ਼ਾਂਤੀ ਆ ਗਈ ਸੀ ਲੇਕਿਨ ਫੇਰ ਅੱਤਵਾਦ ਦਾ ਸਪੋਰਟ ਆ ਗਿਆ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਸਹਿਯੋਗ ਦਿਓ, ਕੋਆਪਰੇਸ਼ਨ ਦਿਓ, ਬਾਹਰ ਵੀ ਅਤੇ ਅੰਦਰ ਵੀ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਿਹੜਾ ਸਪੋਰਟ ਬਲੈਕ ਥੰਡਰ ਤੋਂ ਬਾਅਦ ਆਇਆ ਸੀ, ਉਹ ਅਸੀਂ ਹੁਣ ਆਉਣ ਨਹੀਂ ਦਿਆਂਗੇ ਅਤੇ ਲਾਅ ਐਂਡ ਆਰਡਰ ਨੂੰ ਕਾਇਮ ਰੱਖਾਂਗੇ। (ਥੰਪਿੰਗ)

ਬਾਕੀ ਇਕ ਬਹੁਤ ਵੱਡਾ ਮਸਲਾ ਤੁਸੀਂ ਉਠਾਇਆ ਹੈ। ਉਸਦਾ ਜਵਾਬ ਦੇਣ ਤੋਂ ਪਹਿਲਾਂ ਮੈਂ ਕਹਿੰਦਾ ਹਾਂ ਕਿ ਬੜੇ ਇੰਸੀਡੈਂਟ ਹੋਏ ਹਨ ਅਤੇ ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਹਾਲੇ ਵੀ ਸਾਡੇ ਉਹ ਅੱਤਵਾਦੀ ਸਾਥੀ, ਕੁਝ ਕਹਿ ਲਓ, ਸਾਡੇ ਲੜਕੇ ਕਹਿ ਲਓ, ਹਾਲੇ ਵੀ ਮਜ਼ਲੂਮਾਂ ਤੇ ਗੋਲੀਆਂ ਚਲਾਉਂਦੇ ਤੁਰੀ ਜਾਂਦੇ ਹਨ। ਅਸੀਂ ਇਨਸਾਨੀਅਤ ਦੀ ਗੱਲ ਇਸਨੂੰ ਨਹੀਂ ਕਹਿ ਸਕਦੇ, ਇਸਨੂੰ ਤਾਂ ਦਰਿੰਦਗੀ ਹੀ ਕਿਹਾ ਜਾ ਸਕਦਾ ਹੈ। ਤੁਹਾਨੂੰ ਪਤਾ ਹੀ ਹੈ ਕਿ ਜਿਸ ਤਰੀਕੇ ਨਾਲ ਮੋਹਨ ਲਾਲ ਮਨਚੰਦਾ ਦਾ ਸਿਰ ਕੱਟਿਆ ਗਿਆ। ਸਿਰ ਕੱਟਣਾ ਜਾਂ ਤਾਂ ਅਬਦਾਲੀ ਕਟਦਾ ਸੀ ਜਾਂ ਹੁਣ ਇਹ ਕਟਿਆ ਗਿਆ ਹੈ। ਮੈਂ ਇਸ ਗੱਲ ਨੂੰ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ ਕਿ ਸਾਡੀਆਂ ਫੋਰਸਿਜ਼ ਨੇ ਉਸੇ ਦਿਨ ਹੀ ਅੰਬਾਲੇ ਅੰਦਰ ਉਹ ਆਦਮੀ ਮਾਰ ਦਿਤਾ ਜਿਹੜਾ ਉਹ ਸਿਰ ਕਟਣ ਦਾ ਜ਼ਿੰਮੇਵਾਰ ਸੀ। ਇਸੇ ਤਰ੍ਹਾਂ ਹੀ ਜਗਰਾਓਂ ਪੁਲਿਸ ਜ਼ਿਲ੍ਹੇ ਦੇ ਅੰਦਰ ਹ ਏਕੋਟ ਵਿਚ ਇਕ ਘਟਨਾ ਵਾਪਰੀ ਔਰ ਅੰਨ੍ਹੇਵਾਹ ਗੋਲੀਆਂ ਚਲਾ ਕੇ ਲੰਘਦੇ 5-6 ਬੰਦਿਆਂ ਨੂੰ ਮਾਰ ਦਿੱਤਾ। ਪੁਲਿਸ ਨੇ ਫਾਇਰਿੰਗ ਕਰਕੇ ਉਹ ਦੋਵੇਂ ਬੰਦੇ ਮੁਕਾਬਲੇ ਵਿਚ ਮਾਰ ਦਿੱਤੇ ਹਨ। ਜੇ ਅਸੀਂ ਬਗੈਰ ਮਤਲਬ ਦੇ ਆਪਣੀ ਫੋਰਸਿਜ਼ ਨੂੰ ਡੀਮਾਰੇਲਾਈਜ਼ ਕਰਾਂਗੇ ਤਾਂ ਫਿਰ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜੋ ਅੱਜ ਸਾਡੀ ਬੜੀ ਭਾਰੀ ਮੂਵਮੈਂਟ ਚਲ ਰਹੀ ਹੈ, ਉਹ ਮੂਵਮੈਂਟ ਖੜ੍ਹ ਜਾਏਗੀ ਔਰ ਇਸ ਦੇ ਨਤੀਜੇ ਦੇ ਤੌਰ ਤੇ ਇਹ ਗੱਲ ਸਾਹਮਣੇ ਆਵੇਗੀ ਕਿ ਤੁਸੀਂ ਲੋਕ ਸਾਨੂੰ ਕੋਆਪਰੇਸ਼ਨ ਨਹੀਂ ਦੇ ਰਹੇ। ਮੈਂ ਅੰਕੜਿਆਂ ਵਿਚ ਨਹੀਂ ਜਾਣਾ ਚਾਹੁੰਦਾ ਲੇਕਿਨ ਫਿਰ ਵੀ ਇਤਨਾ ਜ਼ਰੂਰ ਕਹਾਂਗਾ ਕਿ ਅੱਗੇ ਨਾਲੋਂ ਇਸ ਕਾਰਸਪੋਂਡਿੰਗ ਪੀਰੀਅਡ ਵਿਚ ਪਬਲਿਕ ਦੇ ਬਹੁਤ ਘੱਟ ਬੰਦੇ ਮਰੇ ਹਨ। ਅੱਤਵਾਦੀਆਂ ਦੇ ਮਰਨ ਦੀ ਮਿਕਦਾਰ ਵੀ ਅੱਗੇ ਨਾਲੋਂ ਬਹੁਤ-ਬਹੁਤ ਜ਼ਿਆਦਾ ਹੋਈ

ਹੈ । ਮੈਂ ਕਹਿੰਦਾ ਹਾਂ ਕਿ ਅਗਰ ਅਸੀਂ ਆਪਸ ਵਿਚ ਸਾਰੇ ਕੋਆਪਰੇਸ਼ਨ ਕਰਕੇ ਥੋੜ੍ਹਾ ਜਿਹਾ ਜ਼ੋਰ ਹੋਰ ਲਾ ਦਈਏ ਤਾਂ ਅੱਤਵਾਦ ਸਦਾ ਵਾਸਤੇ ਸਾਫ ਹੋ ਸਕਦਾ ਹੈ । ਇਸ ਤੋਂ ਬਾਦ ਸਰਪੰਚਾਂ ਦੇ ਅਸਤੀਫੇ ਦੇਣ ਦੀ ਗੱਲ ਹੈ ਲੇਕਿਨ ਉਸ ਵਿਚ ਅੱਤਵਾਦੀ ਕਾਮਯਾਬ ਨਹੀਂ ਹੋ ਸਕੇ। ਅਸਤੀਫੇ ਦੇਣ ਵਾਸਤੇ ਪਹਿਲਾਂ ਉਨ੍ਹਾਂ 6 ਤਰੀਕ ਰੱਖੀ ਸੀ, ਫਿਰ ਉਸ ਨੂੰ ਐਕਸਟੈਂਡ ਕਰਕੇ 13 ਤਰੀਕ ਕਰ ਦਿੱਤੀ ਅਤੇ ਉਸ ਤੋਂ ਬਾਅਦ ਫਿਰ 20 ਤਰੀਕ ਕਰ ਦਿੱਤੀ ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਇਕ ਵੀ ਸਰਪੰਚ ਦਾ ਅਸਤੀਫਾ ਨਹੀਂ ਪਹੁੰਚਿਆ। ਅਗਰ ਕੋਈ ਪਹੁੰਚਿਆ ਹੋਵੇਗਾ ਤਾਂ ਉਹ ਹੇਠਲੇ ਲੈਵਲ ਤੇ ਪਹੁੰਚਿਆ ਹੋਵੇਗਾ। ਮੈਂ ਗੁਰਦਾਸਪੁਰ ਜ਼ਿਲ੍ਹੇ ਅੰਦਰ ਟੂਰ ਤੇ ਗਿਆ ਹਾਂ। ਮਿੱਤਲ ਸਾਹਿਬ ਇਥੇ ਬੈਠੇ ਹਨ। ਇਨ੍ਹਾਂ ਨੂੰ ਵੀ ਪਤਾ ਹੋਵੇਗਾ। ਲੁਧਿਆਣੇ ਜ਼ਿਲ੍ਹੇ ਅੰਦਰ ਡਿਪਟੀ ਕਮਿਸ਼ਨਰ ਨੂੰ ਕੁਝ ਅਸਤੀਫੇ ਦਿੱਤੇ ਗਏ ਹਨ ਲੇਕਿਨ ਉਹ ਰੈਗੂਲਰ ਨਹੀਂ ਹਨ । ਉਨ੍ਹਾਂ ਤੇ ਦਸਤਖਤ ਅੱਤ-ਵਾਦੀਆਂ ਨੇ ਆਪ ਕਰਕੇ ਦਿੱਤੇ ਸਨ। ਮੈਂ ਉਨ੍ਹਾਂ ਲੋਕਾਂ ਨੂੰ ਆਗਾਹ ਕਰਨਾ ਚਾਹੁੰਦਾ ਹਾਂ ਕਿ ਇਸ ਪੰਜਾਬ ਨੂੰ, ਇਸ ਸੋਹਣੇ ਪੰਜਾਬ ਨੂੰ ਅੱਗ ਵਿਚ ਨਾ ਸੁਟੋ, ਇਸ ਤਰ੍ਹਾਂ ਲੋਕਾਂ ਦੇ ਦਸਤਖਤ ਆਪ ਕਰਕੇ ਹਾਲਾਤ ਨੂੰ ਨਾ ਵਿਗਾੜੋ। ਜ਼ਿਲ੍ਹਾ ਅੰਮ੍ਰਿਤਸਰ ਅਤੇ ਗੁਰਦਾਸਪੁਰ ਜਿਹੜੇ ਕਿ ਕੁਝ ਚਿਰ ਪਹਿਲੋਂ ਬੜੇ ਜਲਦੇ ਬਲਦੇ ਸਨ, ਇਨ੍ਹਾਂ ਦੋਨਾਂ ਜ਼ਿਲ੍ਹਿਆਂ ਦੇ ਮਾਨਯੋਗ ਮੈਂਬਰ ਇਥੇ ਬੈਠੇ ਹਨ । ਮੈਂ ਇਨ੍ਹਾਂ ਮੈਂਬਰ ਸਾਹਿਬਾਨ ਤੋਂ ਹੀ ਪੁਛਣਾ ਚਾਹੁੰਦਾ ਹਾਂ ਕਿ ਕੀ ਅੰਮ੍ਰਿਤਸਰ ਅੰਦਰ ਕੋਈ ਅਸਤੀਫਾ ਦਿੱਤਾ ਗਿਆ ਹੈ। ਬੀਬੀ ਡਾਂਗ ਜੀ ਤੋਂ ਪੁੱਛ ਲਓ, ਸਰਦਾਰ ਗੁਰਨਾਮ ਸਿੰਘ ਤੋਂ ਪੁੱਛ ਲਓ ਕਿ ਕੀ ਅੰਮ੍ਰਿਤਸਰ ਅਤੇ ਗੁਰਦਾਸਪੁਰ ਅੰਦਰ ਕਿਸੇ ਨੇ ਕੋਈ ਅਸਤੀਫਾ ਦਿੱਤਾ ਹੈ ? (ਥੰਪਿੰਗ) ਮੈਂ ਸਮਝਦਾ ਹਾਂ ਕਿ ਜੇ ਪੰਚਾਂ ਸਰਪੰਚਾਂ ਨੇ ਅਸਤੀਫੇ ਦਿੱਤੇ ਹੁੰਦੇ ਤਾਂ ਅੱਤਵਾਦੀ ਇਸ ਨੂੰ ਬੜੀ ਭਾਰੀ ਮਾਸ ਮੂਵਮੈਂਟ ਬਣਾ ਲੈਂਦੇ। ਕੋਈ ਸਰਪੰਚ ਅਸਤੀਫਾ ਦੇਣ ਵਾਸਤੇ ਅੱਗੇ ਨਹੀਂ ਆਇਆ । ਮੇਰਾ ਆਪਣਾ ਲੜਕਾ ਸਰਪੰਚ ਹੈ। ਉਸ ਦੇ ਨਾਲ ਪੰਚਾਇਤ ਅੰਦਰ 5-6 ਪੰਚ ਵੀ ਹਨ। ਉਨ੍ਹਾਂ ਪੰਚਾਂ ਦੇ ਝੂਠੇ ਦਸਤਖਤ ਕਰਕੇ ਦੇ ਦਿੱਤੇ ਗਏ। ਜਦ ਮੈਂ ਇਨ੍ਹਾਂ ਦੇ ਅਸਤੀਫੇ ਬਾਰੇ ਉਨ੍ਹਾਂ ਤੋਂ ਪੁਛਿਆ ਤਾਂ ਉਹ ਕਹਿਣ ਲੱਗੇ ਕਿ ਸਾਨੂੰ ਤਾਂ ਪਤਾ ਹੀ ਨਹੀਂ. ਮੈਂ ਪੁਛਦਾ ਹਾਂ ਕਿ ਇਹ ਜੋ ਅੱਗ ਲਾਉਣ ਵਾਲੀਆਂ ਗੱਲਾਂ ਹਨ, ਇਹ ਕਿਉਂ ਕੀਤੀਆਂ ਜਾ ਰਹੀਆਂ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਸਾਨੂੰ ਸਾਰਿਆਂ ਇਕੱਠੇ ਹੋ ਕੇ ਇਕ ਬੜਾ ਭਾਰੀ ਯੂਨਾਈਟਿਡ ਫਰੰਟ ਬਣਾ ਲੈਣਾ ਚਾਹੀਦਾ ਹੈ ਅਤੇ ਇਨ੍ਹਾਂ ਅਨਸਰਾਂ ਦਾ ਇਕੱਠੇ ਹੋ ਕੇ ਮੁਕਾਬਲਾ ਕਰਨਾ ਚਾਹੀਦਾ ਹੈ।

ਇਥੇ ਇਕ ਹੋਰ ਗੱਲ ਵੀ ਆਈ ਹੈ ਕਿ ਮੈਂ ਸ਼ਾਇਦ ਪ੍ਰਾਇਮ ਮਨਿਸਟਰ ਨੂੰ ਇੱਕ ਲੈਟਰ ਲਿਖੀ ਹੈ ਕਿ ਤੁਸੀਂ ਸਾਨੂੰ ਪੈਕੇਜ ਨਾ ਦਿਓ। ਮੈਂ ਕੈਟਾਗੋਰੀਕਲੀ ਡਿਨਾਈ ਕਰਦਾ ਹਾਂ ਕਿ ਮੈਂ ਐਸੀ ਕੋਈ ਲੈਟਰ ਲਿਖੀ ਹੈ। ਮੈਂ ਇਸ ਤਰ੍ਹਾਂ ਦੀ ਬਿਲਕੁਲ ਕੋਈ ਲੈਟਰ ਨਹੀਂ ਲਿਖੀ (ਥੰਪਿੰਗ) ਬਾਕੀ ਇਹ ਜੋ ਸਾਡੇ ਮੁਤਾਲਬਾਤ ਹਨ, ਇਹ ਉਸੇ ਤਰ੍ਹਾਂ ਕਾਇਮ ਹਨ। ਜਿਹੜਾ ਸਾਡਾ ਮਾਸ ਕੰਟੈਕਟ ਪਰੋਗਰਾਮ ਜਲੰਧਰ ਵਿਚ ਖਤਮ ਹੋਇਆ, ਉਸ ਦੇ ਵਿਚ ਵੀ ਮੈਂ 12 ਤਰੀਕ ਨੂੰ ਇਹੋ ਗੱਲ ਕਹੀ ਸੀ । ਸਾਡੇ ਪੰਜਾਬ ਦੇ ਜਿਹੜੇ ਪੈਂਡਿੰਗ ਮਸਲੇ ਹਨ, ਉਹ ਅਸੀਂ ਹੱਲ ਕਰਨੇ ਹੀ ਹਨ। ਇਸ ਨੂੰ ਪੈਕੇਜ ਕਹਿ ਲਓ, ਕੁਝ ਕਹਿ ਲਉ, ਅਸੀਂ ਚੰਡੀਗੜ੍ਹ ਲੈਣਾ ਹੈ, ਅਸੀਂ ਪਾਣੀ ਲੈਣਾ ਹੈ ਔਰ ਅਸੀਂ ਪੰਜਾਬੀ ਜ਼ਬਾਨ ਵਾਸਤੇ ਲੜਣਾ ਹੈ, ਪੰਜਾਬੀ ਜ਼ਬਾਨ ਨੂੰ ਦੂਸਰਾ ਦਰਜਾ ਦਿਵਾਉਣਾ ਹੈ, ਹਿਮਾਚਲ ਪ੍ਰਦੇਸ਼ ਵਿੱਚ ਵੀ ਅਤੇ ਹਰਿਆਣਾ ਵਿੱਚ ਵੀ। ਇਹ ਸਾਡੀਆਂ ਕੁਝ ਅਜਿਹੀਆਂ ਮੰਗਾਂ ਹਨ ਲੇਕਿਨ ਮੈਂ ਸੀ.ਪੀ.ਐਮ. ਵਾਲਿਆਂ ਨੂੰ ਖਾਸ ਕਰਕੇ ਕਹਿਣਾ ਚਾਹੁੰਦਾ ਹਾਂ ਕਿਉਂਕਿ ਇਹ ਲਾਅ ਐਂਡ ਆਰਡਰ ਦੀ ਗੱਲ ਕਰਦੇ ਹਨ। ਲਾਅ ਐਂਡ ਆਰਡਰ ਦਾ ਮਸਲਾ ਜ਼ਿਆਦਾ ਪੁਲੀਟੀਕਲ ਮਸਲਾ ਹੈ ਜ਼ਰੂਰ, ਲੇਕਿਨ ਘੱਟ ਹੈ। ਅਗਰ

[ਮੁੱਖ ਮੰਤਰੀ]

ਪੁਲੀਟੀਕਲ ਮਸਲਾ ਹੋਵੇ ਤੁਸੀਂ ਦੇਖ ਲਉ, ਚੰਡੀਗੜ੍ਹ ਤੁਹਾਨੂੰ ਮਿਲਣਾ ਹੈ, ਪਾਣੀ ਵੀ ਮਿਲਣਾ ਹੈ। ਸਾਡੇ ਪ੍ਰਾਇਮ ਮਨਿਸਟਰ ਸ਼੍ਰੀ ਪੀ.ਵੀ.ਨਰਸਿਮਹਾ ਰਾਓ ਜੀ ਬੜੇ ਕੀਨ ਹਨ। ਫਖਰ ਦੀ ਗੱਲ ਹੈ, ਉਨ੍ਹਾਂ ਨੇ ਕਿਹਾ ਸੀ ਕਿ ਸਰਕਾਰ ਆਏਗੀ ਔਰ ਚਾਰ ਮਹੀਨੇ ਹੋ ਗਏ ਹਨ ਸਰਕਾਰ ਆਈ ਨੂੰ ਔਰ ਇਨ੍ਹਾਂ ਚਾਰ ਮਹੀਨਿਆਂ ਵਿੱਚ ਕਾਫੀ ਪ੍ਰਗਤੀਆਂ ਹੋਈਆਂ ਹਨ। ਮੈਂ ਉਮੀਦ ਕਰਦਾ ਹਾਂ ਕਿ ਅਗਲੇ ਮਹੀਨੇ ਦੇ ਅੰਦਰ ਉਹ ਮੈਨੂੰ ਔਰ ਹਰਿਆਣੇ ਦੇ ਸੀ.ਐਮ. ਨੂੰ ਬੁਲਾ ਕੇ ਗਲਬਾਤ ਕਰਨਗੇ। ਸਾਨੂੰ ਚੰਡੀਗੜ੍ਹ ਮਿਲ ਜਾਣਾ, ਪਾਣੀ ਮਿਲ ਜਾਣਾ ਪੰਜਾਬ ਸਮੱਸਿਆ ਦਾ ਅਸਲੀ ਮਾਨ੍ਹਿਆਂ ਵਿੱਚ ਹੱਲ ਨਹੀਂ ਹੈ। ਪੰਜਾਬ ਦੇ ਵਿੱਚ ਅੱਤਵਾਦ ਦਾ ਇਹ ਹੱਲ ਨਹੀਂ ਹੈ। ਅਗਰ ਇਸ ਗੱਲ ਨੂੰ ਤੁਸੀਂ ਸਾਹਮਣੇ ਨਹੀਂ ਰੱਖਦੇ ਤਾਂ ਤੁਸੀਂ ਭੁਲੇਖੇ ਅੰਦਰ ਰਹਿੰਦੇ ਹੋ। ਇਹ ਗੱਲ ਵੱਖਰੀ ਹੈ ਕਿ ਪੁਲੀਟੀਕਲ ਮੋਟਿਵ ਲੈ ਕੇ ਤੁਸੀਂ ਚਲਦੇ ਰਹੇ। ਮੈਂ ਏਥੋਂ ਤੱਕ ਤੁਹਾਡੇ ਨਾਲ ਸਹਿਮਤ ਹਾਂ। ਜੇ ਮੈਂ ਕਹਾਂ ਕਿ ਇਹ ਚੀਜ਼ਾਂ ਮਿਲਣ ਨਾਲ ਪੰਜਾਬ ਦੇ ਅੰਦਰ ਕਤਲ ਬੰਦ ਹੋ ਜਾਣਗੇ ਤਾਂ ਮੈਂ ਇਸ ਗੱਲ ਨਾਲ ਸਹਿਮਤ ਨਹੀਂ। ਕਤਲ ਬੰਦ ਹੋਣ ਲਈ ਦੋ ਤਰੀਕੇ ਹਨ। ਤੁਸੀਂ ਆਵਾਜ਼ ਬੁਲੰਦ ਕਰੋ। ਕਈ ਵਾਰੀ ਤੁਹਾਡੀ ਆਵਾਜ਼ ਦੂਸਰੇ ਪਾਸੇ ਵੀ ਚਲੀ ਜਾਂਦੀ ਹੈ ਔਰ ਦੂਸਰੇ ਪਾਸੇ ਐਡਮਨਿਸਟਰੇਸ਼ਨ ਤਕੜੀ ਹੋਵੇ। ਜਦੋਂ ਐਡਮਨਿਸਟਰੇਸ਼ਨ ਤਕੜੀ ਹੋਏਗੀ ਤਾਂ ਅਸੀਂ ਅੱਤਵਾਦ ਨੂੰ ਕਾਬੂ ਕਰ ਲਵਾਂਗੇ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਏਥੇ ਪੁਲਿਸ ਦੀਆਂ ਗੱਲਾਂ ਤੁਸੀਂ ਕੀਤੀਆਂ ਹਨ। ਪਹਿਲੀ ਗੱਲ ਇਹ ਹੈ ਕਿ ਅਸੀਂ ਹੁਣੇ ਮਾਸ ਕਾਨਟੈਕਟ ਪਰੋਗਰਾਮ ਕੀਤਾ ਹੈ ਔਰ ਇਸ ਮਾਸ ਕਾਨਟੈਕਟ ਪਰੋਗਰਾਮ ਦੇ ਅੰਦਰ ਲੱਖਾਂ ਹੀ ਆਦਮੀ ਸਾਡੇ ਸਾਹਮਣੇ ਆਏ ਔਰ ਮੈਂ ਇਹ ਗੱਲ ਸਪਸ਼ਟ ਕਰਨੀ ਚਾਹੁੰਦਾ ਹਾਂ ਕਿ ਮੇਰੇ ਮਾਨਯੋਗ ਮੈਂਬਰ ਮਿੱਤਲ ਸਾਹਿਬ ਨੇ ਦਾਅਵਾ ਕੀਤਾ ਹੈ ਕਿ ਇਹ ਸਰਕਾਰ ਦਾ ਦਬਾ ਪਾਕੇ ਮਾਸ ਕਾਨਟੈਕਟ ਪਰੋਗਰਾਮ ਕਰਦੇ ਰਹੇ ਹਨ। ਇਹ ਗੱਲ ਬਿਲਕੁਲ ਝੂਠੀ ਹੈ। ਕਿੰਨੇ ਹੀ ਲੋਕ ਸਾਨੂੰ ਸੁਨਣ ਵਾਸਤੇ ਆਏ ਹਨ। ਜੇ ਪੁਲਿਸ ਦੇ ਦਬਾਅ ਹੇਠ ਆਉਂਦੇ ਤਾਂ ਇਤਨੀ ਵੱਡੀ ਗਿਣਤੀ ਬਿਲਕੁਲ ਨਹੀਂ ਹੋ ਸਕਦੀ ਸੀ। ਇਹ ਗੱਲ ਬਿਲਕੁਲ ਗਲਤ ਹੈ ਕਿ ਕਿਸੇ ਨੇ ਕਿਸੇ ਨੂੰ ਕਿਹਾ ਹੈ। ਲੋਕ ਖੁਦ ਇਕੱਠੇ ਹੋ ਕੇ ਆਏ ਸਨ। ਤੁਸੀਂ ਪਿਛਲੀ ਹਿਸਟਰੀ ਦੇਖ ਲਓ। ਜੋ ਪਿਛਲੇ ਚਾਰ ਪੰਜ ਸਾਲ ਲੰਘੇ ਹਨ, ਤੁਸੀਂ ਦੇਖ ਲਓ ਕੌਣ ਕਿਸੇ ਦੇ ਕਹੇ ਜਾਂਦਾ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਹ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਤਾਂ ਕਿ ਸਾਡੇ ਜੋ ਆਪਸੀ ਜਜ਼ਬਾਤ ਹਨ ਉਹ ਨਾ ਵਿਗੜਨ। ਅਸੀਂ ਸਾਰੇ ਇਕੱਠੇ ਹੋ ਕੇ ਇਨ੍ਹਾਂ ਜਜ਼ਬਾਤਾਂ ਨੂੰ ਲੈ ਕੇ ਅੱਗੇ ਚਲਦੇ ਰਹੀਏ। ਪੁਲਿਸ ਦੇ ਉਤੇ ਵੀ ਤੁਹਾਡੇ ਪਾਸਿਓ (ਅਪੋਜੀਸ਼ਨ ਵੱਲ ਇਸ਼ਾਰਾ) ਬਹੁਤ ਦੂਸ਼ਣ ਲਾਏ ਗਏ ਹਨ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਤੁਹਾਡੇ ਕੋਲ ਕੋਈ ਕਨਕਰੀਟ ਮਿਸਾਲ ਹੈ ਤਾਂ ਤੁਸੀਂ ਮੈਨੂੰ ਲਿਖ ਕੇ ਦਿਓ ਔਰ ਅਗਰ ਫਿਰ ਅਸੀਂ ਐਕਸ਼ਨ ਪੂਰਾ ਨਾ ਲਈਏ ਤਾਂ ਤੁਸੀਂ ਕਹਿ ਲੈਣਾ। ਤੁਸੀਂ ਮਾਨਯੋਗ ਮੈਂਬਰ ਹੋ ਜਿਹੜੀ ਗੱਲ ਤੁਸੀਂ ਕਰੋਂਗੇ ਉਸ ਗੱਲ ਦੀ ਅਸੀਂ ਆਪਣੇ ਪੂਰੇ ਤਰੀਕੇ ਦੇ ਨਾਲ ਔਰ ਜਸਟਿਸ ਨਾਲ ਇਨਕੁਆਰੀ ਕਰਾਂਵਾਗੇ ਔਰ ਜਿਹੜਾ ਅਫਸਰ ਜ਼ਿੰਮੇਵਾਰ ਹੋਏਗਾ ਉਸ ਨੂੰ ਸਜ਼ਾ ਦਿੱਤੀ ਜਾਵੇਗੀ। ਇੱਕ ਗੱਲ ਤੁਸੀਂ ਹੋਰ ਕਹੀ ਹੈ ਕਿ ਸਾਡੇ ਦੋ ਮਨਿਸਟਰ ਸਾਹਿਬਾਨ ਅੱਤਵਾਦ ਨਾਲ ਇਨਵਾਲਵਡ ਹਨ। ਅਖ਼ਬਾਰਾਂ ਵਿੱਚ ਵੀ ਕਈ ਗੱਲਾਂ ਆ ਚੁੱਕੀਆਂ ਹਨ। ਕਈ ਗੱਲਾਂ ਅਖਬਾਰਾਂ ਵਿੱਚ ਨਿਸ਼ਚਿਤ ਸ਼ਕਲ ਵਿੱਚ ਹੁੰਦੀਆਂ ਹਨ। ਲੇਕਿਨ ਮੈ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਕੋਈ ਵੀ ਮਨਿਸਟਰ, ਕੋਈ ਵੀ ਐਮ.ਐਲ.ਏ. ਅੱਤਵਾਦ ਦੇ ਨਾਲ ਇਨਵਾਲਵਡ ਨਹੀਂ। ਤੁਸੀਂ ਇਨਕੁਆਰੀ ਕਰਾਕੇ ਮੈਨੂੰ ਆ ਕੇ ਦੱਸ ਦੇਣਾ। ਹੱਸਣ ਵਾਲੀ ਗੱਲ ਨਹੀਂ। ਗੱਲ ਸਿੱਧੀ ਹੈ। ਸਪੀਕਰ ਸਾਹਿਬ ਜੇ ਹੈ ਤਾਂ ਨਾਂ ਲੈ ਕੇ ਦੱਸ ਦੇਣ। ਜਿਹੜਾ ਨਾਂ ਤੁਸੀਂ (ਆਪੋਜੀਸ਼ਨ ਵੱਲ ਇਸ਼ਾਰਾ) ਲਈ ਜਾਂਦੇ ਹੋ, ਮੈਨੂੰ ਪਤਾ ਹੈ

ਮੈਂ ਡੀਨਾਈ ਕਰਦਾ ਹਾਂ। ਤੁਸੀਂ ਪਏ ਕਹੀ ਜਾਓ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਦੋ ਤਿੰਨ ਗੱਲਾਂ ਜੋ ਹੋਰ ਇਨ੍ਹਾਂ ਨੇ ਕੀਤੀਆਂ ਹਨ। ਅਸੀਂ ਸ਼ੈਡਿਊਲਡ ਕਾਸਟਸ ਲਈ ਇਸ ਸਦਨ ਵਿਚ ਤਿੰਨ ਗੱਲਾਂ ਕਹੀਆਂ ਸਨ। ਇਕ ਪੰਜ ਹਜ਼ਾਰ ਰੁਪਏ ਦਾ ਕਰਜ਼ਾ ਮੁਆਫ ਕਰਨ ਵਾਸਤੇ ਕਿਹਾ ਸੀ ਔਰ 5 ਹਜ਼ਾਰ ਦਾ ਕਰਜ਼ਾ ਜੋ ਸ਼ੈਡਿਊਲਡ ਕਾਸਟਸ ਕਾਰਪੋਰੇਸ਼ਨ ਵੱਲੋਂ ਲਿਆ ਗਿਆ ਸੀ ਉਹ ਮੁਆਫ ਕਰ ਦਿੱਤਾ ਗਿਆ ਹੈ। ਦੂਸਰਾ ਜਿਹੜਾ ਤਿੰਨ ਕਰੋੜ ਰੁਪਏ ਦਾ ਕਰਜ਼ਾ ਬਣਦਾ ਹੈ--ਕੋਆਪਰੇਟਿਵ ਸੋਸਾਇਟੀਆਂ ਵਾਲਾ ਉਸ ਬਾਰੇ ਅਸੀਂ ਪਤਾ ਕੀਤਾ ਹੈ, ਸਾਨੂੰ ਇਸ ਲਈ ਰੀਜ਼ਰਵ ਬੈਂਕ ਦੀ ਇਜਾਜ਼ਤ ਲੈਣੀ ਪੈਣੀ ਹੈ। ਅਸੀਂ ਇਸ ਬਾਰੇ ਰੀਜ਼ਰਵ ਬੈਂਕ ਨੂੰ ਚਿੱਠੀ ਲਿਖੀ ਹੈ ਕਿ ਸਾਨੂੰ ਇਸ ਦੀ ਇਜਾਜ਼ਤ ਦੇ ਦਿਓ ਔਰ ਉਹ ਵੀ ਸਾਨੂੰ ਮਿਲ ਜਾਣੀ ਹੈ ਔਰ ਇਸ ਵੇਲੇ ਉਨ੍ਹਾਂ ਕੋਲੋਂ (ਸ਼ੈਡਿਊਲਡ ਕਾਸਟਸ ਕੋਲੋਂ) ਕੋਈ ਉਗਰਾਹੀ ਨਹੀਂ ਕਰ ਰਹੇ, ਅਸੀਂ ਉਸ ਨੂੰ ਸਟੇਅ ਦੇ ਚੁੱਕੇ ਹਾਂ।

ਤੀਸਰੀ ਗੱਲ ਇਨ੍ਹਾਂ ਨੇ ਐਕਟ ਲਿਆਉਣ ਦੀ ਕਹੀ ਹੈ। ਇਹ ਐਕਟ ਤਿਆਰ ਹੋ ਰਿਹਾ ਹੈ। ਮੇਰਾ ਖਿਆਲ ਹੈ ਕਿ ਅਗਲੇ ਸੈਸ਼ਨ ਦੇ ਅੰਦਰ ਇਹ ਜ਼ਰੂਰ ਲਿਆਵਾਂਗੇ। ਮੈਂ ਸਮਝਦਾ ਹਾਂ ਕਿ ਸਾਨੂੰ ਸਮੇਂ ਦੀ ਨਜ਼ਾਕਤ ਨੂੰ ਵੇਖਣਾ ਚਾਹੀਦਾ ਹੈ। ਅਸੀਂ ਲੋਕਾਂ ਨੇ ਇਥੇ ਬੈਠ ਕੇ ਹੀ ਨਹੀਂ ਵਕਤ ਗੁਜ਼ਾਰਨਾਂ ਅਸੀਂ ਲੋਕਾਂ ਨੇ ਬਾਹਰ ਵੀ ਜਾਣਾ ਹੈ ਅਤੇ ਹੋਰ ਵੀ ਕਈ ਕੰਮ ਕਰਨੇ ਹਨ। ਤੁਸੀਂ ਡੈਮੋਕਰੇਸੀ ਦੀ ਗੱਲ ਕਰਦੇ ਹੋ ਕਿ ਪੰਚਾਇਤਾਂ ਦੀਆਂ ਚੋਣਾਂ ਨਹੀਂ ਕਰਵਾ ਰਹੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਤਾਂ ਪਹਿਲਾਂ ਹੀ ਮਿਉਂਸਪਲ ਕਮੇਟੀਆਂ ਦੀਆਂ ਚੋਣਾਂ 6 ਸਤੰਬਰ ਨੂੰ ਰੱਖੀਆਂ ਹੋਈਆਂ ਹਨ। ਇਹ ਚੋਣਾਂ ਕਰਵਾ ਕੇ ਫਿਰ ਪੰਚਾਇਤਾਂ ਦੀਆਂ ਚੋਣਾਂ ਵੀ ਕਰਵਾਵਾਂਗੇ। ਅਸੀਂ ਇਥੇ ਆਪਣੇ ਖਿਆਲਾਤ ਪ੍ਰਗਟਾ ਲਏ ਹਨ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜੋ ਵੀ ਸਦਨ ਵਿੱਚ ਅੱਜ ਦਾ ਬਿਜ਼ਨੈਸ ਸੀ ਉਹ ਖਤਮ ਹੋ ਰਿਹਾ ਹੈ। ਜਦ ਹੁਣ ਕੋਈ ਬਿਜ਼ਨੈਸ ਹੀ ਨਹੀਂ ਰਹਿ ਜਾਣਾ ਤਾਂ ਫਿਰ ਐਵੇਂ ਹੀ ਹਾਊਸ ਨੂੰ ਚਲਾਈ ਜਾਣਾ ਕੋਈ ਤੁਕ ਨਹੀਂ ਹੋਵੇਗਾ। ਇਸ ਲਈ ਸਪੀਕਰ, ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਬਿਜ਼ਨੈਸ ਖਤਮ ਹੋਣ ਉਪਰੰਤ ਅਤੇ ਬਿੱਲ ਪਾਸ ਹੋਣ ਉਪਰੰਤ ਇਹ ਹਾਊਸ ਖਤਮ ਹੋ ਜਾਣਾ ਚਾਹੀਦਾ ਹੈ।

**Mr. Speaker**: Question is—

That the Vidhan Sabha (Assembly) at its rising this day shall stand adjourned *sine-die*.

*The Motion was carried.*

## LEGISLATIVE BUSINESS

## THE PUNJAB PANCHAYAT SAMITIES AND ZILA PARISHADS (TEMPORARY SUPERSESSION) SECOND AMENDMENT BILL, 1992

**Rural Development and Panchayats Minister (Sardar Umrao Singh)**: Sir, I beg to introduce the Punjab Panchayat Samitis and Zila Parishads (Temorary Supersession) Second Amendment Bill.

Sir, I also beg to move—

That the Punjab Panchayat Samitis and Zila Parishads (Temporary Supersession) Second Amendment Bill be taken into consideration atonce.

**Mr. Speaker**: Motion moved—

That the Punjab Panchayat Samitis and Zila Parishads (Temporary Supersession) Second Amendment Bill be taken into consideration atonce.

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਆਨਰੇਬਲ ਮੰਤਰੀ ਜੀ ਵੱਲੋਂ ਇਹ ਜਿਹੜੀ ਮੋਸ਼ਨ ਮੂਵ ਕੀਤੀ ਗਈ ਹੈ ਉਹ ਇਨ੍ਹਾਂ ਨੇ ਜਿਸ ਲਾਜਿਕ ਨਾਲ ਮੂਵ ਕੀਤੀ ਹੈ ਮੈਂ ਘੱਟੋ ਘੱਟ ਉਨ੍ਹਾਂ ਨਾਲ ਸਹਿਮਤ ਨਹੀਂ ਹਾਂ। ਉਨ੍ਹਾਂ ਦੀ ਇਸ ਦਲੀਲ ਵਿੱਚ ਤਾਂ ਵਜ਼ਨ ਹੈ ਕਿ ਜਿਹੜੀਆਂ ਸਾਡੀਆਂ ਪੁਰਾਣੀਆਂ ਇਲੈਕਟਿਡ ਪੰਚਾਇਤਾਂ ਹਨ, ਉਨ੍ਹਾਂ ਦੀ ਮਿਆਦ ਖਤਮ ਹੋਣ ਵਾਲੇ ਪਾਸੇ ਜਾ ਰਹੀ ਹੈ। ਜਿਨ੍ਹਾਂ ਪੰਚਾਇਤਾਂ ਦੀ ਮਿਆਦ ਖਤਮ ਹੋਣ ਜਾ ਰਹੀ ਹੈ ਉਨ੍ਹਾਂ ਦੇ ਆਧਾਰ ਤੇ ਹੀ ਅਗਲੀਆਂ ਪੰਚਾਇਤ ਸੰਮਤੀਆਂ ਅਤੇ ਜਿਲ੍ਹਾ ਪ੍ਰੀਸ਼ਦਾਂ ਦਾ ਗਠਨ ਕਰੀਏ, ਇਹ ਠੀਕ ਨਹੀਂ ਹੋਵੇਗਾ। ਪਰ ਕਿਉਂਕਿ ਪੰਚਾਇਤਾਂ ਦੀਆਂ ਚੋਣਾਂ 1988 ਤੋਂ ਡਿਊ ਹਨ। ਹੁਣ ਤੱਕ ਨਹੀਂ ਹੋਈਆਂ। ਹੁਣ ਵੀ ਜਿਸ ਤਰ੍ਹਾਂ ਦੇ ਹਾਲਾਤ ਪੰਜਾਬ ਵਿਚ ਹਨ ਅਤੇ ਅਜਿਹੇ ਹਾਲਾਤ ਦੇ ਵਿੱਚ ਨਾਰਮਲ ਸਿਚੂਏਸ਼ਨ ਅਧੀਨ ਪੰਚਾਇਤਾਂ ਦੀਆਂ ਨਿਰਪੱਖ ਚੋਣਾਂ ਹੋ ਸਕਣਗੀਆਂ, ਇਸਦੀ ਕੋਈ ਵੀ ਗਰੰਟੀ ਨਹੀਂ ਦੇ ਸਕਦਾ ਅਤੇ ਨਾ ਹੀ ਕੋਈ ਇਸ ਗੱਲ ਦੀ ਗਰੰਟੀ ਦੇ ਸਕਦਾ ਹੈ ਕਿ ਇਸ ਤਰੀਕ ਤੱਕ ਪੰਜਾਬ ਵਿੱਚ ਭਾਵੇਂ ਜਿਸ ਤਰ੍ਹਾਂ ਦੇ ਮਰਜ਼ੀ ਹਾਲਾਤ ਹੋਣ, ਚੋਣਾਂ ਹਰ ਹਾਲਾਤ ਵਿੱਚ ਕਰਵਾ ਦਿੱਤੀਆਂ ਜਾਣਗੀਆਂ। ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਸਾਡੇ ਲੋਕਾਂ ਦੇ ਡੈਮੋਕਰੇਟਿਕ ਅਦਾਰੇ ਹਨ। ਖਾਸ ਕਰਕੇ ਸਾਡੇ ਪੇਂਡੂ ਖੇਤਰ ਦੇ ਲੋਕਾਂ ਦੇ ਜਿਹੜੇ ਕਿ ਆਪਣੇ ਇਨ੍ਹਾਂ ਅਦਾਰਿਆਂ ਦੇ ਪ੍ਰਤੀਨਿਧੀਆਂ ਤੋਂ ਕਾਫੀ ਲੰਮੇ ਸਮੇਂ ਤੋਂ ਵਾਂਝੇ ਰਹੇ ਹਨ। ਇਥੇ ਜਿਹੜਾ ਆਰਡੀਨੈਂਸ ਨੰਬਰ-2 ਮਾਨਯੋਗ ਮੰਤਰੀ ਜੀ ਨੇ ਮੂਵ ਕਰਕੇ ਉਸਦੀ ਅਪਰੂਵਲ ਲਈ ਹੈ ਇਹ ਇਕ ਖਤਰਨਾਕ ਰੁਝਾਨ ਹੈ। ਮਾਰਕੀਟ ਕਮੇਟੀਆਂ ਦੀਆਂ ਚੋਣਾਂ ਵੀ ਕਾਫੀ ਲੰਮੇਂ ਸਮੇਂ ਤੋਂ ਨਹੀਂ ਹੋਈਆਂ। ਮੈਂ ਸਮਝਦਾ ਹਾਂ ਕਿ ਉਨ੍ਹਾਂ ਵਾਸਤੇ ਤਾਂ ਕੋਈ ਟੈਕਨੀਕਲ ਹਿੱਚ ਨਹੀਂ ਕਿ ਇਹ ਉਨ੍ਹਾਂ ਦੀਆਂ ਚੋਣਾਂ ਵੀ ਨਹੀਂ ਕਰਵਾ ਸਕਦੇ। ਇਨ੍ਹਾਂ ਡੈਮੋਕਰੇਟਿਕ ਅਦਾਰਿਆਂ ਦੇ ਵਿੱਚ ਜਿਹੜਾ ਨੌਮੀਨੇਸ਼ਨ ਦਾ ਕੰਮ ਚਲਿਆ ਆਉਂਦਾ ਹੈ ਕਿ ਆਪਣੀ ਮਰਜ਼ੀ ਦੇ ਮੈਂਬਰ ਲੈ ਲਓ, ਆਪਣੀ ਮਰਜ਼ੀ ਦਾ ਚੇਅਰਮੈਨ ਲਾ ਦਿਊ ਇਹ ਬੜਾ ਗੈਰ-ਜਮਹੂਰੀ ਰੁਝਾਨ ਹੈ ਅਤੇ ਸਾਡੇ ਜਮਹੂਰੀ ਢਾਂਚੇ ਵਾਸਤੇ ਬੜਾ ਨੁਕਸਾਨਦੇਹ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬਿੱਲ ਬਹੁਤ ਅਹਿਮ ਹੈ ਕਿਉਂਕਿ ਇਹ ਸਾਡੇ ਪੇਂਡੂ ਖੇਤਰ ਦੇ ਜਮਹੂਰੀ ਅਦਾਰਿਆਂ ਦੇ ਨਾਲ ਸਬੰਧਤ ਹੈ। ਸਾਨੂੰ ਗਰੰਟੀ ਕਰਨੀ ਚਾਹੀਦੀ ਹੈ ਕਿ ਇਨ੍ਹਾਂ ਅਦਾਰਿਆਂ ਦੀ ਲੰਮੇਂ ਸਮੇਂ ਤੱਕ ਸਸਪੈਂਸ਼ਨ ਨਾ ਕੀਤੀ ਜਾਵੇ ਅਤੇ ਮਿਥੇ ਸਮੇਂ ਤੇ ਪੰਚਾਇਤਾਂ ਦੀਆਂ ਚੋਣਾਂ ਕਰਵਾ ਦਿੱਤੀਆਂ ਜਾਣ। ਅਗਰ ਜੇਕਰ ਸਰਕਾਰ ਵਾਸਤੇ ਕੋਈ ਵਿਸ਼ੇਸ਼ ਹਾਲਾਤ ਬਣ ਜਾਣ ਅਤੇ ਕੋਈ ਖਾਸ ਹੀ ਮਜ਼ਬੂਰੀ ਹੋ ਜਾਵੇ ਕਿ ਉਹ ਪੰਚਾਇਤਾਂ ਦੀਆਂ ਚੋਣਾਂ ਨਹੀਂ ਕਰਵਾ ਸਕਦੇ ਤਾਂ ਸਾਡੇ ਜਿਹੜੇ ਇਲੈਕਟਿਡ ਡੈਮੋਕਰੇਟਿਕ ਅਦਾਰੇ ਪੰਚਾਇਤ ਸੰਮਤੀਆਂ ਜਾਂ ਜਿਲ੍ਹਾ ਪਰੀਸ਼ਦਾਂ ਦੀਆਂ ਚੋਣਾਂ ਤਾਂ ਜ਼ਰੂਰ ਹੀ ਕਰਵਾ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਇਸ ਹਾਊਸ ਨੂੰ ਗਰੰਟੀ ਦੇਣੀ ਚਾਹੀਦੀ ਹੈ ਕਿ ਮਾਰਕੀਟ ਕਮੇਟੀਆਂ ਦੇ ਵਿੱਚ ਵੀ ਨੌਮੀਨੇਸ਼ਨ ਨਹੀਂ ਕਰਨਗੇ ਅਤੇ ਉਨ੍ਹਾਂ ਦੇ ਪ੍ਰਤੀਨਿਧ ਪੂਰਨ ਜਮਹੂਰੀ ਤਰੀਕੇ ਨਾਲ ਚੋਣਾਂ ਨਾਲ ਚੁਣੇ ਜਾਇਆ ਕਰਨਗੇ।

**ਸ੍ਰੀ ਰਮੇਸ਼ ਦੱਤ (ਆਨੰਦਪੁਰ ਸਾਹਿਬ)** : ਮਾਨਯੋਗ ਸਪੀਕਰ ਸਾਹਿਬ, ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਪਿਛਲੇ 13 ਸਾਲਾਂ ਤੋਂ ਕੋਈ ਚੋਣਾਂ ਨਹੀਂ ਹੋਈਆਂ ਅਤੇ 14ਵਾਂ ਸਾਲ ਵੀ ਜਾ ਰਿਹਾ ਹੈ ਔਰ ਹੋਰ ਟਾਈਮ ਲੈਣ ਲਈ ਇਹ ਜਿਹੜਾ ਬਿਲ ਸਦਨ ਵਿੱਚ ਪੇਸ਼ ਕੀਤਾ ਗਿਆ ਹੈ ਮੈਂ ਇਸ ਨਾਲ ਸਹਿਮਤ ਹਾਂ ਕਿਉਂਕਿ ਸਰਕਾਰ ਪੰਚਾਇਤਾਂ ਦੀ ਚੋਣਾਂ ਨਹੀਂ ਕਰਾ ਸਕੀ ਔਰ ਪੰਚਾਇਤਾਂ ਬਣੀਆਂ ਨੂੰ 9 ਸਾਲ ਹੋ ਗਏ ਜਦ ਕਿ ਉਨ੍ਹਾਂ ਦੀ ਮਿਆਦ ਪੰਜ ਸਾਲ ਦੀ ਹੁੰਦੀ ਹੈ। 4 ਸਾਲ ਲਗਾਤਾਰ ਸਰਕਾਰ ਕਿਉਂਕਿ ਇਸ ਕਰਕੇ ਨਹੀਂ ਬਣਾ ਸਕੀ ਕਿਉਂਕਿ ਸਰਕਾਰ ਕੋਲ ਕੋਈ ਪਾਵਰ ਨਹੀਂ ਹੈ ਕਿ ਸਰਪੰਚਾਂ ਨੂੰ ਨਾਮਜ਼ਦ ਕਰ ਲਵੇ ਜਿਸ ਤਰ੍ਹਾਂ ਮਾਰਕੀਟ ਕਮੇਟੀ ਦੇ ਮੈਂਬਰ ਨਾਮਜ਼ਦ ਕਰ ਸਕਦੀ ਹੈ। ਪੰਚਾਇਤ ਐਕਟ ਵਿੱਚ ਇਹੋ ਜਿਹੀ ਕੋਈ ਪ੍ਰੋਵੀਜ਼ਨ ਹੀ ਨਹੀਂ ਹੈ ਜੇ ਕਿਤੇ ਐਕਟ ਵਿੱਚ

ਇਹ ਪ੍ਰੋਵੀਜ਼ਨ ਹੁੰਦੀ ਤਾਂ ਇਹ ਸਰਕਾਰ ਜਿਹੜੀ ਲੋਕਤੰਤਰ ਦਾ ਬਹੁਤ ਵੱਡਾ ਦਾਅਵਾ ਕਰਦੀ ਹੈ, ਕਿ 54 ਮਹੀਨਿਆਂ ਬਾਅਦ ਲੋਕਤੰਤਰ ਦੀ ਬਹਾਲੀ ਕਰ ਦਿਤੀ ਹੈ ਚੂੰਕਿ ਐਕਟ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਹੈ ਕਿ ਸਾਰੀਆਂ ਪੰਚਾਇਤਾਂ ਨੂੰ ਸਰਕਾਰ ਡਿਸਮਿਸ ਕਰ ਸਕੇ, ਇਸ ਕਰਕੇ ਸਰਕਾਰ ਦੀ ਮਜ਼ਬੂਰੀ ਹੈ ਕਿ ਉਹ ਪੰਚਾਇਤਾਂ ਨੂੰ ਇਸ ਤਰੀਕੇ ਨਾਲ ਜਿੰਨਾ ਚਿਰ ਵੀ ਇਹ ਇਲੈਕਸ਼ਨ ਕਰਾਉਣ ਦੇ ਕਾਬਲ ਨਹੀਂ ਹੁੰਦੇ, ਅੱਗੇ ਲਿਜਾਣਾ ਪਵੇਗਾ ਔਹ ਸਰਕਾਰ ਪੰਚਾਇਤਾਂ ਦੇ ਇਲੈਕਸ਼ਨ ਕਰਾਉਣ ਵਾਸਤੇ, ਜਮਹੂਰੀਅਤ ਦੀ ਬਹਾਲੀ ਦੇ ਵਾਸਤੇ ਇਸ ਬਿਲ ਦੇ ਨਾਲ ਹੀ ਹੁਣੇ ਹੁਣੇ ਹਾਊਸ ਦੇ ਮਹਾਨ ਲੀਡਰ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਮਿਊਂਸਪਲ ਕਮੇਟੀਆਂ ਦੇ ਚੁਣਾਓ ਵੀ 6 ਸਤੰਬਰ ਨੂੰ ਕਰਵਾ ਰਹੇ ਹਾਂ। ਪਹਿਲਾਂ ਵੀ ਇਨ੍ਹਾਂ ਨੇ ਇਲੈਕਸ਼ਨ ਅਨਾਊਂਸ ਕੀਤੇ ਸੀ। ਜਿਸ ਤਰੀਕੇ ਨਾਲ ਮਿਊਂਸਪਲ ਕਮੇਟੀ ਦੀਆਂ ਵੋਟਾਂ ਬਣਾਈਆਂ ਗਈਆਂ, ਸਰਕਾਰੀ ਮਸ਼ੀਨਰੀ ਦਾ ਨਜਾਇਜ਼ ਇਸਤੇਮਾਲ ਕਰਕੇ ਇਕ ਪਾਸੇ ਬੋਗਸ ਵੋਟਾਂ ਦੀ ਭਰਤੀ ਕੀਤੀ ਗਈ ਸੀ ਔਰ ਵਿੱਤ ਮੰਤਰੀ ਜੋ ਲੋਕਲ ਬਾਡੀਜ਼ ਦੇ ਮਨਿਸਟਰ ਵੀ ਹਨ ਉਨ੍ਹਾਂ ਨੇ ਵੀ ਦਾਅਵੇ ਨਾਲ ਕਿਹਾ ਸੀ ਕਿ ਅਸੀਂ ਮਿਊਂਸਪਲ ਕਮੇਟੀਆਂ ਦੇ ਇਲੈਕਸ਼ਨ ਅੱਗੇ 'ਨਹੀਂ' ਪਾਵਾਂਗੇ ਔਰ ਤਾਰੀਖ ਗਵਾਹ ਹੈ ਅਤੇ ਇਨ੍ਹਾਂ ਨੇ ਇਲੈਕਸ਼ਨ ਅੱਗੇ ਪਾਏ। ਇਸੇ ਤਰੀਕੇ ਨਾਲ ਪੰਚਾਇਤਾਂ ਦੇ ਇਲੈਕਸ਼ਨ ਜਿਹੜੇ ਹਨ ਇਨ੍ਹਾਂ ਨੂੰ ਅੱਜ ਹੀ ਅਨਾਊਂਸ ਕਰ ਦੇਣੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਅੱਜ ਦੀ ਜਿਹੜੀ ਸਰਕਾਰ ਹੈ, ਪਿੰਡਾਂ ਵਿੱਚ 70 ਪ੍ਰਤੀਸ਼ਤ ਪੰਜਾਬ ਦੇ ਲੋਕ ਆਬਾਦ ਹਨ ਅਤੇ ਉਨ੍ਹਾਂ 70 ਪ੍ਰਤੀਸ਼ਤ ਆਬਾਦੀ ਦੇ ਜਿਹੜੇ ਨੁਮਾਇੰਦੇ ਹਨ, ਪੰਚ, ਸਰਪੰਚ ਜਿਹੜੇ ਖੜ੍ਹੇ ਹਨ ਉਨ੍ਹਾਂ ਦੇ ਬਾਰੇ ਵੀ ਜ਼ਮਹੂਰੀਅਤ ਲਿਆਂਦੀ ਜਾ ਸਕਦੀ ਹੈ। ਜ਼ਿਲ੍ਹਾ ਪ੍ਰੀਸ਼ਦਾਂ ਦੀ ਜਿਹੜੀ ਐਕਸਟੈਨਸ਼ਨ ਹੈ ਇਹ ਵੀ ਇੱਕ ਬਹਾਨਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਪਿਛੇ ਵੀ ਹਾਊਸ ਵਿੱਚ ਕਿਹਾ ਸੀ ਕਿ ਪੰਜਾਬ ਦੇ ਸਾਰੇ ਸਰਪੰਚਾਂ ਨੇ ਅਸਤੀਫੇ ਨਹੀਂ ਦਿੱਤੇ। ਇੱਥੇ ਹੁਣ ਵੀ ਇਹ ਗੱਲ ਹੋਈ ਹੈ ਕਿ ਗੁਰਦਾਸਪੁਰ ਅਤੇ ਅੰਮ੍ਰਿਤਸਰ ਦੇ ਕਿਸੇ ਵੀ ਸਰਪੰਚ ਨੇ ਅਸਤੀਫੇ ਨਹੀਂ ਦਿੱਤੇ। ਇਹ ਗੱਲ ਮੈਂ ਮੰਨਦਾ ਹਾਂ ਕਿ ਪੰਚਾਇਤਾਂ ਦੇ ਸਾਰੇ ਸਰਪੰਚ ਪੜ੍ਹੇ ਲਿਖੇ ਨਹੀਂ ਹੁੰਦੇ ਅਤੇ ਸਾਰੇ ਕਾਨੂੰਨ ਦੇ ਮਾਹਿਰ ਵੀ ਨਹੀਂ ਹੁੰਦੇ। ਇਸ ਕਰਕੇ ਕੁਝ ਸਰਪੰਚਾਂ ਨੇ ਅਸਤੀਫੇ ਜ਼ਰੂਰ ਦਿੱਤੇ ਹਨ। ਪਰ ਇਹ ਇੱਕ ਸਚਾਈ ਹੈ ਕਿ ਪੁਲਿਸ ਦੇ ਵਤੀਰੇ ਅਤੇ ਸਰਕਾਰ ਦੇ ਵਤੀਰੇ ਦੇ ਖਿਲਾਫ ਅਸਤੀਫੇ ਦਿੱਤੇ ਹਨ। ਸਰਕਾਰ ਇਸ ਤਰੀਕੇ ਨਾਲ ਪੰਚਾਇਤਾਂ ਲਈ ਕੋਈ ਡੀ-ਸੈਂਟਰੇਲਾਈਜ਼ੇਸ਼ਨ ਆਫ ਪਾਵਰ ਨਹੀਂ ਕਰ ਰਹੀ। ਅੱਜ ਸਰਪੰਚ ਜਿਹੜਾ ਹੈ ਉਹ ਸੈਕਟਰੀ ਤੋਂ ਬਿਨਾਂ ਇਕ ਪੈਸਾ ਵੀ ਨਹੀਂ ਕਢਵਾ ਸਕਦਾ। ਅੱਜ ਬੀ.ਡੀ.ਪੀ.ਓ. ਕੋਲ ਪਾਵਰਾਂ ਹਨ ਉਹ ਜਿਸ ਪੰਚਾਇਤ ਦੇ ਖਾਤੇ ਨੂੰ ਜਦੋਂ ਚਾਹੇ ਆਪਣੀ ਮਰਜ਼ੀ ਨਾਲ ਸੀਲ ਕਰ ਸਕਦਾ ਹੈ ਅਤੇ ਕਿਸੇ ਵੀ ਪੰਚਾਇਤ ਨੂੰ ਬਿਨਾਂ ਕਿਸੇ ਗੱਲ ਤੋਂ ਬਿਨਾਂ ਕਿਸੇ ਇਨਕੁਆਇਰੀ ਤੋਂ ਅਕਾਊਂਟ ਕਰ ਸਕਦਾ ਹੈ। ਮੈਂ ਕਹਿੰਦਾ ਹਾਂ ਕਿ ਪੰਚਾਇਤਾਂ ਸਾਡਾ ਇਕ ਪੁਰਾਣਾ ਇਤਿਹਾਸ ਹਨ। ਪੰਚਾਂ ਨੂੰ ਸਾਡੇ ਇਤਿਹਾਸ ਵਿਚ ਪੰਚ ਪਰਮੇਸ਼ਵਰ ਦਾ ਦਰਜਾ ਦਿੱਤਾ ਗਿਆ ਹੈ। ਅੱਜ ਇਹ ਹਾਊਸ ਬਣਿਆ ਹੈ ਅਤੇ ਪੰਚਾਇਤਾਂ ਨੂੰ ਇੱਥੇ ਪਾਵਰਾਂ ਡੀਸੈਂਟਰੇਲਾਈਜ਼ ਹੋਣੀਆਂ ਚਾਹੀਦੀਆਂ ਹਨ। ਰੋਪੜ ਜ਼ਿਲੇ ਵਿਚ ਚਮਕੌਰ ਸਾਹਿਬ ਬਲਾਕ ਦੇ ਕੁਝ ਸਰਪੰਚਾਂ ਨੇ ਵੀ ਅਸਤੀਫੇ ਦਿਤੇ ਹਨ, ਮੈਨੂੰ ਪਤਾ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿੰਨ੍ਹਾਂ ਦੇ ਅਸਤੀਫ਼ੇ ਪ੍ਰਾਪਰ ਫਾਰਮ ਵਿੱਚ ਨਹੀਂ ਆਏ ਕੀ ਉਨ੍ਹਾਂ ਦੇ ਅਸਤੀਫੇ ਇਹ ਮੰਨਜ਼ੂਰ ਨਹੀਂ ਕਰਦੇ ? ਕੀ ਇਹ ਠੀਕ ਨਹੀਂ ਹੈ ਕਿ ਰੂਲਾਂ ਮੁਤਾਬਿਕ ਜਿੰਨ੍ਹਾਂ ਦੇ ਅਸਤੀਫੇ ਮੰਨਜੂਰ ਕੀਤੇ ਜਾਣੇ ਹਨ ਉਨ੍ਹਾਂ ਦੇ ਦਸਤਖਤ ਤਸਦੀਕ ਕਰਵਾ ਕੇ ਐਨ.ਓ.ਸੀ. ਲੈ ਕੇ ਹੀ ਪ੍ਰਵਾਨ ਕੀਤੇ ਜਾਣੇ ਚਾਹੀਦੇ ਹਨ, ਪਰੰਤੂ ਸਰਕਾਰ ਇਸਦੇ ਬਿਲਕੁਲ ਉਲਟ ਚਲ ਰਹੀ ਹੈ ਜਿੱਥੇ ਇਨ੍ਹਾਂ ਨੂੰ ਸੂਟ ਕਰਦਾ ਹੈ ਕਿ ਇਹ ਗੱਲ ਸਾਡੇ ਹੱਕ ਵਿੱਚ ਜਾਂਦੀ ਹੈ ਇਹ ਉਨ੍ਹਾਂ ਦੇ ਅਸਤੀਫੇ ਮੰਨਜ਼ੂਰ ਕਰ ਦਿੰਦੇ ਹਨ ਅਤੇ ਜਿੱਥੇ ਸੂਟ ਨਹੀਂ ਕਰਦੀ ਉਥੇ ਇਹ ਕਹਿ ਦਿੰਦੇ ਹਨ ਕਿ

[ਸ੍ਰੀ ਰਮੇਸ਼ ਦੱਤ]
ਅਸਤੀਫ਼ਾ ਪੁਜਿਆ ਹੀ ਨਹੀਂ । ਇਨ੍ਹਾਂ ਨੇ ਦੋ ਮਿਆਰ ਰਖੇ ਹੋਏ ਹਨ। ਮੈਂ ਆਪਣੇ ਹੱਕ ਦੀ ਗੱਲ ਕਰ ਰਿਹਾ ਹਾਂ। ਮੈਂ ਤੁਹਾਨੂੰ ਕਲੈਰੀਫੀਕੇਸ਼ਨ ਵੀ ਦੇਵਾਂਗਾ ਕਿ ਇਸ ਸਬੰਧ ਵਿੱਚ ਕੀ ਠੀਕ ਹੈ। ਇਹ ਠੀਕ ਹੈ ਕਿ ਪੰਚਾਇਤਾਂ ਦੇ ਚੁਣਾਉ ਨਹੀਂ ਹੋਏ ਇਸ ਕਰਕੇ ਉਹ ਮਿਆਰ ਟੁੱਟ ਜਾਣਾ ਹੈ। ਜ਼ਿਲ੍ਹਾ ਪ੍ਰੀਸ਼ਦਾਂ ਨੂੰ ਐਕਸਟੈਂਡ ਕਰ ਦਿੱਤਾ ਜਾਵੇ, 14 ਸਾਲ ਹੋਏ ਹਨ ਇਹ ਤਾਂ ਮਜਬੂਰੀ ਹੈ ਜੋ ਸਰਕਾਰ ਦਾ ਇਸ ਵੇਲੇ ਐਕਟ ਹੈ। ਉਹ 1952 ਦਾ ਬਣਿਆ ਹੋਇਆ ਹੈ ਜਾਂ 1967 ਦਾ ਬਣਿਆ ਹੋਇਆ ਹੈ ਜਿਸ ਦੇ ਨਾਲ ਪੰਚਾਂ, ਸਰਪੰਚਾਂ ਨੂੰ ਪਾਵਰ ਨਹੀਂ ਹੈ। ਉਸ ਦੀ ਅਮੈਂਡਮੈਂਟ ਲਿਆਂਦੀ ਜਾਵੇ ਔਰ ਸਰਕਾਰ ਬਕਾਇਦਾ ਅਨਾਊਂਸ ਕਰੇ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਫਲਾਣੀ ਡੇਟ ਨੂੰ ਹੋਣਗੀਆਂ। ਇਨ੍ਹਾਂ ਇਲੈਕਸ਼ਨਾਂ ਨੂੰ ਵੀ ਡੇਟ ਬਾਊਂਡ ਕੀਤਾ ਜਾਵੇ। ਇਸ ਦੇ ਬਾਅਦ ਪੰਚਾਇਤ ਸੰਮਿਤੀਆਂ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਕਰਵਾਈਆਂ ਜਾਣ। ਕਿਉਂਕਿ ਪੰਚਾਇਤੀ ਖੇਤਰ ਜੋ ਹੈ ਇਹ ਇਕ ਬਹੁਤ ਵਡਾ ਅਦਾਰਾ ਹੈ ਜਮਹੂਰੀਅਤ ਦਾ, ਇਸ ਲਈ ਇਸ ਨੂੰ ਛੇਤੀ ਤੋਂ ਛੇਤੀ ਬਹਾਲ ਕਰਨਾ ਚਾਹੀਦਾ ਹੈ। ਇਤਨੀ ਗੱਲ ਕਹਿ ਕੇ ਮੈਂ ਸਰਕਾਰ ਤੋਂ ਇਹ ਉਮੀਦ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਪੰਚਾਇਤਾਂ ਦੀਆਂ ਚੋਣਾਂ ਉਹ ਕਰਵਾਉਣਗੇ ਅਤੇ ਉਨ੍ਹਾਂ ਨੂੰ ਪਾਵਰਾਂ ਦੇਣਗੇ ਔਰ ਸਰਕਾਰ ਦੀ ਜੋ ਇੰਟਰਫੀਰੈਂਸ ਹੈ ਉਸ ਨੂੰ ਘਟਾਉਣ ਦੀ ਕੋਸ਼ਿਸ਼ ਕਰਨਗੇ। ਮੈਂ ਇਸ ਬਿਲ ਦਾ ਵਿਰੋਧ ਕਰਦਾ ਹਾਂ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ (ਬਲਾਚੌਰ)** : ਸਪੀਕਰ ਸਾਹਿਬ, ਇਥੇ ਅੱਜ ਜਿਹੜਾ ਬਿਲ ਪੇਸ਼ ਕੀਤਾ ਹੈ ਕਿਉਂਕਿ ਪੰਚਾਇਤਾਂ ਨੂੰ ਅਸੀਂ ਸਾਰੇ ਦੇਸ਼ ਦੀ ਰੀੜ੍ਹ ਦੀ ਹੱਡੀ ਮੰਨ ਕੇ ਚਲਦੇ ਹਾਂ, ਸਾਡੇ ਦੇਸ਼ ਦਾ ਲੋਕਤੰਤਰ ਪੰਚਾਇਤਾਂ ਤੇ ਹੀ ਨਿਰਭਰ ਹੈ, ਪੰਚਾਇਤ ਤੋਂ ਸ਼ੁਰੂ ਹੋ ਕੇ ਪਾਰਲੀਮੈਂਟ ਦੀ ਇਕਾਈ ਤੱਕ ਲੋਕਤੰਤਰ ਜਾਂਦਾ ਹੈ। ਇਸ ਲਈ ਜੇ ਅਸੀਂ ਪੰਚਾਇਤਾਂ ਦੀ ਇਕਾਈ ਨੂੰ ਹੀ ਕਮਜ਼ੋਰ ਕਰੀ ਜਾਈਏ ਤਾਂ ਗੱਲ ਠੀਕ ਨਹੀਂ। ਪੰਜਾਬ ਵਿੱਚ ਪੰਚਾਇਤਾਂ ਦੇ ਇਲੈਕਸ਼ਨ 7-8 ਸਾਲ ਹੋ ਗਏ ਹਨ ਨਹੀਂ ਹੋਏ। ਪੰਜਾਬ ਵਿੱਚ ਇਹ ਇਲੈਕਸ਼ਨਾਂ ਨਾ ਕਰਵਾਉਣ ਦੇ ਕਈ ਤਰ੍ਹਾਂ ਦੇ ਕਾਰਨ ਹੋ ਸਕਦੇ ਹਨ। ਜਿਸ ਤਰ੍ਹਾਂ ਪੰਜਾਬ ਦੀਆਂ ਅਸੈਂਬਲੀ ਦੀਆਂ ਇਲੈਕਸ਼ਨਾਂ 5 ਸਾਲ ਦੇ ਗਵਰਨਰੀ ਰਾਜ ਦੇ ਬਾਅਦ ਕਰਵਾਈਆਂ ਹਨ ਇਸ ਦੇ ਨਾਲ ਲੋਕਾਂ ਵਿੱਚ ਇਕ ਰਿਫਰੈਸ਼ਮੈਂਟ ਜਿਹੀ ਨਜ਼ਰ ਆਉਂਦੀ ਹੈ ਜੋ ਇਸ ਤਰ੍ਹਾਂ ਆਉਣ ਵਾਲੇ ਸਮੇਂ ਵਿੱਚ ਪੰਚਾਇਤ ਸੰਮਿਤੀਆਂ ਜਾਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਵੀ ਸਮੇਂ ਸਿਰ ਹੋ ਜਾਣ ਤਾਂ ਇਸ ਦੇ ਨਾਲ ਲੋਕਾਂ ਵਿੱਚ ਪੰਚਾਇਤਾਂ ਦੇ ਪ੍ਰਤੀ ਹੋਰ ਧਿਆਨ ਵਧੇਗਾ। ਕਿਉਂਕਿ ਸਰਕਾਰ ਨੇ, ਸੈਂਟਰ ਦੀ ਸਰਕਾਰ ਨੇ ਕੋਈ ਐਸੀ ਪਾਲਿਸੀ ਨਹੀਂ ਬਣਾਈ ਜਿਸ ਦੇ ਨਾਲ ਪੰਚਾਇਤਾਂ ਨੂੰ ਮਾਨ, ਸਨਮਾਨ ਦਿੱਤਾ ਜਾਵੇ। ਇਸ ਕਰਕੇ ਪੁਲਿਸ ਵਲੋਂ ਪੰਚਾਇਤਾਂ ਨੂੰ ਕੋਈ ਮਾਨ, ਸਨਮਾਨ ਨਹੀਂ ਦਿੱਤਾ ਜਾਂਦਾ। ਅੱਜ ਤੋਂ ਪਹਿਲਾ ਕਈ ਵਾਰੀ ਸਪੀਚਾਂ ਹੋਈਆਂ ਹਨ ਜਿਨ੍ਹਾਂ ਵਿੱਚ ਕਿਹਾ ਗਿਆ ਹੈ ਕਿ ਪੰਚਾਇਤਾਂ ਵਿੱਚ ਪੰਚਾਂ ਅਤੇ ਸਰਪੰਚਾਂ ਨੂੰ ਕੋਈ ਤਨਖਾਹ ਨਹੀਂ ਮਿਲਦੀ ਜਾਂ ਕੋਈ ਹੋਰ ਇਸ ਤਰ੍ਹਾਂ ਦੀ ਸਹੂਲਤ ਨਹੀਂ ਮਿਲਦੀ। ਪੰਚਾਇਤਾਂ ਨੂੰ ਵੱਧ ਤੋਂ ਵੱਧ ਪਾਵਰਫੁਲ ਬਣਾਉਣਾ ਚਾਹੀਦਾ ਹੈ ਤਾਂ ਕਿ ਇਹ ਸਰਕਾਰ ਦੀ ਹਰ ਪਾਲਿਸੀ ਨੂੰ ਲਾਗੂ ਕਰਨ। ਜਿਸ ਤਰ੍ਹਾਂ ਡਿਪਟੀ ਕਮਿਸ਼ਨਰਜ਼ ਵਲੋਂ ਪਿੰਡਾਂ ਦੇ ਸੁਧਾਰ ਵਾਸਤੇ ਕੋਈ ਇਨਸਟ੍ਰਕਸ਼ਨਜ਼ ਜਾਂਦੀਆਂ ਹਨ ਜਾਂ ਜਿਹੜੀਆਂ ਇਨਸਟ੍ਰਕਸ਼ਨਜ਼ ਡੀ.ਡੀ.ਪੀ.ਓ. ਨੂੰ ਜਾਂਦੀਆਂ ਹਨ ਤਾਂ ਉਹ ਬੀ.ਡੀ.ਪੀ.ਓ. ਨੂੰ ਭੇਜ ਦਿੰਦਾ ਹੈ ਅਤੇ ਬੀ.ਡੀ.ਪੀ.ਓ. ਤੋਂ ਅਗੇ ਪੰਚਾਇਤਾਂ ਤਕ ਗੱਲ ਆ ਜਾਂਦੀ ਹੈ। ਜੇ ਉਹ ਪੰਚ ਔਰ ਸਰਪੰਚ ਤਨਖਾਹਾਂ ਲੈਂਦੇ ਹੋਣਗੇ ਤਾਂ ਉਹ ਹਰ ਗੱਲ ਲਈ ਜਵਾਬਦੇਹ ਹੋਣਗੇ । ਸਾਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਤਨਖਾਹਾਂ ਦਿੱਤੀਆਂ ਜਾਣ ਅਤੇ ਉਨ੍ਹਾਂ ਨੂੰ ਸਟਰੌਂਗ ਕੀਤਾ ਜਾਵੇ । ਇਸ ਵੇਲੇ ਉਨ੍ਹਾਂ ਦੀ ਕਿਸੇ ਵੀ ਮਹਿਕਮੇ ਵਿੱਚ ਰਿਸਪੈਕਟ ਨਹੀਂ । ਜਿਸ ਤਰ੍ਹਾਂ ਅਨਾਊਂਸ ਕੀਤਾ ਜਾਂਦਾ ਹੈ ਕਿ ਡੀ.ਸੀ. ਆਫਿਸ ਵਿੱਚ ਵਿੱਚ ਅਸੀਂ ਪੰਚਾਂ, ਸਰਪੰਚਾਂ ਨੂੰ ਰਿਗਾਰਡ ਦਿੰਦੇ ਹਾਂ, ਰਿਸਪੈਕਟ ਦਿੰਦੇ ਹਾਂ, ਪਰ ਉਨ੍ਹਾਂ ਨੂੰ ਕੋਈ ਰਿਗਾਰਡ

ਜਾਂ ਰਿਸਪੈਕਟ ਨਹੀਂ ਦਿੱਤੀ ਜਾਂਦੀ। ਮੈਂ ਆਪ ਵੀ ਪਿੰਡ ਦਾ ਸਰਪੰਚ ਰਿਹਾ ਹਾਂ ਅਤੇ ਪੰਚਾਇਤ ਯੂਨੀਅਨ ਦਾ ਸੈਕਟਰੀ ਵੀ ਰਿਹਾ ਹਾਂ ਅਤੇ ਸਾਡੇ ਆਪਣੇ ਦੇਖਣ ਵਿੱਚ ਆਮ ਆਇਆ ਹੈ ਕਿ ਜਿਹੜੀ ਸਰਕਾਰ ਆਉਂਦੀ ਹੈ ਉਹ ਇਹੀ ਕਹਿੰਦੀ ਹੈ ਕਿ ਅਸੀਂ ਇਨ੍ਹਾਂ ਦਾ ਮਾਨ, ਸਨਮਾਨ ਕਰ ਰਹੇ ਹਾਂ, ਇਨ੍ਹਾਂ ਦਾ ਰਿਗਾਰਡ ਕਰ ਰਹੇ ਹਾਂ ਪਰ ਅਸਲੀਅਤ ਵਿਚ ਕੁਝ ਨਹੀਂ ਹੁੰਦਾ। ਜਦੋਂ ਤਕ ਅਸਲੀਅਤ ਵਿਚ ਕੁਝ ਨਹੀਂ ਹੁੰਦਾ ਉਦੋਂ ਤਕ ਉਹ ਸਰਕਾਰ ਦੀ ਪਾਲਿਸੀ ਨੂੰ ਸਹੀ ਤਰੀਕੇ ਨਾਲ ਇੰਪਲੀਮੈਂਟ ਕਰਨ ਵਿਚ ਦਿਲਚਸਪੀ ਘੱਟ ਲੈਣਗੇ। ਮੇਰੀ ਬੇਨਤੀ ਹੈ ਕਿ ਸਮੇਂ ਸਿਰ ਇਸ ਦੀਆਂ ਇਲੈਕਸ਼ਨਾਂ ਕਰਵਾਈਆਂ ਜਾਣ ਅਤੇ ਹਰ ਪੰਜ ਸਾਲ ਬਾਅਦ ਪੰਚਾਇਤਾਂ ਦੇ ਨਵੇਂ ਨੁਮਾਇੰਦੇ ਚੁਣੇ ਜਾਣ ਤਾਂ ਕਿ ਇਸ ਦੇ ਨਾਲ ਲੋਕਾਂ ਵਿੱਚ ਵਿਸ਼ਵਾਸ਼ ਵਧੇ। ਸਰਕਾਰ ਨੂੰ ਇਸ ਦੇ ਲਈ ਕੋਈ ਰੂਲਜ਼ ਵੀ ਬਣਾਉਣੇ ਚਾਹੀਦੇ ਹਨ। ਖਾਸ ਤੌਰ ਤੇ ਪੁਲਿਸ ਦੀਆਂ ਜਿਹੜੀਆਂ ਵਧੀਕੀਆਂ ਨਜ਼ਰ ਆਉਂਦੀਆਂ ਹਨ, ਉਹ ਇਸ ਤਰ੍ਹਾਂ ਦੀਆਂ ਹਨ ਕਿ ਜਦੋਂ ਪੰਚਾਂ ਸਰਪੰਚਾਂ ਨੂੰ ਕਈ ਵਾਰੀ ਮਜ਼ਬੂਰ ਹੋ ਕੇ ਅਤੇ ਕਈ ਵਾਰੀ ਇਖਲਾਕੀ ਤੌਰ ਤੇ ਪੁਲੀਸ ਕੋਲ ਜਾਣਾ ਪੈਂਦਾ ਹੈ ਅਤੇ ਜਦੋਂ ਉਹ ਕਹਿੰਦੇ ਹਨ ਕਿ ਇਹ ਬੰਦਾ ਸਹੀ ਹੈ ਤਾਂ ਪੁਲੀਸ ਉਨ੍ਹਾਂ ਦੀ ਗਲ ਮੰਨਦੀ ਨਹੀਂ ਔਰ ਨਾ ਹੀ ਕੋਈ ਗੌਰ ਕਰਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਗਲ ਉਨ੍ਹਾਂ ਦੀ ਸਹੀ ਹੈ ਉਹ ਮੰਨ ਲੈਣੀ ਚਾਹੀਦੀ ਹੈ ਅਤੇ ਇਸ ਤਰ੍ਹਾਂ ਕਰਕੇ ਉਨ੍ਹਾਂ ਨੂੰ ਮਾਨ ਦੇਣਾ ਚਾਹੀਦਾ ਹੈ ਔਰ ਅਗਰ ਕੋਈ ਗਲਤ ਗਲ ਹੈ ਤਾਂ ਉਸ ਦੀ ਛਾਣ ਬੀਣ ਕਰ ਲੈਣੀ ਚਾਹੀਦੀ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਜਿਨੀਂ ਜਲਦੀ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਣਗੀਆਂ ਲੋਕਾਂ ਵਿਚ ਜਮਹੂਰੀ ਲਹਿਰ ਜਾਗੇਗੀ। ਪੰਚਾਇਤਾਂ ਦੀਆਂ ਇਲੈਕਸ਼ਨਾਂ ਤੋਂ ਬਾਦ ਸੰਮਤੀਆਂ ਦੀਆਂ ਇਲੈਕਸ਼ਨਾਂ ਅਤੇ ਫਿਰ ਜ਼ਿਲ੍ਹਾ ਪਰੀਸ਼ਦਾਂ ਦੀਆਂ ਇਲੈਕਸ਼ਨਾਂ ਹੋ ਸਕਣਗੀਆਂ ਅਤੇ ਇਹ ਅਦਾਰੇ ਇਕ ਕਿਸਮ ਦੇ ਸਰਕਾਰ ਦੀਆਂ ਪਾਲਸੀਆਂ ਇੰਪਲੀਮੈਂਟ ਕਰਨ ਲਈ ਹੀ ਹਨ। ਜੇ ਕਰ ਇਹ ਵਜੂਦ ਵਿਚ ਹੋਣਗੇ ਤਾਂ ਹੀ ਸਰਕਾਰ ਦੀਆਂ ਪਾਲਿਸੀਆਂ ਦੀ ਇੰਪਲੀਮੈਂਟੇਸ਼ਨ ਹੋ ਸਕਦੀ ਹੈ।

ਇਸ ਦੇ ਨਾਲ, ਹੀ ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਕਰਨੀ ਚਾਹੁੰਦਾ ਹਾਂ ਕਿ ਜਿਥੇ ਪੰਚਾਇਤਾਂ ਸਰਕਾਰ ਦੀਆਂ ਪਾਲੀਸੀਆਂ ਨੂੰ ਇੰਪਲੀਮੈਂਟ ਕਰਦੀਆਂ ਹਨ ਉਥੇ ਇਹ ਵੇਖਣ ਵਿਚ ਆਇਆ ਹੈ ਕਿ ਹੈ ਕਿ ਬੀ.ਡੀ.ਪੀ.ਓ. ਅਤੇ ਡੀ.ਡੀ.ਪੀ.ਓ. ਵਿਚਕਾਰ ਆਪਸੀ ਤਾਲਮੇਲ ਦੀ ਘਾਟ ਰਹਿੰਦੀ ਹੈ। ਸਰਕਾਰ ਵਲੋਂ ਇਨ੍ਹਾਂ ਨੂੰ ਇਨਸਟ੍ਰਕਸ਼ਨਜ਼ ਹੋਣੀਆਂ ਚਾਹੀਦੀਆਂ ਹਨ ਕਿ ਜੋ ਪੰਚਾਇਤਾਂ ਦਾ ਕਿਸੇ ਕਿਸਮ ਦਾ ਕੋਈ ਰਿਕਾਰਡ ਹੈ ਉਸ ਨੂੰ ਮੇਨਟੇਨ ਕਰਨ ਲਈ ਜੋ ਗਰਾਮ ਸੇਵਕ ਜਾਂ ਪੰਚਾਇਤ ਸੈਕਟਰੀ ਲਗਾ ਹੁੰਦਾ ਹੈ ਉਸ ਦਾ ਸਰਕਾਰ ਦੇ ਬੀ.ਡੀ.ਪੀ.ਓ. ਨਾਲ ਸਹੀ ਤਾਲਮੇਲ ਹੋਣਾ ਚਾਹੀਦਾ ਹੈ ਔਰ ਇਸ ਤਰ੍ਹਾਂ ਇਨ੍ਹਾਂ ਅਦਾਰਿਆਂ ਨਾਲ ਜਿਹੜੇ ਕਰਮਚਾਰੀ ਜੁੜੇ ਹੋਏ ਹਨ ਉਨ੍ਹਾਂ ਦਾ ਸਹੀ ਤਾਲਮੇਲ ਹੋਣਾ ਚਾਹੀਦਾ ਹੈ। ਇਸ ਅਦਾਰੇ ਜਿਸ ਨੂੰ ਬੈਕ-ਬੋਨ ਆਫ ਨੇਸ਼ਨ ਕਿਹਾ ਜਾਂਦਾ ਹੈ, ਵਲ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ ਔਰ ਪੰਚਾਇਤਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਜਦੋਂ ਦਿੱਲੀ ਵਿਚ ਪੰਚਾਇਤ ਰਾਜ ਸੰਮੇਲਨ ਹੋਇਆ ਸੀ ਤਾਂ ਮੈਂ ਵੀ ਉਥੇ ਗਿਆ ਸੀ ਅਤੇ ਮੈਨੂੰ ਉਸ ਵਿਚ ਪੰਜਾਬ ਵਲੋਂ ਬੋਲਣ ਦਾ ਮੌਕਾ ਮਿਲਿਆ ਸੀ ਤਾਂ ਮੈਂ ਉਥੇ ਵੀ ਪੰਚਾਇਤਾਂ ਨੂੰ ਸਹੂਲਤਾਂ ਦੇਣ ਦੀ ਗਲ ਕਹੀ ਸੀ। ਇਨਕੁਆਇਰੀਆਂ ਦੇ ਸਬੰਧ ਵਿਚ ਪੰਚਾਂ ਅਤੇ ਸਰਪੰਚਾਂ ਨੂੰ ਜ਼ਿਲ੍ਹਿਆਂ ਵਿਚ ਜਾਣਾ ਪੈਂਦਾ ਹੈ, ਅਗਰ ਕੋਈ ਸਹੂਲਤਾਂ ਉਸ ਨੂੰ ਪ੍ਰੋਵਾਈਡ ਕੀਤੀਆਂ ਹੋਣਗੀਆਂ ਤਾਂ ਉਸ ਨੂੰ ਫ਼ਿਕਰ ਨਹੀਂ ਹੋਵੇਗਾ ਕਿ ਉਸ ਨੇ ਜੇਬ ਵਿਚੋਂ ਪੈਸੇ ਖਰਚ ਕਰਨੇ ਹਨ। ਸੋ ਅੰਤ ਵਿਚ ਇਕ ਵਾਰੀ ਮੈਂ ਫਿਰ ਕਹਿਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਨੂੰ ਜ਼ਿਆਦਾ ਸਹੂਲਤਾਂ ਦੇਣੀਆ ਚਾਹੀਦੀਆਂ ਹਨ।

ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ( ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਇਹ ਜੋ ਬਿਲ ਮੈਂ ਪੇਸ਼ ਕੀਤਾ ਹੈ ਇਹ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਮੁਤਅੱਲਕ ਹੈ ਪਰ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਪੰਚਾਇਤ ਐਕਟ ਸਮਝ ਕੇ ਉਸ ਦੇ ਮੁਤਾਬਕ ਚਰਚਾ ਕੀਤੀ ਹੈ ਅਤੇ ਜਿਥੋਂ ਤਕ ਪੰਚਾਇਤ ਸਮਤੀਆਂ ਦਾ ਤੁਅੱਲਕ ਹੈ ਸਾਰੇ ਮੈਂਬਰ ਸਾਹਿਬਾਨ ਇਸ ਅਮੈਂਡਮੈਂਟ ਨਾਲ ਸਹਿਮਤ ਹਨ। ਪੰਚਾਇਤਾਂ ਦੀਆਂ ਇਲੈਕਸ਼ਨਾਂ ਨਹੀਂ ਹੋਈਆਂ, ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਣੀਆਂ ਚਾਹੀਦੀਆਂ ਹਨ ਅਤੇ ਉਸਤੋਂ ਬਾਦ ਹੀ ਨਵੀਆਂ ਸੰਮਤੀਆਂ ਦੀਆਂ ਇਲੈਕਸ਼ਨਾਂ ਹੋਣਗੀਆਂ।

ਜਿਥੋਂ ਤਕ ਜ਼ਿਲ੍ਹਾ ਪ੍ਰੀਸ਼ਦਾਂ ਦਾ ਤੁਅੱਲਕ ਹੈ ਉਨ੍ਹਾਂ ਵਲ ਸਰਕਾਰ ਦਾ ਪੂਰਾ ਧਿਆਨ ਹੈ ਅਤੇ ਅਸੀਂ ਇਸ ਤਰਫ਼ ਪੂਰੀ ਕੋਸ਼ਿਸ਼ ਕਰ ਰਹੇ ਹਾਂ। ਉਨ੍ਹਾਂ ਵਿਚ ਚਾਹੇ ਐਡਮਨਿਸਟਰੇਟਰ ਲਗੇ ਹੋਏ ਹਨ ਪਰ ਉਨ੍ਹਾਂ ਦਾ ਕੰਮ ਲੋਕਾਂ ਦੀ ਭਲਾਈ ਕਰਨਾ ਹੈ ਔਰ ਇਸ ਐਡਮਨਿਸਟਰੇਸ਼ਨ ਦੀ ਇਹੋ ਕੋਸ਼ਿਸ਼ ਹੈ ਕਿ ਉਹ ਜਿਸ ਕੰਮ ਲਈ ਲਗੇ ਹੋਏ ਹਨ ਉਹ ਕਰਨ।

ਇਥੇ ਹਾਊਸ ਵਿਚ ਬਹੁਤ ਸਾਰੀਆਂ ਗੱਲਾਂ, ਜਿਸ ਤਰ੍ਹਾਂ ਮੈਂ ਪਹਿਲਾਂ ਜ਼ਿਕਰ ਕੀਤਾ ਹੈ, ਮੈਂਬਰ ਸਾਹਿਬਾਨ ਨੇ ਪੰਚਾਇਤਾਂ ਦੇ ਮੁਤਅੱਲਕ ਕਹੀਆਂ ਹਨ। ਪੰਚਾਂ ਤੇ ਸਰਪੰਚਾਂ ਦੇ ਰੈਜ਼ਿਗਨੇਸ਼ਨ ਦੇ ਬਾਰੇ ਜ਼ਿਆਦਾਂ ਗਲਾਂ ਕੀਤੀਆਂ ਹਨ। ਸਪੀਕਰ ਸਾਹਿਬ, ਸਾਡੇ ਮੈਂਬਰ ਸਾਹਿਬਾਨ ਨੇ ਪਤਾ ਨਹੀਂ ਪੰਚਾਇਤ ਐਕਟ ਪੜ੍ਹਿਆ ਹੈ ਜਾਂ ਨਹੀਂ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਬੜੀ ਚਰਚਾ ਰਹੀ ਹੈ ਪੰਚਾਂ ਅਤੇ ਸਰਪੰਚਾਂ ਦੇ ਅਸਤੀਫ਼ਿਆਂ ਬਾਰੇ। ਮੈਂ ਮੈਂਬਰ ਸਾਹਿਬਾਨ ਦੇ ਗਿਆਤ ਲਈ ਜਿਹੜੀ ਸਾਡੇ ਐਕਟ ਦੀ ਧਾਰਾ 106 ਹੈ ਉਹ ਪੜ੍ਹ ਕੇ ਸੁਣਾ ਦਿੰਦਾ ਹਾਂ।

"A Member of Panchayat may resign his office of a Panch or Sarpanch by notifying in writing his intention to do so to the Deputy Director of Panchayats and on such such resignation being accepted shall be) deemad to have vacated his fffice."

ਸੋ, ਸਪੀਕਰ ਸਾਹਿਬ, ਇਸ ਐਕਟ ਵਿਚ ਇਹ ਲਿਖਿਆ ਹੈ। ਇਸ ਵਿਚ ਨਾ ਕੋਈ ਗੌਰਮਿੰਟ ਦੀਆਂ ਹਦਾਇਤਾਂ ਹਨ ਅਤੇ ਨਾ ਹੀ ਇਸ ਵਿਚ ਗੌਰਮਿੰਟ ਆਉਂਦੀ ਹੈ। ਜਿਹੜਾ ਡਿਪਟੀ ਡਾਇਰੈਕਟਰ ਹੈ ਉਹ ਡੇਜ਼ਿਗਨੇਟਿਡ ਅਫਸਰ ਹੈ, ਉਸ ਨੂੰ ਇਹ ਪਾਵਰਜ਼ ਦਿੱਤੀਆਂ ਹੋਈਆਂ ਹਨ। ਮੇਰੀ ਇਤਲਾਹ ਮੁਤਾਬਕ ਔਰ ਮਹਿਕਮੇ ਦੇ ਸਾਰੇ ਆਂਕੜੇ ਜਿਹੜੇ ਇਕੱਠੇ ਕੀਤੇ ਹਨ ਜਿੰਨਾਂ ਚਿਰ ਅਸਤੀਫਿਆਂ ਦਾ ਜ਼ਿਕਰ ਚਲਦਾ ਰਿਹਾ ਕਿਸੇ ਡਿਪਟੀ ਡਾਇਰੈਕਟਰ ਨੂੰ ਕਿਸੇ ਇਕ ਵੀ ਪੰਚ ਜਾਂ ਸਰਪੰਚ ਵਲੋਂ ਅਸਤੀਫਾ ਨਹੀਂ ਦਿਤਾ ਗਿਆ। ਸਪੀਕਰ ਸਾਹਿਬ, ਉਹ ਵੀ ਸਾਡੇ ਵਾਂਗ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ। ਸਪੀਕਰ ਸਾਹਿਬ, ਮੈਂ ਪਹਿਲਾਂ ਤਾਂ ਇਹ ਬੇਨਤੀ ਕਰਾਂਗਾਂ ਸਾਰੇ ਹਾਊਸ ਨੂੰ ਕਿ ਮੈਂ ਸਾਰੇ ਮੈਂਬਰ ਸਾਹਿਬਾਨ ਦੀ ਕੋਆਪਰੇਸ਼ਨ ਚਾਹੁੰਦਾ ਹਾਂ ਕਿ ਸਾਰੇ ਹਾਊਸ ਵਲੋਂ ਇਹ ਚੀਜ਼ ਕੰਡੈਮ ਕਰਨੀ ਚਾਹੀਦੀ ਹੈ ਕਿ ਕਿਸੇ ਸਰਪੰਚ ਜਾਂ ਪੰਚ ਉਤੇ ਜ਼ੋਰ ਦਿੱਤਾ ਜਾਵੇ,ਦਬਾਅ ਦਿੱਤਾ ਜਾਵੇ ਕਿ ਉਹ ਆਪਣਾ ਅਸਤੀਫ਼ਾ ਦੇਵੇ। ਉਹ ਲੋਕਾਂ ਦਾ ਚੁਣਿਆ ਹੋਇਆ ਹੈ, ਜੇਕਰ ਉਹ ਆਪਣੀ ਜ਼ਿਮਾਵਾਰੀ ਤੋਂ ਹਟਦਾ ਹੈ, ਕਿਸੇ ਦਬਾਅ ਹੇਠ ਆ ਕੇ, ਜਾਂ ਜੋ ਉਸ ਨੂੰ ਕਾਨੂੰਨ ਰਾਹੀਂ ਅਧਿਕਾਰ ਮਿਲਿਆ ਹੋਇਆ ਹੈ, ਉਸ ਉਤੇ ਦਬਾਅ ਪਾ ਕੇ ਉਸ ਤੋਂ ਅਸਤੀਫਾ ਕੋਈ ਲਵੇ ਤਾਂ ਇਹ ਠੀਕ ਨਹੀਂ ਹੈ। ਪਰ ਮੈਂ ਸ਼ਾਬਾਸ਼ ਦਿੰਦਾ ਹਾਂ ਉਨ੍ਹਾਂ ਸਰਪੰਚਾਂ ਤੇ ਪੰਚਾਂ ਨੂੰ ਕਿ ਇਤਨਾ ਦਬਾਅ ਪੈ ਜਾਣ ਦੇ ਬਾਵਜੂਦ ਵੀ ਕਿਸੇ ਸਰਪੰਚ ਜਾਂ ਪੰਚ ਨੇ ਜੋ ਨਿਯੁਕਤ ਕੀਤੀ ਗਈ ਅਥਾਰਿਟੀ ਹੈ ਉਸ ਨੂੰ ਆਪਣਾ ਅਸਤੀਫ਼ਾ ਨਹੀਂ ਦਿੱਤਾ ਔਰ ਇਹ ਪ੍ਰਸ਼ੰਸਾ ਦੀ ਗੱਲ ਹੈ (ਥੰਪਿੰਗ) ਇਸ ਦੀ ਹਾਊਸ ਨੂੰ ਪ੍ਰਸ਼ੰਸਾ ਕਰਨੀ ਚਾਹੀਦੀ ਹੈ।

ਸਪੀਕਰ ਸਾਹਿਬ, ਦੂਸਰੀ ਗੱਲ ਇਹ ਹੈ ਕਿ ਅਸਤੀਫਿਆਂ ਦਾ ਬਹੁਤ ਸਾਰਾ ਜ਼ਿਕਰ ਹੋਇਆ। ਜੋ ਸਰਪੰਚ/ਪੰਚ ਹੈ ਜੇਕਰ ਕੋਈ ਅਸਤੀਫਾ ਦਿੱਤਾ ਗਿਆ ਹੈ ਤਾਂ ਉਸ ਦਾ ਵੀ ਵੇਰਵਾ ਲਿਆ ਗਿਆ ਹੈ। ਜੋ ਪ੍ਰੋਸੀਜਰ ਹੈ ਅਸਤੀਫਾ ਦੇਣ ਦਾ ਉਸ ਦੇ ਮੁਤਾਬਿਕ ਇਹ ਹੈ ਕਿ ਉਹ ਆਪਣੀ ਇਨਟੈਨਸ਼ਨ ਕਲੀਅਰ ਕਰੇ। ਪਰ ਹੋਇਆ ਕੀ, ਕਿ ਇਕ ਪਰਫਾਰਮਾ ਬਣਾ ਲਿਆ ਗਿਆ ਤੇ ਸਾਰੀ ਪੰਚਾਇਤ ਦੇ ਦਸਖਤ ਕਰਵਾ ਲਏ

ਔਰ ਕਿਸੇ ਨੂੰ ਦੇ ਦਿੱਤਾ। ਉਹ ਅਸਤੀਫਾ ਨਹੀਂ ਕਿਹਾ ਜਾ ਸਕਦਾ। ਕੋਈ ਵੀ ਇਸ ਤਰ੍ਹਾਂ ਦਾ ਅਸਤੀਫਾ ਜਿਹੜਾ ਹੈ, ਪ੍ਰਾਪਰ ਪ੍ਰੋਸੀਜਰ ਵਿਚ ਨਹੀਂ ਦਿੱਤਾ ਔਰ ਮੈਂ ਸਮਝਦਾ ਹਾਂ ਕਿ ਜੇ ਕਿਸੇ ਮੈਂਬਰ ਸਾਹਿਬ ਨੇ ਅਸਤੀਫਾ ਦੇਣਾ ਹੈ ਤਾਂ ਉਸ ਦਾ ਵੀ ਪ੍ਰੋਸੀਜਰ ਹੈ, ਉਹ ਤੁਹਾਨੂੰ ਦੇਣਾ ਪੈਂਦਾ ਹੈ । ਇਸ ਲਈ ਜਿਤਨੀਆਂ ਇਲੈਕਟਿਡ ਬਾਡੀਜ਼ ਹਨ, ਜਿਤਨਾਂ ਚਿਰ ਤਕ ਪ੍ਰੋਸੀਜਰ ਅਡਾਪਟ ਨਹੀਂ ਹੁੰਦਾ, ਅਸਤੀਫਾ ਨਹੀਂ ਕਿਹਾ ਜਾ ਸਕਦਾ। ਤੁਸੀਂ ਵੀ ਅਸਤੀਫਾ ਪਰਵਾਨ ਕਰਨਾ ਹੋਵੇ ਤਾਂ ਉਸ ਦੇ ਵਾਸਤੇ ਵੀ ਪ੍ਰੋਸੀਜਰ ਹੈ। ਉਸ ਤੋਂ ਬਗੈਰ ਨਹੀਂ ਕਹ ਸਕਦੇ। ਇਸ ਲਈ ਇਹ ਅਸਤੀਫਾ ਕਹਿਣਾ ਗਲਤ ਗੱਲ ਹੈ। ਮੇਰੇ ਹਿਸਾਬ ਨਾਲ, ਜੋ ਐਕਟ ਦੀ ਭਾਵਨਾ ਹੈ। ਜੋ ਰੂਲਜ਼ ਹਨ, ਉਨ੍ਹਾਂ ਦੇ ਮੁਤਾਬਿਕ ਅਸਤੀਫੇ ਨਹੀਂ ਬਣਦੇ। ਜੋ ਕੁਝ ਵੀ ਇਸ ਤਰ੍ਹਾਂ ਦਿੱਤਾ ਗਿਆ ਹੈ ਉਹ ਵੀ ਮੈਂ ਪੜ੍ਹਿਆ ਹੈ ਔਰ ਉਹ ਕੋਈ ਰੈਜ਼ਿਗਨੇਸ਼ਨ ਨਹੀਂ ਹੈ, ਇਕ ਰੋਸ-ਪੱਤਰ ਹੈ, ਸ਼ਿਕਵਾ ਹੈ, ਰੋਸ ਪ੍ਰਗਟ ਕੀਤਾ ਹੈ। ਮੈਂ ਸਮਝਦਾ ਹਾਂ ਕਿ ਅਸਤੀਫਾ ਨਹੀਂ ਬਣਦਾ। ਮੇਰਾ ਖਿਆਲ ਨਹੀਂ ਹੈ ਕਿ ਰੋਸ-ਪੱਤਰ ਵੀ ਕਿਸੇ ਪ੍ਰੈਸਕਰਾਈਬਡ ਅਥਾਰਿਟੀ ਨੂੰ ਦਿੱਤਾ ਹੋਵੇਗਾ।

ਦੂਸਰੀ ਚੀਜ਼ ਇਹ ਹੈ ਕਿ ਇਹ ਕਹਿੰਦੇ ਹਨ ਕਿ ਅਸਤੀਫੇ ਦੇ ਦਿੱਤੇ ਹਨ ਸਰਪੰਚ/ਪੰਚਾਂ ਨੇ। ਮੈਂ ਸਪੀਕਰ ਸਾਹਿਬ, ਖੁਦ 400 ਪਿੰਡਾਂ ਵਿਚ ਗਿਆ ਹਾਂ, ਮੇਰੇ ਹੋਰ ਸਾਥੀ ਵੀ ਪਿੰਡਾਂ ਵਿਚ ਗਏ ਹਨ। ਅਸੀਂ ਵੇਖਿਆ ਹੈ ਕਿ ਕਿਸੇ ਸਰਪੰਚ ਜਾਂ ਪੰਚ ਨੇ ਇਹ ਨਹੀਂ ਕਿਹਾ ਕਿ ਅਸੀਂ ਕੰਮ ਨਹੀਂ ਕਰ ਰਹੇ ਕਿਉਂਕਿ ਅਸੀਂ ਤਾਂ ਅਸਤੀਫੇ ਦਿੱਤੇ ਹੋਏ ਹਨ, ਬਲਕਿ ਸਾਰੀਆਂ ਪੰਚਾਇਤਾਂ ਉਸੇ ਤਰ੍ਹਾਂ ਹੀ ਕੰਮ ਕਰ ਰਹੀਆਂ ਹਨ ਜਿਸ ਤਰ੍ਹਾਂ ਕਿ ਪਹਿਲਾਂ ਕਰਦੀਆਂ ਸਨ। ((ਥੰਪਿੰਗ) ਫਿਰ ਇਥੇ ਕਿਹਾ ਗਿਆ ਹੈ ਕਿ ਪੰਚਾਇਤਾਂ ਕੋਲ ਪਾਵਰਜ਼ ਨਹੀਂ ਹਨ। ਮੈਂ ਸਮਝਦਾ ਹਾਂ ਕਿ ਪੂਰੀਆਂ ਪਾਵਰਜ਼ ਦਿੱਤੀਆਂ ਗਈਆਂ ਹਨ। ਉਸ ਦੇ ਵਿਚ ਸਰਕਾਰ ਵਲੋਂ ਡੀਸੈਂਟਰਾਲਾਈਜ਼ੇਸ਼ਨ ਪਲਾਨਿੰਗ ਔਰ ਡਿਵੈਲਪਮੈਂਟ ਦੀ ਸਕੀਮ ਚਲੀ ਹੈ। ਜਿਸ ਦੇ ਮੁਤਾਬਿਕ ਜਦੋਂ ਕੋਈ ਪਲਾਨ ਬਣਦੀ ਹੈ, ਪ੍ਰੋਪੋਜ਼ਲ ਬਣਦੀ ਹੈ ਤਾਂ ਉਨ੍ਹਾਂ ਨੂੰ ਇਨਵਾਲਵ ਕੀਤਾ ਜਾਂਦਾ ਹੈ। ਬਲਾਕ ਡਿਵੈਲਪਮੈਂਟ ਕਮੇਟੀਆਂ ਹਨ ਜਿਨ੍ਹਾਂ ਵਿਚ ਸਰਪੰਚਿਜ਼ ਮੈਂਬਰ ਹਨ ਔਰ ਫਿਰ ਡਿਸਟ੍ਰਿਕਟ ਕਮੇਟੀਜ਼ ਵਿਚ ਵੀ ਸਰਪੰਚ ਤੇ ਨੁਮਾਇੰਦੇ ਹਨ। ਮੇਰੇ ਬੀ.ਜੇ.ਪੀ. ਦੇ ਮੈਂਬਰ ਸਾਥੀ ਵੀ ਸਰਪੰਚ ਰਹੇ ਹਨ ਔਰ ਐਕਟ ਦੇ ਮੁਤਾਬਿਕ ਐਮ.ਐਲ.ਏ. ਬਣ ਜਾਣ ਤੋਂ ਬਾਦ ਕੋਈ ਸਰਪੰਚ ਨ ਹੀਂ ਰਹਿ ਸਕਦਾ ਪਰ ਇਹ ਫਿਰ ਵੀ ਰਹੇ ਹਨ। (ਇਕ ਆਵਾਜ਼: ਹੁਣ ਵੀ ਹਨ। ) ਠੀਕ ਹੈ, ਮੈਂ ਕੋਈ ਰੋਸ ਪ੍ਰਗਟ ਨਹੀਂ ਕੀਤਾ। ਉਨ੍ਹਾਂ ਖਰਚ ਵੀ ਕੀਤਾ ਹੈ ਪਰ ਅਸੀਂ ਨਹੀਂ ਕਿਹਾ ਕਿ ਇਸ ਤਰ੍ਹਾਂ ਕਿਉਂ ਕੀਤਾ ਹੈ ......

**ਸ੍ਰੀ ਰੇਸ਼ਮ ਦੱਤ ਸ਼ਰਮਾ** : ਇਹ ਇਸ਼ੂ ਤੁਸੀਂ ਲੈ ਲਿਆ ਹੈ, ਵੈਸੇ ਮੈਂ ਇਹ ਲੈਣਾ ਚਾਹੁੰਦਾ ਸੀ। ਇਸ ਲਈ ਤੁਸੀਂ ਹੁਣ ਇਨਕੁਆਇਰੀ ਕਰਵਾ ਲਵੋ । ਤੁਹਾਡੀ ਐਸੀ ਕਿਤਨੀ ਪਰਸੈਂਟੇਜ ਹੈ ਔਰ ਸਾਡੀ ਕਿਤਨੀ ਪਰਸੈਂਟੇਜ ਹੈ। ਤੁਹਾਡੇ ਤਾਂ ਬਹੁਤ ਮੈਂਬਰ ਹਨ ਜਿਨ੍ਹਾਂ ਨੇ ਅਸਤੀਫਾ ਨਹੀਂ ਦਿੱਤਾ, ਪੈਸਾ ਵੀ ਖੂਬ ਖਰਚਿਆ ਹੈ । (ਵਿਘਨ)

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਇਸ ਸਮੇਂ ਪੰਚਾਇਤਾਂ ਨੂੰ ਪੰਜ ਲੱਖ ਰੁਪਏ ਤਕ ਡਿਵੈਲਪਮੈਂਟ ਦੇ ਕੰਮਾਂ ਲਈ ਖਰਚ ਕਰਨ ਦਾ ਇਖਤਿਆਰ ਦਿੱਤਾ ਹੈ । ਪਹਿਲਾਂ ਇਹ ਬੀ. ਡੀ. ਓ. ਤੇ ਪੰਚਾਇਤ ਸੈਕਟਰੀ ਇਸ ਵਿਚ ਆਉਂਦੇ ਸੀ। ਹੁਣ ਸਰਕਾਰ ਨੇ ਸਾਰੇ ਦੇ ਸਾਰੇ ਇਖਤਿਆਰ ਪੰਚਾਇਤਾਂ ਦੇ ਮੈਂਬਰ ਸਾਹਿਬਾਨ ਨੂੰ ਦਿੱਤੇ ਹੋਏ ਹਨ। ਸਾਡੀ ਸਰਕਾਰ ਨੇ ਪੰਚਾਇਤਾਂ ਦੇ ਮੈਂਬਰਜ਼ ਨੂੰ ਬਹੁਤ ਜ਼ਿਆਦਾ ਇਖਤਿਆਰ ਦਿੱਤੇ ਹਨ। ਹੁਣ ਉਹ 5 ਲੱਖ ਰੁਪਏ ਤਕ ਖਰਚ ਕਰ ਸਕਦੇ ਹਨ, ਇਸ ਗਲ ਦੀ ਸਾਰੇ ਮੈਂਬਰਾਂ ਨੂੰ ਪ੍ਰਸ਼ੰਸਾ ਕਰਨੀ ਚਾਹੀਦੀ ਹੈ।

[ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ]

ਇਸ ਤੋਂ ਇਲਾਵਾ ਮਿਊਂਸਪਲ ਕਮੇਟੀ ਦੇ ਬਾਰੇ ਵੀ ਜ਼ਿਕਰ ਕੀਤਾ ਗਿਆ ਹੈ। ਕਹਿੰਦੇ ਹਨ ਕਿ ਮਿਊਂਸਪਲ ਕਮੇਟੀ ਦੀਆਂ ਇਲੈਕਸ਼ਨਜ਼ ਲਿਸਟਾਂ ਵਿੱਚ ਬੋਗਸ ਵੋਟ ਬਣਾਏ ਗਏ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਮਿਊਂਸਪਲ ਕਮੇਟੀ ਐਕਟ ਨਹੀਂ ਪੜ੍ਹਿਆ। ਜਿਹੜਾ ਮਿਊਂਸਪਲ ਐਕਟ ਬਣਿਆ ਹੋਇਆ ਹੈ ਉਸ ਮੁਤਾਬਿਕ ਕੋਈ ਗਲਤ ਵੋਟ ਹੀ ਨਹੀਂ ਬਣ ਸਕਦੀ। ਹਰ ਵੋਟ ਰਜਿਸਟਰ ਹੁੰਦੀ ਹੈ, ਕੋਈ ਗਲਤ ਵੋਟ ਬਣੀ ਹੈ ਤਾਂ ਉਸ ਤੇ ਓਬਜੈਕਸ਼ਨ ਮੰਗੇ ਜਾਂਦੇ ਹਨ। ਓਬਜੈਕਸ਼ਨ ਆਉਣ ਤੇ ਪਬਲਿਕ ਹੀਅਰਿੰਗ ਹੁੰਦੀ ਹੈ ਔਰ ਇਸ ਤਰ੍ਹਾਂ ਐਕਟ ਦੇ ਮੁਤਾਬਿਕ ਹਰ ਕੰਮ ਸਹੀ ਢੰਗ ਨਾਲ ਹੀ ਕੀਤਾ ਜਾਂਦਾ ਹੈ।

ਬਾਕੀ ਰਹੀ ਪੰਚਾਇਤਾਂ ਦੀ ਇਲੈਕਸ਼ਨ ਕਰਾਉਣ ਦੀ ਗੱਲ। ਇਸ ਸਬੰਧ ਵਿਚ ਮੈਂ ਦਸਦਾ ਹਾਂ ਕਿ ਸਾਡੀ ਸਰਕਾਰ ਵਿਚ ਜਿਹੜੇ ਵੀ ਡੈਮੋਕਰੇਟਿਕ ਅਦਾਰੇ ਹਨ, ਉਨ੍ਹਾਂ ਸਾਰਿਆਂ ਨੂੰ ਬਹਾਲ ਕਰਨਾ ਚਾਹੁੰਦੀ ਹੈ। ਹੁਣ ਮਿਊਂਸਪਲ ਕਮੇਟੀਆਂ ਦੇ ਇਲੈਕਸ਼ਨ ਹੋਣੇ ਹਨ। ਜੇ ਸਾਡੇ ਦੋਸਤ ਸਾਥ ਦੇਣਗੇ ਤਾਂ ਇਸੇ ਤਰ੍ਹਾਂ ਪੰਚਾਇਤਾਂ ਔਰ ਪੰਚਾਇਤ ਸਮਤੀਆਂ ਦੇ ਵੀ ਇਲੈਕਸ਼ਨ ਕਰਵਾਂਗੇ। ਸਰਕਾਰ ਇਸ ਤੋਂ ਭਜਦੀ ਨਹੀਂ ਹੈ। ਕਿਸੇ ਵੀ ਪੰਚ ਸਰਪੰਚ ਤੇ ਦਬਾਵ ਨਹੀਂ ਪਾਉਣਾ ਚਾਹੀਦਾ ਔਰ ਮੈਨੂੰ ਉਮੀਦ ਹੈ ਕਿ ਆਉਣ ਵਾਲੇ ਸਮੇਂ ਵਿਚ ਭੀ ਕੋਈ ਦਬਾਵ ਕਿਸੇ ਪੰਚਾਇਤ ਤੇ ਨਹੀਂ ਪਾਇਆ ਜਾਵੇਗਾ ਔਰ ਪਿੰਡਾਂ ਦੇ ਪੰਚ ਸਰਪੰਚ ਆਪਣੀ ਜ਼ਿਮੇਵਾਰੀ ਨਾਲ ਪਿੰਡ ਦੇ ਸਾਰੇ ਕੰਮ ਕਰਨ ਦੇ ਯਤਨ ਕਰਨਗੇ।

ਇਕ ਗਲ ਮੈਂ ਪੰਚਾਇਤਾਂ ਦੇ ਕਰਮਚਾਰੀਆਂ ਦੇ ਬਾਰੇ ਵੀ ਦਸਣਾ ਚਾਹੁੰਦਾ ਹਾਂ ਕਿ ਪਿਛਲੇ ਕੁਝ ਸਮੇਂ ਤੋਂ ਉਨ੍ਹਾਂ ਕਰਮਚਾਰੀਆਂ ਵਲੋਂ ਗਰੀਵੈਂਸਿਜ਼ ਆਉਂਦੇ ਹਨ। ਅਸੀ ਇਸ ਸਬੰਧ ਵਿਚ ਉਨਾਂ ਨੂੰ ਬੁਲਾਕੇ ਗਲ ਕੀਤੀ ਹੈ ਅਤੇ ਜਿਹੜੇ ਉਨ੍ਹਾਂ ਦੇ ਗਰੀਵੈਂਸਿਜ਼ ਹਨ ਉਨ੍ਹਾਂ ਨੂੰ ਦੂਰ ਕਰਨਾ ਚਾਹੁੰਦੇ ਹਾਂ ਤਾ ਕਿ ਜਿਹੜੇ ਪੰਚਾਇਤਾਂ ਔਰ ਪੰਚਾਇਤ ਸੰਮਤੀਆਂ ਦੇ ਕਰਮਚਾਰੀ ਹਨ ਉਹ ਮਨ ਲਗਾ ਕੇ ਕੰਮ ਕਰ ਸਕਣ ਔਰ ਜਿਹੜੇ ਡੈਮੋਕਰੇਟਿਕ ਅਦਾਰੇ ਹਨ, ਮੈਂ ਸਮਝਦਾ ਹਾਂ ਕਿ ਜੋ ਡੈਮੋਕਰੇਟਿਕ ਸਿਸਟਮ ਸਾਡੇ ਹਿੰਦੁਸਤਾਨ ਵਿਚ ਹੈ ਉਹ ਸਾਰੇ ਵਰਲਡ ਵਿਚ ਨਹੀਂ, ਉਨ੍ਹਾਂ ਵਿਚ ਥਰੀ ਟਾਇਰ ਸਿਸਟਮ ਬਹੁਤ ਅੱਛਾ ਸਿਸਟਮ ਹੈ ਔਰ ਸਾਡੇ ਮੁੱਖ ਮੰਤਰੀ ਜੀ ਦ੍ਰਿੜ ਇਰਾਦਾ ਰਖਦੇ ਹਨ ਕਿਉਂਕਿ ਉਹ ਆਪ ਵੀ ਪੰਚਾਇਤਾਂ ਔਰ ਜ਼ਿਲਾ ਪ੍ਰੀਸਦਾਂ ਦੇ ਮੈਂਬਰ ਰਹੇ ਹਨ, ਇਸ ਲਈ ਉਹ ਚਾਹੁੰਦੇ ਹਨ ਕਿ ਇਸ ਡੈਮੋਕਰੇਟਿਕ ਸਿਸਟਮ ਨੂੰ ਮਜ਼ਬੂਤ ਬਣਾਇਆ ਜਾਵੇ। ਆਖਿਰ ਵਿਚ ਮੈਂ ਹਾਊਸ ਨੂੰ ਐਸ਼ਓਰ ਕਰਾਉਂਦਾ ਹਾਂ ਕਿ ਸਾਡੀ ਸਰਕਾਰ ਇਸੇ ਤਰ੍ਹਾਂ ਹੀ ਪੰਚਾਇਤ ਔਰ ਪੰਚਾਇਤ ਸੰਮਤੀਆਂ ਦੇ ਢਾਂਚੇ ਨੂੰ ਹੋਰ ਮਜ਼ਬੂਤ ਬਣਾਉਣ ਦਾ ਯਤਨ ਕਰਦੀ ਰਹੇਗੀ।

**Mr. Speaker :** Question is—

That the Punjab Panchayat Samities and Zila Parishads (Temporary Supersession) Second Amendment Bill be taken into consideration at once.

*The Motion was carried.*

**Mr. Speaker:** Now the House will proceed to consider the Bill Clause by Clause.

**Sub-Clause (2) of Clause 1**

**Mr. Speaker :** Question is—

That Sub Clause (2) of Clause 1 stand part of the Bill.

*The Motion was carried.*

**Clause 2**

**Mr. Speaker :** Question is—

That Clause 2 stand part of the Bill.

*The Motion was carried.*

**Clause 3**

**Mr. Speaker :** Question is—

That Clause 3 stand part of the Bill.

*The motion was carried.*

**Sub-Clause (1) of Clause 1**

**Mr. Speaker :** Question is—

That Sub-Clause (1) of Clause 1 stand part of the Bill.

*The Motion was carried.*

**Title**

**Mr. Speaker :** Question is—

That Title be the Title of the Bill.

*The Motion was carried.*

**Rural Development and Panchayats Minister (Sardar Umrao Singh):** Sir, I beg to move—

That the Punjab Panchayat Samitis and Zila Parishads (Temporary Supersession Second Amendment Bill be passed.

**Mr. Speaker :** Motion moved—

That the Punjab Panchayat Samitis and Zila Parishads (Temporary Supersession) Second Amendment Bill be passed.

**Mr. Speaker:** Question is—

That the Punjab Panchayat Samitis and Zila Parishads (Temporary Supersession) Second Amendment Bill be passed.

*The Motion was carried.*

## THE PUNJAB STATE LEGISLATURE OFFICERS, MINISTERS AND MEMBERS SALARIES, ALLOWANCES AND FACILITIES LAWS (AMENDMENT) BILL, 1992

**Minister for Parliamentary Affairs (Sardar Umrao Singh):** Sir, I beg to introduce the Punjab State Legislature Officers, Ministers and Members Salaries, Allowances and Facilities Laws (Amendment) Bill.

[Minister for Parliamentary Affairs]

Sir, I also beg to move—

That the Punjab State Legislature Officers, Ministers and Members' Salaries, Allowances and Facilities Laws (Amendment) Bill be taken into consideration at once.

**Mr. Speaker:** Motion moved—

That the Punjab State Legislature Officers, Ministers and Members' Salaries, Allowances and Facilities Laws (Amendment) Bill be taken into consideration at once.

**ਸੰਸਦੀ ਮਾਮਲਿਆਂ ਦੇ ਮੰਤਰੀ**(ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਹ ਜਿਹੜਾ ਬਿਲ ਹਾਊਸ ਵਿਚ ਲਿਆਂਦਾ ਗਿਆ ਹੈ, ਇਸ ਬਿਲ ਦੇ ਸਬੰਧ ਵਿਚ ਇਸ ਹਾਊਸ ਦੀ ਜਨਰਲ ਪਰਪਜ਼ਿਜ਼ ਕਮੇਟੀ ਦੀ ਮੀਟਿੰਗ ਹੋਈ ਸੀ ਉਸ ਦੇ ਵਿਚ ਇਹ ਸਾਰੀਆਂ ਚੀਜ਼ਾਂ ਡਿਸਕਸ ਹੋਈਆਂ ਸਨ ਅਤੇ ਕਮੇਟੀ ਦੀਆਂ ਰਿਕੁਮੈਂਡੇਸ਼ਨਜ਼ ਆਈਆਂ । ਉਸ ਕਮੇਟੀ ਦੀ ਮੀਟਿੰਗ ਵਿਚ ਆਲ ਪਾਰਟੀ ਦੇ ਲੀਡਰ ਸਾਹਿਬਾਨ ਨੇ ਹਿੱਸਾ ਲਿਆ ਅਤੇ ਉਨ੍ਹਾਂ ਦੀ ਮੌਜੂਦਗੀ ਵਿਚ ਇਹ ਰਿਕੁਮੈਂਡੇਸ਼ਨਜ਼ ਹੋਈਆਂ ਸਨ ਅਤੇ ਸਪੀਕਰ ਸਾਹਿਬ ਤੁਹਾਡੀ ਵੀ ਰਿਕੁਮੈਂਡੇਸ਼ਨ ਹੈ। ਇਸ ਕਮੇਟੀ ਦੀ ਰਿਕੁਮੈਂਡੇਸ਼ਨ ਸਰਕਾਰ ਦੇ ਵਾਸਤੇ ਇਕ ਹਦਾਇਤ ਸੀ ਜਿਸ ਨੂੰ ਅਸੀਂ ਪੂਰਾ ਕੀਤਾ ਹੈ। ਅਸੀਂ ਕੋਸ਼ਿਸ਼ ਕੀਤੀ ਅਤੇ ਇਸ ਨੂੰ ਬਿਲ ਦੀ ਸ਼ਕਲ ਵਿਚ ਪੇਸ਼ ਕੀਤਾ ਹੈ। ਅਸੀਂ ਮੈਂਬਰ ਸਾਹਿਬਾਨ ਦੀਆਂ ਭਾਵਨਾਂ ਨੂੰ ਉੱਚ ਪੱਧਰ ਤੇ ਦੇਖਦੇ ਹੋਏ ਅਤੇ ਬਾਕੀ ਸਟੇਟ ਉਤੇ ਸਟਰੈਨ ਨੂੰ ਮੁੱਖ ਰਖਦੇ ਹੋਏ ਇਸ ਨੂੰ ਰੀਵਾਈਜ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਜੋ ਹਰਿਆਣਾ ਸਟੇਟ ਆਲਰੈਡੀ ਦੇ ਰਹੀ ਹੈ। ਜਿਹੜਾ ਪਿਛਲਾ ਬਿਲ ਸੀ ਉਹ ਬਹੁਤ ਪੁਰਾਣਾ ਹੋ ਚੁੱਕਾ ਸੀ ਅਤੇ ਕਾਫੀ ਦੇਰ ਤੋਂ ਰੀਵਾਈਜ਼ ਨਹੀ ਸੀ ਹੋਇਆ। ਪੰਜਾਬ ਇਕ ਪ੍ਰੋਗਰੈਸਿਵ ਸਟੇਟ ਹੈ ਅਤੇ ਪੰਜਾਬ ਦੇ ਐਮ.ਐਲ.ਏਜ਼. ਲੋਕਾਂ ਦਾ ਬਹੁਤ ਕੰਮ ਕਰਦੇ ਹਨ ਅਤੇ ਉਨ੍ਹਾਂ ਦੀ ਹੌਂਸਲਾ ਅਫ਼ਜ਼ਾਈ ਲਈ ਇਹ ਬਿਲ ਲਿਆਂਦਾ ਹੈ ਤਾਂ ਕਿ ਪੰਜਾਬ ਵਿਚ ਸ਼ਾਂਤੀ ਅਤੇ ਪਿਆਰ ਵਾਲਾ ਮਾਹੌਲ ਬਣ ਸਕੇ (ਥੰਪਿੰਗ) ਮੈਂ ਰਿਕੁਐਸਟ ਕਰਾਂਗਾ ਕਿ ਸਾਰੇ ਮੈਂਬਰ ਸਾਹਿਬਾਨ ਇਸ ਬਿਲ ਨੂੰ ਪਾਸ ਕਰਨ ਵਿਚ ਸਾਨੂੰ ਸਹਿਯੋਗ ਦੇਣਗੇ ।

**ਸ੍ਰੀ ਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਪਹਿਲੇ ਰਿਕੁਐਸਟ ਕਰਾਂਗੀ ਕਿ ਮੇਰੇ ਬੋਲਦੇ ਹੋਏ ਮੈਨੂੰ ਕੋਈ ਡਿਸਟਰਬ ਨਾ ਕਰੇ। ਮੈਨੂੰ ਆਪਣੀ ਗੱਲ ਕਹਿਣ ਦਾ ਮੌਕਾ ਪੂਰਾ ਦਿੱਤਾ ਜਾਵੇ। ਮੈਂ ਕਹਿਣਾ ਚਾਹੁੰਦੀ ਹਾਂ ਕਿ ਮਨਿਸਟਰ ਸਾਹਿਬ ਨੇ ਜਨਰਲ ਪਰਪਜ਼ਿਜ਼ ਕਮੇਟੀ ਦਾ ਜ਼ਿਕਰ ਕੀਤਾ ਹੈ। ਇਹ ਜਨਰਲ ਪਰਪਜ਼ਿਜ਼ ਕਮੇਟੀ ਵਿੱਚ ਰਿਕੁਮੈਂਡੇਸ਼ਨਜ਼ ਯੂਨਾਨੀਮਸਲੀ ਪਾਸ ਨਹੀਂ ਹੋਈਆਂ ਸਨ। ਇਹ ਸਰਬ ਸੰਮਤੀ ਨਾਲ ਪਾਸ ਨਹੀਂ ਕੀਤੀਆਂ ਗਈਆਂ ਸਨ। ਮੈਂ ਉਸ ਮੀਟਿੰਗ ਵਿਚ ਹਾਜ਼ਰ ਸੀ ਅਤੇ ਸਾਡੇ ਸੀ.ਪੀ.ਐਮ. ਦੇ ਸ੍ਰੀ ਤਰਸੇਮ ਜੋਧਾਂ ਵੀ ਹਾਜ਼ਰ ਸਨ। ਅਸੀਂ ਰਿਕਮੈਂਡੇਸ਼ਨ ਦੇ ਵਿਰੁਧ ਡੈਫੀਨੇਟ ਰਾਏ ਦਿੱਤੀ ਸੀ। ਜਿਸ ਤਰੀਕੇ ਨਾਲ ਤੁਸੀਂ ਇਹ ਬਿਲ ਇੰਟਰੋਡਿਊਸ ਕਰ ਰਹੇ ਹੋ ਇਹ ਡੈਮੋਕਰੇਸੀ ਦੇ ਨਾਲ ਇਕ ਹਾਸੋਹੀਣੀ ਗਲ ਤੇ ਭੱਦਾ ਮਜ਼ਾਕ ਬਣ ਗਿਆ ਹੈ। ਇਸ ਬਿਲ ਨੂੰ ਪੰਜ ਦਿਨ ਪਹਿਲੇ ਸਰਕੂਲੇਟ ਕਰਨਾ ਚਾਹੀਦਾ ਸੀ। ਸਾਨੂੰ ਤਾਂ ਇਸ ਬਿਲ ਨੂੰ ਪੜ੍ਹਨ ਦਾ ਮੌਕਾ ਵੀ ਨਹੀਂ ਦਿੱਤਾ ਗਿਆ । ਸਵੇਰੇ ਉਠੇ ਤਾਂ ਦਰਵਾਜ਼ੇ ਦੇ ਥੱਲੇ ਇਹ ਬਿਲ ਦੇ ਪੇਪਰ ਪਏ ਸਨ। ਇਹ ਠੀਕ ਹੈ ਕਿ ਕਈ ਲੋਕ ਇਸ ਬਿਲ ਨੂੰ ਪਾਸ ਕਰਵਾਉਣ ਵਿਚ ਕਾਹਲੇ ਹਨ। ਇਹ ਵੀ ਠੀਕ ਹੈ ਕਿ ਕੁਝ ਐਮ.ਐਲ.ਏ. ਸਾਹਿਬਾਨ ਭੱਤੇ ਵਧਾਉਣਾ ਚਾਹੁੰਦੇ ਹਨ ਅਤੇ ਇਹ ਉਨ੍ਹਾਂ ਦੀ ਡਿਮਾਂਡ ਸੀ ਪਰ ਇਹ ਸਾਰਿਆਂ ਦੀ ਰਾਏ ਨਹੀਂ ਸੀ। ਤੀਸਰੀ ਗੱਲ

ਮੈਂ ਅਰਜ਼ ਕਰਾਂਗੀ ਕਿ ਮਹਿੰਗਾਈ ਦੇ ਕਾਰਨ ਖਰਚੇ ਵਧੇ ਹਨ। ਟੈਲੀਫੂਨ ਦੇ ਖਰਚੇ ਅਤੇ ਸਿਕਿਉਰਿਟੀ ਫੋਰਸਿਜ਼ ਤੇ ਕੀਤੇ ਜਾ ਰਹੇ ਖਰਚੇ ਵਧੇ ਹਨ, ਪਰ ਮੈਂ ਸਪੀਕਰ ਸਾਹਿਬ, ਮੀਟਿੰਗ ਵਿਚ ਕੁਝ ਪਰਪੋਜ਼ਲਜ਼ ਰਖੀਆਂ ਸਨ, ਉਹ ਨਹੀਂ ਮੰਨੀਆਂ ਗਈਆਂ। ਓਵਰ ਆਲ ਅਲਾਉਂਸਿਜ਼ ਇਨਕਰੀਜ਼ ਕਰ ਦਿੱਤੇ ਗਏ ਹਨ। ਅਸੀਂ ਪਹਿਲਾਂ ਵੀ ਬੱਸਾਂ ਵਿਚ ਰੇਲ ਵਿਚ 20 ਹਜ਼ਾਰ ਕਿ:ਮੀ: ਤਕ ਫਰੀ ਟਰੈਵਲਿੰਗ ਕਰਦੇ ਸੀ। ਹੁਣ ਤੁਸੀਂ 40,000 ਰੁਪਏ ਤਕ ਵਾਧਾ ਚਾਹੁੰਦੇ ਹੋ ਮੈਂ ਇਸ ਅਮੈਂਡਿੰਗ ਬਿਲ ਦੀ ਵਿਰੋਧਤਾ ਕਰਦੀ ਹਾਂ। ਇਕ ਪਾਸੇ ਤਾਂ ਅਸੀਂ ਸੈਂਟਰ ਗੌਰਮਿੰਟ ਤੋਂ ਕਰਜ਼ੇ ਲੈਣ ਦੀ ਕੋਸ਼ਿਸ਼ ਕਰ ਰਹੇ ਹਾਂ, ਗਰੀਬ ਜਨਤਾ ਦੀਆਂ ਮੰਗਾਂ ਪੂਰੀਆਂ ਕਰਨ ਲਈ ਪੈਸੇ ਨਹੀਂ, ਦੂਜੇ ਪਾਸੇ ਅਸੀਂ ਆਪਣੀਆਂ ਤਨਖਾਹਾਂ ਵਧਾ ਲਿਤੀਆਂ ਹਨ, ਜ਼ਰਾ ਸੋਚੋ ਇਸ ਬਾਰੇ ਸਾਡੇ ਆਪਣੇ ਹਲਕੇ ਦੇ ਲੋਕ ਕੀ ਕਹਿਣਗੇ ਕਿ ਐਮ.ਐਲ.ਏ. ਸਾਹਿਬਾਨ ਅਤੇ ਮੰਤਰੀ ਸਾਹਿਬਾਨ ਆਪਣੀਆਂ ਹੀ ਤਨਖਾਹਾਂ ਵਧਾਉਣ ਵਿਚ ਲਗੇ ਹੋਏ ਹਨ। (ਮੈਨੂੰ ਤਾਂ ਕੋਈ ਫਰਕ ਨਹੀਂ ਪੈਂਦਾ)। ਇਥੇ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਐਮ.ਐਲ.ਏ. ਦਾ ਸਟੇਟਸ ਹੋਣਾ ਚਾਹੀਦਾ ਹੈ। ਐਮ.ਐਲ.ਏ. ਦਾ ਸਟੇਟਸ ਕਿਸ ਤਰ੍ਹਾਂ ਬਣਦਾ ਹੈ? ਉਸ ਦਾ ਸਟੇਟਸ ਕੰਮ ਦੇ ਨਾਲ ਬਣਦਾ ਹੈ। 23 ਐਕਸ-ਐਮ.ਐਲ.ਏਜ਼ ਨੇ ਨਾਜਾਇਜ਼ ਤੌਰ ਤੇ ਫਲੈਟਸ ਆਕੂਪਾਈ ਕੀਤੇ ਹੋਏ ਹਨ। ਚਾਲੀ ਚਾਲੀ ਹਜ਼ਾਰ ਰੁਪਏ ਦੇ ਏਰੀਅਰਜ਼ ਹਨ। ਰੂਲਿੰਗ ਪਾਰਟੀ ਦੇ ਇਕ ਐਮ.ਐਲ.ਏ. ਦਾ ਬਕਾਇਆ 55,000 ਰੁਪਏ ਰਹਿੰਦਾ ਹੈ। ਮੈਂ ਉਸ ਐਮ.ਐਲ.ਏ. ਦਾ ਨਾਂ ਨਹੀਂ ਲੈਣਾ ਚਾਹੁੰਦੀ। ਮੈਂ ਸਮਝਦੀ ਹਾਂ ਕਿ ਇਸ ਤਰ੍ਹਾਂ ਤਾਂ ਸਟੇਟੱਸ ਨਹੀਂ ਬਣਦਾ। ਸਪੀਕਰ ਸਾਹਿਬ, ਇਨ੍ਹਾਂ ਵਧਾਏ ਭੱਤਿਆਂ ਦੀ ਥਾਂ ਸੈਂਪਚੂਰੀ ਅਲਾਉਂਸ ਲਿਖਿਆ ਹੈ ਕਿਉਂਕਿ ਇਸ ਤੇ ਇਨਕਮ ਟੈਕਸ ਨਹੀਂ ਲਗਦਾ। ਜੇਕਰ ਐਮ.ਐਲ.ਏ. ਕੋਈ ਆਤਿਵਾਦੀਆਂ ਦੇ ਹੱਥੋਂ ਮਰ ਜਾਵੇ ਤਾਂ ਉਸਦੇ ਪਰਿਵਾਰ ਨੂੰ ਹੁਣ 3 ਲੱਖ ਰੁਪਿਆ ਮਿਲੇਗਾ ਪਹਿਲਾਂ 1 ਲੱਖ ਰੁਪਿਆ ਹੀ ਮਿਲਦਾ ਸੀ। ਜੇਕਰ ਆਮ ਸਿਟੀਜ਼ਨ ਦੀ ਟੈਰੋਰਿਸਟ ਹੱਥੋਂ ਡੈਥ ਹੋ ਜਾਵੇ ਤਾਂ 1 ਲੱਖ ਰੁਪਿਆ ਹੀ ਮਿਲਦਾ ਹੈ। ਇਹ ਫਰਕ ਨਹੀਂ ਹੋਣਾ ਚਾਹੀਦਾ। ਆਮ ਆਦਮੀ ਦੇ ਜੀਵਨ ਦੀ ਕੀਮਤ ਉਤਨੀ ਹੀ ਹੈ ਜਿਤਨੀ ਕਿ ਇਕ ਐਮ.ਐਲ.ਏ. ਦੀ ਹੈ। ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਂਦੀ। ਮੈਂ ਓਵਰ ਆਲ ਇਨਕਰੀਜ਼ ਦੇ ਖਿਲਾਫ ਹਾਂ। ਇਸ ਦਾ ਜਨਤਾ ਤੇ ਮਾੜਾ ਅਸਰ ਪਵੇਗਾ। ਇੱਕ ਗੱਲ ਅਖੀਰ ਵਿਚ ਕਹਿਣਾ ਚਾਹੁੰਦੀ ਹਾਂ ਕਿ ਤੁਸੀਂ ਪ੍ਰਚਾਰ ਕਰਦੇ ਹੋ ਕਿ ਕਮਿਊਨਿਸਟਾਂ ਨੇ ਤਾਂ ਸਾਰੀ ਤਨਖਾਹ ਆਪਣੀ ਪਾਰਟੀ ਨੂੰ ਦੇ ਦੇਣੀ ਹੈ ਅਸੀਂ ਸਾਰੀ ਨਹੀਂ ਦਿੰਦੇ ਉਸ ਦਾ ਇਕ ਹਿੱਸਾ ਦਿੰਦੇ ਹਾਂ ਅਤੇ ਬੇਸ਼ਕ ਤੁਸੀਂ ਵੀ ਆਪਣੀ ਪਾਰਟੀ ਨੂੰ ਦੇ ਦੇਵੋ। ਮੈਂ ਇਸ ਮੰਤਰੀਆਂ ਅਤੇ ਮੈਂਬਰਾਂ ਦੇ ਵੱਧੇ ਹੋਏ ਭੱਤਿਆਂ ਦੇ ਬਿਲ ਦੇ ਬਰਖਲਾਫ ਹਾਂ ਅਤੇ ਵਿਰੋਧ ਕਰਦੀ ਹਾਂ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ (ਬਾਘਾ ਪੁਰਾਣਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸੈਸ਼ਨ ਵਿਚ ਪਹਿਲੀ ਵਾਰ ਬੋਲਣ ਦਾ ਸਮਾਂ ਦਿਤਾ ਹੈ।

**ਸ੍ਰੀ ਸਪੀਕਰ :** ਬਿਲਕੁਲ ਮੁਨਾਸਿਬ ਮੌਕੇ ਤੇ ਤੁਹਾਨੂੰ ਬੋਲਣ ਦਾ ਸਮਾਂ ਦਿੱਤਾ ਹੈ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਸਪੀਕਰ ਸਾਹਿਬ, ਮੈਂ ਆਪਣੇ ਦਿਲ ਦਾ ਇਜ਼ਹਾਰ ਕਰ ਰਿਹਾ ਹਾਂ। ਤੁਸੀਂ ਮੰਨੋ ਜਾਂ ਨਾ ਮੰਨੋ। ਸਪੀਕਰ ਸਾਹਿਬ, ਅੱਜ ਇਸ ਸਦਨ ਵਿਚ ਮੰਤਰੀਆਂ ਅਤੇ ਮੈਂਬਰਾਂ ਦੀਆਂ ਤਨਖਾਹਾਂ, ਭੱਤੇ ਵਧਾਉਣ ਬਾਰੇ ਅਮੈਂਡਿੰਗ ਬਿਲ ਆਇਆ ਹੈ। ਮੈਂ ਵੀ ਜੇਨਰਲ ਪਰਪਜ਼ ਕਮੇਟੀ ਦਾ

[ਸ੍ਰੀ ਵਿਜੈ ਕੁਮਾਰ ਸਾਥੀ ਐਡਵੋਕੇਟ]

ਮੈਂਬਰ ਹਾਂ ਤੁਹਾਡੀ ਪ੍ਰਧਾਨਗੀ ਵਿਚ ਇਹ ਮੀਟਿੰਗ ਹੋਈ ਸੀ। ਮੈਂ ਵੀ ਉਥੇ ਬੈਠਾ ਸੀ ਅਤੇ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਸੀ। ਜਿਹੜੀਆਂ ਜ਼ਰੂਰਤਾਂ ਹਨ ਉਹ ਆਪਣੇ ਸੂਬੇ ਦੇ ਹਾਲਾਤ ਨੂੰ ਦੇਖਦਿਆਂ ਹੋਇਆਂ, ਸਮੇਂ ਦੇ ਮੁਤਾਬਿਕ ਪੂਰੀਆਂ ਕਰ ਦਿਤੀਆਂ ਜਾਂਦੀਆਂ ਤਾਂ ਠੀਕ ਸੀ।

ਇਕ ਦਿਨ ਮੈਂ ਸੀ.ਐਮ. ਸਾਹਿਬ ਦੇ ਦੌਲਤਖਾਨੇ ਬੈਠਾ ਸੀ। ਉਥੇ ਕੁਝ ਹੋਰ ਐਮ.ਐਲ.ਏ. ਸਾਹਿਬਾਨ ਵੀ ਬੈਠੇ ਸਨ। ਉਥੇ ਤੇਲ ਦੀ ਗਲ ਚਲੀ ਕਿ 300 ਲਿਟਰ ਦੀ ਬਜਾਏ 450 ਲਿਟਰ ਕਰ ਦਿਤਾ ਗਿਆ ਹੈ ਮੈਂ ਉਥੇ ਵੀ ਕਿਹਾ ਸੀ ਕਿ ਇਸਨੂੰ ਓਪਨ ਹੀ ਕਰ ਦਿਓ ਤਾਂਕਿ ਐਮ.ਐਲ.ਏ. ਦਾ ਪਤਾ ਤਾਂ ਲਗ ਜਾਵੇ ਕਿ ਉਹ ਕਿੰਨਾਂ ਤੇਲ ਵਰਤਦਾ ਹੈ ਜਿਹੜੀ ਕਿ ਉਸਦੀ ਨਸੈਸਿਟੀ ਹੈ। ਦੂਸਰੀ ਟੈਲੀਫੂਨ ਦੀ ਗਲ ਹੈ। ਟੈਲੀਫੂਨ ਵੀ ਇਕ ਨਸੈਸਟੀ ਹੈ। ਜਿਹੜੀ ਕਿ ਹਰ ਐਮ. ਐਲ. ਏ. ਵਾਸਤੇ ਓਪਨ ਹੋਣੀ ਚਾਹੀਦੀ ਹੈ (ਥੰਪਿੰਗ) ਮਗਰ ਮੈਂ ਇਹ ਗੱਲ ਵੀ ਕਹਿ ਦੇਣੀ ਚਾਹੁੰਦਾ ਹਾਂ ਕਿ ਇਸਦੀ ਕੁਵਰਤੋਂ ਨਹੀਂ ਹੋਣੀ ਚਾਹੀਦੀ। ਏਥੇ ਐਮ.ਐਲ.ਏ. ਸਾਹਿਬ ਦਾ ਕਰੈਕਟਰ ਵੀ ਸਾਹਮਣੇ ਆਉਂਦਾ ਹੈ। ਮੈਂ ਜਨਰਲ ਪਰਪਜ਼ ਕਮੇਟੀ ਵਿੱਚ ਇਕ ਗੱਲ ਕਹੀ ਸੀ ਅਤੇ ਅੱਜ ਇੱਥੇ ਵੀ ਕਹਿੰਦਾ ਹਾਂ ਕਿ ਇਸ ਪਵਿੱਤਰ ਸਦਨ ਵਿੱਚ ਅਸੀਂ ਇਕ ਗੱਲ ਜ਼ਰੂਰ ਰਖ ਲਈਏ ਕਿ ਜਿਹੜੇ ਅਲਾਊਂਸਿਜ਼ ਲੋੜੀਂਦੇ ਹਨ, ਵਧਾਓ ਮਗਰ ਇਕ ਗੱਲ ਇਹ ਵੀ ਹੈ ਕਿ ਹਰ ਐਮ.ਐਲ.ਏ. ਅਤੇ ਮਨਿਸਟਰ ਲਈ ਇਕ ਕੋਡ ਆਫ ਕੰਡਕਟ ਰਖ ਲਈਏ ਤਾਂਕਿ ਸਾਨੂੰ ਪਤਾ ਹੋਵੇ ਕਿ ਜਿਹੜਾ ਵੀ ਕੋਈ ਬੇਈਮਾਨੀ ਕਰਦਾ ਹੈ ਉਸਨੂੰ ਅਸੀਂ ਸਜ਼ਾ ਕਿਵੇਂ ਕਰ ਸਕਦੇ ਹਾਂ। ਜਿਹੜੇ ਪੈਸੇ ਲੈਂਦੇ ਹਨ, ਬੇਈਮਾਨ ਹਨ, ਉਨ੍ਹਾਂ ਤੇ ਵੀ ਕੋਈ ਕਾਨੂੰਨ ਲਾਗੂ ਹੋਵੇ। ਸਾਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ। ਇਸ ਨਾਲ ਆਉਣ ਵਾਲੀਆਂ ਪੀੜ੍ਹੀਆਂ ਵੀ ਸਬਕ ਸਿਖ ਸਕਣ। (ਥੰਪਿੰਗ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ): ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੁੰਦੀ ਜੇ ਏਥੇ ਅੱਜ ਪੰਜਾਬ ਵਿੱਚ ਸ਼ਾਂਤੀ ਸਥਾਪਤ ਕਰਨ ਲਈ ਕੋਈ ਬਿਲ ਇੰਟਰੋਡਿਊਸ ਹੁੰਦਾ ਅਤੇ ਕੋਈ ਆਰਡੀਨੈਂਸ ਉਸ ਸਬੰਧੀ ਕਰਕੇ ਬਿਲ ਲਿਆਂਦਾ ਜਾਂਦਾ ਤਾਂ ਕੋਈ ਇਤਰਾਜ਼ ਨਾ ਹੁੰਦਾ। ਪਰ ਭੱਤੇ ਵਧਾਉਣ ਲਈ ਬਿਲ ਲਿਆਂਦਾ ਜਾਂਦਾ ਹੈ ਅਤੇ ਉਸਨੂੰ ਇਸ ਤਰ੍ਹਾਂ ਇੰਟਰੋਡਿਊਸ ਕੀਤਾ ਜਾਂਦਾ ਹੈ ਕਿ ਮੁਕੱਰਰ 5 ਦਿਨ ਦਾ ਸਮਾਂ ਵੀ ਉਸ ਲਈ ਨਹੀਂ ਦਿੱਤਾ ਜਾਂਦਾ, ਤਾਂ ਇਸ ਬਾਰੇ ਕੀ ਸਮਝਿਆ ਜਾ ਸਕਦਾ ਹੈ? ਅਸੈਂਬਲੀ ਕੋਈ ਟੁਟਣ ਤਾਂ ਨਹੀਂ ਲੱਗੀ ਸੀ। ਕਿਸੇ ਐਮਰਜੈਂਸੀ ਵਿੱਚ ਤਾਂ ਇਹ ਗੱਲ ਸਮਝੀ ਜਾ ਸਕਦੀ ਹੈ। ਸਪੀਕਰ ਸਾਹਿਬ, ਤੁਹਾਡੀ ਪਰਮਿਸ਼ਨ ਨਾਲ ਤਾਂ ਬਿਲ ਤੁਰੰਤ ਵੀ ਪਾਸ ਕੀਤਾ ਜਾ ਸਕਦਾ ਹੈ। ਪਰ ਅੱਜ ਜਦੋਂ ਪੰਜਾਬ ਦੇ ਖਜ਼ਾਨੇ ਤੇ ਬਹੁਤ ਵੱਡਾ ਭਾਰ ਹੈ, ਰੋਜ਼ਾਨਾ ਅਖਬਾਰਾਂ ਵਿੱਚ ਛਪ ਰਿਹਾ ਹੈ ਕਿ ਡਿਵੈਲਪਮੈਂਟ ਲਈ ਪੈਸਾ ਨਹੀਂ ਹੈ ਚਾਰ ਪੰਜ ਸੌ ਕਰੋੜ ਰੁਪਿਆ ਸਿਕਿਓਰਟੀ ਤੇ ਖਰਚ ਹੋ ਰਿਹਾ ਹੈ, ਡਿਵੈਲਪਮੈਂਟ ਦੇ ਕੰਮ, ਪੁਲਾਂ ਨੂੰ ਬਨਾਉਣ ਦੇ ਕੰਮ ਰੁਕੇ ਪਏ ਹਨ। ਕੱਲ੍ਹ ਏਥੇ 6 ਲੱਖ ਦੇ ਖਰਚੇ ਵਾਸਤੇ ਜਿਹੜਾ ਕਿ ਪੁਲ ਬਨਾਉਣ ਤੇ ਆਉਣਾ ਹੈ, ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਅਤੇ ਕਿਹਾ ਕਿ ਫਾਈਨੈਂਨਸ਼ਲ ਕਰਾਈਸਿਜ਼ ਵਿਚੋਂ ਅਸੀਂ ਗੁਜ਼ਰ ਰਹੇ ਹਾਂ, ਪੈਸੇ ਦੀ ਘਾਟ ਕਾਰਣ ਇਹ ਹਾਲੇ ਨਹੀਂ ਹੋ ਸਕਦਾ। ਉਸ ਵਕਤ 1 ਕਰੋੜ 22 ਲੱਖ ਰੁਪਏ ਦਾ ਸਾਲਾਨਾ ਪੰਜਾਬ ਦੇ ਖਜ਼ਾਨੇ ਤੇ ਨਵਾਂ ਭਾਰ ਪਾਉਣਾ, ਇਸ ਗੱਲ ਦੀ ਕੋਈ ਜਸਟੀਫੀਕੇਸ਼ਨ ਨਹੀਂ। ਅਸੀਂ ਲੋਕਾਂ ਦੇ ਅੱਗੇ ਇਸ ਦੇ ਜਵਾਬਦੇਹ ਹੋਵਾਂਗੇ। ਜਦੋਂ ਅਸੀਂ ਆਉਣ ਲੱਗੇ ਸੀ ਤਾਂ ਲੋਕ ਪੁਛ ਰਹੇ ਸਨ ਕਿ ਸਾਡੇ ਕਰਜ਼ਿਆਂ ਦੀ ਮੁਆਫੀ ਬਾਰੇ ਕੀ ਬਣਿਆ ਹੈ, ਪੈਨਸ਼ਨਾਂ ਵਧਾਉਣ ਬਾਰੇ ਕੀ ਬਣਿਆ ਹੈ? ਅਸੀਂ ਇਥੇ ਸਰਕਾਰ ਨੂੰ ਪੁਛਿਆ ਤਾਂ ਕਿਹਾ ਗਿਆ ਕਿ ਇਹ ਖਰਚਾ ਬਹੁਤ ਵੱਡਾ ਹੈ ਅਤੇ ਅਸੀਂ ਵੀ ਸਮਝ ਲਿਆ ਕਿ ਖਰਚਾ ਤਾਂ ਵੱਡਾ ਹੀ ਹੈ। ਫੇਰ ਵੀ ਅਸੀਂ ਲੋਕਾਂ

ਨੂੰ ਕਹਿ ਕੇ ਆਏ ਕਿ ਅਸੀਂ ਕੋਸ਼ਿਸ਼ ਕਰਾਂਗੇ ਅਤੇ ਜ਼ਰੂਰ ਕੋਈ ਸੁਖ ਸੁਨੇਹਾ ਲੈ ਕੇ ਆਵਾਂਗੇ। ਹੁਣ ਵਾਪਸ ਜਾ ਕੇ ਕੀ ਕਹਾਂਗੇ ਕਿ ਤੁਹਾਡੇ ਕਰਜ਼ਿਆਂ ਦੀ ਤਾਂ ਕੋਈ ਗੱਲ ਨਹੀਂ ਹੋਈ, ਪੈਨਸ਼ਨਾਂ ਵਧਾਉਣ ਬਾਰੇ ਤਾਂ ਕੋਈ ਗੱਲ ਨਹੀਂ ਹੋਈ, ਡਿਵੈਲਪਮੈਂਟ ਵਾਸਤੇ ਕੋਈ ਗੱਲ ਨਹੀਂ ਹੋਈ, ਤੁਹਾਡਾ ਕੁਝ ਨਹੀਂ ਬਣਿਆ। ਅਸੀਂ ਤਾਂ ਆਪਣਾ ਹੀ ਬਣਾ ਕੇ ਆ ਗਏ ਹਾਂ। ਇਹ ਗੱਲ ਸਦਾਚਾਰਕ ਤੌਰ ਤੇ ਵੀ ਠੀਕ ਨਹੀਂ ਜਾਪਦੀ। ਪੰਜਾਬ ਦੇ ਖਜ਼ਾਨੇ ਤੇ ਬਹੁਤ ਵੱਡਾ ਭਾਰ ਹੈ। ਇਸ ਬਿਲ ਵਿੱਚ 1-2 ਗੱਲਾਂ ਦੀ ਤਾਂ ਸਮਝ ਆਉਂਦੀ ਹੈ। ਥੋੜ੍ਹੀ ਬਹੁਤ ਟੈਲੀਫੋਨ ਦੀ ਸਮਝ ਆਉਂਦੀ ਹੈ। ਪਰ ਸਮੁੱਚੇ ਤੌਰ ਤੇ ਸਾਰੇ ਦੇ ਸਾਰੇ ਪੈਸੇ ਵਧਾਉਣੇ, ਤਨਖਾਹਾਂ ਭੱਤੇ, ਡੇਲੀ ਮੀਟਿੰਗਾਂ ਅਸੈਂਬਲੀ ਦੀਆਂ, ਉਨ੍ਹਾਂ ਦੇ ਅਲਾਊਂਸ ਵੀ ਵਧਾ ਦਿੱਤੇ ਜਾਣ ਤਾਂ ਗੈਰ-ਵਾਜਬ ਗੱਲ ਲਗਦੀ ਹੈ। ਇਹ ਗੱਲ ਪੰਜਾਬ ਦੇ ਹਾਲਾਤ ਨੂੰ ਮੁੱਖ ਰਖਦੇ ਹੋਏ ਸਰਾਸਰ ਵਧੀਕੀ ਲਗਦੀ ਹੈ। ਇਸ ਲਈ ਸਰਕਾਰ ਨੂੰ ਇਹ ਬਿਲ ਵਾਪਸ ਲੈਣਾ ਚਾਹੀਦਾ ਹੈ।

ਸ੍ਰੀ ਮਤਨਾਮ ਸਿੰਘ ਕੈਂਥ (ਬੰਗਾ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਅੱਜ ਏਥੇ ਮੈਂਬਰਾਂ ਦੇ ਅਤੇ ਮੰਤਰੀਆ ਦੇ ਭੱਤੇ ਵਧਾਉਣ ਦੀ ਗੱਲ ਚਲੀ ਹੈ। ਇਸ ਤੋਂ ਪਹਿਲਾਂ ਜਨਰਲ ਪਰਪਜ਼ ਕਮੇਟੀ ਦੀ ਮੀਟਿੰਗ ਹੋਈ ਸੀ ਜਿਸ ਵਿੱਚ ਸਾਰੇ ਮੈਂਬਰਾਂ ਨੇ ਸਹਿਮਤੀ ਨਾਲ ਸਪੀਕਰ ਸਾਹਿਬ ਨੂੰ ਅਖਤਿਆਰ ਦਿੱਤਾ ਸੀ ਕਿ ਸਪੀਕਰ ਸਾਹਿਬ ਇਸ ਦੇ ਲਈ ਫਾਈਨਲ ਅਥਾਰਿਟੀ ਹੋਣਗੇ। ਕਿਉਂਕਿ ਮੈਂ ਇਸ ਮਤੇ ਦੇ ਹੱਕ ਵਿੱਚ ਹਾਂ ਕਿ ਅੱਜ ਦਾ ਜਿਹੜਾ ਜ਼ਮਾਨਾ ਹੈ, ਮਹਿੰਗਾਈ ਦਾ ਜ਼ਮਾਨਾ ਹੈ । ਐਵੇਂ ਕਹੀ ਜਾਣਾ ਕਿ ਇਹ ਵਧਾਉਣ ਦੇ ਨਾਲ ਲੋਕਾਂ ਵਿਚ ਰੌਲਾ ਪੈ ਜਾਵੇਗਾ, ਇਹ ਠੀਕ ਨਹੀਂ ਹੈ ਕਿਉਂਕਿ ਇੰਡੀਆ ਦੇ ਵਿੱਚ ਕੁਰੱਪਸ਼ਨ ਦਾ ਬੇਸ ਪਾਲੀਟਿਕਸ ਹੈ । ਜੇਕਰ ਇਕ ਮੈਂਬਰ ਦਾ ਖਰਚਾ ਪੂਰਾ ਨਹੀਂ ਹੋਵੇਗਾ ਤਾਂ ਉਸ ਦੀ ਸੈਕੰਡ ਸਟੇਜ ਇਹ ਹੋਵੇਗੀ ਕਿ ਉਹ ਕੁਰੱਪਸ਼ਨ ਕਰੇਗਾ । ਅਸੀਂ ਸਾਰਿਆਂ ਦੀ ਸਹਿਮਤੀ ਨਾਲ ਬੀ.ਏ.ਸੀ. ਦੀ ਮੀਟਿੰਗ ਵਿੱਚ ਇਹ ਫੈਸਲਾ ਕੀਤਾ ਸੀ। ਆਪਣੀ ਪਾਰਟੀ ਵਲੋਂ ਮੈਂ ਵੀ ਉਸ ਵਿਚ ਸ਼ਾਮਲ ਸੀ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਅਸੀਂ ਇਸ ਗੱਲ ਨਾਲ ਸਹਿਮਤ ਹਾਂ (ਥੰਪਿੰਗ) ਮੈਂ ਸਮਝਦਾ ਹਾਂ ਕਿ ਇਲੈਕਟਿਡ ਮੈਂਬਰਾਂ ਦੀ ਜਿਹੜੀ ਸੈਲਰੀ ਹੈ, ਉਹ ਵਧਾਉਣੀ ਚਾਹੀਦੀ ਹੈ ਤਾਂ ਕਿ ਕੁਰੱਪਸ਼ਨ ਨੂੰ ਘਟਾਇਆ ਜਾ ਸਕੇ। ਇਸ ਦੇ ਨਾਲ ਹੀ ਮੈਂ ਇਕ ਹੋਰ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਜਿਥੇ ਇਲੈਕਟਿਡ ਮੈਂਬਰਾਂ ਦੀ ਸੈਲਰੀ ਦਾ ਸਵਾਲ ਹੈ, ਉਥੇ ਉਨ੍ਹਾਂ ਦੇ ਸਟੇਟੱਸ ਦਾ ਸਵਾਲ ਵੀ ਹੈ। ਅਗਰ ਕਿਸੇ ਜਗ੍ਹਾ ਕਿਸੇ ਇਲੈਕਟਿਡ ਮੈਂਬਰ ਦੀ ਬੇਇਜ਼ਤੀ ਹੁੰਦੀ ਹੈ ਤਾਂ ਇਸ ਨੂੰ ਰੋਕਣ ਦਾ ਕੋਈ ਇੰਤਜ਼ਾਮ ਕਰਨਾ ਚਾਹੀਦਾ ਹੈ । ਇਸ ਦੇ ਵਾਸਤੇ ਸਾਰੇ ਅਧਿਕਾਰੀਆਂ ਨੂੰ ਇਕ ਸਰਕੂਲਰ ਜਾਰੀ ਹੋਣਾ ਚਾਹੀਦਾ ਹੈ ਤਾਂ ਕਿ ਇਲੈਕਟਿਡ ਮੈਂਬਰਾਂ ਦਾ ਪੂਰਾ ਮਾਣ-ਸਨਮਾਨ ਹੋ ਸਕੇ। ਸਮੂਹ ਅਫ਼ਸਰ ਜਾਂ ਹੋਰ ਸਬੰਧਤ ਅਧਿਕਾਰੀਆਂ ਜਾਂ ਜ਼ਿਲ੍ਹਿਆਂ ਦੇ ਐਸ.ਐਸ.ਪੀਜ਼ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਇਲੈਕਟਿਡ ਮੈਂਬਰਾਂ ਦਾ ਸਟੇਟੱਸ ਕੀ ਹੈ। ਮੈਂ ਇਕ ਹੋਰ ਸੁਝਾਅ ਵੀ ਦਿੱਤਾ ਸੀ। ਜਿਸ ਤਰ੍ਹਾਂ ਕਿਸੇ ਐਮ.ਪੀ. ਨੂੰ ਡਿਪਲੋਮੈਟਿਕ ਪਾਸਪੋਰਟ ਮਿਲਦਾ ਹੈ ਅਤੇ ਬਹੁਤ ਸਾਰੇ ਐਮ.ਪੀਜ਼. ਕੋਲ ਡਿਪਲੋਮੈਟਿਕ ਪਾਸਪੋਰਟ ਹਨ, ਉਸੇ ਤਰ੍ਹਾਂ ਹੀ ਅਸੈਂਬਲੀ ਦੀ ਤਰਫੋਂ ਐਮ.ਐਲ.ਏਜ਼. ਨੂੰ ਵੀ ਡਿਪਲੋਮੈਟਿਕ ਪਾਸਪੋਰਟ ਈਸ਼ੂ ਹੋਣਾ ਚਾਹੀਦਾ ਹੈ। ਜਿਥੋਂ ਤੱਕ ਖਰਚਾ ਘਟ ਕਰਨ ਦਾ ਸਵਾਲ ਹੈ, ਬਹੁਤ ਸਾਰੇ ਹੋਰ ਖਰਚੇ ਐਸੇ ਹਨ ਜਿਨ੍ਹਾਂ ਨੂੰ ਘਟਾਇਆ ਜਾ ਸਕਦਾ ਹੈ। ਜਿਸ ਤਰ੍ਹਾਂ ਕਿ ਬਹੁਤ ਸਾਰੇ ਪਿੰਡ ਪੱਧਰ ਦੇ ਲੀਡਰਾਂ ਜਾਂ ਹੋਰ ਐਸੇ ਵਿਅਕਤੀਆਂ ਨੂੰ ਜਿਪ-ਸੀਆਂ ਦਿੱਤੀਆਂ ਹੋਈਆਂ ਹਨ, ਉਨ੍ਹਾਂ ਕੋਲੋਂ ਉਹ ਜਿਪਸੀਆਂ ਵਿਦਡਰਾਅ ਕਰਕੇ ਵੀ ਖਰਚਾ ਘਟਾਇਆ ਜਾ ਸਕਦਾ ਹੈ। ਇਸੇ ਤਰ੍ਹਾਂ ਹੀ ਹੋਰ ਵੀ ਬਹੁਤ ਸਾਰੇ ਕਈ ਕੰਮ ਹਨ ਜਿਥੇ ਖਰਚਾ ਘਟਾਇਆ ਜਾ ਸਕਦਾ

[ਸ੍ਰੀ ਸਤਨਾਮ ਸਿੰਘ ਕੈਂਥ]

ਹੈ। ਇਕ ਮੈਂਬਰ ਨੂੰ ਜੇਕਰ 900 ਰੁਪਏ ਮਿਲਦੇ ਹਨ ਤਾਂ ਮੈਂ ਕਹਿੰਦਾ ਹਾਂ ਕਿ 15 ਦਿਨਾਂ ਦੇ ਅੰਦਰ ਅੰਦਰ 900 ਰੁਪਏ ਦਾ ਖਰਚਾ ਤਾਂ ਉਸ ਦਾ ਚਾਹ ਦਾ ਹੀ ਆ ਜਾਂਦਾ ਹੈ। ਇਸ ਕਰਕੇ ਇਹ ਠੀਕ ਨਹੀਂ ਕਿ ਐਵੇਂ ਹਿੱਚ ਕਰੀ ਜਾਓ ਕਿ ਪਤਾ ਨਹੀਂ ਲੋਕ ਸਾਨੂੰ ਕੀ ਕਹਿਣਗੇ। ਜਿਸ ਤਰ੍ਹਾਂ ਬੀ.ਏ.ਸੀ. ਦੀ ਮੀਟਿੰਗ ਵਿਚ ਫੈਸਲਾ ਹੋਇਆ ਸੀ, ਮੈਂ ਉਸ ਦੇ ਨਾਲ ਬਿਲਕੁਲ ਸਹਿਮਤ ਹਾਂ ਅਤੇ ਇਸ ਦੀ ਹਮਾਇਤ ਕਰਦਾ ਹਾਂ।

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ) : ਸਪੀਕਰ ਸਾਹਿਬ, ਮੈਂ ਬੀ.ਏ.ਸੀ. ਦੀ ਮੀਟਿੰਗ ਵਿਚ ਵੀ ਇਹ ਗੱਲ ਕਹੀ ਸੀ ਅਤੇ ਅੱਜ ਵੀ ਇਹੀ ਗੱਲ ਕਰਦਾ ਹਾਂ ਕਿ ਜਿਥੋਂ ਤੱਕ ਪੈਟਰੋਲ ਜਾਂ ਟੈਲੀਫੋਨ ਜਾਂ ਰੇਲ ਦੇ ਖਰਚੇ ਦਾ ਸਵਾਲ ਹੈ ਜਾਂ ਟੀ.ਏ. ਦੀ ਗੱਲ ਹੈ, ਉਸ ਹੱਦ ਤੱਕ ਇਹ ਅਮਾਊਂਟ ਵਧਾਉਣ ਵਿਚ ਕੋਈ ਆਪੱਤੀ ਨਹੀਂ। but it should not be a wind fall. ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅਲਾਊਂਸ ਸੈਲਰੀ ਵਿਚ ਨਹੀਂ ਗਿਣਿਆ ਜਾਂਦਾ। It is nowhere prescribed that it is the salary of the M. L. A. It is a compensatory allowance. ਜਿਥੋਂ ਤੱਕ ਸਟੇਟੱਸ ਦੀ ਗੱਲ ਹੈ, ਵਿਧਾਨ ਸਭਾ ਦਾ ਮੈਂਬਰ ਹੋਣਾ ਕੋਈ ਛੋਟੀ ਗੱਲ ਨਹੀਂ ਹੈ। Status in itself is above the salary. It is a very big status.

ਇਹ ਠੀਕ ਹੈ ਕਿ ਕਈ ਵਾਰੀ ਸਾਨੂੰ ਚੋਟ ਲਗਦੀ ਹੈ। ਕਈ ਵਾਰ ਪ੍ਰਸ਼ਾਸਨ ਵਲੋਂ ਅਤੇ ਕਈ ਵਾਰੀ ਸਾਡੀਆਂ ਆਪਣੀਆਂ ਗਲਤੀਆਂ ਨਾਲ ਸਾਨੂੰ ਚੋਟ ਲਗਦੀ ਹੈ। ਇਸ ਸਬੰਧ ਵਿਚ ਕੁਝ ਜ਼ਿੰਮੇਵਾਰੀ ਸਰਕਾਰੀ ਅਧਿਕਾਰੀਆਂ ਦੀ ਹੈ ਅਤੇ ਕੁਝ ਸਾਡੀ ਵੀ ਹੈ। ਮੈਂ ਸਮਝਦਾ ਹਾਂ ਕਿ ਇਹ ਬਿਲ ਇਕ ਵਿੰਡਫਾਲ ਹੈ ਔਰ ਲੋਕ ਸਾਨੂੰ ਕਹਿਣਗੇ ਕਿ ਅਸੀਂ ਲੋਕਾਂ ਦੀ ਗੱਲ ਲੈ ਕੇ ਨਹੀਂ ਚਲੇ, ਆਪਣੀ ਹੀ ਗੱਲ ਲੈ ਕੇ ਚੱਲੇ ਹਾਂ। ਵਿੱਤ ਮੰਤਰੀ ਸਾਹਿਬ ਹਮੇਸ਼ਾਂ ਕਹਿਣਗੇ ਕਿ ਮੇਰੇ ਕੋਲ ਫੰਡਜ਼ ਦੀ ਘਾਟ ਹੈ ਪਰ ਇਸ ਵਾਰ ਉਨ੍ਹਾਂ ਦਾ ਵੀ ਕੋਈ ਰਿਐਕਸ਼ਨ ਨਹੀਂ ਆਇਆ। I find him the happiest man while allowing this expenditure. ਇਸ ਦੇ ਵਿਚ ਕੋਈ ਵਿੰਡਫਾਲ ਨਹੀਂ ਹੋਣਾ ਚਾਹੀਦਾ। ਇਸ ਲਈ ਇਸਨੂੰ ਥੋੜ੍ਹਾ ਜਿਹਾ ਰਿਵੀਊ ਕਰਨਾ ਚਾਹੀਦਾ ਹੈ ਅਤੇ ਇਸ ਨੂੰ ਰੀਜ਼ਨੇਬਲ ਕਰਨਾ ਚਾਹੀਦਾ ਹੈ।

**ਸੰਸਦੀ ਮਾਮਲਿਆਂ ਦੇ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਜੋ ਮਾਨਯੋਗ ਮੈਂਬਰ ਸਾਹਿਬਾਨ ਨੇ ਅਤੇ ਖਾਸ ਕਰਕੇ ਸ੍ਰੀਮਤੀ ਵਿਮਲਾਂ ਡਾਂਗ ਨੇ ਕਿਹਾ ਹੈ ਕਿ ਪੰਜਾਬ ਵਾਸਤੇ, ਇਸ ਦੀ ਡਿਵੈਲਪਮੈਂਟ ਵਾਸਤੇ ਪੈਸਾ ਨਹੀਂ ਹੈ, ਮੈਂ ਇਸ ਦਾ ਖੰਡਨ ਕਰਦਾ ਹਾਂ ...........(ਵਿਘਨ)

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ............... ।

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ ਬੋਲ ਰਹੇ ਹਨ, ਇਸ ਕਰਕੇ ਤੁਸੀਂ ਬੈਠ ਜਾਓ। Please resume your seat. I have called upon Sardar Umrao Singh. Please sit down.

**ਸੰਸਦੀ ਮਾਮਲਿਆਂ ਦੇ ਮੰਤਰੀ** : ਜਿਹੜਾ ਸਾਡਾ ਪਲੈਨਿੰਗ ਦਾ ਬਜਟ ਹੈ, ਡਿਸਟ੍ਰਿਕਟ ਪਲੈਨਿੰਗ ਬੋਰਡਜ਼ ਜਾਂ ਡਿਵੈਲਪਮੈਂਟ ਕਮੇਟੀਜ਼, ਜਿਨ੍ਹਾਂ ਦੇ ਐਮ.ਐਲ.ਏਜ਼. ਵੀ ਆਪਣੇ ਜ਼ਿਲ੍ਹੇ ਦੇ ਮੈਂਬਰ ਹਨ; ਨੂੰ ਯੂਟੇਲਾਈਜ਼ ਕਰਨ ਵਾਸਤੇ 360 ਕਰੋੜ ਰੁਪਏ ਸਾਰਿਆਂ ਜ਼ਿਲ੍ਹਿਆਂ ਨੂੰ ਐਫ.ਐਮ. ਸਾਹਿਬ ਨੇ ਦਿੱਤੇ ਹਨ। ਮੈਂ ਸਮਝਦਾ ਹਾਂ ਕਿ ਇਹ ਇਕ ਰਿਕਾਰਡ ਹੈ। ਅਗਲੇ ਸਾਲ ਹੋਰ ਜ਼ਿਆਦਾ ਰਕਮ ਦੇਣ ਵਾਸਤੇ ਇਹ ਸੋਚ ਰਹੇ ਹਨ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ :-.........

ਏਥੇ ਹਾਊਸ ਵਿੱਚ ਕਿਹਾ ਗਿਆ ਹੈ ਕਿ ਪੰਜਾਬ ਵਿੱਚ ਡਿਵੈਲਪਮੈਂਟ ਦਾ ਕੰਮ ਨਹੀਂ ਹੋ ਰਿਹਾ ਕਿਉਂਕਿ ਪੈਸਾ ਨਹੀਂ ਹੈ। ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਬਹੁਤ ਡਿਵੈਲਪਮੈਂਟ ਕੀਤੀ ਹੈ ਔਰ ਹੋਰ ਵੀ ਕਰਨੀ ਹੈ। ਦੂਸਰੇ ਪਾਸੇ ਭਾਵੇਂ ਸੰਕੋਚ ਹੋ ਜਾਵੇ ਪਰ ਪੰਜਾਬ ਦੀ ਡਿਵੈਲਪਮੈਂਟ ਅਸੀਂ ਰੁਕਣ ਨਹੀਂ ਦੇਣੀ। ਜਿਥੋਂ ਤੱਕ ਮੇਰੇ ਫਾਜ਼ਲ ਦੋਸਤ ਨੇ ਕਿਹਾ ਹੈ ਕਿ ਸੈਲਰੀਜ਼ ਬਹੁਤ ਵਧਾ ਦਿੱਤੀਆਂ ਗਈਆਂ ਹਨ ਐਸੀ ਕੋਈ ਗਲ ਨਹੀਂ ਹੈ ਔਰ ਮੈਂ ਸਮਝਦਾ ਹਾਂ ਕਿ ਉਹ ਵਕੀਲ ਵੀ ਹਨ ਜਿੱਥੋਂ ਤੱਕ ਕੰਪਨਸੇਟਰੀ ਅਲਾਊਂਸ ਦਾ ਸਬੰਧ ਹੈ ਉਹ ਪਹਿਲਾਂ 900 ਰੁਪਏ ਪ੍ਰਤੀ ਮਹੀਨਾ ਸੀ ਉਹ ਅਸੀਂ ਹੁਣ ਵਧਾ ਕੇ 1,000 ਰੁਪਏ ਕਰ ਦਿੱਤਾ ਹੈ। ਇਹ ਕੇਵਲ ਰਾਊਂਡ ਫਿਗਰ ਕਰਨ ਵਾਲੀ ਗੱਲ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਪਹਿਲੀ ਵਾਰੀ 1957 ਵਿੱਚ ਐਮ.ਐਲ.ਏ. ਬਣ ਕੇ ਆਇਆ ਸੀ ਉਦੋਂ ਅਸੀਂ ਬਾਕੀ ਸਮੇਂ ਦੇ ਵਿੱਚ ਵਕਾਲਤ ਵੀ ਕਰ ਲੈਂਦੇ ਸੀ ਅਤੇ ਹੋਰ ਵੀ ਕੰਮ ਕਰ ਲੈਂਦੇ ਸੀ। ਹੁਣ ਸਾਡੇ ਜਿੰਨੇ ਵੀ ਸਾਥੀ ਐਮ.ਐਲ ਏ. ਹਨ ਉਹ ਹੋਰ ਕੋਈ ਕੰਮ ਨਹੀਂ ਕਰ ਸਕਦੇ ਕਿਉਂਕਿ ਹੁਣ ਐਮ,ਐਲ.ਏਜ਼ ਦਾ ਕੰਮ ਹੋਲ ਟਾਈਮ ਹੋ ਗਿਆ ਹੈ ਇਸ ਗੱਲ ਨਾਲ ਮੇਰੇ ਸਾਰੇ ਐਮ.ਐਲ.ਏਜ਼ ਸਾਥੀ ਸਹਿਮਤ ਹੋਣਗੇ ਉਹ ਨਾ ਹੁਣ ਵਕਾਲਤ, ਨਾ ਜ਼ਿਮੀਦਾਰਾ ਕਰ ਸਕਦੇ ਹਨ ਅਤੇ ਨਾ ਹੀ ਕੋਈ ਹੋਰ ਕੰਮ। ਉਨ੍ਹਾਂ ਦੀਆਂ ਹੋਰ ਜ਼ਿੰਮੇਵਾਰੀਆਂ ਬਹੁਤ ਵੱਧ ਗਈਆਂ ਹਨ। ਏਸੇ ਤਰ੍ਹਾਂ ਹੀ ਸਾਡੇ ਸੀ.ਐਮ. ਸਾਹਿਬ, ਸਾਰੇ ਮਨਿਸਟਰ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਕੋਲ ਲੋਕਾਂ ਦੇ ਬਹੁਤ ਕੰਮ ਹੋ ਗਏ ਹਨ। ਜੇ ਤੁਸੀਂ ਸਵੇਰ ਨੂੰ ਸੀ.ਐਮ. ਸਾਹਿਬ ਦੀ ਕੋਠੀ ਜਾ ਕੇ ਦੇਖੋ ਤਾਂ ਉਥੇ ਬਹੁਤ ਰਸ਼ ਹੁੰਦਾ ਹੈ। ਅਸੀਂ ਸਿਰਫ ਇਹ ਪਰਬੰਧ ਕੀਤਾ ਹੈ ਕਿ ਮੈਂਬਰ ਸਾਹਿਬਾਨ ਕਮ ਅਜ਼ ਕਮ ਆਪਣਾ ਗੁਜ਼ਾਰਾ ਚਲਾ ਸਕਣ ਔਰ ਲੋਕਾਂ ਦੀ ਸੇਵਾ ਕਰ ਸਕਣ । ਲੋਕਾਂ ਦੀ ਸੇਵਾ ਉਹ ਤਾਂ ਹੀ ਕਰ ਸਕਣਗੇ ਜੇ ਉਨ੍ਹਾਂ ਕੋਲ ਟਾਈਮ ਹੋਵੇਗਾ, ਨਹੀਂ ਤਾਂ ਉਹ ਆਪਣੇ ਕੰਮਾਂ ਲਈ ਹੀ ਤਰੇ ਫਿਰਨਗੇ। ਜਿੰਨਾ ਚਿਰ ਅਸੀਂ ਸਾਰੇ ਇਕੱਠੇ ਹੋ ਕੇ ਕੋਸ਼ਿਸ਼ ਨਹੀਂ ਕਰਾਂਗੇ ਪੰਜਾਬ ਵਿੱਚ ਸ਼ਾਂਤੀ ਬਹਾਲ ਕਰਨ ਲਈ, ਉਨਾਂ ਚਿਰ ਇਹ ਹਾਲਾਤ ਵਿਗੜੇ ਰਹਿਣਗੇ। ਮੁੱਖ ਮੰਤਰੀ ਜੀ ਨੇ ਹਰ ਪਾਰਟੀ ਦੇ ਮੈਂਬਰ ਸਾਹਿਬਾਨ ਨੂੰ ਉਹੀ ਫੈਸਲਿਟੀਜ਼ ਦਿੱਤੀਆਂ ਹਨ ਜੋ ਸਾਡੇ ਗੌਰਮਿੰਟ ਸਾਈਡ ਦੇ ਐਮ.ਐਲ.ਏਜ਼ ਨੂੰ ਹਨ। ਕਈ ਵਾਰੀ ਤਾਂ ਸਾਡੇ ਮੈਂਬਰ ਸਾਹਿਬਾਨ ਵਲੋਂ ਇਹ ਵੀ ਕਿਹਾਂ ਜਾਂਦਾ ਹੈ ਕਿ ਸੀ.ਐਮ. ਸਾਹਿਬ ਆਪੋਜੀਸ਼ਨ ਵਾਸਤੇ ਜ਼ਿਆਦਾ ਲਿਬਰਲ ਹਨ ਇਸ ਤਰ੍ਹਾਂ ਇਹ ਕੋਈ ਸੈਲਰੀ ਨਹੀਂ ਵਧਾਈ ਗਈ। ਇਹ ਤਾਂ ਮੈਂਬਰ ਸਾਹਿਬਾਨ ਦਾ ਇਜ਼ਤ ਮਾਣ ਵਧਾਉਣ ਵਾਲੀ ਗੱਲ ਹੈ। ਇਜ਼ਤ ਮਾਣ ਵਧਾਉਣ ਦਾ ਇਹ ਵੀ ਇਕ ਸਾਧਨ ਹੈ। ਕਾਂਸਟੀਚੂਐਂਸੀ ਅਲਾਊਂਸ 1,1 00 ਰੁਪਏ ਤੋਂ ਵਧਾ ਕੇ 2,000 ਰੁਪਏ ਕੀਤਾ ਗਿਆ ਹੈ। ਇਸ ਵਿੱਚ ਪੋਸਟਲ ਖਰਚਾ ਵੀ ਆਉਂਦਾ ਹੈ ਅਤੇ ਸੈਕਰੀਟੇਰੀਅਲ ਸਰਵਿਸ ਵੀ ਆਉਂਦੀ ਹੈ। ਦੋ ਹਜ਼ਾਰ ਰੁਪਏ ਵਿੱਚ ਤਾਂ ਅੱਜ ਕੱਲ੍ਹ ਕੋਈ ਕਲਰਕ ਵੀਂ ਨਹੀਂ ਮਿਲਦਾ। ਜੇ ਕਰ ਕਿਸੇ ਐਮ.ਐਲ. ਏ. ਨੇ ਕੋਈ ਟਾਈਪਿਸਟ ਹੀ ਰਖਣਾ ਹੋਵੇ ਤਾਂ 2,000 ਤੋਂ ਘੱਟ ਨਹੀਂ ਮਿਲਦਾ। ਪਹਿਲਾਂ ਇਹ ਅਲਾਊਂਸ 1100 ਰੁਪਏ ਸੀ। ਹੁਣ ਪੋਸਟਿਲ ਚਾਰਜਿਜ਼ ਵੀ ਬਹੁਤ ਵੱਧ ਗਏ ਹਨ, ਕਈ ਗੁਣਾ ਹੋ ਗਏ ਹਨ। ਅਗਰ ਕੋਈ ਮੈਂਬਰ ਹੀ ਆਪਣੀ ਸਪੀਚ ਅਪਣੇ ਹਲਕੇ ਵਿੱਚ ਜਾਂ ਹਲਕੇ ਦੇ ਪਿੰਡਾਂ ਦੇ ਪੰਚਾਂ, ਸਰਪੰਚਾਂ ਨੂੰ ਭੇਜਣੀਚਾਹੇ ਤਾਂ ਕਾਫੀ ਖਰਚਾ ਆ ਜਾਂਦਾ ਹੈ। ਇਸ ਲਈ ਇਹ ਜਿਹੜਾ ਛੋਟਾ ਮੋਟਾ ਵਾਧਾ ਕੀਤਾ ਗਿਆ ਹੈ ਇਹ ਕੋਈ ਬਹੁਤ ਜ਼ਿਆਦਾ ਨਹੀਂ ਹੈ। ਇਹ ਜਿਹੜਾ ਟੀ.ਏ. ਹੈ ਇਹ ਪਹਿਲਾਂ 20,000 ਕਿਲੋਮੀਟਰ ਸੀ ਔਰ ਇਸ ਦਾ ਕਿਸੇ ਨਾ ਕਿਸੇ ਰੂਪ ਵਿਚ ਮਿਸ ਯੂਜ਼ ਵੀ ਹੁੰਦਾ ਸੀ। ਸਰਕਾਰ ਨੂੰ ਮੈਂਬਰਾਂ ਦੀ ਕੁੱਲ ਗਿਣਤੀ ਦਾ 20 ਨਾਲ ਗੁਣਾਂ ਕਰਕੇ ਰੇਲਵੇ ਵਾਲਿਆਂ ਨੂੰ ਰੇਲਵੇ ਕੂਪਨ ਲੈਣ ਵਾਸਤੇ ਪੈਸੇ ਜਮ੍ਹਾਂ ਕਰਵਾਉਣੇ ਪੈਂਦੇ ਸਨ ਔਰ ਇਸ ਦੇ ਬਦਲੇ ਜਿਹੜੇ ਸਾਨੂੰ ਰੇਲਵੇ ਕੂਪਨ ਮਿਲਦੇ ਸਨ ਉਹ ਕਈ ਵਾਰੀ ਪੂਰੇ ਨਹੀਂ ਵਰਤੇ ਜਾਂਦੇ ਸਨ ਜਿਸ ਕਾਰਨ ਉਹ ਬੱਚ ਜਾਂਦੇ ਸਨ ਅਤੇ ਇਨ੍ਹਾਂ ਬਚੇ ਹੋਏ ਕੂਪਨਾਂ ਦੇ ਰੇਲਵੇ ਵਾਲੇ ਕੋਈ ਪੈਸੇ

[ਸੰਸਦੀ ਮਾਮਲਿਆਂ ਦੇ ਮੰਤਰੀ]

ਵਾਪਸ ਨਹੀਂ ਕਰਦੇ। ਅਸੀਂ ਇਹ ਸਾਰੇ ਸਿਸਟਮ ਨੂੰ ਸਿੰਪਲੀਫਾਈ ਕੀਤਾ ਹੈ । ਹੁਣ ਕੋਈ ਵੀ ਮੈਂਬਰ ਬਾਈ ਏਅਰ ਸਫ਼ਰ ਕਰੇ ਜਾਂ ਟ੍ਰੇਨ ਵਿੱਚ ਸਫਰ ਕਰੇ ਚਾਹੇ ਆਪਣੀ ਕਾਰ ਰਾਹੀਂ ਸਫ਼ਰ ਕਰੇ ਉਹ ਅਸੰਬਲੀ ਵਿਚ ਆ ਕੇ ਆਪਣਾ ਬਿਲ ਦੇ ਦੇਵੇ ਔਰ ਆਪਣੇ ਪੈਸੇ ਲੈ ਲਵੇ। ਇਸ ਦਾ ਪਤਾ ਨਹੀਂ ਕਿਸ ਨੇ ਕਿੰਨਾ ਲੈਣਾ ਹੈ ਪਰ ਇਸ ਲਈ ਅਸੀਂ ਅਪਰ ਲਿਮਿਟ ਲਗਾ ਦਿੱਤੀ ਹੈ। ਮੈਂ ਨਹੀਂ ਸਮਝਦਾ ਕਿ ਇਸ ਨਾਲ ਵਿੱਤੀ ਨੁਕਸਾਨ ਹੋਵੇਗਾ । ਇਹ ਚੀਜ਼ ਬਾਕੀ ਸਟੇਟਸ ਵਿੱਚ ਵੀ ਹੈ। ਇਸ ਤੋਂ ਇਲਾਵਾ, ਸਪੀਕਰ, ਸਾਹਿਬ, ਟੈਲੀਫੂਨ ਦਾ ਪਹਿਲਾਂ 600 ਰੁਪਏ ਹੈ। ਮੈਂ ਨਹੀਂ ਸਮਝਦਾ ਕਿ 600 ਰੁਪਏ ਅੱਜ ਕੱਲ੍ਹ ਕਿਸੇ ਮੈਂਬਰ ਦਾ ਬਿਲ ਨਹੀਂ ਆਉਂਦਾ ਹੋਵੇਗਾ। ਮੇਰਾ ਖਿਆਲ ਹੈ ਕਿ ਜੇ ਮੈਂ ਇਹ ਚੀਜ਼ਾਂ ਏਥੇ ਨਾ ਲਿਆਉਂਦਾ ਤਾਂ ਮੈਨੂੰ ਮੈਂਬਰਾਂ ਨੇ ਬਾਹਰ ਵੀ ਨਹੀਂ ਸੀ ਨਿਕਲਣ ਦੇਣਾ (ਹਾਸਾ) ਸਪੀਕਰ ਸਾਹਿਬ, ਤੁਹਾਡੇ ਹੁਕਮ ਨਾਲ ਹੀ, ਕਿਉਂਕਿ ਇਹ ਜਨਰਲ ਪਰਪੱਜ਼ ਕਮੇਟੀ ਦੀਆਂ ਰਿਕਮੈਂਡੇਸ਼ਨਜ਼ ਸਨ ਉਸ ਮੁਤਾਬਿਕ ਹੀ ਇਹ ਬਿਲ ਏਥੇ ਲਿਆਂਦਾ ਗਿਆ ਹੈ। ਇਸ ਅਨੁਸਾਰ ਮਨਿਸਟਰਾਂ ਨੂੰ ਔਰ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਇਕੋ ਜਿਹੇ ਸਟੇਟੱਸ ਦਿੱਤੇ ਗਏ ਹਨ ਅਤੇ ਸੇਮ ਫੇਸਿਲਟੀਜ਼ ਦਿੱਤੀਆਂ ਹਨ ਤਾਂ ਕਿ ਕਿਸੇ ਕਿਸਮ ਦਾ ਕੋਈ ਫਰਕ ਨਾ ਰਹੇ। ਕਿਸੇ ਮਨਿਸਟਰ, ਡਿਪਟੀ ਮਨਿਸਟਰ ਜਾਂ ਸੀ.ਐਮ. ਦੀ ਤਨਖਾਹ ਨਹੀਂ ਵਧਾਈ। ਉਹੀ ਢਾਈ ਹਜ਼ਾਰ ਰੁਪਏ ਮਿਲਦੀ ਹੈ। ਸੀ.ਐਮ. ਸਾਹਿਬ ਨੂੰ ਅਸੀਂ ਮਖੌਲ ਕਰਦੇ ਹੁੰਦੇ ਹਾਂ ਕਿ ਇਨ੍ਹਾਂ ਪਾਸ ਇਤਨੇ ਗੈਸਟ ਆਉਂਦੇ ਹਨ, ਇਤਨੇ ਪੈਸਿਆਂ ਨਾਲ ਤਾਂ ਚਾਹ ਪਿਆਉਣੀ ਵੀ ਮੁਸ਼ਕਲ ਹੈ। ਤੁਸੀਂ ਆਪ ਹੀ ਅੰਦਾਜ਼ਾ ਲਾ ਕੇ ਦੇਖ ਲਓ। ਅਸੀਂ ਚਾਹੁੰਦੇ ਹਾਂ ਕਿ ਐਮ.ਐਲ.ਏਜ਼ ਔਰ ਮਨਿਸਟਰ ਸਾਹਿਬਾਨ ਦੀ ਵਰਕਿੰਗ ਵਿੱਚ, ਫੰਕਸ਼ਨਿੰਗ ਵਿੱਚ ਜਿੰਨੀ ਵੀ ਮਦਦ ਕੀਤੀ ਜਾਵੇ ਥੋੜੀ ਹੈ। ਇਸ ਲਈ ਇਹ ਇਨਕਰੀਜ਼ ਕੋਈ ਬਹੁਤੀ ਇਨਕਰੀਜ਼ ਨਹੀਂ ਹੈ। ਪੰਜਾਬ ਦੀਆਂ ਪਹਿਲਾਂ ਟਰੈਡੀਸ਼ਨਜ਼ ਰਹੀਆਂ ਹਨ ਕਿ ਪੰਜਾਬ ਦਾ ਐਮ.ਐਲ.ਏ. ਜ਼ਿਆਦਾ ਲੈਂਦਾ ਰਿਹਾ ਹੈ। ਹੁਣ ਪਾਰਲੀਆਮੈਂਟ ਅਤੇ ਹੋਰ ਕਈ ਸੂਬੇ ਪੰਜਾਬ ਨਾਲੋਂ ਅੱਗੇ ਜਾ ਰਹੇ ਹਨ ਅਤੇ ਸਾਨੂੰ ਕੋਸ਼ਿਸ਼ ਕਰਕੇ ਉਨ੍ਹਾਂ ਦੇ ਨਾਲ ਰਲਣਾ ਪੈਂਦਾ ਹੈ। ਬਹੁਤ ਸਾਰੇ ਮੈਂਬਰ ਇੰਗਲੈਂਡ ਵੀ ਗਏ ਹੋਣਗੇ ਉਨ੍ਹਾਂ ਨੂੰ ਪਤਾ ਹੋਵੇਗਾ ਕਿ ਉਥੇ 'ਹਾਊਸ ਆਫ ਕਾਮਨਜ਼' ਦੇ ਮੈਂਬਰਾਂ ਨੂੰ ਕੀ ਕੀ ਫੈਸਿਲਟੀਜ਼ ਹਨ। ਸਾਬਕਾ ਐਮ.ਐਲ.ਏਜ਼ ਨੂੰ ਪਹਿਲਾਂ 500 ਰੁਪਿਆ ਪੈਨਸ਼ਨ ਮਿਲਦੀ ਸੀ ਹੁਣ ਜੇ 1,000 ਰੁਪਏ ਕਰ ਦਿੱਤੀ ਹੈ ਤਾਂ ਕੀ ਤਲਵਾਰ ਮਾਰ ਲਈ ਹੈ, ਬਹੁਤ ਜਾਇਜ਼ ਜਿਹੀ ਵਧਾਈ ਹੈ। ਕੋਈ ਮੈਂਬਰ 5 ਸਾਲ ਰਿਹਾ ਹੈ ਅਤੇ ਕੋਈ 10 ਸਾਲ ਰਿਹਾ ਹੁੰਦਾ ਹੈ। ਜਿਹੜੇ ਟੈਰੋਰਿਸਟ ਤੋਂ ਅਫੈਕਟਿਡ ਸਾਬਕਾ ਐਮ.ਐਲ.ਏਜ਼ ਹਨ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਮਦਦ ਕਰਨਾ ਵੀ ਸਾਡਾ ਫਰਜ਼ ਬਣ ਜਾਂਦਾ ਹੈ। ਇਸ ਤਰ੍ਹਾਂ ਦੀ ਆਫ਼ਤ ਕਿਸੇ ਤੇ ਵੀ ਆ ਸਕਦੀ ਹੈ। ਸੋ ਹਾਊਸ ਦਾ ਫਰਜ਼ ਬਣਦਾ ਹੈ ਕਿ ਉਨ੍ਹਾਂ ਦੀ ਥੋੜ੍ਹੀ ਬਹੁਤ ਮਦਦ ਕਰੀਏ। ਟਰੈਵਲਿੰਗ ਦੇ ਰੂਲਜ਼ ਵੱਖਰੇ ਹਨ ਉਨ੍ਹਾਂ ਨੂੰ ਵੱਖਰੇ ਤੌਰ ਤੇ ਸੋਧ ਕਰਕੇ ਵਧਾਇਆ ਜਾਵੇਗਾ। ਹੋਰ ਜਿਹੜੀਆਂ ਫੇਸਿਲਿਟੀਜ਼ ਵਧਾਈਆਂ ਗਈਆਂ ਹਨ ਉਨ੍ਹਾਂ ਵਿੱਚ ਕੌਂਸਟੀਚਿਊਐਂਸੀ ਅਲਾਊਂਸ, ਡੀ.ਏ. ਆਦਿ ਵਿੱਚ ਜੋ ਥੋੜ੍ਹਾ ਬਹੁਤ ਵਾਧਾ, ਆਪਦੇ ਹੁਕਮਾਂ ਨਾਲ ਅਤੇ ਜਨਰਲ ਪਰਪਜ ਕਮੇਟੀ ਦੀਆਂ ਸਿਫਾਰਸ਼ਾਂ ਅਨੁਸਾਰ ਕੀਤਾ ਗਿਆ ਹੈ ਉਸ ਨੂੰ ਯੂਨਾਨੀਮਿਸਲੀ ਪਾਸ ਕਰਨਾ ਚਾਹੀਦਾ ਹੈ (ਇਕ ਅਵਾਜ਼: ਇਹ ਤਾਂ ਤੁਸੀਂ ਜ਼ਰੂਰ ਹੀ ਵਧਾਉਣੇ ਹਨ) ਅਸੀਂ ਇਹ ਤੁਹਾਡੇ ਤੇ ਫੋਰਸ ਨਹੀਂ ਕਰਾਂਗੇ। ਬੇਸ਼ਕ ਤੁਸੀਂ ਨਾ ਲੈਣਾ। ਅਸੀਂ ਤੁਹਾਡਾ ਧੰਨਵਾਦ ਦਾ ਮਤਾ ਪਾਸ ਕਰ ਦੇਵਾਂਗੇ। ਇਹ ਕੋਈ ਕੰਪਲਸ਼ਨ ਨਹੀਂ ਹੋਵੇਗੀ। (ਥੰਪਿੰਗ) ਸਪੀਕਰ ਸਾਹਿਬ ਇਸ ਨਾਲ ਪੰਜਾਬ ਦੇ ਲੋਕਾਂ ਤੇ ਕੋਈ ਬਹੁਤਾ ਭਾਰ ਵੀ ਨਹੀਂ ਪਵੇਗਾ। ਮੈਂ ਫਿਰ ਬੇਨਤੀ ਕਰਾਂਗਾ ਕਿ ਇਸ ਬਿੱਲ ਨੂੰ ਹਾਊਸ ਵੱਲੋਂ ਯੂਨਾਨੀਮਸਲੀ ਪਾਸ ਕਰਨਾ ਚਾਹੀਦਾ ਹੈ ।

**Mr. Speaker :** Question is—

That the Punjab State Legislature Officers, Ministers and Member' Salaries, Allowances and Facilities Laws (Amendment) Bill be taken into consideration at once.

*The motion was carried.*

**Mr. Speaker:** Now the House will proceed to consider the Bill Clause by Clause.

**Sub-Clause (2) of Clause 1**

**Mr. Speaker :** Question is—

That Sub-Clause (2) of Clause 1 stands part of the Bill.

**The Motion was carried.**

**Mr. Speaker:** If the House agrees, Clause 2, Clause 3, Clause 4, Clause 5, Clause 6 and Clause 7 of the Bill be put to the vote of the House together.

(Voices: Yes, Yes.)

**Clause 2, Clause 3, Clause 4, Clause 5, Clause 6 and Clause 7.**

**Mr. Speaker :** Question is—

That Clause 2, Clause 3, Clause 4, Clause 5, Clause 6 and Clause 7 stand part of the Bill.

*The Motion was carried*

**Clause 8**

**Mr. Speaker:** There is an amendment to Clause 8.

Sardar Umrao Singh to move the amendment.

**Minister for Parliamentary Affairs (Sardar Umrao Singh):** Sir, I beg to move—

That the word "in Clause (iv)' Occuring at the beginning of line 4, be deleted.

**Mr. Speaker :** Motion moved—

That the word "in Clause (iv)" occuring at the beginning of line 4, be deleted.

**Mr. Speaker :** Question is—

That the word "in Clause (iv)" occuring at the beginning of line 4, be deleted.

*The Motion was carried.*

**Mr. Speaker :** Question is—

That Clause 8, as amended, stands part of the Bill.

*The Motion was carried*

**Mr. Speaker :** If the House agrees, Clause 9, Clause 10, Clause 11, Clause 12, Clause 13, Clause 14, Clause 15, Clause 16, Clause 17, Clause 18 and Clause 19 of the Bill be put to the vote of the House together.

(Voices : yes, yes).

**Clause 9, Clause 10, Clause 11, Clause 12, Clause 13, Clause 14, Clause 15, Clause 16, Clause 17, Clause 18 and Clause 19**

**Mr. Speaker :** Question is—

That Clause 9, Clause 10, Clause 11, Clause 12, Clause 13, Clause 14, Clause 15, Clause 16, Clause 17, Clause 18 and Clause 19 stand part of the Bill.

*The Motion was carried*

**Clause 20**

**Mr. Speaker :** There is an amendment to Clause 20.

Sardar Umrao Singh to move the amendment.

**Minister for Parliamentary Affairs** (Sardar Umrao Singh): Sir. I beg to move—

That in line 1 after the words "in section 5-A," the words "in sub-section (1), in the proviso," be added.

**Mr. Speaker.** Motion moved—

That in line 1 after the words "in section 5-A," the words "in sub-section (1), in the proviso," be added.

**Mr. Speaker :** Question is—

That in line 1 after the words "in section 5-A," the words "in sub-section (1), in the proviso," be added.

*The Motion was carried*

**Mr. Speaker:** Question is—

That Clause 20, as amended, stand part of the Bill.

*The Motion was carried*

**Mr. Speaker:** If the House agrees, Clause 21, Clause 22, Clause 23, Clause 24, Clause 25, Clause 26 and Clause 27 be put to the vote of the House together.

(Voices: yes, yes).

**Clause 21, Clause 22, Clause 23, Clause 24, Clause 25, Clause 26 and Clause 27**

**Mr. Speaker :** Question is—

That Clause 21, Clause 22, Clause 23, Clause 24, Clause 25, Clause 26 and Clause 27 stand part of the Bill.

*The Motion was carried*

**Clause 28**

**Mr. Speaker :** There is an amendment to Clause 28. Sardar Umrao Singh to move the amendment.

**Minister for Parliamentary Affairs (Sardar Umrao Singh):** Sir, I beg to move—

That in line 3 after the words "for travelling concession" the words "and constituency, secretarial and postal facilities allowance" be inserted.

**Mr. Speaker:** Motion moved—

That in line 3 after the words "for travelling concession" the words "and constituency, secretarial and postal facilities allowance" be inserted.

**Mr. Speaker :** Question is—

That in line 3 after the words " for travelling concession" the words "and constituency, secretarial and postal facilities allowance " be inserted.

*The Motion was carried.*

**Mr. Speaker :** Question is—

That Clause 28, as amended, stand part of the Bill.

*The Motion was carried.*

**Sub-Clause (1) of Clause 1**

**Mr. Speaker :** Question is—

That Sub-Clause (1) of Clause 1 stands part of the Bill.

*The Motion was carried.*

**Title**

**Mr. Speaker :** Question is—

That title be the Title of the Bill.

*The Motion was carried.*

**Minister for Parliamentary Affairs (Sardar Umrao Singh):** Sir, I beg to move—

That the Punjab State Legislature Officers, Ministers and Members' Salaries, Allowances and Facilities Laws (Amendment) Bill, as amended, be passed.

**Mr. Speaker :** Motion moved—

That the Punjab State Legislature Officers, Ministers and Members' Salaries, Allowances and Facilities Laws (Amendment) Bill, as amended , be passed.

**Mr. Speaker :** Question is—

That the Punjab State Legislature Officers, Ministers and Members' Salaries, Allowances and Facilities Laws (Amendment) Bill, as amended, be passed.

*The Motion was carried unanimously.*

**Mr. Speaker :** The House stands adjourned *sine die**.

*(The Sabha then adjourned* sine-die.)*

*1.10 P.M.

4655PVS—305—Govt. Press, (U.T.), Chd.

# Punjab Vidhan Sabha
# Debates

*15th July, 1992*

**ANNEXURE**

**Vol. II—No. 3**

OFFICIAL REPORT

CONTENTS

*Wednesday, the 15th July, 1992*




Punjab Vidhan Sabha Secretariat, Chandigarh,

Price Rs : Rs 22 50

## PUNJAB VIDHAN SABHA

*Wednesday, the 15th July, 1992*

## ANNEXURE

*This Annexure contains Unstarred Questions (Converted as such from being Starred Questions) and Answers for the meeting dated 15th July, 1992.*

---

UNSTARRED QUESTIONS (CONVERTED AS SUCH FROM BEING STARRED QUESTIONS) AND ANSWERS FOR THE 15TH JULY, 1992.

### Travelling Allowance of Ministers

*277. (C.U.) **Sardar Ajaib Singh Raunta** : Will the Chief Minister be pleased to state the Minister-wise and month-wise details of the travelling allowance drawn by the Ministers from March, 1992 to date ?

**ਸਰਦਾਰ ਬੇਅੰਤ ਸਿੰਘ** : ਹਾਂ ਜੀ, ਮੰਤਰੀ ਸਾਹਿਬਾਨਾਂ ਵੱਲੋਂ ਮਾਰਚ, **1992** ਤੋਂ ਹੁਣ ਤੱਕ ਪ੍ਰਾਪਤ ਕੀਤੇ ਗਏ ਸਫਰ ਭੱਤੇ ਦੀ ਮੰਤਰੀਵਾਰ ਅਤੇ ਮਹੀਨਾਂਵਾਰ ਸੂਚੀ ਨਾਲ ਨੱਥੀ ਕੀਤੀ ਜਾਂਦੀ ਹੈ।

[ਮੁੱਖ ਮੰਤਰੀ]

ਮੰਤਰੀ ਸਾਹਿਬਾਨਾਂ ਦੇ ਦੌਰੇ ਸਬੰਧੀ ਮਾਰਚ, 1992 ਤੋਂ ਹੁਣ ਤੱਕ ਖਜ਼ਾਨੇ ਵਿਚੋਂ ਕਢਵਾਏ ਗਏ ਸਫਰ ਭੱਤੇ ਦੀ ਮੰਤਰੀ-ਵਾਰ ਅਤੇ ਮਹੀਨਾਵਾਰ ਸੂਚੀ:—

| ਲੜੀ ਨੰ: | ਮੰਤਰੀ ਜੀ ਦਾ ਨਾਂ | ਵਿਭਾਗ/ਅਹੁਦਾ | ਮਹੀਨਾ 3/92 | 4/92 | 5/92 | 6/92 | ਕੁੱਲ ਜੋੜ |
|---|---|---|---|---|---|---|---|
| | | | ਰੁਪਏ | ਰੁਪਏ | ਰੁਪਏ | ਰੁਪਏ | ਰੁਪਏ |
| 1 | ਸ: ਬੇਅੰਤ ਸਿੰਘ | ... ਮੁੱਖ ਮੰਤਰੀ | 1,900 | 1,100 | ... | ... | 3,000 |
| 2 | ਸ: ਹਰਚਰਨ ਸਿੰਘ ਬਰਾੜ | ... ਬਿਜਲੀ ਤੇ ਸਿੰਚਾਈ ਮੰਤਰੀ | 5,000 | ... | ... | ... | 5,000 |
| 3 | ਡਾ: ਕੇਵਲ ਕ੍ਰਿਸ਼ਨ | ... ਵਿੱਤ ਮੰਤਰੀ | 1,600 | 1,200 | 2,720 | ... | 5,520 |
| 4 | ਸ: ਉਮਰਾਓ ਸਿੰਘ | ... ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ | 3,730 | 1,600 | ... | ... | 5,330 |
| 5 | ਸ: ਦਿਲਬਾਗ ਸਿੰਘ | ... ਖੇਤੀ ਬਾੜੀ ਤੇ ਵਣ ਮੰਤਰੀ | ... | ... | ... | ... | ... |
| 6 | ਸ਼੍ਰੀਮਤੀ ਰਾਜਿੰਦਰ ਕੌਰ ਭੱਠਲ | ... ਖੁਰਾਕ ਤੇ ਸਪਲਾਈ ਮੰਤਰੀ | 2,940 | 100 | ... | ... | 3,040 |
| 7 | ਸ: ਸ਼ਮਸ਼ੇਰ ਸਿੰਘ ਦੂਲੋ | ... ਆਬਕਾਰੀ ਤੇ ਕਰ ਮੰਤਰੀ | ... | ... | ... | ... | ... |
| 8 | ਸ: ਲਾਲ ਸਿੰਘ | ... ਸਿਹਤ ਤੇ ਪਰਿਵਾਰ ਭਲਾਈ ਮੰਤਰੀ | ... | ... | 7,544 | ... | 7,544 |

| | | | | | | | |
|---|---|---|---|---|---|---|---|
| 9 | ਸ੍ਰੀ ਬਾਲ ਮੁਕੰਦ ਸ਼ਰਮਾ | ਸਹਾਇਤਾ ਤੇ ਮੁੜ ਵਸਾਉ ਮੰਤਰੀ | 2,257 | 1,400 | 14,344 | ... | 18,001 |
| 10 | ਸ੍ਰੀ ਸੱਜਣ ਕੁਮਾਰ ਜਾਖੜ | ਸਹਿਕਾਰਤਾ ਮੰਤਰੀ | 1,900 | 1,410 | 700 | ... | 4,010 |
| 11 | ਸ੍ਰੀ ਹਰਨਾਮ ਦਾਸ ਜੌਹਰ | ਸਿੱਖਿਆ ਮੰਤਰੀ | 2,000 | 14,161 | 300 | ... | 16,461 |
| 12 | ਸ੍ਰੀ ਬ੍ਰਹਮ ਮਹਿੰਦਰਾ | ਸਮਾਜ ਭਲਾਈ ਮੰਤਰੀ | ... | .. | ... | ... | .. |
| 13 | ਸ: ਲਖਮੀਰ ਸਿੰਘ ਰੰਧਾਵਾ | ਤਕਨੀਕੀ ਸਿੱਖਿਆ ਮੰਤਰੀ | 1,800 | 2,300 | 2,400 | ... | 6,500 |
| 14 | ਸ: ਹਰਬੰਸ ਸਿੰਘ ਸਿਧੂ | ਰਾਜ ਮੰਤਰੀ ਪਸ਼ੂ ਪਾਲਣ | 1,800 | 1,000 | 2,000 | 3,000 | 7,800 |
| 15 | ਸ: ਜੋਗਿੰਦਰ ਸਿੰਘ ਮਾਨ | ਰਾਜ ਮੰਤਰੀ ਸੜਕਾਂ ਤੇ ਇਮਾਰਤਾਂ | 2,000 | ... | 10,305 | ... | 12,305 |
| 16 | ਸ: ਗੁਲਜ਼ਾਰ ਸਿੰਘ | ਰਾਜ ਮੰਤਰੀ ਕਿਰਤ ਅਤੇ ਰੋਜ਼ਗਾਰ | 1,600 | 7,272 | ... | ... | 8,872 |
| 17 | ਚੌ: ਜਗਜੀਤ ਸਿੰਘ | ਰਾਜ ਮੰਤਰੀ ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ | 2,400 | 1,500 | ... | ... | 3,900 |
| 18 | ਮਾਸਟਰ ਜਾਗੀਰ ਸਿੰਘ | ਰਾਜ ਮੰਤਰੀ ਟਰਾਂਸਪੋਰਟ | ... | ... | ... | ... | ... |
| 19 | ਸ: ਮਨਿੰਦਰਜੀਤ ਸਿੰਘ ਬਿੱਟਾ | ਰਾਜ ਮੰਤਰੀ ਜਨ ਸਿਹਤ | 2,200 | ... | ... | ... | 2,200 |
| 20 | ਸ੍ਰੀ ਧਰਮਪਾਲ ਸਭਰਵਾਲ | ਰਾਜ ਮੰਤਰੀ ਛਪਾਈ ਤੇ ਲਿਖਣ ਸਮੱਗਰੀ | 1,500 | 8,553 | 3,328 | 100 | 22,791 |
| | | | | 9,310 | | | |
| 21 | ਸ: ਮਹਿੰਦਰ ਸਿੰਘ, ਕੇ.ਪੀ. | ਰਾਜ ਮੰਤਰੀ ਯੁਵਕ ਭਲਾਈ ਤੇ ਖੇਡਾਂ | 2,400 | 8,673 | 2,800 | 200 | 14,073 |

[ਮੁੱਖ ਮੰਤਰੀ]

| ਲੜੀ ਨੰ: | ਮੰਤਰੀ ਜੀ ਦਾ ਨਾਂ | | ਵਿਭਾਗ/ਅਹੁਦਾ | ਮਹੀਨਾ | | | | |
|---|---|---|---|---|---|---|---|---|
| | | | | 3/92 | 4/92 | 5/92 | 6/92 | ਕੁੱਲ ਜੋੜ |
| | | | | ਰੁਪਏ | ਰੁਪਏ | ਰੁਪਏ | ਰੁਪਏ | ਰੁਪਏ |
| 22 | ਸ: ਕਰਮ ਸਿੰਘ ਗਿੱਲ | ... | ਰਾਜ ਮੰਤਰੀ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ | 4,501 | 4,001 | 1,900 | 100 | 10,502 |
| 23 | ਸ: ਗੁਰਮੇਜ ਸਿੰਘ | ... | ਰਾਜ ਮੰਤਰੀ ਸਮਾਜ ਭਲਾਈ | 2,300 | 1,400 | 500 | ... | 4,200 |
| 24 | ਸ਼੍ਰੀਮਤੀ ਸੁਸ਼ੀਲ ਮਹਾਜਨ | ... | ਰਾਜ ਮੰਤਰੀ ਸਿੱਖਿਆ | ... | ... | ... | ... | ... |
| 25 | ਸ਼੍ਰੀ ਸੁਰਿੰਦਰ ਕਪੂਰ | ... | ਰਾਜ ਮੰਤਰੀ ਤਕਨੀਕੀ ਸਿੱਖਿਆ ਤੇ ਉਦਯੋਗ | 2,000 | 300 | ... | ... | 2,300 |
| 26 | ਸ: ਜਗਮੋਹਨ ਸਿੰਘ ਕੰਗ | ... | ਰਾਜ ਮੰਤਰੀ ਮਾਲ ਤੇ ਪੁਨਰਵਾਸ | ... | 6,892 | ... | ... | 6,892 |
| 27 | ਸ਼੍ਰੀ ਨਰੇਸ਼ ਠਾਕੁਰ | ... | ਰਾਜ ਮੰਤਰੀ ਕੌਮੀ ਸੇਵਾਵਾਂ ਭਲਾਈ | 2,400 | 2,300 | 500 | ... | 5,200 |
| | | | | 48,228 | 74,472 | 49,341 | 3,400 | 1,75,441 |

**Declaring Mansa as Industrially Backward District**

***281. (C.U.) Comrade Surjan Singh Joga** : Will the Chief Minister be pleased to state whether the Government proposes to declare Mansa as a industrially Backward district ; if not, the reasons therefore ?

**ਸਰਦਾਰ ਬੇਅੰਤ ਸਿੰਘ** : ਜੀ ਨਹੀਂ, ਰਾਜ ਸਰਕਾਰ ਦੀ ਸਨਅੱਤੀ ਨੀਤੀ, 1989 ਅਨੁਸਾਰ ਉਦਯੋਗਿਕ ਪੱਖੋਂ ਪਛੜੇ ਜ਼ਿਲ੍ਹਿਆਂ ਦੀ ਕੋਈ ਧਾਰਨਾ ਨਹੀਂ ਹੈ। ਪਰ ਸਹੂਲਤਾਂ ਦੇਣ ਲਈ ਵੱਖ-ਵੱਖ ਹਲਕਿਆਂ ਨੂੰ 'ਏ', 'ਬੀ' ਅਤੇ 'ਸੀ' ਗਰੋਥ ਏਰੀਆ ਵਿੱਚ ਵੰਡਿਆ ਗਿਆ ਹੈ। ਮਾਨਸਾ (ਜੋ ਪਹਿਲਾ ਬਠਿੰਡਾ ਜ਼ਿਲ੍ਹੇ ਦਾ ਹਿੱਸਾ ਸੀ) 'ਬੀ' ਕੈਟਾਗਰੀ ਗਰੋਥ ਏਰੀਆ ਵਿੱਚ ਆਉਂਦਾ ਹੈ ਜਿੱਥੇ ਪਾਲਿਸੀ ਅਨੁਸਾਰ ਸੇਲ ਟੈਕਸ ਕੈਪੀਟਲ ਸਬਸਿਡੀ ਬਿਜਲੀ ਦੀ ਡਿਊਟੀ ਤੋਂ ਛੋਟ ਅਤੇ ਜਨਰੇਟਿੰਗ ਸੈਟ ਸਬਸਿਡੀ ਦੀਆਂ ਸਹੂਲਤਾਂ ਮਿਲਦੀਆਂ ਹਨ।

---

**Waiving off the Loans of Landless Farmers in the State**

***282. (C.U.) Comrade Surjan Singh Joga**
**2. Comrade Tarsem Jodhan** } : Will the Minister for Co-operation be pleased to state :—

(a) the criterion adopted by the Government to waive off the loans of landless farmers in the State:

(b) the number of persons whose loans have since been waived off together with the number of those whose loans are yet to be waived off ?

**ਸ੍ਰੀ ਸੱਜਣ ਕੁਮਾਰ ਜਾਖੜ** : (ੳ) ਭੂਮੀ ਰਹਿਤ ਕਿਸਾਨਾਂ ਲਈ ਕੋਈ ਵੱਖਰੀ ਕਸੌਟੀ ਨਹੀਂ ਅਪਣਾਈ ਗਈ ਸੀ। ਪਰ ਭਾਰਤ ਸਰਕਾਰ ਦੀ 1990 ਦੀ ਕਰਜ਼ਾ ਮੁਆਫੀ ਸਕੀਮ ਅਨੁਸਾਰ ਕਰਜ਼ਾ ਮੁਆਫ ਕਰਨ ਲਈ ਹੇਠ ਦੱਸੀ ਕਸੌਟੀ ਅਪਣਾਈ ਗਈ ਸੀ —

(i) ਜ਼ਿਮੀਂਦਾਰ, ਬੁਨਕਰ ਜਾਂ ਆਰਟੀਜਨ ਜਾਂ ਭੂਮੀ ਰਹਿਤ ਵਾਹੀਕਾਰ ਜਿਨ੍ਹਾਂ ਨੇ ਕਿ ਕਿਸੇ ਇਕ ਜਾਂ ਵਧੀਕ ਬੈਂਕਾਂ ਤੋਂ ਖੇਤੀ-ਬਾੜੀ ਜਾਂ ਆਰਟੀਜਨ ਕੰਮਾਂ ਵਿੱਚ ਕਿਸੇ ਵੀ ਕਾਰੋਬਾਰ ਲਈ ਕਰਜ਼ਾ ਲਿਆ ਹੋਵੇ ਅਤੇ ਉਹ 2 ਅਕਤੂਬਰ, 1989 ਨੂੰ ਤਿੰਨ ਸਾਲਾਂ ਤੋਂ ਵੱਧ ਸਮੇਂ ਦਾ ਨਾਨ-ਵਿਲਫੁਲ ਡਿਫਾਲਟਰ ਹੋਵੇ ;

(ii) ਉਪਰੋਕਤ ਸ਼੍ਰੇਣੀਆਂ ਵਿਚੋਂ 2 ਅਕਤੂਬਰ, 1989 ਨੂੰ ਜਾਂ ਪਹਿਲਾਂ ਮਰ ਚੁੱਕਿਆ ਹੋਵੇ ;

(iii) ਉਪਰੋਕਤ ਕਰਜ਼ੇਦਾਰਾਂ ਵਿਚੋਂ ਅਜਿਹੇ ਕਰਜ਼ਦਾਰ ਜੋ 2 ਅਕਤੂਬਰ, 1989 ਨੂੰ ਜਾਂ ਪਹਿਲਾਂ ਦਿਵਾਲੀਆ ਕਰਾਰ ਦਿੱਤੇ ਗਏ ਹੋਣ ਜਾਂ ਦਿਵਾਲੀਆਪਣ ਦੇ ਕੇਸ ਅਦਾਲਤ ਵਿਚ ਲੰਬਿਤ ਹੋਣ।

(ਅ) ਉਕਤ ਸਕੀਮ ਅਧੀਨ ਸਹਿਕਾਰੀ ਬੈਂਕਾਂ ਤੋਂ ਕਰਜ਼ਾ ਲੈਣ ਵਾਲੇ 2,49,150 ਕਰਜ਼ਾਈਆਂ ਦੇ ਅਤੇ ਕਮਰਸ਼ੀਅਲ ਬੈਂਕਾਂ ਅਤੇ ਰੀਜ਼ਨਲ ਪੇਂਡੂ ਬੈਂਕਾਂ ਤੋਂ ਕਰਜ਼ਾ ਲੈਣ

ਵਾਲੇ 1,98,700 ਕਰਜ਼ਾਈਆਂ ਦੇ ਕਰਜ਼ੇ ਮੁਆਫ਼ ਕੀਤੇ ਗਏ ਜਿਨ੍ਹਾਂ ਭੂਮੀਹੀਨ ਕਿਸਾਨਾਂ ਦੇ ਸਹਿਕਾਰੀ ਬੈਂਕਾਂ ਤੋਂ ਅਤੇ ਕਮਰਸ਼ੀਅਲ ਬੈਂਕਾਂ ਤੋਂ ਕਰਜ਼ੇ ਮੁਆਫ ਕੀਤੇ ਗਏ ਹਨ ਉਨ੍ਹਾਂ ਬਾਰੇ ਸੂਚਨਾ ਉਪਲਬਧ ਨਹੀਂ ਹੈ।

---

## ਸਿਵਲ ਹਸਪਤਾਲ ਕਾਦੀਆਂ, ਜ਼ਿਲ੍ਹਾ ਗੁਰਦਾਸਪੁਰ ਵਿਚ ਐਕਸਰੇ ਪਲਾਂਟ ਲਗਾਉਣਾ

*284. **(ਸੀ.ਯੂ.) ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਿਵਲ ਹਸਪਤਾਲ, ਕਾਦੀਆਂ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਚ ਐਕਸਰੇ ਪਲਾਂਟ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜੇਕਰ ਅਜਿਹਾ ਹੋਵੇ ; ਤਾਂ ਕਦੋਂ ?

**ਸਰਦਾਰ ਲਾਲ ਸਿੰਘ** : ਹਾਂ ਜੀ। ਸਿਵਲ ਹਸਪਤਾਲ ਕਾਦੀਆਂ, ਜ਼ਿਲ੍ਹਾ ਗੁਰਦਾਸਪੁਰ ਵਿਖੇ ਐਕਸ-ਰੇ ਦਾ ਇੱਕ ਪਲਾਂਟ ਇਸ ਸਾਲ 1992-93 ਵਿੱਚ ਹੀ ਲਾਏ ਜਾਣ ਦੀ ਤਜਵੀਜ਼ ਹੈ।

---

## Construction of Bus Stand at Qadian, District Gurdaspur

***285. (C.U.) Sardar Tripat Rajinder Singh Bajwa**: Will the Minister of State for Transport be pleased to state the time by which a Bus Stand is likely to be constructed at Qadian, Tehsil Batala, Distt. Gurdaspur.

**ਡਾਕਟਰ ਕੇਵਲ ਕ੍ਰਿਸ਼ਨ** : (ਵਿਤ ਅਤੇ ਸਥਾਨਕ ਸਰਕਾਰ ਮੰਤਰੀ) : ਨਗਰ ਪਾਲਕਾ ਕਾਦੀਆਂ ਨੇ ਬੱਸ-ਸਟੈਂਡ ਦੀ ਉਸਾਰੀ ਸਾਲ 1977-78 ਵਿਚ ਸ਼ੁਰੂ ਕੀਤੀ ਸੀ, ਪਰ ਇਹ ਕੰਮ ਪੂਰਾ ਨਹੀਂ ਹੋਇਆ, ਕਿਉਂਕਿ ਨਗਰ ਪਾਲਕਾ ਦੀ ਮਾਲੀ ਹਾਲਤ ਕਮਜ਼ੋਰ ਸੀ। ਸਾਲ 1992-93 ਦਾ ਨਗਰ ਪਾਲਕਾ ਦਾ ਬਜਟ ਸਿਰਫ 24.00 ਲੱਖ ਰੁਪਏ ਹੈ, ਜਿਸ ਨਾਲ ਸਟਾਫ ਦੀਆਂ ਤਨਖਾਹਾਂ ਦਾ ਖਰਚਾ ਹੀ ਪੂਰਾ ਹੋਵੇਗਾ ਅਤੇ ਫੰਡਜ਼ ਦੀ ਘਾਟ ਕਾਰਣ ਨਗਰ ਪਾਲਕਾ, ਬੱਸ-ਸਟੈਂਡ ਦੀ ਉਸਾਰੀ ਨਹੀਂ ਕਰ ਸਕਦੀ ਜਿਸ ਲਈ 15.00 ਲੱਖ ਰੁਪਏ ਦੀ ਵਾਧੂ ਰਕਮ ਦੀ ਲੋੜ ਹੈ।

---

## ਪੰਜਾਬ ਪੁਲਿਸ ਦੇ ਟਰੈਫਿਕ ਵਿੰਗ ਨੂੰ ਖਤਮ ਕਰਨ ਬਾਰੇ

*294. (ਸੀ.ਯੂ.) 1. **ਸਰਦਾਰ ਮਲਕੀਅਤ ਸਿੰਘ ਬਿਰਮੀ**
2. **ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** } : ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਪੁਲਿਸ ਦੇ ਟਰੈਫਿਕ ਵਿੰਗ ਨੂੰ ਹੁਣ ਤੱਕ ਖਤਮ ਕੀਤਾ ਜਾ ਚੁੱਕਾ ਹੈ, ਜੇਕਰ ਨਹੀਂ ਤਾਂ ਇਸਦੇ ਕਾਰਨ ਅਤੇ ਕਦੋਂ ਤੱਕ ਖਤਮ ਕੀਤੇ ਜਾਣ ਦੀ ਸੰਭਾਵਨਾ ਹੈ।

**ਸਰਦਾਰ ਬੇਅੰਤ ਸਿੰਘ** : ਪੰਜਾਬ ਪੁਲਿਸ ਦੇ ਟਰੈਫਿਕ ਵਿੰਗ ਨੇ ਟਰੈਫਿਕ ਚੈਕ ਕਰਨ ਦਾ ਕੰਮ ਬੰਦ ਕਰ ਦਿੱਤਾ ਹੈ ਅਤੇ ਇਸ ਸਬੰਧ ਵਿੱਚ ਮਿਤੀ 20 ਮਈ, 1992 ਨੂੰ ਹੁਕਮ ਜਾਰੀ ਕਰ ਦਿਤੇ ਗਏ ਹਨ।

### ਮੈਂਟਲ ਹਸਪਤਾਲਾਂ ਵਿੱਚ ਮਰੀਜ਼ਾਂ ਦੀ ਖੁਰਾਕ ਵਿੱਚ ਵਾਧਾ ਕਰਨਾ

*295. (ਸੀ.ਯੂ.) ਸਰਦਾਰ ਮਲਕੀਅਤ ਸਿੰਘ ਬਿਰਮੀ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਸਰਕਾਰ ਦੇ ਮੈਂਟਲ ਹਸਪਤਾਲਾਂ ਵਿੱਚ 8 ਰੁਪਏ ਪ੍ਰਤੀ ਦਿਨ ਪ੍ਰਤੀ ਮਰੀਜ਼ ਦੀ ਦਰ ਨਾਲ ਖੁਰਾਕ ਦੀ ਰਕਮ ਦੇ ਰਹੀ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿੱਚ ਹੋਵੇ, ਤਾਂ ਕੀ ਸਰਕਾਰ ਦੀ ਖੁਰਾਕ ਦੀ ਰਕਮ ਦੀ ਦਰ ਵਿੱਚ ਵਾਧਾ ਕਰਨ ਦੀ ਤਜਵੀਜ਼ ਹੈ ?

**ਸਰਦਾਰ ਲਾਲ ਸਿੰਘ :** (ੳ) ਹਾਂ ਜੀ ।

(ਅ) ਵਿਚਾਰ ਕੀਤਾ ਜਾਵੇਗਾ ।

---

### Upgradation of High Schools in District Mansa

x *320. **(C.U.) Comrade Hardev Singh Arshi** : Will the Minister for Education be pleased to State—

(a) the number of High Schools for boys falling within the limits newly created district Mansa for which District Planning Board Bhatinda has made recommendations to the Education Department for upgrading the same upto +2 level ;

(b) the number of Schools upgraded on the basis of these recommendations in the said district ?

**Shri Harnam Dass Johar**:

(a) NIL

(b) NIL

---

### ਸਮਾਜ ਭਲਾਈ ਵਿਭਾਗ ਵਿਚ ਤਦ-ਅਰਥ ਅਧਾਰ ਤੇ ਨਿਯੁਕਤੀਆਂ

*326. (ਸੀ.ਯੂ.) **ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1988 ਤੋਂ ਜੂਨ, 1992 ਤਕ ਦੇ ਸਮੇਂ ਦੌਰਾਨ ਸਮਾਜ ਭਲਾਈ ਵਿਭਾਗ ਵਿਚ ਜਿਨ੍ਹਾਂ ਆਸਾਮੀਆਂ ਦੇ ਤਦ-ਅਰਥ ਅਧਾਰ ਤੇ ਨਿਯੁਕਤੀਆਂ ਕੀਤੀਆਂ ਗਈਆਂ ਸਨ, ਉਨ੍ਹਾਂ ਦੇ ਵੇਰਵੇ ਕੀ ਹਨ ;

(ਅ) ਕੀ ਸਬੰਧਤ ਵਿਭਾਗ ਨੇ ਉਕਤ ਆਸਾਮੀਆਂ ਲਈ ਰੁਜ਼ਗਾਰ ਕੇਂਦਰਾਂ ਨੂੰ ਆਪਣੀ ਮੰਗ ਭੇਜੀ ਸੀ ਜਾਂ ਅਖਬਾਰ ਵਿਚ ਇਸ਼ਤਿਹਾਰ ਰਾਹੀਂ ਬਿਨੈ-ਪੱਤਰ ਮੰਗੇ ਸਨ ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ;

x Revised reply to x 320 (CU) received on 24.12.1993 has been placed in the Library.

[ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ]

(ੲ) ਕੀ ਉਕਤ ਭਾਗ (ੳ) ਵਿਚ ਵਰਣਤ ਸਮੇਂ ਦੌਰਾਨ ਭਰਤੀ ਤੇ ਕੋਈ ਰੋਕ ਲੱਗੀ ਹੋਈ ਸੀ ?

**ਸ੍ਰੀ ਬ੍ਰਹਮ ਮਹਿੰਦਰਾ :** (ੳ) ਵੇਰਵਾ ਅਨੁਲਗ "ੳ" ਵਿਚ ਦਿੱਤਾ ਜਾਂਦਾ ਹੈ।

(ਅ) 14 ਬਾਲ-ਵਿਕਾਸ ਪ੍ਰਾਜੈਕਟ ਅਫਸਰਾਂ ਦੀਆਂ ਆਸਾਮੀਆਂ ਭਰਨ ਲਈ ਵਿਗਿਆਪਨ ਅਖਬਾਰ ਵਿਚ ਦਿੱਤਾ ਗਿਆ ਸੀ ਜਦ ਕਿ ਬਾਕੀ ਦੀਆਂ ਆਸਾਮੀਆਂ ਸਬੰਧਤ ਦਫਤਰਾਂ ਵਿਚ ਕੰਮ ਦੇ ਭਾਰ ਨੂੰ ਮੁੱਖ ਰੱਖਦਿਆਂ ਸਿੱਧੀਆਂ ਭਰੀਆਂ ਗਈਆਂ ਸਨ।

(ੲ) ਸਿਰਫ 6 ਸਤੰਬਰ, 1991 ਤੋਂ 1 ਅਪਰੈਲ, 1992 ਤਕ ਦਰਜਾ 3 ਅਤੇ 4 ਦੀਆਂ ਆਸਾਮੀਆਂ ਭਰਨ ਉਤੇ ਰੋਕ ਲੱਗੀ ਹੋਈ ਸੀ।

ਅਨੁਲੱਗ-ੳ

ਸਮਾਜ ਭਲਾਈ ਵਿਭਾਗ, ਪੰਜਾਬ ਵਿੱਚ ਸਾਲ 1988 ਤੋਂ ਜੂਨ, 1992 ਤੱਕ ਭਰੀਆਂ ਆਸਾਮੀਆਂ ਦਾ ਵੇਰਵਾ

| ਲੜੀ ਨੰ: | ਆਸਾਮੀ ਦਾ ਨਾਂ | | ਆਸਾਮੀਆਂ ਦੀ ਗਿਣਤੀ |
|---|---|---|---|
| 1 | ਬਾਲ ਵਿਕਾਸ ਪ੍ਰੋਜੈਕਟ ਅਫਸਰ | ... | 14 |
| 2 | ਪੜਤਾਲਕਾਰ | ... | 1 |
| 3 | ਸੁਪਰਵਾਈਜ਼ਰ | ... | 1 |
| 4 | ਕਲਰਕ | ... | 47 |
| 5 | ਬਾਲ ਸੇਵਿਕਾ | ... | 4 |
| 6 | ਡਰਾਇਵਰ | ... | 1 |
| 7 | ਟੇਲਰਿੰਗ ਐਂਡ ਨਿਟਿੰਗ ਟੈਕਨੀਸ਼ੀਅਨ | ... | 2 |
| 8 | ਸੀ. ਐਂਡ ਟੀਚਰ | ... | 2 |
| 9. | ਆਰਟ ਐਂਡ ਕਰਾਫਟ ਟੀਚਰ | ... | 1 |
| 10 | ਜੇ.ਬੀ.ਟੀ. ਟੀਚਰ | ... | 2 |
| 11 | ਪੀ.ਟੀ.ਆਈ. | ... | 1 |
| 12 | ਵਾਚ ਐਂਡ ਵਾਰਡ | ... | 3 |
| 13 | ਮਸ਼ੀਨ ਮੈਨ | ... | 1 |
| 14 | ਰੀਕਰੇਸ਼ਨਲ ਸੁਪਰਵਾਈਜਰ | ... | 1 |
| 15 | ਦਰਜਾ-4 ਕਰਮਚਾਰੀ | ... | 64 |

## ਲੋਕ ਸੰਪਰਕ ਵਿਭਾਗ ਲਈ ਕਲਰ ਲੈਬ

*332. (ਸੀ.ਯੂ.) **ਸਰਦਾਰ ਹਰਨੇਕ ਸਿੰਘ ਪਾਇਲ :** ਕੀ ਮੁੱਖ ਮੰਤਰੀ ਜੀ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਸੂਚਨਾਂ ਤੇ ਲੋਕ ਸੰਪਰਕ ਵਿਭਾਗ ਵੱਲੋਂ ਰੰਗਦਾਰ ਫੋਟੋਆਂ ਦੀ ਛਪਾਈ ਲਈ ਕਲਰ ਲੈਬ ਸਥਾਪਤ ਕੀਤੀ ਗਈ ਹੈ, ਜੇ ਨਹੀਂ, ਤਾਂ ਕੀ ਕਾਰਨ ਹਨ ?

**ਸਰਦਾਰ ਬੇਅੰਤ ਸਿੰਘ :** ਹਾਂ ਜੀ। ਸੂਚਨਾਂ ਤੇ ਲੋਕ ਸੰਪਰਕ ਵਿਭਾਗ ਦੀ ਫਿਲਮਜ਼ ਡਵੀਜ਼ਨ ਵਿਖੇ ਮਾਰਚ, 1992 ਤੋਂ ਕਲਰ ਲੈਬ ਦੀ ਸਥਾਪਨਾ ਕੀਤੀ ਜਾ ਚੁੱਕੀ ਹੈ।

---

## ਰਾਜ ਵਿੱਚ ਲਿੰਕ ਸੜਕਾਂ ਦੀ ਮੁਰੰਮਤ

*333. (ਸੀ.ਯੂ.) **ਸਰਦਾਰ ਹਰਨੇਕ ਸਿੰਘ ਪਾਇਲ :** ਕੀ ਲੋਕ ਨਿਰਮਾਣ (ਭਵਨ ਤੇ ਮਾਰਗ) ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿਚ ਵਿੱਤੀ ਸਾਲ 1992-93 ਦੇ ਦੌਰਾਨ ਲਿੰਕ ਸੜਕਾਂ ਦੀ ਮੁਰੰਮਤ ਲਈ ਜ਼ਿਲ੍ਹਾਵਾਰ ਅਲਾਟਮੈਂਟ ਕੀਤੇ ਫੰਡਾਂ ਦੇ ਵੇਰਵੇ ਕੀ ਹਨ ?

**ਸਰਦਾਰ ਜੋਗਿੰਦਰ ਸਿੰਘ ਮਾਨ :** ਪੰਜਾਬ ਸਰਕਾਰ ਦੇ ਬਜਟ ਵਿਚ ਲਿੰਕ ਸੜਕਾਂ ਦੀ ਮੁਰੰਮਤ ਵਾਸਤੇ ਸਾਲ 1992-93 ਵਿਚ ਉਪਲਭਦ ਧੰਨ ਹੇਠਾਂ ਅਨੁਸਾਰ ਹੈ :—

| | | |
|---|---|---|
| ਕੁਲ ਬਜਟ | ... | 1700.00 ਲੱਖ ਰੁਪਏ |
| 10 ਪ੍ਰਤੀਸ਼ਤ ਕਟੌਤੀ | ... | 170.00 ਲੱਖ ਰੁਪਏ |
| ਬਾਕੀ ਬਜਟ | ... | 1530.00 ਲੱਖ ਰੁਪਏ |
| ਬੇਲਦਾਰ ਆਦਿ ਦੀ ਤਨਖਾਹ | ... | 1075.34 ਲੱਖ ਰੁਪਏ |
| ਰੀਪੇਅਰ ਵਾਸਤੇ ਬਚਦਾ ਧੰਨ | ... | 454.66 ਲੱਖ ਰੁਪਏ |

ਜ਼ਿਲ੍ਹੇਵਾਰ ਵੰਡ ਸੜਕਾਂ ਦੀ ਲੰਬਾਈ ਅਨੁਸਾਰ

| | | | |
|---|---|---|---|
| 1 | ਅੰਮ੍ਰਿਤਸਰ | ... | 37.05 ਲੱਖ |
| 2 | ਗੁਰਦਾਸਪੁਰ | ... | 35.13 ਲੱਖ |
| 3 | ਜਲੰਧਰ | ... | 42.53 ਲੱਖ |
| 4 | ਕਪੂਰਥਲਾ | ... | 17.04 ਲੱਖ |
| 5 | ਲੁਧਿਆਣਾ | ... | 47.45 ਲੱਖ |
| 6 | ਹੁਸ਼ਿਆਰਪੁਰ | ... | 37.92 ਲੱਖ |

[ਰਾਜ ਮੰਤਰੀ, ਲੋਕ ਨਿਰਮਾਣ (ਭਵਨ ਤੇ ਮਾਰਗ)]

| | | |
|---|---|---|
| 7 | ਰੋਪੜ | ... 24.62 ਲੱਖ |
| 8 | ਪਟਿਆਲਾ | ... 49.05 ਲੱਖ |
| 9 | ਸੰਗਰੂਰ | ... 40.74 ਲੱਖ |
| 10 | ਬਠਿੰਡਾ | ... 35.66 ਲੱਖ |
| 11 | ਫਰੀਦਕੋਟ | ... 47.15 ਲੱਖ |
| 12 | ਫਿਰੋਜ਼ਪੁਰ | ... 40.32 ਲੱਖ |
| | ਜੋੜ | ... 454.66 ਲੱਖ |

---

ਰਾਜ ਵਿੱਚ ਭਰਤੀ ਤੇ ਪਾਬੰਦੀ ਹਟਾਉਣਾ

*364. (ਸੀ.ਯੂ.) ਸ੍ਰੀ ਮਦਨਮੋਹਨ ਮਿੱਤਲ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰੀ ਸੇਵਾਵਾਂ ਵਿੱਚ ਭਰਤੀ ਤੇ ਲਗਾਈ ਗਈ ਪਾਬੰਦੀ ਹਟਾ ਦਿੱਤੀ ਗਈ ਹੈ, ਜੇਕਰ ਅਜਿਹਾ ਹੈ ਤਾਂ ਕਿਸ ਤਰੀਕ ਤੋਂ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਪਾਬੰਦੀ ਨੂੰ ਹਟਾਉਣ ਬਾਰੇ ਰਾਜ ਵਿੱਚ ਸਾਰੇ ਵਿਭਾਗਾਂ ਨੂੰ ਸੂਚਿਤ ਕਰ ਦਿੱਤਾ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਵੇ।

**ਸਰਦਾਰ ਬੇਅੰਤ ਸਿੰਘ :** (ੳ) ਸਰਕਾਰੀ ਨੌਕਰੀਆਂ ਵਿੱਚ ਭਰਤੀ ਤੇ ਕੋਈ ਪਾਬੰਦੀ ਨਹੀਂ ਸੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

---

STARRED QUESTIONS AND ANSWERS LEFT OVER FROM THE LIST OF STARRED QUESTIONS DATED 15TH JULY, 1992.

ਪੀ.ਸੀ.ਐਸ. (ਕਾਰਜਕਾਰੀ ਸ਼ਾਖਾ) ਪ੍ਰੀਖਿਆ ਸਬੰਧੀ ਨੀਤੀ

*289. **ਸਰਦਾਰ ਜਗਤਾਰ ਸਿੰਘ ਮੁਲਤਾਨੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੰਜਾਬ ਲੋਕ ਸੇਵਾ ਕਮਿਸ਼ਨ ਦੁਆਰਾ ਲਈ ਜਾਂਦੀ ਪੀ.ਸੀ.ਐਸ. (ਕਾਰਜਕਾਰੀ ਸ਼ਾਖਾ) ਦੀ ਪ੍ਰੀਖਿਆ ਵਿਚ ਪੰਜਾਬੀ ਭਾਸ਼ਾ ਦਾ ਪੇਪਰ 75 ਨੰਬਰ ਅਤੇ ਅੰਗਰੇਜ਼ੀ ਭਾਸ਼ਾ ਦਾ ਪੇਪਰ 100 ਨੰਬਰਾਂ ਦਾ ਹੁੰਦਾ ਹੈ ; ਜੇਕਰ ਅਜਿਹਾ ਹੈ, ਤਾਂ ਕੀ ਸਰਕਾਰ ਆਪਣੀ ਨੀਤੀ ਤੇ ਮੁੜ ਵਿਚਾਰ ਕਰਕੇ ਉਕਤ ਪ੍ਰੀਖਿਆ ਵਿਚ ਪੰਜਾਬੀ ਭਾਸ਼ਾ ਦੇ ਪੇਪਰ ਲਈ 100 ਨੰਬਰ ਅਤੇ ਅੰਗਰੇਜ਼ੀ ਭਾਸ਼ਾ ਦੇ ਪੇਪਰ ਲਈ 50 ਨੰਬਰ ਅਲਾਟ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਬੇਅੰਤ ਸਿੰਘ :** ਹਾਂ ਜੀ। ਪਰ ਪੀ.ਸੀ.ਐਸ. (ਕਾਰਜਕਾਰੀ ਸ਼ਾਖਾ) ਅਤੇ ਹੋਰ ਸੇਵਾਵਾਂ ਪ੍ਰੀਖਿਆ ਵਿਚ ਪੰਜਾਬੀ ਭਾਸ਼ਾ ਦੇ ਪੇਪਰ ਲਈ ਵੀ 100 ਨੰਬਰ ਅਲਾਟ ਕਰਨ ਲਈ, ਪੰਜਾਬ ਸਿਵਲ ਸੇਵਾ (ਕਾਰਜਕਾਰੀ ਸ਼ਾਖਾ) (ਕਲਾਸ-1), ਨਿਯਮਾਂਵਲੀ, 1976 ਵਿਚ ਸੋਧ ਕਰਨ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

---

**ਫਾਰਮੇਸੀ ਦੇ ਪ੍ਰਾਈਵੇਟ ਕਾਲਜਾਂ ਵਿਚ ਦਾਖਲਾ**

*293(1) ਸਰਦਾਰ ਮਲਕੀਅਤ ਸਿੰਘ ਬਿਰਮੀ
(2) ਡਾ: (ਮਿਸਜ਼) ਮਾਲਤੀ ਥਾਪਰ } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ —

(ੳ) ਸਰਕਾਰ ਵੱਲੋਂ ਰਾਜ ਵਿਚ ਮਾਨਤਾ ਪ੍ਰਾਪਤ ਫਾਰਮੇਸੀ ਦੇ ਪ੍ਰਾਈਵੇਟ ਕਾਲਜਾਂ ਦੇ ਨਾਮ ਸਮੇਤ ਹਰੇਕ ਕਾਲਜ ਵਿਚ ਸੀਟਾਂ ਦੀ ਗਿਣਤੀ ;

(ਅ) ਸਾਲ 1991 ਵਿਚ ਸਰਕਾਰ ਜਾਂ ਮੈਨੇਜਮੈਂਟ ਵੱਲੋਂ ਇਨ੍ਹਾਂ ਕਾਲਜਾਂ ਵਿਚ ਫਾਰਮੇਸੀ ਦੇ ਦਾਖਲੇ ਲਈ ਜੋ ਵਿਧੀ ਅਪਣਾਈ ਜਾਂ ਨਿਸ਼ਚਿਤ ਕੀਤੀ ਗਈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** (ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ) : (ੳ) ਸਰਕਾਰ ਵੱਲੋਂ ਮਾਨਤਾ ਪ੍ਰਾਪਤ ਰਾਜ ਵਿਚ ਪ੍ਰਾਈਵੇਟ ਕਾਲਜਾਂ ਦੇ ਨਾਮ ਜਿਨ੍ਹਾਂ ਵਿਚ ਫਾਰਮੇਸੀ ਦਾ ਡਿਪਲੋਮਾ ਕੋਰਸ ਚਲਾਇਆ ਜਾ ਰਿਹਾ ਹੈ ਅਤੇ ਸਟੇਟ ਬੋਰਡ ਆਫ ਤਕਨੀਕੀ ਸਿਖਿਆ ਨਾਲ ਸਬੰਧੀਕ੍ਰਿਤ ਹਨ ਸਮੇਤ ਹਰੇਕ ਕਾਲਜ ਵਿਚ ਫਾਰਮੇਸੀ ਦੇ ਵਿਦਿਆਰਥੀਆਂ ਦੀਆਂ ਸੀਟਾਂ ਦੀ ਗਿਣਤੀ ਹੇਠ ਦਿਤੀ ਜਾਂਦੀ ਹੈ:—

| ਲੜੀ ਨੰ: | ਸੰਸਥਾ ਦਾ ਨਾਮ | ਕੋਰਸ ਦੇ ਦੌਰਾਨ | ਅੰਤਰਗ੍ਰਹਿਣ |
|---|---|---|---|
| 1 | 2 | 3 | 4 |
| 1 | ਜੀ.ਐਚ.ਜੀ. ਖਾਲਸਾ ਕਾਲਜ ਆਫ ਫਾਰਮੇਸੀ, ਗੁਰੂ-ਸਰ-ਸੁਧਾਰ (ਲੁਧਿਆਣਾ). | 2 ਸਾਲ | 60 |
| 2 | ਇੰਡੋ-ਸੋਵੀਅਤ ਫਰੈਂਡਸ਼ਿਪ ਫਾਰਮੇਸੀ ਕਾਲਜ, ਮੋਗਾ (ਜ਼ਿਲ੍ਹਾ ਫਰੀਦਕੋਟ) | 2 ਸਾਲ | 100 |
| 3 | ਲੌਂਗੋਵਾਲ ਕਾਲਜ ਆਫ ਫਾਰਮੇਸੀ, ਡੇਰਾ-ਬੱਸੀ (ਜ਼ਿਲ੍ਹਾ ਪਟਿਆਲਾ) | 2 ਸਾਲ | 60 |
| 4 | ਸ਼ਹੀਦ ਭਗਤ ਸਿੰਘ ਫਾਰਮੇਸੀ ਕਾਲਜ, ਪੱਟੀ (ਜ਼ਿਲ੍ਹਾ ਅੰਮ੍ਰਿਤਸਰ) | 2 ਸਾਲ | 60 |

[ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

| 1 | 2 | 3 | 4 |
|---|---|---|---|
| 5 | ਮੇਹਰ ਚੰਦ ਬਹੁਤਕਨੀਕੀ, ਜਲੰਧਰ ... | 2 ਸਾਲ | 40 |
| 6 | ਸ੍ਰੀ ਗੁਰੂ ਗੋਬਿੰਦ ਸਿੰਘ ਕਾਲਜ ਆਫ ਫਾਰਮੇਸੀ, ਚੰਡੀਗੜ੍ਹ... | 1 ਸਾਲ | 60 |
| 7 | ਜੀ.ਜੀ.ਐਨ. ਖਾਲਸਾ ਕਾਲਜ ਆਫ ਫਾਰਮੇਸੀ, ਲੁਧਿਆਣਾ | 1 ਸਾਲ | 60 |
| 8 | ਸਕੂਲ ਆਫ ਫਾਰਮੇਸੀ, ਫਾਰਮੇਸੀ ਡਿਪਾਰਟਮੈਂਟ, ਸੀ.ਐਮ.ਸੀ., ਲੁਧਿਆਣਾ | 1 ਸਾਲ | 40 |

(ਅ) ਸਾਲ 1991 ਵਿਚ ਸਰਕਾਰ ਵੱਲੋਂ ਫਾਰਮੇਸੀ ਦੀਆਂ ਕਲਾਸਾਂ ਲਈ ਜੋ ਵਿਧੀ ਅਪਣਾਈ ਗਈ ਉਹ ਹੇਠ ਲਿਖੇ ਅਨੁਸਾਰ ਹੈ :—

(i) **ਦੋ ਸਾਲਾ ਡਿਪਲੋਮਾ ਕੋਰਸ.**—ਜਾਇੰਟ ਐਂਟਰੈਂਸ ਟੈਸਟ ਦੇ ਨਤੀਜੇ ਵਿਚ ਉਮੀਦਵਾਰ ਦੀ ਰੈਲੀਟਿਵ ਮੈਰਿਟ ਦੇ ਆਧਾਰ ਜਿਸ ਨੇ ਜਾਇੰਟ ਐਂਟਰੈਂਸ ਵਿਚੋਂ ਘੱਟੋ-ਘੱਟ 15 ਪ੍ਰਤੀਸ਼ਤ ਅੰਕ ਪ੍ਰਾਪਤ ਕੀਤੇ ਹੋਣ (ਅਨੁਸੂਚਿਤ ਜਾਤੀਆਂ/ਕਬੀਲਿਆਂ ਦੇ ਉਮੀਦਵਾਰਾਂ ਦੇ ਕੇਸ ਵਿਚ 10 ਪ੍ਰਤੀਸ਼ਤ)। ਇਹ ਕੰਪੀਟਿਟਿਵ ਜਾਇੰਟ ਐਂਟਰੈਂਸ ਪ੍ਰੀਖਿਆ ਉਨ੍ਹਾਂ ਉਮੀਦਵਾਰਾਂ ਵਾਸਤੇ ਖੁਲ੍ਹੀ ਸੀ ਜਿਨ੍ਹਾਂ ਨੇ ਦਸਵੀਂ ਜਾਂ ਬਰਾਬਰ ਦੀ ਪ੍ਰੀਖਿਆ ਹਿਸਾਬ, ਸਾਇੰਸ (ਫਿਜ਼ਿਕਸ, ਕਮਿਸਟਰੀ ਅਤੇ ਬਾਈਓਲੋਜੀ) ਅਤੇ ਅੰਗਰੇਜ਼ੀ ਨਾਲ ਪਾਸ ਕੀਤੀ ਹੋਵੇ। ਦਾਖਲਾ ਇਕ ਸਾਂਝੀ ਥਾਂ ਭਾਵ ਕੇਂਦਰੀ ਬਹੁਤਕਨੀਕੀ, ਚੰਡੀਗੜ੍ਹ ਵਿਖੇ ਕੀਤਾ ਗਿਆ ਸੀ।

(ii) **ਇਕ ਸਾਲਾ ਡਿਪਲੋਮਾ ਕੋਰਸ.**—ਜਿਨ੍ਹਾਂ ਉਮੀਦਵਾਰਾਂ ਨੇ 10+2 ਪ੍ਰੀਖਿਆ ਸਾਇੰਸ ਵਿਚ ਜਾਂ ਇਸ ਦੇ ਬਰਾਬਰ ਦੀ ਪ੍ਰੀਖਿਆ ਪਾਸ ਕੀਤੀ ਹੋਵੇ ਵਿਚੋਂ ਪ੍ਰਚੱਲਤ ਅਖਬਾਰਾਂ ਰਾਹੀਂ ਅਰਜ਼ੀਆਂ ਮੰਗਵਾ ਕੇ ਮੈਰਿਟ ਦੇ ਆਧਾਰ ਤੇ ਕੀਤਾ ਜਾਂਦਾ ਹੈ।

# APPENDIX
## To
## Annexure to Punjab Vidhan Sabha Debates
*Dated 15th July, 1992*

Vol. II—No. 3

**ਪ੍ਰਵਾਸੀ ਵਿਅਕਤੀਆਂ ਦੇ ਪੁਨਰਵਾਸ ਲਈ ਗ੍ਰਾਂਟਾਂ ਦੀ ਵੰਡ ਵਿੱਚ ਹੇਰਾ-ਫੇਰੀ**

*324. **ਸ੍ਰੀ ਵਿਜੇ ਕੁਮਾਰ ਸਾਥੀ, ਐਡਵੋਕੇਟ :** ਕੀ ਸਹਾਇਤਾ ਅਤੇ ਮੁੜ ਵਸਾਊ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 1988 ਤੋਂ 1 ਫਰਵਰੀ, 1992 ਤੱਕ ਦੇ ਸਮੇਂ ਦਰਮਿਆਨ ਜਿਲ੍ਹਾ ਅੰਮ੍ਰਿਤਸਰ ਵਿਚ ਪਿੰਡਾਂ/ਕਸਬਿਆਂ ਤੋਂ ਹਿਜਰਤ ਕਰਕੇ ਚਲੇ ਗਏ ਲੋਕਾਂ ਨੂੰ ਰਾਹਤ ਵੰਡਣ ਲਈ ਕਿੰਨੇ ਪੀ.ਸੀ. ਐਸ. ਅਫਸਰਾਂ ਨੂੰ ਲਗਾਇਆ ਗਿਆ ਸੀ ;

(ਅ) ਕੀ ਉਪਰੋਕਤ ਭਾਗ(ੳ)ਵਿਚ ਵਰਣਿਤ ਸਮੇਂ ਦੇ ਦੌਰਾਨ ਉਕਤ ਪੀ. ਸੀ. ਐਸ. ਅਫਸਰਾਂ ਦੁਆਰਾ ਉਕਤ ਰਾਹਤ ਦੀ ਵੰਡ ਵਿੱਚ ਕੁਵਰਤੋਂ ਕੀਤੇ ਜਾਣ ਦੇ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਏ, ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ;

(ੲ) ਕੀ ਉਕਤ ਕੁਵਰਤੋਂ ਦੇ ਕੇਸਾਂ ਦੀ ਕੋਈ ਜਾਂਚ-ਪੜਤਾਲ ਕੀਤੀ ਗਈ ਸੀ ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ?

**ਸ੍ਰੀ ਬਾਲ ਮੁਕੰਦ ਸ਼ਰਮਾ :** (ੳ) 14 (ਚੌਦਾਂ)।

(ਅ) ਹਾਂ ਜੀ । ਇਕ ਪੀ.ਸੀ.ਐਸ. ਅਫਸਰ ਦੇ ਵਿਰੁੱਧ ਸਰਕਾਰ ਦੇ ਪੈਸੇ ਦੀ ਵੰਡ ਵਿੱਚ ਗਲਤੀਆਂ/ਬੇਕਾਇਦਗੀਆਂ ਅਤੇ ਕੁਵਰਤੋਂ ਦਾ ਇਕ ਕੇਸ ਨਜ਼ਰ ਵਿੱਚ ਹੈ । ਮਾਮਲਾ ਮੁੱਖ ਸਕੱਤਰ, ਪੰਜਾਬ ਨੂੰ ਅਨੁਸ਼ਾਸ਼ਨੀ ਕਾਰਵਾਈ ਆਰੰਭਣ ਲਈ ਭੇਜਿਆ ਗਿਆ ਹੈ ।

(ੲ) ਮੁੱਢਲੀ ਇਨਕੁਆਇਰੀ ਵਧੀਕ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਵੱਲੋਂ ਕੀਤੀ ਗਈ ਅਤੇ ਇਸ ਦੀ ਇਕ ਪਰਤ ਮੁੱਖ ਸਕੱਤਰ, ਪੰਜਾਬ ਨੂੰ ਅਨੁਸ਼ਾਸ਼ਨੀ ਕਾਰਵਾਈ ਆਰੰਭਣ ਲਈ ਭੇਜੀ ਗਈ ਹੈ ।

---

**ਤਹਿਸੀਲ ਆਨੰਦਪੁਰ ਸਾਹਿਬ, ਜਿਲ੍ਹਾ ਰੋਪੜ ਵਿੱਚ ਪ੍ਰਾਇਮਰੀ ਅਧਿਆਪਕਾ ਦੀਆਂ ਖਾਲੀ ਅਸਾਮੀਆਂ ਭਰਨੀਆਂ**

*365. **(ਸੀ.ਯੂ.) ਸ੍ਰੀ ਮਦਨਮੋਹਨ ਮਿੱਤਲ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਤਹਿਸੀਲ ਅਨੰਦਪੁਰ ਸਾਹਿਬ, ਜਿਲ੍ਹਾ ਰੋਪੜ ਵਿੱਚ ਕਿੰਨੇ ਪ੍ਰਾਇਮਰੀ ਸਕੂਲਾਂ ਵਿੱਚ ਕੇਵਲ ਦੋ ਹੀ ਅਧਿਆਪਕ ਲਗਾਏ ਗਏ ਹਨ ਅਤੇ ਅਜਿਹਾ ਹਰ ਇੱਕ ਸਕੂਲ ਕਿੱਥੇ ਕਿੱਥੇ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਕੁੱਝ ਅਸਾਮੀਆਂ ਖਾਲੀ ਪਈਆਂ ਹਨ; ਜੇਕਰ ਅਜਿਹਾ ਹੈ, ਤਾਂ ਉਕਤ ਖਾਲੀ ਅਸਾਮੀਆਂ ਕਿਸ ਤਰੀਕ ਤੱਕ ਭਰੀਆਂ ਜਾਣਗੀਆਂ ?

**ਸ੍ਰੀ ਹਰਨਾਮ ਦਾਸ ਜੌਹਰ :** (ੳ) ਤਹਿਸੀਲ ਆਨੰਦਪੁਰ ਸਾਹਿਬ ਵਿੱਚ ਡਬਲ ਟੀਚਰ ਸਕੂਲਾਂ ਦੀ ਗਿਣਤੀ 147 ਹੈ। ਲਿਸਟ ਨੱਥੀ ਹੈ।

(ਅ) 13 ਆਸਾਮੀਆਂ ਖਾਲੀ ਹਨ। ਪ੍ਰਾਇਮਰੀ ਟੀਚਰਾਂ ਦੀ ਭਰਤੀ ਲਈ ਵਿਭਾਗੀ ਚੋਣ ਕਮੇਟੀ ਗਠਿਤ ਕੀਤੀ ਗਈ ਹੈ ਅਤੇ ਚੋਣ ਦੀ ਕਾਰਵਾਈ ਪੂਰੀ ਹੋਣ ਤੇ ਖਾਲੀ ਆਸਾਮੀਆਂ ਭਰੀਆਂ ਜਾਣਗੀਆਂ ।

**ਤਹਿਸੀਲ ਆਨੰਦਪੁਰ ਸਾਹਿਬ, ਜਿਲ੍ਹਾ ਰੋਪੜ ਵਿੱਚ ਪ੍ਰਾਇਮਰੀ ਵਿਭਾਗ ਅਧੀਨ ਡਬਲ ਟੀਚਰ ਸਕੂਲਾਂ ਦੀ ਸੂਚੀ**

| ਬਲਾਕ ਦਾ ਨਾਂ | ਲੜੀ ਨੰ: | ਸਕੂਲ ਦਾ ਨਾਂ | ਬਲਾਕ ਦਾ ਨਾਂ | ਲੜੀ ਨੰ: | ਸਕੂਲ ਦਾ ਨਾਂ |
|---|---|---|---|---|---|
| | | ਸ. ਪ੍ਰ. ਸ.— | | | ਸ. ਪ੍ਰ. ਸ.— |
| | | | | 18 | ਰਾਮਪੁਰਸਾਨੀ |
| ਨੰਗਲ | 1 | ਬੇਲਾ ਬਾਹਤੀਆਂ | | 19 | ਡੁਕਲੀ |
| | 2 | ਬੇਲਾ ਸ਼ਿਵ ਸਿੰਘ | | 20 | ਮੇਘਪੁਰ |
| | 3 | ਸੈਸੋਵਾਲ | | 21 | ਮੰਗਲੂਰ |
| | 4 | ਸਵਾੜਾ | | 22 | ਉਲਿੰਡਾ |
| | 5 | ਐਲਗਰਾਂ | | 23 | ਸੰਗਤਪੁਰ |
| | 6 | ਦਘੌੜ | | | |
| | 7 | ਦਿਆਪੁਰ | ਆਨੰਦਪੁਰ ਸਾਹਿਬ | 24 | ਭਟੋਲੀ |
| | 8 | ਮਜਾਰੀ | | 25 | ਜੀਉਵਾਲ |
| | 9 | ਪ੍ਰਾਲਸਰੀ | | 26 | ਕਲਿਆਣਪੁਰ |
| | 10 | ਰਾਇਪੁਰ | | 27 | ਮੋੜਾ |
| | 11 | ਬੇਲਾ ਧਿਆਨੀ | | 28 | ਮਸੇਵਾਲ |
| | 12 | ਦਬਖੇੜਾ—1 | | 29 | ਚੀਕਣਾ |
| | 13 | ਭੀਖਾਪੁਰ | | 30 | ਨਾਰਡ |
| | 14 | ਬੈਸਪੁਰ | | 31 | ਮਝੇੜ |
| | 15 | ਹਾਜੀਪੁਰ | | 32 | ਦੇਲੋਵਾਲ |
| | 16 | ਭਟੋ | | 33 | ਲੋਅਰਚਬੂੜ |
| | 17 | ਬਰਾਰੀ | | 34 | ਅਪਰ ਦੇ ਬੂੜ |

| ਬਲਾਕ ਦਾ ਨਾਂ | ਲੜੀ ਨੰ: | ਸਕੂਲ ਦਾ ਨਾਂ | ਬਲਾਕ ਦਾ ਨਾਂ | ਲੜੀ ਨੰ | ਸਕੂਲ ਦਾ ਨਾਂ |
|---|---|---|---|---|---|
| | | ਸ.ਪ੍ਰ.ਸ.— | | | ਸ.ਪ੍ਰ.ਸ.— |
| ਆਨੰਦਪੁਰ ਸਾਹਿਬ | 35 | ਮਹਿੰਦਲੀ ਖੁਰਦ | | 65 | ਬਢਲ |
| | 36 | ਅਪਰ ਬਢਲ | | 66 | ਬੁਰਜ |
| | 37 | ਰਾਇਪੁਰ ਸਾਨੀ | | 67 | ਮਜਾਰਾ |
| | 38 | ਬਲੌਲੀ | | 68 | ਗਰਾ |
| | 39 | ਪਹਾੜਪੁਰ | | 69 | ਘਨਾਹੂ |
| | 40 | ਸਮਲਾਹ | | 70 | ਮਦਰਾ |
| | 41 | ਲਖੇੜ | | 71 | ਅਪਰੋ ਮੀਦਵਾ |
| | 42 | ਬਬਲ | ਨੂਰਪੁਰ ਬੇਦੀ | 72 | ਜ਼ੱਟਪੁਰ |
| | 43 | ਤਾਰਾਪੁਰ | | 73 | ਮੋਲਾਪੁਰ |
| | 44 | ਮੋਹੀਵਾਲ | | 74 | ਲਸਾੜੀ |
| | 45 | ਲਮਲਹਿੜੀ | | 75 | ਰੋਲੀ |
| | 46 | ਰਾਮਪੁਰ ਜੱਜਰ | | 76 | ਝਿਜੜੀ |
| | 47 | ਨਾਨੋਵਾਲ | | 77 | ਕੁੰਭੇਵਾਲ |
| | 48 | ਚੰਦਪੁਰ | | 78 | ਸਸਕੌਰ |
| | 49 | ਹਰੀਵਾਲ | | 79 | ਮੀਰਪੁਰ |
| | 50 | ਮਹਿੰਦਲੀ ਕਲਾਂ | | 80 | ਸਮੀਰੋਵਾਲ |
| | 51 | ਸ਼ਾਹਪੁਰ | | 81 | ਸਾਉਪੁਰ |
| | 52 | ਨਕੀਆਂ | | 82 | ਸੁਖੇ ਮਾਜਰਾ |
| | 53 | ਭਗਵਾਲਾ | | 83 | ਗੁਰਸੇ ਮਾਜਰਾ |
| | 54 | ਸਜਮੋਰ | | 84 | ਗੋਬਿੰਦਪੁਰ ਬੇਲਾ |
| | 55 | ਸਧੇਵਾਲ | | 85 | ਅਮਰਪੁਰ ਬੇਲਾ |
| | 56 | ਚੰਡੇਸਰ | | 86 | ਬਾੜੀਆਂ |
| | 57 | ਲੰਗ ਮਜਾਰੀ | | 87 | ਭੈਣੀ |
| | 58 | ਬਣੀ | | 88 | ਸ਼ਾਖਪੁਰ |
| | 59 | ਬਹਿਲੂ | | 89 | ਝਾਂਗੜੀਆਂ |
| | 60 | ਖਾਨਪੁਰ | | 90 | ਕਰੂਰਾ |
| | 61 | ਅਪਰ ਸੂਰੇਵਾਲ | | 91 | ਕੱਟਾ |
| | 62 | ਅਪਰ ਗੰਭੀਰਪੁਰ | | 92 | ਪੰਚਰੰਡਾ |
| | 63 | ਦਸਗਰਾਈਂ | | 93 | ਭੂੰਮੇਵਾਲ |
| | 64 | ਨਿਕੂਵਾਲ | | 94 | ਰਾਇਪੁਰ |

| ਬਲਾਕ ਦਾ ਨਾਂ | ਲੜੀ ਨੰ: | ਸਕੂਲ ਦਾ ਨਾਂ | ਬਲਾਕ ਦਾ ਨਾਂ | ਲੜੀ ਨੰ: | ਸਕੂਲ ਦਾ ਨਾਂ |
|---|---|---|---|---|---|
| | | ਸ.ਪ੍ਰ.ਸ.— | | | ਸ.ਪ੍ਰ.ਸ.— |
| | 95 | ਸੈਦਪੁਰ | | 122 | ਬ੍ਰਾਹਮਣ ਮਾਜਰਾ |
| | 96 | ਹੀਰਪੁਰ | | 123 | ਘਿਮਾਣਾ |
| | 97 | ਰਾਮਪੁਰ-1 | | 124 | ਭਟੋ |
| | 98 | ਰਾਮਪੁਰ-2 | | 125 | ਛੱਜਾ |
| | 99 | ਰੋਡੂਆਣਾ | | 126 | ਭਾਉਵਾਲ |
| | 100 | ਨਲਹੋਟੀ | | 127 | ਸਰਾਇ |
| | 101 | ਬਾਸ ਨਲਹੋਟੀ | | 128 | ਸ਼ਾਹਪੁਰ ਬੇਲਾ |
| | 102 | ਨਾਨਗਰਾਂ ਕਲਮੋਟ | | 129 | ਲੋਹੜੀਆਂ |
| | 103 | ਮਹਿੰਦਪੁਰ | | 130 | ਅਸਾਲਤਪੁਰ |
| | 104 | ਹਰੀਪੁਰ | | 131 | ਔਲਖ |
| | 105 | ਪਲਾਟਾ | | 132 | ਰਾਏਪੁਰ |
| | 106 | ਸਮੁੰਦੜੀਆਂ | | 133 | ਖਡ ਰਾਜਗਿਰੀ |
| | 107 | ਸਮਾਲਵਾਂ | | 134 | ਜਟਵਾਹੜ |
| | 108 | ਕਾਹਨਪੁਰ ਖੂਹੀ | | 135 | ਝਾਡੀਆਂ |
| | 109 | ਗੋਚਰ | | 136 | ਭੋਗੀਪੁਰ |
| | 111 | ਬੇਈਹਾਰਾ | | 137 | ਨੰਧੇ ਮਾਜਰਾ |
| ਤਖਤਗੜ੍ਹ | 112 | ਦਹੀਰਪੁਰ | | 138 | ਕਾਂਗੜ |
| | 113 | ਖੜਬਠਲੌਰ | | 139 | ਬਾਜਾਲੀ |
| | 114 | ਗੜਬਾਘਾ | | 140 | ਨੂਰਪੁਰ ਖੁਰਦ |
| | 115 | ਡੋਲੀਆਂ | | 141 | ਆਜ਼ਮਪੁਰ |
| | 116 | ਮਜਾਰਾ | | 142 | ਰੂੜੇਮਾਜਰਾ |
| | 117 | ਟਿਬਾ ਨੰਗਲ | | 143 | ਮੁਸਾਪੁਰ |
| | 118 | ਬਾਲੇਵਾਲ | | 144 | ਚੌਂਤਾ |
| | 119 | ਸਨਕੋਲੀ | | 145 | ਮਾਧੋਪੁਰ |
| | 120 | ਮੁੰਨਾ | | 146 | ਆਹਿਆਣਾ ਖੁਰਦ |
| | 121 | ਸੰਦੋਆ | | 147 | ਖਟਾਣਾ |

5748 PVS—305—Govt, Press, (U.T.), Chd.

# PUNJAB VIDHAN SABHA

## DEBATES

*21st December, 1992*

Vol. 3—No. 1

## OFFICIAL REPORT

CONTENTS

*Monday, the 21st December, 1992*




**Panjab Vidhan Sabha Secretariat, Chandigarh.**

Price Rs. : ............

———

## PUNJAB VIDHAN SABHA

*Monday, the 21st December, 1992*

*The Vidhan Sabha met in the Punjab Vidhan Sabha Hall, Vidhan Bhavan, Sector—1, Chandigarh, at 2.00 P.M. Mr. Speaker (Sardar Harcharn Singh Ajnala) in the Chair.*

---

## OBITUARY REFERENCES

**Mr. Speaker Obituary references.** ਸੀ. ਐਮ. ਸਾਹਿਬ।

**ਮੁੱਖ ਮੰਤਰੀ** (ਸਰਦਾਰ ਬੇਅੰਤ ਸਿੰਘ): ਸਤਿਕਾਰਯੋਗ ਸਪੀਕਰ ਸਾਹਿਬ, ਬਹੁਤ ਹੀ ਮਾਨਯੋਗ ਜਸਟਿਸ ਮੁਹੰਮਦ ਹਦਾਇਤਉੱਲਾ ਜੀ ਸਾਡੇ ਮੁਲਕ ਵਿਚ ਵਾਈਸ ਪ੍ਰੈਜ਼ੀਡੈਂਟ ਰਹੇ। ਉਹ ਬੜੇ ਮਿਹਨਤ ਔਰ ਦਿਆਨਤਦਾਰੀ ਦੇ ਨਾਲ ਚਮਕਦੇ ਹੋਏ ਸਿਤਾਰੇ ਬਣੇ। ਉਨ੍ਹਾਂ ਦਾ ਮਾਣ ਔਰ ਸਤਿਕਾਰ ਲੋਕਾਂ ਨੇ ਕੀਤਾ ਔਰ ਉਨ੍ਹਾਂ ਨੂੰ ਵਾਈਸ ਪ੍ਰੈਜ਼ੀਡੈਂਟ ਬਣਾਇਆ। ਉਨ੍ਹਾਂ ਨੇ ਰਾਜ ਸਭਾ ਦੇ ਅੰਦਰ ਵੀ ਔਰ ਸਾਰੇ ਦੇਸ਼ ਦੇ ਅੰਦਰ ਵੀ ਆਪਣੀ ਛਾਪ ਛਾਪੀ ਔਰ ਮੈਂ ਸਮਝਦਾ ਹਾਂ ਕਿ ਇਹੋ ਜਿਹੇ ਸੱਜਣ ਸਾਨੂੰ ਅੱਜ ਘੱਟ ਹੀ ਮਿਲਦੇ ਹਨ। ਉਹ ਸੈਕੂਲੇਰਿਜ਼ਮ ਦੇ ਪੁੰਜ ਸਨ ਔਰ ਇਹ ਮੈਂ ਫ਼ਖ਼ਰ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਦੀ ਮੈਰਿਜ ਇਕ ਇੰਟਰ-ਕਾਸਟ ਮੈਰਿਜ ਸੀ ਔਰ ਇਸ ਦੇ ਨਾਲ ਜੋ ਉਨ੍ਹਾਂ ਨੇ ਕਦਰਾਂ ਕੀਮਤਾਂ ਬਣਾਈਆਂ, ਸਾਡੇ ਕੋਲੋਂ ਜੋ ਗੁੰਮ ਹੁੰਦੀਆਂ ਜਾ ਰਹੀਆਂ ਹਨ ਉਨ੍ਹਾਂ ਨੇ ਉਨ੍ਹਾਂ ਨੂੰ ਕਾਇਮ ਰਖਿਆ ਸੀ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਜਾਣ ਨਾਲ ਸੈਕੂਲੇਰਿਜ਼ਮ ਨੂੰ ਬੜਾ ਭਾਰੀ ਧੱਕਾ ਲੱਗਾ ਹੈ।

ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਡਾਕਟਰ ਬਲਦੇਵ ਪ੍ਰਕਾਸ਼ ਜੀ ਜੋ ਅੱਜ ਸਾਡੇ ਵਿਚ ਨਹੀਂ ਰਹੇ ਉਹ ਇਸ ਸਦਨ ਦੇ ਮੈਂਬਰ ਵੀ ਰਹੇ ਔਰ ਉਹ ਸਰਦਾਰ ਗੁਰਨਾਮ ਸਿੰਘ ਅਕਾਲੀ ਮਨਿਸਟਰੀ ਦੇ ਅੰਦਰ ਵਜ਼ੀਰ ਵੀ ਰਹੇ ਔਰ ਉਹ ਉਸ ਮਨਿਸਟਰੀ ਵਿੱਚ ਫਾਈਨਾਂਸ ਮਨਿਸਟਰ ਸਨ। ਸਾਨੂੰ ਇਸ ਗੱਲ ਦਾ ਪਤਾ ਲਗਦਾ ਹੈ ਕਿ ਉਹ ਇਕ ਬੜੇ ਜਾਨਦਾਰ ਫਾਈਨਾਂਸ ਮਨਿਸਟਰ ਸਾਡੇ ਪੰਜਾਬ ਦੇ ਅੰਦਰ ਰਹੇ। ਉਨ੍ਹਾਂ ਦੀਆਂ ਤਕਰੀਰਾਂ ਜਦੋਂ ਅਸੀਂ ਸੁਣਦੇ ਸੀ ਤਾਂ ਉਨ੍ਹਾਂ ਵਿਚੋਂ ਸਾਨੂੰ ਬੜੀ ਸੈਕੂਲੇਰਿਜ਼ਮ ਦੀ ਝਲਕ ਨਜ਼ਰ ਆਉਂਦੀ ਸੀ। ਬੇਸ਼ਕ ਉਹ ਬੀ.ਜੇ.ਪੀ. ਦੇ ਲੀਡਰ ਸਨ ਲੇਕਿਨ ਉਨ੍ਹਾਂ ਨੇ ਕਦੇ ਵੀ ਸਾਨੂੰ ਐਸਾ ਆਪਣੀ ਸ਼ਖਸੀਅਤ ਨਾਲ ਸਬੂਤ ਨਹੀਂ ਸੀ ਦਿੱਤਾ ਜਿਸ ਦੇ ਨਾਲ ਅਸੀਂ ਕਹਿ ਸਕੀਏ ਕਿ ਉਨ੍ਹਾਂ ਕੋਲੋਂ ਕਮਿਊਨਿਲਿਜ਼ਮ ਦੀ ਬੂਅ ਆਉਂਦੀ ਹੈ। ਉਨ੍ਹਾਂ ਦੇ ਜਾਣ ਤੋਂ ਪਹਿਲਾਂ ਅੰਮ੍ਰਿਤਸਰ ਦੇ ਅੰਦਰ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਮਨਾਇਆ। ਮੈਂ ਸਮਝਦਾ ਹਾਂ ਕਿ ਇਸ ਵੇਲੇ ਇਹੋ ਜਿਹੇ ਵਿਅਕਤੀਆਂ ਦੀ ਜ਼ਰੂਰਤ ਸੀ। ਚਾਵਲਾ

[ਮੁੱਖ ਮੰਤਰੀ]

ਸਾਹਿਬ ਜੋ ਸਾਡੇ ਐਮ. ਐਲ. ਏ. ਹਨ ਅਤੇ ਇਥੇ ਬਿਰਾਜਮਾਨ ਹਨ ਇਨ੍ਹਾਂ ਨੇ ਉਥੇ ਬੰਦੋਬਸਤ ਕੀਤਾ। ਮੈਨੂੰ ਇਸ ਗੱਲ ਦਾ ਮਾਣ ਹੈ। ਮੈਂ ਉਥੇ ਜਾ ਕੇ ਗੁਰੂ ਨਾਨਕ ਦੇਵ ਜੀ ਦੀ ਜ਼ਿੰਦਗੀ ਤੇ ਜੋ ਕਿਹਾ ਉਸ ਤੋਂ ਰਾਹਤ ਮਿਲੀ। ਸਾਡੇ ਵਿਚ ਕਾਫੀ ਐਸੇ ਇਨਸਾਨ ਹਨ ਜੋ ਆਪਣੀ ਕਮਿਊਨਿਟੀ ਤੋਂ ਉਠ ਕੇ ਕੰਮ ਕਰਨਾ ਚਾਹੁੰਦੇ ਹਨ।

ਸਪੀਕਰ ਸਾਹਿਬ, ਸਾਡੀ ਪਾਰਟੀ ਦੇ ਇਕ ਹੋਰ ਸੱਜਨ ਸਾਡੇ ਕੋਲੋਂ ਜੁਦਾ ਹੋਏ, ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ। ਸਰਦਾਰ ਗੁਰਚਰਨ ਸਿੰਘ ਨਿਹਾਲ-ਸਿੰਘਵਾਲਾ ਦੀ ਆਪਣੀ ਪਰਸਨੈਲਿਟੀ ਸੀ ਔਰ ਉਹ ਇਸ ਗੱਲ ਲਈ ਬੜੇ ਮਸ਼ਹੂਰ ਸਨ ਕਿ ਉਹ ਹਮੇਸ਼ਾ ਸੱਚ ਕਹਿੰਦੇ ਸਨ। ਉਹਨਾਂ ਨੇ ਆਪਣੀ ਸਾਰੀ ਜ਼ਿੰਦਗੀ ਐਸੀ ਗੁਜ਼ਾਰੀ ਜਿਸ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਸਰਦਾਰ ਗੁਰਚਰਨ ਸਿੰਘ ਨਿਹਾਲਸਿਘਵਾਲਾ ਸੈਕੂਲੇਰਿਜ਼ਮ ਵਿਚ ਪੱਕਾ ਵਿਸ਼ਵਾਸ ਰਖਦੇ ਸਨ। ਅੱਜ ਅਗਰ ਇਕ ਛੋਟਾ ਜਿਹਾ ਪਿੰਡ ਜਿਸਨੂੰ ਨਿਹਾਲਸਿੰਘਵਾਲਾ ਕਹਿੰਦੇ ਹਨ ਅਗਰ ਉਹ ਮਸ਼ਹੂਰ ਹੈ ਤਾਂ ਉਹ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਦੇ ਨਾਂ ਤੇ ਮਸ਼ਹੂਰ ਹੈ। ਕਈ ਵਾਰੀ ਤਾਂ ਮੁਗ਼ਾਲਤ ਪੈ ਜਾਂਦਾ ਸੀ ਕਿ ਆਇਆ ਪਿੰਡ ਉਹਨਾਂ ਦੇ ਨਾਂ ਤੇ ਹੈ ਜਾਂ ਪਿੰਡ ਦੇ ਨਾਂ ਤੇ ਉਨ੍ਹਾਂ ਦਾ ਨਾਂ ਹੈ। ਉਨ੍ਹਾਂ ਨੇ ਆਪਣੇ ਪਿੰਡ ਦਾ ਨਾਂ ਸਾਰੇ ਪੰਜਾਬ ਵਿਚ ਉੱਚਾ ਕੀਤਾ। ਜਦੋਂ ਉਹ ਪੰਜਾਬ ਅਸੈਂਬਲੀ ਮੈਂਬਰ ਸਨ ਤਾਂ ਉਨ੍ਹਾਂ ਦੀ ਗੂੰਜ ਸਾਡੇ ਕੰਨਾਂ ਵਿਚ ਰਹੀ, ਜਦੋਂ ਪਾਰਲੀਆਮੈਂਟ ਦੇ ਮੈਂਬਰ ਸਨ, ਜੋ ਵਕਤ ਦੀ ਨਜ਼ਾਕਤ ਸੀ, ਉਸਦੇ ਮੁਤਾਬਕ ਤਕਰੀਰਾਂ ਕੀਤੀਆਂ। ਉਨ੍ਹਾਂ ਤੇ ਸਾਡੀ ਸਾਰੀ ਪਾਰਟੀ ਨੂੰ ਮਾਣ ਹੈ। ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਇਸ ਦਫ਼ਾ ਅਸੈਂਬਲੀ ਵਿਚ ਨਹੀਂ ਸੀ ਆਏ। ਲੇਕਿਨ ਉਹ ਚੰਡੀਗੜ੍ਹ ਵਿਚ ਆਏ ਹੋਏ ਸਨ ਤਾਂ ਇਕਦਮ ਉਨ੍ਹਾਂ ਦੇ ਦਿਲ ਦੇ ਅੰਦਰ ਕੋਈ ਖਰਾਬੀ ਹੋਈ ਔਰ ਹਾਰਟ ਫ਼ੇਲ ਹੋਣ ਨਾਲ ਉਹ ਸਾਡੇ ਕੋਲੋਂ ਜੁਦਾ ਹੋ ਗਏ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਦਰਸ਼ਨ ਸਿੰਘ ਕੇ.ਪੀ. ਇਕ ਹੋਰ ਸਾਡੀ ਪਾਰਟੀ ਦੇ ਵਿਅਕਤੀ ਜਿਹੜੇ ਕਿ ਦਲਿਤ ਵਰਗ ਨਾਲ ਸਬੰਧ ਰਖਦੇ ਸਨ, ਸਾਡੇ ਕੋਲੋਂ ਜੁਦਾ ਹੋ ਗਏ। ਪਸਮਾਂਦਾ ਲੋਕਾਂ ਵਾਸਤੇ ਉਨ੍ਹਾਂ ਦੀ ਬੜੀ ਭਾਰੀ ਕੰਟਰੀਬਿਊਸ਼ਨ ਸੀ। ਉਹ ਹਮੇਸ਼ਾ ਉਨ੍ਹਾਂ ਪਸਮਾਂਦਾ ਲੋਕਾਂ ਵਾਸਤੇ ਕੁਰਲਾਉਂਦੇ ਰਹਿੰਦੇ ਸਨ ਅਤੇ ਉਹ ਸਦਾ ਉਨ੍ਹਾਂ ਦੇ ਕਪ ਆਏ। ਸਪੀਕਰ ਸਾਹਿਬ, ਹਰ ਇਕ ਨੇ ਇਸ ਸੰਸਾਰ ਤੋਂ ਚਲੇ ਜਾਣਾ ਹੈ, ਲੇਕਿਨ ਮੈਨੂੰ ਅਫ਼ਸੋਸ ਹੈ ਕਿ ਜਿਸ ਹਾਲਾਤ ਵਿਚ ਸਾਡੇ ਕੋਲੋਂ ਕੇ.ਪੀ. ਸਾਹਿਬ ਨੂੰ ਖੋਹਿਆ ਗਿਆ, ਉਹ ਆਪਣੇ ਪਿੰਡ ਨੂੰ ਜਾ ਰਹੇ ਸਨ, ਉਨ੍ਹਾਂ ਨੂੰ ਰਸਤੇ ਵਿਚ ਹੀ ਗੰਨ-ਡਾਊਨ ਕੀਤਾ ਗਿਆ। ਅੱਜ ਸਾਨੂੰ ਸਾਰੇ ਲੋਕਾਂ ਨੂੰ ਸਮੁਚੇ ਤੌਰ ਤੇ ਇਹ ਗੱਲ ਸੋਚਣੀ ਪੈ ਰਹੀ ਹੈ ਕਿ ਸਰਦਾਰ ਦਰਸ਼ਨ ਸਿੰਘ ਕੇ.ਪੀ. ਦਾ ਜੋ ਕਤਲ ਹੋਇਆ ਹੈ ਉਸ ਕਤਲ ਨੂੰ ਸਾਰੇ ਹਲਕੇ ਕੰਡੈਮ ਕਰੀਏ ਔਰ ਨਾਲ ਹੀ ਕੰਡੈਮ ਕਰੀਏ ਅੱਤਵਾਦ ਨੂੰ। ਇਸ ਅੱਤਵਾਦ ਨੇ ਸਾਰੇ ਪੰਜਾਬ ਨੂੰ ਖਾ ਲਿਆ। ਹਰ ਤਰ੍ਹਾਂ ਦਬਾਉਣ ਦੇ ਬਾਵਜੂਦ ਵੀ ਉਹ ਲੋਕ ਬਾਅਜ਼ ਨਹੀਂ ਆਉਂਦੇ। ਸਾਨੂੰ ਇਸ ਗੱਲ ਦਾ ਬੜਾ ਦੁੱਖ ਹੈ।

ਸਪੀਕਰ ਸਾਹਿਬ, ਚੌਧਰੀ ਸੱਤਦੇਵ ਜੋ ਇਸ ਸਦਨ ਦੇ ਮੈਂਬਰ ਰਹੇ ਸਨ ਔਰ ਬੀ.ਜੇ.ਪੀ. ਵਿਚ ਉਨ੍ਹਾਂ ਦਾ ਬੜਾ ਨਾਂ ਸੀ। ਉਹ ਕਈ ਵਾਰ ਅਬੋਹਰ ਤੋਂ ਇਲੈਕਸ਼ਨਜ਼

ਜਿਤ ਕੇ ਆਏ ਸਨ । ਸਪੀਕਰ ਸਾਹਿਬ, ਜਦੋਂ ਇਕ ਵਾਰੀ ਅਕਾਲੀ ਦਲ ਦੀ ਐਰ ਬੀ.ਜੇ.ਪੀ. ਦੀ ਸਾਂਝੀ ਸਰਕਾਰ ਬਣੀ ਤਾਂ ਚੌਧਰੀ ਸਾਹਿਬ ਉਸ ਵਿਚ ਰੈਵੇਨਿਊ ਮਨਿਸਟਰ ਬਣੇ ਸਨ । ਮੈਂ ਉਨ੍ਹਾਂ ਨੂੰ ਪਰਸਨਲ ਤੌਰ ਤੇ ਜਾਣਦਾ ਸੀ । ਜਿਸ ਤਨਦੇਹੀ ਨਾਲ ਆਪਣੇ ਮਹਿਕਮੇ ਦਾ ਉਹ ਕੰਮ ਕਰਦੇ ਸਨ ਉਹ ਹਮੇਸ਼ਾਂ ਯਾਦ ਰਹੇਗਾ ।

ਸਪੀਕਰ ਸਾਹਿਬ, ਮੈਨੂੰ ਦੁੱਖ ਹੈ ਇਸ ਗੱਲ ਦਾ, ਜੋ ਸਮਾਂ ਗੁਜ਼ਰਿਆ ਸਾਡੀ ਪਿਛਲੀ ਅਸੈਂਬਲੀ ਦੀ ਮੀਟਿੰਗ ਤੋਂ ਅੱਜ ਤਕ ਉਸ ਦੇ ਦੌਰਾਨ ਬਹੁਤ ਚੰਗੇ-2 ਪਾਲੀਟੀਸ਼ੀਅਨਜ਼, ਸਮਾਜ ਸਧਾਰਕ ਬੰਦੇ ਸਾਡੇ ਕੋਲੋਂ ਜੁਦਾ ਹੋ ਗਏ ਉਨ੍ਹਾਂ ਵਿਚੋਂ ਹੀ ਇਕ ਸ੍ਰੀ ਸੇਵਾ ਰਾਮਜੀ ਵੀ ਸਨ । ਮੈਂ ਕਹਾਂਗਾ ਕਿ ਉਹ ਸਾਡੀ ਪਾਰਟੀ ਦੇ ਇਕ ਬੜੇ ਭਾਰੀ ਥੰਮ ਸਨ । ਉਹ ਜਲੰਧਰ ਦੇ ਰਹਿਣ ਵਾਲੇ ਸਨ । ਜਲੰਧਰ ਵਿਚੋਂ ਜਾ ਕੇ ਅੰਮ੍ਰਿਤਸਰ ਵਿਚ ਵੀ ਇਲੈਕਸ਼ਨ ਲੜਦੇ ਰਹੇ ਐਰ ਕਾਮਯਾਬੀਆਂ ਹਾਸਲ ਕਰਦੇ ਰਹੇ । ਸਾਡੀ ਪਾਰਟੀ ਦੇ ਜਨਰਲ ਸਕੱਤਰ ਵੀ ਬਹੁਤ ਦੇਰ ਰਹੇ ਐਰ ਦੋ ਵਾਰੀ ਜਿੱਤ ਕੇ ਇਥੇ, ਇਸ ਅਸੈਂਬਲੀ ਦੇ ਮੈਂਬਰ ਵੀ ਰਹੇ ਐਰ ਮੈਨੂੰ ਖ਼ਾਸ ਤੌਰ ਤੇ ਪਰਸਨਲੀ ਇਸ ਗੱਲ ਦਾ ਦੁੱਖ ਹੈ ਕਿਉਂਕਿ ਮੇਰੇ ਨਾਲ ਉਨ੍ਹਾਂ ਨੇ ਕੰਮ ਕੀਤਾ ਸੀ । (ਇਸ ਸਮੇਂ ਸਦਨ ਵਿਚ ਕੁਝ ਜਲਣ ਦੀ ਬੂਅ ਆਉਣ ਲਗੀ ।)

**ਆਵਾਜ਼ਾਂ:** ਸਪੀਕਰ ਸਾਹਿਬ, ਕੁਝ ਸੜਨ ਦੀ ਸਮੈਲ ਆ ਰਹੀ ਹੈ ਜੀ ।

**ਸ੍ਰੀ ਸਪੀਕਰ:** ਮੈਂ ਪਤਾ ਕਰਦਾ ਹਾਂ ਜੀ ।

**ਮੁੱਖ ਮੰਤਰੀ:** ਸਮੈਲ ਆ ਰਹੀ ਹੈ, ਕੋਈ ਗੱਲ ਨਹੀਂ ਹੈ । ਆਖ਼ਿਰਕਾਰ ਇਹ ਸਿਆਣੇ ਹਨ, ਠੀਕ ਕਰ ਲੈਣਗੇ । ਆਪਾਂ ਆਪਣਾ ਧਿਆਨ ਅਸੈਂਬਲੀ ਮੈਟਰ ਵਾਲੇ ਪਾਸੇ ਰਖੀਏ ।

ਸੋ, ਮੈਂ ਬੇਨਤੀ ਕਰ ਰਿਹਾ ਸੀ ਕਿ ਸ੍ਰੀ ਸੇਵਾ ਰਾਮ ਜੀ ਦਾ ਇਥੋਂ ਚਲੇ ਜਾਣਾ, ਸੰਸਾਰ ਵਿਚੋਂ ਚਲੇ ਜਾਣਾ ਬੇਹੱਦ ਅਫਸੋਸਨਾਕ ਹੈ । ਸੇਵਾ ਰਾਮ ਨੇ ਮੋਢੇ ਨਾਲ ਮੋਢਾ ਜੋੜ ਕੇ ਅਤਿਵਾਦ ਦੇ ਖਿਲਾਫ਼ ਬੜਾ ਭਾਰੀ ਪਰਚਾਰ ਕੀਤਾ । ਸੇਵਾ ਰਾਮ ਦੀ ਉਮਰ ਅਜੇ ਜਾਣ ਵਾਲੀ ਨਹੀਂ ਸੀ, ਉਨ੍ਹਾਂ ਨੂੰ ਬਿਮਾਰੀਆਂ ਨੇ ਘੇਰ ਲਿਆ ਐਰ ਬਿਮਾਰੀਆਂ ਉਨ੍ਹਾਂ ਨੂੰ ਸਾਡੇ ਪਾਸੋਂ ਲੈ ਕੇ ਚਲੀਆਂ ਗਈਆਂ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ । (ਇਸ ਸਮੇਂ ਸੜਨ ਦੀ ਬੂਅ ਕੁਝ ਹੋਰ ਵਧ ਗਈ ।) ਤੁਸੀਂ ਜਾਂ ਤਾਂ ਇਸ ਨੂੰ ਠੀਕ ਕਰ ਲਵੋ, ਮੈਂ ਬੈਠ ਜਾਂਦਾ ਹਾਂ ।

ਮੈਂ ਬੜੇ ਅਫਸੋਸ ਨਾਲ ਕਹਿਣਾ ਚਾਹੁੰਦਾ ਹਾਂ ਕਿ ਸੇਵਾ ਰਾਮ ਜੀ ਸਾਡੇ ਪਾਸੋਂ ਚਲੇ ਗਏ । ਸੇਵਾ ਰਾਮ ਜੀ ਨੇ ਆਪਣੀ ਸਾਰੀ ਜ਼ਿੰਦਗੀ ਪਾਰਟੀ ਦੇ ਕਾਜ ਵਾਸਤੇ ਅਰਪਨ ਕੀਤੀ ਐਰ ਪਾਰਟੀ ਦੇ ਜਨਰਲ ਸੈਕਟਰੀ ਵੀ ਰਹੇ ਐਰ ਕੋਈ ਕਸਰ ਨਹੀਂ ਛੱਡੀ । ਹਰ ਜਗ੍ਹਾ ਜਿੱਥੇ ਵੀ ਭੇਜੇ ਗਏ ਪਾਰਟੀ ਦੀ ਸੇਵਾ ਕੀਤੀ ।

ਸ੍ਰੀ ਹਰਬੰਸ ਲਾਲ ਜੀ, ਐਕਸ. ਐਮ. ਐਲ. ਏ., ਰਾਜਪੁਰਾ ਤੋਂ ਜਿੱਤੇ । ਉਹ ਇਕ ਸ਼ਰੀਫ਼ ਆਦਮੀ ਸਨ । ਮੈਂ ਸਮਝਦਾ ਹਾਂ ਕਿ ਬੀ.ਜੇ.ਪੀ. ਦੀ ਟਿਕਟ ਤੋਂ ਉਹ ਜਿੱਤ ਕੇ ਆਏ ਸਨ ਪਰ ਪਤਾ ਨਹੀਂ ਸੀ ਲਗਦਾ ਕਿ ਕਿਹੜੀ ਟਿਕਟ ਤੋਂ ਆਏ ਹਨ ਕਿਉਂਕਿ

[ਮੁੱਖ ਮੰਤਰੀ]

ਉਨ੍ਹਾਂ ਦਾ ਮੇਲ ਜੋਲ ਇਤਨਾ ਚੰਗਾ ਸੀ ਤੇ ਹਰ ਇਕ ਆਦਮੀ ਉਨ੍ਹਾਂ ਦੀ ਸ਼ਲਾਘਾ ਕਰਦਾ ਸੀ । ਉਹ ਸਾਡੇ ਨਾਲ ਲਾਉਂਜ ਵਿਚ ਜਾਂ ਕੰਟੀਨ ਦੇ ਅੰਦਰ ਬੈਠਦੇ ਸੀ ਤਾਂ ਇਸ ਤਰ੍ਹਾਂ ਲਗਦਾ ਸੀ ਕਿ ਹਰਬੰਸ ਲਾਲ ਜੀ ਸਾਡੀ ਪਾਰਟੀ ਦੇ ਹੀ ਆਦਮੀ ਹਨ ।

ਸਪੀਕਰ ਸਾਹਿਬ, ਇਕ ਹੋਰ ਵਿਅਕਤੀ, ਬਖਸ਼ੀ ਪਰਤਾਪ ਸਿੰਘ ਸਾਡੇ ਕੋਲੋਂ ਜੁਦਾ ਹੋਏ । ਬਖਸ਼ੀ ਪਰਤਾਪ ਸਿੰਘ ਇਸ ਅਸੈਂਬਲੀ ਦੇ ਮੈਂਬਰ ਰਹੇ । ਡਿਪਟੀ ਮਨਿਸਟਰ ਵੀ ਰਹੇ । ਉਨ੍ਹਾਂ ਨੂੰ ਵੇਖਿਆਂ ਮਾਲੂਮ ਹੁੰਦਾ ਸੀ ਕਿ ਉਹ ਬੜੇ ਜਵਾਨ ਹਨ । ਜਦੋਂ ਵੰਡ ਹੋਈ, ਪੰਜਾਬੀ ਸੂਬਾ ਬਣਿਆ, ਤਾਂ ਉਨ੍ਹਾਂ ਦਾ ਏਰੀਆ ਹਿਮਾਚਲ ਪ੍ਰਦੇਸ਼ ਦੇ ਅੰਦਰ ਆ ਗਿਆ ਔਰ ਹਿਮਾਚਲ ਪ੍ਰਦੇਸ਼ ਦੀ ਪੁਲੀਟੀਕਲ ਲਾਈਫ ਦੇ ਅਦਰ ਉਹ ਬੜੇ ਚਾਨਣ-ਮੁਨਾਰਾ ਬਣ ਕੇ ਚਮਕੇ ਔਰ ਮੈਂ ਸਮਝਦਾ ਹਾਂ ਕਿ ਬਖਸ਼ੀ ਵਰਗੀਆਂ ਸ਼ਖਸੀਅਤਾਂ ਸਾਇਦ ਘੱਟ ਹੀ ਮਿਲਦੀਆਂ ਹਨ ।

ਗਿਆਨੀ ਕਿਰਪਾਲ ਸਿੰਘ ਸ਼ਾਂਤ ਬੁਢਲਾਡਾ ਤੋਂ ਐਮ. ਐਲ. ਏ. ਬਣਦੇ ਰਹੇ ਅਕਾਲੀ ਦਲ ਦੇ ਇਕ ਬਹੁਤ ਵੱਡੇ ਸੱਚੇ-ਸੁੱਚੇ ਸਿਪਾਹੀ ਸਨ । ਉਨ੍ਹਾਂ ਦੀ ਜ਼ਿੰਦਗੀ ਬੜੀ ਸਾਦਾ ਸੀ ਔਰ ਉਹ ਸਬੰਧ ਰਖਦੇ ਸਨ ਪੱਛੜੀਆਂ ਸ਼੍ਰੇਣੀਆ ਦੇ ਨਾਲ । ਉਨ੍ਹਾਂ ਦੇ ਮਨ ਦੇ ਅੰਦਰ ਇਕ ਬੜੀ ਭਾਰੀ ਉਮੰਗ ਸੀ ਕਿ ਪੱਛੜੀਆਂ ਸ਼੍ਰੇਣੀਆਂ ਦੇ ਲੋਕ ਤਰਕੀ ਕਰਦੇ ਜਾਣ ਔਰ ਮੈਂ ਉਨ੍ਹਾਂ ਨੂੰ ਵੇਖਿਆ ਕਿ ਉਹ ਐਸ. ਜੀ. ਪੀ. ਸੀ. ਦੇ ਮੈਂਬਰ ਵੀ ਇਕ ਵਾਰੀ ਰਹੇ । ਉਸ ਵਕਤ ਵੀ ਉਨ੍ਹਾਂ ਦੀ ਕੰਟਰੀਬਿਊਸ਼ਨ ਸ਼੍ਰੋਮਣੀ ਕਮੇਟੀ ਵਾਸਤੇ ਬੜੀ ਜ਼ਰੂਰੀ ਸੀ । ਮੈਂ ਸਮਝਦਾ ਹਾਂ ਕਿ ਇਹੋ ਜਿਹੇ ਵਿਅਕਤੀਆਂ ਦੀ ਲੋੜ ਹੈ ਜੋ ਸ਼੍ਰੋਮਣੀ ਕਮੇਟੀ ਦੇ ਅੰਦਰ ਜਾ ਕੇ ਸਾਡਾ ਪੱਖ ਪੇਸ਼ ਕਰਨ ।

ਕਾਮਰੇਡ ਦਲੀਪ ਸਿੰਘ ਟਪਿਆਲਾ ਸਟਾਲਵਾਰਟ ਸਨ ਸੀ. ਪੀ. ਆਈ. ਦੇ । ਸੰਨ 1977 ਦੇ ਅੰਦਰ ਮੈਨੂੰ ਯਾਦ ਹੈ ਕਿ ਉਸ ਵੇਲੇ ਹਾਲਾਤ ਕੁਝ ਐਸੇ ਹੀ ਸਨ । ਟਪਿਆਲਾ ਸਾਹਿਬ, ਜਦੋਂ ਇਸ ਅਸੈਂਬਲੀ ਦੇ ਵਿਚ ਜਿੱਤ ਕੇ ਆਏ ਸਨ ਤਾਂ ਮੇਰਾ ਉਨ੍ਹਾਂ ਨਾਲ ਬੜਾ ਦੋਸਤਾਨਾ ਸੀ । ਮੈਨੂੰ ਯਾਦ ਹੈ ਜਦੋਂ ਉਹ ਇਥੇ ਬੋਲਦੇ ਸਨ ਤਾਂ ਇੰਜ ਮਾਲੂਮ ਹੁੰਦਾ ਸੀ ਕਿ ਜਿਸ ਤਰ੍ਹਾਂ ਕੋਈ ਸ਼ੇਰ ਗਰਜ ਰਿਹਾ ਹੁੰਦਾ ਹੈ । ਅਸੈਂਬਲੀ ਦੇ ਅੰਦਰ ਅਤੇ ਬਾਹਰ ਵੀ ਉਹ ਬਹੁਤ ਅੱਛਾ ਬੋਲਦੇ ਸਨ । ਮੈਂ ਮਹਿਸੂਸ ਕਰਦਾ ਹਾਂ ਕਿ ਟਪਿਆਲਾ ਸਾਹਿਬ ਸਾਡੇ ਕੋਲੋਂ ਚਲੇ ਗਏ ਹਨ ਲੇਕਿਨ ਜੋ ਉਨ੍ਹਾਂ ਦੇ ਕੀਤੇ ਕੰਮ ਹਨ ਉਹ ਸੀ.ਪੀ.ਐਮ. ਵਾਲੇ ਤਾਂ ਕੀ ਅਸੀਂ ਵੀ ਨਹੀਂ ਭੁਲਾ ਸਕਦੇ ।

ਸੋ, ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਇਕ ਐਮ.ਐਲ.ਏ. ਜਿਹੜੇ ਕਾਲਕਾ ਤੋਂ ਜਿਤ ਕੇ ਆਏ ਸਨ ਸਾਡੇ ਤੋਂ ਵਿਛੜ ਗਏ ਹਨ । ਪੁਰਸ਼ ਭਾਨ ਜੀ ਨੇ ਵੀ ਆਪਣੀ ਲਾਈਫ ਵਿਚ ਇਸ ਅਸੈਂਬਲੀ ਵਿਚ ਬਹੁਤ ਅੱਛਾ ਕੰਮ ਕੀਤਾ ਹੈ । ਉਹ ਸਾਡੇ ਗਵਾਂਢ ਵਿਚ ਹੀ ਕਾਲਕਾ ਤੋਂ ਐਮ. ਐਲ. ਏ. ਬਣੇ ਸਨ, ਇਸ ਲਈ ਅਜ ਸਾਡਾ ਫ਼ਰਜ਼ ਬਣ ਜਾਂਦਾ ਹੈ ਕਿ ਉਨ੍ਹਾਂ ਨੂੰ ਵੀ ਇਥੇ ਸ਼ਰਧਾਂਜਲੀ ਦੇ ਫੁਲ ਭੇਂਟ ਕਰੀਏ ।

ਸਪੀਕਰ ਸਾਹਿਬ, ਕੁਝ ਐਸੇ ਵਿਅਕਤੀ ਵੀ ਹਨ ਜਿਹੜੇ ਇਸ ਅਸੈਂਬਲੀ ਦੇ ਮੈਂਬਰ ਤਾਂ ਨਹੀਂ ਰਹੇ ਪਰ ਉਨ੍ਹਾਂ ਨੇ ਦੇਸ਼ ਦੀ ਖਾਤਰ ਬਹੁਤ ਅੱਛੇ ਕੰਮ ਕੀਤੇ ਹਨ ਔਰ ਇਸ

ਦੇਸ਼ ਦੇ ਪਰਮੀਨੈਂਟ ਮੈਂਬਰ ਰਹੇ ਹਨ। ਉਨ੍ਹਾਂ ਦੇ ਵਿਛੜ ਜਾਣ ਤੇ ਵੀ ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਦੇ ਫੁਲ ਭੇਂਟ ਕਰਦਾ ਹਾਂ। ਉਨ੍ਹਾਂ ਵਿਚੋਂ ਇਕ ਤਾਂ ਭਗਤ ਪੂਰਨ ਸਿੰਘ ਜੀ ਹਨ ਜਿਨ੍ਹਾਂ ਨੇ ਪਿੰਗਲਵਾੜਾ, ਅੰਮ੍ਰਿਤਸਰ ਦੇ ਅੰਦਰ ਚਲਾਇਆ ਹੋਇਆ ਸੀ। ਮੈਨੂੰ ਵੀ ਉਥੇ ਜਾਣ ਦਾ ਮੌਕਾ ਮਿਲਿਆ ਹੈ, ਮੈਂ ਉਥੇ ਵੇਖਿਆ ਹੈ ਕਿ ਕਿਸ ਤਰੀਕੇ ਨਾਲ ਭਗਤ ਪੂਰਨ ਸਿੰਘ ਜੀ ਆਪਣੇ ਉਸ ਪਿੰਗਲਵਾੜਾ ਵਿਚ ਲੂਲੇ ਲੰਗੜਿਆਂ ਦੀ ਸੇਵਾ ਕਰਦੇ ਸਨ। ਉਹ ਬਹੁਤ ਅੱਛਾ ਬੋਲਦੇ ਸਨ ਔਰ ਜੋ ਉਨ੍ਹਾਂ ਨੇ ਲੋਕਾਂ ਦੀ ਸੇਵਾ ਕੀਤੀ ਉਸ ਨੂੰ ਵੇਖ ਕੇ ਸਾਡਾ ਸਿਰ ਉਨ੍ਹਾਂ ਅੱਗੇ ਝੁਕ ਜਾਂਦਾ ਹੈ। ਉਨ੍ਹਾਂ ਦੇ ਮਨ ਨੂੰ ਅਪਾਹਜਾਂ ਦੀ ਸੇਵਾ ਕਰਕੇ ਕਿੰਨੀ ਖੁਸ਼ੀ ਹੁੰਦੀ ਸੀ। ਜਦੋਂ ਉਹ ਬਿਮਾਰ ਹੋਏ ਤਾਂ ਉਨ੍ਹਾਂ ਨੂੰ ਇਥੇ ਪੀ.ਜੀ.ਆਈ. ਵਿਚ ਦਾਖਲ ਕਰਵਾਇਆ ਗਿਆ। ਮੈਂ ਉਨ੍ਹਾਂ ਦਾ ਆਪ ਪਤਾ ਕਰਦਾ ਰਿਹਾ ਹਾਂ ਪਰ ਵਾਹਿਗੁਰੂ ਨੂੰ ਜੋ ਮਨਜ਼ੂਰ ਸੀ ਉਹੀ ਹੋਇਆ ਅਤੇ ਉਹ ਇਸ ਸੰਸਾਰ ਤੋਂ ਚਲਾਣਾ ਕਰ ਗਏ। ਅੱਜ ਮੈਂ ਉਨ੍ਹਾਂ ਨੂੰ ਇਥੇ ਸ਼ਰਧਾਂਜਲੀ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਬੀਬੀ ਹਰਨਾਮ ਕੌਰ ਭੱਠਲ ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਦੇਸ਼ ਦੀ ਸੇਵਾ ਵਿਚ ਲਾ ਦਿੱਤੀ। ਸਪੀਕਰ ਸਾਹਿਬ, ਮੈਂ ਜਿਸ ਤਰ੍ਹਾਂ ਪਹਿਲੇ ਕਿਹਾ ਹੈ ਕਿ ਮਹਾਨ ਹਸਤੀਆਂ ਚਲੀਆਂ ਜਾਂਦੀਆਂ ਹਨ ਪਰ ਆਪਣਾ ਵਿਰਸਾ ਛਡ ਜਾਂਦੀਆਂ ਹਨ ਜਿਸ ਤਰ੍ਹਾਂ ਕਿ ਦਰਸ਼ਨ ਸਿੰਘ ਕੇ.ਪੀ. ਜੀ ਸਾਡੇ ਵਿਚੋਂ ਚਲੇ ਗਏ ਪਰ ਉਨ੍ਹਾਂ ਦੇ ਲੜਕੇ ਸ਼੍ਰੀ ਮਹਿੰਦਰ ਸਿੰਘ ਕੇ. ਪੀ. ਅੱਜ ਸਾਡੇ ਵਿਚ ਨੌਜਵਾਨੀ ਦੇ ਸਮੇਂ ਵਿਚ ਵਜ਼ੀਰ ਬਣੇ ਹੋਏ ਹਨ, ਇਸੇ ਤਰ੍ਹਾਂ ਬੀਬੀ ਹਰਨਾਮ ਕੌਰ ਭੱਠਲ ਜਿਹੜੀ ਕਿ ਹੀਰਾ ਸਿੰਘ ਭੱਠਲ ਦੀ ਧਰਮ ਪਤਨੀ ਸਨ। ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਦੇਸ਼ ਦੇ ਵਾਸਤੇ ਕੁਰਬਾਨ ਕੀਤੀ, ਅੱਜ ਉਨ੍ਹਾਂ ਦੀ ਬੇਟੀ ਰਾਜਿੰਦਰ ਕੌਰ ਭੱਠਲ ਇਸ ਹਾਊਸ ਦੇ ਮੈਂਬਰ ਹਨ ਅਤੇ ਵਜ਼ੀਰ ਵੀ ਬਣੇ ਬੈਠੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਜੀਵਨ ਕਿਤਨਾ ਮਹਾਨ ਹੈ। ਜਦੋਂ ਬੀਬੀ ਹਰਨਾਮ ਕੌਰ ਭੱਠਲ ਅਤੇ ਉਨ੍ਹਾਂ ਦੇ ਪਤੀ ਜੇਲ ਵਿਚ ਸਨ ਉਸ ਵੇਲੇ ਇਨ੍ਹਾਂ ਦਾ ਜਨਮ ਹੋਇਆ ਸੀ। ਮੈਂ ਸਮਝਦਾ ਹਾਂ ਕਿ ਇਹੋ ਜਿਹੀਆਂ ਸ਼ਖਸੀਅਤਾਂ ਬਹੁਤ ਘੱਟ ਮਿਲਦੀਆਂ ਹਨ। ਉਨ੍ਹਾਂ ਨੂੰ ਯਾਦ ਕਰਕੇ ਸਾਡਾ ਸਿਰ ਉਨ੍ਹਾਂ ਅੱਗੇ ਝੁਕਦਾ ਹੈ। ਅੱਜ ਮੈਂ ਆਪਣੀ ਸਾਰੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਦੇ ਫੁਲ ਭੇਂਟ ਕਰਦਾ ਹੋਇਆ ਇਹ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਉਨ੍ਹਾਂ ਦੇ ਪਰਿਵਾਰਾਂ ਨੂੰ ਅਤੇ ਸਾਨੂੰ ਭਾਣਾ ਮਨਣ ਦਾ ਬਲ ਬਖਸ਼ੇ ਔਰ ਅਸੀਂ ਉਨ੍ਹਾਂ ਦੇ ਪੂਰਨਿਆਂ ਤੇ ਚਲ ਸਕੀਏ।

**ਸ਼੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਦੌਰਾਨ ਦੇਸ਼ ਦੀਆਂ ਮਹਾਨ ਸ਼ਖਸੀਅਤਾਂ ਨੇ ਵਿਛੋੜਾ ਕੀਤਾ ਜਿਨ੍ਹਾਂ ਦੇ ਵਿਚ ਜਸਟਿਸ ਮੁਹੰਮਦ ਹਦਾਇਤਉਲਾ ਜਿਹੜੇ ਵਾਈਸ ਪ੍ਰੈਜ਼ੀਡੈਂਟ ਆਫ ਇੰਡੀਆ ਰਹੇ ਅਤੇ ਰਾਜ ਸਭਾ ਦੇ ਚੇਅਰਮੈਨ ਰਹੇ ਸਨ। ਉਨ੍ਹਾਂ ਨੇ ਹਰ ਖੇਤਰ ਵਿਚ ਆਪਣੀ ਇਕ ਅਮਿਟ ਛਾਪ ਛੱਡੀ ਜਿਹੜੀ ਪੂਰੇ ਦੇਸ਼ ਵਾਸੀਆਂ ਨੂੰ ਪ੍ਰੇਰਨਾ ਦਿੰਦੀ ਰਹੇਗੀ। ਇਸ ਤੋਂ ਬਾਅਦ ਡਾਕਟਰ ਬਲਦੇਵ ਪ੍ਰਕਾਸ਼, ਜੋ ਐਮ. ਪੀ. ਅਤੇ ਮਨਿਸਟਰ ਵੀ ਰਹੇ ਹਨ ਅਤੇ ਇਸ ਦੇ ਬਾਅਦ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਜੋ ਐਮ. ਪੀ. ਵੀ ਰਹੇ ਅਤੇ ਪੰਜਾਬ ਦੇ ਚੀਫ਼ ਪਾਰਲੀਮੈਂਟਰੀ ਸੈਕਟਰੀ ਵੀ ਰਹੇ ਸਨ। ਇਸ ਤੋਂ ਬਾਅਦ ਸਰਦਾਰ ਦਰਸ਼ਨ ਸਿੰਘ ਕੇ. ਪੀ. ਜੋ ਪੰਜਾਬ ਦੇ ਮਨਿਸਟਰ ਵੀ ਰਹੇ ਸਨ। ਭਾਵੇਂ ਇਨ੍ਹਾਂ ਸਾਰਿਆਂ

[ਸ਼੍ਰੀ ਸਤਨਾਮ ਸਿੰਘ ਕੈਂਥ]

ਦੇ ਨਾਲ ਕੋਈ ਨਿੱਜੀ ਕੰਮ ਕਰਨ ਦਾ ਮੌਕਾ ਨਹੀਂ ਮਿਲਿਆ ਸੀ ਪਰ ਫੇਰ ਵੀ ਜਦ ਉਨ੍ਹਾਂ ਦੀਆਂ ਗੱਲਾਂ ਦੂਜੇ ਸਾਥੀਆਂ ਤੋਂ ਸੁਣਦੇ ਹਾਂ ਕਿ ਉਹ ਆਪਣੀ ਸੱਚੀ ਗੱਲ ਕਹਿਣ ਦੀ ਜੁਰਤ ਰੱਖਦੇ ਸਨ । ਕੇ. ਪੀ. ਸਾਹਿਬ ਦੇ ਨਾਲ ਸਾਡਾ ਨਿੱਜੀ ਤੌਰ ਤੇ ਪਿਆਰ ਰਿਹਾ ਹੈ ਉਹ ਦੇਸ਼ ਦੇ ਡਾਊਨ ਟਰੌਡਨ ਲੋਕਾਂ ਦੀ ਭਲਾਈ ਲਈ ਆਪਣੇ ਮਨ ਵਿਚ ਬੜੀ ਚਾਹਤ ਰੱਖਦੇ ਸਨ ਅਤੇ ਗਰੀਬਾਂ ਦੇ ਹਮਦਰਦ ਰਹੇ ਸਨ । ਉਹ ਉਸ ਸਮੇਂ ਇਲੈਕਸ਼ਨ ਜਿੱਤ ਕੇ ਅਸੈਂਬਲੀ ਵਿਚ ਆਏ ਜਦ 1977 ਵਿਚ ਐਂਟੀ ਕਾਂਗਰਸ ਵੇਵ ਚਲ ਰਹੀ ਸੀ ਕਿਉਂਕਿ ਉਨ੍ਹਾਂ ਨੇ ਲੋਕਾਂ ਨੂੰ ਬੜੀ ਨਜ਼ਦੀਕੀ ਤੌਰ ਤੇ ਦੇਖਿਆ ਸੀ ਅਤੇ ਉਨ੍ਹਾਂ ਲਈ ਕੰਮ ਕੀਤਾ ਸੀ । ਇਸ ਤੋਂ ਬਾਅਦ ਸ੍ਰੀ ਸੱਤ ਦੇਵ ਚੌਧਰੀ, ਐਕਸ ਮਨਿਸਟਰ, ਸ੍ਰੀ ਸੇਵਾ ਰਾਮ ਅਰੋੜਾ, ਐਕਸ ਐਮ. ਐਲ. ਏ., ਸ੍ਰੀ ਹਰਬੰਸ ਲਾਲ, ਐਕਸ ਐਮ. ਐਲ. ਏ., ਖੁਸ਼ੀ ਪ੍ਰਤਾਪ ਸਿੰਘ, ਐਕਸ ਐਮ. ਐਲ. ਏ., ਗਿਆਨੀ ਕਿਰਪਾਲ ਸਿੰਘ ਸ਼ਾਂਤ, ਐਕਸ ਐਮ. ਐਲ. ਏ. ਕਾਮਰੇਡ ਦਲੀਪ ਸਿੰਘ ਟਪਿਆਲਾ, ਐਕਸ ਐਮ. ਐਲ. ਏ. ਨੂੰ ਮੈਂ ਆਪਣੇ ਵਲੋਂ ਸ਼ਰਧਾਂਜਲੀ ਦੇ ਫੁੱਲ ਭੇਂਟ ਕਰਦਾ ਹਾਂ ।

ਇਨ੍ਹਾਂ ਦੇ ਨਾਲ ਹੀ ਕਈ ਹੋਰ ਇਹੋ ਜਿਹੇ ਮਹਾਨ ਪੁਰਸ਼ ਭਗਤ ਪੂਰਨ ਸਿੰਘ ਵਰਗੀਆਂ ਸ਼ਖਸੀਅਤਾਂ ਨੂੰ ਵੀ ਮੈਂ ਆਪਣੇ ਵਲੋਂ ਸ਼ਰਧਾਂਜਲੀ ਦੇ ਫੁੱਲ ਭੇਂਟ ਕਰਦਾ ਹਾਂ । 1979-80 ਵਿਚ ਜਦੋਂ ਮੈਂ ਸਟੂਡੈਂਟ ਸੀ ਅਤੇ ਸੈਂਟਰਲ ਐਸੋਸੀਏਸ਼ਨ ਦਾ ਪ੍ਰਧਾਨ ਸੀ, ਅਸੀਂ ਉਨ੍ਹਾਂ ਨੂੰ ਮਾਨਵਤਾ ਦੇ ਉੱਤੇ ਲੈਕਚਰ ਕਰਨ ਲਈ ਬੁਲਾਇਆ ਸੀ । ਜਿਹੜਾ ਉਨ੍ਹਾਂ ਨੇ ਉਥੇ ਲੈਕਚਰ ਕੀਤਾ । ਉਹ ਸੱਚਮੁਚ ਬਹੁਤ ਵੱਡੇ ਸੰਤ ਸਨ । ਉਹ ਅੰਮ੍ਰਿਤਸਰ ਸ਼ਹਿਰ ਵਿਚ ਪਿੰਗਲਵਾੜਾ ਚਲਾਉਂਦੇ ਸਨ । ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਬੇਸਹਾਰੇ ਲੋਕਾਂ ਦੇ ਲਈ ਸੇਵਾ ਤਨ, ਮਨ, ਧਨ ਨਾਲ ਕੀਤੀ ਅਤੇ ਆਪਣੀ ਜ਼ਿੰਦਗੀ ਉਨ੍ਹਾਂ ਤੇ ਅਰਪਣ ਕੀਤੀ ਹੋਈ ਸੀ । ਇਸ ਤੋਂ ਬਾਅਦ ਬੀਬੀ ਹਰਨਾਮ ਕੌਰ ਭੱਠਲ, ਜੋ ਇਕ ਬਹੁਤ ਵੱਡੀ ਫਰੀਡਮ ਫਾਈਟਰ ਰਹੇ ਹਨ । ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਕੀਤਾ ਅਤੇ ਆਪਣੀ ਜ਼ਿੰਦਗੀ ਦੇਸ਼ ਦੀ ਆਜ਼ਾਦੀ ਲਈ ਲਗਾ ਦਿੱਤੀ । ਮੈਂ ਸਾਰੀਆਂ ਸ਼ਖਸੀਅਤਾਂ ਨੂੰ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਜੈ ਹਿੰਦ ।

ਸ਼੍ਰੀ ਮਦਨ ਮੋਹਨ ਮਿੱਤਲ (ਨੰਗਲ) : ਸਪੀਕਰ ਸਾਹਿਬ, ਪਿਛਲੇ ਸਦਨ ਦੇ ਐਡਜੌਰਨ ਹੋਣ ਤੋਂ ਬਾਅਦ ਪੰਜਾਬ ਵਿਚੋਂ ਅਤੇ ਦੇਸ਼ ਵਿਚੋਂ ਬਹੁਤ ਸਾਰੀਆਂ ਸ਼ਖਸੀਅਤਾਂ ਅਕਾਲ ਚਲਾਣਾ ਕਰ ਗਈਆਂ ਹਨ । ਜਿਨ੍ਹਾਂ ਵਿਚ ਜਸਟਿਸ ਮਹੰਮਦ ਹਦਾਇਤੁਲਾ ਜੋ ਇਕ ਬੜੇ ਕਾਬਿਲ ਜਸਟਿਸ ਰਹੇ ਅਤੇ ਵਾਈਸ ਪ੍ਰੈਜ਼ੀਡੈਂਟ ਆਫ ਇੰਡੀਆ ਰਹੇ ਅਤੇ ਨਾਲ ਹੀ ਰਾਜ ਸਭਾ ਦੇ ਚੇਅਰਮੈਨ ਰਹੇ । ਉਨ੍ਹਾਂ ਨੇ ਜਸਟਿਸ ਦੇ ਤੌਰ ਤੇ ਕਈ ਅਮਿੱਟ ਜਜਮੈਂਟਸ ਦਿੱਤੀਆਂ ਅਤੇ ਕਾਂਸਟੀਚਿਊਸ਼ਨ ਦੀਆਂ ਇੰਟਰਪਰੀਟੇਸ਼ਨਜ਼ ਦਿੱਤੀਆਂ ਅਤੇ ਇਸ ਕਾਂਸਟੀਚਿਊਸ਼ਨਲ ਖੇਤਰ ਵਿਚ ਬਹੁਤ ਵੱਡੀਆਂ ਗਾਈਡਲਾਈਨਜ਼ ਦਿਤੀਆਂ ।

ਇਸ ਤੋਂ ਬਾਅਦ ਡਾਕਟਰ ਬਲਦੇਵ ਪ੍ਰਕਾਸ਼, ਜੋ ਪੰਜਾਬ ਵਿਚ ਆਤੰਕਵਾਦ ਦੇ ਖਿਲਾਫ ਆਪਣੀ ਆਵਾਜ਼ ਉਚੀ ਕਰਦੇ ਰਹੇ ਅਤੇ ਬੋਲਦੇ ਰਹੇ ਅਤੇ ਇਸ ਦੇ ਖਿਲਾਫ ਉਨ੍ਹਾਂ ਨੂੰ ਕਾਫੀ ਲੜਾਈ ਲੜਨੀ ਪਈ । ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਆਤੰਕਵਾਦ

ਦੇ ਖਿਲਾਫ ਬੋਲਣ ਕਰਕੇ ਉਨ੍ਹਾਂ ਦੇ ਉਤੇ 1984 ਵਿਚ ਕਾਤਲਾਨਾ ਹਮਲਾ ਹੋਇਆ ਪਰ ਉਹ ਬਚ ਗਏ। ਫੇਰ 1991 ਵਿਚ ਉਨ੍ਹਾਂ ਦੀ ਬੰਬ ਪਲਾਂਟ ਕਰਕੇ ਹੱਤਿਆ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਭਗਵਾਨ ਨੇ ਇਨ੍ਹਾਂ ਦੀ ਰਕਸ਼ਾ ਕੀਤੀ ਅਤੇ ਉਹ ਫਿਰ ਬਚ ਗਏ। ਜਿਸ ਵਿਅਕਤੀ ਨੇ ਆਤੰਕਵਾਦ ਦੇ ਖਿਲਾਫ ਇਤਨੀ ਲੜਾਈ ਲੜੀ ਹੋਵੇ ਅਤੇ ਹੁਣ ਆਤੰਕਵਾਦ ਜਦ ਆਖੀਰਲੇ ਮੋੜ ਤੇ ਹੈ ਤਾਂ ਉਨ੍ਹਾਂ ਨੂੰ ਭਗਵਾਨ ਨੇ ਸਾਡੇ ਤੋਂ ਛੀਨ ਲਿਆ ਜਦ ਕਿ ਹੁਣ ਉਨ੍ਹਾਂ ਦਾ ਹੋਣਾ ਬੜਾ ਜ਼ਰੂਰੀ ਸੀ। ਡਾਕਟਰ ਬਲਦੇਵ ਪ੍ਰਕਾਸ਼ ਜੀ ਨੇ ਵਿਦਿਆਰਥੀ ਜੀਵਨ ਤੋਂ ਹੀ ਸੇਵਾ ਕਰਨੀ ਸ਼ੁਰੂ ਕੀਤੀ। ਉਨ੍ਹਾਂ ਨੂੰ ਦੇਸ਼ ਪ੍ਰਤੀ ਬੜਾ ਪਿਆਰ ਸੀ। ਉਨ੍ਹਾਂ ਨੂੰ ਸਿਰਫ ਪੰਜਾਬ ਨਾਲ ਹੀ ਨਹੀਂ ਬਲਕਿ ਦੇਸ਼ ਦੇ ਨਾਲ ਬੜਾ ਹੀ ਪਿਆਰ ਸੀ। ਇਹ ਸਿਕਸ਼ਾ ਉਨ੍ਹਾਂ ਨੂੰ ਆਰ. ਐਸ. ਐਸ. ਕੋਲੋਂ ਮਿਲੀ। ਜਵਾਨੀ ਦਾ ਸਭ ਤੋਂ ਅੱਛਾ ਹਿੱਸਾ ਉਨ੍ਹਾਂ ਨੇ ਆਰ. ਐਸ. ਐਸ. ਦੇ ਪ੍ਰਚਾਰਕ ਵਜੋਂ ਲਗਾਇਆ। ਉਸ ਤੋਂ ਬਾਅਦ ਉਹ ਜਨਸੰਘ ਵਿਚ ਆਏ ਅਤੇ ਦੇਸ਼ ਦੀ ਸੇਵਾ ਕੀਤੀ। ਵਿਧਾਨ ਸਭਾ ਵਿਚ ਵੀ ਆ ਕੇ ਉਨ੍ਹਾਂ ਨੇ ਗਰੀਬ ਸਮਾਜ ਦੀ ਬੜੀ ਸੇਵਾ ਕੀਤੀ। ਪੰਜਾਬ ਵਿਚ ਉਹ ਸਭ ਤੋਂ ਪਹਿਲਾਂ ਪੰਜਾਬ ਦੇ ਫਾਈਨਾਂਸ ਮਨਿਸਟਰ ਬਣੇ ਜਿਨ੍ਹਾਂ ਨੇ ਪੱਛੜੀਆਂ ਸ਼੍ਰੇਣੀਆਂ ਅਤੇ ਗਰੀਬ ਲੋਕਾਂ ਨੂੰ ਟੈਕਸ ਤੋਂ ਰਾਹਤ ਦਿਤੀ। ਪੰਜਾਬ ਦੀ ਉਸਾਰੀ ਵਿਚ ਉਨ੍ਹਾਂ ਦਾ ਬੜਾ ਹੀ ਅਹਿਮ ਰੋਲ ਸੀ। ਕਮਿਟਮੈਂਟ ਟੂ ਦੀ ਨੇਸ਼ਨ ਅਤੇ ਕਮਿਟਮੈਂਟ ਟੂ ਦੀ ਮਦਰਲੈਂਡ ਦਾ ਜਜ਼ਬਾ ਸੀ ਜੋ ਉਨ੍ਹਾਂ ਨੇ ਆਰ. ਐਸ. ਐਸ. ਤੋਂ ਸਿਖਿਆ ਸੀ। ਲੋਕ ਸਭਾ ਅਤੇ ਰਾਜ ਸਭਾ ਵਿਚ ਜਾ ਕੇ ਵੀ ਪੰਜਾਬ ਦੀ ਅਤੇ ਦੇਸ਼ ਦੀ ਰਹਿਨੁਮਾਈ ਕਰਦੇ ਰਹੇ। ਡਾਕਟਰ ਬਲਦੇਵ ਪ੍ਰਕਾਸ਼ 1977-78 ਵਿਚ ਲੋਕ ਸਭਾ ਅਤੇ ਰਾਜ ਸਭਾ ਦੇ ਮੈਂਬਰ ਬਣੇ। ਭਾਰਤ ਦਾ ਕੇਸ ਉਨ੍ਹਾਂ ਨੇ ਬਾਹਰ ਜਾ ਕੇ ਯੂ. ਐਨ. ਓ. ਵਿਚ ਪਲੀਡ ਕਰਕੇ ਹਿੰਦੁਸਤਾਨ ਦਾ ਨਾਂ ਉਚਾ ਕੀਤਾ। ਡਾਕਟਰ ਸਾਹਿਬ ਦੇ ਜਾਣ ਨਾਲ ਪੰਜਾਬ ਨੂੰ ਅਤੇ ਦੇਸ਼ ਨੂੰ ਬੜਾ ਹੀ ਘਾਟਾ ਪਿਆ ਹੈ। ਡਾਕਟਰ ਸਾਹਿਬ ਆਤੰਕਵਾਦ ਦੇ ਖਿਲਾਫ਼ ਪਹਿਲੀ ਕਤਾਰ ਵਿਚ ਖੜ੍ਹੇ ਲੜ ਰਹੇ ਸਨ ਅਤੇ ਉਨ੍ਹਾਂ ਦੇ ਜਾਣ ਨਾਲ ਕਾਫੀ ਘਾਟਾ ਪੈ ਗਿਆ ਹੈ।

ਸ੍ਰੀ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਵੀ ਵਿਧਾਨ ਸਭਾ ਵਿਚ ਜਿੱਤ ਕੇ ਆਏ ਸਨ। ਉਹ ਵੀ ਪੰਜਾਬ ਦੇ ਮੁੱਖ ਸੰਸਦੀ ਸਕੱਤਰ ਬਣੇ। ਉਨ੍ਹਾਂ ਨੇ ਵੀ ਪੰਜਾਬ ਦੀ ਬੜੀ ਸੇਵਾ ਕੀਤੀ। ਉਸ ਵੇਲੇ ਜਨਸੰਘ ਅਤੇ ਅਕਾਲੀਆਂ ਦੀ ਸਾਂਝੀ ਸਰਕਾਰ ਬਣੀ ਸੀ। ਉਨ੍ਹਾਂ ਨੇ ਪੰਜਾਬ ਵਿਚ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਉਚਾ ਚੁਕਣ ਦਾ ਪੂਰਾ ਯਤਨ ਕੀਤਾ। ਉਨ੍ਹਾਂ ਨੇ ਪੰਜਾਬ ਦੇ ਗਰੀਬ ਲੋਕਾਂ ਦੀ ਬੜੀ ਮਦਦ ਕੀਤੀ ਸੀ।

ਸਰਦਾਰ ਦਰਸ਼ਨ ਸਿੰਘ ਕੇ. ਪੀ. ਨੇ ਵੀ ਪੰਜਾਬ ਦੇ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੀ ਬੜੀ ਮਦਦ ਕੀਤੀ। ਉਨ੍ਹਾਂ ਨੇ ਬਾਕੀ ਸਮਾਜ ਦੇ ਲੋਕਾਂ ਦੀ ਵੀ ਬੜੀ ਸੇਵਾ ਕੀਤੀ। ਦਰਸ਼ਨ ਸਿੰਘ ਕੇ. ਪੀ. ਦੀ ਸੇਵਾ ਦੇ ਸਦਕਾ ਹੀ ਅੱਜ ਸਰਦਾਰ ਮਹਿੰਦਰ ਸਿੰਘ ਉਨ੍ਹਾਂ ਦਾ ਲੜਕਾ ਸਾਡੇ ਸਦਨ ਵਿਚ ਮੌਜੂਦ ਹੈ। ਇਹ ਲੜਕਾ ਉਨ੍ਹਾਂ ਦੀ ਨੁਮਾਇੰਦਗੀ ਕਰਦਾ ਹੈ। ਪੰਜਾਬ ਦੇ ਲੋਕਾਂ ਦੀ ਸੇਵਾ ਕਰਦਾ ਹੈ।

ਸ੍ਰੀ ਸੱਤ ਦੇਵ ਚੌਧਰੀ ਵੀ ਪੰਜਾਬ ਦੇ ਮੰਤਰੀ ਰਹੇ ਸਨ। ਉਹ ਵੀ ਜਨਸੰਘ ਪਾਰਟੀ ਦੇ ਮੈਂਬਰ ਸਨ। ਉਹ ਵੀ ਆਰ. ਐਸ. ਐਸ. ਨਾਲ ਹੀ ਤੁਅੱਲਕ ਰੱਖਦੇ ਸਨ।

[ਸ਼੍ਰੀ ਮਦਨ ਮੋਹਨ ਮਿੱਤਲ]

ਉਹ ਵੀ ਪੰਜਾਬ ਦੇ ਗਰੀਬ ਲੋਕਾਂ ਨਾਲ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਨਾਲ ਤੁਅਲਕ ਰੱਖਦੇ ਸੀ । ਉਨ੍ਹਾਂ ਨੇ ਵੀ ਡਾਕਟਰ ਸਾਹਿਬ ਦੀ ਤਰ੍ਹਾਂ ਪੰਜਾਬ ਅਤੇ ਦੇਸ਼ ਦੀ ਬੜੀ ਸੇਵਾ ਕੀਤੀ । ਉਨ੍ਹਾਂ ਨੇ ਆਪਣੇ ਜੀਵਨ ਵਿਚ ਵੀ ਕਮਿਟਮੈਂਟ ਟੂ ਦੀ ਨੇਸ਼ਨ ਅਤੇ ਕਮਿਟਮੈਂਟ ਟੂ ਦਾ ਮਦਰਲੈਂਡ ਦਾ ਜਜ਼ਬਾ ਆਰ. ਐਸ, ਐਸ. ਤੋਂ ਸਿਖਿਆ । ਉਨ੍ਹਾਂ ਨੇ ਵੀ ਪੰਜਾਬ ਦੀ ਬੜੀ ਸੇਵਾ ਕੀਤੀ ।

ਸ਼੍ਰੀ ਸੇਵਾ ਰਾਮ ਅਰੋੜਾ ਜੀ ਨੇ ਵੀ ਪੰਜਾਬ ਦੀ ਬੜੀ ਸੇਵਾ ਕੀਤੀ ਅਤੇ ਉਹ ਸਭ ਦੇ ਸਾਂਝੇ ਸਨ । ਨਿਧੜਕ ਹੋ ਕੇ ਉਹ ਪੰਜਾਬ ਵਿਚ ਆਤੰਕਵਾਦ ਦਾ ਮੁਕਾਬਲਾ ਕਰਦੇ ਰਹੇ । ਸ਼੍ਰੀ ਹਰਬੰਸ ਲਾਲ ਜੀ ਵੀ ਜਾਡੋ ਪਾਰਟੀ ਦੇ ਮੈਂਬਰ ਸਨ । ਉਨ੍ਹਾਂ ਨੇ ਵੀ ਪੰਜਾਬ ਦੀ ਅਤੇ ਦੇਸ਼ ਦੀ ਬੜੀ ਸੇਵਾ ਕੀਤੀ । ਉਨ੍ਹਾਂ ਦਾ ਵੀ ਆਰ. ਐਸ. ਐਸ ਨਾਲ ਸਬੰਧ ਸੀ । ਉਨ੍ਹਾਂ ਵਿਚ ਪੱਛੜੀਆਂ ਸ਼੍ਰੇਣੀਆਂ ਅਤੇ ਗਰੀਬ ਲੋਕਾਂ ਦੀ ਸੇਵਾ ਕਰਨ ਦਾ ਲਗਾਉ ਸੀ । ਉਨ੍ਹਾਂ ਦੇ ਦਿਲ ਵਿਚ ਵੀ ਕਮਿਟਮੈਂਟ ਟੂ ਦੀ ਨੇਸ਼ਨ ਅਤੇ ਕਮਿਟਮੈਂਟ ਟੂ ਦੀ ਮਦਰਲੈਂਡ ਦਾ ਜਜ਼ਬਾ ਸੀ । ਉਨ੍ਹਾਂ ਦੀ ਮੌਤ ਤੇ ਮੈਨੂੰ ਜਾਣ ਦਾ ਮੌਕਾ ਵੀ ਮਿਲਿਆ ਸੀ ਅਤੇ ਹੋਰ ਵੀ ਕਾਫੀ ਲੋਕ ਗਏ ਸਨ । ਉਥੇ ਰਾਜਪੁਰੇ ਵਿਚ ਹਰ ਬੰਦਾ ਕਹਿ ਰਿਹਾ ਸੀ ਕਿ ਅੱਜ ਜਾਡਾ ਪਿਤਾ ਸਾਥੋਂ ਚਲਾ ਗਿਆ ਹੈ ।

ਇਸੇ ਤਰ੍ਹਾਂ ਬਖਸ਼ੀ ਪਰਤਾਪ ਸਿੰਘ ਨੇ ਵੀ ਪੰਜਾਬ ਦੀ ਬੜੀ ਸੇਵਾ ਕੀਤੀ । ਪੰਜਾਬ ਉਨ੍ਹਾਂ ਨੂੰ ਹਮੇਸ਼ਾਂ ਯਾਦ ਕਰਦਾ ਰਹੇਗਾ । ਕਾਮਰੇਡ ਦਲੀਪ ਸਿੰਘ ਟਪਿਆਲਾ ਵੀ ਪੰਜਾਬ ਦੀਆਂ ਪਛੜੀਆਂ ਸ਼੍ਰੇਣੀਆਂ ਦੇ ਨਾਲ ਬੜਾ ਪਿਆਰ ਕਰਦੇ ਸੀ । ਉਹ ਸਦਾ ਗਰੀਬ ਲੋਕਾਂ ਵਾਸਤੇ ਲੜਦੇ ਰਹੇ । ਉਨ੍ਹਾਂ ਦੀ ਇਸ ਹਾਊਸ ਵਿਚ ਵੀ ਬੜੀ ਕਾਂਟਰੀਬਿਊਸ਼ਨ ਹੈ । ਉਨ੍ਹਾਂ ਦੇ ਜਾਣ ਨਾਲ ਪੰਜਾਬ ਦੇ ਲੋਕਾਂ ਨੂੰ ਖਾਸ ਤੌਰ ਤੇ ਅੱਜ ਦੇ ਜੱਦੋ-ਜਹਿਦ ਦੇ ਸਮੇਂ ਵਿਚ ਬਹੁਤ ਵੱਡਾ ਘਾਟਾ ਪਿਆ ਹੈ ।

ਭਗਤ ਪੂਰਨ ਸਿੰਘ ਜੀ ਪੰਜਾਬ ਵਿਚ ਮਾਨਵਤਾ ਦੇ ਪ੍ਰਤੀਕ ਸਨ । ਉਨ੍ਹਾਂ ਨੇ ਗਰੀਬ ਲੋਕਾਂ ਦੀ, ਮਜ਼ਲੂਮ ਲੋਕਾਂ ਦੀ ਅਤੇ ਡਿਸਏਬਲਡ ਲੋਕਾਂ ਦੀ ਜੋ ਸੇਵਾ ਕੀਤੀ ਹੈ, ਉਸ ਨਾਲ ਉਨ੍ਹਾਂ ਨੇ ਪੰਜਾਬ ਦਾ ਨਾਂ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦਾ ਨਾਂ ਉੱਚਾ ਕੀਤਾ ਹੈ । ਬਾਕੀ ਅੰਮ੍ਰਿਤਸਰ ਦਾ ਨਾਂ ਤਾਂ ਹਿੰਦੁਸਤਾਨ ਵਿਚ ਵੈਸੇ ਹੀ ਉੱਚਾ ਹੈ । ਉਨ੍ਹਾਂ ਦੀ ਸੇਵਾ ਸਦਕਾ ਅੰਮ੍ਰਿਤਸਰ ਦੀ ਮਹੱਤਤਾ ਹੋਰ ਵੀ ਵਧੀ ਹੈ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਅਰਪਣ ਕਰਦਾ ਹਾਂ ।

ਬੀਬੀ ਹਰਨਾਮ ਕੌਰ ਭੱਠਲ ਪੰਜਾਬ ਦੀ ਦਲੇਰ ਮਾਤਾ ਸੀ । ਉਨ੍ਹਾਂ ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿਚ ਆਪਣਾ ਹਿੱਸਾ ਪਾਇਆ । ਉਹ ਜੰਗੇ-ਆਜ਼ਾਦੀ ਦੇ ਦੌਰਾਨ ਜੇਲ੍ਹਾਂ ਵਿਚ ਵੀ ਰਹੇ । ਇਨ੍ਹਾਂ ਲੋਕਾਂ ਦੇ ਸਦਕਾ ਹੀ ਅੱਜ ਅਸੀਂ ਇਸ ਸਦਨ ਵਿਚ ਬੈਠ ਕੇ ਆਪਣੇ ਕਾਨੂੰਨ ਅਤੇ ਆਪਣੇ ਵਿਧਾਨ ਦੇ ਤਹਿਤ ਸਰਕਾਰ ਚਲਾ ਰਹੇ ਹਾਂ । ਇਨ੍ਹਾਂ ਲੋਕਾਂ ਦੇ ਕਾਰਨ ਹੀ ਅੱਜ ਹਿੰਦੁਸਤਾਨ ਆਜ਼ਾਦ ਮੁਲਕ ਕਹਿਲਾ ਸਕਿਆ ਹੈ । ਅੱਜ ਉਨ੍ਹਾਂ ਦੀ ਰਿਪਰੇਜ਼ੈਂਟੇਸ਼ਨ ਉਨ੍ਹਾਂ ਦੀ ਪੁੱਤਰੀ ਉਨਾਂ ਦੇ ਨਕਸ਼ੇ-ਕਦਮ ਦੇ ਉਪਰ ਚੱਲ ਕੇ ਹੀ ਪੂਰੀ ਕਰਨਗੇ । ਇਨ੍ਹਾਂ ਸ਼ਖਸ਼ੀਅਤਾਂ ਦੇ ਜਾਣ ਨਾਲ ਅੱਜ ਜੋ ਦੇਸ਼ ਨੂੰ ਘਾਟਾ ਪਿਆ

ਹੈ ਉਸਨੂੰ ਸ਼ਬਦਾਂ ਵਿਚ ਵਟਾਣ ਨਹੀਂ ਕੀਤਾ ਜਾ ਸਕਦਾ। ਮੈਂ ਆਸ ਕਰਦਾ ਹਾਂ ਕਿ ਅਸੀਂ ਇਨ੍ਹਾਂ ਦੇ ਕੰਮਾਂ ਤੋਂ ਹੀ ਸਿੱਖਿਆ ਲੈ ਕੇ ਅੱਜ ਆਪਣੇ ਦੇਸ਼ ਨੂੰ ਮਜ਼ਬੂਤ ਕਰਨ ਵਿਚ ਆਪਣਾ ਯੋਗਦਾਨ ਪਾ ਸਕਦੇ ਹਾਂ। ਮੈਂ ਇਹੀ ਸੱਚੀ ਸ਼ਰਧਾਂਜਲੀ ਇਨ੍ਹਾਂ ਸਾਰੇ ਮਹਾਨੁਭਾਵਾਂ ਦੇ ਚਰਣਾਂ ਵਿਚ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵਲੋਂ ਪੇਸ਼ ਕਰਦਾ ਹਾਂ ਅਤੇ ਪਰਮ ਪਿਤਾ ਪਰਮਾਤਮਾ ਅੱਗੇ ਪ੍ਰਾਰਥਨਾ ਕਰਦਾ ਹਾਂ ਕਿ ਇਨ੍ਹਾਂ ਨੂੰ ਸਵਰਗ ਵਿਚ ਤਾਂ ਜਗ੍ਹਾ ਦੇਵੇ ਹੀ, ਨਾਲ ਹੀ ਇਹ ਵੀ ਕਹਿੰਦਾ ਹਾਂ ਕਿ ਉਹ ਅਗਲਾ ਜਨਮ ਲੈਣ ਅਤੇ ਇਸ ਦੇਸ਼ ਦੇ ਨਾਂ ਨੂੰ ਉਚਾ ਕਰਨ ਲਈ ਫਿਰ ਇਸ ਧਰਤੀ ਤੇ ਆਉਣ। ਮੈਂ ਇਹੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ, ਧੰਨਵਾਦ।

**ਸ਼੍ਰੀਮਤੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਉਨ੍ਹਾਂ ਸਾਰੀਆਂ ਮਹਾਨ ਅਤੇ ਪ੍ਰਤਿਸ਼ਠਿਤ ਹਸਤੀਆਂ ਨੂੰ ਜਿਨ੍ਹਾਂ ਦੀ ਸੂਚੀ ਅੱਜ ਇਸ ਸਦਨ ਦੇ ਸਨਮੁੱਖ ਪੇਸ਼ ਹੋਈ ਹੈ, ਕਮਿਉਨਿਸਟ ਪਾਰਟੀ ਦੇ ਗਰੁੱਪ ਵਲੋਂ ਅਤੇ ਆਪਣੇ ਵਲੋਂ ਸੱਚੀ ਸ਼ਰਧਾਂਜਲੀ ਅਰਪਣ ਕਰਦੀ ਹਾਂ। ਇਨ੍ਹਾਂ ਵਿਚੋਂ ਸ੍ਰੀ ਹਦਾਇਤਉਲਾ ਜਿਹੜੇ ਕਿ ਚੀਫ ਜਸਟਿਸ ਆਫ ਇੰਡੀਆ ਸਨ ਔਰ ਵਾਈਸ ਪ੍ਰੈਜ਼ੀਡੈਂਟ ਵੀ 6 ਸਾਲ ਦੀ ਅਵਧੀ ਤੋਂ ਜ਼ਿਆਦਾ ਰਹੇ, ਮੈਂ ਉਨ੍ਹਾਂ ਦੇ ਪ੍ਰਤੀ ਕਹਿਣਾ ਚਾਹੁੰਦੀ ਹਾਂ ਕਿ ਸ੍ਰੀ ਹਦਾਇਤਉਲਾ ਜਿਹੜੇ ਸਾਡੇ ਦੇਸ਼ ਵਿਚ ਹਿੰਦੂ ਮੁਸਲਮਾਨ ਯੂਨਿਟੀ ਔਰ ਧਰਮ ਨਿਰਪੱਖਤਾ ਦੇ ਬਹੁਤ ਵੱਡੇ ਸਿੰਬਲ ਸਨ। ਅੱਜ ਬਾਬਰੀ ਮਸਜਿਦ ਦੀ ਡੀਮੋਲੀਸ਼ਨ ਤੋਂ ਬਾਅਦ ਜੋ ਸਾਰੇ ਦੇਸ਼ ਵਿਚ ਵਾਰਦਾਤਾਂ ਹੋਈਆਂ ਹਨ, ਉਨ੍ਹਾਂ ਨੂੰ ਚੇਤੇ ਰਖ ਕੇ ਸਾਡੀ ਸੱਚੀ ਸ਼ਰਧਾਂਜਲੀ ਇਹ ਹੋਵੇਗੀ ਕਿ ਅਸੀਂ ਸਾਰੇ ਇਹ ਪ੍ਰਣ ਕਰੀਏ ਕਿ ਆਪਣੇ ਦੇਸ਼ ਦੀ ਏਕਤਾ ਅਤੇ ਅਖੰਡਤਾ ਅਤੇ ਆਪਣੇ ਵਿਧਾਨ ਦੇ ਸੈਕੂਲੇਰਿਜ਼ਮ ਦੇ ਪ੍ਰਿੰਸੀਪਲ ਦੀ ਸਦਾ ਹੀ ਰੱਖਿਆ ਕਰਾਂਗੇ।

ਇਸ ਤੋਂ ਬਾਅਦ ਡਾਕਟਰ ਬਲਦੇਵ ਪ੍ਰਕਾਸ਼ ਜੀ ਸਾਡੇ ਜ਼ਿਲ੍ਹੇ ਦੇ ਹਰਮਨ ਪਿਆਰੇ ਡਾਕਟਰ ਹੀ ਨਹੀਂ ਸਨ, ਇਨਸਾਨੀਅਤ ਦੇ ਪ੍ਰਿੰਸੀਪਲ ਦੇ ਵੀ ਉਘੇ ਆਗੂ ਸਨ। ਸਾਡੇ ਉਨ੍ਹਾਂ ਦੇ ਨਾਲ ਬਹੁਤ ਸਾਰੇ ਸਿਧਾਂਤਕ ਤੌਰ ਤੇ ਮਤ ਭੇਦ ਵੀ ਰਹੇ ਲੇਕਿਨ ਸਭ ਵਿਰੋਧੀ ਉਨ੍ਹਾਂ ਦਾ ਸਤਿਕਾਰ ਕਰਦੇ ਸਨ। ਮੈਂ ਅੱਜ ਸਾਰੇ ਸਦਨ ਨੂੰ ਦੱਸਣਾ ਚਾਹਵਾਂਗੀ ਕਿ ਜਦੋਂ ਬੰਬ ਧਮਾਕੇ ਦੇ ਵਿਚ ਡਾਕਟਰ ਸਾਹਿਬ ਫੱਟੜ ਹੋਏ ਤੇ ਉਨ੍ਹਾਂ ਦੇ ਸਰੀਰ ਵਿਚੋਂ ਘਾਵਾਂ ਤੇ ਜ਼ਖਮਾਂ ਤੋਂ ਖ਼ੂਨ ਤ੍ਰਿਪ ਤ੍ਰਿਪ ਗਿਰ ਰਿਹਾ ਸੀ ਤਾਂ ਉਨ੍ਹਾਂ ਨੇ ਉਦੋਂ ਜਿਹੜੇ ਸ਼ਬਦ ਕਹੇ ਮੈਂ ਤੁਹਾਨੂੰ ਦੱਸਣਾ ਚਾਹੁੰਦੀ ਹਾਂ ਕਿ ਜੇ ਤੁਸੀਂ ਮੇਰੀ ਜ਼ਿੰਦਗੀ ਦੀ ਰਖਸ਼ਾ ਚਾਹੁੰਦੇ ਹੋ ਤਾਂ ਕਿਸੇ ਵੀ ਸਿੱਖ ਭਰਾ ਤੇ ਹੱਥ ਨਹੀਂ ਉਠਾਉਣਾ। ਉਨ੍ਹਾਂ ਨੇ ਅੱਜ ਦੀ ਪ੍ਰਸਥਿੱਤੀ ਜੋ ਪੰਜਾਬ ਵਿਚ ਚਲ ਰਹੀ ਹੈ, ਇਸ ਕਿਸਮ ਦਾ ਵਕਤਵਿਯ ਦਿੱਤਾ ਜਿਸ ਦੀ ਕਿ ਬਹੁਤ ਵੱਡੀ ਮਹਾਨਤਾ ਹੈ। ਸਾਡੇ ਉਨ੍ਹਾਂ ਨਾਲ ਜ਼ਾਤੀ ਅਤੇ ਨਿੱਜੀ ਸਬੰਧ ਵੀ ਰਹੇ ਹਨ ਅਤੇ ਸਾਡੀ ਔਰਤਾਂ ਦੀ ਜੱਥੇ-ਬੰਦੀ ਦੇ ਨਾਲ ਵੀ ਉਨ੍ਹਾਂ ਦੇ ਸਬੰਧ ਰਹੇ ਹਨ। ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਅਰਪਣ ਕਰਦੀ ਹਾਂ।

ਇਸੇ ਤਰੀਕੇ ਨਾਲ ਸ੍ਰੀ ਸੇਵਾ ਰਾਮ ਅਰੋੜਾ ਜਿਹੜੇ ਕਿ ਅੰਮ੍ਰਿਤਸਰ ਵੈਸਟ ਵਿਚੋਂ, ਜਿਸ ਕਾਂਸਟੀਚੂਐਂਸੀ ਨੂੰ ਅੱਜ ਮੈਂ ਰਿਪਰੇਜ਼ੈਂਟ ਕਰ ਰਹੀ ਹਾਂ, ਇਥੋਂ ਚੁਣ ਕੇ ਐਮ. ਐਲ. ਏ. ਦੇ ਤੌਰ ਤੇ ਉਹ ਇਥੇ ਆਉਂਦੇ ਰਹੇ। ਉਹ ਲੰਬੀ ਬੀਮਾਰੀ ਤੋਂ ਬਾਅਦ ਸਿਹਤ ਖਰਾਬ

[ਸ਼੍ਰੀਮਤੀ ਵਿਮਲਾ ਡਾਂਗ]

ਹੋਣ ਕਰਕੇ ਸਾਡੇ ਤੋਂ ਵਿਛੜ ਗਏ ਹਨ । ਉਨ੍ਹਾਂ ਦੇ ਨਿਧਨ ਤੋਂ ਬਾਅਦ ਉਨ੍ਹਾਂ ਦੇ ਪਰਿਵਾਰ ਨੂੰ ਵੀ ਅਤੇ ਕਾਂਗਰਸ ਪਾਰਟੀ ਨੂੰ ਵੀ ਹਾਨੀ ਹੋਈ ਹੈ । ਉਨ੍ਹਾਂ ਨੇ ਅੱਜ ਦੇ ਦੌਰ ਵਿਚ ਅੱਤਵਾਦ ਦਾ ਬਹੁਤ ਜ਼ਿਆਦਾ ਵਿਰੋਧ ਕੀਤਾ । ਉਨ੍ਹਾਂ ਨੂੰ ਮੈਂ ਆਪਣੇ ਵਲੋਂ ਅਤੇ ਪਾਰਟੀ ਵਲੋਂ ਸ਼ਰਧਾਂਜਲੀ ਅਰਪਣ ਕਰਦੀ ਹਾਂ ।

ਪ੍ਰਸਿੱਧ ਕਮਿਊਨਿਸਟ ਆਗੂ ਕਾਮਰੇਡ ਦਲੀਪ ਸਿੰਘ ਟਪਿਆਲਾ ਨਾ ਸਿਰਫ ਸੀ. ਪੀ. ਐਮ. ਦੇ ਲੀਡਰ ਸਨ ਸਗੋਂ ਕਮਿਊਨਿਸਟ ਲਹਿਰ ਦੇ ਇਕ ਸਿਰਕੱਢ ਆਗੂ ਵੀ ਸਨ । ਉਨ੍ਹਾਂ ਦਾ ਜੀਵਨ ਕੁਰਬਾਨੀਆਂ ਨਾਲ ਭਰਿਆ ਪਿਆ ਹੈ । ਉਹ ਗਰੀਬ ਲੋਕਾਂ ਦੇ ਹਿੱਤਾਂ ਵਾਸਤੇ ਹਮੇਸ਼ਾਂ ਤਿਆਰ ਰਹਿੰਦੇ ਸਨ । ਉਨ੍ਹਾਂ ਦੀ ਭਲਾਈ ਵਾਸਤੇ ਉਨ੍ਹਾਂ ਆਖਰੀ ਦਮ ਤਕ ਹਿੱਸਾ ਲਿਆ । ਆਪਣੀ ਮੌਤ ਤੋਂ ਇਕ ਮਹੀਨਾ ਪਹਿਲਾਂ ਜਦੋਂ ਅੰਮ੍ਰਿਤਸਰ ਦੀਆਂ ਕਚਹਿਰੀਆਂ ਵਿਚ ਕਿਸਾਨ ਵੀਰਾਂ ਨੇ ਧਰਨਾ ਦਿੱਤਾ, ਬਹੁਤ ਕਮਜ਼ੋਰ ਸਿਹਤ ਹੋਣ ਦੇ ਬਾਵਜੂਦ ਉਨ੍ਹਾਂ ਨੇ ਉਸ ਧਰਨੇ ਵਿਚ ਹਿੱਸਾ ਲਿਆ ਅਤੇ ਅੱਤਵਾਦ, ਵੱਖਵਾਦ ਦੇ ਖਿਲਾਫ ਆਖਰੀ ਦਮ ਤੱਕ ਡਟ ਕੇ ਸੰਘਰਸ਼ ਕੀਤਾ । ਉਨ੍ਹਾਂ ਨੇ ਆਖਰੀ ਦਮ ਤੱਕ ਪੰਜਾਬ ਦੀ ਅਖੰਡਤਾ ਅਤੇ ਏਕਤਾ ਵਾਸਤੇ ਸੰਘਰਸ਼ ਕੀਤਾ । ਉਨ੍ਹਾਂ ਨੂੰ ਮੈਂ ਆਪਣੀ ਸੱਚੀ ਸ਼ਰਧਾਂਜਲੀ ਅਰਪਣ ਕਰਦੀ ਹਾਂ ।

ਇਸੇ ਤਰ੍ਹਾਂ ਪਿੰਗਲਵਾੜੇ ਦੇ ਬਾਨੀ ਭਗਤ ਪੂਰਨ ਸਿੰਘ ਦੀ ਗੱਲ ਹੈ । ਉਨ੍ਹਾਂ 13 ਵਰ੍ਹੇ ਦੀ ਉਮਰ ਤੋਂ ਹੀ ਬਿਮਾਰ, ਅਪੰਗ ਅਤੇ ਲਿਤਾੜੇ ਹੋਏ ਲੋਕਾਂ ਦੀ ਸਹਾਇਤਾ ਅਤੇ ਸੇਵਾ ਕਰਨੀ ਸ਼ੁਰੂ ਕਰ ਦਿੱਤੀ ਸੀ । ਉਨ੍ਹਾਂ ਦੀ ਸੰਸਥਾ ਕੇਵਲ ਅੰਮ੍ਰਿਤਸਰ ਜਾਂ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਪ੍ਰਸਿੱਧ ਹੈ ਔਰ ਦੁਨੀਆ ਭਰ ਦੇ ਲੋਕ ਜਿਸ ਤਰ੍ਹਾਂ ਮਦਰ ਟੈਰੇਸਾ ਦੀ ਇੰਸਟੀਚਿਊਸ਼ਨ ਨੂੰ ਵੇਖਣ ਲਈ ਆਉਂਦੇ ਹਨ, ਉਸੇ ਤਰ੍ਹਾਂ ਹੀ ਭਗਤ ਪੂਰਨ ਸਿੰਘ ਦੀ ਇੰਸਟੀਚਿਊਸ਼ਨ ਨੂੰ ਵੇਖਣ ਲਈ ਵੀ ਦੁਨੀਆਂ ਭਰ ਤੋਂ ਲੋਕ ਆਉਂਦੇ ਹਨ । ਉਨ੍ਹਾਂ ਨੂੰ ਮੈਂ ਆਪਣੀ ਸੱਚੀ ਸ਼ਰਧਾਂਜਲੀ ਅਰਪਣ ਕਰਦੀ ਹੋਈ ਇਸ ਗੱਲ ਦੀ ਆਸ ਪ੍ਰਗਟ ਕਰਦੀ ਹਾਂ ਕਿ ਅੰਮ੍ਰਿਤਸਰ ਅਤੇ ਪੰਜਾਬ ਵਿਚ ਉਨ੍ਹਾਂ ਦੀ ਟਰੇਡੀਸ਼ਨ ਤੇ ਚਲਦੇ ਹੋਏ ਅਸੀਂ ਮਾਨਵਤਾ ਦੀ ਸੇਵਾ ਦਾ ਕੰਮ ਜਾਰੀ ਰੱਖਾਂਗੇ ।

ਇਸ ਤਰ੍ਹਾਂ ਸ੍ਰੀ ਦਰਸ਼ਨ ਸਿੰਘ ਕੇ. ਪੀ. ਨੇ ਵੀ ਜਨਤਕ ਸੇਵਾ ਵਿਚ ਆਪਣਾ ਵਡਮੁੱਲਾ ਹਿੱਸਾ ਪਾਇਆ ਹੈ । ਅੱਜ ਸਾਡੇ ਪੰਜਾਬ ਦੀ ਸਰਕਾਰ ਨੇ ਅੱਤਵਾਦ ਅਤੇ ਵੱਖਵਾਦ ਦੇ ਵਿਰੁਧ ਭਾਵੇਂ ਕਾਫੀ ਵੱਡਾ ਕੰਮ ਕੀਤਾ ਹੈ ਪਰ ਉਨ੍ਹਾਂ ਦੀ ਮੌਤ ਅਤੇ ਉਨ੍ਹਾਂ ਦਾ ਕਤਲ ਸਾਨੂੰ ਇਸ ਗੱਲ ਦੀ ਯਾਦ ਦਿਵਾਉਂਦਾ ਹੈ ਕਿ ਸਾਨੂੰ ਕਿਸੇ ਵੀ ਸੂਰਤ ਵਿਚ ਅਵੇਸਲਾ ਨਹੀਂ ਹੋਣਾ ਚਾਹੀਦਾ ।

ਮਾਤਾ ਹਰਨਾਮ ਕੌਰ ਨੇ ਆਪਣਾ ਸਾਰਾ ਜੀਵਨ ਸੁਤੰਤਰਤਾ ਸੰਗਰਾਮ ਵਿਚ ਬਤੀਤ ਕੀਤਾ ਅਤੇ ਕਈ ਸਾਲ ਉਨ੍ਹਾਂ ਨੇ ਜੇਲ੍ਹਾਂ ਕੱਟੀਆਂ । ਸਾਡੇ ਪੰਜਾਬ ਦੇ ਮੰਤਰੀ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਦੀ ਮਾਤਾ ਦੇ ਤੌਰ ਤੇ ਵੀ ਅਤੇ ਇਸਤਰੀ ਜਾਤੀ ਦੇ ਤੌਰ ਤੇ ਵੀ ਅਸੀਂ ਉਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਹਾਂ । ਉਹ ਪਹਿਲੀ ਔਰਤ ਸੀ ਜਿਨ੍ਹਾਂ ਨੇ ਆਜ਼ਾਦੀ ਤੋਂ ਪਹਿਲਾਂ ਲਾਲ ਕਿਲੇ ਉਪਰ ਤਿਰੰਗਾ ਝੰਡਾ ਲਹਿਰਾਇਆ । ਸਾਨੂੰ ਇਸ

ਗੱਲ ਦਾ ਬਹੁਤ ਜ਼ਿਆਦਾ ਮਾਣ ਹੈ । ਉਨ੍ਹਾਂ ਨੂੰ ਵੀ ਮੈਂ ਆਪਣੀ ਪਾਰਟੀ ਵਲੋਂ ਆਪਣੀ ਸੱਚੀ ਸ਼ਰਧਾਂਜਲੀ ਭੇਂਟ ਕਰਦੀ ਹਾਂ । ਇਸ ਤੋਂ ਇਲਾਵਾ ਬਾਕੀ ਉਨ੍ਹਾਂ ਸਾਰੇ ਲੋਕਾਂ ਨੂੰ ਵੀ ਜਿਨ੍ਹਾਂ ਦੀ ਸੂਚੀ ਸਦਨ ਦੀ ਮੇਜ਼ ਤੇ ਪਈ ਹੈ, ਮੈਂ ਆਪਣੀ ਸ਼ਰਧਾਂਜਲੀ ਅਰਪਣ ਕਰਦੀ ਹਾਂ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਦਾ ਬਹੁਤ ਧੰਨਵਾਦ ਕਰਦੀ ਹਾਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਸਦਨ ਦੀ ਮੇਜ਼ ਤੇ ਜਿਨ੍ਹਾਂ ਮਹਾਨ ਵਿਅਕਤੀਆਂ ਦੀ ਸੂਚੀ ਰੱਖੀ ਗਈ ਹੈ, ਮੈਂ ਉਨ੍ਹਾਂ ਸਾਰਿਆਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸ਼੍ਰੀ ਹਦਾਇਤਉਲਾ ਜੀ ਸੁਪਰੀਮ ਕੋਰਟ ਦੇ ਚੀਫ ਜਸਟਿਸ ਰਹੇ ਅਤੇ ਬਤੌਰ ਚੀਫ ਜਸਟਿਸ ਉਨ੍ਹਾਂ ਨੇ ਬੜਾ ਨਾਮ ਕਮਾਇਆ । ਇਸ ਤੋਂ ਇਲਾਵਾ ਉਪ-ਰਾਸ਼ਟਰਪਤੀ ਦੇ ਅਹੁਦੇ ਤੇ ਰਹਿ ਕੇ ਵੀ ਉਨ੍ਹਾਂ ਨੇ ਸਾਡੇ ਦੇਸ਼ ਦੀ ਬਹੁਤ ਵੱਡੀ ਸੇਵਾ ਕੀਤੀ । ਉਨ੍ਹਾਂ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਵਾਸਤੇ ਬੜਾ ਕੰਮ ਕੀਤਾ । ਉਨ੍ਹਾਂ ਵੱਲੋਂ ਕੀਤੀਆਂ ਗਈਆਂ ਵਡਮੱਲੀਆਂ ਸੇਵਾਵਾਂ ਸਦਕਾ ਉਹ ਪਿਛੇ ਆਪਣਾ ਬਹੁਤ ਵੱਡਾ ਨਾਂ ਛੱਡ ਗਏ ਹਨ । ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਡਾਕਟਰ ਬਲਦੇਵ ਪ੍ਰਕਾਸ਼ ਜੀ ਸਾਡੇ ਅੰਮ੍ਰਿਤਸਰ ਜ਼ਿਲ੍ਹੇ ਦੇ ਇਕ ਮਹਾਨ ਵਿਅਕਤੀ ਸਨ । ਉਹ 1977 ਵਿਚ ਪਹਿਲਾਂ ਪਾਰਲੀਮੈਂਟ ਦੇ ਮੈਂਬਰ ਬਣੇ ਅਤੇ ਬਾਅਦ ਵਿਚ ਅਕਾਲੀ ਸਰਕਾਰ ਵਿਚ ਸ਼ਾਮਲ ਹੋ ਕੇ ਪੰਜਾਬ ਦੇ ਲੋਕਾਂ ਦੀ ਵਡਮੁੱਲੀ ਸੇਵਾ ਕੀਤੀ । ਉਹ ਹਿੰਦੂ-ਸਿੱਖ ਏਕਤਾ ਦੇ ਮਸੀਹਾ ਸਨ । ਉਨ੍ਹਾਂ ਨੂੰ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਹੀ ਸ਼੍ਰੀ ਦਰਸ਼ਨ ਸਿੰਘ ਕੇ. ਪੀ. ਵੀ ਗਰੀਬਾਂ ਅਤੇ ਲਿਤਾੜੇ ਹੋਏ ਵਿਅਕਤੀਆਂ ਦੇ ਮਸੀਹਾ ਸਨ । ਉਨ੍ਹਾਂ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਬਹੁਤ ਵੱਡਾ ਯੋਗਦਾਨ ਪਾਇਆ ਅਤੇ ਉਨ੍ਹਾਂ ਨੂੰ ਉਪਰ ਉਠਾਉਣ ਦੀ ਵੱਧ ਤੋਂ ਵੱਧ ਕੋਸ਼ਿਸ਼ ਕੀਤੀ । ਉਹ ਆਪਣੀ ਕਾਰ ਦੇ ਵਿਚ ਅਤਿਵਾਦੀਆਂ ਦੇ ਹੱਥੋਂ ਮਾਰੇ ਗਏ । ਉਨ੍ਹਾਂ ਦੀ ਇਸ ਮੌਤ ਦਾ ਸਾਨੂੰ ਬਹੁਤ ਅਫਸੋਸ ਹੈ । ਇਹੋ ਜਿਹੇ ਵਿਅਕਤੀ ਜਿਸ ਨੇ ਕੌਮ ਦੀ ਖਾਤਰ, ਗਰੀਬ ਲੋਕਾਂ ਦੀ ਖ਼ਾਤਰ, ਸਾਡੀ ਸਟੇਟ ਦੇ ਲਿਤਾੜੇ ਹੋਏ ਵਿਅਕਤੀਆਂ ਦੀ ਖਾਤਰ ਸੇਵਾ ਕੀਤੀ ਇਹੋ ਜਿਹੇ ਇਨਸਾਨ ਨੂੰ ਮਾਰ ਦਿੱਤਾ ਜਾਣਾ ਇਹ ਇਕ ਬਹੁਤ ਗਲਤ ਕੰਮ ਸੀ ।

ਇਸੇ ਤਰ੍ਹਾਂ ਹੀ ਗਿਆਨੀ ਕ੍ਰਿਪਾਲ ਸਿੰਘ ਜੀ ਸ਼ਾਂਤ ਜੋ ਕਿ ਐਮ. ਐਲ. ਏ. ਰਹੇ ਹਨ, ਉਹ ਸ਼ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਸਨ । ਉਹ ਇਸ ਕਮੇਟੀ ਦੇ ਵਾਈਸ ਪ੍ਰੈਜ਼ੀਡੈਂਟ ਰਹੇ । ਉਨ੍ਹਾਂ ਨੇ ਸਾਡੇ ਪੰਜਾਬੀਆਂ ਦੀ ਐਸ. ਜੀ. ਪੀ. ਸੀ. ਦੇ ਅੰਦਰ ਅਗਵਾਈ ਕੀਤੀ ਅਤੇ ਉਥੇ ਸਾਡੀ ਸਟੇਟ ਦੇ ਗਰੀਬ ਅਤੇ ਪੱਛੜੇ ਹੋਏ ਲੋਕਾਂ ਵਾਸਤੇ, ਸਿੱਖਾਂ ਵਾਸਤੇ, ਬੱਚਿਆਂ ਨੂੰ ਉਚਾ ਉਠਾਉਣ ਦੀ ਖਾਤਰ ਵਜ਼ੀਫੇ ਅਤੇ ਗਰਾਂਟਸ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਦਿਵਾਉਂਦੇ ਰਹੇ ਜਿਸ ਨਾਲ ਕਿ ਉਹ ਆਪਣੀ ਪੜ੍ਹਾਈ ਕਰ ਸਕਣ । ਉਹ ਪੱਛੜੇ ਹੋਏ ਲੋਕਾਂ ਦੇ ਵਰਗਾਂ ਲਈ, ਗਰੀਬਾਂ ਵਾਸਤੇ ਮਸੀਹਾ ਦੇ ਤੌਰ ਤੇ ਕੰਮ ਕਰਦੇ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਕਾਮਰੇਡ ਦਲੀਪ ਸਿੰਘ ਟਪਿਆਲਾ ਕਿਸਾਨਾਂ ਅਤੇ ਮਜ਼ਦੂਰਾਂ ਦੇ ਮਸੀਹਾ ਸਨ । ਸਾਰੀ ਉਮਰ ਉਹ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਅਤੇ ਕਿਸਾਨਾਂ ਵਾਸਤੇ ਲੜਾਈ ਲੜਦੇ ਰਹੇ ਅਤੇ ਆਪਣੀ ਯੋਗਤਾ ਅਨੁਸਾਰ ਪੰਜਾਬ ਵਿਧਾਨ ਸਭਾ ਵਿਚ ਆ ਕੇ ਉਨ੍ਹਾਂ ਦੇ ਹੱਕਾਂ ਦੀ ਖਾਤਰ ਲੜਾਈ ਲੜਦੇ ਰਹੇ । ਉਨ੍ਹਾਂ ਦੀਆਂ ਜਾਇਜ਼ ਮੰਗਾਂ ਵਾਸਤੇ ਬੋਲਦੇ ਰਹੇ ।

ਇਸੇ ਤਰ੍ਹਾਂ ਹੀ ਭਗਤ ਪੂਰਨ ਸਨ । ਗਰੀਬ ਆਦਮੀਆਂ, ਲੂਲ੍ਹੇ ਲੰਗੜੇ, ਅਪਾਹਜ ਅਤੇ ਅੰਗਹੀਣ ਵਿਅਕਤੀਆਂ ਵਾਸਤੇ ਰੱਬ ਤੋਂ ਬਾਅਦ ਇਸ ਸੰਸਾਰ ਵਿਚ ਉਹੀ ਸਨ ਜਿਨ੍ਹਾਂ ਨੇ ਆਪਣੀ ਸਾਰੀ ਉਮਰ ਇਨ੍ਹਾਂ ਲਤਾੜੇ ਹੋਏ, ਲੂਲ੍ਹੇ ਲੰਗੜੇ, ਪਿਗਲੇ ਲੋਕਾਂ ਦੀ ਸੇਵਾ ਕੀਤੀ । ਰੱਬ ਤੋਂ ਬਾਅਦ ਜੇਕਰ ਕੋਈ ਗਰੀਬਾਂ ਦਾ ਰਖਵਾਲਾ ਸੀ ਤਾਂ ਉਹ ਭਗਤ ਪੂਰਨ ਸਿੰਘ ਜੀ ਸਨ । ਉਨ੍ਹਾਂ ਲੋਕਾਂ ਨੂੰ ਦਵਾਈ ਦੇਣ ਵਾਲਾ ਜਾਂ ਪਾਣੀ ਪਿਆਉਣ ਵਾਲਾ ਹੋਰ ਕੋਈ ਨਹੀਂ ਸੀ, ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਇਨ੍ਹਾਂ ਲੋਕਾਂ ਦੀ ਸੇਵਾ ਵਿਚ ਲਗਾ ਦਿੱਤੀ । ਉਨ੍ਹਾਂ ਨੇ ਆਪਣਾ ਪਰਵਾਰ, ਆਪਣਾ ਖਾਨਦਾਨ ਇਨ੍ਹਾਂ ਨੂੰ ਹੀ ਸਮਝਿਆ । ਇਨ੍ਹਾਂ ਲਾਵਾਰਸ ਲੋਕਾਂ ਦੀ ਸੇਵਾ ਕਰਕੇ ਉਨ੍ਹਾਂ ਨੇ ਸਾਰੀ ਦੁਨੀਆਂ ਦੇ ਵਿਚ, ਸਮੁੱਚੇ ਹਿੰਦੁਸਤਾਨ ਦੇ ਵਿਚ ਆਪਣਾ ਨਾਂ ਪੈਦਾ ਕੀਤਾ । ਮੈਂ ਆਪਣੇ ਵਲੋਂ ਆਪਣੀ ਪਾਰਟੀ ਵੱਲੋਂ ਇਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ । ਉਨ੍ਹਾਂ ਦੇ ਮਿਸ਼ਨ ਨੂੰ ਚਾਲੂ ਰੱਖਣ ਵਾਸਤੇ ਸਾਨੂੰ ਆਪਣੀ ਹੈਸੀਅਤ ਅਨੁਸਾਰ ਜ਼ਰੂਰ ਯੋਗਦਾਨ ਪਾਉਣਾ ਚਾਹੀਦਾ ਹੈ । ਅਸੀਂ ਸਾਰੇ ਦੇਸ਼ ਵਾਸੀ ਉਨ੍ਹਾਂ ਤੇ ਇਸ ਗੱਲ ਲਈ ਮਾਣ ਕਰ ਸਕਦੇ ਹਾਂ ।

ਇਸ ਤਰ੍ਹਾਂ ਹੀ ਬੀਬੀ ਹਰਨਾਮ ਕੌਰ ਜੀ ਭੱਠਲ ਜਿਸ ਨੇ ਦੇਸ਼ ਦੀ ਆਜ਼ਾਦੀ ਵਿਚ ਆਪਣਾ ਯੋਗਦਾਨ ਪਾਇਆ, ਜਿਸ ਦੇਸ਼ ਦੀਆਂ ਮਹਾਨ ਮਾਤਾਵਾਂ ਨੇ ਦੇਸ਼ ਦੀ ਆਜ਼ਾਦੀ ਵਿੱਚ ਆਪਣਾ ਆਪ ਵਾਰਿਆ ਜਿਨ੍ਹਾਂ ਸਦਕਾ ਅੱਜ ਅਸੀਂ ਆਜ਼ਾਦ ਹਾਂ ਅਤੇ ਆਪਣੀ ਆਜ਼ਾਦ ਸਰਕਾਰ ਬਣਾਈ ਬੈਠੇ ਹਾਂ ਉਨ੍ਹਾਂ ਦੀ ਯਾਦ ਤਾਜ਼ਾ ਕਰਕੇ ਸਾਡਾ ਸਿਰ ਮਾਣ ਨਾਲ ਉਚਾ ਹੋ ਜਾਂਦਾ ਹੈ । ਇਨ੍ਹਾਂ ਮਹਾਨ ਵਿਅਕਤੀਆਂ ਨੂੰ ਜਿਨ੍ਹਾਂ ਦਾ ਜ਼ਿਕਰ ਇਸ ਸੂਚੀ ਵਿੱਚ ਕੀਤਾ ਗਿਆ ਹੈ ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਏਪੁਰ) : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਮਿਆਂ ਵਿੱਚ ਸਾਡੇ ਕੋਲੋਂ ਬਹੁਤ ਸਾਰੀਆਂ ਮਹਾਨ ਹਸਤੀਆਂ ਵਿਛੜੀਆਂ ਹਨ ਜਿਨ੍ਹਾਂ ਵਿਚ ਜਸਟਿਸ ਮੁਹੰਮਦ ਹਦਾਇਤਉੱਲਾ ਜੀ ਵੀ ਸਨ, ਉਨ੍ਹਾਂ ਦਾ ਸਾਡੇ ਦੇਸ਼ ਦੇ ਧਰਮ ਨਿਰਪੱਖ ਢਾਂਚੇ ਵਿਚ ਬੜਾ ਉਚਾ ਸਥਾਨ ਸੀ ਔਰ ਜਿਸ ਸਮੇਂ ਸਾਡੇ ਦੇਸ਼ ਨੂੰ ਫਿਰਕੂ ਸ਼ਕਤੀਆਂ ਨੇ ਅੱਗ ਦੀ ਭੱਠੀ ਵਿੱਚ ਝੋਂਕਿਆਂ ਉਸ ਸਮੇਂ ਇਹੋ ਜਿਹੇ ਮਹਾਨ ਵਿਅਕਤੀ ਦੀ ਸਾਨੂੰ ਬਹੁਤ ਲੋੜ

ਸੀ ਜਿਹੜੇ ਕਿ ਦੇਸ਼ ਨੂੰ, ਕੌਮ ਨੂੰ ਔਰ ਲੋਕਾਂ ਨੂੰ ਅਗਵਾਈ ਦੇ ਸਕਣ । ਉਨ੍ਹਾਂ ਦਾ ਵਿਛੜ ਜਾਣਾ ਸਾਡੇ ਦੇਸ਼ ਲਈ ਇਕ ਬਹੁਤ ਵੱਡੇ ਘਾਟੇ ਵਾਲੀ ਗੱਲ ਹੈ । ਮੈਂ ਆਪਣੀ ਪਾਰਟੀ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਡਾਕਟਰ ਬਲਦੇਵ ਪ੍ਰਕਾਸ਼ ਜਿਹੜੇ ਕਿ ਜਸਟਿਸ ਗੁਰਨਾਮ ਸਿੰਘ ਜੀ ਦੀ ਮਨਿਸਟਰੀ ਦੇ ਵਿੱਚ ਮਨਿਸਟਰ ਸਨ ਜਦੋਂ ਸਾਂਝੇ ਮੋਰਚੇ ਦੀ ਪਿਛਲੀ ਸਰਕਾਰ ਬਣੀ ਸੀ, ਉਸ ਵੇਲੇ ਪੰਜਾਬ ਵਿੱਚ ਉਨ੍ਹਾਂ ਦਾ ਆਪਣਾ ਅਹਿਮ ਸਥਾਨ ਸੀ ਔਰ ਅਤਿਵਾਦ, ਵੱਖ-ਵਾਦ ਦੇ ਖਿਲਾਫ ਲੜਦੇ ਹੋਏ ਉਨ੍ਹਾਂ ਨੇ ਬਹੁਤ ਸਾਰੇ ਕਸ਼ਟ ਝੱਲੇ । ਉਹ ਸਾਡੇ ਕੋਲੋਂ ਵਿਛੜ ਗਏ ਹਨ ।

ਸ਼੍ਰੀ ਦਰਸ਼ਨ ਸਿੰਘ ਕੇ.ਪੀ. ਜਿਹੜੇ ਕਿ ਕਾਂਗਰਸ ਪਾਰਟੀ ਦੇ ਵਿੱਚ ਮਨਿਸਟਰ ਵੀ ਰਹੇ ਹਨ, ਉਹ ਲੋਕਾਂ ਦੀ ਖਾਤਰ ਲੜਦੇ ਰਹੇ ਹਨ । ਮੈਨੂੰ ਆਮ ਲੋਕਾਂ ਦੇ ਵਿੱਚ ਜਾਣ ਦਾ ਮੌਕਾ ਮਿਲਿਆ ਹੈ, ਉਨ੍ਹਾਂ ਵਿੱਚ ਇਹ ਖੂਬੀ ਸੀ ਕਿ ਪੰਜਾਬ ਦੇ ਮਸਲੇ ਬਾਰੇ ਉਹ ਆਪਣੇ ਖਾਸ ਵਿਚਾਰ ਰੱਖਦੇ ਸਨ ਅਤੇ ਉਹ ਆਮ ਤੌਰ ਤੇ ਕਹਿ ਦਿੰਦੇ ਸਨ ਕਿ ਸਾਨੂੰ ਇਹ ਮਸਲਾ ਹੱਲ ਕਰਨਾ ਚਾਹੀਦਾ ਹੈ ਔਰ ਅਤਿਵਾਦ ਦੇ ਖਿਲਾਫ ਉਹ ਡੱਟ ਕੇ ਲੜਦੇ ਰਹੇ । ਉਹ ਸਾਡੇ ਕੋਲੋਂ ਵਿਛੜ ਗਏ ਹਨ, ਸ਼ਹੀਦ ਹੋ ਗਏ ਹਨ ।

ਇਸੇ ਢੰਗ ਨਾਲ ਕਾਮਰੇਡ ਦਲੀਪ ਸਿੰਘ ਟਪਿਆਲਾ ਜਿਹੜੇ ਸੀ. ਪੀ. ਆਈ. ਐਮ. ਦੇ ਉਘੇ ਆਗੂ ਸਨ ਅਤੇ ਸਟੇਟ ਪੱਧਰ ਦੇ ਸੱਕਤਰ ਸਨ ਜਿਨ੍ਹਾਂ ਨੇ ਦਬੇ-ਕੁਚਲੇ ਲੋਕਾਂ ਦੀ ਖਾਤਰ ਲੜਾਈ ਲੜੀ, ਇਸ ਸਦਨ ਦੇ ਮੈਂਬਰ ਵੀ ਰਹੇ ਅਤੇ ਅੱਤਵਾਦ ਅਤੇ ਵਖਵਾਦ ਦੇ ਖਿਲਾਫ ਡਟ ਕੇ ਲੜਦੇ ਰਹੇ ।

ਭਗਤ ਪੂਰਨ ਸਿੰਘ ਜੀ ਜਿਨ੍ਹਾਂ ਨੇ ਦੀਨ ਦੁਖੀਆਂ ਦੀ ਸੇਵਾ ਖਾਤਰ ਆਪਣਾ ਮਿਸ਼ਨ ਸ਼ੁਰੂ ਕੀਤਾ ਅਤੇ ਉਨ੍ਹਾਂ ਲੋਕਾਂ ਨੂੰ ਰਾਹ ਵਿਖਾਏ । ਉਹ ਵੀ ਸਾਥੋਂ ਚਲੇ ਗਏ । ਮਾਤਾ ਹਰਨਾਮ ਕੌਰ ਜੀ ਜਿਨ੍ਹਾਂ ਦਾ ਪੰਜਾਬ ਵਿੱਚ ਵਿਸ਼ੇਸ਼ ਸਥਾਨ ਜਿਹੜਾ ਭੱਠਲ ਪਿੰਡ ਹੈ, ਉਥੇ ਬਾਬਾ ਹੀਰਾ ਸਿੰਘ ਭੱਠਲ ਅਤੇ ਸ. ਹਰਦਿੱਤ ਸਿੰਘ ਭੱਠਲ ਵਰਗੇ ਸੁਤੰਤਰਤਾ ਸੰਗਰਾਮੀ ਪੈਦਾ ਹੋਏ ਉਨ੍ਹਾਂ ਨੇ ਰਜਵਾੜਿਆਂ ਦੇ ਖਿਲਾਫ ਬੜੀ ਸੋਹਣੀ ਲੜਾਈ ਲੜੀ । ਆਪਣੇ ਘਰਬਾਰ ਦੀਆਂ ਕੁਰਕੀਆਂ ਕਰਵਾਈਆਂ, ਜੇਲ੍ਹਾਂ ਵਿੱਚ ਗਏ । ਉਸ ਸਮੇਂ ਮਾਤਾ ਜੀ ਨੇ ਉਨ੍ਹਾਂ ਦਾ ਬੜਾ ਸਾਥ ਦਿੱਤਾ, ਉਹ ਵੀ ਸਾਡੇ ਕੋਲੋਂ ਵਿਛੜ ਗਏ ਹਨ । ਇਹ ਸਾਡੇ ਲਈ ਬੜੇ ਘਾਟੇ ਵਾਲੀ ਗੱਲ ਹੈ । ਇਸੇ ਢੰਗ ਨਾਲ ਸਾਬਕਾ ਵਿਧਾਨ ਸਭਾ ਦੇ ਮੈਂਬਰ ਸ. ਗੁਰਚਰਨ ਸਿੰਘ ਨਿਹਾਲਸਿੰਘਵਾਲਾ, ਸ਼੍ਰੀ ਸੱਤ ਦੇਵ ਚੌਧਰੀ, ਸ਼੍ਰੀ ਸੇਵਾ ਰਾਮ ਅਰੋੜਾ, ਸ਼੍ਰੀ ਹਰਬੰਸ ਲਾਲ, ਬਖਸ਼ੀ ਪ੍ਰਤਾਪ ਸਿੰਘ, ਗਿਆਨੀ ਕਿਰਪਾਲ ਸਿੰਘ ਸ਼ਾਂਤ ਇਹ ਸਾਰੇ ਜਿਹੜੇ ਸਾਡੇ ਪਾਸੋਂ ਵਿਛੜ ਗਏ ਹਨ, ਮੈਂ ਉਨ੍ਹਾਂ ਸਾਰਿਆਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** (ਵਾਘਾ ਪੁਰਾਣਾ) : ਸਪੀਕਰ ਸਾਹਿਬ, ਅੱਜ ਜਿਹੜੀਆਂ ਪੰਜਾਬ ਦੀਆਂ 12 ਉਘੀਆਂ ਹਸਤੀਆਂ ਬਾਰੇ ਅਸੀਂ ਸ਼ੋਕ ਪ੍ਰਸਤਾਵ ਪਾਸ ਕਰਨ ਲਈ ਇਕੱਠੇ ਹੋਏ ਹਾਂ ਉਨ੍ਹਾਂ ਵਿਚ ਸਭ ਤੋਂ ਪਹਿਲਾਂ ਜਸਟਿਸ ਹਰਬੰਸ ਸਿੰਘ ਗੁਰਦਿਤਵਾਲੀਆ ਜੀ ਦਾ ਨਾਂ

[ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ]

ਆਉਂਦਾ ਹੈ । ਚੀਫ ਜਸਟਿਸ ਦੇ ਤੌਰ ਤੇ ਉਨ੍ਹਾਂ ਦੀ ਕਾਬਲੀਅਤ ਨੂੰ ਵੇਖਦੇ ਹੋਏ ਉਨ੍ਹਾਂ ਨੂੰ ਦੇਸ਼ ਦੇ ਵਾਈਸ-ਪ੍ਰੈਜ਼ੀਡੈਂਟ ਦੇ ਅਹੁਦੇ ਨਾਲ ਸਨਮਾਨਿਤ ਕੀਤਾ ਗਿਆ ਕਿਉਂਕਿ ਉਨ੍ਹਾਂ ਨੇ ਜਸਟਿਸ ਦੀ ਕੁਰਸੀ ਤੇ ਬੈਠਿਆਂ ਹੋਇਆਂ ਦੇਸ਼ ਵਿੱਚ ਇਹੋ ਜਿਹੀਆਂ ਜੱਜਮੈਂਟਾਂ ਅਤੇ ਫੈਸਲੇ ਦਿੱਤੇ ਜਿਹੜੇ ਕਿ ਬੜੇ ਵਰਨਣਯੋਗ ਹਨ । ਦੇਸ਼ ਦੇ ਵਾਈਸ-ਪ੍ਰੈਜ਼ੀਡੈਂਟ ਦੇ ਤੌਰ ਤੇ ਜੋ ਰੋਲ ਉਨ੍ਹਾਂ ਨੇ ਅਦਾ ਕੀਤਾ, ਪਾਰਲੀਮੈਂਟ ਦੇ ਵਿੱਚ, ਅਪਰ ਹਾਊਸ ਦੇ ਵਿੱਚ ਉਨ੍ਹਾਂ ਨੇ ਅਪੋਜ਼ੀਸ਼ਨ ਦੇ ਲੋਕਾਂ ਨੂੰ ਇਤਨਾ ਜ਼ਿਆਦਾ ਸਮਾਂ ਦੇ ਕੇ ਉਨ੍ਹਾਂ ਦੀ ਗੱਲ ਹਿੰਦੁਸਤਾਨ ਵਿੱਚ ਹੀ ਨਹੀਂ ਬਲਕਿ ਸਾਰੇ ਸੰਸਾਰ ਵਿੱਚ ਪਹੁੰਚਾਉਣ ਦਾ ਯਤਨ ਕੀਤਾ । ਇਸ ਗੱਲ ਲਈ ਉਹ ਬੜੇ ਵਰਨਣਯੋਗ ਪਾਤਰ ਹਨ । ਉਹ ਅੱਜ ਸਾਡੇ ਵਿੱਚ ਨਹੀਂ ਰਹੇ । ਇਸ ਨਾਲ ਸਾਡੇ ਦੇਸ਼ ਨੂੰ, ਸਮਾਜ ਨੂੰ ਖਾਸ ਕਰਕੇ ਸਮੁੱਚੇ ਹਿੰਦੁਸਤਾਨ ਨੂੰ ਜਦੋਂ ਕਿ ਹੁਣ ਦੇਸ਼ ਇਕ ਤਰ੍ਹਾਂ ਨਾਲ ਅੱਗ ਵਿੱਚ ਮੱਚ ਰਿਹਾ ਹੈ, ਉਸ ਵਕਤ ਇਹੋ ਜਿਹੇ ਇਨਸਾਨ ਦੀ ਬਹੁਤ ਜ਼ਰੂਰਤ ਹੁੰਦੀ ਹੈ । ਮੈਂ ਆਪਣੀ ਪਾਰਟੀ ਵੱਲੋਂ ਸ਼ੋਕ ਦਾ ਮਤਾ ਰੱਖਦਾ ਹਾਂ ।

ਦੂਸਰੇ, ਡਾਕਟਰ ਬਲਦੇਵ ਪ੍ਰਕਾਸ਼ ਜੀ ਬਾਰੇ ਮੈਨੂੰ ਉਹ ਯਾਦ ਹਨ ਜਦੋਂ ਉਹ ਜਸਟਿਸ ਗੁਰਨਾਮ ਸਿੰਘ ਜੀ ਦੀ ਸਰਕਾਰ ਵੇਲੇ ਮੰਤਰੀ ਸਨ । ਡਾਕਟਰ ਬਲਦੇਵ ਪ੍ਰਕਾਸ਼ ਜੀ ਨੇ ਉਸ ਵਕਤ ਅਹਿਮ ਰੋਲ ਅਦਾ ਕੀਤਾ ਸੀ ।

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਵੀ ਉਸ ਮਨਿਸਟਰੀ ਵਿਚ ਚੀਫ ਪਾਰਲੀਮੈਂਟਰੀ ਸੈਕਟਰੀ ਸਨ । ਮੇਰੇ ਉਨ੍ਹਾਂ ਦੇ ਨਾਲ ਕੋਈ ਵੀਹ ਸਾਲ ਘਰੇਲੂ ਤਅੱਲਕਾਤ ਰਹੇ ਹਨ । ਮੈਂ ਦੱਸਦਾ ਹਾਂ ਕਿ ਉਹ ਇਸ ਵਾਰੀ ਵੀ ਬਾਘਾ ਪੁਰਾਣਾ ਤੋਂ ਮੇਰੇ ਖ਼ਿਲਾਫ ਚੋਣ ਲੜੇ ਸਨ । ਮੈਂ ਤਾਂ ਵਿਧਾਨ ਸਭਾ ਵਿਚ ਹਾਜ਼ਰ ਹਾਂ । ਪਰ ਮੈਂ ਇਕ ਬਜ਼ੁਰਗ ਦੇ ਤੌਰ ਤੇ ਉਨ੍ਹਾਂ ਦਾ ਬੜਾ ਹੀ ਸਤਿਕਾਰ ਕਰਦਾ ਹਾਂ । ਉਹ ਇਕ ਬੜੇ ਨਿਧੜਕ ਤੇ ਦਲੇਰ ਆਦਮੀ ਸਨ । ਉਨ੍ਹਾਂ ਨੇ ਰਾਜਨੀਤੀ ਵਿਚ ਬੜਾ ਅਹਿਮ ਕੰਮ ਕੀਤਾ । ਇਹ ਗੱਲ ਮੈਂ ਬੜੇ ਫ਼ਖਰ ਨਾਲ ਕਹਿ ਸਕਦਾ ਹਾਂ ।

ਸ੍ਰੀ ਦਰਸ਼ਨ ਸਿੰਘ ਕੇ.ਪੀ. ਜਿਨ੍ਹਾਂ ਨੂੰ ਅਤਿਵਾਦੀਆਂ ਨੇ ਆਪਣੇ ਗਲਤ ਕੰਮ ਕਰਕੇ ਗੋਲੀਆਂ ਦਾ ਸ਼ਿਕਾਰ ਬਣਾਇਆ, ਉਹ ਬੜੇ ਠੰਢੇ ਸੁਭਾਅ ਤੇ ਸ਼ਾਂਤ ਵਿਅਕਤੀ ਸਨ । ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਸ ਉਮਰ ਦੇ ਬਜ਼ੁਰਗ ਨੂੰ ਆਈਸੋਲੇਟ ਕਰਕੇ ਸ਼ਰਾਰਤੀ ਅਨਸਰਾਂ ਨੇ ਉਨ੍ਹਾਂ ਨੂੰ ਆਪਣਾ ਸ਼ਿਕਾਰ ਬਣਾਇਆ । ਇਸੇ ਤਰ੍ਹਾਂ ਸ੍ਰੀ ਸੇਵਾ ਰਾਮ ਅਰੋੜਾ, ਸ੍ਰੀ ਹਰਬੰਸ ਲਾਲ, ਬਖਸ਼ੀ ਪ੍ਰਤਾਪ ਸਿੰਘ, ਗਿਆਨੀ ਕਿਰਪਾਲ ਸਿੰਘ ਸ਼ਾਂਤ, ਕਾਮਰੇਡ ਦਲੀਪ ਸਿੰਘ ਟਪਿਆਲਾ ਸਾਰੇ ਦੇ ਸਾਰੇ ਸਾਬਕਾ ਐਮ.ਐਲ.ਏ. ਸਾਥੋਂ ਵਿਛੜ ਚੁਕੇ ਹਨ । ਕਾਮਰੇਡ ਟਪਿਆਲਾ ਜੀ ਦਾ ਕਮਿਊਨਿਸਟ ਲਹਿਰ ਵਿੱਚ ਬੜਾ ਯੋਗਦਾਨ ਰਿਹਾ ਹੈ ਅਤੇ ਉਨ੍ਹਾਂ ਨੇ ਦੇਸ਼, ਕੌਮ ਦੀ ਵਧ ਚੜ੍ਹ ਕੇ ਸੇਵਾ ਕੀਤੀ ।

ਇਸ ਦੇ ਬਾਦ ਭਗਤ ਪੂਰਨ ਸਿੰਘ ਜੀ ਦਾ ਨਾਉਂ ਆਉਂਦਾ ਹੈ । ਉਹ ਵਾਕਿਆ ਹੀ ਸਹੀ ਮਾਹਨਿਆਂ ਵਿੱਚ ਭਗਤ ਸਨ ਜਿਨ੍ਹਾਂ ਨੇ ਦਬਿਆਂ ਕੁਚਲਿਆਂ ਅਤੇ ਉਨ੍ਹਾਂ ਲੋਕਾਂ ਦੀ ਜਿਨ੍ਹਾਂ ਦੇ ਲੋਕ ਨੇੜੇ ਜਾਣ ਤੋਂ ਡਰਦੇ ਹਨ, ਉਨਾਂ ਦੀ ਸੇਵਾ ਕੀਤੀ ਔਰ ਇਨਸਾਨੀਅਤ ਦੇ ਨਾਤੇ ਉਹ ਸੱਚੇ-ਸੁੱਚੇ ਇਨਸਾਨ ਸਨ ।

ਇਸ ਤੋਂ ਬਾਅਦ ਸ੍ਰੀਮਤੀ ਹਰਨਾਮ ਕੌਰ ਭੱਠਲ ਜੀ ਦਾ ਨਾਉਂ ਆਉਂਦਾ ਹੈ। ਉਨ੍ਹਾਂ ਬਾਰੇ ਅੱਗੇ ਵੀ ਦੱਸਿਆ ਗਿਆ ਹੈ ਅਤੇ ਮੈਨੂੰ ਵੀ ਇਹ ਗੱਲ ਯਾਦ ਹੈ ਕਿ ਇਹੀ ਮਾਤਾ ਜੀ ਸਨ ਜਿਨ੍ਹਾਂ ਨੇ ਆਜ਼ਾਦੀ ਤੋਂ ਬਾਅਦ ਦਿੱਲੀ ਵਿਖੇ ਲਾਲ ਕਿਲੇ ਤੇ ਝੰਡਾ ਲਹਿਰਾਇਆ ਔਰ ਦੇਸ਼ ਨੂੰ ਦੱਸਿਆ ਕਿ ਆਜ਼ਾਦੀ ਦੀ ਹਵਾ ਕੀ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਮਾਤਾ ਜੀ ਦਾ ਇਸ ਸਮੇਂ ਦੌਰਾਨ ਜਦ ਕਿ ਦੇਸ਼ ਮੱਚ ਰਿਹਾ ਹੈ, ਉਨ੍ਹਾਂ ਦਾ ਹੋਣਾ ਬਹੁਤ ਜ਼ਰੂਰੀ ਸੀ ਤਾਕਿ ਉਨ੍ਹਾਂ ਦੀਆਂ ਨੇਕ ਸਲਾਹਾਂ ਨਾਲ ਦੇਸ਼ ਨੂੰ ਸਹੀ, ਚੰਗੀ ਸੇਧ ਮਿਲ ਸਕਦੀ ਪਰ ਬੜੇ ਹੀ ਦੁੱਖ ਦੀ ਗੱਲ ਹੈ ਕਿ ਇਹ ਹਸਤੀ ਵੀ ਸਾਡੇ ਵਿਚਕਾਰ ਨਹੀਂ ਰਹੀ। ਮੈਂ ਤਾਂ ਇਹ ਹੀ ਕਹਾਂਗਾ ਕਿ ਅੱਜ ਦੇਸ਼ ਭਾਂਬੜ ਵਾਂਗ ਮੱਚ ਰਿਹਾ ਹੈ ਔਰ ਮੰਦਰ ਮਸਜਿਦ ਦੇ ਮਸਲੇ ਦੇ ਕਾਰਨ ਦੇਸ਼ ਵਿੱਚ ਖੂਨ-ਖਰਾਬਾ ਹੋ ਰਿਹਾ ਹੈ ਅਤੇ ਇਸ ਨਾਲ ਕਈ ਭੈਣਾਂ ਅਤੇ ਮਾਵਾਂ ਵਿਧਵਾ ਹੋ ਗਈਆਂ ਹਨ। ਮੈਂ ਉਨ੍ਹਾਂ ਸਾਰੇ ਲੋਕਾਂ ਨੂੰ ਵੀ ਜਿਨ੍ਹਾਂ ਦੀ ਮੌਤ ਹੋਈ ਹੈ, ਸ਼ਰਧਾਂਜਲੀ ਭੇਂਟ ਕਰਦਾ ਹਾਂ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਹੁਣ ਤੱਕ ਜਿੰਨੀਆਂ ਵੀ ਜਾਨਾਂ ਗਈਆਂ ਹਨ, ਉਨ੍ਹਾਂ ਸਭ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

**ਸ੍ਰੀ ਸਪੀਕਰ** : ਤੁਸੀਂ ਬੋਲਣਾ ਚਾਹੋਗੇ, ਜੋਗਾ ਜੀ ? ਕੋਈ ਹੋਰ ਬੋਲਣਾ ਚਾਹੇਗਾ ? ਸਰਦਾਰ ਸੁਰਜਨ ਸਿੰਘ ਜੋਗਾ ਜੀ, ਤੁਸੀਂ ਬੋਲੋ।

**ਸਰਦਾਰ ਸੁਰਜਨ ਸਿੰਘ** (ਜੋਗਾ) : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀਆਂ ਮਹਾਨ ਹਸਤੀਆਂ ਸਾਡੇ ਵਿਚੋਂ ਵਿਛੜੀਆਂ ਹਨ, ਇਨ੍ਹਾਂ ਨੇ ਜੋ ਸਾਡੇ ਦੇਸ਼ ਦੀ ਜਨਤਾ ਵਾਸਤੇ ਜਾਂ ਦੇਸ਼ ਦੀ ਤਰੱਕੀ ਵਾਸਤੇ ਮਹਾਨ ਉਪਰਾਲੇ ਕੀਤੇ ਹਨ ਉਹ ਬਹੁਤ ਹੀ ਸ਼ਲਾਘਾਯੋਗ ਹਨ ਅਤੇ ਉਨ੍ਹਾਂ ਨੂੰ ਭੁਲਾਇਆ ਨਹੀਂ ਜਾ ਸਕਦਾ। ਇਨ੍ਹਾਂ ਦੇ ਜਾਣ ਤੇ ਸਾਡੇ ਦੇਸ਼ ਨੂੰ ਅਤੇ ਸਾਨੂੰ ਜੋ ਘਾਟਾ ਪਿਆ ਹੈ ਉਹ ਕਿਸੇ ਤਰ੍ਹਾਂ ਵੀ ਪੂਰਾ ਨਹੀਂ ਹੋ ਸਕਦਾ। ਇਨ੍ਹਾਂ ਮਹਾਨ ਹਸਤੀਆਂ ਨੂੰ ਸਾਡੀ ਸੱਚੀ-ਸੁੱਚੀ ਸ਼ਰਧਾਂਜਲੀ ਇਹੋ ਹੀ ਹੋ ਸਕਦੀ ਹੈ ਕਿ ਇਨ੍ਹਾਂ ਦੇ ਜੋ ਅਧੂਰੇ ਕਾਰਜ ਹਨ, ਅਸੀਂ ਉਨ੍ਹਾਂ ਨੂੰ ਪੂਰਾ ਕਰੀਏ। ਇਹੋ ਹੀ ਸਾਡੀ ਇਨ੍ਹਾਂ ਮਹਾਨ ਹਸਤੀਆਂ ਨੂੰ ਸੱਚੀ-ਸੁਚੀ ਸਰਧਾਂਜਲੀ ਹੈ। ਇੰਨਾ ਕਹਿੰਦਾ ਹੋਇਆ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸੱਚੀ-ਸੁੱਚੀ ਸ਼ਰਧਾਂਜਲੀ ਭੇਂਟ ਕਰਦਾ ਹੋਇਆ ਛੁੱਟੀ ਲੈਂਦਾ ਹਾਂ।

**ਸ੍ਰੀ ਸਪੀਕਰ** : ਕਾਮਰੇਡ ਬਲਦੇਵ ਸਿੰਘ ਜੀ ਬਲਮਗੜ੍ਹ, ਤੁਸੀਂ ਬੋਲੋ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** (ਮਲੋਟ ਐਸ.ਸੀ.): ਸਤਿਕਾਰ ਯੋਗ ਸਪੀਕਰ ਸਾਹਿਬ, ਇਸ ਲਿਸਟ ਵਿੱਚ ਜੋ ਮਹਾਨ ਹਸਤੀਆਂ ਪਿਛਲੇ ਸਮੇਂ ਵਿੱਚ ਸਾਡੇ ਵਿਚੋਂ ਵਿਛੜ ਗਈਆਂ ਹਨ ਜਿਨ੍ਹਾਂ ਵਿਚੋਂ ਪ੍ਰਮੁੱਖ ਨਾਉਂ ਮਿਸਟਰ ਜਸਟਿਸ ਮੁਹੰਮਦ ਹਦਾਇਤਉਲਾ ਦਾ ਹੈ ਜਿਨ੍ਹਾਂ ਨੇ ਭਾਰਤ ਦੇ ਚੀਫ਼ ਜਸਟਿਸ ਅਤੇ ਵਾਇਸ ਪ੍ਰੈਜ਼ੀਡੈਂਟ ਤੇ ਤੌਰ ਤੇ ਇਹੋ ਜਿਹੀਆਂ ਪਿਰਤਾਂ ਪਾਈਆਂ ਕਿ ਜਿਨ੍ਹਾਂ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ। ਉਹ ਲਗਾਤਾਰ ਹਿੰਦੂ-ਮੁਸਲਮਾਨ ਏਕਤਾ ਔਰ ਸੈਕੂਲਰ ਟੀਚੇ ਨੂੰ ਬਰਕਰਾਰ ਰੱਖਣ ਦੀ ਖਾਤਿਰ ਤੱਤਪਰ ਰਹੇ।

ਇਸ ਤੋਂ ਉਪਰੰਤ ਡਾ. ਬਲਦੇਵ ਪ੍ਰਕਾਸ਼ ਜੀ ਦਾ ਨਾਉਂ ਆਉਂਦਾ ਹੈ ਉਨ੍ਹਾਂ ਨਾਲ ਮੇਰਾ 1967 ਵਿੱਚ ਵਾਹ ਪਿਆ ਔਰ ਉਸ ਤੋਂ ਬਾਅਦ ਬੇਸ਼ਕ ਉਹ ਲਗਾਤਾਰ ਬੀ.ਜੇ.ਪੀ.

[ਕਾਮਰੇਡ ਬਲਦੇਵ ਸਿੰਘ ਬਲਮਗੜ੍ਹ]

ਨਾਲ ਸਬੰਧਤ ਰਹੇ ਪਰ ਜਦੋਂ ਵੀ ਮੈਂ ਅੰਮ੍ਰਿਤਸਰ ਗਿਆ ਜਾਂ ਕਦੇ ਉਹ ਮੁਕਤਸਰ ਆਏ ਤਾਂ ਮੈਨੂੰ ਮਿਲਦੇ ਰਹੇ । ਪੰਜਾਬ ਪਿਛਲੇ ਸਮੇਂ ਤੋਂ ਜੋ ਸੰਤਾਪ ਭੁਗਤ ਰਿਹਾ ਹੈ ਇਸਦੇ ਖਿਲਾਫ਼ ਲਗਾਤਾਰ ਡਾ. ਬਲਦੇਵ ਪ੍ਰਕਾਸ਼ ਦਾ ਹਿੰਦੂ ਸਿੱਖ ਏਕਤਾ ਦੀ ਖਾਤਿਰ ਜੋ ਸਟੈਂਡ ਰਿਹਾ ਉਹ ਬਹੁਤ ਹੀ ਸ਼ਲਾਘਾਯੋਗ ਹੈ । ਮੈਂ ਉਨ੍ਹਾਂ ਨੂੰ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸਰਧਾਂਜਲੀ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਸ਼੍ਰੀ ਸੇਵਾ ਰਾਮ ਹੋਰੀਂ ਬੜੇ ਇਮਾਨਦਾਰ ਔਰ ਸੱਚੇ ਸੁੱਚੇ ਕਾਂਗਰਸ ਵਰਕਰ ਸਨ । ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਇਕ ਵਾਰੀ ' ਜਦੋਂ ਮੈਂ ਸੀ. ਪੀ. ਆਈ. ਸਟੇਟ ਕੌਂਸਲ ਦਾ ਮੈਂਬਰ ਸੀ ਔਰ ਇਲੈਕਸ਼ਨਾਂ ਦੀ ਗੱਲ ਚੱਲੀ ਤਾਂ ਕਾਮਰੇਡ ਸਤਪਾਲ ਡਾਂਗ ਜੀ ਨੇ ਇਹ ਗੱਲ ਕਹੀ ਕਿ ਜੇ ਸ਼੍ਰੀ ਸੇਵਾ ਰਾਮ ਜੀ ਨੂੰ ਕਾਂਗਰਸ ਦੀ ਟਿਕਟ ਮਿਲ ਗਈ ਤਾਂ ਫਿਰ ਹੋ ਸਕਦਾ ਹੈ ਕਿ ਉਹ ਜਿੱਤ ਜਾਣ । ਫਿਰ ਉਹੀ ਗੱਲ ਹੋਈ ਔਰ ਕਾਮਰੇਡ ਡਾਂਗ ਸਾਹਿਬ ਹਾਰ ਗਏ ਔਰ ਅਰੋੜਾ ਸਾਹਿਬ ਜਿੱਤ ਗਏ । ਇਸ ਤਰ੍ਹਾਂ ਦੇ ਜਿਹੜੇ ਸਾਡੇ ਸੱਚੇ ਸੁੱਚੇ ਲੀਡਰ ਜਿਨ੍ਹਾਂ ਦੀ ਸਾਡੇ ਪੰਜਾਬ ਦੇ ਅੰਦਰ ਲੋੜ ਸੀ ਉਨ੍ਹਾਂ ਦਾ ਚਲੇ ਜਾਣਾ ਔਰ ਇਸ ਵਕਤ ਚਲੇ ਜਾਣਾ ਜਦੋਂ ਕਿ ਉਨ੍ਹਾਂ ਦੀ ਉਮਰ ਇਤਨੀ ਨਹੀਂ ਸੀ ਇਕ ਲੰਮੀ ਬੀਮਾਰੀ ਦੇ ਨਾਲ ਉਨ੍ਹਾਂ ਦੀ ਮੌਤ ਹੋਈ ਜਿਸ ਕਰਕੇ ਉਨ੍ਹਾਂ ਦੇ ਜਾਣ ਨਾਲ ਸਾਨੂੰ ਇਕ ਬਹੁਤ ਵੱਡਾ ਘਾਟਾ ਪਿਆ ।

ਇਸੇ ਤਰ੍ਹਾਂ ਕਾਮਰੇਡ ਦਲੀਪ ਸਿੰਘ ਟਪਿਆਲਾ ਜੀ ਹੋਰੀਂ ਵੀ ਸਾਡੇ ਤੋਂ ਵਿਛੜ ਗਏ ਹਨ । 1965 ਤੋਂ ਜਦੋਂ ਉਹ ਅਸੈਂਬਲੀ ਵਿੱਚ ਆਏ ਉਦੋਂ ਤੋਂ ਲੈ ਕੇ ਉਨ੍ਹਾਂ ਨਾਲ ਮੈਂ ਸਬੰਧਤ ਰਿਹਾ । ਉਨ੍ਹਾਂ ਦੇ ਸਕੂਲਾਂ ਔਰ ਜਿਹੜੇ ਪਾਰਟੀ ਸਟੱਡੀ ਸਰਕਲ ਸਨ ਉਨ੍ਹਾਂ ਵਿੱਚ ਜਾਣ ਦਾ ਮੌਕਾ ਮਿਲਿਆ ਫਿਰ ਅਸੀਂ ਸੀ. ਪੀ. ਆਈ. (ਯੂ) ਵਿੱਚ ਸੀ ਲੇਕਿਨ ਕਮਿਊਨਿਸਟ ਲਹਿਰ ਵਿੱਚ ਉਨ੍ਹਾਂ ਦੀ ਛਾਪ ਸੀ । ਕਾਮਰੇਡ ਟਪਿਆਲਾ ਸਾਹਿਬ ਗਰੀਬਾਂ ਦੇ ਮਸੀਹਾ ਸਨ । ਉਨ੍ਹਾਂ ਦੀ ਗਰੀਬਾਂ ਪ੍ਰਤੀ ਬਹੁਤ ਹੀ ਵੱਡੀ ਦੇਣ ਹੈ । ਉਨ੍ਹਾਂ ਦੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਇਸੇ ਤਰ੍ਹਾਂ ਸਰਦਾਰ ਦਰਸ਼ਨ ਸਿੰਘ ਕੇ.ਪੀ. ਜਿਹੜੇ ਕਿ ਸਾਡੇ ਪੰਜਾਬ ਦੇ ਮਨਿਸਟਰ ਵੀ ਰਹੇ ਔਰ ਇਸ ਹਾਊਸ ਦੇ ਮੈਂਬਰ ਵੀ ਰਹੇ, ਉਹ ਹਮੇਸ਼ਾਂ ਦੱਬੇ ਕੁਚਲੇ ਲੋਕਾਂ ਦੀ ਖ਼ਾਤਰ ਲਗਾਤਾਰ ਆਪਣੀ ਆਵਾਜ਼ ਉਚੀ ਕਰਦੇ ਰਹੇ ਔਰ ਉਨ੍ਹਾਂ ਤਾਕਤਾਂ ਦੇ ਖ਼ਿਲਾਫ਼ ਜਿਨ੍ਹਾਂ ਦੇ ਖਿਲਾਫ਼ ਇਹ ਸਦਨ ਅਤੇ ਸਾਡੇ ਚੀਫ਼ ਮਨਿਸਟਰ ਸਾਹਿਬ ਡੱਟ ਕੇ ਲਗੇ ਹੋਏ ਹਨ ਕਿ ਅਸੀਂ ਪੰਜਾਬ ਵਿੱਚ ਅਮਨ ਅਮਾਨ ਲਿਆਉਣਾ ਹੈ ਔਰ ਉਨ੍ਹਾਂ ਤਾਕਤਾਂ ਦੇ ਜਿਹੜੀਆਂ ਮਰਦੀਆਂ ਤਾਕਤਾਂ ਹਨ ਉਨ੍ਹਾਂ ਨੇ ਉਨ੍ਹਾਂ ਦਾ ਨਿਸ਼ਾਨਾ ਬਣਾਇਆ ਜਿਸ ਦੇ ਨਾਲ ਸਾਨੂੰ ਬਹੁਤ ਬੜਾ ਘਾਟਾ ਪਿਆ ਹੈ ।

ਇਸੇ ਤਰ੍ਹਾਂ ਹੋਰ ਬਹੁਤ ਸਾਰੇ ਸੱਜਣ ਜਿਨ੍ਹਾਂ ਦੇ ਨਾਮ ਇਸ ਲਿਸਟ ਵਿੱਚ ਆਏ ਹਨ ਜਿਨ੍ਹਾਂ ਵਿੱਚ ਸ਼੍ਰੀ ਹਰਬੰਸ ਲਾਲ ਜੀ, ਸਾਬਕਾ ਐਮ.ਐਲ.ਏ., ਚੌਧਰੀ ਸੱਤ ਦੇਵ ਜੀ ਸਾਬਕਾ ਮਨਿਸਟਰ ਵੀ ਹਨ । ਚੌਧਰੀ ਸੱਤ ਦੇਵ, 1967 ਵਿਚ ਜਦੋਂ ਮੈਂ ਐਮ. ਆਰ. ਕਾਲਿਜ, ਫ਼ਾਜ਼ਿਲਕਾ ਵਿੱਚ ਸੀ, ਉਨ੍ਹਾਂ ਦਿਨਾਂ ਵਿਚ ਮੇਰਾ ਚੌਧਰੀ ਸਾਹਿਬ ਨਾਲ ਵਾਹ

ਪਿਆ । ਬੇਸ਼ਕ ਸਾਡਾ ਉਨ੍ਹਾਂ ਨਾਲ ਸਿਆਸੀ ਮਤ ਭੇਦ ਸੀ ਪਰ ਜੋ ਛਾਪ ਉਹ ਅਬੋਹਰ, ਫਾਜ਼ਿਲਕਾ ਵਿੱਚ ਛੱਡ ਗਏ ਉਸ ਦੇ ਨਾਲ ਉਨ੍ਹਾਂ ਦੇ ਉਸ ਇਲਾਕੇ ਵਿੱਚ ਬੜਾ ਨਾਮ ਸੀ ਉਨ੍ਹਾਂ ਦੇ ਜਾਣ ਨਾਲ ਸਾਨੂੰ ਬੜਾ ਘਾਟਾ ਪਿਆ ਹੈ ।

ਇਸ ਤਰੀਕੇ ਨਾਲ ਬਖਸ਼ੀ ਪ੍ਰਤਾਪ ਸਿੰਘ, ਸਾਬਕਾ ਐਮ.ਐਲ.ਏ, ਗਿਆਨੀ ਕਿਰਪਾਲ ਸਿੰਘ ਸ਼ਾਂਤ, ਸਾਬਕਾ ਐਮ.ਐਲ.ਏ. ਔਰ ਭਗਤ ਪੂਰਨ ਸਿੰਘ, ਮੁੱਖ ਪਿੰਗਲਵਾੜਾ ਜਿਹੜੇ ਦੱਬੇ ਕੁਚਲੇ ਲੋਕ ਜਿਨ੍ਹਾਂ ਦੀ ਕੋਈ ਬਾਂਹ ਨਹੀਂ ਫੜਦਾ ਉਨ੍ਹਾਂ ਦੀ ਖਾਤਰ ਉਨ੍ਹਾਂ ਨੇ ਇਕ ਬੜਾ ਵੱਡਾ ਇਨਸਟੀਚਿਊਸ਼ਨ ਚਲਾਇਆ ਜਿਸਨੇ ਸਿਰਫ ਪੰਜਾਬ ਵਿੱਚ ਹੀ ਨਹੀਂ, ਹਿੰਦੁਸਤਾਨ ਵਿੱਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿੱਚ ਅੰਮ੍ਰਿਤਸਰ ਔਰ ਪੰਜਾਬ ਦਾ ਨਾਮ ਚਮਕਾਇਆ । ਉਹ ਵੀ ਅੱਜ ਸਾਡੇ ਵਿੱਚ ਨਹੀਂ ਰਹੇ ।

ਇਸੇ ਤਰ੍ਹਾਂ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਜਿਹੜੇ ਕਿ ਬੇਖੌਫ ਲੀਡਰ ਸਨ, 1969 ਤੋਂ ਉਹ ਸਾਡੇ ਜ਼ਿਲ੍ਹੇ ਵਿੱਚ ਸਨ ਜਦੋਂ ਉਹ ਅਕਾਲੀ ਸਨ । ਉਸ ਸਮੇਂ ਉਨ੍ਹਾਂ ਦਾ ਕਮਿਊਨਿਸਟਾਂ ਨਾਲ ਬੜਾ ਮੇਲ ਰਿਹਾ । ਇਕ ਗੱਲ ਬੜੀ ਸਾਫ ਹੈ ਕਿ ਨਿਹਾਲਸਿੰਘਵਾਲਾ ਹਲਕੇ ਵਿੱਚ ਕਾਮਰੇਡ ਅਤੇ ਸਰਦਾਰ ਗੁਰਚਰਨਸਿੰਘ ਨਿਹਾਲਸਿੰਘ-ਵਾਲਾ ਵਿੱਚ ਲਗਾਤਾਰ ਅੰਡਰਸਟੈਂਡਿੰਗ ਰਹੀ ਚਾਹੇ ਉਹ ਕਾਂਗਰਸ ਵਿੱਚ ਹੋਣ ਅਤੇ ਚਾਹੇ ਉਹ ਅਕਾਲੀ ਦਲ ਵਿੱਚ, ਉਨ੍ਹਾਂ ਦੀ ਬਹੁਤ ਬਣਦੀ ਸੀ ਅਤੇ ਆਪਣੀ ਗੱਲ ਕਹਿਣੀ ਆਉਂਦੀ ਸੀ । ਉਨ੍ਹਾਂ ਦੇ ਜਾਣ ਨਾਲ ਵੀ ਬਹੁਤ ਵੱਡਾ ਘਾਟਾ ਪਿਆ ਹੈ ।

ਮੈਂ ਇਨ੍ਹਾਂ ਸਾਰੇ ਵਿਅਕਤੀਆਂ ਨੂੰ, ਮਹਾਨ ਸ਼ਖਸੀਅਤਾਂ ਨੂੰ ਆਪਣੀ ਪਾਰਟੀ ਵਲੋਂ ਅਤੇ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਿਆਂ ਹੋਇਆਂ ਆਪਣੀ ਥਾਂ ਲੈਂਦਾ ਹਾਂ ।

**ਡਾਕਟਰ ਮਹਿੰਦਰ ਕੁਮਾਰ ਰਿਣਵਾਂ (ਫਾਜ਼ਿਲਕਾ)** : ਸਪੀਕਰ ਸਾਹਿਬ, ਪਿਛਲੇ ਹਾਊਸ ਦੇ ਐਡਜਰਨ ਹੋਣ ਤੋਂ ਬਾਅਦ ਜੋ ਸ਼ਖਸੀਅਤਾਂ ਸਾਡੇ ਦੇਸ਼ ਵਿੱਚੋਂ ਅਤੇ ਸਾਡੇ ਵਿਚੋਂ ਚਲੀਆਂ ਗਈਆਂ ਹਨ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਮੈਂ ਭੇਂਟ ਕਰਦਾ ਹਾਂ । ਮੇਰੇ ਤੋਂ ਪਹਿਲਾਂ ਸਾਡੇ ਬੋਲਣ ਵਾਲੇ ਨੇਤਾਵਾਂ ਨੇ ਵੀ ਦੱਸਿਆ, ਜਸਟਿਸ ਮੁਹੰਮਦ ਹਦਾਇਤਉਲਾ ਜੀ ਜੋ ਹਿੰਦੁਸਤਾਨ ਦੇ ਚੀਫ ਜਸਟਿਸ ਸਨ ਔਰ ਰਾਜ ਸਭਾ ਦੇ ਚੇਅਰਮੈਨ ਵੀ ਸਨ ਉਹ ਸੈਕੂਲੇਰਿਜ਼ਮ ਦੇ ਮਸੀਹਾ ਸਨ । ਉਨ੍ਹਾਂ ਨੇ ਇਸ ਦੇਸ਼ ਨੂੰ ਬਹੁਤ ਵਡਾ ਯੋਗਦਾਨ ਦਿੱਤਾ ।

ਡਾਕਟਰ ਬਲਦੇਵ ਪ੍ਰਕਾਸ਼ ਜੀ ਜਿਹੜੇ ਕਿ ਬੀ. ਜੇ. ਪੀ. ਦੇ ਆਗੂ ਸਨ ਉਨ੍ਹਾਂ ਨੇ ਬੀ.ਜੇ.ਪੀ. ਵਿਚ ਰਹਿ ਕੇ ਦੇਸ਼ ਦੀ ਰਾਜਨੀਤੀ ਵਿੱਚ ਬੜਾ ਅਹਿਮ ਹਿੱਸਾ ਪਾਇਆ । ਉਹ ਸਾਡੇ ਵਿਚੋਂ ਚਲੇ ਗਏ ।

ਇਸੇ ਤਰ੍ਹਾਂ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਜੋ ਇਸ ਹਾਊਸ ਦੇ ਮੈਂਬਰ ਰਹੇ, ਪਾਰਲੀਮੈਂਟ ਦੇ ਵੀ ਮੈਂਬਰ ਰਹੇ, ਉਹ ਬੇਧੜਕ ਅਤੇ ਤਗੜੇ ਇਨਸਾਨ ਸਨ । ਮੈਂ ਕਹਿੰਦਾ ਹਾਂ ਕਿ ਉਹ ਲੋਹਪੁਰਸ਼ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਕਾਂਗਰਸ ਪਾਰਟੀ ਨੂੰ ਕਾਫੀ ਨੁਕਸਾਨ ਹੋਇਆ ਹੈ ।

[ਡਾਕਟਰ ਮਹਿੰਦਰ ਕੁਮਾਰ ਰਿਨਵਾਂ]

ਸਰਦਾਰ ਦਰਸ਼ਨ ਸਿੰਘ ਕੇ.ਪੀ. ਜੋ ਕਿ ਡਾਊਨ ਟਰੋਡਨ ਦੇ ਮਸੀਹਾ ਸਨ, ਅੱਤਵਾਦ ਦੀ ਲੜਾਈ ਵਿਚ ਉਹ ਸੀ. ਐਮ. ਸਾਹਿਬ ਨਾਲ ਅਤੇ ਦੂਸਰੇ ਸਾਥੀਆਂ ਨਾਲ ਵੱਧ ਚੜ੍ਹ ਤੇ ਹਿੱਸਾ ਲੈਂਦੇ ਸਨ, ਲੇਕਿਨ ਉਹ ਅੱਜ ਸਾਡੇ ਕੋਲੋਂ ਵਿਛੜ ਗਏ। ਮੈਂ ਆਸ ਕਰਦਾ ਹਾਂ ਕਿ ਉਨ੍ਹਾਂ ਦੇ ਸਪੁਤਰ ਸ੍ਰੀ ਮਹਿੰਦਰ ਸਿੰਘ ਕੇ.ਪੀ. ਉਨ੍ਹਾਂ ਦਾ ਕੰਮ ਪੂਰਾ ਕਰਨਗੇ

ਸਪੀਕਰ ਸਾਹਿਬ, ਸ੍ਰੀ ਸੱਤ ਦੇਵ ਜੀ ਮੇਰੇ ਹੀ ਇਲਾਕੇ ਦੇ ਰਹਿਣ ਵਾਲੇ ਸਨ ਉਹ ਬੀ.ਜੇ.ਪੀ. ਨਾਲ ਸਬੰਧਤ ਸਨ। ਉਨ੍ਹਾਂ ਨੇ ਇਸ ਹਾਊਸ ਨੂੰ ਤਿੰਨ ਵਾਰੀ ਰਿਪ੍ਰੇਜ਼ੈਂਟ ਕੀਤਾ ਉਹ ਸੱਚੇ ਤੇ ਇਮਾਨਦਾਰ ਆਦਮੀ ਸਨ। ਉਨ੍ਹਾਂ ਨੇ ਇਮਾਨਦਾਰੀ ਨਾਲ ਸਦਾ ਪੰਜਾਬ ਸਟੇਟ ਦੀ ਸੇਵਾ ਕੀਤੀ।

ਇਸੇ ਤਰ੍ਹਾਂ ਸ੍ਰੀ ਸੇਵਾ ਰਾਮ ਅਰੋੜਾ, ਸ੍ਰੀ ਹਰਬੰਸ ਲਾਲ, ਬਖਸ਼ੀ ਪ੍ਰਤਾਪ ਸਿੰਘ, ਗਿਆਨੀ ਕਿਰਪਾਲ ਸਿੰਘ ਸ਼ਾਂਤ, ਅਤੇ ਕਾਮਰੇਡ ਦਲੀਪ ਸਿੰਘ ਟਪਿਆਲਾ, ਇਹ ਸਾਰੇ ਇਸ ਹਾਊਸ ਦੇ ਮੈਂਬਰ ਰਹੇ ਸਨ। ਉਨ੍ਹਾਂ ਦਾ ਇਸ ਸੋਸਾਇਟੀ ਨੂੰ ਬਹੁਤ ਯੋਗਦਾਨ ਰਿਹਾ। ਮੈਂ ਉਨ੍ਹਾਂ ਨੂੰ ਆਪਣੇ ਵਲੋਂ ਅਤੇ ਆਪਣੇ ਸਾਥੀਆਂ ਵਲੋਂ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਭਗਤ ਪੂਰਨ ਸਿੰਘ, ਮੁਖੀ ਪਿੰਗਲਵਾੜਾ ਸੰਸਥਾ ਸਨ। ਉਨ੍ਹਾਂ ਨੇ ਮਨੁੱਖਤਾ ਦੀ ਸੱਚੇ ਮਾਅਨਿਆਂ ਵਿਚ ਸੇਵਾ ਕੀਤੀ ਔਰ ਆਪਣਾ ਪੂਰਾ ਫ਼ਰਜ਼ ਨਿਭਾਇਆ।

ਸ੍ਰੀਮਤੀ ਹਰਨਾਮ ਕੌਰ ਭੱਠਲ, ਨੇ ਕਾਮਰੇਡ ਹੀਰਾ ਸਿਘ ਭੱਠਲ ਦੇ ਮੋਢੇ ਦੇ ਨਾਲ ਮੋਢਾ ਲਾ ਕੇ ਬੜਾ ਯੋਗਦਾਨ ਪਾਇਆ ਅਤੇ ਆਜ਼ਾਦੀ ਲਈ ਆਪਣਾ ਪੂਰਾ ਹਿੱਸਾ ਪਾਇਆ। ਮੈਂ ਇਨ੍ਹਾਂ ਸਾਰਿਆਂ ਨੂੰ ਸੱਚੀ ਸ਼ਰਧਾਂਜਲੀ ਪੇਸ਼ ਕਰਦਾ ਹਾਂ।

**ਸ੍ਰੀ ਸਪੀਕਰ** : ਜਿਹੜੇ ਜਜ਼ਬਾਤ ਲੀਡਰ ਆਫ ਦੀ ਹਾਊਸ ਔਰ ਬਾਕੀ ਆਪੋਜ਼ੀਸ਼ਨ ਪਾਰਟੀਆਂ ਦੇ ਲੀਡਰ ਸਾਹਿਬਾਨ ਨੇ ਉਨ੍ਹਾਂ ਵਿਅਕਤੀਆਂ ਪ੍ਰਤੀ ਰੱਖੇ ਹਨ ਜਿਹੜੇ ਵਿਅਕਤੀ ਅੱਜ ਸਾਡੇ ਵਿਚ ਨਹੀਂ ਹਨ, ਮੈਂ ਉਨ੍ਹਾਂ ਨਾਲ ਸੌ ਫੀ ਸਦੀ ਸਹਿਮਤ ਹਾਂ। ਪਿਛਲੇ ਸੈਸ਼ਨ ਤੋਂ ਹੁਣ ਤਾਈਂ ਬੜੀਆਂ ਉਘੀਆਂ ਹਸਤੀਆਂ ਸਾਡੇ ਕੋਲੋਂ ਹਮੇਸ਼ਾਂ ਲਈ ਜੁਦਾ ਹੋਈਆਂ ਹਨ ਔਰ ਐਸਾ ਖ਼ਲਾਅ ਪੈਦਾ ਕਰ ਦਿਤਾ ਹੈ ਪੰਜਾਬ ਦੀ ਸਿਆਸੀ ਔਰ ਸੋਸ਼ਲ ਜ਼ਿੰਦਗੀ ਵਿਚ ਜਿਹੜਾ ਖ਼ਲਾਅ ਪੂਰਾ ਨਹੀਂ ਹੋ ਸਕਦਾ ਔਰ ਮੈਂ ਕਹਿੰਦਾ ਹਾਂ ਕਿ ਜਿਹੜੇ ਉਹ ਸਜਣ ਗਏ ਹਨ ਮੁੜ ਕੇ ਨਹੀਂ ਆਉਣੇ ਲੇਕਿਨ ਉਹ ਕੁਝ ਐਸੇ ਚਿਰਾਗ਼ ਰੌਸ਼ਨ ਛੱਡ ਗਏ ਹਨ ਜੇਕਰ ਉਨ੍ਹਾਂ ਦੀ ਰੌਸ਼ਨੀ ਵਿਚ ਜਾਵਾਂਗੇ ਤਾਂ ਅਸੀਂ ਆਪਣੀ ਮੰਜ਼ਲੇ ਮਕਸੂਦ ਤੇ ਪਹੁੰਚ ਸਕਾਂਗੇ।

ਸ੍ਰੀ ਜਸਟਿਸ ਮੁਹੰਮਦ ਹਦਾਇਤਉਲਾ ਨਾਗਪੁਰ ਹਾਈਕੋਰਟ ਦੇ ਚੀਫ਼ ਜਸਟਿਸ ਰਹੇ, ਮੱਧ ਪ੍ਰਦੇਸ਼ ਦੇ ਚੀਫ਼ ਜਸਟਿਸ ਰਹੇ ਔਰ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਰਹੇ। ਦੋ ਟਰਮ ਉਪ-ਰਾਸ਼ਟਰਪਤੀ ਰਹੇ, ਸਾਡੇ ਰਾਜ ਸਭਾ ਦੇ ਚੇਅਰਮੈਨ ਰਹੇ। ਕਾਨੂੰਨ ਦੇ ਮਸਲਿਆਂ

ਵਿਚ, ਜੁਡੀਸ਼ਰੀ ਦੇ ਵਿਚ ਇੰਪਰੂਵਮੈਂਟ ਲਿਆਉਣ ਦੇ ਮਸਲਿਆਂ ਵਿਚ ਜੋ ਉਨ੍ਹਾਂ ਦੀ ਕਾਂਟਰੀਬਿਊਸ਼ਨ ਰਹੀ ਹੈ ਉਹ ਅਸੀਂ ਭੁਲਾ ਨਹੀਂ ਸਕਦੇ । ਲੇਕਿਨ ਸਭ ਤੋਂ ਵਡੀ ਜਿਹੜੀ, ਉਨ੍ਹਾਂ ਦੀ ਕਾਂਟਰੀਬਿਊਸ਼ਨ ਹੈ ਉਹ ਇਹ ਹੈ ਕਿ ਉਨ੍ਹਾਂ ਨੇ ਸਾਨੂੰ ਫਿਰਕੂ ਸਦਭਾਵਨਾਂ ਦਾ ਆਪਸੀ ਭਾਈਚਾਰੇ ਦਾ ਨਾਹਰਾ ਦਿਤਾ ਸੀ, ਉਹ ਸਾਨੂੰ ਆਪਣੀ ਜ਼ਿੰਦਗੀ ਵਿਚ ਅਪਨਾਉਣਾ ਚਾਹੀਦਾ ਹੈ । ਉਹ ਚਲੇ ਗਏ ਔਰ ਸਾਨੂੰ ਉਨ੍ਹਾਂ ਦੇ ਇਸ ਸਦੀਵੀ ਵਿਛੋੜੇ ਦਾ ਬਹੁਤ ਦੁੱਖ ਹੈ ।

ਦੂਸਰੇ, ਜਿਨ੍ਹਾਂ ਦਾ ਏਜੰਡੇ ਤੇ ਜ਼ਿਕਰ ਆਇਆ ਹੈ ਉਹ ਹਨ ਡਾਕਟਰ ਬਲਦੇਵ ਪ੍ਰਕਾਸ਼ ਜੀ । ਅੰਮ੍ਰਿਤਸਰ ਦੇ ਹੋਣ ਦੇ ਨਾਤੇ ਮੈਂ ਉਨ੍ਹਾਂ ਨੂੰ ਜ਼ਾਤੀ ਤੌਰ ਤੇ ਜਾਣਦਾ ਹਾਂ । ਸਿਆਸਤ ਵਿਚ ਮੈਂ ਉਨ੍ਹਾਂ ਨੂੰ ਬੜਾ ਸੁਲਝਿਆ ਹੋਇਆ ਔਰ ਓਪਨ ਟੂ ਕਨਵਿਕਸ਼ਨ ਪਾਇਆ । ਉਹ ਹਰ ਆਦਮੀ ਦੀ ਗੱਲ ਸੁਣਦੇ ਸਨ ਔਰ ਹਰ ਆਦਮੀ ਲਈ ਉਨ੍ਹਾਂ ਨੇ ਕੁਝ ਕੀਤਾ । ਉਹ ਬੜੇ ਅੱਛੇ ਪਾਰਲੀਮੈਂਟੇਰੀਅਨ ਸਨ, ਬੜੇ ਅੱਛੇ ਫਾਇਨਾਂਸ ਮਨਿਸਟਰ ਰਹੇ ਔਰ ਇਸ ਤੋਂ ਇਲਾਵਾ ਬਤੌਰ ਡਾਕਟਰ ਦੇ ਵੀ ਉਨ੍ਹਾਂ ਨੇ ਗਰੀਬਾਂ ਦੀ ਸੇਵਾ ਕੀਤੀ ਜਿਹੜੀ ਕਿ ਅੰਮ੍ਰਿਤਸਰ ਦੇ ਲੋਕ ਹਮੇਸ਼ਾਂ ਯਾਦ ਰਖਣਗੇ । ਉਨ੍ਹਾਂ ਨੇ ਅਤਿਵਾਦ ਦਾ ਡੱਟ ਕੇ ਮੁਕਾਬਲਾ ਕੀਤਾ । ਉਨ੍ਹਾਂ ਉਤੇ ਦੋ ਹਮਲੇ ਹੋਏ ਲੇਕਿਨ ਪ੍ਰਮਾਤਮਾ ਨੇ ਬਚਾ ਲਿਆ । ਲੇਕਿਨ ਉਹ ਡਰਦੇ ਨਹੀਂ ਸਨ । ਜਦੋਂ ਵੀ ਲੋੜ ਪੈਂਦੀ ਤਾਂ ਅਤਿਵਾਦ ਦੇ ਖਿਲਾਫ ਨਿਡਰਤਾ ਨਾਲ ਗੱਲ ਕਰਦੇ ਸਨ ।

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਬਾਰੇ ਮੈਨੂੰ ਫਖ਼ਰ ਹੈ ਕਿ ਸੰਨ 1972 ਔਰ 1977 ਵਿਚ ਜਦੋਂ ਉਹ ਐਮ.ਐਲ.ਏ. ਸਨ ਅਤੇ ਪਾਰਲੀਮੈਂਟਰੀ ਸੈਕਟਰੀ ਵੀ ਸਨ ਉਸ ਸਮੇਂ ਗਿਆਨੀ ਜ਼ੈਲ ਸੰਘ ਜੀ ਦੀ ਹਕੂਮਤ ਵੇਲੇ ਮੈਂ ਵੀ ਐਮ.ਐਲ.ਏ. ਸਾਂ ਉਹਨਾਂ ਦੇ ਨਾਲ । ਉਹ ਬੜੇ ਨਿਡਰ, ਬੇਖੌਫ ਹੋ ਕੇ ਗੱਲ ਕਰਨ ਵਾਲੇ ਔਰ ਹਮੇਸ਼ਾ ਜੋ ਆਪਣਾ ਉਨ੍ਹਾਂ ਦਾ ਪੁਆਇੰਟ ਹੁੰਦਾ ਸੀ ਉਸ ਨੂੰ ਦਲੇਰੀ ਨਾਲ ਕਹਿ ਦੇਣ ਵਾਲੇ ਬੜੇ ਅੱਛੇ ਪਾਰਲੀਮੈਂਟੇਰੀਅਨ ਸਨ । ਉਹ ਪੰਜ ਚਾਰ ਦਫਾ ਵਿਧਾਨ ਸਭਾ ਦੇ ਮੈਂਬਰ ਰਹੇ । ਦੋ ਦਫਾ ਉਪਰਲੇ ਹਾਊਸ ਦੇ ਮੈਂਬਰ ਵੀ ਰਹੇ ਲੋਕ ਸਭਾ ਦੇ ਔਰ ਉਨ੍ਹਾਂ ਦੀ ਕਟਰੀਬਿਊਸ਼ਨ ਲੋਕਾਂ ਦੀ ਮੱਦਦ ਕਰਨ ਦੇ ਵਿਚ ਔਰ ਲੋਕਾਂ ਦੀ ਜ਼ਿੰਦਗੀ ਨੂੰ ਬਿਹਤਰ ਬਣਾਉਣ ਦੇ ਵਿਚ ਬੜੀ ਭਾਰੀ ਹੈ । ਉਨ੍ਹਾਂ ਦੇ ਜਾਣ ਨਾਲ ਜੋ ਪੰਜਾਬ ਨੂੰ ਧੱਕਾ ਲੱਗਾ ਹੈ, ਉਸ ਨੂੰ ਅਸੀਂ ਸਾਰੇ ਮਹਿਸੂਸ ਕਰਦੇ ਹਾਂ ।

ਸਰਦਾਰ ਦਰਸ਼ਨ ਸਿੰਘ ਕੇ.ਪੀ.ਜੀ ਦੇ ਨਾਲ ਵੀ ਮੈਨੂੰ ਮੈਂਬਰ ਹੋਣ ਦਾ ਫ਼ਖਰ ਹਾਸਲ ਹੈ । ਬੜੇ ਚੰਗੇ, ਨੇਕ ਔਰ ਨੋਬਲ ਇਨਸਾਨ ਸਨ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਗਰੀਬਾਂ ਨੂੰ ਉਤਾਂਹ ਉਠਾਉਣ ਲਈ ਲਗਾ ਦਿੱਤੀ ਔਰ ਆਪਣੀ ਸੋਚ ਪਾਜ਼ਿਟਿਵਲੀ ਇਸ ਪਾਸੇ ਕੰਟ੍ਰੀਬਿਊਟ ਕੀਤੀ । ਉਨ੍ਹਾਂ ਦਾ ਸੁਭਾਓ ਐਸਾ ਸੀ ਕਿ ਜਦੋਂ ਅਸੀਂ ਕਹਿਣਾ ਅਤਿਵਾਦ ਦੇ ਮਸਲੇ ਬਾਰੇ ਤਾਂ ਉਨ੍ਹਾਂ ਨੇ ਹੱਸ ਕੇ ਕਹਿਣਾ ਕਿ ਮੌਤ ਤਾਂ ਇਕ ਦਿਨ ਆਉਣੀ ਹੀ ਹੈ । ਇਸ ਵਾਸਤੇ ਕਿਸੇ ਤਰੀਕੇ ਨਾਲ ਆ ਜਾਵੇ, ਮੈਨੂੰ ਕਿਸੇ ਗੱਲ ਦੀ ਪਰਵਾਹ ਨਹੀਂ । ਮੈਂ ਸਮਝਦਾ ਹਾਂ ਕਿ ਹਮੇਸ਼ਾ ਹਰ ਚੀਜ਼ ਨੂੰ ਖੁਸ਼ੀ ਦੇ ਨਾਲ ਲੈਂਦੇ ਸਨ ਔਰ ਉਨ੍ਹਾਂ ਦੀ ਜ਼ਿੰਦਗੀ

[ਸ਼੍ਰੀ ਸਪੀਕਰ]

ਫੇਮੁਤੱਲਿਕ ਇਹ ਕਹਿਣਾ ਠੀਕ ਹੈ : —

"ਹਰ ਹਾਲ ਮੇਂ ਖੁਸ਼ ਰਹੋ, ਐ ਦੋਸਤ
ਜ਼ਿੰਦਗੀ ਇਨਆਮ ਹੈ, ਸਜ਼ਾ ਤੋ ਨਹੀਂ ।"

ਇਹ ਜ਼ਿੰਦਗੀ ਦਾ ਮਕਸਦ ਸੀ ਉਨ੍ਹਾਂ ਦਾ, ਉਨ੍ਹਾਂ ਨੇ ਕਾਂਗਰਸ ਪਾਰਟੀ ਦੀ ਬੜੀ ਸੇਵਾ ਕੀਤੀ, ਜ਼ਿਲ੍ਹਾ ਪ੍ਰੈਜ਼ੀਡੈਂਟ ਵੀ ਰਹੇ । ਮੈਂ ਉਨ੍ਹਾਂ ਦਾ, ਬਹੁਤ ਹੀ ਸਨਮਾਨ ਕਰਦਾ ਸਾਂ। ਉਨ੍ਹਾਂ ਦੇ ਸਾਹਿਬਜ਼ਾਦੇ ਸਾਡੇ ਵਿਚ ਮੌਜੂਦ ਹਨ, ਬਤੌਰ ਮਨਿਸਟਰ ਦੇ । ਅਗਰ ਉਨ੍ਹਾਂ ਦੇ ਕੀਤੇ ਹੋਏ ਕੰਮਾਂ ਨੂੰ ਇਹ ਸਾਹਮਣੇ ਰੱਖ ਕੇ ਚੱਲ ਸਕਣ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਜ਼ਿੰਦਗੀ ਸਫਲੀ ਹੋਵੇਗੀ ਔਰ ਅਸੀਂ ਵੀ ਕੁਝ ਨਾ ਕੁਝ ਉਸ ਵਿਚੋਂ ਹਾਸਲ ਕਰਾਂਗੇ ।

ਚੌਧਰੀ ਸੱਤਦੇਵ ਜੀ ਸਾਡੇ ਐਮ.ਐਲ.ਏ ਵੀ ਰਹੇ ਔਰ ਸਾਡੇ ਮਨਿਸਟਰ ਵੀ ਰਹੇ । ਬੜੇ ਚੰਗੇ ਪਾਰਲੀਮੈਂਟੇਰੀਅਨ ਸਨ । ਉਨ੍ਹਾਂ ਦੇ ਜਾਣ ਦਾ ਸਾਨੂੰ ਨਿਹਾਇਤ ਹੀ ਦੁਖ ਹੈ । ਸ਼੍ਰੀ ਸੇਵਾ ਰਾਮ ਜੀ ਨੇ ਸਵਰਾਜ ਮੂਵਮੈਂਟ ਦੇ ਵਿਚ ਔਰ ਦੇਸ਼ ਦੀ ਇੰਟੈਗਰਿਟੀ ਲਈ ਅਣਥੱਕ ਕੰਮ ਕੀਤਾ । ਪ੍ਰਧਾਨ ਵੀ ਰਹੇ ਕਈ ਸਸਥਾਵਾਂ ਦੇ ਐਮ.ਐਲ.ਏ. ਵੀ ਦੋ ਦਫਾ ਰਹੇ ਔਰ ਹਮੇਸ਼ਾਂ ਇਹ ਸਮਝਦੇ ਸੀ ਕਿ ਅਗਰ ਅਤਿਵਾਦ ਦੇ ਖਿਲਾਫ਼ ਲੜਦੇ ਲੜਦੇ ਉਨ੍ਹਾਂ ਦਾ ਜੀਵਨ ਲੇਖੇ ਲਗ ਜਾਵੇ ਤਾਂ ਸਫਲ ਹੋਵੇਗਾ । ਉਹ ਸਾਡੇ ਤੋਂ ਚਲੇ ਗਏ ਹਨ, ਸਾਨੂੰ ਸਾਰਿਆਂ ਨੂੰ ਦੁੱਖ ਹੈ ਔਰ ਅਸੀਂ ਸਮਝਦੇ ਹਾਂ ਕਿ ਐਸੀ ਸ਼ਖਸੀਅਤ ਚਲੀ ਗਈ ਹੈ ਜਿਸ ਦਾ ਬਦਲ ਪੈਦਾ ਹੋਣਾ ਮੁਸ਼ਕਲ ਹੈ ।

ਸ਼੍ਰੀ ਹਰਬੰਸ ਲਾਲ ਜੀ ਸਾਡੇ ਐਕਸ ਐਮ.ਐਲ.ਏ, ਰਾਜਪੁਰਾ ਤੋਂ ਜਿਤ ਕੇ ਆਏ ਸਨ । ਉਹ ਕਾਊਂਸਲਰ ਰਹੇ, ਪ੍ਰਧਾਨ ਵੀ ਰਹੇ, ਐਮ.ਐਲ.ਏ. ਵੀ ਰਹੇ ਔਰ ਰਾਜਪੁਰਾ ਵਾਲਿਆਂ ਦੀ ਬੜੀ ਸੇਵਾ ਕੀਤੀ । ਅਸੀਂ ਸਾਰੇ ਉਨ੍ਹਾਂ ਦੀ ਸੇਵਾ ਤੋਂ ਜਾਣੂ ਹਾਂ ।

ਬਖਸ਼ੀ ਪ੍ਰਤਾਪ ਸਿਘ ਜੀ ਐਮ.ਐਲ.ਏ. ਰਹੇ ਔਰ ਡਿਪਟੀ ਮਨਿਸਟਰ ਵੀ ਰਹੇ । ਆਈ.ਐਨ.ਏ. ਦੇ ਵਿਚ ਬੜਾ ਕਮ ਕੀਤਾ, ਕੈਪਟਨ ਵੀ ਰਹੇ, ਅਜ਼ਾਦੀ ਦੇ ਸੰਘਰਸ਼ ਵਿਚ ਬੜਾ ਭਾਰੀ ਹਿੱਸਾ ਉਨ੍ਹਾਂ ਦਾ ਹੈ । ਅਸੀਂ ਸਾਰੇ ਆਦਰ ਦੇ ਨਾਲ ਉਨ੍ਹਾਂ ਦੇ ਸਾਹਮਣੇ ਸਿਰ ਨਿਵਾਉਂਦੇ ਹਾਂ ।

ਗਿਆਨੀ ਕਿਰਪਾਲ ਸਿੰਘ ਸ਼ਾਂਤ ਸਾਡੇ ਇਸ ਹਾਊਸ ਦੇ ਉੱਘੇ ਮੈਂਬਰ ਰਹੇ ਹਨ । ਉਨ੍ਹਾਂ ਦੇ ਜਾਣ ਨਾਲ ਸਾਡੇ ਵਿਚ ਇਕ ਬਹੁਤ ਵੱਡਾ ਖਲਾਅ ਰਹਿ ਗਿਆ ਹੈ ।

ਕਾਮਰੇਡ ਦਲੀਪ ਸਿੰਘ ਟਪਿਆਲਾ ਜੀ ਮੇਰੇ ਨਾਲ ਰਹੇ ਹਨ । 1972 ਵਿਚ ਜਦੋਂ ਅਸੈਂਬਲੀ ਦੀ ਇਲੈਕਸ਼ਨ ਹੋਈ ਤਾਂ ਮੈਨੂੰ ਯਾਦ ਹੈ ਕਿ ਉਹ ਉਮਰ ਵਿਚ ਮੇਰੇ ਤੋਂ ਵਡੇ ਸਨ ਔਰ ਮੈਨੂੰ ਆਪਣਾ ਅਜ਼ੀਜ਼ ਸਮਝਦੇ ਸਨ । ਜਦੋਂ ਉਸ ਇਲੈਕਸ਼ਨ ਦਾ ਰਿਜ਼ਲਟ ਆਇਆ ਤਾਂ ਉਨ੍ਹਾਂ ਨੇ ਸਭ ਤੋਂ ਪਹਿਲਾਂ ਮੈਨੂੰ ਕਾਮਯਾਬੀ ਤੇ ਵਧਾਈ ਦਿਤੀ ਔਰ ਆਸ਼ੀਰਵਾਦ ਦਿੱਤਾ ਔਰ ਇਹ ਕਿਹਾ ਸੀ ਕਿ ਜਿਸ ਮਿਸ਼ਨ ਤੇ ਤੂੰ ਚਲਿਆ ਹੈਂ ਉਸ ਵਿਚ ਕਾਮਯਾਬ ਹੋ ਸਕੇ । ਸੋ ਇਸ ਕਰਕੇ ਮੇਰਾ ਕੁਝ ਜ਼ਾਤੀ ਸਬੰਧ ਉਨ੍ਹਾਂ ਦੇ ਨਾਲ ਰਿਹਾ ਹੈ ਔਰ ਮੈਂ ਉਨ੍ਹਾਂ ਦੇ ਚਰਨਾਂ ਵਿਚ ਸਿਰ ਝੁਕਾਉਂਦਾ ਹਾਂ ।

ਭਗਤ ਪੂਰਨ ਸਿੰਘ ਜੀ ਦੇ ਜੋ ਕੰਮ ਵਰਣਨ ਕੀਤੇ ਗਏ ਹਨ, ਮੈਂ ਸਮਝਦਾ ਹਾਂ ਕਿ ਹਰ ਆਦਮੀ ਉਸ ਨੂੰ ਹੱਥ ਨਹੀਂ ਪਾ ਸਕਦਾ । ਉਹ ਇਕ ਐਸੀ ਸ਼ਮਾਂ ਲੈ ਕੇ ਚਲੇ ਸਨ

ਜਿਹੜੀ ਹਰ ਆਦਮੀ ਨਹੀਂ ਜਲਾ ਸਕਦਾ । ਖਾਸ ਕਰਕੇ ਕਦੀ ਵਾਰ ਐਸੀ ਬਿਮਾਰੀ ਹੁੰਦੀ ਹੈ ਕਿ ਕੋਈ ਆਦਮੀ ਉਸ ਦੀ ਸੇਵਾ ਤਾਂ ਕੀ ਉਸ ਨੂੰ ਵੇਖ ਤਕ ਨਹੀਂ ਸਕਦਾ । ਪਰ ਉਹ ਉਸ ਨੂੰ ਆਪਣੇ ਸਿਰ ਤੇ ਚੁਕਦੇ ਰਹੇ ਉਨ੍ਹਾਂ ਦੇ ਜ਼ਖਮ ਸਾਫ ਕਰਦੇ ਰਹੇ, ਹੋਰ ਸੇਵਾ ਕਰਦੇ ਰਹੇ ਉਨ੍ਹਾਂ ਦੀ ਰਿਹਾਇਸ਼ ਦਾ ਪ੍ਰਬੰਧ ਕਰਦੇ ਰਹੇ । ਜੋ ਕੰਮ ਭਗਤ ਪੂਰਨ ਸਿੰਘ ਜੀ ਨੇ ਕੀਤੇ ਉਹ ਕਿਸੇ ਸੂਰਤ ਵਿਚ ਵੀ ਅਸੀਂ ਭੁਲਾ ਨਹੀਂ ਸਕਦੇ, ਉਹ ਇਕ ਮਹਾਨ ਸ਼ਖਸ਼ੀਅਤ ਵਾਲੇ ਕੰਮ ਸਨ ।

ਬੀਬੀ ਹਰਨਾਮ ਕੌਰ ਭੱਠਲ ਮਹਾਨ ਦੇਸ਼ ਭਗਤ ਸਨ । ਉਨ੍ਹਾਂ ਨੇ ਆਪਣਾ ਸਾਰਾ ਜੀਵਨ ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਲਾ ਦਿੱਤਾ । ਅਜ਼ਾਦੀ ਦੀ ਲੜਾਈ ਦੀਆਂ ਮਹਾਨ ਸਖਸ਼ੀਅਤਾਂ ਦੇ ਵਿਚੋਂ ਉਹ ਇਕ ਸਨ। ਉਸ ਸਮੇਂ ਵਿਚ ਲਾਲ ਕਿਲ੍ਹੇ ਤੇ ਜਾ ਕੇ ਝੰਡਾ ਲਹਿਰਾਣਾ ਔਰ ਫਿਰ ਲੇਡੀ ਹੋ ਕੇ ਉਨ੍ਹਾਂ ਨੇ ਜੋ ਮਹਾਨ ਕੰਮ ਕੀਤੇ ਉਹ ਭੁਲਾਏ ਨਹੀਂ ਜਾ ਸਕਦੇ । ਉਨ੍ਹਾਂ ਨੇ ਜੋ ਇਨਕਲਾਬ ਦੀ ਲੜਾਈ ਲੜੀ, ਇਹ ਜਜ਼ਬਾ ਉਨ੍ਹਾਂ ਦੇ ਸਾਰੇ ਪਰਿਵਾਰ ਵਿਚ ਸੀ । ਉਸ ਸਦਕਾ ਹੀ ਅੱਜ ਬੀਬੀ ਰਾਜਿੰਦਰ ਕੌਰ ਭੱਠਲ ਇਥੇ ਖੁਰਾਕ ਅਤੇ ਸਪਲਾਈ ਦੇ ਮਨਿਸਟਰ ਵਜੋਂ ਕੰਮ ਕਰ ਰਹੀ ਹੈ । ਪਰਮਾਤਮਾ ਉਨ੍ਹਾਂ ਨੂੰ ਉਨ੍ਹਾਂ ਦੇ ਮਾਤਾ ਦੇ ਪੂਰਨਿਆਂ ਦੇ ਚਲਣ ਦਾ ਬਲ ਬਖਸ਼ੇ ਔਰ ਉਹ ਵੀ ਉਨ੍ਹਾਂ ਦੀ ਤਰ੍ਹਾਂ ਹੀ ਸੇਵਾ ਕਰਦੇ ਰਹਿਣ ।

ਇਕ ਹੋਰ ਸਾਡੇ ਹਰਿਆਣੇ ਦੇ ਐਮ.ਐਲ.ਏ. ਬ੍ਰਿਸ਼ ਭਾਨ ਜੀ ਜੋ ਕਿ ਕਾਲਕਾ ਤੋਂ ਚੁਣ ਕੇ ਆਏ ਸਨ ਉਹ ਛੋਟੀ ਉਮਰ ਵਿਚ ਹੀ ਚਲਾਣਾ ਕਰ ਗਏ ਹਨ । ਸਾਨੂੰ ਉਨ੍ਹਾਂ ਦਾ ਬੜਾ ਦੁੱਖ ਹੈ । ਉਨ੍ਹਾਂ ਦਾ ਐਗਰੀਕਲਚਰ ਦੀ ਉਨਤੀ ਵਿਚ ਬੜਾ ਵੱਡਾ ਯੋਗਦਾਨ ਸੀ ।

ਜੋ ਇਹ ਜਿਹੜੀਆਂ ਮਹਾਨ ਸ਼ਖਸ਼ੀਅਤਾਂ ਸਾਡੇ ਤੋਂ ਜੁਦਾ ਹੋ ਗਈਆਂ ਹਨ, ਉਨ੍ਹਾਂ ਦੇ ਜਾਣ ਨਾਲ ਜੋ ਵਡਾ ਖਲਾਅ ਬਣਿਆ ਹੈ ਉਸ ਨੂੰ ਬਰਦਾਸ਼ਤ ਕਰਨ ਦਾ ਪਰਮਾਤਮਾ ਬਲ ਬਖਸ਼ੇ ਔਰ ਉਨ੍ਹਾਂ ਦੀਆਂ ਰੂਹਾਂ ਨੂੰ ਸ਼ਾਂਤੀ ਦੇਵੇ । ਇਸ ਦੇ ਨਾਲ ਹੀ ਮੈਂ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਰਿਕੁਐਸਟ ਕਰਾਂਗਾ ਕਿ ਉਹ ਇਨ੍ਹਾਂ ਮਹਾਨ ਸ਼ਖਸ਼ੀਅਤਾਂ ਦੀ ਯਾਦ ਵਿਚ ਦੋ ਮਿੰਟ ਲਈ ਖੜ੍ਹੇ ਹੋ ਕੇ ਮੌਨ ਧਾਰਨ ਕਰਨ ।

(ਇਸ ਵੇਲੇ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੇ ਖੜ੍ਹੇ ਹੋਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ ।)

**Mr. Speaker**: Please have your seats.

## SHORT ADJOURNMENT OF THE HOUSE

**Minister for Parliamentary Affairs** (Sardar Umrao Singh): Sir, I beg to propose that the House may be adjourned for half an hour in order to pay homage to the departed leaders.

**Mr. Speaker**: Is it the pleasure of the House that the House may be adjourned for half an hour ?

Voices: Yes, Yes.

**Mr. Speaker**: The House stands ajourned for half an hour.

*3.16 P.M.

*(The Sabha then *adjourned for half an hour and reassembled at 3.45 P.M.)*

## STARRED QUESTIONS AND ANSWERS

**Mr. Speaker**: We take up questions now. Smt. Vimla Dang.

---

### ਰਾਜ ਵਿਚ ਪੁਲਿਸ ਹਿਰਾਸਤ ਵਿੱਚ ਮੌਤਾਂ

1. **ਸ੍ਰੀਮਤੀ ਵਿਮਲਾ ਡਾਂਗ**
2. **ਕਾਮਰੇਡ ਹਰਦੇਵ ਅਰਸ਼ੀ**

} ਕੀ ਮੁੱਖ ਮੰਤਰੀ ਜੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) 1-1-92 ਤੋਂ 30-9-92 ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿੱਚ ਪੁਲਿਸ ਹਿਰਾਸਤ ਵਿੱਚ ਮਰੇ ਵਿਅਕਤੀਆਂ ਦੇ ਥਾਣਾਵਾਰ ਨਾਂ ਅਤੇ ਪਤੇ ਕੀ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਮੌਤਾਂ ਦੇ ਕੇਸਾਂ ਦੇ ਸਬੰਧ ਵਿੱਚ ਕੋਈ ਮੈਜਿਸਟ੍ਰੇਟੀ ਜਾਂ ਅਦਾਲਤੀ ਪੜਤਾਲ ਕੀਤੀ ਗਈ; ਜੇਕਰ ਅਜਿਹਾ ਹੋਵੇ ਤਾਂ ਪੜਤਾਲ ਦੇ ਸਿੱਟੇ ਕੀ ਸਨ ਅਤੇ ਉਕਤ ਪੜਤਾਲੀਆ ਰਿਪੋਰਟ ਦੇ ਆਧਾਰ ਤੇ ਕੀਤੀ ਗਈ ਕਾਰਵਾਈ, ਜੇਕਰ ਕੋਈ ਹੋਵੇ, ਦੇ ਵੇਰਵੇ ਕੀ ਹਨ ?

**ਸਰਦਾਰ ਬੇਅੰਤ ਸਿੰਘ** : ਇਸ ਸਵਾਲ ਦੇ ਸਬੰਧ ਵਿੱਚ ਤਰਤੀਬਵਾਰ ਸੂਚਨਾ ਇਸ ਪ੍ਰਕਾਰ ਹੈ :—

(ੳ) 1-1-92 ਤੋਂ 30-9-92 ਤੱਕ ਕੁੱਲ 6 ਵਿਅਕਤੀਆਂ ਦੀ ਪੁਲਿਸ ਹਿਰਾਸਤ ਵਿੱਚ ਮੌਤ ਹੋਈ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :—

(1) ਹੀਰਾ ਸਿੰਘ ਪੁੱਤਰ ਬਾਬੂ ਸਿੰਘ, ਵਾਸੀ ਫਤਿਹਪੁਰ, ਜ਼ਿਲ੍ਹਾ ਪਟਿਆਲਾ, ਮੌਤ ਹੋਈ ਪੁਲਿਸ ਸਟੇਸ਼ਨ ਸੁਧਾਰਾ ਪੁਲਿਸ ਜ਼ਿਲ੍ਹਾ ਜਗਰਾਓ ।

(2) ਜਰਨੈਲ ਸਿੰਘ ਉਰਫ ਜੈਲਾ ਪੁੱਤਰ ਗੁਰਮੇਜ ਸਿੰਘ, ਵਾਸੀ ਜੰਡਿਆਲਾ, ਪੁਲਿਸ ਸਟੇਸ਼ਨ ਨੂਰਮਹਿਲ, ਮੌਤ ਹੋਈ ਪੁਲਿਸ ਸਟੇਸ਼ਨ ਡਵੀਜ਼ਨ ਨੰ: 4 ਜਲੰਧਰ ।

(3) ਅੰਮ੍ਰਿਤ ਲਾਲ ਪੁੱਤਰ ਸੰਤ ਰਾਮ ਬ੍ਰਾਹਮਣ, ਨਿਵਾਸੀ ਅੰਮ੍ਰਿਤਸਰ ਮੌਤ ਹੋਈ ਪੁਲਿਸ ਥਾਣੇ ਛੇਹਰਟਾ ਅੰਮ੍ਰਿਤਸਰ ।

(4) ਸ਼ੇਰ ਸਿੰਘ ਪੁੱਤਰ ਭਜਨ ਸਿੰਘ, ਵਾਸੀ ਬਦੋਚੀ ਕਲਾਂ, ਐਲਵਿਨ ਨਿਸ਼ਾਨ ਟਰੱਕ ਵਿੱਚ ਪੁਲਿਸ ਸਟੇਸ਼ਨ ਮੂਲੇਪੁਰ ਨੂੰ ਲਿਜਾਂਦੇ ਹੋਏ ਮੌਤ ਹੋਈ ਜ਼ਿਲ੍ਹਾ ਫਤਿਹਗੜ੍ਹ ਸਾਹਿਬ ।

(5) ਬਲਜੀਤ ਕੁਮਾਰ, ਵਾਸੀ ਪਿੰਡ ਕਸੌਲੀ. ਮੌਤ ਹੋਈ ਪੁਲਿਸ ਸਟੇਸ਼ਨ ਲਾਲੜੂ, ਜ਼ਿਲਾ ਪਟਿਆਲਾ।

(6) ਸ਼੍ਰੀਮਤੀ ਬਲਬੀਰ ਕੌਰ ਉਰਫ ਬਲਬੀਰੋ, ਮੌਤ ਹੋਈ ਪੁਲਿਸ ਸਟੇਸ਼ਨ ਰੋਪੜ।

(ਅ) ਹਾਂ ਜੀ, ਸੀਰੀਅਲ ਨੰ: 1,3 ਅਤੇ 4 ਦੇ ਕੇਸਾਂ ਵਿਚੋਂ ਕਿਸੇ ਨੂੰ ਦੋਸ਼ੀ ਨਹੀਂ ਪਾਇਆ ਗਿਆ। ਸੀਰੀਅਲ ਨੰ. 2 ਅਤੇ 5 ਬਾਰੇ ਇਨਕੁਆਰੀ ਕਰਾਈ ਗਈ। ਸੀਰੀਅਲ ਨੰ: 6 ਤੇ ਕੇਸ ਬਾਰੇ 302/304ਏ/304 ਬੀ/34 ਭ.ਦ ਅਧੀਨ ਕੇਸ ਰਜਿਸਟਰ ਕੀਤਾ ਹੋਇਆ ਹੈ। ਇਸ ਮਾਮਲੇ ਵਿੱਚ 3 ਪੁਲਿਸ ਅਧਿਕਾਰੀਆਂ ਨੂੰ ਗ੍ਰਿਫਤਾਰ ਵੀ ਕੀਤਾ ਗਿਆ ਸੀ, ਕੇਸ ਦੀ ਤਫਤੀਸ਼ ਜਾਰੀ ਹੈ।

**ਸ਼੍ਰੀਮਤੀ ਵਿਮਲਾ ਡਾਂਗ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੀ ਪੁਲਿਸ ਹਿਰਾਸਤ ਵਿਚ ਮਰਨ ਵਾਲਿਆਂ ਦੀ ਲਿਸਟ ਦਿੱਤੀ ਗਈ ਹੈ ਉਸ ਦੇ ਵਿਚ ਕੋਈ ਵੀ ਅਤਿਵਾਦੀ ਨਹੀਂ ਹੈ। ਜਿਥੇ ਪੁਲਿਸ ਕਸਟਡੀ ਵਿਚ ਲੋਕ ਮਾਰੇ ਜਾਂਦੇ ਹਨ ਉਸ ਦੀ ਇਨਕੁਆਇਰੀ ਰਿਪੋਰਟ ਸ਼ਾਇਆ ਹੋਣੀ ਚਾਹੀਦੀ ਹੈ। ਕੀ ਪੰਜਾਬ ਸਰਕਾਰ ਉਸ ਇਨਕੁਆਇਰੀ ਰਿਪੋਰਟ ਨੂੰ ਸ਼ਾਇਆ ਕਰ ਰਹੀ ਹੈ ? ਸ਼੍ਰੀਮਤੀ ਬਲਬੀਰ ਕੌਰ ਉਰਫ ਬਲਬੀਰੋ ਦਾ ਕੇਸ ਚਲਦਾ ਪਿਆ ਹੈ। ਇਸ ਕੇਸ ਵਿਚ ਕਿਉਂ ਦੇਰੀ ਹੋਈ ਹੈ ਅਤੇ ਅਜੇ ਤਕ ਚਲਾਨ ਕਿਉਂ ਨਹੀਂ ਹੋਇਆ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰਿਪੋਰਟ ਸ਼ਾਇਆ ਕਰਨ ਦੀ ਕੋਈ ਜ਼ਰੂਰਤ ਨਹੀਂ ਹੁਦੀ। ਪਰ ਅਗਰ ਕੋਈ ਇਨਕੁਆਇਰੀ ਕਰੇ ਤਾਂ ਦੱਸਿਆ ਜਾਂਦਾ ਹੈ। ਮੈਂ ਵਿਮਲਾ ਡਾਂਗ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੋ ਪੁਲਿਸ ਕਰਮਚਾਰੀ ਇਸ ਵੇਲੇ ਅਰੈਸਟਿਡ ਹਨ, ਕਿਉਂਕਿ ਉਨ੍ਹਾਂ ਦੀ ਇਨਕੁਆਇਰੀ ਚਲ ਰਹੀ ਹੈ ਅਤੇ ਪਤਾ ਨਹੀਂ ਇਨਕੁਆਇਰੀ ਵਿਚੋਂ ਕੀ ਨਿਕਲੇ, ਅਗਰ ਉਹ ਦੋਸ਼ੀ ਪਾਏ ਗਏ ਤਾਂ ਚਲਾਨ ਹਰ ਹਾਲਤ ਵਿੱਚ ਕੀਤਾ ਜਾਵੇਗਾ।

**ਸ਼੍ਰੀ ਸਪੀਕਰ**: ਠੀਕ ਹੈ ਜੀ।

**ਸ਼੍ਰੀ ਮਦਨ ਮੋਹਨ ਮਿਤਲ**: ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਐਸੇ 6 ਇੰਸੀਡੈਂਟਸ ਦੱਸੇ ਹਨ ਜਿਥੇ ਪੁਲਿਸ ਹਿਰਾਸਤ ਵਿਚ ਲੋਕ ਮਾਰੇ ਗਏ। ਕੀ ਮੁੱਖ ਮੰਤਰੀ ਜੀ ਇਹ ਭਰੋਸਾ ਦਿਵਾਉਣਗੇ ਕਿ ਉਨ੍ਹਾਂ ਦੇ ਵਾਰਸਾਂ ਨੂੰ ਸਰਕਾਰ ਕੰਪਨਸੇਸ਼ਨ ਦੇਵੇਗੀ ?

**ਸ਼੍ਰੀ ਸਪੀਕਰ**: ਇਹ ਹਾਈਪੋਥੈਟੀਕਲ ਕੁਐਸਚਨ ਹੈ। ਮੈਂ ਇਸ ਨੂੰ ਡਿਸ-ਅਲਾਉ ਕਰਦਾ ਹਾਂ।

**ਕਾਮਰੇਡ ਤਰਸੇਮ ਜੋਧਾਂ**: ਮਾਨਯੋਗ ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਲਤਾਲਾ ਕਾਂਡ ਹੋਇਆ ਹੈ, ਉਸ ਦੇ ਵਿਚ ਇਕ

[ਕਾਮਰੇਡ ਤਰਸੇਮ ਜੋਧਾਂ]

ਬੀਬੀ ਪੁਲਿਸ ਹਿਰਾਸਤ ਵਿੱਚ ਮਾਰੀ ਗਈ ਸੀ। ਬਾਅਦ ਵਿਚ ਸਾਨੂੰ ਪਤਾ ਲੱਗਾ ਕਿ ਉਸ ਦਾ ਘਰ ਵਾਲਾ ਵੀ ਥਾਣੇ ਵਿਚ ਜਾ ਕੇ ਮਾਰਿਆ ਗਿਆ। ਫੇਰ ਅਸੀਂ ਉਥੋਂ ਦੇ ਡੀ.ਸੀ. ਸਾਹਿਬ ਨੂੰ ਇਸ ਬਾਰੇ ਮਿਲੇ ਵੀ ਸੀ ਅਤੇ ਉਨ੍ਹਾਂ ਨੇ ਮੈਜਿਸਟ੍ਰੇਟ ਦੀ ਇਨਕੁਆਇਰੀ ਦੇ ਆਰਡਰ ਵੀ ਕਰ ਦਿੱਤੇ ਸਨ। ਪਰ ਹਾਲੇ ਤਕ ਕੋਈ ਜਾਂਚ ਨਹੀਂ ਹੋਈ।

**ਸ੍ਰੀ ਸਪੀਕਰ**: ਜੋਧਾਂ ਜੀ, ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਪੁੱਛ ਲਓ। ਇਹ ਕੋਈ ਸਪਲੀਮੈਂਟਰੀ ਨਹੀਂ ਬਣਦੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਉੱਤਰ ਵਿੱਚ ਕਿਹਾ ਹੈ ਕਿ ਸੀਰੀਅਲ ਨੰਬਰ 2 ਅਤੇ 5 ਬਾਰੇ ਇਨਕੁਆਇਰੀ ਕਰਾਈ ਗਈ। ਉਸ ਇਨਕੁਆਇਰੀ ਦਾ ਰਿਜ਼ਲਟ ਕੀ ਨਿਕਲਿਆ ਅਤੇ ਕੀ ਕੋਈ ਪੁਲਿਸ ਵਾਲੇ ਗਲਤ ਪਾਏ ਗਏ ਹਨ ਜਾਂ ਨਹੀਂ, ਇਸ ਬਾਰੇ ਕੋਈ ਵੀ ਗਲ ਸਪਸ਼ਟ ਨਹੀਂ ਹੈ।

**ਮੁੱਖ ਮੰਤਰੀ**: ਮੈਂ ਅੱਗੇ ਵੀ ਕਿਹਾ ਹੈ ਕਿ ਸਿਰਫ ਇਕ ਕੇਸ ਵਿੱਚ ਪੁਲਿਸ ਕਰਮਚਾਰੀ ਦੋਸ਼ੀ ਪਾਏ ਗਏ, ਦੂਸਰਿਆਂ ਵਿੱਚ ਨਹੀਂ। ਜਿਹੜੇ ਪੁਲਿਸ ਵਾਲੇ ਪਕੜੇ ਹੋਏ ਹਨ, ਉਨ੍ਹਾਂ ਦੇ ਖਿਲਾਫ ਇਨਕੁਆਇਰੀ ਚੱਲ ਰਹੀ ਹੈ।

**ਸ੍ਰੀ ਨਿਰਮਲ ਸਿੰਘ ਨਿੰਮਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਕਸੌਲੀ ਦਾ ਬਲਜੀਤ ਕੁਮਾਰ ਜੋ ਕਿ ਖੇਤੀ-ਬਾੜੀ ਮਹਿਕਮੇ ਵਿੱਚ ਸਟੈਨੋਗ੍ਰਾਫਰ ਸੀ, ਉਸਦੀ ਲਾਲੜੂ ਵਿੱਚ ਮੌਤ ਹੋਈ। ਉਸ ਵਕਤ 302 ਦਫਾ ਦਾ ਪਰਚਾ ਐਸ.ਐਚ.ਓ. ਬਲਕਾਰ ਸਿੰਘ ਅਤੇ ਏ.ਐਸ.ਆਈ. ਦੇ ਖਿਲਾਫ ਕੱਟਿਆ ਗਿਆ ਪਰ ਉਸ ਤੇ ਹਾਲੇ ਤੱਕ ਕੋਈ ਕਾਰਵਾਈ ਨਹੀਂ ਕੀਤੀ ਗਈ। ਕੀ ਉਸ ਤੇ ਕੋਈ ਸਮਾਂ-ਬੱਧ ਕਾਰਵਾਈ ਕਰਾਉਣ ਦਾ ਸੀ.ਐਮ. ਸਾਹਿਬ ਭਰੋਸਾ ਦਿਵਾਉਣਗੇ ?

**ਸ੍ਰੀ ਸਪੀਕਰ**: ਨਿੰਮਾ ਸਾਹਿਬ, ਤੁਸੀਂ ਇਥੇ ਕਿਸੇ ਦਾ ਨਾਂ ਨਹੀਂ ਲੈ ਸਕਦੇ।

श्रीमति लक्ष्मी कांता चावला : अध्यक्ष महोदय, मैं मुख्य मन्त्री जी से पूछना चाहती हूँ कि क्या वो सदन को भरोसा दिलाएंगे कि आगे से कभी भी ऐसा नहीं होगा कि पुलिस हिरासत में कोई मर जाए। और जहां सचमुच ही पुलिस दोषी हो, वहां क्या मृतक के वारिसों को कोई सहायता देने का भरोसा दिलाएंगे ?

**ਮੁੱਖ ਮੰਤਰੀ**: ਇਹ ਸਵਾਲ ਪਹਿਲਾਂ ਵੀ ਮਿੱਤਲ ਸਾਹਿਬ ਨੇ ਕੀਤਾ ਸੀ ਅਤੇ ਸਪੀਕਰ ਸਾਹਿਬ, ਤੁਸੀਂ ਆਗਿਆ ਨਹੀਂ ਦਿੱਤੀ ਸੀ। ਇਨ੍ਹਾਂ ਵਿਚੋਂ ਇਕੋ ਕੇਸ ਵਿਚ ਪੁਲਿਸ ਕਰਮਚਾਰੀ ਜੋ ਦੋਸ਼ੀ ਪਾਏ ਗਏ ਹਨ, ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਗਿਆ ਹੈ। ਮੈਂ ਇਹ ਗਾਰੰਟੀ ਤਾਂ ਨਹੀਂ ਦੇ ਸਕਦਾ ਅਤੇ ਕੋਈ ਵੀ ਵਿਅਕਤੀ ਨਹੀਂ ਦੇ ਸਕਦਾ ਪਰ ਕੋਸ਼ਿਸ਼ ਕੀਤੀ ਜਾਵੇਗੀ ਕਿ ਪੁਲਿਸ ਹਿਰਾਸਤ ਵਿੱਚ ਕਿਸੇ ਦੀ ਮੌਤ ਨਾ ਹੋਵੇ।

---

**ਮੰਤਰੀਆਂ ਦੀਆਂ ਅਖ਼ਤਿਆਰੀ ਗ੍ਰਾਂਟਾਂ**

*437. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਮੁੱਖ ਮੰਤਰੀ/ਹਰ ਇਕ ਮੰਤਰੀ/ਰਾਜ ਮੰਤਰੀ/ਉਪ ਮੰਤਰੀ ਅਤੇ ਸੰਸਦੀ ਸਕੱਤਰ ਦੁਆਰਾ ਦਿਤੇ ਜਾਣ ਲਈ ਅਖ਼ਤਿਆਰੀ ਗ੍ਰਾਂਟ ਦੀ ਕਿੰਨੀ ਕਿੰਨੀ ਰਕਮ ਰਖੀ ਗਈ ਹੈ ਅਤੇ ਇਨ੍ਹਾਂ ਗ੍ਰਾਂਟਾਂ ਦੇ ਮਨਜ਼ੂਰ ਕਰਨ ਲਈ ਸਰਕਾਰ ਦੁਆਰਾ ਬਣਾਏ ਗਏ ਨਿਯਮਾਂ/ਸੇਧਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਵੇ;

(ਅ) ਮੁੱਖ ਮੰਤਰੀ, ਹਰ ਇਕ ਮੰਤਰੀ/ਰਾਜ ਮੰਤਰੀ ਅਤੇ ਉਪ ਮੰਤਰੀ ਦੁਆਰਾ 1-4-92 ਤੋਂ 30-9-92 ਤੱਕ ਦੇ ਸਮੇਂ ਦੇ ਦੌਰਾਨ ਮਨਜ਼ੂਰ ਕੀਤੀਆਂ ਅਤੇ ਵੰਡੀਆਂ ਗਈਆਂ ਰਕਮਾਂ ਦੇ ਵੇਰਵੇ ਕੀ ਹਨ ਅਤੇ ਇਹ ਰਕਮਾਂ ਕਿਸ ਮੰਤਵ ਲਈ ਮਨਜ਼ੂਰ ਕੀਤੀਆਂ ਗਈਆਂ/ਵੰਡੀਆਂ ਗਈਆਂ ?

**ਸਰਦਾਰ ਬੇਅੰਤ ਸਿੰਘ**: (ੳ) ਮੰਤਰੀ ਪ੍ਰੀਸ਼ਦ ਦੇ ਮੈਂਬਰ ਸਾਹਿਬਾਨ ਦੇ ਹੱਕ ਵਿਚ ਰੱਖੀ ਗਈ ਵਿਵੇਕੀ ਗਰਾਂਟਾਂ ਦੀ ਰਕਮ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | | | ਰਕਮ<br>ਰੁਪਏ |
|---|---|---|---|
| (1) | ਮੁੱਖ ਮੰਤਰੀ | .. | 5,00,000/- |
| (2) | ਹਰ ਇਕ ਕੈਬਨਿਟ ਮੰਤਰੀ | .. | 2,50,000/- |
| (3) | ਹਰ ਇਕ ਰਾਜ ਮੰਤਰੀ | .. | 2,00,000/- |

ਇਨ੍ਹਾਂ ਗਰਾਂਟਾਂ ਦੀ ਮਨਜ਼ੂਰੀ/ਵਰਤੋਂ ਪੱਤਰ ਨੰ: 2/9/91-ਬ.ਸ-9/40141-40155, ਮਿਤੀ 5-5-1992 ਦੁਆਰਾ ਜਾਰੀ ਕੀਤੀਆਂ ਗਈਆਂ ਗਾਈਡ-ਲਾਈਨਜ਼ ਅਨੁਸਾਰ ਕੀਤੀ ਜਾਂਦੀ ਹੈ, ਜਿਸ ਦੀ ਇਕ ਕਾਪੀ ਸਦਨ ਦੀ ਮੇਜ਼* ਤੇ ਰੱਖੀ ਜਾਂਦੀ ਹੈ ।

(ਅ) ਸੂਚਨਾ ਅਨੁਲਗ* 'ੳ' ਤੇ ਸ਼ਾਮਲ ਕੀਤੀ ਜਾਂਦੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਜਿਸ ਤਰ੍ਹਾਂ ਇਨ੍ਹਾਂ ਨੇ ਆਪਣੇ ਉਤਰ ਵਿਚ ਬਾਕਾਇਦਾ ਲਿਖਿਆ ਹੈ ਕਿ ਜਿਹੜੇ ਮੰਤਰੀ ਜੀ ਗਰਾਂਟਾਂ ਦਿੰਦੇ ਹਨ, ਉਨ੍ਹਾਂ ਵਾਸਤੇ ਇਕ ਬਾਕਾਇਦਾ ਹੈੱਡ ਹੈ, ਇਸੇ ਤਰ੍ਹਾਂ ਪਲੈਨਿੰਗ ਬੋਰਡਾਂ ਦੇ ਫੰਡਾਂ ਵਾਸਤੇ ਵੀ ਕੋਈ ਹੈੱਡ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਫੰਡਾਂ ਵਾਸਤੇ ਖਾਸ ਬੰਦੋਬਸਤ ਕੀਤਾ ਹੋਇਆ ਹੈ । ਜਿਹੜੇ ਮੰਤਰੀਆਂ ਦੇ ਡਿਸਕਰਿਸ਼ਨਰੀ ਫੰਡ ਹੁੰਦੇ ਹਨ, ਉਨ੍ਹਾਂ ਦਾ ਹੈੱਡ ਅਲੱਗ ਹੈ ਅਤੇ ਪਲੈਨਿੰਗ ਬੋਰਡਾਂ ਦੇ ਫੰਡਾਂ ਦਾ ਅਲੱਗ ਹੈ । ਮੰਤਰੀ ਸਾਹਿਬਾਨ ਆਪਣੇ ਡਿਸਕਰਿਸ਼ਨਰੀ ਫੰਡ ਉਥੇ ਦਿੰਦੇ ਹਨ, ਜਿਥੇ ਉਹ ਐਲਾਨ ਕਰਕੇ ਆਉਂਦੇ ਹਨ । ਇਸ ਤੋਂ

*Placed in the Library.

[ਮੁੱਖ ਮੰਤਰੀ]

ਇਲਾਵਾ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਜਿਹੜੇ ਪੈਸੇ ਦਿਤੇ ਜਾਂਦੇ ਹਨ, ਉਹ ਪਲੈਨਿੰਗ ਬੋਰਡਾਂ ਰਾਹੀਂ ਦਿੱਤੇ ਜਾਂਦੇ ਹਨ ਅਤੇ ਮੰਤਰੀ ਸਾਹਿਬਾਨ ਉਨ੍ਹਾਂ ਦੇ ਇੰਚਾਰਜ ਹੁੰਦੇ ਹਨ। ਉਨ੍ਹਾਂ ਪਲੈਨਿੰਗ ਬੋਰਡਾਂ ਦੀ ਹਰ ਮਹੀਨੇ ਮੀਟਿੰਗ ਹੁੰਦੀ ਹੈ ਅਤੇ ਉਸ ਵਿਚ ਕੀਤੇ ਫੈਸਲੇ ਅਨੁਸਾਰ ਇਹ ਫੰਡ ਦਿਤੇ ਜਾਂਦੇ ਹਨ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ, ਮੰਤਰੀ ਸਾਹਿਬਾਨ ਅਤੇ ਉਪ ਮੰਤਰੀ ਸਾਹਿਬਾਨ ਨੂੰ ਇਹ ਜਿਹੜੀਆਂ ਫੰਡ ਦੇਣ ਦੀਆਂ ਪਾਵਰਾਂ ਦਿੱਤੀਆਂ ਹੋਈਆਂ ਹਨ, ਇਹ ਬੜੀ ਖੁਸ਼ੀ ਦੀ ਗੱਲ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪਾਵਰਾਂ ਐਮ.ਐਲ.ਏ. ਸਾਹਿਬਾਨ ਨੂੰ ਵੀ ਦੇਣੀਆਂ ਚਾਹੀਦੀਆਂ ਹਨ ਕਿਉਂਕਿ ਉਹ ਵੀ ਲੋਕਾਂ ਦੇ ਨੁਮਾਇੰਦੇ ਹਨ। ਅਸੀਂ ਕਈ ਕਈ ਥਾਵਾਂ ਤੇ ਜਾਂਦੇ ਹਾਂ ਅਤੇ ਸਾਡੇ ਤੋਂ ਵੀ ਲੋਕੀਂ ਇਹੋ ਜਿਹੀਆਂ ਮੰਗਾਂ ਕਰਦੇ ਹਨ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਐਮ. ਐਲ. ਏ. ਸਾਹਿਬਾਨ ਨੂੰ ਵੀ ਇਹ ਕੋ ਅਜਿਹੀਆਂ ਪਾਵਰਾਂ ਦੇਣਗੇ ?

**ਸ਼੍ਰੀ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਹੈ, ਭਾਸ਼ਣ ਹੈ, ਇਸ ਕਰਕੇ ਮੈਂ ਇਸ ਨੂੰ ਡਿਸਅਲਾਓ ਕੀਤਾ ਹੈ।

**ਸ਼੍ਰੀ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੂਨ ਦੇ ਅਖੀਰ ਵਿਚ ਅਤੇ ਜੁਲਾਈ ਦੇ ਆਰੰਭ ਵਿਚ ਇਨ੍ਹਾਂ ਦੀ ਪਾਰਟੀ ਵਲੋਂ ਇਕ ਜਨ ਸੰਪਰਕ ਮੁਹਿੰਮ ਚਲਾਈ ਗਈ ਸੀ। ਉਸ ਵੇਲੇ ਵੀ ਗ੍ਰਾਂਟਾ ਦਾ ਐਲਾਨ ਕੀਤਾ ਗਿਆ। ਫਿਰ ਮਿਉਂਸਪਲ ਚੋਣਾਂ ਹੋਈਆਂ ਸਤੰਬਰ ਵਿਚ, ਉਸ ਵੇਲੇ ਵੀ ਗ੍ਰਾਂਟਾਂ ਦਾ ਐਲਾਨ ਕੀਤਾ ਗਿਆ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰੀ ਫੰਡਾਂ ਦੀ ਦੁਰ ਵਰਤੋਂ ਨਹੀਂ ਸੀ। ਇਸ ਤੋਂ ਅੱਗੇ ਪੰਚਾਇਤੀ ਚੋਣਾਂ ਆ ਰਹੀਆਂ ਹਨ। ਇਸ ਤਰ੍ਹਾਂ ਦੀਆਂ ਗ੍ਰਾਂਟਾਂ ਦੇ ਕੇ ਪੰਚਾਇਤੀ ਚੋਣਾਂ ਦੌਰਾਨ ਇਸ ਸਰਕਾਰੀ ਪੈਸੇ ਦੀ ਦੁਰਵਰਤੋਂ ਨਹੀਂ ਹੋਵੇਗੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਗੱਲ ਦੀ ਗਰੰਟੀ ਨਹੀਂ ਦਿੱਤੀ ਜਾ ਸਕਦੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਦਾ ਮਤਲਬ ਤਾਂ ਇਹ ਹੈ ਕਿ ਇਹ ਆਪਣੀ ਪਾਰਟੀ ਵਾਸਤੇ ਸਰਕਾਰੀ ਫੰਡ ਵਰਤਦੇ ਹਨ।

**ਸ਼੍ਰੀ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਅਰਸ਼ੀ ਸਾਹਿਬ ਦਾ ਬੜਾ ਰੈਲੇਵੈਂਟ ਕੁਐਸਚਨ ਹੈ। ਅਸੀਂ ਜਮਹੂਰੀਅਤ ਦੇ ਰਖਵਾਲੇ ਬਣ ਕੇ ਇਥੇ ਆਏ ਹਾਂ ਅਤੇ ਜਮਹੂਰੀਅਤ ਦੀ ਰਾਖੀ ਕਰ ਰਹੇ ਹਾਂ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਡਿਵੈਲਪਮੈਂਟ ਬੋਰਡ ਦੇ ਫੰਡਾਂ ਵਿਚੋਂ ਪਲੈਨਿੰਗ ਬੋਰਡ ਦੇ ਫੰਡਾਂ ਵਿਚੋਂ ਕੋਈ ਮੰਤਰੀ ਫੰਡ ਦੇਣ ਦਾ ਐਲਾਨ ਨਹੀਂ ਕਰੇਗਾ ਅਤੇ ਪੰਚਾਇਤ ਇਲੈਕਸ਼ਨਜ਼ ਵਿਚ ਇਨ੍ਹਾਂ ਫੰਡਾਂ ਦੀ ਦੁਰ-ਵਰਤੋਂ ਨਹੀਂ ਕੀਤੀ ਜਾਵੇਗੀ ?

**ਮੁਖ ਮੰਤਰੀ** : ਸਪੀਕਰ ਸਾਹਿਬ, ਡਿਵੈਲਪਮੈਂਟ ਦਾ ਕੰਮ ਇਕ ਕੰਟੀਨੂਅਸ ਪ੍ਰਾਸੈਸ ਹੈ। ਪੰਚਾਇਤੀ ਚੋਣਾਂ ਇਸ ਕਰਕੇ ਹੀ ਹੋ ਰਹੀਆਂ ਹਨ ਕਿ ਪਿੰਡਾਂ ਦੀ ਡਿਵੈਲਪਮੈਂਟ ਹੋਵੇ। ਡਿਵੈਲਪਮੈਂਟ ਦਾ ਕੰਮ ਕਿਸੇ ਤਰ੍ਹਾਂ ਵੀ ਰੁਕ ਨਹੀਂ ਸਕਦਾ। ਇਸ ਲਈ ਡਿਵੈਲਪਮੈਂਟ ਵਾਸਤੇ ਫੰਡ ਤਾਂ ਦੇਣੇ ਹੀ ਪੈਣਗੇ। (ਥੰਪਿੰਗ)

---

ਤਹਿਸੀਲ ਆਨੰਦਪੁਰ ਸਾਹਿਬ ਵਿਚ ਡੂੰਘੇ ਟਿਊਬਵੈੱਲ ਲਗਾਉਣੇ

*418. ਡਾਕਟਰ ਰਮੇਸ਼ ਦੱਤ ਸ਼ਰਮਾ : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਤਹਿਸੀਲ ਆਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਦੇ ਚੰਗਰ ਇਲਾਕੇ ਵਿਚ ਹਿਮਾਚਲ ਦੀ ਸੀਮਾ ਦੇ ਨਾਲ ਲਗਦੇ ਪਿੰਡਾਂ ਲਈ ਵਿਸ਼ਵ ਬੈਂਕ ਸਕੀਮ ਅਧੀਨ ਅੱਠ ਡੂੰਘੇ ਟਿਊਬਵੈੱਲ ਮਨਜ਼ੂਰ ਕੀਤੇ ਗਏ ਸਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ, ਤਾਂ ਉਕਤ ਭਾਗ (ੳ) ਵਿਚ ਵਰਣਿਤ ਡੂੰਘੇ ਟਿਊਬਵੈੱਲਾਂ ਵਿਚੋਂ ਕਿੰਨੇ ਟਿਊਬਵੈੱਲ ਲਗਾ ਦਿੱਤੇ ਗਏ ਹਨ?

**Sardar Harcharan Singh Brar** (a) Yes, Sir.

(b) Nil. It is not possible to install tubewells in the Changar area, as sufficient acquifer is not available.

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਜਿਸ ਇਲਾਕੇ ਬਾਰੇ ਮੇਰਾ ਇਹ ਸਵਾਲ ਹੈ, ਉਥੇ ਭਾਖੜਾ ਡੈਮ ਅਤੇ ਨੰਗਲ ਡੈਮ ਵਿਚੋਂ 2 ਨਹਿਰਾਂ ਕਢੀਆਂ ਗਈਆਂ ਹਨ। ਉਥੇ ਗੰਗੂਵਾਲ ਅਤੇ ਕੋਟਲਾ ਆਦਿ ਪ੍ਰਾਜੈਕਟ ਬਣੇ ਹਨ। ਸਾਰੇ ਸੂਬੇ ਨੂੰ ਉਥੋਂ ਪਾਣੀ ਜਾਂਦਾ ਹੈ। ਹਿਮਾਚਲ ਦੇ ਬਾਰਡਰ ਦੇ ਨਾਲ ਇਹ ਸਾਰਾ ਇਲਾਕਾ ਲਗਦਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਇਲਾਕੇ ਵਿਚੋਂ ਅਤੇ ਜਿਨ੍ਹਾਂ ਨਹਿਰਾਂ ਵਿਚੋਂ ਸਾਰੇ ਸੂਬੇ ਨੂੰ ਪਾਣੀ ਦਿਤਾ ਜਾ ਰਿਹਾ ਹੈ, ਉਨ੍ਹਾਂ ਨਹਿਰਾਂ ਵਿਚੋਂ ਇਸ ਗਰੀਬ ਅਤੇ ਪਛੜੇ ਇਲਾਕੇ ਨੂੰ ਪਾਣੀ ਨਹੀਂ ਦਿੱਤਾ ਜਾ ਸਕਦਾ? ਕੀ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਪਾਣੀ ਦੇਣ ਦੇ ਮਾਮਲੇ ਵਿਚ ਇਸ ਇਲਾਕੇ ਨੂੰ ਵੀ ਬਾਕੀ ਪੰਜਾਬ ਦੇ ਨਾਲ ਰਲਾਇਆ ਜਾਵੇਗਾ ਅਤੇ ਕੋਈ ਲਿਫਟ ਇਰੀਗੇਸ਼ਨ ਸਕੀਮ ਬਣਾ ਕੇ ਪਾਣੀ ਦਿੱਤਾ ਜਾਵੇਗਾ?

**ਮੰਤਰੀ** : ਉਹ ਅਸੀਂ ਦੇਖ ਰਹੇ ਹਾਂ। ਅਗਰ ਇਸ ਦੀ ਫਿਜ਼ੀਬਿਲਟੀ ਹੋਈ, ਪਾਣੀ ਹੋਇਆ ਔਰ ਫੰਡਜ਼ ਅਵੇਲੇਬਲ ਹੋਏ ਤਾਂ ਇਸ ਬਾਰੇ ਸੋਚਿਆ ਜਾ ਸਕਦਾ ਹੈ।

**ਡਾਕਟਰ ਹਰਬੰਸ ਲਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਡਾ ਜੋ ਦੇਸ਼ ਹੈ ਇਹ ਖੇਤੀ ਪ੍ਰਧਾਨ ਦੇਸ਼ ਹੈ ਜਿਸ ਦੇ ਵਿਚ ਸਾਡੀ ਪੰਜਾਬ ਸਟੇਟ ਦਾ ਸਭ ਤੋਂ ਵੱਡਾ ਰੋਲ ਹੈ। ਮੇਰੇ ਹਲਕੇ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦੇ ਅੰਦਰ ਬਹੁਤ ਸਾਰੇ ਐਸੇ ਇਰੀਗੇਸ਼ਨ ਦੇ ਟਿਊਬਵੈੱਲਜ਼ ਹਨ ਜੋ ਕਿ

[ਡਾਕਟਰ ਹਰਬੰਸ ਲਾਲ]

ਬੰਦ ਪਏ ਹਨ । ਕੀ ਸਰਕਾਰ ਦੀ ਕੋਈ ਅਜਿਹੀ ਸਕੀਮ ਹੈ ਤਾਂਕਿ ਉਹ ਟਿਊਬਵੈਲਜ਼ ਚਾਲੂ ਕੀਤੇ ਜਾ ਸਕਣ । ਮੇਰੇ ਇਲਾਕੇ ਦੇ ਕੋਲ ਦੀ ਐਸ.ਵਾਈ.ਐਲ. ਨਹਿਰ ਲਗਦੀ ਹੈ ਅਗਰ ਉਹ ਜਲਦੀ ਬਣ ਜਾਏ ਤਾਂ ਲੋਕਾਂ ਨੂੰ ਪਾਣੀ ਦਿੱਤਾ ਜਾ ਸਕਦਾ ਹੈ । 80% ਟਿਊਬਵੈਲਜ਼ ਬੰਦ ਪਏ ਹਨ ।

**ਸ਼੍ਰੀ ਸਪੀਕਰ** : ਤੁਸੀਂ ਇਸ ਬਾਰੇ ਵੱਖਰਾ ਸਵਾਲ ਪੁੱਛ ਸਕਦੇ ਹੋ । ਇਹ ਸਪਲੀਮੈਂਟਰੀ ਨਹੀਂ ਬਣਦੀ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਜੇਕਰ ਫੰਡਜ਼ ਵੀ ਅਵੇਲੇਬਲ ਨਾ ਹੋਏ ਅਤੇ ਪਾਣੀ ਵੀ ਅਵੇਲੇਬਲ ਨਾ ਹੋਇਆ ਤਾਂ ਕੀ ਕੀਤਾ ਜਾਵੇਗਾ ?

**Mr. Speaker** : It is not a supplementary. (At this stage Irrigation & Power Minister rose to speak)

**Mr. Speaker** : Brar Sahib, I have not allowed the supplementary. Now we come to the next Question. Sh. Sajwar Singh ji.

---

## ਰਾਜ ਵਿਚ ਸਥਾਨਕ ਸੰਸਥਾਵਾਂ ਦੇ ਕਰਮਚਾਰੀਆਂ ਦੀਆਂ ਸੇਵਾਵਾਂ ਦਾ ਪ੍ਰਾਂਤੀਕਰਣ

*396. **ਸ਼੍ਰੀ ਸਜਵਾਰ ਸਿੰਘ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਥਾਨਕ ਸੰਸਥਾਵਾਂ ਦੇ ਕਰਮਚਾਰੀਆਂ ਦੀਆਂ ਸੇਵਾਵਾਂ ਦਾ ਪ੍ਰਾਂਤੀਕਰਣ ਕੀਤਾ ਗਿਆ ਹੈ ; ਜੇਕਰ ਅਜਿਹਾ ਹੈ ਤਾਂ ਕਦੋਂ ਤੋਂ ;

(ਅ) ਕੀ ਸਥਾਨਕ ਸੰਸਥਾਵਾਂ ਵਿਚ ਕੰਮ ਕਰਨ ਵਾਲੇ ਅਧਿਕਾਰੀਆਂ/ਕਰਮਚਾਰੀਆਂ ਦੀਆਂ ਨਿਯੁਕਤੀਆਂ ਪ੍ਰਾਂਤੀਕ੍ਰਿਤ ਸੇਵਾਵਾਂ ਤੇ ਲਾਗੂ ਹੁੰਦੇ ਨਿਯਮਾਂ ਅਨੁਸਾਰ ਕੀਤੀਆਂ ਜਾਂਦੀਆਂ ਹਨ ?

**ਡਾਕਟਰ ਕੇਵਲ ਕ੍ਰਿਸ਼ਨ** : (ੳ) ਹਾਂ ਜੀ ! ਸਥਾਨਕ ਸਰਕਾਰ ਦੇ ਵੱਖ ਵੱਖ ਵਿੰਗ ਦੇ ਕਰਮਚਾਰੀਆਂ ਦੀਆਂ ਸੇਵਾਵਾਂ ਦਾ ਪ੍ਰਾਂਤੀਕਰਣ ਹੇਠ ਲਿਖੇ ਅਨੁਸਾਰ ਕੀਤਾ ਜਾ ਚੁੱਕਾ ਹੈ :—

| | | |
|---|---|---|
| (i) ਨਗਰ ਨਿਗਮ ਸੇਵਾਵਾਂ | (i) | 8-8-1978 |
| | (ii) | 11-6-1979 |
| | (iii) | 8-2-1980 |
| (ii) ਮਿਉਂਸਪਲ ਸੇਵਾਵਾਂ | (i) | 17-12-1975 |
| | (ii) | 6-4-1976 |
| | (iii) | 4-8-1976 |
| (iii) ਨਗਰ ਸੁਧਾਰ ਟਰਸਟ ਸੇਵਾਵਾਂ | | 29-3-1978 |

ਹਾਂ ਜੀ ।

**ਸ੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਸਥਾਨਕ ਸਰਕਾਰਾਂ ਦੇ ਵਿਚ ਪ੍ਰਾਂਤੀਕਰਣ ਕੀਤਾ ਗਿਆ ਹੈ ਲੇਕਿਨ ਕਰਮਚਾਰੀਆਂ ਅਤੇ ਅਧਿਕਾਰੀਆਂ ਦੀਆਂ ਸੇਵਾਵਾਂ ਅਜੇ ਤਕ ਪੱਕੇ ਤੌਰ ਤੇ ਨਹੀਂ ਕੀਤੀਆਂ ਗਈਆਂ । ਇਸ ਦੇ ਕੀ ਕਾਰਨ ਹਨ ਅਤੇ ਕੀ ਸਰਕਾਰ ਅਣਗਹਿਲੀ ਕਰਨ ਵਾਲੇ ਅਧਿਕਾਰੀਆਂ ਦੇ ਵਿਰੁੱਧ ਕਾਰਵਾਈ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ ਮਿਉਂਸੀਪਲ ਕਰਮਚਾਰੀਆਂ ਦੀਆਂ ਸੇਵਾਵਾਂ ਵੀ ਪੱਕਾ ਕਰਨ ਦਾ ਉਹੀ ਤਰੀਕਾ ਹੈ ਜਿਹੜਾ ਕਿ ਸਰਕਾਰੀ ਕਰਮਚਾਰੀਆਂ ਵਾਸਤੇ ਹੈ ਔਰ ਬਹੁਤ ਸਾਰੀਆਂ ਮਿਉਂਸਪਲ ਕਮੇਟੀਆਂ ਦੇ ਵਿਚ ਜਿਹੜੇ ਵਰਕ ਚਾਰਜਡ ਕਰਮਚਾਰੀ ਲੱਗੇ ਹੋਏ ਹਨ ਉਨ੍ਹਾਂ ਨੂੰ ਪੱਕਿਆਂ ਕੀਤਾ ਜਾ ਚੁੱਕਾ ਹੈ ਔਰ ਜਿਸ ਤਰਾਂ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਕਈ ਜਗ੍ਹਾ ਅਜਿਹਾ ਨਹੀਂ ਹੋਇਆ, ਅਗਰ ਇਹ ਸਾਡੇ ਧਿਆਨ ਵਿਚ ਲਿਆ ਦੇਣ ਤਾਂ ਅਸੀਂ ਜ਼ਰੂਰ ਉਨ੍ਹਾਂ ਕਰਮਚਾਰੀਆਂ ਨੂੰ ਸਰਕਾਰ ਦੇ ਨਿਯਮਾਂ ਅਨੁਸਾਰ, ਇਨਸਟਰਕਸ਼ਨ ਅਨੁਸਾਰ ਪੱਕਾ ਕਰਾਂਗੇ ।

**ਸ੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਦਾ ਬਹੁਤ ਬਹੁਤ ਧੰਨਵਾਦ ਮੰਤਰੀ ਜੀ ਨੇ ਕਿਹਾ ਹੈ ਕਿ ਇਨ੍ਹਾਂ ਦੇ ਨੋਟਿਸ ਵਿਚ ਜਿਹੜਾ ਨਹੀਂ ਆਇਆ, ਨੋਟਿਸ ਵਿਚ ਆਉਣ ਤੇ ਪੱਕਾ ਕਰ ਦਿੱਤਾ ਜਾਵੇਗਾ । ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਨਿਯਮਾਂ ਨੂੰ ਲਾਗੂ ਨਾ ਕਰਕੇ ਬਹੁਤ ਸਾਰੇ ਕਰਮਚਾਰੀਆਂ ਅਤੇ ਅਧਿਕਾਰੀਆਂ ਦੀਆਂ ਤਰੱਕੀਆਂ ਪਿਛਲੇ ਬਹੁਤ ਸਾਲਾਂ ਤੋਂ ਰੁਕੀਆਂ ਪਈਆਂ ਹਨ । ਕੀ ਸਰਕਾਰ ਇਨ੍ਹਾਂ ਕਰਮਚਾਰੀਆਂ ਨੂੰ ਉਨ੍ਹਾਂ ਦੀ ਬਣਦੀ ਮਿਤੀ ਤੋ ਬਣਦਾ ਪੂਰਾ ਪੂਰਾ ਲਾਭ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਲੋਕਲ ਬਾਡੀਜ਼ ਦੇ ਜਿਹੜੇ ਕਰਮਚਾਰੀ ਹਨ ਉਨ੍ਹਾਂ ਦੀ ਸੀਨੀਆਰਟੀ ਔਰ ਮੈਰਿਟ ਨੂੰ ਧਿਆਨ ਵਿਚ ਰਖਦੇ ਹੋਏ ਤਰੱਕੀ ਕੀਤੀ ਜਾਂਦੀ ਹੈ ਔਰ ਜੇ ਕੋਈ ਕਿਸੇ ਕੇਸ ਵਿਚ ਰੁਕ ਗਈ ਤਾਂ ਉਨ੍ਹਾਂ ਦੀ ਤਰੱਕੀ ਵੀ ਜਲਦੀ ਤੋਂ ਜਲਦੀ ਦੇ ਦਿੱਤੀ ਜਾਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਮਾਰਚ ਦੇ ਪਿਛਲੇ ਸੈਸ਼ਨ ਵਿਚ ਇਥੇ ਐਸ਼ੋਰੈਂਸ ਦਿੱਤੀ ਗਈ ਸੀ ਕਿ ਜਿਹੜੇ ਮਿਉਂਸਪਲ ਕਰਮਚਾਰੀ ਹਨ ਉਨ੍ਹਾਂ ਵਾਸਤੇ ਪੈਨਸ਼ਨ ਲਾਗੂ ਕੀਤੀ ਜਾਵੇਗੀ ਜਿਹੜੀ ਕਿ ਹਾਲੇ ਤੱਕ ਲਾਗੂ ਨਹੀ ਕੀਤੀ ਗਈ, ਇਸ ਦੀ ਡੀਲੇਅ ਦੇ ਕੀ ਕਾਰਨ ਹਨ ਔਰ ਇਹ ਸਕੀਮ ਕਦੋਂ ਤੱਕ ਲਾਗੂ ਕਰ ਦਿੱਤੀ ਜਾਵੇਗੀ ?

**Mr. Speaker** : It is not a supplementary, please.

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਮਿਉਂਸਪਲ ਕਮੇਟੀਆਂ ਵਿਚ ਕਰਮਚਾਰੀ ਪਾਰਟ-ਟਾਇਮ ਦੇ ਤੌਰ ਤੇ ਕੰਮ ਕਰਦੇ ਹਨ, ਉਨ੍ਹਾਂ ਦੀਆਂ ਤਨਖਾਹਾਂ ਬਹੁਤ ਘੱਟ ਹਨ ਤੇ ਉਨ੍ਹਾਂ ਦਾ ਗੁਜ਼ਾਰਾ ਮੁਸ਼ਕਲ ਹੁੰਦਾ ਹੈ । ਕੀ ਸਰਕਾਰ ਦਾ ਉਨ੍ਹਾਂ ਨੂੰ ਪੱਕੇ ਕਰਨ ਦਾ ਕੋਈ ਇਰਾਦਾ ਹੈ ? ਜੇਕਰ ਹੈ, ਤਾਂ ਉਹ ਕਦੋਂ ਤੱਕ ਪੱਕੇ ਕਰ ਦਿੱਤੇ ਜਾਣਗੇ, ਜੇਕਰ ਨਹੀਂ ਤਾਂ ਕਿਉਂ ਨਹੀ ?

**ਮੰਤਰੀ** : ਸਪੀਕਰ ਸਾਹਿਬ, ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਹੋ ਗਈਆਂ ਹਨ । ਇਹ ਜਿਹੜੇ ਪਾਰਟ-ਟਾਇਮ ਮੁਲਾਜ਼ਮ ਹਨ ਇਹ ਕੋਈ ਪ੍ਰਾਂਤੀਕਰਣ ਕੇਡਰ ਅਧੀਨ ਨਹੀਂ ਹੁੰਦੇ । ਇਹ ਮਿਉਂਸਪਲ ਕਮੇਟੀਆਂ ਫੈਸਲਾ ਕਰ ਸਕਦੀਆਂ ਹਨ ਕਿ ਉਨ੍ਹਾਂ ਨੇ ਪਾਰਟ ਟਾਈਮ ਮੁਲਾਜ਼ਮ ਰੱਖ ਕੇ ਕੰਮ ਚਲਾਉਣਾ ਹੈ ਜਾਂ ਕਿ ਰੈਗੂਲਰ ਕਰਮਚਾਰੀ ਰੱਖ ਕੇ । ਜੇਕਰ ਕੋਈ ਮਿਉਂਸਪਲ ਕਮੇਟੀ ਆਪਣੀ ਆਮਦਨ ਦੇ ਮੁਤਾਬਿਕ ਪਾਰਟ-ਟਾਇਮ ਮੁਲਾਜ਼ਮ ਰੱਖਣਾ ਚਾਹੇ ਤਾਂ ਉਸ ਨੂੰ ਪੂਰਾ ਅਧਿਕਾਰ ਹੈ ਕਿ ਉਹ ਪਾਰਟ-ਟਾਇਮ ਮੁਲਾਜ਼ਮ ਰੱਖ ਲਵੇ ਜੇਕਰ ਉਹ ਰੈਗੂਲਰ ਮੁਲਾਜ਼ਮ ਰੱਖਣਾ ਚਾਹੇ ਤਾਂ ਉਹ ਅਜਿਹਾ ਵੀ ਕਰ ਸਕਦੀ ਹੈ । ਕਮੇਟੀਆਂ ਕਰਮਚਾਰੀਆਂ ਨੂੰ ਆਪਣੀ ਮਰਜ਼ੀ ਦੇ ਮੁਤਾਬਿਕ ਰੱਖ ਸਕਦੀਆਂ ਹਨ ।

---

**ਰਾਜ ਵਿਚ ਮਿਉਂਸਪਲ ਕਮੇਟੀਆਂ ਅਤੇ ਇੰਪਰੂਵਮੈਂਟ ਟਰੱਸਟਾਂ ਦਾ ਵਰਗੀਕਰਣ**

*397. **ਸ੍ਰੀ ਸਜਵਾਰ ਸਿੰਘ** : ਕਿ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਰਾਜ ਵਿਚ ਮਿਉਂਸਪਲ ਕਮੇਟੀਆਂ ਅਤੇ ਇੰਪਰੂਵਮੈਂਟ ਟਰੱਸਟਾਂ ਦੀ ਵੱਖ ਵੱਖ ਕੁੱਲ ਗਿਣਤੀ ਕਿੰਨੀ ਹੈ ।

(ਅ) ਕੀ ਉਕਤ ਕਮੇਟੀਆਂ/ਟਰੱਸਟਾਂ ਦਾ ਕੋਈ ਵਰਗੀਕਰਣ ਕੀਤਾ ਗਿਆ ਹੈ, ਜੇਕਰ ਅਜਿਹਾ ਹੈ, ਤਾਂ ਹਰ ਇਕ ਕਮੇਟੀ/ਟਰੱਸਟ ਦਾ ਦਰਜਾ ਕੀ ਹੈ ?

**ਡਾ. ਕੇਵਲ ਕ੍ਰਿਸ਼ਨ** : (ੳ) ਰਾਜ ਵਿਚ 3 ਨਗਰ ਨਿਗਮ, 95 ਨਗਰਪਾਲਿਕਾਵਾਂ 11 ਨੋਟੀਫਾਈਡ ਏਰੀਆ ਕਮੇਟੀਆਂ ਅਤੇ 21 ਨਗਰ ਸੁਧਾਰ ਟਰੱਸਟ ਹਨ ।

(ਅ) ਹਾਂ ਜੀ । ਨਗਰਪਾਲਿਕਾਵਾਂ/ਨਗਰ ਸੁਧਾਰ ਟਰੱਸਟਾਂ ਦੀ ਕਲਾਸੀਫਿਕੇਸ਼ਨ ਨੱਥੀ ਕੀਤੀ ਸਟੇਟਮੈਂਟ ਵਿਚ ਹੈ ।

**STATEMENT**

**List of Municipal Corporations and Municipal Committees**

**Municipal Corporations**

1. Amritsar
2. Ludhiana
3. Jalandhar

**Municipal Committees Class-I (25)**

1. Patiala
2. Nabha
3. Rajpura
4. Gobindgarh
5. Sangrur
6. Malerkotla
7. Barnala
8. Hoshiarpur
9. Khanna
10. Jagraon
11. Ferozepur
12. Abohar
13. Fazilka
14. Faridkot
15. Kotkapura
16. Moga
17. Muktsar
18. Malout
19. Bhatinda
20. Mansa
21. Gurdaspur
22. Batala
23. Pathankot
24. Kapurthala
25. Phagwara

**Municipal Committees Class-II (39)**

1. Samana
2. Sirhand
3. Bassi Pathana
4. Sunam
5. Ahmedgarh
6. Dhuri
7. Nakodar
8. Nawanshar
9. Banga
10. Phillaur
11. Nurmehal
12. Dasuya
13. Urmur Tanda
14. Mukerian
15. Garhshankar
16. Doraha
17. Raikot
18. Samrala
19. Ropar
20. Morinda
21. Kharar
22. Kurali
23. Guru Harsahai
24. Jalalabad
25. Zira
26. Jaito
27. Giddrbaha
28. Bhucho Mandi
29. Guniana
30. Rama Mandi
31. Maur
32. Rampura Phool
33. Budhlada
34. Jandiala
35. Patti
36. Tarn Taran
37. Dhariwal
38. Dina Nagar
39. Sultanpur Lodhi

**Municipal Committees Class-III (31)**

1. Sangrur
2. Dera Bassi
3. Banur
4. Longowal
5. Bhawanigarh
6. Lehragaga
7. Dhanaula
8. Tapa
9. Bhadaur
10 Kartarpur
11. Alawalpur
12. Adampur
13. Rahon
14. Garhdiwala
15. Sham Churasi
16. Hariana
17. Payal
18. Anandpur Sahib
19. Talwandi Bhai
20. Dharamkot
21. Sangat
22. Kotfateh
23. Bareta
24. Majitha
25. Ramdas
26. Qadian
27. Dera Baba Nanak
28. Sri Hargobindpur
29. Amloh
30. Fatehgarh Churian
31. Sujanpur

[Minister for Finance]

**List of Notified Area Committees**

1. Patran
2. Goraya
3. Shahkot
4. Machhiwara
5. Mullanpur Dakha
6. Nangal Township
7. S.A.S. Nagar (Mohali)
8. Rayya
9. Ajnala
10. Naya Nangal
11. Baghapurana

**List of Improvement Trusts in the State of Punjab Class-wise**

| Sr. No. | Name of the Trust |
|---|---|
| | Class-I |
| 1. | Amritsar |
| 2. | Ludhiana |
| 3. | Jalandhar |
| 4. | Pathankot |
| 5. | Patiala |
| | Class-II |
| 6. | Hoshiarpur |
| 7. | Moga |
| 8. | Bhatinda |
| | Class-III |
| 9. | Batala |
| 10. | Phagwara |
| 11. | Nabha |
| 12. | Abohar |
| 13. | Kotkapura |
| 14. | Khanna |
| 15. | Sangrur |
| 16. | Barnala |
| 17. | Gurdaspur |
| 18. | Kapurthala |
| 19. | Faridkot |
| 20. | Ropar |
| 21. | Malerkotla |

**ਸ਼੍ਰੀ ਸਰਵਾਰ ਸਿੰਘ** : ਸਪੀਕਰ ਸਾਹਿਬ ਜਿਹੜੇ ਇੰਪਰੂਵਮੈਂਟ ਟਰੱਸਟ ਜਾਂ ਮਿਊਂਸਪਲ ਕਮੇਟੀਆਂ ਦਰਜਾ-1 ਹਨ ਉਥੇ ਦਰਜਾ 3 ਅਧਿਕਾਰੀ ਨਿਯੁਕਤ ਕੀਤੇ ਹੋਏ ਹਨ। ਇਹ ਕੀ ਕਾਰਨ ਹੈ ਕਿ ਉਥੇ ਦਰਜਾ 1 ਅਧਿਕਾਰੀ ਕਿਉਂ ਨਹੀਂ ਲਗਾਏ ਜਾਂਦੇ ?

**ਮੰਤਰੀ** : ਸਪੀਕਰ ਸਾਹਿਬ, ਅਸੂਲੀ ਤੌਰ ਤੇ ਇਹ ਠੀਕ ਹੈ ਕਿ ਦਰਜਾ-1 ਕਮੇਟੀਆਂ ਜਾਂ ਟਰੱਸਟਾਂ ਵਿਚ ਦਰਜਾ-1 ਅਧਿਕਾਰੀ ਹੀ ਲਗਾਏ ਜਾਣੇ ਚਾਹੀਦੇ ਹਨ। ਲੇਕਿਨ ਕਈ ਵਾਰੀ ਜ਼ਰੂਰਤ ਨੂੰ ਮੁੱਖ ਰੱਖ ਕੇ ਟਰੱਸਟਾਂ ਅਤੇ ਮਿਊਂਸਪਲ ਕਮੇਟੀਆਂ ਦੀ ਬਿਹਤਰੀ ਦਾ ਅਤੇ ਲੋਕ ਹਿੱਤ ਨੂੰ ਧਿਆਨ ਵਿੱਚ ਰੱਖਦੇ ਹੋਏ ਐਸਾ ਕਰਨਾ ਪੈਂਦਾ ਹੈ ਔਰ ਕੀਤਾ ਜਾਂਦਾ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਉਨ੍ਹਾਂ ਨੇ ਦੱਸਿਆ ਹੈ ਕਿ 95 ਮਿਊਂਸਪਲ ਕਮੇਟੀਆਂ ਹਨ ਅਤੇ 11 ਨੋਟੀਫਾਈਡ ਏਰੀਆ ਕਮੇਟੀਆਂ ਹਨ। ਮਗਰ ਜਦੋਂ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਹੋ ਗਈਆਂ ਹਨ ਤਾਂ ਇਹ ਨੋਟੀਫਾਈਡ ਏਰੀਆ ਕਮੇਟੀਆਂ ਦੀਆਂ ਕਦੋਂ ਤੱਕ ਕਰਵਾ ਦਿੱਤੀਆਂ ਜਾਣਗੀਆਂ ਅਤੇ ਇਨ੍ਹਾਂ ਨੂੰ ਮੁੜ ਕਦੋਂ ਸੁਰਜੀਤ ਕੀਤਾ ਜਾਵੇਗਾ ?

**ਮੰਤਰੀ** : ਜਦੋਂ ਉਹ ਨੋਟੀਫਾਈਡ ਏਰੀਆ ਕਮੇਟੀਆਂ ਇਸ ਗੱਲ ਦੇ ਯੋਗ ਹੋ ਜਾਣਗੀਆਂ ਕਿ ਉਨ੍ਹਾਂ ਦੀ ਆਮਦਨ ਔਛੀ ਹੋ ਜਾਵੇ ਅਤੇ ਪਾਪੂਲੇਸ਼ਨ ਇਸ ਦੇ ਮੁਤਾਬਿਕ ਹੋ ਜਾਵੇ ਤਾਂ ਉਨ੍ਹਾਂ ਨੋਟੀਫਾਈਡ ਏਰੀਆ ਕਮੇਟੀਆਂ ਨੂੰ ਮਿਊਂਸਪਲ ਕਮੇਟੀਆਂ ਵਿਚ ਬਦਲ ਦਿੱਤਾ ਜਾਵੇਗਾ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹਾਂਗੀ ਕਿ ਪਿੱਛੇ ਜਿਹੇ 7 ਇੰਪਰੂਵਮੈਂਟ ਟਰੱਸਟ ਖਤਮ ਕਰ ਦੇਣ ਦਾ ਫੈਸਲਾ ਹੋਇਆ ਸੀ। ਕੀ ਕਈ ਹੋਰ ਵੀ ਇੰਪਰੂਵਮੈਂਟ ਟਰੱਸਟ ਸਰਕਾਰ ਖਤਮ ਕਰਨ ਦਾ ਵਿਚਾਰ ਰੱਖਦੀ ਹੈ ਕਿਉਂਕਿ ਇਸ ਅਦਾਰੇ ਦੀ ਕੋਈ ਲੋੜ ਨਹੀਂ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ 7 ਇੰਪਰੂਵਮੈਂਟ ਟਰੱਸਟ ਦਾ ਕੰਮ ਖਤਮ ਕਰ ਦਿੱਤਾ ਗਿਆ ਹੈ। ਅਗਰ ਕੋਈ ਹੋਰ ਮਹਿਸੂਸ ਕੀਤਾ ਗਿਆ ਹੈ ਕਿ ਉਨ੍ਹਾਂ ਦੀ ਆਮਦਨ ਔਰ ਉਨ੍ਹਾਂ ਦੀਆਂ ਜਿਹੜੀਆਂ ਸਕੀਮਾਂ ਹਨ ਉਹ ਚੰਗੀ ਤਰ੍ਹਾਂ ਨੇਪਰੇ ਚੜ੍ਹਨ ਦੀ ਆਸ ਨਹੀਂ ਹੈ, ਉਹ ਟਰੱਸਟ ਵੀ ਬੰਦ ਕੀਤੇ ਜਾ ਸਕਦੇ ਹਨ। ਇਹ ਸਵਾਲ ਵਿਚਾਰ ਅਧੀਨ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** : ਮੰਤਰੀ ਜੀ ਨੇ ਕਿਹਾ ਹੈ ਕਿ ਜਿਹੜੀਆਂ ਨੋਟੀਫਾਈਡ ਏਰੀਆ ਕਮੇਟੀਆਂ ਦੀ ਆਮਦਨ ਇਲੈਕਟਿਡ ਮਿਊਂਸਪਲ ਕਮੇਟੀਆਂ ਦੇ ਬਰਾਬਰ ਹੋ ਜਾਵੇਗੀ those Notified Area Committees will be converted into regular Municipal Committees, ਨੰਗਲ, ਨੋਟੀਫਾਈਡ ਏਰੀਆ ਕਮੇਟੀ ਹੈ, ਉਸਦੀ ਆਮਦਨ ਬਹੁਤ ਸਾਰੀਆਂ ਇਲੈਕਟਿਡ ਮਿਊਂਸਪਲ ਕਮੇਟੀਆਂ ਦੇ ਮੁਕਾਬਲੇ ਕਾਫੀ ਜ਼ਿਆਦਾ ਹੈ। ਇਸੇ ਤਰ੍ਹਾਂ ਨਯਾ ਨੰਗਲ ਤੇ ਗੁਰਾਇਆ ਨੋਟੀਫਾਈਡ ਏਰੀਆ ਕਮੇਟੀ ਹੈ। ਕੀ ਮੰਤਰੀ

[ਸ਼੍ਰੀ ਮਦਨ ਮੋਹਨ ਮਿੱਤਲ]

ਜੀ ਭਰੋਸਾ ਦਿਵਾਉਣਗੇ ਕਿ ਜਿਨ੍ਹਾਂ ਨੋਟੀਫਾਈਡ ਏਰੀਆਂ ਕਮੇਟੀਆਂ ਦੀ ਆਲਰੇਡੀ ਇਨਕਮ ਇਲੈਕਟਿਡ ਮਿਉਂਸਪਲ ਕਮੇਟੀਆਂ ਨਾਲੋਂ ਜ਼ਿਆਦਾ ਹੈ ਉਨ੍ਹਾਂ ਨੂੰ ਕਦੋਂ ਤੱਕ ਕਨਵਰਟ ਕਰ ਦਿੱਤਾ ਜਾਵੇਗਾ ?

**ਮੰਤਰੀ** : ਨੋਟੀਫਾਈਡ ਏਰੀਆ ਕਮੇਟੀਆਂ ਨੂੰ ਸੁਰਜੀਤ ਕਰਨ ਦਾ ਸਵਾਲ ਮੈਥੋਂ ਪੁੱਛਿਆ ਗਿਆ ਸੀ ਕਿ ਕਦੋਂ ਤੱਕ ਕਰ ਦਿੱਤੀਆਂ ਜਾਣਗੀਆਂ ? 26 ਜਨਵਰੀ, 1993 ਤੱਕ ਸੁਰਜੀਤ ਕਰ ਦਿੱਤੀਆਂ ਜਾਣਗੀਆਂ । ਮੈਂਬਰਜ਼ ਔਰ ਅਧਿਕਾਰੀ ਨੌਮੀਨੇਟ ਕਰ ਦਿਤੇ ਜਾਣਗੇ । ਇਸ ਦੇ ਬਾਅਦ ਇਲੈਕਟਿਡ ਕਮੇਟੀਆਂ ਬਣਾਉਣ ਬਾਰੇ ਵਿਚਾਰ ਕਰਾਂਗੇ ਔਰ 31-3-93 ਤੱਕ ਨੋਟੀਫਾਈ ਕਰ ਦਿਆਂਗੇ ।

---

## ਬਾਸਮਤੀ ਚੌਲਾਂ ਦੀ ਉਪਜ

*375. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਕਪੂਰਥਲਾ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਅਤੇ ਜ਼ਿਲਾ ਅੰਮ੍ਰਿਤਸਰ ਦੇ ਕੁਝ ਹਿੱਸਿਆਂ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਦੀ ਸਬ-ਤਹਿਸੀਲ ਟਾਂਡਾ ਵਿਚ ਬਾਸਮਤੀ ਚੌਲਾਂ ਦੀ ਪੈਦਾਵਾਰ ਬੰਦ ਕਰ ਦਿੱਤੀ ਗਈ ਹੈ ;

(ਅ) ਜੇਕਰ ਉਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ ਤਾਂ ਇਸ ਦੇ ਕਾਰਨ ਕੀ ਹਨ ਅਤੇ ਸਰਕਾਰ ਦੁਆਰਾ ਇਸ ਸਬੰਧੀ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ** : (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ਼੍ਰੀ ਸਪੀਕਰ** : ਮੁਲਤਾਨੀ ਜੀ, ਸਪਲੀਮੈਂਟਰੀ ਪੁੱਛੋ ?

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰ ਯੋਗ ਮੰਤਰੀ ਜੀ ਨੂੰ ਇਹ ਦੱਸਣਾ ਚਾਹੁੰਦਾ ਹਾਂ . . ।

(ਕੁਝ ਆਵਾਜ਼ਾਂ : ਦੱਸਣਾ ਨਹੀਂ ਪੁਛਣਾ)

ਦੱਸਣਾ ਵੀ ਅਤੇ ਪੁੱਛਣਾ ਵੀ ਚਾਹੁੰਦਾ ਹਾਂ ਕਿ ਇਸ ਸਦਨ ਵਿਚ ਸਰਦਾਰ ਗੁਰਮੇਲ ਸਿੰਘ ਸੁਲਤਾਨਪੁਰ ਤੋਂ ਸਰਦਾਰ ਗੁਲਜ਼ਾਰ ਸਿੰਘ ਜੀ ਕਪੂਰਥਲਾ ਤੋਂ ਅਤੇ ਮੈਂ ਭੁਲੱਥ ਤੋਂ ਜਿੱਤ ਕੇ ਆਏ ਹਾਂ । ਪਿਛਲੇ ਤਿੰਨ ਚਾਰ ਸਾਲਾਂ ਤੋਂ ਇਕ ਦਾਣਾ ਵੀ ਬਾਸਮਤੀ ਝੋਨੇ ਦਾ ਜ਼ਿਲ੍ਹਾ ਕਪੂਰਥਲਾ ਵਿਚ ਨਹੀਂ ਹੋਇਆ ? ਮੈਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਸ ਇਲਾਕੇ ਵਿਚ ਬਾਸਮਤੀ ਝੋਨੇ ਦੇ ਉਤਪਾਦਨ ਲਈ ਜੋ ਕੋਈ ਉਪਰਾਲੇ ਕੀਤੇ ਜਾ ਰਹੇ ਹਨ ? ਅਤੇ ਕਦੋਂ ਤੋਂ ਇਥੇ ਬਾਸਮਤੀ ਝੋਨੇ ਦਾ ਉਤਪਾਦਨ ਸ਼ੁਰੂ ਕੀਤਾ ਜਾਵੇਗਾ ?

ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਜਰੀਏ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਅੰਮ੍ਰਿਤਸਰ, ਕਪੂਰਥਲਾ, ਫਿਰੋਜ਼ਪੁਰ ਅਤੇ ਹੁਸ਼ਿਆਰਪੁਰ, ਜ਼ਿਲ੍ਹਿਆਂ ਬਾਰੇ ਸਵਾਲ ਕੀਤਾ ਹੈ, ਜਿੱਥੋਂ ਫਸਲ ਘਟੀ ਹੈ। ਅੰਮ੍ਰਿਤਸਰ ਦਾ 93,860 ਪਹਿਲਾਂ ਸੀ ਹੁਣ 1,30,910 ਹੈ, ਇਸੇ ਤਰ੍ਹਾਂ ਕਪੂਰਥਲਾ ਦਾ 27,017 ਸੀ ਹੁਣ 74,000 ਹੈ, ਫਿਰੋਜ਼ਪੁਰ ਦਾ ਪਹਿਲਾਂ 34,056 ਸੀ ਹੁਣ 37,005 ਹੈ, ਹੁਸ਼ਿਆਰਪੁਰ ਦਾ ਪਹਿਲਾ 18,031 ਸੀ ਹੁਣ 29,640 ਹੈ, ਇਹ ਰਕਬਾ ਘਟਿਆ ਨਹੀਂ, ਵਧਿਆ ਹੈ।

**ਸ੍ਰੀ ਸਪੀਕਰ** : ਮੁਲਤਾਨੀ ਜੀ, ਤੁਹਾਡਾ ਸਵਾਲ ਕੀ ਹੈ ?

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਇਹ ਜਿਹੜਾ ਅੰਮ੍ਰਿਤਸਰ, ਹੁਸ਼ਿਆਰਪੁਰ ਅਤੇ ਫਿਰੋਜ਼ਪੁਰ ਹੈ। ਉਥੇ ਜੋ ਵੀ ਬਾਸਮਤੀ ਦੀ ਫਸਲ ਹੁੰਦੀ ਹੈ, ਉਹ ਕਿਉਂਕਿ ਕਪੂਰਥਲਾ ਵਿਖੇ ਸੈਲਰ ਮਾਰਕੀਟ ਬਹੁਤ ਜ਼ਿਆਦਾ ਹੈ, ਇਸ ਲਈ ਕਪੂਰਥਲਾ ਵਿਖੇ ਵਿਕਣ ਲਈ ਆਉਂਦੀ ਹੈ ਪਰ ਮੈਂ ਪ੍ਰਾਪਰ ਕਪੂਰਥਲੇ ਦੇ ਏਰੀਏ ਬਾਰੇ ਕਹਿੰਦਾ ਹਾਂ ਕਿ ਉਥੇ ਬਾਸਮਤੀ ਕਿਉਂ ਪੈਦਾ ਨਹੀਂ ਕੀਤੀ ਜਾਂਦੀ। ਉਥੇ ਇਕ ਦਾਣਾ ਵੀ ਪੈਦਾ ਨਹੀਂ ਹੁੰਦਾ ?

**ਸ੍ਰੀ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਬਣਦੀ।

**ਮੰਤਰੀ** : ਸਪੀਕਰ ਸਾਹਿਬ,......

**ਸ੍ਰੀ ਸਪੀਕਰ** : ਸਰਦਾਰ ਦਿਲਬਾਗ ਸਿੰਘ, ਮੈਂ ਅਲਾਓ ਹੀ ਨਹੀਂ ਕੀਤਾ। ਇਹ ਕੋਈ ਸਪਲੀਮੈਂਟਰੀ ਨਹੀਂ ਬਣਦੀ।

ਅਗਲਾ ਸਵਾਲ। ਡਾਕਟਰ ਰਮੇਸ਼ ਦੱਤ ਸ਼ਰਮਾ ਜੀ।

---

**ਬਲਾਕ ਨੂਰਪੁਰ ਬੇਦੀ, ਤਹਿਸੀਲ ਅਨੰਦਪੁਰ ਸਾਹਿਬ ਵਿਚ ਅਨਪੜ੍ਹ ਵਿਅਕਤੀਆਂ ਨੂੰ ਰਾਸ਼ਨ ਡੀਪੂ ਅਲਾਟ ਕਰਨਾ**

*417. **ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਖੁਰਾਕ ਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਤਹਿਸੀਲ ਅਨੰਦਪੁਰ ਸਾਹਿਬ ਦੇ ਨੂਰਪੁਰ ਬੇਦੀ ਬਲਾਕ ਵਿਚ ਰਾਸ਼ਨ ਡੀਪੂਆਂ ਦੀ ਗਿਣਤੀ ਕਿੰਨੀ ਹੈ, ਜਿਹੜੇ ਸਬੰਧਤ ਗਰਾਮ ਪੰਚਾਇਤਾਂ ਦੀ ਮਨਜ਼ੂਰੀ ਤੋਂ ਬਿਨਾਂ ਅਨਪੜ੍ਹ ਵਿਅਕਤੀਆਂ ਨੂੰ ਅਲਾਟ ਕੀਤੇ ਗਏ ਹਨ;

(ਅ) ਕੀ ਲੋਕਾਂ ਦੀਆਂ ਸ਼ਿਕਾਇਤਾਂ ਤੇ ਵਿਭਾਗੀ ਜਾਂਚ ਪੜਤਾਲ ਤੋਂ ਬਾਅਦ 1988 ਤੋਂ ਉਪਰੋਕਤ ਭਾਗ (ੳ) ਵਿਚ ਵਰਣਿਤ ਕਿਸੇ ਡੀਪੂ ਨੂੰ ਜ਼ਰੂਰੀ ਵਸਤੂਆਂ ਦੀ ਸਪਲਾਈ ਬੰਦ ਕੀਤੀ ਗਈ ਸੀ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਡੀਪੂ ਹੋਲਡਰਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ ?

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :

(ੳ) ਸ੍ਰੀ ਹੰਸ ਰਾਜ ਪੁਤਰ ਸ੍ਰੀ ਅਮੀਂ ਚੰਦ ਨਾਂ ਦਾ ਕੇਵਲ ਇਕ ਹੀ ਵਿਅਕਤੀ ਹੈ ਜਿਹੜਾ ਕਿ ਗੁਰਮੁੱਖੀ ਵਿਚ ਦਸਤਖਤ ਕਰ ਸਕਦਾ ਹੈ । ਪਰੰਤੂ ਇਸ ਤੋਂ ਇਲਾਵਾ ਨਾ ਹੀ ਉਹ ਪੜ੍ਹ ਸਕਦਾ ਹੈ ਅਤੇ ਨਾ ਹੀ ਲਿਖ ਸਕਦਾ ਹੈ, ਜਿਸ ਨੂੰ ਕਿ ਨੂਰਪੁਰ ਬੇਦੀ ਬਲਾਕ, ਤਹਿਸੀਲ ਅਨੰਦਪੁਰ ਸਾਹਿਬ ਵਿਚ ਰਾਸ਼ਨ ਡੀਪੂ ਅਲਾਟ ਕੀਤਾ ਗਿਆ ਹੈ ।

(ਅ) ਮਿਤੀ 12-9-1991 ਨੂੰ ਇਸ ਡੀਪੂ ਤੋਂ ਕੰਟਰੋਲ ਦੀ ਜ਼ਰੂਰੀ ਵਸਤਾਂ ਦੀ ਸਪ-ਲਾਈ ਮੁਅੱਤਲ ਕੀਤੀ ਗਈ ਕਿਉਂਕਿ ਖੁਰਾਕ ਤੇ ਸਪਲਾਈਜ਼ ਵਿਭਾਗ ਦੇ ਖੇਤਰੀ ਅਮਲੇ ਦੁਆਰਾ ਪੜਤਾਲ ਕਰਨ ਤੇ ਡੀਪੂ ਹੋਲਡਰ ਵਲੋਂ ਰਿਕਾਰਡ ਪੇਸ਼ ਨਹੀਂ ਕੀਤਾ ਗਿਆ ਅਤੇ ਜਾਣ-ਬੁਝ ਕੇ ਆਪਣੇ ਨਜ਼ਦੀਕੀ ਰਿਸ਼ਤੇਦਾਰ ਦੀ ਬਿਮਾਰੀ ਦਾ ਬਹਾਨਾ ਲਗਾ ਕੇ ਡੀਪੂ ਬੰਦ ਰਖਿਆ ।

(ੲ) ਮਿਤੀ 1-1-1992 ਨੂੰ ਇਸ ਡੀਪੂ ਦੀ ਸਪਲਾਈ ਬਹਾਲ ਕਰਦੇ ਹੋਏ ਉਸ ਦੀ ਪੂਰੀ ਜ਼ਮਾਨਤ ਜੋ 200/- ਰੁਪਏ ਸੀ, ਜ਼ਬਤ ਕਰ ਲਈ ਗਈ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਉਹ ਅਧੂਰਾ ਹੈ । ਇਥੇ ਅਨਪੜ੍ਹ ਔਰਤ ਦਾ ਸਵਾਲ ਕੀਤਾ ਗਿਆ ਹੈ ਜਦ ਕਿ ਨਿਯਮਾਂ ਮੁਤਾਬਿਕ ਪੰਚਾਇਤ ਦੇ ਰੇਜ਼ੂਲਿਊਸ਼ਨ ਤੋਂ ਬਿਨਾਂ ਡੀਪੂ ਨਹੀਂ ਦਿੱਤਾ ਜਾ ਸਕਦਾ । ਨੰਬਰ ਦੋ, ਇਹ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਉਹ ਗੁਰਮੁਖੀ ਵਿਚ ਦਸਤਖਤ ਕਰ ਸਕਦਾ ਹੈ ਜੋ ਕਿ ਬਿਲਕੁਲ ਗਲਤ ਹੈ ਅਤੇ ਤੀਜੀ ਗੱਲ ਜਿਹੜੀ ਦਫਤਰ ਵਲੋਂ ਇਨਫਰਮੇਸ਼ਨ ਦਿੱਤੀ ਗਈ ਹੈ ਕਿ ਬਕਾਇਦਾ ਇਨਕੁਆਇਰੀ ਹੋਈ ਹੈ ਅਤੇ 615 ਤੋਂ ਵੱਧ ਕਾਰਡ ਫੜੇ ਗਏ ਹਨ, ਉਨ੍ਹਾਂ ਨੂੰ ਤਾਂ ਰਿਕਾਰਡ ਹੀ ਨਹੀਂ ਦਿੱਤਾ ਗਿਆ । ਇਹ ਗਲਤ ਹੈ । ਐਹ ਫਿਰ ਸਿਰਫ 200/- ਰੁਪਏ ਦੇ ਕੇ ਡੀਪੂ ਬਹਾਲ ਕੀਤਾ ਗਿਆ । ਕੀ ਸਰਕਾਰ ਦੀ ਪਾਲਿਸੀ ਹੈ ਕਿ ਕਿਸੇ ਅਨਪੜ੍ਹ ਨੂੰ ਪੜ੍ਹੇ ਲਿਖੇ ਦੇ ਮੁਕਾਬਲੇ ਵਿਚ ਬਿਨਾਂ ਪੰਚਾਇਤ ਦੀ ਰਿਕਮੈਂਡੇਸ਼ਨ ਦੇ ਡੀਪੂ ਦਿੱਤਾ ਜਾਵੇ ਔਰ ਇਤਨੇ ਵਡੇ ਐਲੀਗੇਸ਼ਨ ਹੋਣ ਦੇ ਬਾਅਦ ਵੀ ਸਿਰਫ 200/- ਰੁਪਏ ਜੁਰਮਾਨਾ ਕਰਕੇ ਡੀਪੂ ਬਹਾਲ ਕਰ ਦਿੱਤਾ ਜਾਵੇ । ਕੀ ਸਰਕਾਰ ਦੱਸੇਗੀ ਕਿ ਇਸ ਡੀਪੂ ਹੋਲਡਰ ਨੂੰ ਵਿਸ਼ੇਸ਼ ਰਿਆਇਤ ਕਿਉਂ ਦਿੱਤੀ ਗਈ ।

ਮੰਤਰੀ : ਸਪੀਕਰ ਸਾਹਿਬ ਇਹ ਬੜੀ ਪੁਰਾਣੀ ਗੱਲ ਹੈ, 1986 ਦੀ ਗੱਲ ਹੈ, ਤਰ੍ਹਾਂ ਤਰ੍ਹਾਂ ਦੇ ਸਮੇਂ ਦੇ ਮੁਤਾਬਿਕ ਪਾਲਿਸਿਜ਼ ਬਦਲਦੀਆਂ ਰਹਿੰਦੀਆਂ ਹਨ । ਉਸ ਵੇਲੇ ਸਿਕਿਉਰਿਟੀ ਦੀ ਫੀਸ 200/- ਰੁਪਏ ਹੀ ਹੁੰਦੀ ਸੀ । ਜੋ ਮੈਂਬਰ ਸਾਹਿਬ ਨੇ ਕਿਹਾ ਹੈ, ਉਸ ਦੇ ਲਈ ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦੀ ਹਾਂ ਕਿ ਇਹ ਡੀਪੂ ਸਿਰਫ ਇਕ ਪਿੰਡ ਲਈ ਨਹੀਂ ਸੀ ਸਗੋਂ ਇਸ ਦੇ ਨਾਲ ਦੋ ਹੋਰ ਪਿੰਡ ਅਟੈਚ ਕੀਤੇ ਗਏ ਸਨ । ਇਸ ਡੀਪੂ ਰਾਹੀਂ ਤਿੰਨ ਪਿੰਡਾਂ ਨੂੰ ਰਾਸ਼ਨ ਸਪਲਾਈ ਕੀਤਾ ਜਾਂਦਾ ਹੈ । ਜਿਵੇਂ ਮੈਂ

ਪਹਿਲਾਂ ਕਿਹਾ ਹੈ ਕਿ ਇਹ ਪੁਰਾਣੀ ਗੱਲ ਹੈ ਔਰ ਇਹ ਝਗੜਾ ਇਸ ਤਰ੍ਹਾਂ ਲਗਦਾ ਹੈ ਕਿ ਸ਼ਾਇਦ ਮਾਨਯੋਗ ਮੈਂਬਰ ਉਸ ਨੂਰਪੁਰ ਪਿੰਡ ਦੇ ਸਰਪੰਚ ਸਨ। ਇਸ ਦੇ ਨਾਲ ਦੇ ਪਿੰਡ ਹੋਰ ਵੀ ਸਨ। ਜਿਸ ਤਰੀਕੇ ਇਹ ਤਿੰਨ ਪਿੰਡਾਂ ਨੂੰ ਡੀਪੂ ਲਗਦਾ ਸੀ। ਮਜਾਰਿਟੀ ਯਾਨੀ 2 ਪਿੰਡਾਂ ਨੇ ਇਹ ਰਿਕਮੈਂਡ ਕੀਤਾ ਸੀ ਅਤੇ ਇਕ ਪਿੰਡ ਜਿਹੜਾ ਨੂਰਪੁਰ ਹੈ ਉਥੇ ਦੇ ਸਰਪੰਚ ਨੇ ਰਿਕਮੈਂਡ ਨਹੀਂ ਸੀ ਕੀਤਾ, ਇਕ ਪੰਚ ਅਤੇ ਕੁਝ ਹੋਰ ਬੰਦਿਆਂ ਨੇ ਇਸ ਨੂੰ ਰਿਕਮੈਂਡ ਕੀਤਾ ਸੀ। ਪਾਲਿਸੀ ਦੇ ਮੁਤਾਬਿਕ ਪਹਿਲਾਂ ਸਰਪੰਚ ਤੋਂ ਜਾਂ ਮੈਜਾਰਿਟੀ ਤੋਂ ਰਿਕਮੈਂਡ ਹੁੰਦਾ ਹੈ। ਉਸ ਤੋਂ ਬਾਅਦ ਬੀ.ਡੀ.ਪੀ.ਓ. ਦੀ ਰਿਕਮੈਂਡੇਸ਼ਨ ਹੁੰਦੀ ਹੈ ਔਰ ਉਨ੍ਹਾਂ ਨੇ ਵੀ ਇਸ ਹੰਸ ਰਾਜ ਨੂੰ ਡੀਪੂ ਦੇਣ ਵਾਸਤੇ ਰਿਕਮੈਂਡ ਕੀਤਾ ਹੈ। ਇਸ ਦੇ ਨਾਲ ਹੀ ਡੀ. ਐਫ. ਐਸ. ਓ. ਜਾਂ ਡਿਪਟੀ ਕਮਿਸ਼ਨਰ ਦੀ ਇਸ ਦੇ ਲਈ ਇਕ ਕਮੇਟੀ ਬਣੀ ਹੋਈ ਹੈ ਜੋ ਡੀਪੂ ਸੈਂਕਸ਼ਨ ਕਰਦੀ ਹੈ ਕਿਉਂਕਿ ਮੈਜਾਰਿਟੀ ਪੰਚਾਇਤਾਂ ਦੀ ਸਿਫਾਰਸ਼ ਸੀ ਅਤੇ ਇਕ ਇਸ ਪਿੰਡ ਦੇ ਪੰਚ ਅਤੇ ਕੁਝ ਹੋਰ ਬੰਦਿਆਂ ਨੇ ਰਿਕਮੈਂਡ ਕੀਤਾ ਸੀ। ਇਸ ਲਈ ਡੀਪੂ ਉਨ੍ਹਾਂ ਨੂੰ ਅਲਾਟ ਕੀਤਾ ਗਿਆ ਸੀ। ਮੈਂ ਇਹੀ ਦੱਸਣਾ ਚਾਹੁੰਦੀ ਹਾਂ ਮੈਂਬਰ ਸਾਹਿਬ ਨੂੰ ਕਿ ਉਸ ਵੇਲੇ ਸਕਿਉਰਿਟੀ ਜਿਹੜੀ ਸੀ ਉਹ 200/- ਰੁਪਏ ਸੀ ਜਿਹੜੀ ਕਿ ਜ਼ਬਤ ਕੀਤੀ ਗਈ। ਮੈਂ ਇਨ੍ਹਾਂ ਨੂੰ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ 16 ਰਾਸ਼ਨ ਕਾਰਡਾਂ ਦਾ ਝਗੜਾ ਸੀ ਜਿਹੜੀ ਕਿ 1986 ਵਿਚ ਸ਼ਿਕਾਇਤ ਮਿਲੀ ਸੀ ਕਿ ਇਨ੍ਹਾਂ 16 ਰਾਸ਼ਨ ਕਾਰਡ ਹੋਲਡਰਾਂ ਨੂੰ ਰਾਸ਼ਨ ਨਹੀਂ ਮਿਲਿਆ ਜਿਸ ਦੇ ਵਿਚ 60 ਕਿਲੋ ਖੰਡ ਬਣਦੀ ਸੀ। ਇਸ ਦੀ ਪੜਤਾਲ ਕੀਤੀ ਗਈ ਅਤੇ ਉਸ ਦੇ ਵਿਚ ਦੇਖਿਆ ਗਿਆ ਕਿ ਇਕ ਪਾਸੇ ਹੰਸ ਰਾਜ ਸੀ ਅਤੇ ਦੂਜੇ ਪਾਸੇ ਤੇ ਡੀਪੂ ਹੋਲਡਰ ਸਰਬਜੀਤ ਸਿੰਘ ਸੀ ਔਰ ਇਨ੍ਹਾਂ ਦੋਹਾਂ ਦਾ ਆਪਸੀ ਕਲੇਸ਼ ਚਲਿਆ ਆਉਂਦਾ ਹੈ। ਇਸੇ ਤਰ੍ਹਾਂ ਹੰਸ ਰਾਜ ਨੇ ਜੋ ਲੋਕ ਭੁਗਤਾਏ ਸੀ ਕਿ ਫਲਾਣੇ ਫਲਾਣੇ 4-4 ਰਾਸ਼ਨ ਕਾਰਡ ਇਕਠੇ ਕੀਤੇ ਸਨ ਅਤੇ ਇਸੇ ਤਰ੍ਹਾਂ ਹੋਰ ਸਨ, ਉਨ੍ਹਾਂ ਨੇ 16 ਦੇ 16 ਰਾਸ਼ਨ ਕਾਰਡਾਂ ਦੀ ਲਿਸਟ ਉਸ ਵਕਤ ਪੇਸ਼ ਕੀਤੀ ਅਤੇ ਉਥੇ ਸਾਬਤ ਹੋਇਆ ਕਿ ਰਾਸ਼ਨ ਫਲਾਣੇ ਫਲਾਣੇ ਬੰਦੇ ਦੇ ਕਹਿਣ ਤੇ ਦਿੱਤਾ ਗਿਆ ਹੈ। ਉਸ ਦੇ ਬਾਵਜੂਦ ਵੀ 60 ਕਿਲੋ ਖੰਡ ਦੀ ਜੋ ਕਮੀ ਸੀ ਉਸ ਰਾਸ਼ਨ ਡਿਪੂ ਹੋਲਡਰ ਨੂੰ ਇਹ ਕਿਹਾ ਗਿਆ ਕਿ ਉਹ 60 ਕਿਲੋ ਖੰਡ ਲੈ ਕੇ ਵੰਡੇ ਅਤੇ ਜੋ ਉਸ ਦੀ ਸਿਕਿਉਰਿਟੀ ਸੀ ਉਹ ਵੀ ਜ਼ਬਤ ਕੀਤੀ ਗਈ। ਸੋ ਮੈਂ ਮੈਂਬਰ ਸਾਹਿਬ ਨੂੰ ਦੋ ਗੱਲਾਂ ਦੱਸਣਾ ਚਾਹੁੰਦੀ ਹਾਂ ਕਿ ਇਕ ਤਾਂ 60 ਕਿਲੋ ਖੰਡ ਦਾ ਮਾਮਲਾ ਹੈ ਜੋ 16 ਰਾਸ਼ਨ ਕਾਰਡ ਹੋਲਡਰਾਂ ਨੂੰ ਜਿਨ੍ਹਾਂ ਨੇ ਕੰਪਲੇਂਟ ਕੀਤੀ ਉਨ੍ਹਾਂ ਨੂੰ ਦਿੱਤੀ ਗਈ। ਔਰ ਦੂਸਰਾ ਡੀਪੂ ਹੋਲਡਰ ਨੇ ਜੋ ਸਿਕਿਉਰਿਟੀ ਦਿੱਤੀ ਹੋਈ ਸੀ ਉਹ ਜ਼ਬਤ ਕੀਤੀ ਗਈ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਇਸ ਸਵਾਲ ਦੇ ਬਾਰੇ ਇਸ ਤਰ੍ਹਾਂ ਦੀ ਗੱਲ ਬਣਾ ਲਈ ਹੈ ਜਿਵੇਂ ਕਿ ਸਰਪੰਚ ਦੀ ਕੋਈ ਪਾਰਟੀਬਾਜ਼ੀ ਹੁੰਦੀ ਹੈ। ਚੰਗਾ ਹੁੰਦਾ ਜੇ 13 ਜਾਂ 33 ਐਲੀਗੇਸ਼ਨਜ਼ ਹਨ ਡਿਪੂ ਹੋਲਡਰ ਦੇ ਖਿਲਾਫ ਉਸ ਦੀ ਇਨਕੁਆਇਰੀ ਹੋ ਜਾਂਦੀ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਐਗਰੀਕਲਚਰਲ ਸਰਵਿਸ ਸੋਸਾਇਟੀ 13 ਪਿੰਡਾਂ ਦੀ ਜੋ ਹੈ ਉਸ ਸੋਸਾਇਟੀ ਵਿਚ ਤੇਲ ਅਤੇ ਦੂਸਰੀਆਂ ਚੀਜ਼ਾਂ ਮਿਲਦੀਆਂ ਸਨ, ਸੋਸਾਇਟੀ ਤੋੜ ਕੇ ਅਤੇ ਰੂਲਜ਼ ਨੂੰ ਮੁੱਖ ਰੱਖ ਕੇ ਹੀ

[ਡਾਕਟਰ ਰਮੇਸ਼ ਦੱਤ ਸ਼ਰਮਾ]

ਇਸ ਦੀ ਕੋਈ ਪ੍ਰਾਪਰ ਇਨਕੁਆਇਰੀ ਕਰਾਉਣਗੇ ? ਇਸ ਡੀਪੂ ਨੂੰ ਸਪੈਸ਼ਲ ਰਿਆਇਤ ਕਿਉਂ ਦਿੱਤੀ ਗਈ ਹੈ, ਇਸ ਦੇ ਕੀ ਕਾਰਨ ਹਨ ?

**ਸ਼੍ਰੀ ਸਪੀਕਰ** : ਇਸ ਦੇ ਲਈ ਤੁਸੀ ਸੇਪਰੇਟ ਸਵਾਲ ਪੁੱਛ ਲਓ ।

**ਸ਼੍ਰੀ ਵਿਜੈ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਾਲਾਤ ਦੇ ਮੁਤਾਬਕ ਜੋ ਬਹੁਤ ਸਾਰੇ ਲੋਕ ਪਿੰਡਾਂ ਵਿਚੋਂ ਉਠ ਕੇ ਸ਼ਹਿਰਾਂ ਵਿਚ ਆ ਗਏ ਹਨ ਜਿਸ ਕਰਕੇ ਸ਼ਹਿਰਾਂ ਵਿਚ ਬੰਦਿਆਂ ਦੀ ਗਿਣਤੀ ਵੱਧ ਗਈ ਹੈ । ਇਕੱਲੇ ਮੋਗੇ ਵਿਚ ਦੋ ਹਜ਼ਾਰ ਘਰ ਆ ਗਏ ਹਨ, ਇਹੀ ਹਾਲਤ ਬਾਕੀ ਸ਼ਹਿਰਾਂ ਦੀ ਵੀ ਹੈ । ਕੀ ਸਰਕਾਰ ਕੋਈ ਪਰਪੋਜ਼ਲ ਰਖਦੀ ਹੈ ਕਿ ਇਸ ਗੱਲ ਦੇ ਮੱਦੇ ਨਜ਼ਰ ਸ਼ਹਿਰਾਂ ਵਿੱਚ ਡਿੱਪੂਆਂ ਦੀ ਗਿਣਤੀ ਵਧਾਈ ਜਾਵੇ ?

**ਸ਼੍ਰੀ ਸਪੀਕਰ** : ਸਾਥੀ ਜੀ, ਨਵਾਂ ਸਵਾਲ ਪੁਛੋ । ਫਰੈਸ਼ ਕੁਐਸਚਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿ ਇਸ ਵੇਲੇ ਜਨਤਕ ਵੰਡ ਪ੍ਰਣਾਲੀ ਬਹੁਤ ਨਾਕਸ ਹੋ ਚੁਕੀ ਹੈ ਔਰ ਇਹ ਵੀ ਹਕੀਕਤ ਹੈ ਕਿ ਕੈਰੋਸੀਨ ਪੈਟ੍ਰੋਲ ਪੰਪਾਂ ਤੇ ਜਾ ਕੇ ਵਿਕਦਾ ਹੈ ਅਤੇ ਇਸ ਤਰ੍ਹਾਂ ਹੋਰ ਚੀਜ਼ਾਂ ਕਿਤੇ ਹੋਰ ਵਿਕਦੀਆਂ ਹਨ ।

ਕੀ ਇਸ ਦੇ ਲਈ ਕੋਈ ਠੋਸ ਨੀਤੀ ਬਣਾਉਣ ਲਈ ਸੂਝਵਾਨ ਪੁਲੀਟੀਕਲ ਨੁਮਾਇੰਦਿਆਂ ਦੀ ਕੋਈ ਕਮੇਟੀ ਬਣਾਉਣ ਲਈ ਤਿਆਰ ਹਨ ਤਾਂਕਿ ਜਨਤਕ ਵੰਡ ਪ੍ਰਣਾਲੀ ਵਿਚ ਸੁਧਾਰ ਹੋ ਸਕੇ ਅਤੇ ਲੋਕਾਂ ਨੂੰ ਡਿਪੂਆਂ ਤੋਂ ਸਹੀ ਰਾਸ਼ਨ ਮਿਲ ਸਕੇ । ਜੇ ਤਿਆਰ ਹਨ ਤਾਂ ਉਹ ਕਮੇਟੀ ਕਦੋਂ ਤਕ ਬਣਾ ਦੇਣਗੇ ?

**ਸ਼੍ਰੀ ਸਪੀਕਰ** : ਇਸ ਦੇ ਲਈ ਨਵਾਂ ਸੁਆਲ ਚਾਹੀਦਾ ਹੈ।

---

## ਰਾਜ ਵਿਚ ਦਿਹਾਤੀ ਇਲਾਕਿਆਂ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ

***390.** 1. **ਸਰਦਾਰ ਮਲਕੀਅਤ ਸਿੰਘ ਵਿਰਮੀ**
2. **ਡਾਕਟਰ (ਸ੍ਰੀਮਤੀ) ਮਾਲਤੀ ਥਾਪਰ**
} ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਦੇ ਦਿਹਾਤੀ ਇਲਾਕਿਆਂ ਵਿਚ ਐਲੋਪੈਥਿਕ ਸਿਵਲ ਡਿਸਪੈਂਸਰੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਡਿਸਪੈਂਸਰੀਆਂ ਵਿਚੋਂ ਕਿਨੀਆਂ ਡਿਸਪੈਂਸਰੀਆਂ ਵਿਚ ਅਜੇ ਤਕ ਡਾਕਟਰ ਨਹੀਂ ਲਗਾਏ ਗਏ ਹਨ;

(ੲ) ਅਜਿਹੀਆਂ ਡਿਸਪੈਂਸਰੀਆਂ ਵਿਚ ਡਾਕਟਰ ਲਗਾਉਣ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਾਲ ਸਿੰਘ :** (ੳ) ਪੰਜਾਬ ਰਾਜ ਦੇ ਸਿਹਤ ਵਿਭਾਗ ਅਧੀਨ ਦਿਹਾਤੀ ਇਲਾਕਿਆਂ ਵਿਚ 1208 ਐਲੋਪੈਥਿਕ ਡਿਸਪੈਂਸਰੀਆਂ ਮੰਜੂਰਸ਼ੁੱਦਾ ਹਨ । ਇਹਨਾਂ ਦਾ ਜ਼ਿਲ੍ਹਾ-ਵਾਰ ਵੇਰਵਾ ਹੇਠ ਦਰਸਾਏ ਅਨੁਸਾਰ ਹੈ: —

| ਲੜੀ ਨੰ: | ਜ਼ਿਲ੍ਹੇ ਦਾ ਨਾਮ | | ਡਿਸਪੈਂਸਰੀਆਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | .. | 158 |
| 2. | ਜਲੰਧਰ | .. | 122 |
| 3. | ਲੁਧਿਆਣਾ | .. | 109 |
| 4. | ਫਿਰੋਜ਼ਪੁਰ | .. | 91 |
| 5. | ਕਪੂਰਥਲਾ | .. | 45 |
| 6. | ਬਠਿੰਡਾ | .. | 62 |
| 7. | ਮਾਨਸਾ | .. | 36 |
| 8. | ਫਰੀਦਕੋਟ | .. | 107 |
| 9. | ਪਟਿਆਲਾ | .. | 75 |
| 10. | ਰੋਪੜ | .. | 61 |
| 11. | ਸੰਗਰੂਰ | .. | 100 |
| 12. | ਗੁਰਦਾਸਪੁਰ | .. | 114 |
| 13. | ਹੁਸ਼ਿਆਰਪੁਰ | .. | 103 |
| 14. | ਫਤਿਹਗੜ੍ਹ ਸਾਹਿਬ | .. | 25 |
| | ਜੋੜ | .. | 1,208 |

(ਅ) 595.

(ੲ) ਪੀ. ਸੀ. ਐਮ. ਐਸ. ਡਾਕਟਰਾਂ ਦੀਆਂ 500 ਆਸਾਮੀਆਂ ਭਰਨ ਲਈ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਪਹਿਲਾਂ ਹੀ ਮੰਗ-ਪੱਤਰ ਭੇਜਿਆ ਹੋਇਆ ਹੈ ਅਤੇ ਇਹਨਾਂ ਆਸਾਮੀਆਂ ਨੂੰ ਭਰਨ ਲਈ ਕਮਿਸ਼ਨ ਵਲੋਂ ਅਖਬਾਰਾਂ ਵਿਚ ਵਿਗਿਆਪਨ ਵੀ ਦੇ ਦਿਤਾ ਗਿਆ ਹੈ । ਪੰਜਾਬ ਲੋਕ ਸੇਵਾ ਕਮਿਸ਼ਨ ਤੇ ਸਿਫਾਰਸ਼ਾਂ ਪ੍ਰਾਪਤ ਹੋਣ ਤੇ ਲੋੜੀਂਦੀਆ ਰਸਮਾਂ ਪੂਰੀਆਂ ਕਰਕੇ ਇਹ ਆਸਾਮੀਆਂ ਜਲਦੀ ਹੀ ਭਰ ਲਈਆਂ ਜਾਣਗੀਆਂ, ਡਾਕਟਰਾਂ ਦੀ ਕਮੀ ਨੂੰ ਜਲਦੀ ਪੂਰਾ ਕਰਨ ਲਈ ਸਰਕਾਰ ਨੇ 250 ਡਾਕਟਰ ਸ਼ਾਰਟ ਟਰਮ ਅਧਾਰ ਤੇ ਭਰਤੀ ਕਰਨ ਦਾ ਫੈਸਲਾ ਵੀ ਕੀਤਾ ਹੈ । ਇਸ ਭਰਤੀ ਲਈ ਇੰਟਰਵਿਊ ਪਹਿਲਾਂ ਹੀ ਕੀਤੀ ਜਾ ਚੁੱਕੀ ਹੈ ਅਤੇ ਨਿਯੁਕਤੀਆਂ ਜਲਦੀ ਕੀਤੀਆਂ ਜਾ ਰਹੀਆਂ ਹਨ ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ, ਨੂੰ ਪੁੱਛਣਾ ਚਾਹੁੰਦੀ ਹਾਂ ਜਿਹੜਾ ਉਨ੍ਹਾਂ ਨੇ ਹੁਣੇ ਦਸਿਆ ਹੈ ਕਿ ਪੀ. ਸੀ. ਐਮ. ਐਸ. ਦੀਆਂ 595 ਆਸਾਮੀਆਂ ਖਾਲੀ ਪਈਆਂ ਹਨ ਅਤੇ ਇਨ੍ਹਾਂ ਬਾਰੇ ਲੋਕ ਸੇਵਾ ਕਮਿਸ਼ਨ ਨੂੰ ਇਕ ਪੱਤਰ ਵੀ ਭੇਜਿਆ ਹੈ, ਕਿ ਕਮਿਸ਼ਨ ਨੂੰ ਕਦੋਂ ਪੱਤਰ ਭੇਜਿਆ ਅਤੇ ਕਿਹੜੇ ਅਖ਼ਬਾਰ ਵਿਚ ਐਡਵਰਟਾਈਜ਼ਮੈਂਟ ਦਿਤੀ ਅਤੇ ਕਦੋਂ ਤਕ ਇਹ ਵੇਕੈਂਸੀਆਂ ਫਿਲ ਅੱਪ ਕੀਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਲੋਕ ਸੇਵਾ ਕਮਿਸ਼ਨ ਨੇ ਹੀ ਕਰਨਾ ਹੈ, ਜਦੋਂ ਉਹ ਕੈਂਡੀਡੇਟ ਸਿਲੈਕਟ ਕਰਕੇ ਲਿਸਟ ਸਾਨੂੰ ਭੇਜਣਗੇ ਅਸੀਂ ਜਦੇ ਹੀ ਲਗਾ ਦਿਆਂਗੇ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁਛਿਆ ਸੀ ਕਿ ਲੋਕ ਸੇਵਾ ਕਮਿਸ਼ਨ ਨੂੰ ਕਦੋਂ ਭੇਜਿਆ ਅਤੇ ਉਨ੍ਹਾਂ ਨੇ ਕਦੋਂ ਔਰ ਕਿਹੜੇ ਅਖ਼ਬਾਰ ਵਿਚ ਐਡਵਰਟਾਈਜ਼ ਕੀਤਾ ?

**ਮੰਤਰੀ** : ਡਾਕਟਰਾਂ ਦੀਆਂ 250 ਆਸਾਮੀਆਂ ਭਰਨ ਲਈ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਪਹਿਲਾਂ ਸਰਕਾਰ ਦੇ ਪੱਤਰ ਨੰ: 1/71/91-6 ਐਚ.ਬੀ.ਆਈ./12021 ਮਿਤੀ 17-3-1992 ਰਾਹੀਂ ਭੇਜਿਆ ਗਿਆ ਅਤੇ ਲੋਕ ਸੇਵਾ ਕਮਿਸ਼ਨ ਨੇ ਮਿਤੀ 23-5-1992 ਵਿਗਿਆਪਨ ਨੰ: 4 ਜਿਹੜਾ ਕਿ ਟ੍ਰਿਬਿਊਨ ਅਖਬਾਰ ਵਿਚ ਅਤੇ ਹੋਰ ਅਖਬਾਰਾਂ ਵਿਚ ਛਪ ਦਿਆ ਅਤੇ ਹੋਰ ਡਾਕਟਰਾਂ ਦੀਆਂ 250 ਆਸਾਮੀਆਂ ਲਈ ਦਫਤਰੀ ਪੱਤਰ ਨੰ: 1/71/91-6 ਐਚ.ਬੀ.ਆਈ./18445 ਮਿਤੀ 26-5-1992 ਨੂੰ ਭੇਜਿਆ ਗਿਆ ਸੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਹਸਪਤਾਲਾਂ ਵਿਚ ਡਾਕਟਰਾਂ ਦੀਆਂ ਕਾਫ਼ੀ ਆਸਾਮੀਆਂ ਖਾਲੀ ਪਈਆਂ ਹਨ ਔਰ ਲੋਕ ਸਫਰ ਕਰ ਰਹੇ ਹਨ। ਕਈ ਐਸੇ ਹਸਪਤਾਲ ਹਨ ਜਿਥੇ ਇਕ ਵੀ ਡਾਕਟਰ ਨਹੀਂ ਹੈ। ਇਨ੍ਹਾਂ ਨੇ ਦੱਸਿਆ ਹੈ ਕਿ ਪ੍ਰੋਸੀਜਰ ਸਟਾਰਟ ਹੋ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਐਮ.ਬੀ.ਬੀ.ਐਸ. ਦੇ ਵਿਦਿਆਰਥੀਆਂ ਦੀ ਨਾਮੀਨੇਸ਼ਨ ਕਰ ਲਈ ਹੈ ਕੀ ਡਾਕਟਰਾਂ ਦੀ ਵੀ ਇਸੇ ਤਰ੍ਹਾਂ ਨਾਮੀਨਿਸ਼ਨ ਕਰਨ ਦਾ ਸਰਕਾਰ ਦਾ ਵਿਚਾਰ ਹੈ ਤਾਂ ਕਿ ਲੋਕਾਂ ਨੂੰ ਡਾਕਟਰੀ ਸਹੂਲਤਾਂ ਪਹੁੰਚਾਈਆਂ ਜਾ ਸਕਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸ ਚੁੱਕਾ ਹਾਂ ਕਿ ਸਾਰਟ-ਟਾਈਮ ਦੇ ਤੌਰ ਤੇ 250 ਆਸਾਮੀਆਂ ਪੁਰ ਕਰ ਰਹੇ ਹਾਂ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਹੁਣੇ ਹੀ ਦੱਸਿਆ ਹੈ ਕਿ ਐਡਹਾਕ ਡਾਕਟਰਜ਼ ਦੀਆਂ 250 ਆਸਾਮੀਆਂ ਲਈ 26-5-1991 ਨੂੰ ਇੰਟਰਵਿਊ ਲਿਤੀ ਹੈ ਔਰ ਇੰਟਰਵਿਊ ਲਿਤੀ ਨੂੰ ਇਕ ਸਾਲ ਛੇ ਮਹੀਨੇ ਤੋਂ ਜ਼ਿਆਦਾ ਟਾਇਮ ਹੋ ਗਿਆ ਹੈ। ਇਨ੍ਹਾਂ ਹਾਲਾਤ ਵਿਚ ਲੋਕ ਬਹੁਤ ਸਫਰ ਕਰ ਰਹੇ ਹਨ। ਡੇਢ ਸਾਲ ਦਾ ਟਾਇਮ ਹੋ ਗਿਆ ਹੈ ਐਡਹਾਕ ਡਾਕਟਰਜ਼ ਦੀ ਇੰਟਰਵਿਊ ਲਿਤੀ ਨੂੰ। ਮੈਂ ਐਸ਼ੋਰੈਂਸ ਚਾਹੁੰਦੀ ਹਾਂ ਕਿ ਡੇਟ ਦਿੱਤੀ ਜਾਵੇ, 1 ਸਾਲ 6 ਮਹੀਨੇ ਹੋ ਗਏ ਹਨ ਇੰਟਰਵਿਊ ਲਿਤੇ ਹੋਏ, ਇਹ ਐਪੁਆਇੰਟਮੈਂਟ ਕਦੋਂ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਐਮ. ਐਲ. ਏ. ਸਾਹਿਬਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਕ ਸਾਲ 6 ਮਹੀਨੇ ਨਹੀਂ, ਇਕ ਮਹੀਨਾ ਹੋਇਆ ਹੈ। ਨਵੰਬਰ, 1992 ਵਿਚ ਇੰਟਰਵਿਊ ਹੋਈ ਹੈ। ਇਕ ਮਹੀਨਾ ਹੋਇਆ ਹੈ। (ਹਾਸਾ)

---

**ਪੀ. ਐਮ. ਟੀ. ਲਈ ਅੰਗਰੇਜ਼ੀ ਭਾਸ਼ਾ ਦਾ ਪਰਚਾ।**

*414. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਮੈਡੀਕਲ ਕਾਲਜਾਂ ਵਿੱਚ ਦਾਖਲਾ ਲੈਣ ਲਈ ਪੀ. ਐਮ. ਟੀ. ਵਿਚ ਅੰਗਰੇਜ਼ੀ ਭਾਸ਼ਾ ਲਈ ਵਾਧੂ ਪਰਚਾ ਨਿਸ਼ਚਿਤ ਕੀਤਾ ਹੋਇਆ ਹੈ ;

(ਅ) ਜੇ ਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿੱਚ ਹੋਵੇ, ਤਾਂ ਕੀ ਸਰਕਾਰ ਪੀ. ਐਮ. ਟੀ ਪ੍ਰੀਖਿਆ ਲਈ ਕੇਵਲ ਡਾਕਟਰੀ ਵਿਸ਼ੇ/ਪਰਚੇ ਨਿਸ਼ਚਿਤ ਕਰਕੇ ਆਪਣੀ ਨੀਤੀ ਵਿੱਚ ਕੋਈ ਤਬਦੀਲੀ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਲਾਲ ਸਿੰਘ** : (ੳ) ਪੰਜਾਬ ਰਾਜ ਦੇ ਮੈਡੀਕਲ ਕਾਲਜ ਵਿਚ ਦਾਖਲੇ ਲਈ ਪੀ. ਐਮ. ਟੀ. ਵਿੱਚ ਅੰਗਰੇਜ਼ੀ ਭਾਸ਼ਾ ਦਾ ਵਾਧੂ ਪਰਚਾ ਨਿਸ਼ਚਿਤ ਨਹੀਂ ਕੀਤਾ ਗਿਆ ਹੈ।

(ਅ) ਹਾਲ ਦੀ ਘੜੀ ਚਾਲੂ ਨੀਤੀ ਵਿੱਚ ਤਬਦੀਲੀ ਕਰਨ ਦਾ ਵਿਚਾਰ ਨਹੀਂ ਹੈ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੀ. ਐਮ. ਟੀ ਦਾ ਟੈਸਟ ਜਿਹੜਾ ਹੈ, ਮੈਡੀਕਲ ਸਬਜੈਕਟ ਦਾ ਟੈਸਟ ਹੁੰਦਾ ਹੈ, ਉਸ ਵਿਚ ਇੰਗਲਿਸ਼ ਦਾ ਪੇਪਰ ਹੈ, ਇਨ੍ਹਾਂ ਨੂੰ ਪ੍ਰਾਪਰ ਇਨਫਰਮੇਸ਼ਨ ਨਹੀਂ ਦਿੱਤੀ ਗਈ, ਮਹਿਕਮੇ ਵਲੋਂ ਜਿਹੜੇ ਰੂਰਲ ਬੈਕਗਰਾਊਂਡ ਦੇ ਲੋਕ ਹਨ ਉਹ ਅਮੂਮਨ ਇਸ ਵਿਚੋਂ ਫੇਲ੍ਹ ਹੋ ਜਾਂਦੇ ਹਨ। ਪਿੰਡਾਂ ਵਿਚ ਰਹਿਣ ਵਾਲੇ 82% ਲੋਕਾਂ ਦੇ ਲੜਕੇ ਫੇਲ੍ਹ ਹੋ ਜਾਂਦੇ ਹਨ, ਉਸ ਪੇਪਰ ਵਿਚੋਂ ਪਾਸ ਨਹੀਂ ਹੁੰਦੇ। ਉਹ ਪੇਪਰ ਨਹੀਂ ਹੋਣਾ ਚਾਹੀਦਾ।

**Mr. Speaker** : It is a matter of opinion.

**ਮੰਤਰੀ** : ਸਪੀਕਰ ਸਾਹਿਬ, ਸਮਝ ਨਹੀਂ ਆਈ ਜੀ ਇਨ੍ਹਾਂ ਨੇ ਕੀ ਕਿਹਾ ਹੈ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਪੀ. ਐਮ. ਟੀ. ਦੇ ਟੈਸਟ ਵਿਚ ਇਕ ਇੰਗਲਿਸ਼ ਦਾ ਪਰਚਾ ਹੁੰਦਾ ਹੈ......।

**ਸ੍ਰੀ ਸਪੀਕਰ** : ਸਰਦਾਰ ਜਗਤਾਰ ਸਿੰਘ ਜੀ, ਤੁਹਾਡਾ ਪਹਿਲਾ ਸਪਲੀਮੈਂਟਰੀ ਮੈਂ ਡਿਸਅਲਾਓ ਕਰ ਦਿੱਤਾ ਹੈ। Now, put the new supplementary question if you have any (*Interruption*) ਉਹ ਮੈਂ ਸਮਝ ਲਿਆ ਹੈ, ਦੂਜਾ ਸਪਲੀਮੈਂਟਰੀ ਪੁੱਟ ਕਰੋ ਅਗਰ ਕੋਈ ਹੈ ਤਾਂ।

---

**ਪੰਜਾਬ ਰਾਜ ਸਹਿਕਾਰੀ ਬੈਂਕ ਲਿਮਟਿਡ ਦੁਆਰਾ ਵਿਦੇਸ਼ੀ ਬੈਂਕਾਂ ਵਿਚ ਪੂੰਜੀ ਲਗਾਉਣਾ**

*439. 1. **ਸ੍ਰੀਮਤੀ ਵਿਮਲਾ ਡਾਂਗ**
2. **ਕਾਮਰੇਡ ਹਰਦੇਵ ਸਿੰਘ ਅਰਸ਼ੀ** } ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ ਕੀ ਮਾਰਚ/ਅਪ੍ਰੈਲ, 1992 ਦੇ ਮਹੀਨਿਆਂ ਜਾਂ ਇਸ ਦੇ ਲਗਭਗ ਨੇੜੇ ਦੇ ਸਮੇਂ ਦੇ ਦੌਰਾਨ ਪੰਜਾਬ ਰਾਜ ਸਹਿਕਾਰੀ ਬੈਂਕ ਲਿਮਟਿਡ ਦੁਆਰਾ ਕੁਝ ਵਿਦੇਸ਼ੀ ਬੈਂਕਾਂ ਵਿਚ ਪੂੰਜੀ ਲਗਾਈ ਗਈ, ਜੇਕਰ ਅਜਿਹਾ ਹੋਵੇ ਤਾਂ ਅਜਿਹੇ ਵਿਦੇਸ਼ੀ ਬੈਂਕਾਂ ਦੇ ਨਾਂ ਕੀ ਹਨ ਅਤੇ ਹਰ ਇਕ ਦੇ ਸਬੰਧ ਵਿਚ ਨਿਮਨ ਲਿਖਤ ਵੇਰਵੇ ਦਿੱਤੇ ਜਾਣ—

1. ਲਗਾਈ ਗਈ ਕੁੱਲ ਪੂੰਜੀ ;
2. ਪੂੰਜੀ ਲਗਾਉਣ ਦੀ ਅਸਲ ਤਰੀਕ (ਤਰੀਕਾਂ) ;
3. ਲਗਾਈ ਗਈ ਪੂੰਜੀ ਦੀ ਮਿਆਦ ;
4. ਲਗਾਈ ਗਈ ਪੂੰਜੀ ਤੇ ਵਿਆਜ ਦੀ ਦਰ; ਅਤੇ
5. ਲਗਾਈ ਗਈ ਪੂੰਜੀ ਦੀ ਰਕਮ ਨੂੰ ਵਾਪਿਸ ਕਰਨ ਲਈ ਤੈਅ ਹੋਈ ਮਿਤੀ ?

**ਸ੍ਰੀ ਸੱਜਣ ਕੁਮਾਰ ਜਾਖੜ** : ਵੇਰਵਾ ਹੇਠ ਲਿਖੇ ਅਨੁਸਾਰ ਹੈ :—

**ਜਵਾਬ**

| ਬੈਂਕ ਦਾ ਨਾਂ | ਕੁਲ ਜਮ੍ਹਾਂ ਕੀਤੀ ਰਕਮ | ਰਕਮ ਜਮ੍ਹਾਂ ਕਰਨ ਦੀ ਮਿਤੀ | ਰਕਮ ਰੱਖਣ ਦਾ ਸਮਾਂ | ਜਮ੍ਹਾਂ ਕੀਤੀ ਰਕਮ ਤੇ ਵਿਆਜ ਦੀ ਦਰ | ਇਕਰਾਰ ਅਨੁਸਾਰ ਰਕਮ ਵਾਪਸ ਲੈਣ ਦੀ ਮਿਤੀ |
|---|---|---|---|---|---|
| 1 | 2 | 3 | 4 | 5 | 6 |
| ਬੈਂਕ ਆਫ ਅਮਰੀਕਾ, ਨਵੀ ਦਿੱਲੀ | 60.00 | 12-3-1992 | 61 ਦਿਨ | 15% | 11-5-1992 |
| -ਉਹੀ- | 10.00 | 8-4-1992 | 31 ਦਿਨ | 17% | 9-5-1992 |
| -ਉਹੀ- | 20.00 | 23-4-1992 | 61 ਦਿਨ | 18% | 23-6-1992 |
| -ਉਹੀ- | 10.00 | 29-4-1992 | 31 ਦਿਨ | $25\frac{1}{2}$% | 30-5-1992 |
| -ਉਹੀ- | 10.00 | 9-5-1992 | 31 ਦਿਨ | $26\frac{1}{4}$% | 9-6-1992 |
| -ਉਹੀ- | 60.00 | 11-5-1992 | 31 ਦਿਨ | $26\frac{1}{4}$% | 11-6-1992 |
| ਸੀਟੀ ਬੈਂਕ, ਨਵੀਂ ਦਿੱਲੀ | 15.00 | 30-3-1992 | 61 ਦਿਨ | 18% | 30-5-1992 |
| -ਉਹੀ- | 5.00 | 2-4-1992 | 61 ਦਿਨ | 18% | 2-6-1992 |

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਤਿੰਨ ਚਾਰ ਹਿੱਸਿਆਂ ਵਿੱਚ ਇਨਫਰਮੇਸ਼ਨ ਪੁੱਛੀ ਗਈ ਹੈ। ਜੇਕਰ ਮੈਂ ਜਵਾਬ ਪੜ੍ਹਨ ਲਗਾਂ ਤਾ ਕਾਫੀ ਦੇਰ ਲਗ ਜਾਵੇਗੀ। ਇਨਵੈਸਟਮੈਂਟ ਬੈਂਕਸ ਵਿਚ ਕਿਹੜੀ ਡੇਟ ਨੂੰ ਹੋਈ ਹੈ, ਕਾਫੀ ਤਰਜ਼ੇ ਉਤ ਹੋਈ ਹੈ, ਇਹ ਸਾਰੀ ਇਨਫਰਮੇਸ਼ਨ ਕਹੋ ਤਾਂ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ ਨਹੀਂ ਤਾਂ ਇਸ ਨੂੰ ਪੜੀ ਗਈ ਸਮਝੀ ਜਾਵੇ।

**Mr. Speaker** : The statement is there.

**Shri Madan Mohan Mittal** : The House must be apprised of. It is not being provided to every Member.

**ਮੰਤਰੀ** : ਇਹ ਕਰੋੜਾਂ ਵਿਚ ਹੈ ਜੋ, ਸਾਰੀ ਇਨਵੈਸਟਮੈਂਟ ਜਿਹੜੀ ਹੈ।

**Mr. Speaker** : Now we come to the next question.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਫਾਰਨ ਇਨਵੈਸਟਮੈਂਟ ਕਰਨ ਤੋਂ ਪਹਿਲਾਂ ਰਿਜ਼ਰਵ ਬੈਂਕ ਤੋਂ ਇਜ਼ਾਜਤ ਲੈ ਲਈ ਗਈ ਸੀ ਤੇ ਉਸ ਦੀਆਂ ਕੀ ਸ਼ਰਤਾਂ ਸਨ, ਉਹ ਮੇਜ਼ ਤੇ ਰਖੀਆਂ ਜਾਣ।

ਦੂਸਰਾ, ਜਿਹੜਾ ਇਹ ਫਾਰਨ ਇਨਵੈਸਟਮੈਂਟ ਕਰਨ ਦਾ ਫੈਸਲਾ ਹੈ ਇਹ ਮੈਨੇਜਿੰਗ ਡਾਇਰੈਕਟਰ ਦਾ ਹੈ ਜਾਂ ਬੋਰਡ ਆਫ ਡਾਇਰੈਕਟਰਜ਼ ਦਾ ਹੈ ?

ਤੀਸਰਾ, ਕੀ ਇਹ ਠੀਕ ਹੈ ਕਿ ਇਸ ਵਿਚ ਇਕ ਪੰਜਾਬ ਦੇ ਆਈ. ਏ. ਐਸ. ਦਾ ਲੜਕਾ ਫ਼ਾਰਨ ਬੈਂਕ ਦੇ ਟਾਪ ਮੋਸਟ ਮੈਨੇਜੀਰੀਅਲ ਪੋਸਟ ਤੇ ਕੰਮ ਕਰ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਫੈਸਲਾ ਬੋਰਡ ਆਫ ਡਾਇਰੈਕਟਰਜ਼ ਦਾ ਸੀ ਔਰ ਰਿਜ਼ਰਵ ਬੈਂਕ ਦੀ ਇਜ਼ਾਜ਼ਤ ਨਾਲ ਇਨਵੈਸਟਮੈਂਟ ਕੀਤੀ ਸੀ ਔਰ ਸਾਰਾ ਪੈਸਾ ਵਾਪਸ ਆ ਗਿਆ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬਾ ਨੇ ਇਕ ਸੀਰੀਅਸ ਚਾਰਜ ਲਾਇਆ ਹੈ ਕਿ ਆਈ. ਏ. ਐਸ. ਦਾ ਲੜਕਾ ਉਸ ਫਾਰਨ ਬੈਂਕ ਵਿਚ ਟਾਪ ਮੋਸਟ ਪੋਸਟ ਤੇ ਕੰਮ ਕਰ ਰਿਹਾ ਹੈ, ਉਸ ਦਾ ਪਤਾ ਲਗਣਾ ਚਾਹੀਦਾ ਹੈ।

ਦੂਜਾ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੁਆਇੰਟ ਪਾਰਲੀਆਮੈਂਟਰੀ ਕਮੇਟੀ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਇਸ ਦਾ ਸਬੰਧ ਹਿੰਦੋਸਤਾਨ ਵਿਚ ਜਿਹੜਾ ਸ਼ੇਅਰ ਸਕੈਂਡਲ ਹੋਇਆ ਹੈ ਉਸ ਨਾਲ ਹੈ ਔਰ ਜਿਹੜਾ ਪੈਸਾ ਫਾਰੇਨ ਬੈਂਕ ਵਿਚ ਜਮ੍ਹਾਂ ਕਰਵਾਇਆ ਉਹ ਕਿਸ ਤਰ੍ਹਾਂ ਨਾਲ ਕਰਵਾਇਆ ਹੈ ?

**ਸ੍ਰੀ ਸਪੀਕਰ** : ਤੁਹਾਡਾ ਸੈਕੰਡ ਪੋਰਸ਼ਨ ਤਾਂ ਸਪਲੀਮੈਂਟਰੀ ਬਣਦਾ ਨਹੀਂ, ਪਹਿਲੇ ਦਾ ਜਵਾਬ ਦੇ ਦਿੰਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਫਾਹਨ ਬੈਂਕ ਵਿਚ ਕਿਸ ਦਾ ਲੜਕਾ ਲਗਾ ਹੈ ਇਹ ਤਾਂ ਮੈਨੂੰ ਪਤਾ ਨਹੀਂ ਹੈ। ਬਾਕੀ ਜਿਹੜਾ ਪੈਸਾ ਇਨਵੈਸਟ ਕੀਤਾ ਗਿਆ ਹੈ ਉਹ ਰਿਜ਼ਰਵ ਬੈਂਕ ਦੀ ਇਜਾਜ਼ਤ ਨਾਲ ਕੀਤਾ ਗਿਆ ਹੈ ਕੋਈ ਗਲਤ ਪੈਸਾ ਇਸਤੇਮਾਲ ਨਹੀਂ ਕੀਤਾ ਗਿਆ ਔਰ ਇਹ ਵਾਪਸ ਆ ਚੁੱਕਾ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਜੋ ਮਾਮਲਾ ਪ੍ਰਕਾਸ਼ ਵਿਚ ਆਇਆ ਹੈ ਕਿ ਆਈ. ਏ. ਐਸ. ਦਾ ਲੜਕਾ ਲਗਿਆ ਹੈ ਕੀ ਇਸ ਦੀ ਇਨਕੁਆਰੀ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਸਾਡਾ ਪੈਸਾ ਹੀ ਵਾਪਸ ਆ ਗਿਆ ਹੈ।

---

**ਪੁਰਾਣੇ ਪੰਜਾਬੀ ਦੇ ਲਿਖਾਰੀਆਂ ਨੂੰ ਪੈਨਸ਼ਨਾਂ ਦੀ ਅਦਾਇਗੀ ਨਾ ਕਰਨਾ।**

*451. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਭਾਸ਼ਾ ਵਿਭਾਗ ਦੁਆਰਾ ਪੁਰਾਣੇ ਪੰਜਾਬੀ ਦੇ ਲਿਖਾਰੀਆਂ ਨੂੰ ਅਪ੍ਰੈਲ, 1992 ਤੋਂ ਹੁਣ ਤਕ ਪੈਨਸ਼ਨ ਦਾ ਭੁਗਤਾਨ ਨਹੀਂ ਕੀਤਾ ਗਿਆ; ਜੇਕਰ ਅਜਿਹਾ ਹੋਵੇ ਤਾਂ ਉਸਦੇ ਕਾਰਨ ਕੀ ਹਨ ਅਤੇ ਇਹ ਭੁਗਤਾਨ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਹਰਨਾਮ ਦਾਸ ਜੌਹਰ** : ਇਹ ਠੀਕ ਨਹੀਂ ਹੈ। ਪੈਨਸ਼ਨ ਦਾ ਭੁਗਤਾਨ ਕਰ ਦਿੱਤਾ ਗਿਆ ਹੈ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ ਮੈਂ ਪੁਛਣਾ ਚਾਹੁਦਾ ਹਾਂ ਕਿ ਇਹ ਪੈਨਸ਼ਨ ਕਦੋਂ ਦਿੱਤੀ ਗਈ ?

**ਮੰਤਰੀ** : ਪੈਨਸ਼ਨ ਦਾ ਭੁਗਤਾਨ ਕਰ ਦਿੱਤਾ ਗਿਆ ਹੈ। (ਹਾਸਾ)

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਮੈਂ ਡੇਟ ਪੁਛਣਾ ਚਾਹੁੰਦਾ ਹਾਂ (ਹਾਸਾ)

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਹਾਸੇ ਵਿਚ ਪਤਾ ਨਹੀਂ ਲਗ ਰਿਹਾ। ਜਵਾਬ ਸਾਫ ਦੇਣਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਰਿਪੀਟ ਕਰ ਦਿੰਦਾ ਹਾਂ, ਇਨ੍ਹਾਂ ਨੇ ਪੁੱਛਿਆ ਸੀ ਕਿ ਕੀ ਇਹ ਠੀਕ ਹੈ ਕਿ ਭੁਗਤਾਨ ਨਹੀਂ ਕੀਤਾ ਗਿਆ, ਮੈਂ ਜਵਾਬ ਦਿਤਾ ਹੈ ਕਿ ਇਹ ਠੀਕ ਨਹੀਂ ਹੈ। ਦੂਜਾ ਇਨ੍ਹਾਂ ਨੇ ਪੁੱਛਿਆ ਸੀ ਕਦੋਂ ਤੱਕ ਭਗਤਾਨ ਕਰ ਦਿੱਤਾ ਜਾਵੇਗਾ, ਮੈਂ ਦੱਸਿਆ ਹੈ ਕਿ ਭੁਗਤਾਨ ਕਰ ਦਿੱਤਾ ਗਿਆ ਹੈ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕਿਹੜੀ ਤਾਰੀਖ ਨੂੰ ਜੀ ?

**ਮੰਤਰੀ** : 22 ਲਿਖਾਰੀ ਹਨ। ਇਕ ਇਕ ਦੀ ਤਾਰੀਖ ਰਿਕਾਰਡ ਤੇ ਮਿਲ ਸਕਦੀ ਹੈ। ਫਿਰ ਸਵਾਲ ਪੁੱਛ ਲੈਣ ਤਾਂ ਦੱਸਿਆ ਜਾ ਸਕਦਾ ਹੈ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਉਹ ਕਿੰਨੀ ਰਕਮ ਹੈ ਅਤੇ ਕਿਹੜੇ ਸਾਲ ਫਿਕਸ ਕੀਤੀ ਗਈ ਸੀ ?

**ਸ੍ਰੀ ਸਪੀਕਰ** : ਤੁਹਾਡੀ ਸਪਲੀਮੈਂਟਰੀ ਸਮਝ ਨਹੀਂ ਆਈ, ਫਿਰ ਕਰ ਲਓ ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਮੈਂ ਪੁੱਛਿਆ ਹੈ ਕਿ ਜਿਹੜੀ ਰਾਈਟਰ ਦੀ ਪੈਨਸ਼ਨ ਦੀ ਰਕਮ ਹੈ ਇਹ ਕਿੰਨੀ ਹੈ ਔਰ ਇਹ ਕਿਹੜੇ ਸਾਲ ਫਿਕਸ ਕੀਤੀ ਗਈ ਸੀ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬੀ ਦੇ ਲਿਖਾਰੀਆਂ ਨੂੰ ਪੈਨਸ਼ਨ 400/- ਰੁਪਿਆ ਕੀਤੀ ਹੋਈ ਹੈ । ਇਹ ਮੁਕੱਰਰ ਕਦੋਂ ਹੋਈ । ਇਸ ਦੀ ਡੇਟ ਹੁਣ ਨਹੀਂ ਦੱਸ ਸਕਦਾ ।

**ਸਰਦਾਰ ਜਸਬੀਰ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰਾਜ ਸਰਕਾਰ ਨੇ ਫਰੀਡਮ ਫਾਈਟਰਜ਼ ਅਤੇ ਸੇਵਾ ਮੁਕਤ ਕਰਮਚਾਰੀਆਂ ਦੀਆਂ ਪੈਨਸ਼ਨਾਂ ਵਿਚ ਵਾਧਾ ਕੀਤਾ ਹੈ । ਕੀ ਸਰਕਾਰ ਨੇ ਪੰਜਾਬੀ ਦੇ ਲਿਖਾਰੀਆਂ ਦੀਆਂ ਪੈਨਸ਼ਨਾਂ ਵਿਚ ਵਾਧਾ ਕੀਤਾ ਹੈ; ਜੇ ਨਹੀਂ, ਤਾਂ ਕੀ ਇਹ ਵਾਧਾ ਕਰਨ ਦਾ ਵਿਚਾਰ ਰੱਖਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਐਲਾਨ ਕਰ ਦਿਤਾ ਹੈ ਕਿ ਇਨ੍ਹਾਂ ਲਿਖਾਰੀਆਂ ਦੀ ਪੈਨਸ਼ਨ 400/- ਰੁਪਏ ਤੋਂ 800/- ਰੁਪਏ ਕਰ ਦਿਤੀ ਹੈ ਅਤੇ ਇਹ ਕੇਸ ਫਾਈਨੈਂਸ ਡਿਪਾਰਟਮੈਂਟ ਕੋਲ ਕਲੀਅਰ ਹੋਣ ਲਈ ਚਲਾ ਗਿਆ ਹੈ । ਕਲੀਅਰ ਹੋਣ ਤੇ ਇਹ ਹੋ ਜਾਵੇਗਾ ।

**ਸਰਦਾਰ ਜਸਬੀਰ ਸਿੰਘ** : ਸਪੀਕਰ ਸਾਹਿਬ, ਸਰਕਾਰ ਦੇ ਭਾਸ਼ਾ ਵਿਭਾਗ ਵੱਲੋਂ ਕੇਵਲ ਪੰਜਾਬੀ ਲਿਖਾਰੀਆਂ ਦੀ ਪੈਨਸ਼ਨ ਵਿਚ ਵਾਧਾ ਕੀਤਾ ਹੈ । ਕੀ ਹਿੰਦੀ, ਉਰਦੂ ਅਤੇ ਸੰਸਕ੍ਰਿਤ ਲਿਖਾਰੀਆਂ ਨੂੰ ਵੀ ਪੈਨਸ਼ਨ ਵਿਚ ਵਾਧਾ ਮਿਲੇਗਾ ?

**ਮੰਤਰੀ** : ਸਪੀਕਰ ਸਾਹਿਬ, ਹਿੰਦੀ, ਪੰਜਾਬੀ ਅਤੇ ਉਰਦੂ ਦੇ ਲਿਖਾਰੀਆਂ ਨੂੰ ਪੈਨਸ਼ਨਾਂ ਮਿਲਦੀਆਂ ਹਨ ਜੇਕਰ ਕੋਈ ਸੰਸਕ੍ਰਿਤ ਦਾ ਲਿਖਾਰੀ ਹੋਵੇਗਾ ਤਾਂ ਉਸ ਨੂੰ ਦੇ ਦੇਵਾਂਗੇ ।

---

## ਸੀਨੀਅਰ ਲਾਇਬ੍ਰੇਰੀਅਨਜ਼ ਨੂੰ ਯੂ. ਜੀ. ਸੀ. ਗ੍ਰੇਡ ਦੇਣਾ

*494. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਮੈਡੀਕਲ ਕਾਲਜਾਂ ਵਿਚ ਕੰਮ ਕਰ ਰਹੇ ਸੀਨੀਅਰ ਲਾਇਬ੍ਰੇਰੀਅਨਜ਼ ਨੂੰ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਦਾ 2,200-4,000 ਰੁਪਏ ਦਾ ਤਨਖਾਹ ਸਕੇਲ ਦੇ ਦਿੱਤਾ ਗਿਆ ਹੈ; ਜੇਕਰ ਅਜਿਹਾ ਹੈ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਲਾਲ ਸਿੰਘ** : ਹਾਂ ਜੀ ।

ਗਿਣਤੀ ਇਕ ਹੈ ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਹੀ ਵਿਅਕਤੀ ਹੈ ਜਿਸ ਨੇ ਡਿਪਾਰਟ-ਮੈਂਟ ਦੇ ਖਿਲਾਫ ਪਟੀਸ਼ਨ ਕੀਤੀ ਹੋਈ ਸੀ ?

**ਮੰਤਰੀ** : ਸਪੀਕਰ ਸਾਹਿਬ, ਹਾਂ ਜੀ । ਜਿਸ ਨੇ ਪਟੀਸ਼ਨ ਕੀਤੀ ਸੀ, ਉਸ ਨੂੰ ਦੇ ਦਿੱਤਾ ਹੈ

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ, ਜਿਹੜੇ ਦੂਜੇ ਕੈਂਡੀਡੇਟਸ ਨੇ ਪਟੀਸ਼ਨ ਨਹੀਂ ਸੀ ਕੀਤੀ, ਕੀ ਉਨ੍ਹਾਂ ਨੂੰ ਪਟੀਸ਼ਨ ਕਰਕੇ ਹੀ ਗਰੇਡ ਮਿਲੇਗਾ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ 3 ਸੀਨੀਅਰ ਲਾਇਬ੍ਰੇਰੀਅਨ ਕੰਮ ਕਰ ਰਹੇ ਹਨ ਉਨ੍ਹਾਂ ਵਾਸਤੇ ਪੱਕੇ ਤੌਰ ਤੇ ਫੈਸਲਾ ਕਰਨ ਵਾਸਤੇ ਡਿਪਾਰਟਮੈਂਟ ਵੱਲੋਂ ਇਹ ਕੇਸ ਫਾਈਨੈਂਸ ਡਿਪਾਰਟਮੈਂਟ ਨੂੰ ਭੇਜਿਆ ਜਾ ਰਿਹਾ ਹੈ ਤਾਂ ਕਿ ਕੇਸ ਕਲੀਅਰ ਕਰਵਾ ਲਿਆ ਜਾਵੇ ।

---

### ਚੀਮਾਂ ਕਲਾਂ ਤੋਂ ਨੂਰਮਹਿਲ ਤਕ ਜੀ. ਟੀ. ਰੋਡ ਨੂੰ ਪੱਕਾ ਕਰਨਾ

*428. **ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਚੀਮਾਂ ਕਲਾਂ ਤੋਂ ਨੂਰਮਹਿਲ ਤੱਕ ਦੀ ਪੁਰਾਣੀ ਇਤਿਹਾਸਕ ਸੜਕ ਜੋ ਕਿ ਇਤਿਹਾਸਕ ਇਮਾਰਤਾਂ (ਨੂਰਮਹਿਲ) ਦੀ ਸਰਾਂ ਕੋਲੋਂ ਲੰਘਦੀ ਹੈ, ਨੂੰ ਹੁਣ ਤੱਕ ਪੱਕਿਆਂ ਨਾ ਕੀਤੇ ਜਾਣ ਦੇ ਕੀ ਕਾਰਨ ਹਨ;

(ਅ) ਕੀ ਸਰਕਾਰ ਦੀ ਉਕਤ ਸੜਕ ਨੂੰ ਪੱਕਿਆਂ ਕਰਨ ਦੀ ਤਜਵੀਜ ਹੈ, ਜੇਕਰ ਅਜਿਹਾ ਹੈ, ਤਾਂ ਕਦੋਂ ?

**ਸਰਦਾਰ ਜੋਗਿੰਦਰ ਸਿੰਘ ਮਾਨ** : (ੳ) ਕਿਉਂਕਿ ਚੀਮਾਂ ਕਲਾਂ ਤੋਂ ਨੂਰਮਹਿਲ ਇਕ ਇੰਟਰ ਲਿੰਕ ਰੋਡ ਹੈ ਅਤੇ ਇਸ ਸਾਲ ਸੜਕਾਂ ਦੀ ਮੁਰੰਮਤ ਨੂੰ ਅਗੇਤ ਦਿੱਤੀ ਜਾ ਰਹੀ ਹੈ ।

(ਅ) ਨਹੀਂ ਜੀ, ਨਵੀਆਂ ਇੰਟਰ ਲਿੰਕ ਰੋਡਜ਼ ਦੀ ਉਸਾਰੀ ਵਾਸਤੇ ਇਸ ਵਿਭਾਗ ਕੋਲ ਕੋਈ ਫੰਡ ਨਹੀਂ ਹਨ ਜੀ । ਹੁਣੇ-ਹੁਣੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਮਿਸਿੰਗ ਲਿੰਕ ਰੋਡਜ਼ ਦੀ ਉਸਾਰੀ ਵਾਸਤੇ ਰੂਰਲ ਡਿਵੈਲਪਮੈਂਟ ਫੰਡ ਦੇ ਅਧੀਨ ਕੁਝ ਫੰਡ ਦਿੱਤੇ ਹਨ, ਜਿਹੜੇ ਕਿ ਜ਼ਿਲ੍ਹਾ ਪਲੈਨਿੰਗ ਬੋਰਡ ਦੀਆਂ ਸਿਫਾਰਸ਼ਾਂ ਅਨੁਸਾਰ ਵਰਤੇ ਜਾਣਗੇ । ਇਹ ਕੰਮ ਮਿਸਿੰਗ ਲਿੰਕ ਰੋਡਾਂ ਦੇ ਵਿਚ ਸ਼ਾਮਲ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ । ਜੇ ਪ੍ਰਵਾਨ ਕੀਤਾ ਗਿਆ ਤਾਂ 30-6-93 ਤੱਕ ਇਹ ਸੜਕ ਮੁਕੰਮਲ ਹੋ ਜਾਵੇਗੀ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਆਪਣੀ ਕਲਮ ਦੇ ਜ਼ੋਰ ਨਾਲ ਜੀ.ਟੀ. ਰੋਡ ਨੂੰ ਲਿੰਕ ਰੋਡ ਬਣਾ ਦਿੱਤਾ ਹੈ ਕਿਉਂਕਿ ਹੁਣ ਉਸ ਜੀ.ਟੀ. ਰੋਡ ਤੇ ਲੋਕਾਂ ਨੇ ਕਮਾਦ ਬੀਜਣਾ ਸ਼ੁਰੂ ਕਰ ਦਿੱਤਾ ਹੈ ਅਤੇ ਮੁਰਦਿਆਂ ਦਾ ਸੰਸਕਾਰ ਕਰਨ ਲਗ ਗਏ ਹਨ । ਕੀ ਇਨ੍ਹਾਂ ਨੇ ਪਲਾਟ ਲਗ ਜਾਣ ਨਾਲ ਜੀ.ਟੀ. ਰੋਡ ਨੂੰ ਲਿੰਕ ਰੋਡ ਦਾ ਦਰਜਾ ਦੇ ਦਿੱਤਾ ਹੈ........।

**ਸ੍ਰੀ ਸਪੀਕਰ** : ਅਟਵਾਲ ਸਾਹਿਬ, ਤੁਸੀਂ ਤਾਂ ਭਾਸ਼ਣ ਕਰਨ ਲਗ ਗਏ ਹੋ । ਤੁਸੀਂ ਸਵਾਲ ਪੁੱਛੋ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਰ, ਇਨ੍ਹਾਂ ਨੇ ਜੀ.ਟੀ. ਰੋਡ ਨੂੰ ਲਿੰਕ ਰੋਡ ਕਰਾਰ ਦੇ ਦਿੱਤਾ ਹੈ. ਇਹ ਕਿਉਂ ਕੀਤਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਜੀ.ਟੀ. ਰੋਡ ਨੂੰ ਆਈਡੈਂਟੀਫਾਈ ਕਰਦ ਹਨ । ਉਹ ਕਿਸੇ ਵੇਲੇ ਸ਼ੇਰਸ਼ਾਹ ਸੂਰੀ ਮਾਰਗ ਹੁੰਦਾ ਸੀ, ਹੁਣ ਇਹ ਰੋਡ ਕਿਸੇ ਨਾਲ ਲਿੰਕ ਨਹੀਂ ਹੈ ਕਿਉਂਕਿ ਹੁਣ ਨੈਸ਼ਨਲ ਹਾਈ ਵੇ, ਲਿੰਕ ਰੋਡਜ਼ ਦੋਨੋਂ ਸੈਪਰੇਟ ਹੋ ਗਈਆਂ ਹਨ । ਜੇਕਰ ਐਮ. ਐਲ. ਏ. ਸਾਹਿਬ, ਪਲੈਨਿੰਗ ਕਮਿਸ਼ਨ ਤੋਂ ਇਹ ਸੜਕ ਦੀ ਮਨਜ਼ੂਰੀ ਲੈ ਲੈਣ ਫਿਰ ਅਸੀਂ ਇਹ ਸੜਕ ਬਣਾ ਦੇਵਾਂਗੇ ।

---

## ਐਸ. ਏ ਐਸ. ਨਗਰ (ਮੁਹਾਲੀ) ਵਿਖੇ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ

*440. 1. **ਸਰਦਾਰ ਨਿਰਮਲ ਸਿੰਘ ਮਹੰਤ**
2. **ਸ੍ਰੀ ਸਜਵਾਰ ਸਿੰਘ** } : ਕੀ ਮਕਾਨ ਉਸਾਰੀ ਅਤੇ

ਸ਼ਹਿਰੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਜਿਹੇ ਬੇਦਖਲ ਕੀਤੇ ਗਏ ਵਿਅਕਤੀਆਂ, ਜਿਨ੍ਹਾਂ ਦੀ ਜ਼ਰਾਇਤੀ ਜ਼ਮੀਨ ਐਸ. ਏ. ਐਸ. ਨਗਰ (ਮੁਹਾਲੀ) ਨੂੰ ਵਸਾਉਣ ਲਈ ਰਾਜ ਸਰਕਾਰ ਦੁਆਰਾ ਪ੍ਰਾਪਤ ਕੀਤੀ ਗਈ ਸੀ, ਨੂੰ ਰਿਹਾਇਸ਼ੀ ਪਲਾਟ ਅਲਾਟ ਕੀਤੇ ਜਾਣ ਲਈ ਇਸ ਸਮੇਂ ਕਿੰਨੀਆਂ ਅਰਜ਼ੀਆਂ ਪੈਂਡਿੰਗ ਪਈਆਂ ਹਨ ਅਤੇ ਇਹ ਅਰਜ਼ੀਆਂ ਕਿੰਨੇ ਸਮੇਂ ਤੋਂ ਪੈਂਡਿੰਗ ਪਈਆਂ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬਿਨੈਕਾਰਾਂ ਨੂੰ ਹੁਣ ਤੱਕ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ ਨਾ ਕੀਤੇ ਜਾਣ ਦੇ ਕੀ ਕਾਰਣ ਹਨ ਅਤੇ ਉਨ੍ਹਾਂ ਨੂੰ ਪਲਾਟਾਂ ਦੀ ਅਲਾਟਮੈਂਟ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ :**

(ੳ) 217.

| ਸਾਲ ਜਦੋਂ ਤੋਂ ਪੈਂਡਿੰਗ | ਬਿਨੈਕਾਰਾਂ ਦੀ ਗਿਣਤੀ |
|---|---|
| 1975 | .. 1 |
| 1978 | .. 8 |
| 1980 | .. 168 |
| 1981 | .. 13 |
| 1987 | .. 27 |

(ਅ) ਪੈਂਡਿੰਗ ਬਿਨੈਕਾਰਾਂ ਨੂੰ ਹੁਣ ਤੱਕ ਪਲਾਟ ਨਾ ਅਲਾਟ ਕਰਨ ਦਾ ਕਾਰਣ ਇਹ ਹੈ ਕਿ ਇਨ੍ਹਾਂ ਬਿਨੈਕਾਰਾਂ ਨੇ ਅੱਜੇ ਤੱਕ ਅਲਾਟਮੈਂਟ ਸਬੰਧੀ ਮੁੱਢਲੀਆਂ ਰਸਮੀ ਕਾਰਵਾਈਆਂ ਪੂਰੀਆਂ ਨਹੀਂ ਕੀਤੀਆਂ । ਜਿਹੜੇ ਬਿਨੈਕਾਰ ਇਹ ਰਸਮੀ ਕਾਰਵਾਈ ਪੂਰੀ ਕਰ ਲੈਣਗੇ, ਉਨ੍ਹਾਂ ਦੇ ਕੇਸਾਂ ਵਿਚ ਅਗਲੇ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਅੰਤਮ ਫੈਸਲਾ ਕਰ ਲਿਆ ਜਾਵੇਗਾ ।

**ਸਰਦਾਰ ਨਿਰਮਲ ਸਿੰਘ ਮਹੰਤ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਸ਼ਰਤਾਂ ਪੂਰੀਆਂ ਕੀਤੀਆਂ ਹੋਈਆਂ ਹਨ ਉਨ੍ਹਾਂ ਨੂੰ ਪਲਾਟ ਅਲਾਟ ਨਾ ਕਰਨ ਦੇ ਕੀ ਕਾਰਨ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ, ਜਿਹੜੇ ਐਪਲੀਕੈਂਟਸ ਹਨ, ਉਨ੍ਹਾਂ ਨੂੰ ਸੱਦਿਆ ਸੀ ਕਿ ਉਹ ਆਪਣੀਆਂ ਫਾਰਮੈਲੇਟੀਜ਼ ਪੂਰੀਆਂ ਕਰਨ ਆਉਣ । ਉਨ੍ਹਾਂ ਐਪਲੀਕੈਂਟਸ ਵਿਚੋਂ 27 ਫਾਰਮੈਲੇਟੀਜ਼ ਪੂਰੀਆਂ ਕਰਨ ਵਾਸਤੇ ਆਏ ਪਰ ਉਹ ਵੀ ਸ਼ਰਤਾਂ ਪੂਰੀਆਂ ਨਹੀਂ ਕਰ ਸਕੇ । ਉਨ੍ਹਾਂ ਐਪਲੀਕੈਂਟਸ ਨੂੰ ਫਾਈਨਲ ਨੋਟਿਸ ਦਿੱਤੇ ਜਾ ਰਹੇ ਹਨ ਕਿ ਉਹ ਜਿਹੜੀਆਂ ਬੇਸਿਕ ਫਾਰਮੈਲੇਟੀਜ਼ ਹਨ, ਉਨ੍ਹਾਂ ਨੂੰ ਪੂਰਾ ਕਰ ਦੇਣ । ਜੇਕਰ ਉਨ੍ਹਾਂ ਨੇ ਫਾਰਮੈਲੇਟੀਜ਼ ਪੂਰੀਆਂ ਕਰ ਦਿੱਤੀਆਂ ਤਾਂ 3 ਮਹੀਨਿਆਂ ਦੇ ਅੰਦਰ-ਅੰਦਰ ਪਲਾਟ ਅਲਾਟ ਕਰ ਦੇਵਾਂਗੇ ।

**ਸਰਦਾਰ ਨਿਰਮਲ ਸਿੰਘ ਮਹੰਤ** : ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਵਿਅਕਤੀ ਸਾਰੀਆਂ ਸ਼ਰਤਾਂ ਪੂਰੀਆਂ ਕਰ ਦੇਣਗੇ ਤਾਂ ਉਨ੍ਹਾਂ ਨੂੰ ਪਲਾਟ ਅਲਾਟ ਕੱਦ ਤੱਕ ਕਰ ਦੇਵੋਗੇ ?

**ਰਾਜ ਮੰਤਰੀ** : ਜਿਹੜੀਆਂ ਫਾਰਮੈਲੇਟੀਜ਼ ਪੂਰੀਆਂ ਕਰਨੀਆਂ ਹਨ ਉਹ ਉਨ੍ਹਾਂ ਐਪਲੀਕੈਂਟਸ ਨੇ ਕਰਨੀਆਂ ਹਨ । ਅਸੀਂ ਉਨ੍ਹਾਂ ਨੂੰ ਨੋਟਿਸ ਦੇ ਰਹੇ ਹਾਂ ਤਾਕਿ ਉਹ ਫਾਰਮੈਲੇਟੀਜ਼ ਪੂਰੀਆਂ ਕਰ ਦੇਣ । ਫਾਰਮੈਲੇਟੀਜ਼ ਪੂਰੀਆਂ ਕਰਨੀਆਂ ਉਨ੍ਹਾਂ ਦੀ ਜ਼ਿੰਮੇਵਾਰੀ ਬਣਦੀ ਹੈ । ਜਦੋਂ ਉਹ ਫਾਰਮੈਲੇਟੀਜ਼ ਪੂਰੀਆਂ ਕਰ ਦੇਣਗੇ ਤਾਂ ਅਸੀਂ ਉਨ੍ਹਾਂ ਨੂੰ 3 ਮਹੀਨਿਆਂ ਦੇ ਅੰਦਰ-ਅੰਦਰ ਪਲਾਟ ਅਲਾਟ ਕਰ ਕਰ ਦੇਵਾਂਗੇ ।

———

ਐਸ. ਏ. ਐਸ. ਨਗਰ (ਮੁਹਾਲੀ) ਵਿਖੇ ਫਲੈਟਾਂ ਦੀ ਅਲਾਟਮੈਂਟ ਲਈ ਮੰਗ ਸਰਵੇਖਣ

*441. 1. ਸਰਦਾਰ ਨਿਰਮਲ ਸਿੰਘ ਮਹੰਤ
2. ਸ੍ਰੀ ਸਰਵਣ ਸਿੰਘ } : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਐਸ. ਏ. ਐਸ. ਨਗਰ (ਮੁਹਾਲੀ) ਵਿਖੇ ਰਿਹਾਇਸ਼ੀ ਫਲੈਟਾਂ ਦੀ ਅਲਾਟਮੈਂਟ ਲਈ ਕੁਝ ਸਾਲ ਪਹਿਲਾਂ ਕਰਵਾਏ ਗਏ "ਮੰਗ ਸਰਵੇਖਣ ਸਕੀਮ" ਅਧੀਨ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੂੰ ਕੁੱਲ ਕਿੰਨੀ ਰਕਮ ਪ੍ਰਾਪਤ ਹੋਈ ਅਤੇ ਸਕੀਮ ਅਧੀਨ ਕੁੱਲ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ;

(ਅ) ਕੀ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਬਿਨੈਕਾਰਾਂ ਨੂੰ ਰਿਹਾਇਸ਼ੀ ਫਲੈਟਾਂ ਦੀ ਕੋਈ ਅਲਾਟਮੈਂਟ ਕੀਤੀ ਗਈ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ਅਤੇ ਉਕਤ ਸਕੀਮ ਅਧੀਨ ਫਲੈਟਾਂ ਦੀ ਅਲਾਟਮੈਂਟ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Chaudhry Jagjit Singh** : (a) Rs. 2,88,63,000.00 13321 applications were received.

(b) No, Sir, flates could not be allotted because the Housing Board did not float any scheme after the last demand survey. It is proposed to allot flats to all these applicants in the next three years.

**ਸਰਦਾਰ ਨਿਰਮਲ ਸਿੰਘ ਮਹੰਤ** : ਜਿਹੜੀ ਜ਼ਮੀਨ ਹੁਣ ਲਈ ਜਾ ਰਹੀ ਹੈ, ਕੀ ਡੀਮਾਂਡ ਸਰਵੇ ਸਕੀਮ ਲਈ ਜ਼ਮੀਨ ਦਿੱਤੀ ਜਾਵੇਗੀ ?

**ਰਾਜ ਮੰਤਰੀ** : ਇਹ, ਸਪੀਕਰ ਸਾਹਿਬ, ਦੂਸਰਾ ਸਵਾਲ ਹੈ ਪਰ ਇਹ ਪਹਿਲੇ ਸਵਾਲ ਬਾਰੇ ਹੀ ਪੁੱਛ ਰਹੇ ਹਨ ।

**ਸਰਦਾਰ ਨਿਰਮਲ ਸਿੰਘ ਮਹੰਤ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਘੱਟੋ-ਘੱਟ ਕਿਤਨੇ ਸਮੇਂ ਵਿਚ ਫਲੈਟ ਅਲਾਟ ਕਰ ਦੇਵੋਗੇ ਕਿਉਂਕਿ 3 ਸਾਲ ਦਾ ਸਮਾਂ ਲੰਘ ਚੁੱਕਾ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ 10 ਫ਼ੇਜ਼ ਵਿਚ ਐਮ. ਆਈ. ਜੀ. ਦੇ 208 ਮਕਾਨ ਬਣਾ ਰਹੇ ਹਾਂ । 272 ਮਕਾਨ ਐਲ. ਆਈ. ਜੀ. ਦੇ ਬਣਾ ਰਹੇ ਹਾਂ । ਇਸ ਸਾਲ ਵਿਚ ਲਾਟਰੀ ਰਾਹੀਂ ਫਲੈਟ ਅਲਾਟ ਕਰ ਦੇਵਾਂਗੇ । ਬਾਕੀ ਸੈਕਟਰ 70 ਵਿਚ ਫਲੈਟ ਬਣਾ ਰਹੇ ਹਾਂ, ਅਸੀਂ ਪਹਿਲਾਂ ਉਨ੍ਹਾਂ ਨੂੰ ਅਲਾਟ ਕਰਾਂਗੇ ਜਿਨ੍ਹਾਂ ਦੀਆਂ ਐਪਲੀਕੇਸ਼ਨਜ਼ ਹਨ ।

**श्रीमति लक्ष्मी कांता चावला** : अध्यक्ष महोदय, मैं मकान उसारी विभाग के मन्त्री जी को पूछना चाहती हूं कि जो मकान बनाने के लिए कोआप्रेटिव सोसायटियां हैं, क्या उनको स्वीकृति लेने के लिए कुछ चढ़ावा भी चढ़ाना पड़ता है ?

**ਸ਼੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ। ਅਗਲਾ ਸਵਾਲ।

---

## ਖਿਡਾਰੀਆਂ ਨੂੰ ਪਹਿਲ ਦੇ ਆਧਾਰ ਤੇ ਨੌਕਰੀਆਂ

*389. 1. **ਸਰਦਾਰ ਮਲਕੀਅਤ ਸਿੰਘ ਵਿਰਮੀ**
2. **ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਕੀ ਖੇਡਾਂ ਦੇ ਰਾਜ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿਚ ਅਜਿਹੇ ਖਿਡਾਰੀਆਂ ਨੂੰ ਪਹਿਲ ਦੇ ਆਧਾਰ ਤੇ ਨੌਕਰੀਆਂ ਦੇਣ ਦਾ ਵਿਚਾਰ ਰੱਖਦੀ ਹੈ, ਜਿਨ੍ਹਾਂ ਨੂੰ ਰਾਜ ਪੱਧਰ/ਕੌਮੀ ਪੱਧਰ/ਅੰਤਰ-ਰਾਸ਼ਟਰੀ ਪੱਧਰ ਦੇ ਖਿਡਾਰੀ ਹੋਣ ਦਾ ਦਰਜਾ ਪ੍ਰਾਪਤ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ.** : ਰਾਜ ਸਰਕਾਰ ਨੇ ਉੱਘੇ ਖਿਡਾਰੀਆਂ ਨੂੰ ਨੌਕਰੀਆਂ ਦੇਣ ਦੀ ਇਕਪੁੱਖਤਾ ਨੀਤੀ ਅਪਣਾਈ ਹਈ ਹੈ। ਨੌਕਰੀਆਂ ਵਿਚ ਹਰ ਪੱਧਰ ਤੇ 3% ਰਾਖਵਾਂ-ਕਰਨ ਕੀਤਾ ਹੋਇਆ ਹੈ। ਇਹ ਨਾ ਹੀ ਕੇਵਲ ਸਰਕਾਰੀ ਵਿਭਾਗਾਂ ਵਿਚ ਹੈ ਬਲਕਿ ਅਰਧ-ਸਰਕਾਰੀ ਅਦਾਰਿਆਂ ਵਿਚ ਵੀ ਲਾਗੂ ਹੈ। ਖਿਡਾਰੀਆਂ ਲਈ ਰਾਖਵੀਆਂ ਆਸਾਮੀਆਂ ਵਿਚੋਂ ਸਪੋਰਟਸਮੈਨਾਂ ਨੂੰ ਪਹਿਲ ਦੇ ਆਧਾਰ ਤੇ ਨੌਕਰੀ ਦਿੱਤੀ ਜਾਵੇਗੀ। ਰਾਜ ਸਰਕਾਰ ਵਲੋਂ ਇਸ ਸਬੰਧ ਵਿਚ ਇਕ ਨੋਟੀਫਿਕੇਸ਼ਨ ਵੀ ਜਾਰੀ ਕੀਤਾ ਹੋਇਆ ਹੈ।

**ਸ਼੍ਰੀ ਸਪੀਕਰ** : ਕੁਐਸਚਨ ਆਵਰ ਪੂਰਾ ਹੋ ਗਿਆ ਹੈ। ਬਾਕੀ ਦੇ ਸਵਾਲਾਂ ਦੇ ਜਵਾਬ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਦੇ ਨਿਯਮ 38 ਅਧੀਨ ਦਿਤੇ ਗਏ ਸਮਝੇ ਜਾਣਗੇ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### "ਨੂਰ ਮਹਿਲ ਦੀ ਸਰਾਂ" ਦੀ ਮੁਰੰਮਤ

*429. **ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਨੂਰ ਮਹਿਲ, ਜ਼ਿਲ੍ਹਾ ਜਲੰਧਰ ਵਿਚ "ਨੂਰ ਮਹਿਲ ਦੀ ਸਰਾਂ" ਕੰਪਲੈਕਸ ਦੇ ਨਾਂ ਨਾਲ ਜਾਣੇ ਜਾਣ ਵਾਲੀ ਇਤਿਹਾਸਕ ਇਮਾਰਤ

ਜਿਸ ਵਿਚ ਇਸ ਵੇਲੇ ਇਕ ਸਰਕਾਰੀ ਹਾਈ ਸਕੂਲ, ਥਾਣਾ, ਨਗਰ-ਪਾਲਿਕਾ ਦਾ ਦਫਤਰ ਅਤੇ ਇਕ ਪੀ. ਡਬਲਿਊ. ਡੀ. ਰੈਸਟ ਹਾਊਸ ਸਥਿਤ ਹਨ, ਕਾਫੀ ਖ਼ਸਤਾ ਹਾਲਤ ਵਿਚ ਹੈ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਉਕਤ ਇਮਾਰਤ ਦੀ ਇਤਿਹਾਸਕ ਮਹੱਤਤਾ ਨੂੰ ਧਿਆਨ ਵਿਚ ਰਖਦੇ ਹੋਇਆਂ ਇਸਦੀ ਸੰਭਾਲ/ਮੁਰੰਮਤ ਲਈ ਕੀ ਕਾਰਵਾਈ ਕੀਤੀ ਗਈ ਹੈ ਜਾਂ ਕੀਤੇ ਜਾਣ ਦਾ ਪ੍ਰਸਤਾਵ ਹੈ ?

**ਸਰਦਾਰ ਕਰਮ ਸਿੰਘ ਗਿੱਲ** (ੳ) ਹਾਂ ਜੀ ।

(ਅ) ਨੂਰ ਮਹਿਲ ਦੀ ਸਰਾਂ ਇਕ ਕੇਂਦਰੀ ਪ੍ਰੋਟੈਕਟਡ ਸਮਾਰਕ ਹੈ ਅਤੇ ਇਸ਼ ਦੀ ਸਾਂਭ ਸੰਭਾਲ, ਦੇਖ ਰੇਖ ਅਤੇ ਮੁਰੰਮਤ ਆਦਿ ਦੀ ਜ਼ਿਮੇਂਵਾਰੀ ਭਾਰਤ ਸਰਕਾਰ ਦੇ ਆਰਕੀਆਲੋਜੀਕਲ ਸਰਵੇ ਵਿਭਾਗ ਦੀ ਬਣਦੀ ਹੈ । ਰਾਜ ਸਰਕਾਰ ਦਾ ਇਸ ਦੀ ਮੁਰੰਮਤ ਆਦਿ ਨਾਲ ਕੋਈ ਸਿੱਧਾ ਸਬੰਧ ਨਹੀਂ ਹੈ । ਆਰਕੀਆਲੋਜੀਕਲ ਸਰਵੇ ਵਿਭਾਗ ਨੇ ਇਸ ਇਮਾਰਤ ਨੂੰ ਖਾਲੀ ਕਰਵਾਉਣ ਲਈ ਰਾਜ ਸਰਕਾਰ ਨੂੰ ਲਿਖਿਆ ਹੈ ਅਤੇ ਇਸ ਸਬੰਧੀ ਅੱਧ-ਸਰਕਾਰੀ ਪੱਤਰ ਸਬੰਧਤ ਵਿਭਾਗਾਂ ਨੂੰ ਜਾਰੀ ਕੀਤੇ ਜਾ ਚੁੱਕੇ ਹਨ । ਫਿਰ ਵੀ ਇਸ ਇਮਾਰਤ ਦਾ ਮੁੱਖ ਦਰਵਾਜਾ ਅਤੇ ਉਸ ਨਾਲ ਲਗਦੇ ਕਮਰੇ ਭਾਰਤ ਸਰਕਾਰ ਦੇ ਆਰਕੀਆਲੋਜੀਕਲ ਸਰਵੇ ਵਿਭਾਗ ਵਲੋਂ ਪਿਛਲੇ ਸਾਲ ਮੁਰੰਮਤ ਕੀਤੇ ਗਏ ਹਨ ।

---

**ਐਮ. ਬੀ. ਬੀ. ਐਸ. ਅਤੇ ਬੀ. ਡੀ. ਐਸ. ਕੋਰਸਾਂ ਲਈ ਨਾਮਜ਼ਦਗੀਆਂ**

*512. 1. **ਕਾਮਰੇਡ ਹਰਦੇਵ ਸਿੰਘ ਅਰਸ਼ੀ**
2. **ਸਰਦਾਰ ਜਗਤਾਰ ਸਿੰਘ ਮੁਲਤਾਨੀ** } ਕੀ ਸਿਹਤ ਅਤੇ ਪਰਿਵਾਰ ਭਲਾਈ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1992 ਦੇ ਦੌਰਾਨ ਸਰਕਾਰ ਦੁਆਰਾ ਰਾਜ ਵਿਚ ਅਤੇ ਰਾਜ ਤੋਂ ਬਾਹਰ ਐਮ. ਬੀ. ਬੀ. ਐਸ. ਅਤੇ ਬੀ. ਡੀ. ਐਸ. ਦੇ ਕੋਰਸਾਂ ਲਈ ਦਾਖਲੇ ਵਾਸਤੇ ਕੋਈ ਨਾਮਜ਼ਦਗੀਆਂ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ, ਇਸ ਤਰ੍ਹਾਂ ਕਿਨੀਆਂ ਨਾਮਜ਼ਦਗੀਆਂ ਕੀਤੀਆਂ ਗਈਆਂ ਅਤੇ ਇਸ ਲਈ ਕੀ ਕਸੌਟੀ ਅਪਣਾਈ ਗਈ ?

**ਸਰਦਾਰ ਲਾਲ ਸਿੰਘ :** ਸਾਲ 1992 ਦੌਰਾਨ 42 ਉਮੀਦਵਾਰ ਐਮ.ਬੀ.ਬੀ. ਐਸ. ਅਤੇ ਬੀ.ਡੀ. ਐਸ. ਕੋਰਸਾਂ ਲਈ ਮੈਡੀਕਲ/ਡੈਂਟਲ ਕਾਲਜਾਂ ਵਿਚ ਦਾਖਲੇ ਵਾਸਤੇ ਪੰਜਾਬ ਸਰਕਾਰ ਦੁਆਰਾ ਨਾਮਜ਼ਦ ਕੀਤੇ ਗਏ ਸਨ । ਪੰਜਾਬ ਰਾਜ ਤੋਂ ਬਾਹਰ ਮੈਡੀਕਲ/ਡੈਂਟਲ ਕਾਲਜਾਂ ਵਿਚ ਦਾਖਲੇ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਲਈ ਕੋਈ ਉਮੀਦਵਾਰ ਨਾਮਜ਼ਦ ਨਹੀਂ ਕੀਤਾ ਗਿਆ ਸੀ । ਉਪਰੋਕਤ ਦੱਸੇ ਉਮੀਦਵਾਰਾਂ ਦੀ ਨਾਮਜ਼ਦਗੀ ਦਾ ਕਰਾਈਟੇਰੀਆ ਪੰਜਾਬ ਕੈਬਨਿਟ ਦੀ ਪੱਧਰ ਤੇ ਨਿਸ਼ਚਿਤ ਕੀਤਾ ਗਿਆ ਹੈ ।

---

## ਪੁਲਿਸ ਵਿਚ ਭਰਤੀ ਲਈ ਅਨੁਸੂਚਿਤ ਜਾਤੀਆਂ ਲਈ ਛੋਟਾਂ

*401. ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ —

(ੳ) ਕੀ ਸਰਕਾਰ ਦੁਆਰਾ ਸਾਲ 1988 ਤੋਂ ਲੈਕੇ ਹੁਣ ਤਕ ਦੇ ਸਮੇਂ ਦੇ ਦੌਰਾਨ ਪੁਲਿਸ ਵਿਚ ਭਰਤੀ ਲਈ ਅਨੁਸੂਚਿਤ ਜਾਤੀਆਂ ਦੇ ਉਮੀਦਵਾਰਾਂ ਨੂੰ ਕੱਦ, ਛਾਤੀ ਅਤੇ ਵਿਦਿਅਕ ਯੋਗਤਾਵਾਂ ਵਿਚ ਛੋਟਾਂ ਦੇਣ ਸਬੰਧੀ ਕੋਈ ਫੈਸਲਾ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਫੈਸਲੇ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਅ) ਜਨਵਰੀ, 1991 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਪੁਲਿਸ ਵਿਚ ਸਿਪਾਹੀਆਂ ਵਜੋਂ ਭਰਤੀ ਕੀਤੇ ਗਏ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ-2 ਹੈ ?

ਸਰਦਾਰ ਬੇਅੰਤ ਸਿੰਘ (ੳ) ਜੀ ਹਾਂ, ਮਿਤੀ 8-9-1989 ਨੂੰ ਆਈ.ਜੀ./ਪੀ.ਏ.ਪੀ., ਸਮੂਹ ਰੇਂਜ ਡੀ.ਆਈ.ਜੀ., ਸਮੂਹ ਜ਼ਿਲ੍ਹਾ ਐਸ.ਐਸ.ਪੀ. ਅਤੇ ਡਾਇਰੈਕਟਰ, ਪੁਲਿਸ ਟੈਲੀ-ਕਮਿਊਨੀਕੇਸ਼ਨ ਨੂੰ ਹਦਾਇਤਾਂ ਜਾਰੀ ਕਰਦੇ ਹੋਏ, ਇਹ ਹਦਾਇਤ ਕੀਤੀ ਗਈ ਸੀ ਕਿ ਜੇ ਨਿਸ਼ਚਿਤ ਮਿਆਰ ਦੀਆਂ ਸ਼ਰਤਾਂ ਪੂਰੀਆਂ ਕਰਦੇ ਯੋਗ ਉਮੀਦਵਾਰ ਨਾ ਮਿਲਦੇ ਹੋਣ ਤਾਂ ਬੈਕ-ਲਾਗ ਪੂਰਾ ਕਰਨ ਲਈ ਅਨੁਸੂਚਿਤ ਜਾਤੀਆਂ ਦੇ ਉਮੀਦਵਾਰਾਂ ਨੂੰ ਕੱਦ ਵਿਚ 1'' ਅਤੇ ਛਾਤੀ ਵਿਚ 2'' ਦੀ ਛੋਟ ਦਿਤੀ ਜਾਵੇ । ਇਹ ਹਦਾਇਤਾਂ ਅਜੇ ਵੀ ਇਹ ਵੇਖਣ ਲਈ ਪ੍ਰਚਲਿਤ ਹਨ ਕਿ ਅਨੁਸੂਚਿਤ ਜਾਤਾਂ ਦੇ ਉਮੀਦਵਾਰਾਂ ਲਈ ਨਿਸ਼ਚਿਤ ਕੋਟਾ, ਜੇ ਯੋਗ ਉਮੀਦਵਾਰ ਨਾ ਮਿਲਦੇ ਹੋਣ ਤਾਂ ਛੋਟ ਦੇ ਕੇ ਹੀ ਭਰਿਆ ਜਾਵੇ । ਐਪਰ ਵਿਦਿਆ ਪਖੋਂ ਕੋਈ ਆਮ ਛੋਟ ਨਹੀਂ ਹੈ । ਇਨ੍ਹਾਂ ਹਦਾਇਤਾਂ ਦੀ ਇਕ ਕਾਪੀ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਜਨਵਰੀ 1, 1991 ਤੋਂ 9-11-1992 ਤੱਕ ਪੁਲਿਸ ਵਿਭਾਗ ਵਿਚ ਕਾਂਸਟੇਬਲ ਦੇ ਤੌਰ ਤੇ ਭਰਤੀ ਕੀਤੇ ਅਨੁਸੂਚਿਤ ਜਾਤਾਂ ਦੇ ਵਿਅਕਤੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਹੇਠਾਂ ਦਰਸਾਈ ਜਾਂਦੀ ਹੈ :—

| | | |
|---|---|---|
| (1) | ਐਡੀਸ਼ਨਲ ਡੀ.ਜੀ.ਪੀ. (ਖੁਫੀਆ ਵਿਭਾਗ) ਪੰਜਾਬ, .. | 53 |
| (2) | ਆਈ.ਜੀ./ਪੀ.ਏ.ਪੀ. ਜਲੰਧਰ .. | 1047 |

| | | | |
|---|---|---|---|
| (3) | ਆਈ.ਜੀ./ਜੀ.ਆਰ.ਪੀ., ਪੰਜਾਬ, ਪਟਿਆਲਾ | .. | 52 |
| (4) | ਡਾਇਰੈਕਟਰ, ਪੁਲਿਸ ਟੈਲੀ-ਕਮਿਉਨੀਕੇਸ਼ਨ, ਪੰਜਾਬ | .. | 25 |
| (5) | ਐਸ.ਐਸ.ਪੀ./ਅੰਮ੍ਰਿਤਸਰ | .. | 447 |
| (6) | ਐਸ.ਐਸ.ਪੀ./ਗੁਰਦਾਸਪੁਰ | .. | 142 |
| (7) | ਐਸ.ਐਸ.ਪੀ./ਮਜੀਠਾ | | 147 |
| (8) | ਐਸ.ਐਸ.ਪੀ./ਬਟਾਲਾ | .. | 164 |
| (9) | ਐਸ.ਐਸ.ਪੀ./ਫਿਰੋਜ਼ਪੁਰ | .. | 148 |
| (10) | ਐਸ.ਐਸ.ਪੀ./ਫਰੀਦਕੋਟ | .. | 151 |
| (11) | ਐਸ.ਐਸ.ਪੀ./ਬਠਿੰਡਾ | .. | 93 |
| (12) | ਐਸ.ਐਸ.ਪੀ./ਮਾਨਸਾ | .. | .. |
| (13) | ਐਸ.ਐਸ.ਪੀ./ਪਟਿਆਲਾ | .. | 219 |
| (14) | ਐਸ.ਐਸ.ਪੀ./ਫਤਿਹਗੜ੍ਹ ਸਾਹਿਬ | .. | .. |
| (15) | ਐਸ.ਐਸ.ਪੀ./ਬਰਨਾਲਾ | .. | 68 |
| (16) | ਐਸ.ਐਸ.ਪੀ./ਜਲੰਧਰ | | 320 |
| (17) | ਐਸ.ਐਸ.ਪੀ./ਹੁਸ਼ਿਆਰਪੁਰ | .. | 157 |
| (18) | ਐਸ.ਐਸ.ਪੀ./ਕਪੂਰਥਲਾ | .. | 211 |
| (19) | ਐਸ.ਐਸ.ਪੀ./ਲੁਧਿਆਣਾ | .. | 234 |
| (20) | ਐਸ.ਐਸ.ਪੀ./ਰੋਪੜ | .. | 97 |
| (21) | ਐਸ.ਐਸ.ਪੀ./ਖੰਨਾ | .. | 66 |
| (22) | ਐਸ.ਐਸ.ਪੀ./ਜਗਰਾਉਂ | .. | 67 |
| (23) | ਐਸ.ਐਸ.ਪੀ./ਤਰਨ ਤਾਰਨ | .. | 193 |
| (24) | ਐਸ.ਐਸ.ਪੀ./ਸੰਗਰੂਰ | . | 138 |
| | | ਕੁੱਲ ਜੋੜ | 4,266 |

ਅਨੁਲੱਗ 'ਉ'

[Chief Minister]

From

The Director General of Police, Punjab.

To

1. The Inspector General, P. A. P., Jalandhar.
2. All Range Dy. Inspectors General of Police in Punjab.
3. Dy. Inspr. General of Police, G.R.P., Punjab, Patiala.
4. All District Senior Supdts. of Police, Punjab.
5. The Director, Police Tele-communication, Punjab, Chandigarh.

Memorandum No. 12469-99/E-3

Dated, Chandigarh the 8th, September, 1989

*Subject* :—Enlistment of Constables backlog in the representation of candidates belonging to Scheduled Castes.

You are aware that the Govt. is very keen to provide due representation in the services to members belonging to Scheduled Castes as permissible to them under the Govt. Instructions issued from time to time The Scrutiny of reports received from various Police Units reveal that there is still a back-log in the Constabulary with them.

2. In order to ensure filling up of the quota of Scheduled Castes Candidates in the constabulary general relaxation in height and chest measurement by 1" and 2" respectively has been permitted to be given by the District SSPs and other competent Recruiting Officers in case eligible Scheduled Castes candidatets fulfilling the prescribed physical standards are not available. In this connection, CPO instructions issued *vide* TPM No. 11697-712/E-3, dated 25-8-88 may please be referred to.

3. These instructions do not seem to have attracted the attention of some of the concerned officers, with the result that the purpose of issuing the above instructions is not being achieved. It is therefore, reiterated that where there is a back-log in the constabulary and eligible candidates fulfilling the prescribed physical standards are not available among Scheduled Caste the reserved points for members of Scheduled Castes may be filled up after granting relaxation in height and chest measurement upto 1" and 2" respectively by the competent Recruiting Officers at their own level.

Sd —

*for* Director General of Police, Pb.,

———

**ਰਾਜ ਵਿਚ ਸਿਵਲ ਡਿਸਪੈਂਸਰੀਆਂ/ਹਸਪਤਾਲਾਂ ਨੂੰ ਅਪਗਰੇਡ ਕਰਨਾ/ਉਸਾਰੀ**

*400. **ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਰਾਜ ਵਿਚ ਸਾਲ 1992-93 ਦੇ ਦੌਰਾਨ ਕਿਨੀਆਂ ਸਿਵਲ ਡਿਸਪੈਂਸਰੀਆਂ/ ਹਸਪਤਾਲਾਂ ਦੀ ਉਸਾਰੀ/ਅਪਗਰੇਡ ਕੀਤੇ ਜਾਣ ਦਾ ਵਿਚਾਰ ਹੈ ;

(ਅ) ਕੀ ਬਾਘਾ ਪੁਰਾਣਾ ਅਤੇ ਜ਼ਿਲ੍ਹਾ ਫਰੀਦਕੋਟ ਵਿਚ ਅਜਿਹੀਆਂ ਡਿਸਪੈਂਸਰੀਆਂ/ ਹਸਤਪਾਲਾਂ ਦੀ ਉਸਾਰੀ/ਅਪਗਰੇਡ ਕੀਤੇ ਜਾਣ ਦੀ ਕੋਈ ਤਜਵੀਜ਼ ਹੈ ?

**ਸਰਦਾਰ ਲਾਲ ਸਿੰਘ** : (ੳ) ਸਾਲ 1992-93 ਵਿਚ 14 ਸਿਵਲ ਡਿਸਪੈਂਸਰੀਆਂ ਅਤੇ ਦੋ ਸਿਵਲ ਹਸਪਤਾਲਾਂ ਨੂੰ ਅਪਗਰੇਡ/ਉਸਾਰੀ ਕਰਨ ਦਾ ਸੁਝਾਅ ਹੈ ।

(ਅ) ਬਾਘਾ ਪੁਰਾਣਾ ਪਹਿਲਾਂ ਹੀ ਸੀ.ਐਚ.ਸੀ. ਹੈ ਅਤੇ ਸਪੈਸ਼ਲਾਈਜ਼ਡ ਸੇਵਾਵਾਂ ਨਾਲ ਅਪਗਰੇਡ ਕੀਤਾ ਜਾ ਚੁਕਿਆ ਹੈ । ਜੈਤੋ ਮੰਡੀ ਨੂੰ ਇਕ ਨਵਾਂ ਡੈਂਟਲ ਕਲਿਨਿਕ ਅਤੇ ਹੋਰ ਸਟਾਫ਼ ਨਾਲ ਮਜ਼ਬੂਤ ਕਰਨ ਦਾ ਸੁਝਾਅ ਹੈ ।

---

## UNSTARRED QUESTIONS AND ANSWERS

**ਰਾਜ ਵਿਚ ਸਹਿਕਾਰਤਾ ਵਿਭਾਗ ਦੁਆਰਾ ਕਰਜ਼ਿਆਂ ਦੀ ਮੁਆਫੀ**

58. **ਸ਼੍ਰੀਮਤੀ ਵਿਮਲਾ ਡਾਂਗ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿਛਲੇ ਬਜਟ ਸਮਾਗਮ ਦੇ ਦੌਰਾਨ 5,000 ਰੁਪਏ ਤੱਕ ਦੇ ਕਰਜ਼ਿਆਂ ਦੀ ਮੁਆਫੀ ਸਬੰਧੀ ਐਲਾਨ ਕੀਤੇ ਸਰਕਾਰੀ ਫੈਸਲੇ ਦੀ ਪੈਰਵੀ ਵਿਚ ਸਹਿਕਾਰਤਾ ਵਿਭਾਗ ਦੁਆਰਾ ਹੁਣ ਤੱਕ ਕੁੱਲ ਕਿੰਨੀ ਰਕਮ ਦੇ ਕਰਜ਼ੇ ਮੁਆਫ ਕੀਤੇ ਗਏ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਸਰਕਾਰੀ ਫੈਸਲੇ ਦੀ ਪੈਰਵੀ ਵਿਚ ਸਹਿਕਾਰੀ ਬੈਂਕਾਂ ਅਤੇ ਦੂਸਰੀਆਂ ਸਹਿਕਾਰੀ ਸੰਸਥਾਵਾਂ ਦੁਆਰਾ ਕੁੱਲ ਕਿੰਨੀ ਰਕਮ ਮੁਆਫ਼ ਕੀਤੀ ਗਈ ਅਤੇ ਸਰਕਾਰ ਦੁਆਰਾ ਹੁਣ ਤੱਕ ਕਿਨੀ ਰਕਮ ਦੀ ਪ੍ਰਤਿਪੂਰਤੀ ਕੀਤੀ ਗਈ;

(ੲ) ਉਪ੍ਰੋਕਤ ਭਾਗਾਂ (ੳ) ਅਤੇ (ਅ) ਅਧੀਨ ਕੁੱਲ ਕਿੰਨੇ ਲਾਭਪਾਤਰਾਂ ਨੂੰ ਲਾਭ ਪੁੱਜਿਆ ?

**ਸ਼੍ਰੀ ਸੱਜਣ ਕੁਮਾਰ ਜਾਖੜ** : (ੳ) ਕੋਈ ਨਹੀਂ ।

(ਅ) ਕੋਈ ਨਹੀਂ, ਇਸ ਲਈ reimbursement ਦਾ ਸਵਾਲ ਪੈਦਾ ਨਹੀਂ ਹੁੰਦਾ ।

(ੲ) ਕੋਈ ਨਹੀਂ ।

## ਮਕਾਨ ਉਸਾਰੀ ਵਿਭਾਗ ਦੁਆਰਾ ਕਰਜ਼ੇ ਮਾਫ ਕਰਨਾ

59. **ਸ੍ਰੀਮਤੀ ਵਿਮਲਾ ਡਾਂਗ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਬਜਟ ਸਮਾਗਮ ਦੇ ਦੌਰਾਨ ਸਰਕਾਰ ਦੁਆਰਾ 5,000 ਰੁਪਏ ਤੱਕ ਕਰਜ਼ਾ ਮਾਫ ਕਰਨ ਲਈ ਐਲਾਨ ਕੀਤੇ ਗਏ ਫੈਸਲੇ ਦੀ ਪੈਰਵੀ ਵਿਚ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਦੁਆਰਾ ਹੁਣ ਤੱਕ ਕਰਜ਼ਿਆਂ ਦੀ ਕੁਲ ਕਿੰਨੀ ਰਕਮ ਮਾਫ ਕੀਤੀ ਗਈ ਅਤੇ ਲਾਭਪਾਤਰਾਂ ਦੀ ਕੁੱਲ ਗਿਣਤੀ ਕਿੰਨੀ ਹੈ ?

**ਚੌਧਰੀ ਜਗਜੀਤ ਸਿੰਘ**(ਰਾਜ ਮੰਤਰੀ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ) : ਸਰਕਾਰ ਵੱਲੋਂ ਅਜੇ ਤੱਕ ਇਹੋ ਜਿਹਾ ਕੋਈ ਫੈਸਲਾ ਨਹੀਂ ਕੀਤਾ ਗਿਆ ਜਿਸਦੇ ਮੁਤਾਬਿਕ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਵੱਲੋਂ ਦਿਤੇ ਗਏ ਕਰਜ਼ਿਆਂ ਵਿਚੋਂ 5,000/-ਰੁ. ਤੱਕ ਦੇ ਕਰਜੇ ਮਾਫ ਕੀਤੇ ਜਾਣ ।

---

## ਖੇਤੀਬਾੜੀ ਵਿਭਾਗ ਦੁਆਰਾ ਕਰਜ਼ੇ ਮਾਫ ਕਰਨਾ

60. **ਸ੍ਰੀਮਤੀ ਵਿਮਲਾ ਡਾਂਗ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਬਜਟ ਸਮਾਗਮ ਦੇ ਦੌਰਾਨ ਸਰਕਾਰ ਦੁਆਰਾ 5,000/- ਰੁ. ਤਕ ਕਰਜ਼ਾ ਮਾਫ ਕਰਨ ਲਈ ਐਲਾਨ ਕੀਤੇ ਗਏ ਫੈਸਲੇ ਦੀ ਪੈਰਵੀ ਵਿੱਚ ਖੇਤੀਬਾੜੀ ਵਿਭਾਗ ਦੁਆਰਾ ਹੁਣ ਤੱਕ ਕਰਜ਼ਿਆਂ ਦੀ ਕੁੱਲ ਕਿੰਨੀ ਰਕਮ ਮਾਫ ਕੀਤੀ ਗਈ ਅਤੇ ਲਾਭਪਾਤਰਾਂ ਦੀ ਕੁਲ ਗਿਣਤੀ ਕਿੰਨੀ ਹੈ ?

**ਸਰਦਾਰ ਦਿਲਬਾਗ ਸਿੰਘ** ਨਵਾਂ ਸ਼ਹਿਰ : ਪਿਛਲੇ ਬਜਟ ਸਮਾਗਮ ਦੌਰਾਨ ਪੰਜਾਬ ਸਰਕਾਰ ਵਲੋਂ 5,000/-ਰੁਪਏ (ਅਨੁਸੂਚਿਤ ਜਾਤੀਆਂ) ਦੇ ਕਰਜ਼ੇ ਮਾਫ ਕਰਨ ਦਾ ਐਲਾਨ ਕੀਤਾ ਸੀ । ਖੇਤੀਬਾੜੀ ਵਿਭਾਗ ਵਿਚ ਇਸ ਤਰ੍ਹਾਂ ਦੇ ਕਰਜ਼ਿਆਂ ਦੀ ਮਾਫ਼ੀ ਦਾ ਕੋਈ ਕੇਸ ਨਹੀਂ ।

---

## ਉਦਯੋਗ ਵਿਭਾਗ ਦੁਆਰਾ ਕਰਜ਼ੇ ਮਾਫ ਕਰਨਾ

61. **ਸ੍ਰੀਮਤੀ ਵਿਮਲਾ ਡਾਂਗ** . ਕੀ ਸਮਾਜ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪਿਛਲੇ ਬਜਟ ਸਮਾਗਮ 1992 ਦੇ ਦੌਰਾਨ ਸਰਕਾਰ ਦੁਆਰਾ 5000/- ਰੁਪਏ ਤੱਕ ਦਾ ਕਰਜ਼ਾ ਮਾਫ ਕਰਨ ਲਈ ਐਲਾਨ ਕੀਤੇ ਗਏ ਫੈਸਲੇ ਦੀ ਪੈਰਵੀ ਵਿਚ ਉਦਯੋਗ ਵਿਭਾਗ ਦੁਆਰਾ ਰਾਜ ਵਿਚ ਹੁਣ ਤੱਕ ਕਰਜ਼ਿਆਂ ਦੀ ਕੁੱਲ ਕਿੰਨੀ ਰਕਮ ਮਾਫ ਕੀਤੀ ਗਈ ਅਤੇ ਲਾਭਪਾਤਰਾਂ ਦੀ ਕੁੱਲ ਗਿਣਤੀ ਕਿੰਨੀ ਹੈ ?

**ਸ੍ਰੀ ਬ੍ਰਹਮ ਮਹਿਦਰਾ**: ਉਦਯੋਗ ਵਿਭਾਗ ਦੁਆਰਾ ਦਿੱਤੇ ਗਏ 5000/- ਰੁਪਏ ਤੱਕ ਦੇ ਕਰਜ਼ਿਆਂ ਨੂੰ ਮਾਫ ਕਰਨ ਲਈ ਕੋਈ ਵੀ ਤਜਵੀਜ਼ ਸਮਾਜ ਭਲਾਈ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ ।

---

ਆਨੰਦਪੁਰ ਸਾਹਿਬ ਹਾਈਡਲ ਮਜ਼ਦੂਰ ਯੂਨੀਅਨ ਦੀਆਂ ਮੰਗਾਂ

71. 1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਸ੍ਰੀਮਤੀ ਵਿਮਲਾ ਡਾਂਗ } : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਸ੍ਰੀ ਮਹਿੰਗਾ ਰਾਮ ਜਨਰਲ ਸਕੱਤਰ, ਏ. ਪੀ. ਐਸ. ਹਾਈਡਲ ਮਜ਼ਦੂਰ ਯੂਨੀਅਨ (ਰਜਿ) (ਏਟਕ), ਭੱਠਾ ਇਲਾਕਾ, ਨੰਗਲ ਵਲੋਂ ਕੋਈ ਯਾਦ-ਪੱਤਰ ਮਿਤੀ 13 ਜੁਲਾਈ, 1992 ਮਿਲਿਆ ਜਿਸ ਵਿਚ ਇਹ ਬੇਨਤੀ ਕੀਤੀ ਗਈ ਸੀ ਕਿ ਆਨੰਦਪੁਰ ਸਾਹਿਬ ਹਾਈਡਲ ਪ੍ਰਾਜੈਕਟ ਅਤੇ ਸਿੰਜਾਈ ਵਿਭਾਗ, ਪੰਜਾਬ ਦੇ ਤਜਰਬੇਕਾਰ ਅਤੇ ਸਭ ਤੋਂ ਸੀਨੀਅਰ ਵਰਕ ਚਾਰਜਡ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਨਿਯਮਤ ਕੀਤਾ ਜਾਵੇ; ਜੇਕਰ ਅਜਿਹਾ ਹੋਵੇ ਤਾਂ ਯਾਦ-ਪੱਤਰ ਅਤੇ ਉਸ ਤੇ ਕੀਤੀ ਗਈ ਕਾਰਵਾਈ ਦਰਸਾਉਂਦੇ ਵਿਵਰਣ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

ਸਰਦਾਰ ਹਰਚਰਨ ਸਿੰਘ ਬਰਾੜ : ਮੈਮੋਰੰਡਮ ਦੀ ਕਾਪੀ ਯੂਨੀਅਨ ਤੋਂ ਪ੍ਰਾਪਤ ਕੀਤੀ ਗਈ ਸੀ ਅਤੇ ਨਾਲ ਨੱਥੀ ਕੀਤੀ ਜਾਂਦੀ ਹੈ। ਆਨੰਦਪੁਰ ਸਾਹਿਬ ਹਾਈਡਲ ਪਰੋਜੈਕਟ ਅਤੇ ਸਿੰਜਾਈ ਵਿਭਾਗ, ਪੰਜਾਬ ਦੇ ਵਰਕ ਚਾਰਜਡ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਰੈਗੂਲਰਾਈਜ਼ਡ ਕਰਨ ਸਬੰਧੀ ਮਾਨਯੋਗ ਸੁਪਰੀਮ ਕੋਰਟ ਦੀ ਜਜਮੈਂਟ ਵਿਚ ਹਦਾਇਤਾਂ ਤੇ ਅਧਾਰਤ ਪੰਜਾਬ ਸਰਕਾਰ ਵਲੋਂ ਬਨਣ ਵਾਲੀ ਪਾਲਿਸੀ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

**Copy of the Memorandum dated 13th July, 1992**

No. AHMU/A/451—457/7 Dated 13th July, 1992

To

1. Mr. Arjan Singh Ji,
   Minister of Human Resources,
   Development Department,
   Govt. of India. New Delhi.
2. Mr. Kalap Nath Rai,
   Union Energy Minister,
   Govt. of India, Sharam Shakti Bhawan,
   Rafi Marg, New Delhi.
3. Sardar Beant Singh Ji,
   Chief Minister of Govt. of Punjab,
   **Chandigarh.**
4. Sardar Harcharan Singh Brar,
   Ministar of Irrigation & Energy
   Department, Govt. of Punjab, Chandigarh.

*Subject* :— Request to regularise the services of experienced and senior most workcharge employees of Anandpur Sahib Hydel Project and Irrigation Deptt., Punjab.

**Respected sir,**

Punjab Government had already taken decision to regularise the services of workcharge staff after completion of 5 years service, *vide* its

[Irrigation and Power Minister]

decision dated 17th December, 1974 which was later on confirmed by the council of Ministers of Punjab Government on 3rd September, 1980.

Anandpur Sahib Hydel Project consisting of 35 KMs of canal from Nangal to Lohand Khad and two P.Hs of 67 M. watt each located as Ganguwal and Mukerian was commissioned during 1985 and about 5500 workmen were retrenched. Lateron, it was assured in Parliament by the then Union Energy Minister Mr. Arun Nehru in reply to Unstarred Question No. 4521 of Com. Inderjit Gupta on 22nd August, 1985 to retain 750 senior most workmen permanently as maintenance staff and this position was also cenfirmed by Mr. Tejendra Khanna, Chief Secy. *vide* letter No. 30th March, 1984. Mr. Arjun Singh then Governor of Punjab *vide* letterr No. July, 1985, 29th July, 1985 by B. Shankaran and then Irrigation Minister *vide* letter No. 6th August, 1985 and also admitted before the Hon'ble Punjab & Haryana High Court in an affidavit filed by A.P.O. during 1986.

Not only this Punjab and Haryana High Court also decided to regularise the services of all workmen after 5 years services on the basis of State Level Irrigation Department. seniority but reversed by the CE hence appeal before the Hon'ble Supreme Court of India where scheme to regularise the services of workmen was filed and final arguments were heard on 12-13-14th May, 1992 but judgement is still awaited. However request as under :—

(a) That earlier assurances as explained above at all levels must be honoured to retain and regularise services of now remaining about 750 senior most and experienced workcharged workmen of Anandpur Sahib Hydel Project.

(b) That State level seniority list of workcharged staff of Punjab Irrigation Department has been compiled & circulated but not implemented, shall also be finalised and implemented and work men be regularised and adjusted accordingly.

(c) That surplus workmen of B. C. B. (635) posted at RSD shall be adjusted in BBMB and in Elecy. Boards of Punjab, Haryana and H. P. and others of PSEB shall also be accommodated in PSEB itself being very vast Orgn. but all surplus workmen of Irrigation Department must be adjusted/observed in RS Dam first be as about 4000 such workmen of Irrigation have been declared surplus.

(d) That workmen of workcharged staff having services of 5 years to their credit regularised after 31st March of every year as per earlier assurances and policy decisions and no workmen shall be retrenched. But at present about 4037 workmen of Irrigatien Department have been regularised during 1989 and most workmen of ASHP are not regularised even though they are most senior ever to those 4037 workmen

Yours faithfully,
(Mehnga Ram)
Gen. Secretary,
APS. Hydel Mazdoor Union,
AITUC, Kiln Area, Nangal

C. C.

(i) Com. Inderjit Gupta, M. B. Leader of C.P.I Parliamentry Party, 41, western Court, New Delhi,

(ii) Smt. Vimla Dang, MLA, Punjab Legislative party Chheharatta, Amritsar for information and necessary action.

(iii) XEN/AHPC.

## ਰਾਜ ਵਿਚ ਸਕੂਲਾਂ ਨੂੰ ਅਪਗਰੇਡ ਕਰਨਾ

81. 1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਸ੍ਰੀਮਤੀ ਵਿਮਲਾ ਡਾਂਗ
3. ਸਰਦਾਰ ਨਿਰਮਲ ਸਿੰਘ ਮਹੰਤ

} ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਮੌਜੂਦਾ ਸਰਕਾਰ ਦੇ ਕਾਰਜਕਾਰ ਸੰਭਾਲਣ ਤੋਂ ਬਾਅਦ ਰਾਜ ਵਿੱਚ ਕੋਈ ਸਰਕਾਰੀ ਪ੍ਰਾਇਮਰੀ ਸਕੂਲਾਂ ਅਤੇ ਸਰਕਾਰੀ ਮਿਡਲ ਸਕੂਲਾਂ ਨੂੰ ਕ੍ਰਮਵਾਰ ਮਿਡਲ ਸਕੂਲਾਂ ਅਤੇ ਹਾਈ ਸਕੂਲਾਂ ਤੱਕ ਅਪਗਰੇਡ ਕੀਤਾ ਗਿਆ ਹੈ ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਜ਼ਿਲ੍ਹਾਵਾਰ ਨਾਂ ਕੀ ਕੀ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿੱਚ ਹੋਵੇ ਤਾਂ ਕੀ ਸਰਕਾਰ ਸਾਲ 1992-93 ਦੇ ਦੌਰਾਨ ਕਿਸੇ ਸਰਕਾਰੀ ਸਕੂਲ ਨੂੰ ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਸਕੂਲ ਤਕ ਅਪਗਰੇਡ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ?

ਸ੍ਰੀ ਹਰਨਾਮ ਦਾਸ ਜੌਹਰ : (ੳ) ਹਾਂ ਜੀ। ਮੌਜੂਦਾ ਸਰਕਾਰ ਦੇ ਕਾਰਜਕਾਰ ਸੰਭਾਲਣ ਤੋਂ ਬਾਅਦ ਦੱਸ ਪ੍ਰਾਇਮਰੀ ਸਕੂਲ ਮਿਡਲ ਪੱਧਰ ਤਕ ਮਾਰਚ, 1992 ਵਿੱਚ ਅਪਗਰੇਡ ਹੋਏ ਹਨ।

ਜ਼ਿਲ੍ਹਾਵਾਰ ਨਾਮ ਹੇਠ ਲਿਖੇ ਅਨੁਸਾਰ ਹਨ :-

(1) ਸਰਕਾਰੀ ਪ੍ਰਾਇਮਰੀ ਸਕੂਲ, ਨੱਥੂਪੁਰ ਟੋਡ (ਅੰਮ੍ਰਿਤਸਰ)।
(2) ਸਰਕਾਰੀ ਪ੍ਰਾਇਮਰੀ ਸਕੂਲ ਹਮੀਰਗੜ੍ਹ (ਬਠਿੰਡਾ)।
(3) ਸਰਕਾਰੀ ਪ੍ਰਾਇਮਰੀ ਸਕੂਲ, ਕਾਉਣੀ (ਫਰੀਦਕੋਟ)।
(4) ਸਰਕਾਰੀ ਪ੍ਰਾਇਮਰੀ ਸਕੂਲ, ਹੜਾਂਵਾਲੀ ਨੌਰੰਗਾਲੀ (ਫਿਰੋਜ਼ਪੁਰ)।
(5) ਸਰਕਾਰੀ ਪ੍ਰਾਇਮਰੀ ਸਕੂਲ, ਕੋਟ ਟੋਡਰਮੱਲ (ਗੁਰਦਾਸਪੁਰ)।
(6) ਸਰਕਾਰੀ ਪ੍ਰਾਇਮਰੀ ਸਕੂਲ, ਸੀਚੇਵਾਲ (ਜਲੰਧਰ)।
(7) ਸਰਕਾਰੀ ਪ੍ਰਾਇਮਰੀ ਸਕੂਲ, ਤਲਵੰਡੀ ਖੁਰਦ (ਲੁਧਿਆਣਾ)।
(8) ਸਰਕਾਰੀ ਪ੍ਰਾਇਮਰੀ ਸਕੂਲ, ਮੰਟਰੜਾ (ਪਟਿਆਲਾ)।
(9) ਸਰਕਾਰੀ ਪ੍ਰਾਇਮਰੀ ਸਕੂਲ, ਕਾਲ ਬੰਜਾਰਾ (ਸੰਗਰੂਰ)।
(10) ਸਰਕਾਰੀ ਪ੍ਰਾਇਮਰੀ ਸਕੂਲ, ਠੌਣਾ (ਰੋਪੜ)।

[ਸਿੱਖਿਆ ਮੰਤਰੀ]

ਇਸ ਸਮੇਂ ਵਿੱਚ ਕੋਈ ਵੀ ਮਿਡਲ ਸਕੂਲ ਹਾਈ ਪੱਧਰ ਤੱਕ ਅਪਗਰੇਡ ਨਹੀਂ ਹੋਇਆ ।

(ਅ) ਸਾਲ 1992-93 ਦੇ ਪਲਾਨ ਬਜਟ ਵਿੱਚ ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਸਕੂਲ, ਅਪਗਰੇਡ ਕਰਨ ਲਈ ਕੋਈ ਬਜਟ ਉਪਬੰਧ ਨਹੀਂ ਹੈ ।

---

**ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨਾਂ ਦੀ ਗਲਤ ਵੰਡ**

82. **ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਛਪਾਈ ਅਤੇ ਲਿਖਣ ਸਮੱਗਰੀ ਅਤੇ ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਰਾਮਪੁਰ ਕਲਾਂ ਜ਼ਿਲਾ ਰੋਪੜ ਦੇ ਕਿਸੇ ਸ੍ਰੀ ਰਾਮ ਕ੍ਰਿਸ਼ਨ ਪਾਸੋਂ ਜੂਨ/ਜੁਲਾਈ, 1992 ਦੇ ਮਹੀਨੇ ਵਿਚ ਕੋਈ ਸ਼ਿਕਾਇਤ ਪ੍ਰਾਪਤ ਹੋਈ ਜਿਸ ਵਿਚ ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨਾਂ ਦੀ ਗਲਤ ਵੰਡ ਕੀਤੇ ਜਾਣ ਦਾ ਦੋਸ਼ ਲਗਾਇਆ ਗਿਆ ਸੀ । ਜੇਕਰ ਅਜਿਹਾ ਹੋਵੇ ਤਾਂ ਉਸ ਦਾ ਅਤੇ ਉਸ ਤੇ ਕੀਤੀ ਗਈ ਕਾਰਵਾਈ, ਜੇਕਰ ਕੋਈ ਹੋਵੇ ਦਾ ਵੇਰਵਾ ਕੀ ਹੈ ?

**ਸ੍ਰੀ ਧਰਮਪਾਲ ਸੱਭਰਵਾਲ** : ਸ੍ਰੀ ਰਾਮ ਕ੍ਰਿਸ਼ਨ ਦੀ ਸ਼ਿਕਾਇਤ ਮਿਤੀ 20 ਮਈ, 1992 ਵਿਰੁੱਧ ਸ੍ਰੀ ਸਦਾ ਰਾਮ, ਪੁੱਤਰ ਸ੍ਰੀ ਹਮੀਰ ਚੰਦ, ਪਿੰਡ ਰਾਮਪੁਰ ਕਲਾਂ, ਬਾਬਤ ਬੋਗਸ ਫਰੀਡਮ ਫਾਈਟਰ ਪੈਨਸ਼ਨ ਲੈਣ ਸਬੰਧੀ, ਇਸ ਵਿਭਾਗ ਵਿਚ ਮਿਤੀ 10 ਜੁਲਾਈ 1992 ਨੂੰ ਪ੍ਰਾਪਤ ਹੋਈ ਸੀ । ਇਸ ਦੀ ਪੜਤਾਲ ਸਬੰਧਤ ਡਿਪਟੀ ਕਮਿਸ਼ਨਰ ਤੋਂ ਕਾਰਵਾਈ ਗਈ ਸੀ । ਪੜਤਾਲ ਉਪਰੰਤ ਉਨ੍ਹਾਂ ਨੇ ਦੱਸਿਆ ਕਿ ਸ੍ਰੀ ਰਾਮ ਕ੍ਰਿਸ਼ਨ ਵਲੋਂ ਕੀਤੀ ਗਈ ਸ਼ਿਕਾਇਤ ਗਲਤ ਅਤੇ ਬੇ-ਬੁਨਿਆਦ ਹੈ ਅਤੇ ਜਾਤੀ ਰੰਜਸ਼ ਕਰਕੇ ਦਿੱਤੀ ਗਈ ਹੈ । ਇਸ ਲਈ ਉਨ੍ਹਾਂ ਨੇ ਸ਼ਿਕਾਇਤ ਨੂੰ ਫਾਈਲ ਕਰਨ ਦੀ ਸਿਫਾਰਸ਼ ਕੀਤੀ ਸੀ । ਉਨ੍ਹਾਂ ਦੀਆਂ ਸਿਫਾਰਸ਼ਾਂ ਨੂੰ ਮੁੱਖ ਰੱਖਦੇ ਹੋਏ ਇਹ ਸ਼ਿਕਾਇਤ ਫਾਈਲ ਕਰ ਦਿੱਤੀ ਹੈ ਜੀ ।

---

**ਪੰਜਾਬ ਸੇਵਾਵਾਂ ਲਈ ਪੰਜਾਬ ਤੋਂ ਬਾਹਰ ਦੀਆਂ ਯੂਨੀਵਰਸਿਟੀਆਂ ਦੀਆਂ ਡਿਗਰੀਆਂ ਨੂੰ ਮਾਨਤਾ ਦੇਣਾ**

83. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਭਾਰਤ ਵਿਚ ਅਜਿਹੀਆਂ ਯੂਨੀਵਰਸਿਟੀਆਂ ਦੇ ਨਾਵਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖਣਗੇ ਜਿਨ੍ਹਾਂ ਦੀਆਂ ਐਮ.ਐਡ./ਬੀ.ਐਡ. ਦੀਆਂ ਡਿਗਰੀਆਂ ਨੂੰ ਪੰਜਾਬ ਸਰਕਾਰ ਦੁਆਰਾ ਸਿੱਖਿਆ ਵਿਭਾਗ ਵਿਚ ਲੈਕਚਰਾਰਾਂ/ਮਾਸਟਰਾਂ ਵਜੋਂ ਨੌਕਰੀ ਵਿਚ ਦਾਖਲੇ ਲਈ ਪ੍ਰਵਾਨਗੀ ਅਤੇ ਮਾਨਤਾ ਦਿੱਤੀ ਗਈ ਹੈ ?

**ਸ੍ਰੀ ਹਰਨਾਮ ਦਾਸ ਜੌਹਰ** : ਭਾਰਤ ਵਿੱਚ ਅਜਿਹੀਆਂ ਯੂਨੀਵਰਸਿਟੀਆਂ ਦੇ ਨਾਵਾਂ ਦੀ ਸੂਚੀ ਜਿਨ੍ਹਾਂ ਦੀਆਂ ਐਮ. ਐਡ./ਬੀ.ਐਡ. ਡਿਗਰੀਆਂ ਨੂੰ ਪੰਜਾਬ ਸਰਕਾਰ ਦੁਆਰਾ

ਸਿੱਖਿਆ ਵਿਭਾਗ ਵਿਚ ਲੈਕਚਰਾਰਾਂ/ਮਾਸਟਰਾਂ ਵਜੋਂ ਨੌਕਰੀ ਵਿਚ ਦਾਖਲੇ ਲਈ ਪ੍ਰਵਾਨਗੀ ਅਤੇ ਮਾਨਤਾ ਦਿੱਤੀ ਗਈ ਹੈ, ਅਨਲੱਗ 'ਏ' ਤੇ ਰੱਖੀ ਜਾਂਦੀ ਹੈ ।

ANNEXURE 'A'

**Recognised as Equivalent to Professional Examination**

| Name of the University/ Board/Body | Name of the examination of other University Board/Body | Name of the corresponding examination of this University equaivalent to which these examinations are recognised |
|---|---|---|
| 1 | 2 | 3 |
| **B. Faculty of Education** | | |
| 1. Agra University, Agra | 1. B.T.<br>2. M.Ed.<br>3. B.Ed. | 1. B.T.<br>2. M.Ed.<br>3. B.Ed. |
| 2. Allahabad University, Allahabad | 1. M.Ed. | 1. M.Ed. |
| 3. Aligarh Muslim University, Aligarh | 1. B.Ed.<br>2. M.Ed.<br>3. M.A.Education | 1. B.Ed.<br>2. M.Ed.<br>3. M.Ed. |
| 4. Annamalai University, Annamalai Nagar | 1. B.Ed.<br>2. B.Ed. (Through Correspondence Course)<br>3. M.Ed. | 1. B.Ed.<br>2. B.Ed.<br>3. M.Ed. |
| 5. Andhra University, Waltair | 1. M.Ed.<br>2. B.Ed. | 1. M.Ed.<br>2. B.Ed. |
| 6. Awadesh Pratap Singh University, Rewa (M.P.) | B.Ed. and M.Ed. | B.Ed. and M.Ed. |
| 7. Awadh University, Faizabad | 1. B.Ed.<br>2. M.Ed. w.e.f. the Session 1982-83 | 1. B.Ed.<br>2. M.Ed, |
| 8. Banasthali Vidyapith, P.O. Banasthali Vidyapith (Raj.) | B.Ed. and M.Ed. examinations of 1984 | B.Ed. and M. Ed. |
| 9. Bardwan University. Bardwan. | B.T./B.Ed. | B.Ed. |
| 10. Bihar University, Muzaffarpur | B.Ed, | B.Ed. |

[Minister for Education]

| 1 | 2 | 3 |
|---|---|---|
| 11. Bhopal University, Bhopal | B.Ed. and M.Ed. | B.Ed. and M.Ed. |
| 12. Bombay University, Bombay | M.Ed. | M.Ed. |
| 13. Bhagalpur University, Bhagalpur | B.Ed. | B.Ed. |
| 14. Bundel khand University, Jhansi | 1. B.Ed. B.Ed. | B.Ed. B.T. |
| 15. Banaras Hindu University, Varanasi | 2, M.Ed. | 2. M.Ed. |
| 16. Bangalore University, Bangalore | B.Ed. | B.Ed. |
| 17. Calcutta University, Culcutta | 1. B.T. | 1. B.Ed. |
| | 2. B.Ed. | 2. B.Ed. |
| 18. Calicut University, Calicut | B.Ed. | B.Ed. |
| 19. Delhi University, Delhi. | 1. B. Ed. | 1. B.T. |
| | 2. M.Ed. | 2. M.Ed. |
| | 3. B.Ed. (Correspondence Course) so long as the University awards the B.Ed. degree | Corresponding degree |
| 20. Gauhati University, Gauhati | 1. B.T. | 1. B.T. |
| | 2. M.A.Education | 2. M.Ed. |
| 21. Gorakhpur University, Gorakhpur | 1. B.Ed. | 1. B.Ed. |
| | 2. M.Ed. | 2. M.Ed. |
| 22. Gujarat University, Ahmedabad | B.Ed. | B.Ed. |
| 23. Guru Nanak Dev University, Amritsar | B.Ed. and M.Ed. | B.Ed. & M.Ed. |
| 24. Garhwal University, Garhwal (U.P.) | B.Ed./M.Ed. | B.Ed./M.Ed. |
| 25. Himachal Pradesh University, Shimla | 1. B.Ed. exam. w.e.f. 1974 | 1. B.Ed. |

| 1 | 2 | 3 |
|---|---|---|
| | 2. M.Ed. | 2. M.Ed. |
| | 3. B.Ed. examination of 1973 | 3. B.Ed. |
| | B. M.A. (Education) | B, M.A. (Edu.) |
| 26. Indore University Indore/Devi Ahalaya Vishvavidyalaya Indore. | B.Ed. & M.Ed. | B.Ed. & M.Ed. |
| 27. Jammu and Kashmir University, Srinagar. | 1. B.T | 1. B.T. |
| | 2. B.Ed. | 2. B.Ed. |
| 28. Jammu University, Jammu. | 1. B.Ed | 1. B.Ed. |
| | 2. M.Ed. | 2. M.Ed. |
| | 3. M.A. (Education) | 3. M.A. (Education) |
| 29. Jiwaji University, Gwalior. | 1. B.Ed. | 1. B.Ed. |
| | 2. M.Ed. | 2. M.Ed. |
| 30. Jodhpur University, Jodhpur | B.Ed. | B.Ed. (With effect from 19[illegible]) |
| 31. Jamia Millia Islamia New Delhi | B.Ed. and M.Ed. w.e f. the Examinations of 1964 | B.Ed. and M.Ed. |
| 32. Jabalpur University, Jabalpur/Rani Durgawati Vishvavidyalaya, Jabalpur | 1. B.T. | 1. B.T. |
| | 2. M.Ed. | 2. M.Ed. |
| | 3. B.Ed. | 3. B.Ed. |
| 33. Kakatiya University, Warangal (A.P.) | B.Ed. | 1. B.Ed |
| 34. Kanpur University, Kanpur. | 1. B.Ed. | 1. B.Ed. |
| | 2. M.Ed. | 2. M.Ed. |
| 35. Kashmir University, Srinagar. | 1. B.Ed.<br>2. M.Ed. | 1. B.Ed.<br>2. M.Ed. |

| 1 | 2 | 3 |
|---|---|---|
| 36. Kumaun University, Nainital (U.P.) | 1. B.Ed. and M.Ed. | 1. B.Ed. and M.Ed. |
| 37. Kurukshetra University/ B.N.C. University, Kurukshetra | 1. M.Ed.<br>2. B.Ed.<br>3. BA/B.Sc. (Education) Degree<br>4. M.A. (Education) Degree | 1. M.Ed.<br>2. B.Ed.<br>3. BA./B.Sc. (Education)degree for Purposes of admission to M.Ed. course.<br>4. M.Ed. degree |
| 38. Lucknow University, Lucknow | 1. L.T./B.Ed<br>2. D.T. Examination up to 1946 F 47<br>3. M.Ed. | 1. B.T.<br>2. B.T.<br>3. M.Ed. |
| 39. Marathwada University, Aurangabad. | M.Ed. | M.Ed. |
| 40. M.S. University of Baroda, Baroda | B.Ed. | B.Ed. |
| 41. Mysore University, Mysore | 1. B.T.<br>2. B.Ed. B.Sc.Ed., B.Com.Ed. and B.A.Ed. Degrees (Under the Scheme of the Regional College of Education, Mysore)<br>3. B.Ed. (Correspondence course) so long as the University awards the B.Ed. degree. | 1. B.T.<br>2. B.Ed./B.T.B.Sc. B.T./B.Ed. B.Com. B.T./B. Ed. and B.A., B.T./B.Ed. degrees respectively of this University.<br>3. Corresponding degree |
| 42. Meerut University, Meerut | 1. B.Ed.<br>2. M.Ed. | 1. B.Ed.<br>2. M.Ed. |
| 43. Madras University, Madras | B.T. | B.T./B.Ed. |
| 44. Maharshi Dayanand, University/Rohtak University, Rohtak. | 1. B.Ed.<br>2. M.Ed. | 1. B.Ed.<br>2. M.Ed. |
| 45. Manipur University, Imphal | 1. B.T.U. to the year 1982<br>2. B.T. | 1. B.T.<br>2. B.Ed. |
| 46. Magadh University, Bodhgaya | B.Ed. | B.Ed. |
| 47. North Eastern Hill University, Shillong | 1. B.Ed.<br>2. B.T.<br>3. M.A. (Education) | 1. B.Ed.<br>2. B.T.<br>3. M.A. Edu. |

| 1 | 2 | 3 |
|---|---|---|
| 48. Nagarjuna University, Nagar Junanagar | B.Ed. and M.Ed. | B.Ed. and M.Ed. |
| 49. Nagpur University, Nagpur | M.Ed. | M.Ed. |
| 50. Osmania University, Hyderabad | 1. B.Ed.<br>2. M.Ed. | 1. B.Ed.<br>2. M.Ed. |
| 51. Punjabi University, Patiala | 1. M.Ed. } for 1963<br>2. B.Ed. } Basic<br>3. B.Ed.<br>4. M.Ed.<br>5. M.Ed. (Correspondence)<br>6. M.A. (Education) | 3. B.Ed.<br>4. M.Ed.<br>5. M.Ed.<br>6. M.Ed. |
| 52. Patna University, Patna | M.Ed. | M.Ed. |
| 53. Punjab Agricultural University, Ludhiana | B.Ed. | B.Ed. |
| 54. Poona University, Poona. | 1. B.T./B.Ed.<br>2. M.Ed. | 1. B.T./B.Ed.<br>2. M.Ed. |
| 55. Rajasthan University, Jaipur | 1. B.Ed.<br>2. M.Ed.<br>3. Final Examination of the four year Teacher Education course in science | 1. B.T./B.Ed.<br>2. M.Ed.<br>3. B.Ed. |
| | 4. One year Teacher Education course Examination of 1967 in :—<br>(a) Bachelor of Education (Science)<br>(b) Bachelor of Education (Commerce)<br>(c) Bachelor of Education (Agri.)<br>(d) Bachelor of Education Home Science<br>5. Final Examination of the Four year Teacher Education Course in Technology | B.Ed. |

[Minister for Education]

| 1 | 2 | 3 |
|---|---|---|
| | 6. B. Tech. Education Four Years course | 6. B. Ed. for purposes of Teaching of Teachings group Four-Years Teacher Education Course. |
| | 7. One Year B.Ed. language course in Hindi and English | 7. B.Ed. |
| | 8. B.Ed. (correspondence course) so long as the University awards the B.Ed. degree | 8. Corresponding degree. |
| | 9. Shiksha Shastri | 9. B.Ed. |
| 56. Summer school-cum-Correspondence Course University of Rajasthan, Jaipur | B.Ed. | B.Ed. |
| 57. Ravishankar University, Raipur. | 1. B.Ed.<br>2. M.Ed. | 1. B.Ed.<br>2. M.Ed. |
| 58. Rohilkhand University, Barelly (U.P.) | 1. B.Ed. Exam.<br>2. B.Ed. | 1. B.Ed.<br>2. B.Ed. |
| 59. Shivaji University, Kohlapur | 1. B.Ed. Basic<br>2. B.T.<br>3. M.Ed.<br>4. B.Ed. | 1. B.Ed. Basic<br>2. B.T.<br>3. M.Ed.<br>4. B.Ed. |
| 60. Sagar University, Sagar/ Dr. Hari Singh Gaur, Vishvavidyalaya, Sagar | 1. B.T.<br>2. M.Ed.<br>3. B.Ed. | 1. B.T.<br>2. M.Ed.<br>3. B.Ed. |
| 61. Saurashtra University, Rajkot | 1. B.Ed.<br>2. M.Ed. | 1. B.Ed.<br>2. M.Ed. |
| 62. Shri Venkteswara University, Tirupati. | B.Ed. | B.Ed. |
| 63. Sardar Vallabhbhai Vidyapeeth/Sardar Patel University, Vallabh Vidyanagar | 1. B.Ed.<br>2. B.Ed. (Eng.)<br>3. M.Ed. | 1. B.Ed.<br>2. B.Ed.<br>3. M.Ed. |
| 64. Shrimati Nathibai Damodar Thakersey Women's University, Bombay | B.T. | B T. |
| 65. Sampurnanand Sanskrit Vishwavidyala, Varanasi (previously Varanasya Sanskrit Vishwavidyalaya Varanasi) | 1. Shiksha Shastri (B.Ed.) exam.<br>2. Shiksha Acharya (M.Ed.) | 1. B.Ed. Exam.<br>2. M.Ed. |

| 1 | 2 | 3 |
|---|---|---|
| 66. South Gujrat University, Surat | B.Ed. | B.Ed. |
| 67. Sambalpur University, Sambalpur. | M.Ed. from the session 1984-85 | M.Ed. |
| 68. Sri Sathya Sai Institute of Higher Learning Prasanthiniliyam | 1. B.Ed. | B.Ed. |
| 69. Dayalbagh Educational Institute (Deemed University), Dayalbagh | 1. B.Ed.<br>2. M.Ed. | 1. B Ed.<br>2. M.Ed. |
| 70. Utkal University, Bhubaneshwar | 1. B.Ed.<br>2. M.Ed.<br>3. B.A. & B.Ed. B.Sc. (Sc.) and B.Sc. & B.Ed. (Technology)<br>4. B.Ed. (Correspondence course) so long as the University awards the B.Ed. degree.<br>5. B.A. & B.Ed. and B.Sc. & B.Ed. exams. | 1. B.T./B.Ed.<br>2. M.Ed.<br>3. B.Ed.<br>4. Corresponding degree.<br>5. B.Ed. |
| 71. Udaipur University, Udaipur/Mohan Lal Sukhadiya, Vishva-Vidyalya, Udaipur | 1. B.Ed.<br>2. M.Ed. | 1. B.Ed.<br>2. M.Ed. |
| 72. Viswa Bharati Santiniketan | 1. B.T.<br>2. M.Ed. | 1. B.T.<br>2. M.Ed. |
| 73. Vikram University, Ujjain | 1. B.Ed.<br>2. M.Ed.<br>3. B.Ed. (Correspondence course so long as the University awards the B.Ed. degrees) | 1. B.Ed.<br>2. M.Ed.<br>3. Corresponding degree. |
| 74. Madhya Bharat, Gwalior | B.T. | B.T. |
| 75. Punjab Education Department | Post Graduate Senior Basic Trained Teachers Examination | B.T. |
| 76. U.P. Education Department | B.T. | B.T. |
| 77. Rashtriya Sanskrit Sansthan, New Delhi | B.Ed. | B.Ed. |
| 78. Dakshin Bharat Hindi Prachar Sabha, Khairatabad, Hyderabad | B.Ed. | B.Ed. |

**ਜ਼ਿਲ੍ਹਾ ਬਠਿੰਡਾ ਦੇ ਸਕੂਲਾਂ ਵਿੱਚ ਖਾਲੀ ਅਸਾਮੀਆਂ ਨੂੰ ਭਰਨਾ**

84. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਬਠਿੰਡਾ ਦੇ ਸੀਨੀਅਰ ਸੈਕੰਡਰੀ/ਹਾਈ/ਮਿਡਲ ਸਕੂਲਾਂ ਦੇ ਬਲਾਕਵਾਰ ਨਾਂ ਅਤੇ ਗਿਣਤੀ 31 ਅਕਤੂਬਰ, 1992 ਨੂੰ ਕਿੰਨੀ ਸੀ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਵਿੱਚ ਪ੍ਰਿੰਸੀਪਲਾਂ/ਹੈਡ-ਮਾਸਟਰਾਂ/ਲੈਕਚਰਾਰਾਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਕੁਲ ਗਿਣਤੀ 31 ਅਕਤੂਬਰ, 1992 ਨੂੰ ਕਿੰਨੀ ਸੀ;

(ੲ) ਸਿੱਖਿਆ ਵਿਭਾਗ ਦੁਆਰਾ ਉਪਰੋਕਤ ਭਾਗ (ਅ) ਵਿੱਚ ਵਰਣਿਤ ਖਾਲੀ ਅਸਾਮੀਆਂ ਨੂੰ ਭਰਨ ਲਈ ਕੀ ਕਦਮ ਚੁੱਕੇ ਗਏ ਹਨ ?

**ਸ੍ਰੀ ਹਰਨਾਮ ਦਾਸ ਜੌਹਰ** : (ੳ) ਮਿਤੀ 31 ਅਕਤੂਬਰ, 1992 ਨੂੰ ਜ਼ਿਲ੍ਹਾ ਬਠਿੰਡਾ ਵਿੱਚ ਸਰਕਾਰੀ ਸੀਨੀਅਰ ਸੈਕੰਡਰੀ/ਹਾਈ/ਮਿਡਲ ਸਕੂਲਾਂ ਦੀ ਬਲਾਕ-ਵਾਰ ਗਿਣਤੀ ਅਤੇ ਨਾਂ ਹੇਠਾਂ ਲਿਖੇ ਅਨੁਸਾਰ ਹੈ :—

| ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ | ਸਕੂਲਾਂ ਦੇ ਨਾਂ |
|---|---|---|
| 1 | 2 | 3 |
| (i) **ਸਰਕਾਰੀ ਸੀਨੀਅਰ ਸੈਕੰਡਰੀ ਸਕੂਲ** | | |
| ਬਠਿੰਡਾ .. | 8 | |
| ਨਥਾਣਾ .. | 2 | ਸੂਚੀ ਨੱਥੀ ਹੈ । |
| ਫੂਲ .. | 7 | |
| ਤਲਵੰਡੀ .. | 4 | |
| ਸੰਗਤ .. | 2 | |
| (ii) **ਸਰਕਾਰੀ ਹਾਈ ਸਕੂਲ** | | |
| ਬਠਿੰਡਾ .. | 22 | |
| ਨਥਾਣਾ .. | 24 | ਸੂਚੀ ਨੱਥੀ ਹੈ । |
| ਫੂਲ .. | 29 | |
| ਤਲਵੰਡੀ .. | 15 | |
| ਸੰਗਤ .. | 6 | |

| 1 | 2 | 3 |
|---|---|---|
| (iii) ਸਰਕਾਰੀ ਮਿਡਲ ਸਕੂਲ | | |
| ਬਠਿੰਡਾ | 13 | ਸੂਚੀ ਨੱਥੀ ਹੈ । |
| ਨਥਾਣਾ .. | 5 | |
| ਫੂਲ .. | 10 | |
| ਤਲਵੰਡੀ .. | 14 | |
| ਸੰਗਤ .. | 2 | |

(ਅ) ਮਿਤੀ 31 ਅਕਤੂਬਰ, 1992 ਨੂੰ ਉਪਰੋਕਤ ਪੈਰਾ (ੳ) ਵਿੱਚ ਦਸੇ ਅਨੁਸਾਰ ਪ੍ਰਿੰਸੀਪਲਾਂ/ਹੈਡ ਮਾਸਟਰਾਂ/ਲੈਕਚਰਾਰਾਂ/ਮਾਸਟਰਾਂ ਦੀਆਂ ਖਾਲੀ ਅਸਾਮੀਆਂ ਦੀ ਗਿਣਤੀ ਹੇਠਾਂ ਲਿਖੇ ਅਨੁਸਾਰ ਹੈ :—

| 1 | 2 | 3 |
|---|---|---|
| (1) | ਪ੍ਰਿੰਸੀਪਲ .. | 11 |
| (2) | ਹੈਡ ਮਾਸਟਰ .. | 40 |
| (3) | ਲੈਕਚਰਾਰ .. | 128 |
| (4) | ਮਾਸਟਰ .. | 95 |

(ੲ) (i) ਪ੍ਰਿੰਸੀਪਲਾਂ ਦੀਆਂ ਖਾਲੀ ਅਸਾਮੀਆਂ ਲੈਕਚਰਾਰਾਂ ਅਤੇ ਹੈਡ ਮਾਸਟਰਾਂ ਵਿਚੋਂ ਤਰੱਕੀ ਰਾਹੀਂ ਸਰਕਾਰ ਦੁਆਰਾ ਭਰੀਆਂ ਜਾ ਰਹੀਆਂ ਹਨ ।

(ii) ਲੈਕਚਰਾਰਾਂ ਅਤੇ ਹੈਡ ਮਾਸਟਰਾਂ ਦੀਆਂ ਖਾਲੀ ਅਸਾਮੀਆਂ ਵਿਭਾਗੀ ਤਰੱਕੀ ਰਾਹੀਂ ਮਾਸਟਰ/ਮਿਸਟਰੈਸਾਂ ਵਿਚੋਂ ਭਰਨ ਦੇ ਯਤਨ ਕੀਤੇ ਜਾ ਰਹੇ ਹਨ ।

(iii) ਮਾਸਟਰ/ਮਿਸਟਰੈਸਾਂ ਦੀਆਂ ਖਾਲੀ ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰੀਆਂ ਜਾ ਰਹੀਆਂ ਹਨ । ਵਿਭਾਗੀ ਚੋਣ ਕਮੇਟੀਆਂ ਦੁਆਰਾ ਉਮੀਦਵਾਰਾਂ ਦੀ ਚੋਣ ਸਬੰਧੀ ਕੰਮ ਜੰਗੀ ਪੱਧਰ ਤੇ ਚਲ ਰਿਹਾ ਹੈ ।

[ਸਿੱਖਿਆ ਮੰਤਰੀ]

ਜ਼ਿਲ੍ਹਾ ਬਠਿੰਡਾ ਦੇ ਸਰਕਾਰੀ ਸੀਨੀਅਰ ਸੈਕੰਡਰੀ/ਹਾਈ/ਮਿਡਲ ਸਕੂਲਾਂ ਦੇ ਨਾਂ
(ਬਲਾਕ-ਵਾਰ)

| ਸਰਕਾਰੀ ਸੀਨੀਅਰ ਸੈਕੰਡਰੀ ਸਕੂਲ | ਸਰਕਾਰੀ ਹਾਈ ਸਕੂਲ | ਸਰਕਾਰੀ ਮਿਡਲ ਸਕੂਲ |
|---|---|---|
| 1 | 2 | 3 |
| **ਬਲਾਕ ਬਠਿੰਡਾ** | | |
| ਪਰਸ ਰਾਮ ਨਗਰ, ਬਠਿੰਡਾ | ਦੇਸ ਰਾਜ ਬਠਿੰਡਾ | ਗੁਰੂ ਨਾਨਕ ਪੁਰਾ |
| ਬਠਿੰਡਾ (ਗ) | ਸਿਵੀਆਂ | ਗਿੱਲ ਪੱਤੀ |
| ਬਹਿਮਣ ਦੀਵਾਨਾ | ਗੁਨਿਆਣਾ (ਗ) | ਤੇਖੜਾ |
| ਗੁਨਿਆਣਾ ਮੰਡੀ | ਜੀਦਾ | ਨਹੇਈਆਵਾਲਾ |
| ਚੁੱਘੇ ਕਲਾਂ | ਅਕਲੀਆਂ ਕਲਾਂ | ਹਰ ਰਾਏਪੁਰ |
| ਮੁਲਤਾਨੀਆਂ | ਗੰਗਾ | ਦਾਨ ਸਿੰਘ ਵਾਲਾ |
| ਕੋਟ ਸ਼ਮੀਰ | ਦਿਉਣ | ਅਬਲੂ |
| ਮਹਿਮਾਂ ਸਰਜਾ | ਕਿੱਲੀ ਨਿਹਾਲਸਿਘ ਵਾਲਾ | ਬੁਰਜ ਮਹਿਮਾ |
| | ਵਿਰਕ ਕਲਾਂ | ਬੁਢਲਾਡੇ ਵਾਲਾ |
| | ਬਲੂਆਣਾ | ਅਮਰ ਗੜ੍ਹ |
| | ਤੂੰਬਾ | ਵਿਰਕ ਖੁਰਦ |
| | ਤਿਉਣਾ | ਜੰਗੀ ਰਾਣਾ |
| | ਨਰੂਆਣਾ | |
| | ਜੋਧ ਪੁਰ ਰੁਮਾਣਾ | |
| | ਮਹਿਤਾ | |
| | ਜੱਸੀ ਪੌ ਵਾਲੀ | |
| | ਗਹਿਰੀ ਦੇਵੀ ਨਗਰ | |
| | ਗੁਲਾਬ ਗੜ੍ਹ | |
| | ਰਾਏ ਕੇ ਕਲਾਂ | |
| | ਸਰਦਾਰ ਗੜ | |
| | ਜੋਤਾ ਵਾਲਾ | |
| | ਖੇਮੂਆਣਾ | |

| 1 | 2 | 3 |
|---|---|---|
| **ਬਲਾਕ ਨਥਾਣਾ** | | |
| ਭੁਚੋ ਕਲਾਂ | ਤੁੰਗਵਾਲੀ | ਚਕ ਬਖਤੂ |
| ਨਥਾਣਾ | ਚੱਕ ਰਾਮ ਸਿਘ ਵਾਲਾ | ਲਹਿਰਾ ਸੌਧਾਂ |
| | ਸੇਮਾ | ਭੁਚੋ ਖੁਰਦ |
| | ਗੋਬਿੰਦ ਪੁਰਾ | ਖਿਆਲੀ ਵਾਲਾ |
| | ਪੂਹਲਾ | ਬੀਬੀ ਵਾਲਾ |
| | ਪੂਹਲੀ | |
| | ਗਿਦੜ | |
| | ਲਹਿਰਾ ਬੇਗਾ | |
| | ਲਹਿਰਾ ਮਹਬਤ | |
| | ਲਹਿਰਾ ਧੂਰਕੋਟ | |
| | ਕਲਿਆਣਾ ਸੁਖਾ | |
| | ਭੂਚੋ ਮੰਡੀ (ਲ) | |
| | ਭੂਚੋ ਮੰਡੀ (ਗ) | |
| | ਨਥਾਣਾ (ਗ) | |
| **ਫੂਲ ਬਲਾਕ** | | |
| ਮੰਡੀ ਫੂਲ | ਮੰਡੀ ਫੂਲ (ਗ) | ਤਿਉਰ |
| ਮੰਡੀ ਕਲਾਂ | ਫੂਲ (ਗ) | ਬੁਰਜ ਥਰੋੜ |
| ਬਾਲੀਆਂ ਵਾਲੀ | ਫੂਲ | ਕੋਠਾ ਗੁਰੂ (ਗ) |
| ਭਗਤਾ | ਮਹਿਰਾਜ (ਗ) | ਆਦਮ ਪੁਰਾ |
| ਭਾਈ ਰੂਪਾ | ਢਪਾਲੀ | ਬਾਲਿਆਂ ਵਾਲਾ (ਗ) |
| ਚੌਂਕੇ | ਘੰਡਾ ਬੰਨਾ | ਭੈਣੀ |
| ਮਹਿਰਾਜ | ਭਾਈ ਰੂਪਾ (ਗ) | ਹਮੀਰਗੜ੍ਹ |
| | ਸੇਲਬਰ੍ਹਾ | ਗਿਲ ਕਲਾਂ |
| | ਗੁਮਟੀ ਕਲਾਂ | ਰਾਈਆ |
| | ਸਲਾਬਤ ਪੁਰਾ | ਬੁਗਰਾਂ |
| | ਜਲਾਲ | |
| | ਆਕਲੀਆਂ ਜਲਾਲ | |
| | ਭੋਡੀ ਪੁਰਾ | |
| | ਕੇਸਰ ਸਿੰਘ ਵਾਲਾ | |
| | ਸਿਰੀਏਵਾਲਾ | |

| 1 | 2 | 3 |
|---|---|---|
| | ਕੋਠਾ ਗੁਰੂ | |
| | ਮਲੂਕਾ | |
| | ਦਿਆਲਪੁਰਾ ਭਾਈਕਾ | |
| | ਦਿਆਲਪੁਰਾ ਮਿਰਜਾ | |
| | ਰਾਮਪੁਰਾ ਪਿੰਡ | |
| | ਪਿੱਥੋ | |
| | ਜੇਠੂਕੇ | |
| | ਕਰਾੜਵਾਲਾ | |
| | ਜਿਉਂਦਾ | |
| | ਬਲ੍ਹੋ | |
| | ਆਲੀ ਕੇ | |
| | ਢੱਡੇ | |
| | ਕੋਟੜਾ ਕਲਾਂ | |
| | ਝੰਡੂਕੇ | |
| **ਤਲਵੰਡੀ ਬਲਾਕ** | | |
| ਬੰਗੀ ਕਲਾਂ | ਭਾਗੀ ਬਾਂਦਰ | ਤਿਉਣਾ ਪੁਜਾਰੀਆਂ |
| ਲਹਿਰੀ | ਜਗਾਂ ਰਾਮ ਤੀਰਥ | ਸਿਰਜੇ ਆਣਾ |
| ਕੋਟ ਭਾਰਾ | ਨਥੇਹਾ | ਨੱਤ |
| ਮੌੜ ਮੰਡੀ (ਗ) | ਜਜਲ | ਬੁਰਜ ਸੇਮਾ |
| | ਗਿਆਨਾ | ਜੀਵਨ ਸਿੰਘ ਵਾਲਾ |
| | ਰਾਮਾ (ਗ) | ਬੰਗੀ ਰੁਘੂ |
| | ਮਲਕਾਣਾ | ਲੇਲੇ ਵਾਲਾ |
| | ਸੇਖਪੁਰਾ | ਮੌੜ ਕਲਾਂ |
| | ਕਮਾਲੂ ਸਵੈਚ | ਰਾਮ ਨਗਰ |
| | ਰਾਜ ਗੜ੍ਹ ਕੁਬੇ | ਭੈਣੀ ਚੂਹੜ |
| | ਕੋਟ ਫੱਤਾ | ਗਾਟਵਾਲੀ |
| | ਚੱਠੇਵਾਲਾ | ਸੇਖੂ |
| | ਜੋਧਪੁਰ ਪਾਖਰ | ਸੰਦੋਹਾ |
| | ਕੁਤੀਵਾਲ ਕਲਾਂ | ਬੁਰਜ ਮਾਨਸਾ |
| | ਮਾਈਸਰ ਖਾਨਾ | |

| 1 | 2 | 3 |
|---|---|---|
| ਸੰਗਤ ਬਲਾਕ | | |
| ਚੱਕ ਰੁਲਦੂ ਸਿੰਘ ਵਾਲਾ | ਭਗਵਾਨ ਗੜ੍ਹ | ਗਹਿਰੀ ਬੁਟਰ |
| ਕੂਟੀ | ਸੰਗਤ | ਕਾਲ ਝਰਾਨੀ |
| | ਘੁਦਾ | |
| | ਪੱਕਾ ਕਲਾਂ | |
| | ਜੱਸੀ ਬਾਗ ਵਾਲੀ | |
| | ਪਥਰਾਲਾ | |

### ਵੈਟਰਨਰੀ ਫਾਰਮੇਸਿਸਟਸ ਯੂਨੀਅਨ ਦੀਆਂ ਮੰਗਾਂ

85. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਪੰਜਾਬ ਵੈਟਰਨਰੀ ਫਾਰਮੇਸਿਸਟਸ ਯੂਨੀਅਨ ਵਲੋਂ ਕੋਈ ਪ੍ਰਤੀ ਬੇਨੰਤੀ ਮਿਤੀ 15 ਜੂਨ, 1992, ਜਿਸ ਵਿੱਚ ਉਹਨਾਂ ਦੀਆਂ ਰੋਜ਼ਗਾਰ ਆਦਿ ਲਈ ਮੰਗਾਂ ਸ਼ਾਮਲ ਹਨ, ਪ੍ਰਾਪਤ ਹੋਈ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਕਾਪੀ ਅਤੇ ਉਸ ਤੇ ਕੀਤੀ ਗਈ ਕਾਰਵਾਈ ਜੇਕਰ ਕੋਈ ਹੋਵੇ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਵੇ ?

**ਸਰਦਾਰ ਹਰਬੰਸ ਸਿੰਘ ਸਿੱਧੂ :** ਵੈਟਰੀਨੇਰੀ ਫਾਰਮਾਸਿਸਟ ਯੂਨੀਅਨ ਵਲੋਂ ਇਕ ਪ੍ਰਤੀਬੇਨਤੀ ਮਿਤੀ 23 ਅਕਤੂਬਰ, 1992 ਪ੍ਰਾਪਤ ਹੋਈ ਹੈ, ਜਿਹੜੀ ਕਿ ਸਰਕਾਰ ਦੇ ਸਰਗਰਮੀ ਨਾਲ ਵਿਚਾਰ ਅਧੀਨ ਹੈ ।

### ਲੈਕਚਰਾਰਾਂ ਦੀ ਤਰਕੀ ਲਈ ਮਾਪ ਦੰਡ

86. **ਕਾਮਰੇਡ ਅਜੈਬ ਸਿੰਘ ਰੌਂਤਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਰਾਜ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਕੰਮ ਕਰ ਰਹੇ ਲੈਕਚਰਾਰਾਂ ਦੀ ਜ਼ਿਲ੍ਹਾਵਾਰ ਕੁਲ ਗਿਣਤੀ 31 ਅਕਤੂਬਰ, 1992 ਨੂੰ ਕਿੰਨੀ ਸੀ;

(ਅ) ਮਾਸਟਰ ਕਾਡਰ ਤੋਂ ਲੈਕਚਰਾਰਾਂ ਦੀ ਤਰੱਕੀ ਲਈ ਕੀ ਮਾਪ ਦੰਡ ਅਪਨਾਇਆ ਜਾਂਦਾ ਹੈ;

(ੲ) ਕੀ ਸਕੂਲ ਲੈਕਚਰਾਰਾਂ ਦੀ ਕੋਈ ਸੀਨੀਆਰਤਾ ਸੂਚੀ ਮਿਤੀ ਅੰਤ ਤਕ ਬਣਾਈ ਜਾਂਦੀ ਹੈ ?

**ਸ੍ਰੀ ਹਰਨਾਮ ਦਾਸ ਜੌਹਰ :** (ੳ) ਪੰਜਾਬ ਰਾਜ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਮਿਤੀ 31-10-92 ਨੂੰ ਕੰਮ ਕਰ ਰਹੇ ਸਕੂਲ ਲੈਕਚਰਾਰਾਂ ਦੀ ਕੁੱਲ ਗਿਣਤੀ 3244 ਹੈ । ਸੂਚੀ ਨੱਥੀ ਹੈ ।

(ਅ) ਮਾਸਟਰ/ਮਿਸਟਰੈਸ ਕਾਡਰ ਤੋਂ ਸਕੂਲ ਲੈਕਚਰਾਰ ਦੀ ਤਰੱਕੀ ਸੀਨੀਆਰਤਾ-ਕਮ-ਮੈਰਿਟ ਦੇ ਆਧਾਰ ਤੇ ਕੀਤੀ ਜਾਂਦੀ ਹੈ ।

(ੲ) ਸਕੂਲ ਲੈਕਚਰਾਰਾਂ ਦੀ ਮਿਤੀ ਅੰਤ ਤੱਕ ਸੀਨੀਆਰਤਾ ਸੂਚੀ ਤਿਆਰ ਕੀਤੀ ਜਾ ਰਹੀ ਹੈ ।

**ਮਿਤੀ 31-10-92 ਨੂੰ ਜ਼ਿਲ੍ਹਾਵਾਰ ਕੰਮ ਕਰ ਰਹੇ ਸਕੂਲ ਲੈਕਚਰਾਰਾਂ ਦੀ ਸੂਚੀ ।**

| | | | |
|---|---|---|---|
| 1. | ਅੰਮ੍ਰਿਤਸਰ | .. | 345 |
| 2. | ਫਿਰੋਜ਼ਪੁਰ | .. | 193 |
| 3. | ਗੁਰਦਾਸਪੁਰ | .. | 277 |
| 4 | ਹੁਸ਼ਿਆਰਪੁਰ | .. | 269 |
| 5. | ਜਲੰਧਰ | .. | 366 |
| 6. | ਕਪੂਰਥਲਾ | .. | 83 |
| 7. | ਰੋਪੜ | .. | 158 |
| 8. | ਸੰਗਰੂਰ | .. | 226 |
| 9. | ਪਟਿਆਲਾ | .. | 350 |
| 10. | ਲੁਧਿਆਣਾ | .. | 407 |
| 11. | ਬਠਿੰਡਾ | .. | 117 |
| 12. | ਫਰੀਦਕੋਟ | .. | 283 |
| 13. | ਫਤਿਹਗੜ੍ਹ ਸਾਹਿਬ | .. | 94 |
| 14. | ਮਾਨਸਾ | .. | 76 |
| | ਕੁੱਲ | .. | 3,244 |

## ANNOUNCEMENT BY THE SPEAKER RE. PANEL OF CHAIRMAN

**Mr. Speaker**: Under Rule 13 (1) of the Rules of Procedure and Conduct of Business in the Punjab Vidhan Sabha (Punjab Legisletive Assembly), I nominate the following Members to serve on the Panel of Chairmen :—

1. Chaudhri Santokh Singh
2. Dr. (Mrs.) Malti Thapar
3. Shri Madan Mohan Mittal
4. Sardar Hargopal Singh Advocate

## ANNOUNCEMENT BY THE SECRETARY

ਸ੍ਰੀ ਸਕੱਤਰ ਮੈਂ ਦਸਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਮੌਨਸੂਨ (ਦੂਜੇ) ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਬਿਲਾਂ ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਨੂੰ ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰਖਦਾ ਹਾਂ।

1. ਪੰਜਾਬ ਪੰਚਾਇਤ ਸੰਮਿਤੀਆਂ ਵਿਵਰਣ ਅਤੇ ਜ਼ਿਲ੍ਹਾ ਪਰਿਸ਼ਦਾਂ (ਆਰਜ਼ੀ ਅਧਿਲੰਘਣ) ਦੂਜੀ ਸੋਧਨਾ ਬਿਲ, 1992।
2. ਪੰਜਾਬ ਰਾਜ ਵਿਧਾਨ ਮੰਡਲ ਦੇ ਅਫਸਰ, ਮੰਤਰੀਆਂ ਅਤੇ ਮੈਂਬਰਾਂ ਦੀਆਂ ਤਨਖਾਹਾਂ, ਭੱਤੇ ਅਤੇ ਸਹੂਲਤਾਂ ਸਬੰਧੀ ਕਾਨੂੰਨ (ਸੋਧਨਾ) ਬਿਲ, 1992।

**Mr. Speaker**: Call Attention Notice.

---

## CALL ATTENTION NOTICE UNDER RULE 66

(ਕ੍ਰਮ ਨੰ: 1)

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ 31 ਦਸੰਬਰ, 1991 ਤੋਂ 345 ਅਪ-346 ਡਾਊਨ ਜੀਂਦ/ਫਿਰੋਜ਼ਪੁਰ ਸ਼ਟਲ ਸਮੇਤ ਦੋ ਦਰਜਨ ਤੋਂ ਵਧ ਪੰਜਾਬ ਵਿਚ ਚਲਣ ਵਾਲੀਆਂ ਰੇਲ ਗੱਡੀਆਂ ਬੰਦ ਪਈਆਂ ਹਨ। ਉਕਤ ਗੱਡੀਆਂ ਦੇ ਲੰਮਾ ਸਮਾਂ ਬੰਦ ਰਹਿਣ ਨਾਲ ਆਮ ਲੋਕਾਂ, ਵਪਾਰੀਆਂ ਮੁਲਾਜ਼ਮਾਂ ਅਤੇ ਵਿਦਿਆਰਥੀਆਂ ਨੂੰ ਘੋਰ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਅੰਬਾਲਾ, ਫਿਰੋਜ਼ਪੁਰ ਅਤੇ ਦਿੱਲੀ ਦੇ ਰੇਲਵੇ ਡਿਵੀਜ਼ਨਾਂ ਦੇ ਉਚ ਅਧਿਕਾਰੀਆਂ ਅਨੁਸਾਰ ਉਹ ਪੰਜਾਬ ਸਰਕਾਰ ਵਲੋਂ ਆਗਿਆ ਦਿੱਤੇ ਜਾਣ ਉਪਰੰਤ ਹੀ ਬੰਦ ਗੱਡੀਆਂ ਬਹਾਲ ਕਰ ਸਕਦੇ ਹਨ। ਅੱਜ ਜਦੋਂ ਕਿ ਪੰਜਾਬ ਦੀ ਅਮਨ ਕਾਨੂੰਨ ਦੀ ਸਥਿਤੀ ਵਿਚ ਵਰਣਨ ਯੋਗ ਸੁਧਾਰ ਹੋਇਆ ਹੈ ਤੇ ਲੋਕਾਂ ਵਿਚ ਭਰੋਸਾ ਵਧਿਆ ਹੈ ਤਾਂ ਬੰਦ ਗੱਡੀਆ ਨੂੰ ਬਹਾਲ ਕਰਨ ਲਈ ਰੇਲ ਅਥਾਰਟੀ ਨੂੰ ਮਨਜ਼ੂਰੀ ਕਿਉਂ ਨਹੀਂ ਦਿੱਤੀ ਜਾ ਰਹੀ। ਕਿਰਪਾ ਕਰਕੇ ਮਾਨਯੋਗ ਮੁੱਖ ਮੰਤਰੀ ਜੀ ਸਥਿਤੀ ਤੋਂ ਹਾਊਸ ਨੂੰ ਜਾਣੂ ਕਰਾਉਣ।

ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) : ਪੰਜਾਬ ਵਿਚ ਮਿਤੀ 1-1-1991 ਤੋਂ 31-12-1991 ਤੱਕ ਅੱਤਵਾਦੀਆਂ ਵਲੋਂ ਸਵਾਰੀ ਗੱਡੀਆਂ ਵਿੱਚ ਸ਼ੂਟ ਆਊਟ ਨਾਲ 120 ਮੁਸਾਫਿਰ ਮਾਰੇ ਗਏ ਸਨ। ਇਸ ਲਈ ਹਿਫਾਜ਼ਤ ਦੇ ਤੌਰ ਤੇ ਅੱਜ ਤੀਕ 34 ਗੱਡੀਆਂ ਬਰਾਂਚ ਲਾਈਨਾਂ ਤੇ ਰੱਦ ਕੀਤੀਆਂ ਗਈਆਂ ਹਨ। ਗੱਡੀ ਨੰ: 345 ਅੱਪ ਅਤੇ 346 ਡਾਊਨ ਜੋ ਕਿ ਜੀਂਦ ਅਤੇ ਫਿਰੋਜ਼ਪੁਰ ਵਿਚਕਾਰ ਚੱਲਦੀ ਹੈ ਮਿਤੀ 30-12-1991 ਤੋਂ ਰੱਦ ਹੈ :

ਇਹ ਗੱਡੀਆਂ ਬਰਾਂਚ ਲਾਈਨਾਂ ਤੇ ਜ਼ਿਆਦਾਤਰ ਰਾਤ ਦੇ ਵਕਤ ਅਤੇ ਸਵੇਰੇ ਚਲਦੀਆਂ ਸਨ। ਇਸ ਵਕਤ ਹਰ ਗੱਡੀ ਨਾਲ ਬਤੌਰ ਐਸਕਾਰਟ 18 ਸੁਰੱਖਿਆ ਕਰਮਚਾਰੀ ਲਗਾਏ ਜਾਂਦੇ ਹਨ। ਇਸ ਵਕਤ 214 ਗੱਡੀਆਂ ਪੰਜਾਬ ਦੀ ਹੱਦ ਅੰਦਰ ਚਲਦੀਆਂ ਹਨ ਅਤੇ ਇਨ੍ਹਾਂ ਉਤੇ 2,836 ਸੁਰੱਖਿਆ ਕਰਮਚਾਰੀ ਲਗਾਏ ਹੋਏ ਹਨ।

[ਮੁੱਖ ਮੰਤਰੀ]

ਰੱਦ ਹੋਈਆਂ ਗੱਡੀਆਂ ਸੁਰੱਖਿਆ ਕਰਮਚਾਰੀਆਂ ਦੀ ਗੰਭੀਰ ਘਾਟ ਕਰਕੇ ਬਹਾਲ ਨਹੀਂ ਕੀਤੀਆਂ ਜਾ ਰਹੀਆਂ ਕਿਉਂਕਿ ਇਹ ਰੱਦ ਹੋਈਆਂ ਗੱਡੀਆਂ ਸੰਵੇਦਨਸ਼ੀਲ ਜ਼ਿਲ੍ਹਾ ਜਗਰਾਉਂ, ਲੁਧਿਆਣਾ, ਫਰੀਦਕੋਟ, ਬਠਿੰਡਾ, ਮਾਨਸਾ, ਤਰਨ ਤਾਰਨ ਮਜੀਠਾ ਅਤੇ ਬਟਾਲਾ ਦੇ ਇਲਾਕੇ ਵਿਚੋਂ ਗੁਜ਼ਰਦੀਆਂ ਹਨ। ਇਨ੍ਹਾਂ ਰੱਦ ਗੱਡੀਆਂ ਨੂੰ ਬਹਾਲ ਕਰਨ ਲਈ 612 ਹੋਰ ਸੁਰੱਖਿਆ ਕਰਮਚਾਰੀਆਂ ਦੀ ਜ਼ਰੂਰਤ ਹੋਵੇਗੀ। ਇਨ੍ਹਾਂ ਗੱਡੀਆ ਦੇ ਟਾਈਮ ਖਾਸ ਕਰਕੇ ਸ਼ਾਮ ਹਨੇਰੇ ਵਿਚ ਪੈਂਦੇ ਹਨ ਅਤੇ ਇਨ੍ਹਾਂ ਗੱਡੀਆਂ ਨੂੰ ਬੀਆਬਾਨ ਇਲਾਕੇ ਵਿਚ ਰੋਕ ਕੇ ਸੁੱਤੇ ਪਏ ਬੇਖਬਰ ਮੁਸਾਫਿਰਾਂ ਨੂੰ ਮਾਰਨਾ ਬੜਾ ਸੌਖਾ ਹੈ। ਗੱਡੀਆਂ ਜੋ ਰਾਤ ਸਮੇਂ ਬਰਾਂਚ ਲਾਈਨਾਂ ਤੇ ਚਲਦੀਆਂ ਹਨ, ਆਸਾਨੀ ਨਾਲ ਅੱਤਵਾਦੀਆਂ ਵਲੋਂ ਚੇਨ ਖਿਚ ਕੇ ਨਿਸ਼ਾਨਾ ਬਣਾਈਆਂ ਜਾ ਸਕਦੀਆਂ ਹਨ। ਇਸ ਲਈ ਰੱਦ ਹੋਈਆਂ 34 ਗੱਡੀਆਂ ਸੁਰੱਖਿਆ ਕਰਮਚਾਰੀਆਂ ਦੀ ਗੰਭੀਰ ਘਾਟ ਕਾਰਨ ਬਹਾਲ ਨਹੀਂ ਕੀਤੀਆਂ ਗਈਆਂ ਅਤੇ ਗੱਡੀ ਨੰ 345/346 ਜੋ ਕਿ ਫ਼ਿਰੋਜ਼ਪੁਰ ਅਤੇ ਜੀਂਦ ਵਿਚਕਾਰ ਚਲਦੀ ਹੈ, ਵੀ ਬਹਾਲ ਨਹੀਂ ਕੀਤੀ ਗਈ।

ਰੱਦ ਹੋਈਆਂ ਗੱਡੀਆਂ ਨੂੰ ਚਲਾਉਣ ਸਬੰਧੀ ਹਰ ਮਹੀਨੇ ਸੁਰੱਖਿਆ ਦੇ ਪੱਖ ਤੋਂ ਪੜਚੋਲ ਕੀਤੀ ਜਾਂਦੀ ਹੈ ਅਤੇ ਖੁਫੀਆ ਰਿਪੋਰਟਾਂ ਨੂੰ ਵੀ ਵਾਚਿਆ ਜਾਂਦਾ ਹੈ। ਇਹ ਗੱਡੀਆਂ ਉਦੋਂ ਹੀ ਚਲਾਉਣ ਦੇ ਯੋਗ ਸਮਝੀਆਂ ਜਾਣਗੀਆਂ ਜਦੋਂ ਇਹ ਮਹਿਸੂਸ ਕਰ ਲਿਆ ਜਾਵੇਗਾ ਕਿ ਰੇਲਵੇ ਮੁਸਾਫਿਰਾਂ ਦੀ ਜਾਨ ਨੂੰ ਹੁਣ ਕੋਈ ਖਤਰਾ ਨਹੀਂ ਹੋ ਸਕਦਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਮੁੱਖ ਮੰਤਰੀ ਜੀ ਦੀ ਇਸ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਮੁਸਾਫਿਰਾਂ ਦੀ ਹਿਫਾਜ਼ਤ ਨੂੰ ਸਾਹਮਣੇ ਰੱਖ ਕੇ ਗੱਡੀਆਂ ਚਲਾਈਆਂ ਜਾਂਦੀਆਂ ਹਨ। ਇਹ ਠੀਕ ਹੈ ਕਿ ਪਿਛੇ ਕਈ ਇਹੋ ਜਿਹੀਆਂ ਵਾਰਦਾਤਾਂ ਹੋਈਆਂ ਜਿਨ੍ਹਾਂ ਵਿਚ ਬਹੁਤ ਸਾਰੇ ਮੁਸਾਫਰ ਮਾਰੇ ਗਏ। ਇਨ੍ਹਾਂ ਵਾਰਦਾਤਾਂ ਦਾ ਇਕ ਵੱਡਾ ਕਾਰਨ ਸਿਕਿਉਰਟੀ ਲੈਪਸ ਵੀ ਹੈ ਪਰ ਅੱਜ ਸਰਕਾਰ ਦੇ ਮੰਤਰੀ ਵੀ ਕਹਿੰਦੇ ਹਨ ਅਤੇ ਅਸੀਂ ਵੀ ਇਹ ਗੱਲ ਮੰਨਦੇ ਹਾਂ ਕਿ ਅਮਨ ਕਾਨੂੰਨ ਦੀ ਹਾਲਤ ਬਹੁਤ ਹੀ ਪਾਜ਼ੇਟਿਵ ਅਤੇ ਹਾਂ ਪਖੀ ਜਾ ਰਹੀ ਹੈ। (ਥੰਪਿੰਗ) ਅਮਨ ਕਾਨੂੰਨ ਦੀ ਹਾਲਤ ਵਿਚ ਵਾਕਿਆਈ ਸੁਧਾਰ ਹੋਇਆ ਹੈ, ਇਹੋ ਜਿਹੇ ਹਾਲਤ ਵਿਚ ਮੁੱਖ ਮੰਤਰੀ ਵਲੋਂ ਇਹ ਕਹਿਣਾ ਕਿ ਸੁਰੱਖਿਆ ਦੇ ਕਾਰਨਾਂ ਕਰਕੇ ਅਤੇ ਅੱਤਵਾਦੀਆਂ ਦੇ ਡਰ ਕਰਕੇ ਇਹ ਗੱਡੀਆਂ ਹਾਲ ਦੀ ਘੜੀ ਨਹੀਂ ਚਲਾਈਆਂ ਜਾ ਸਕਦੀਆਂ, ਇਹ ਢੁਕਵੀਂ ਗੱਲ ਨਹੀਂ ਹੈ। ਇਹ ਤਾਂ ਇਨ੍ਹਾਂ ਦੀ ਆਪਾ-ਵਿਰੋਧੀ (ਕੰਟਰਾ-ਡਿਕਟਰੀ) ਸਟੇਟਮੈਂਟ ਹੈ। ਜੇ ਹਾਲੇ ਵੀ ਇਹ ਗੱਡੀਆਂ ਨਹੀਂ ਚਲਾਈਆਂ ਜਾਣਗੀਆਂ ਤਾਂ ਲੋਕਾਂ ਵਿਚ ਕੰਨਫੀਡੈਂਸ ਕਿਵੇਂ ਆਵੇਗਾ; ਮੈਂ ਮੁੱਖ ਮੰਤਰੀ ਜੀ ਦੀ ਜਾਣਕਾਰੀ ਲਈ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਗੱਡੀਆਂ ਡੇ ਟਾਈਮ ਦੀਆਂ ਗੱਡੀਆਂ ਹਨ ਅਤੇ ਸਭ ਤੋਂ ਸਿਕਿਓਰ ਲਾਈਨਾਂ ਵਾਲੀਆਂ ਗੱਡੀਆਂ ਹਨ। ਜੇ ਅੱਜ ਕਲ੍ਹ ਰਾਤ ਦੇ ਟਾਈਮ ਵਾਲੀਆਂ ਗੱਡੀਆਂ ਚਲਾਈਆਂ ਜਾ ਸਕਦੀਆਂ ਹਨ ਤਾਂ ਡੇ ਟਾਈਮ ਵਾਲੀਆਂ ਗੱਡੀਆਂ ਕਿਉਂ ਨਹੀਂ ਚਲਾਈਆਂ ਜਾ ਸਕਦੀਆਂ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਅਰਸ਼ੀ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਅਪੋਜ਼ੀਸ਼ਨ ਵਿਚ ਹੁੰਦਿਆਂ ਹੋਇਆਂ ਵੀ ਸਾਡੀ ਸਰਕਾਰ ਦੀ ਤਾਈਦ ਕੀਤੀ ਹੈ ਅਤੇ

ਲਾਅ ਐਂਡ ਆਰਡਰ ਨੂੰ ਸੁਧਾਰਣ ਵਿਚ ਸਾਡੀ ਸਰਕਾਰ ਵਲੋਂ ਕੀਤੀਆਂ ਗਈਆਂ ਕੋਸ਼ਿਸ਼ਾਂ ਦੀ ਤਾਰੀਫ਼ ਕੀਤੀ ਹੈ । ਮੈਂ ਸਮਝਦਾ ਹਾਂ ਕਿ ਅਸੀਂ ਇਸ ਪਾਸੇ ਵੱਲ ਚਲ ਰਹੇ ਹਾਂ ਕਿ ਲਾਅ ਐਂਡ ਆਰਡਰ ਦੀ ਸਥਿਤੀ ਵਿਚ ਹੋਰ ਜ਼ਿਆਦਾ ਸੁਧਾਰ ਕੀਤਾ ਜਾਵੇ ਪਰ ਫਿਰ ਵੀ ਅਸੀਂ ਕਮਪਲੇਸੈਂਟ ਹੋਣਾ ਅਫੋਰਡ ਨਹੀਂ ਕਰ ਸਕਦੇ । ਅਸੀਂ ਚੌਕਸ ਰਹਿਣਾ ਚਾਹੁੰਦੇ ਹਾਂ । ਮੈਂ ਅਰਸ਼ੀ ਸਾਹਿਬ ਨੂੰ ਨਿਮਰਤਾ ਨਾਲ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਾਲੇ ਸਾਡੀ ਸਰਕਾਰ ਦੇ ਮਨ ਵਿਚ ਬੜੇ ਸ਼ੰਕੇ ਹਨ ਅਤੇ ਉਨ੍ਹਾਂ ਸ਼ੰਕਿਆਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਅਸੀਂ ਨਹੀਂ ਚਾਹੁੰਦੇ ਕਿ ਮੁਸਾਫਰਾਂ ਨੂੰ ਈਜ਼ੀ ਅਤੇ ਸਾਫਟ ਟਾਰਗੇਟ ਬਣਾਇਆ ਜਾਵੇ। ਅਸੀਂ ਹਾਲੇ ਰਿਸਕ ਨਹੀਂ ਲੈ ਸਕਦੇ ਕਿ ਅੱਤਵਾਦੀ ਕਿਸੇ ਬੀਆਬਾਨ ਇਲਾਕੇ ਵਿਚ ਕਿਸੇ ਸਟੇਸ਼ਨ ਤੇ ਜਾਂ ਗੱਡੀ ਵਿਚ ਰੱਸੀ ਖਿਚ ਕੇ ਗੱਡੀ ਰੋਕ ਲੈਣ ਅਤੇ ਕੋਈ ਵਾਰਦਾਤ ਕਰ ਜਾਣ। ਅਸੀਂ ਇਹ ਰਿਸਕ ਨਹੀਂ ਲੈ ਸਕਦੇ ਭਾਵੇਂ ਇਹ ਗੱਡੀਆਂ ਡੇ-ਟਾਈਮ ਹੀ ਕਿਉਂ ਨਾ ਹੋਣ । ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਡੇ ਟਾਈਮ ਵਿਚ ਵੀ ਵਾਰਦਾਤ ਹੋ ਸਕਦੀ ਹੈ ਜਿਸ ਤਰ੍ਹਾਂ ਕਿ ਪਿਛੇ ਜਿਹੇ ਮੋਗੇ ਤੋਂ ਬਸ ਆ ਰਹੀ ਸੀ ਅਤੇ ਜਗਰਾਉਂ ਕੋਲ ਸਿਧਵਾਂ ਖੁਰਦ ਲਾਗੇ ਗੋਲੀਆਂ ਚਲਾ ਕੇ ਬਹੁਤ ਸਾਰੇ ਬੰਦੇ ਮਾਰ ਦਿੱਤੇ ਗਏ । ਇਸ ਕਰਕੇ ਮੈਂ ਸਮਝਦਾ ਹਾਂ ਕਿ ਸਾਨੂੰ ਥੋੜਾ ਜਿਹਾ ਜ਼ਬਤ ਤੋਂ ਕੰਮ ਲੈਣਾ ਚਾਹੀਦਾ ਹੈ । ਇਹ ਲਾਅ ਐਂਡ ਆਰਡਰ ਦਰੁਸਤ ਹੋ ਰਿਹਾ ਹੈ , ਇਸ ਨੂੰ ਥੋੜਾ ਜਿਹਾ ਹੋਰ ਦਰੁਸਤ ਹੋ ਲੈਣ ਦੇਈਏ । ਫਿਰ ਵੀ ਮੈਂ ਅਰਸ਼ੀ ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਸਾਡੀਆਂ ਕੋਸ਼ਿਸ਼ਾਂ ਦੀ ਸ਼ਲਾਘਾ ਕੀਤੀ ਹੈ ।

**Mr. Speaker**: Now papers to be laid on the Table.

## PAPERS LAID ON THE TABLE

**Minister for Parliamentary Affarirs** (Sardar Umrao Singh): Sir, I beg to lay on the Table :—

1. (i) The Punjab Passengers and Goods Taxation (Amendment) Ordinance, 1992 (Punjab Ordinance No. 3 of 1992);

   (ii) The Punjab General Sales Tax (Amendment) Ordinance, 1992 (Punjab Ordinance No. 4 of 1992);

   (iii) The Punjab Municipal (Amendment) Ordinance, 1992 (Punjab Ordinance No. 5 of 1992);

   (iv) The Punjab Motor Vehicles Taxation (Amendment) Ordinance, 1992 (Punjab Ordinance No. 6 of 1992);

   (v) The Punjab Motor Transport Vehicles (Toll) Ordinance, 1992 (Punjab Ordinance No. 7 of 1992);

   (vi) The Punjab General Sales Tax (Second Amendment) Ordinance, 1992 (Punjab Ordinance No. 8 of 1992);

   (vii) The Punjab Gram Panchayat (Amendment) Ordinance, 1992 (Punjab Ordinance No. 9 of 1992);

   as required under Article 213 (2) (a) of the Constitution of India.

2. The Annual Financial Statement of the Punjab State Electricity Board for the year 1992-93, as required under section 61 of the Electricity (Supply) Act, 1948.

[Minister for Parliamentary Affairs]

3. The 16th Annual Report and Accounts of the Punjab Film and News Corporation Ltd. for the year 1988-89 as requird under section 619-A of the Companies Act, 1956.

4. The Administration Report of the Pepsu Road Transport Corporation Patiala for the year 1989-90, as required under section 35(3) of the Road Transport Corporation Act, 1950.

5. A Statement explaining the reasons for delay in laying the Administration Report of the PRTC, Patiala, for the year 1989-90.

6. The Pepsu Road Transport Corporation Employees Pension/Gratuity and General Provident Fund Regulations, 1992, as required under section 45 of the Road Transport Corporation Act, 1950.

7. The Punjab Ex-Servicemen Corporation (General) (Second Amended ment) Rules, 1992, as required under section 32 (3) of the Punjab Ex-Servicemen Corporation Act, 1978.

8. The Punjab Ex-Servicemen Corporation (Conduct of Meetings) (First Amendment) Regulations, 1992, as required under section 32 (3) of the Punjab Ex-Servicemen Corporation Act, 1978.

9. The 15th Annual Report and Accounts of the Punjab Film and News Corporation Ltd. for the year 1987-88, as required under section 619-A of the companies Act, 1956.

10. The 5th, 6th, 7th, and 8th Annual Reports of the Punjab State Civil Supplies Corporation Ltd. for the years 1978, 1979, 1980 and 1981 as required under Section 619-A of the Companies Act, 1956.

11. The Annual Statement of Accounts of the PSEB for the year 1990-91, as required under section 69(5) of the Electricity (Supply) Act, 1948.

12. A Statement explaining the reasons for delay in laying the Annual Statement of Accounts of the PSEB for the year 1990-91.

13. The 21st Annual Report of the Punjab Land Development and Reclamation Corporation Ltd. for the year 1985-86, as required under Section 619- A of the Companies Act, 1956.

14. A Statement explaining the reasons for delay in laying the Annual Report of the Punjab Land Development and Reclamation Corporation Ltd. for the year 1985-86.

15. The 25th Annual Report and Accounts of the Punjab Agro Industries Corporation Ltd. for the year 1990-91, as required under section 619—A of the Companies Act, 1956.

16. The Administrative Report of the Punjab State Electricity Board for the year 1990-91, as required under section 75 of the Electricity Supply Act, 1948.

17. The Annual Reports and Accounts of the Punjab Small Industries and Export Corporation Ltd. for the year 1984-85 to 1987-88 and 1989 as required under section 619—A of the Companies Act, 1956.

---

## POINTS OF ORDER RE. THE SITUATION ARISING OUT OF AYODHYA ISSUE

ਇਸ ਵੇਲੇ ਬੀ. ਜੇ. ਪੀ. ਬੀ. ਐਸ. ਪੀ., ਸੀ. ਪੀ. ਆਈ. ਅਤੇ ਸੀ.ਪੀ.ਆਈ. (ਐਮ) ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ । ** **

**Mr. Speaker** : This is not to form part of the record. (*Noise*) (*Interruption*)

(ਇਸ ਵੇਲੇ ਉਪਰੋਕਤ ਪਾਰਟੀਆਂ ਦੇ ਮਾਨਯੋਗ ਮੈਂਬਰਾਂ ਤੋਂ ਇਲਾਵਾ ਮਾਨਯੋਗ ਮੈਂਬਰ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਅਤੇ ਸਰਦਾਰ ਰਣਜੀਤ ਸਿੰਘ ਛੱਜਲਵਡੀ ਵੀ ਖੜ੍ਹੇ ਹੋ ਗਏ ਅਤੇ ਪੁਆਇੰਟ ਆਫ ਆਰਡਰ ਦੀ ਮੰਗ ਕਰਦੇ ਰਹੇ ।)

**ਸ੍ਰੀ ਸਤਨਾਮ ਸਿੰਘ ਕੈਂਥ** : ** ** **

**Mr. Speaker** : Nothing is to form part of the record (*Interruption*) Please listen to me. I have simply requested you to take up your point of order. Kindly come out with your point of order. (*Interruption*) (*Noise*)

This is not proper. Please resume your seats.

(At this stage all the members resumed their seats).

**Mr. Speaker** : Yes, Mr. Satnam Singh Kainth. What is your Point of Order ?

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮੈਂ ਇਸ ਗੱਲ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਾਡਾ ਕੰਸਟੀਚਿਊਸ਼ਨ ਹੈ, ਉਸ ਦੀ ਇਕ ਪਰੀਐਂਬਲ ਹੈ । ਉਸ ਦੇ ਅੰਦਰ ਇਕ ਪ੍ਰੋਵੀਜ਼ਨ ਹੈ ਕਿ ਸਾਡਾ ਦੇਸ਼ ਇਕ ਸੈਕੂਲਰ ਦੇਸ਼ ਹੈ ਔਰ ਸੈਕੂਲਰ ਦੇਸ਼ ਦੇ ਅੰਦਰ 6 ਦਸੰਬਰ, 1992 ਨੂੰ ਇਹੋ ਜਿਹੀਆਂ ਘਟਨਾਵਾਂ ਵਾਪਰੀਆਂ ਜਿਨ੍ਹਾਂ ਘਟਨਾਵਾਂ ਨੇ ਸਾਡੇ ਦੇਸ਼ ਦੇ ਮਾਈਨਾਰਟੀ ਦੇ ਲੋਕਾਂ ਦੇ ਮਨਾਂ ਅੰਦਰ ਡਰ ਅਤੇ ਸਹਿਮ ਪੈਦਾ ਕਰ ਦਿੱਤਾ ਹੈ ।

---

**Not recorded as ordered by the Chair.

[ਸ੍ਰੀ ਸਤਨਾਮ ਸਿੰਘ ਕੈਂਥ]

ਆਯੁਧਿਆ ਦੇ ਅੰਦਰ ਬਾਬਰੀ ਮਸਜਿਦ ਢਾਈ ਗਈ। ਅਸੀਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਕਿ ਸਾਂਝੇ ਤੌਰ ਤੇ ਹਾਊਸ ਨੂੰ ਇਹ ਕਨਡੈਮ ਕਰਨਾ ਚਾਹੀਦਾ ਹੈ। ਚਾਹੇ ਕਿਸੇ ਦਾ ਮੰਦਰ ਹੈ, ਚਾਹੇ ਮਸਜਿਦ ਹੈ 15 ਅਗਸਤ, 1947 ਤੋਂ ਬਾਅਦ ਉਸਦਾ ਸਟੇਟਸ-ਕੋ ਰਹਿਣਾ ਚਾਹੀਦਾ ਹੈ। ਇਸ ਕਰਕੇ ਅਸੀਂ ਹਾਊਸ ਦੇ ਅੰਦਰ ਇਹ ਫੀਲ ਕਰਦੇ ਹਾਂ ਕਿ ਘਟ ਗਿਣਤੀਆਂ ਨੂੰ ਇਕ ਵੈਲ-ਪਲਾਂਡ ਤਰੀਕੇ ਦੇ ਨਾਲ ਪਹਿਲਾਂ ਸਿੱਖਾਂ ਦੇ ਨਾਲ ਧਕਾ ਕੀਤਾ ਗਿਆ ਅਤੇ ਹਰਿਮੰਦਰ ਸਾਹਿਬ ਉਤੇ ਅਟੈਕ ਕੀਤਾ ਗਿਆ ਹੈ। ਉਸ ਤੋਂ ਬਾਅਦ ਵੈਲ-ਪਲਾਂਡ ਤਰੀਕੇ ਦੇ ਨਾਲ ਹੀ ਬਾਬਰੀ ਮਸਜਿਦ ਉਤੇ ਅਟੈਕ ਕੀਤਾ ਗਿਆ। ਅਸੀਂ ਬਹੁਜਨ ਸਮਾਜ ਪਾਰਟੀ ਵਲੋਂ ਇਹ ਮੰਗ ਕਰਦੇ ਹਾਂ ਕਿ ਹਾਊਸ ਵਲੋਂ ਇਹ ਸਾਰੀਆਂ ਘਟਨਾਵਾਂ ਕਨਡੈਮ ਹੋਣੀਆਂ ਚਾਹੀਦੀਆਂ ਹਨ ਤਾਂਕਿ ਉਨ੍ਹਾਂ ਤਾਕਤਾਂ ਨੂੰ ਬਲ ਮਿਲ ਸਕੇ ਜਿਹੜੀਆਂ ਕਿ ਦੇਸ਼ ਦੇ ਅੰਦਰ ਸੈਕੂਲਰ ਫੋਰਸਿਜ਼ ਨੂੰ ਕਾਇਮ ਰੱਖਣਾ ਚਾਹੁੰਦੀਆਂ ਹਨ।

**Mr. Speaker** : I would request. (Interruption). Please sit down. I am just calling you one by one.

ਤੁਸੀਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ। ਤੁਸੀਂ ਇਸ ਤਰ੍ਹਾਂ ਕਰੋ ਕਿ ਮੇਰੇ ਚੈਂਬਰ ਵਿੱਚ ਆ ਜਾਣਾ Kindly come to my Chamber. Let us discuss and see what solution can be found out.

**ਸਰਦਾਰ ਨਿਰਮਲ ਸਿੰਘ ਨਿੰਮਾ** : ਇਹ ਗੱਲ ਸਾਰੇ ਹਾਊਸ ਦੇ ਸਾਹਮਣੇ ਹੋਣੀ ਚਾਹੀਦੀ ਹੈ।

(ਇਸ ਵੇਲੇ ਹਾਊਸ ਵਿੱਚ ਵਿਰੋਧੀ ਬੈਂਚਾਂ ਵੱਲੋਂ ਕਾਫੀ ਸ਼ੋਰ ਹੋਣ ਕਾਰਨ ਕੁਝ ਸਾਫ ਸੁਣਾਈ ਨਹੀਂ ਸੀ ਦੇ ਰਿਹਾ)

**Mr. Speaker** : Sathi Ji, you have to sit down. You have to resume your seat.

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਸੀਂ ਪੰਜਾਬ ਵਿੱਚ ਆਤੰਕਵਾਦ ਅਤੇ ਅਤਿਵਾਦ ਦੇ ਖਿਲਾਫ ਸਾਰੇ ਰਲ ਕੇ ਲੜਾਈ ਲੜ ਰਹੇ ਹਾਂ। ਪੰਜਾਬ ਵਿੱਚ ਚੁਣੀ ਹੋਈ ਸਰਕਾਰ ਤੋਂ ਬਾਅਦ ਵੀ ਅਸੀਂ ਸਾਰੇ ਲੋਕਾਂ ਨਾਲ ਮਿਲ ਕੇ ਅਤਿਵਾਦ ਦੇ ਖਿਲਾਫ ਲੜਾਈ ਲੜਦੇ ਰਹੇ ਹਾਂ ਜਿਹੜੀ ਕਿ ਪਿਛਲੇ 10-12 ਸਾਲਾਂ ਤੋਂ ਚਲਦੀ ਆ ਰਹੀ ਹੈ। ਪੰਜਾਬ ਵਿੱਚ ਪਿਛਲੇ ਕੁਝ ਮਹੀਨਿਆਂ ਵਿਚ ਸਿਕਿਓਰਟੀ ਫੋਰਸਿਜ਼ ਨੇ ਜੋ ਹੌਂਸਲਾ ਵਿਖਾਇਆ ਹੈ ਉਸ ਨਾਲ ਪੰਜਾਬ ਵਿੱਚ ਕਾਫ਼ੀ ਸ਼ਾਂਤੀ ਹੋਈ ਹੈ। ਇਹ ਜਿਹੜਾ 'ਟਾਡਾ' ਐਕਟ ਹੈ ਇਹ ਟੈਰੋਰਿਸਟਾਂ ਤੇ ਲਗਾਇਆ ਜਾਂਦਾ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ......

**Mr. Speaker** : Mittal Ji, you are a seasoned parliamentarian. Please be specific and to the point. Then I will be able to take a decision.

**ਸ੍ਰੀ ਮਦਨ ਮੋਹਨ ਮਿੱਤਲ** : ਇਸ ਲੜੀ ਜਾ ਰਹੀ ਲੜਾਈ ਦੇ ਵਿਚ ਭਾਰਤੀ ਜਨਤਾ ਪਾਰਟੀ, ਆਰ.ਐਸ.ਐਸ., ਰਾਸ਼ਟਰੀ ਸੁਰਖਸ਼ਾ ਸੰਮਤੀ ਅਤੇ ਹੋਰ ਦੂਜੇ ਸੰਗਠਨਾਂ ਨੇ ਹਰ ਵਾਰੀ ਪਹਿਲੀ ਕਤਾਰ ਵਿੱਚ ਖੜ੍ਹ ਕੇ ਲੜਾਈ ਲੜੀ ਹੈ। ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਹੋਈਆਂ ਹਨ। ਭਾਰਤੀ ਜਨਤਾ ਪਾਰਟੀ ਨੇ ਤੇ ਕਾਂਗਰਸ ਪਾਰਟੀ ਕਾਰਜਕਰਤਾਵਾਂ ਨੇ ਨਾਲ ਨਾਲ ਹੀ ਚੋਣਾਂ ਲੜੀਆਂ। ਭਾਵੇਂ ਥੋੜੀ ਬਹੁਤ ਵਿਰੋਧੀ ਮੈਂਬਰ ਹੋਣ ਕਰਕੇ ਕੁੜੱਤਣ ਵੀ ਪੈਂਦਾ ਹੋਈ। ** **

**Mr. Speaker** : This is not to form part of the record. You are a seasoned parliamentarian. You should be very specific and to the point. We have taken a decision. ਬਾਕੀ ਈਲਿਊਸੀਡੇਸ਼ਨ ਹੈ। that should not form part of the record.

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਵੈਸੇ ਇਹ ਸੈਂਟਰਲ ਗੌਰਮਿੰਟ ਦੀ ਪਾਲਿਸੀ ਸੀ ਜੋ ਅਸੀਂ ਕਨਡੈਮ ਕਰਦੇ ਹਾਂ। ਮੇਰੀ ਅਰਜ਼ ਇਹ ਹੈ ਸਰ ਕਿ, ਜਿਨ੍ਹਾਂ ਲੋਕਾਂ ਦਾ ਆਰ.ਐਸ.ਐਸ. ਦੇ ਨਾਲ ਸਬੰਧ ਰਿਹਾ....

(ਇਸ ਸਮੇਂ ਹਾਊਸ ਵਿੱਚ ਕਾਫ਼ੀ ਸ਼ੋਰ ਸੀ। ਕੁਝ ਆਵਾਜ਼ਾਂ ਆ ਰਹੀਆਂ ਸਨ ਕਿ ਇਕ ਮਸਜਿਦ ਦੇ ਬਦਲੇ ਕਿੰਨੇ ਹੀ ਮੰਦਰ ਤੁਹਾਡੀ ਗਲਤ ਨੀਤੀ ਦੇ ਕਾਰਨ ਢਾਹੇ ਗਏ....)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : 1984 ਵਿੱਚ ਦਿੱਲੀ ਵਿੱਚ 5,000 ਬੰਦੇ ਮਰਵਾਏ ਤੁਹਾਡੀ ਗੌਰਮਿੰਟ ਨੇ, ਉਨ੍ਹਾਂ ਦੇ ਜ਼ਿੰਮੇਵਾਰ ਦੋਸ਼ੀਆਂ ਨੂੰ ਫਾਂਸੀ ਦਿਓ....

(ਇਸ ਸਮੇਂ ਸਦਨ ਵਿੱਚ ਕਾਫ਼ੀ ਸ਼ੋਰ ਸੀ ਅਤੇ ਸਾਫ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ)

**Mr. Speaker**: Please sit down. Braham Mohindra Ji, please sit down. I am sorry. Braham Mohindra Ji, while sitting on the Treasury Benches, you should not do like that. ਬ੍ਰਹਮ ਮਹਿੰਦਰਾ ਜੀ, ਜੋ ਤੁਸੀਂ ਕਿਹਾ ਹੈ ਮੇਰੀ ਪ੍ਰਮਿਸ਼ਨ ਤੋਂ ਬਿਨਾਂ ਕਿਹਾ ਹੈ। ਮੈਂ ਇਸ ਨੂੰ ਪਾਰਟ ਆਫ ਦੀ ਪ੍ਰੋਸੀਡਿੰਗ ਨਹੀਂ ਹੋਣ ਦਿਆਂਗਾ। It is not done at all please. Please sit down. Sit down please. This is not done at all.

---

**Not recorded as ordered by the Chair.

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੈਂ ਅਰਜ਼ ਕਰ ਰਿਹਾ ਸੀ ਕਿ ਮਿਊਂਸਪਲ ਚੋਣਾਂ ਹੋਈਆਂ ਦੋਵਾਂ ਪਾਰਟੀਆਂ ਨੇ ਚੁਣਾਓ ਲੜੇ। ਆਪਣੇ ਆਪਣੇ ਜ਼ੋਰ ਨਾਲ ਚੁਣਾਓ ਲੜੇ। ਕੁਝ ਕੜੱਤਣ ਵੀ ਪੈਦਾ ਹੋਈ। ਮੈਂ ਪਿਛਲੇ ਹਫਤੇ ਪੰਜਾਬ ਦਾ ਦੌਰਾ ਕੀਤਾ ਹੈ ਅਤੇ ਮੈਨੂੰ ਪਤਾ ਲਗਿਆ ਹੈ ਕਿ ਉਥੇ ਵਿਸ਼ਵ ਹਿੰਦੂ ਪ੍ਰੀਸ਼ਦ ਤੇ ਸੰਘ ਤੇ ਬੈਨ ਲਗਿਆ ਹੋਇਆ ਹੈ ਪਰੰਤੂ ਲੋਕਲ ਕਾਂਗਰਸੀ ਵਰਕਰਾਂ ਦੇ ਕਹਿਣ ਤੇ ਬੀ.ਜੇ.ਪੀ. ਦੇ ਆਫਿਸ ਬੀਅਰਰਜ਼, ਰੀਕਾਗਨਿਡ ਆਫਿਸ ਬੀਅਰਰਜ਼ ਨੂੰ ....

**ਸ੍ਰੀ ਸਪੀਕਰ** : ਮਿੱਤਲ ਜੀ, ਤੁਹਾਡਾ ਪੁਆਇੰਟ ਆਫ ਆਰਡਰ, ਪੁਆਇੰਟ ਆਫ ਆਰਡਰ ਹੋਣਾ ਚਾਹੀਦਾ ਹੈ, ਤੁਸੀਂ ਭਾਸ਼ਣ ਨਾ ਕਰੋ।

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੈਂ ਬਿਲਕੁਲ ਭਾਸ਼ਣ ਨਹੀਂ ਕਰ ਰਿਹਾ। ਇੱਕ ਫੈਕਟ ਹੈ ਜੋ ਆਪ ਜੀ ਦੇ ਧਿਆਨ ਵਿੱਚ ਲਿਆ ਰਿਹਾ ਹਾਂ। ਸਰ, ਉਨ੍ਹਾਂ ਦੇ ਖਿਲਾਫ ਝੂਠੇ ਕੇਸ ਬਣਾ ਦਿਤੇ ਗਏ, out of political victimization. ਉਨ੍ਹਾਂ ਮੈਂਬਰਾਂ ਨੂੰ ਛੱਡਿਆ ਜਾਵੇ। Those are members of political parties. ਅਗਰ ਕਿਸੇ ਵੀ ਪੁਲੀਟੀਕਲ ਵਰਕਰ ਦਾ ਆਰ. ਐਸ. ਐਸ. ਦੇ ਨਾਲ ਸਬੰਧ ਸੀ, ਇਸ ਕਰਕੇ ਅੰਦਰ ਕੀਤਾ ਗਿਆ। ਅੱਜ ਜਿਹੜੀ ਸਦਨ ਦੀ ਸਰਕਾਰ ਬਣ ਕੇ ਬੈਠੀ ਹੈ, ਇਸ ਦੇ ਵਿੱਚ ਵੀ ਤਿੰਨ ਐਸੇ ਮੈਂਬਰ ਹਨ, who had links with R.S.S.

ਇੱਕ ਮੈਂ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਅਸੀਂ ਆਤੰਕਵਾਦ ਦੇ ਖਿਲਾਫ ਲੜਾਈ ਲੜੀ ਅੰਤ ਪੰਜਾਬ ਦੇ ਵਿੱਚ ਸ਼ਾਂਤੀ ਲਿਆਉਣ ਲਈ ਕੰਮ ਕੀਤਾ। ਪੰਜਾਬ ਦੇ ਵਿੱਚ ਇੱਕ ਸੰਮਤੀ ਬਣੀ ਹੈ ਜਿਸ ਨੂੰ ਪੀੜਤ ਪ੍ਰਚਲਤ ਸੰਮਤੀ ਕਿਹਾ ਜਾਂਦਾ ਹੈ, ਉਸ ਦਾ ਕੰਮ ਹੈ ਜੋ ਲੋਕ ਟੈਰੋਰਿਸਟ ਵਿਕਟਮ ਹਨ irrespective of their caste or religion, their children are being looked after by the Society. ਤਕਰੀਬਨ 2,000 ਬੱਚਿਆਂ ਨੂੰ ਇਸ ਸੰਮਤੀ ਨੇ ਐਡਾਪਟ ਕੀਤਾ। ਜਿਹੜੇ ਲੋਕ ਪੈਸੇ ਦੇ ਸਕਦੇ ਸੀ ਉਨ੍ਹਾਂ ਦੀ ਮੱਦਦ ਨਾਲ ਉਨ੍ਹਾਂ ਬੱਚਿਆਂ ਨੂੰ ਅਡਾਪਟ ਕਰਾਇਆ। ਇਸ ਸੋਸਾਇਟੀ ਦੇ ਸੈਕਟਰੀ ਸ੍ਰੀ ਰਾਜਪਾਲ ਨੂੰ ਅੰਮ੍ਰਿਤਸਰ ਦਾ ਜੋ ਪੰਜਾਬ ਦਾ ਸੈਕਟਰੀ ਹੈ ਇਸ ਸਰਕਾਰ ਨੇ ਜਿਹੜੀ ਕਿ ਆਤੰਕਵਾਦ ਦੇ ਵਿਰੁਧ ਲੜਨ ਦਾ ਦਾਅਵਾ ਕਰਦੀ ਹੈ ਉਸ ਸਰਕਾਰ ਨੇ ਟਾਡਾ ਵਿੱਚ ਬੰਦ ਕਰ ਦਿੱਤਾ that is under the Anti/National Activities Act. ਜੋ ਮੈਂ ਨਿਵੇਦਨ ਕਰਨਾ ਚਾਹੁੰਦਾ ਹਾਂ let the Chief Minister say as to what is his policy. Let the House know about it. (interruption and noise. ਉਨ੍ਹਾਂ ਲੋਕਾਂ ਨੂੰ ਛੱਡਣ ਦੇ ਬਾਰੇ, it must be made clear to the House.

**Mr. Speaker**: I have asked Mrs. Dang.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਤੁਸੀਂ ਮੈਨੂੰ ਇਜਾਜ਼ਤ ਦਿਓ ਕਿ ਮੈਂ ਸੀ.ਐਮ. ਸਾਹਿਬ ਦੇ ਸਾਹਮਣੇ ਕੋਈ ਪ੍ਰੋਪੋਜ਼ਲ ਰਖਾਂ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਮੈਂ ਮਿਸਿਜ਼ ਡਾਂਗ ਨੂੰ ਬੋਲਣ ਲਈ ਕਿਹਾ ਹੈ। ਜਦੋਂ ਤੁਸੀਂ ਬੋਲਦੇ ਸੀ ਤਾਂ ਮੈਂ ਕਿਸੇ ਨੂੰ ਬੋਲਣ ਨਹੀਂ ਦਿੱਤਾ। Mrs. Dang to speak please.

ਸ੍ਰੀਮਤੀ ਵਿਮਲਾ ਡਾਂਗ : ਸਪੀਕਰ ਸਾਹਬ, ਤੁਸੀਂ ਮੈਨੂੰ ਟਾਈਮ ਦਿਤਾ ਹੈ Please allow me to speak. (*Interruption* by Shri Madan Mohan Mittal) Please protect my right to be heard. Please allow me to speak. ਮਿੱਤਲ ਸਾਹਿਬ, ਤੁਸੀਂ ਹੁਣ ਬੈਠ ਜਾਓ ਮੇਰੀ ਵਾਰੀ ਹੈ। ਸਪੀਕਰ ਸਾਹਿਬ ਨੇ ਮੈਨੂੰ ਟਾਈਮ ਦਿੱਤਾ ਹੈ।

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਤੁਹਾਡਾ ਕੋਈ ਰਿਕਾਰਡ ਨਹੀਂ ਹੋ ਰਿਹਾ। ਮਿਸਿਜ਼ ਡਾਂਗ ਬੋਲ ਰਹੇ ਹਨ। (ਵਿਘਨ)

**ਸ੍ਰੀਮਤੀ ਵਿਮਲਾ ਡਾਂਗ** : ਮਿੱਤਲ ਸਾਹਿਬ, ਤੁਸੀਂ ਹੁਣ ਮੈਨੂੰ ਬੋਲ ਲੈਣ ਦਿਉ। ਸੀ.ਐਮ. ਸਾਹਿਬ ਦੇ ਸਾਹਮਣੇ ਮੈਂ ਇਕ ਪ੍ਰੋਪੋਜ਼ਲ ਰੱਖਣੀ ਹੈ। Please allow me to speak.

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਤੁਹਾਡੀ ਹੁਣ ਜਿਹੜੀ ਗੱਲ ਹੈ...... You are stretching too far. Please sit down. Let her speak. If they have heard you, they also have the right that they should be heared.

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਜੇ ਇਸ ਤਰ੍ਹਾਂ ਮੈਂਬਰ ਸਾਹਿਬ ਪ੍ਰਸਿਸਟ ਕਰਦੇ ਹਨ ਤਾਂ ਮੈਂ ਸਮਝਦਾ ਹਾਂ ਕਿ ਇਹ ਗੱਲ ਠੀਕ ਨਹੀਂ ਹੈ। (ਵਿਘਨ) ਮੈਂ ਸਮਝਦਾ ਹਾਂ ਕਿ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਉਹ ਆਲਰੇਡੀ ਕਿਹਾ ਹੋਇਆ ਹੈ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਗੁਜ਼ਾਰਿਸ਼ ਇਹ ਹੈ ਕਿ ਮੈਂਬਰ ਸਾਹਿਬ ਨੇ ਆਪਣੀ ਗੱਲ ਜੋ ਕਹਿਣੀ ਸੀ ਕਹਿ ਲਈ ਹੈ। It is up to us ਦੇਖੀਏ ਕਿ ਜਵਾਬ ਦੇਣ ਵਾਲੀ ਹੈ ਜਾਂ ਨਹੀਂ (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਮੈਂ ਤੁਹਾਨੂੰ ਦੱਸਾਂ ਕਿ ਇਨ੍ਹਾਂ ਨੇ ਆਪਣਾ ਪੁਆਇੰਟ ਆਫ ਆਰਡਰ ਰੇਜ਼ ਕੀਤਾ, ਤੁਸੀਂ ਵੀ ਸੁਣਿਆ ਹੈ ਅਤੇ ਮੈਂ ਵੀ ਸੁਣਿਆ ਹੈ। ਇਸ ਦੇ ਬਾਅਦ ਡਿਸੀਜ਼ਨ ਦੇਣਾ ਹੈ that what is to be done after that.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਗੱਲ ਠੀਕ ਨਹੀਂ ਹੈ ਕਿ ਤੁਹਾਡੇ ਵਾਰ ਵਾਰ ਹੁਕਮ ਕਰਨ ਦੇ, ਮੈਂਬਰ ਸਾਹਿਬ ਨੂੰ ਸਮਾਂ ਦੇਣ ਦੇ, ਬੋਲਣ ਨਾ ਦਿੱਤਾ ਜਾਵੇ। ਦੂਸਰੇ ਮੈਂਬਰਜ਼ ਵਾਧੂ ਸਮਾਂ ਲੈ ਰਹੇ ਹਨ। (ਵਿਘਨ)

**ਸ੍ਰੀ ਸਪੀਕਰ** : ਹੋਰ ਜਿਹੜੇ ਬੋਲਦੇ ਹਨ ਉਨ੍ਹਾਂ ਦਾ ਰਿਕਾਰਡ ਨਾ ਕੀਤਾ ਜਾਵੇ। Mrs. Dang to speak please. (*interruption and noise*)

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ । (ਵਿਘਨ) ਸਪੀਕਰ ਸਾਹਿਬ, ਬੀ.ਜੇ.ਪੀ. ਦੇ ਲੋਕਾਂ ਨੂੰ ਕੋਈ ਸਪੈਸ਼ਲ ਰਾਈਟ ਨਹੀਂ ਹੈ ਕਿ ਇਸ ਤਰੀਕੇ ਨਾਲ ਦੂਸਰਿਆਂ ਦਾ ਸਮਾਂ ਲੈਣ । (ਵਿਘਨ) ਮਿੱਤਲ ਸਾਹਿਬ, ਬੈਠ ਜਾਓ । ਤੁਹਾਡਾ ਸਮਾਂ ਮੁੱਕ ਗਿਆ ਹੈ । ਤੁਸੀਂ ਹੁਣ ਕਾਫੀ ਬੋਲ ਚੁੱਕੇ ਹੋ । ਤੁਸੀਂ ਆਪਣੀ ਗੱਲ ਕਰ ਲਈ ਹੈ । ਔਰਤਾਂ ਦੀ ਗੱਲ ਵੀ ਜਿਹੜੀ ਹੈ ਉਹ ਸੁਣਨ ਦਾ ਸਦਨ ਨੂੰ ਰਾਈਟ ਹੈ ।

**Mr. Speaker**: Let her finish her point. Let her finish. (*interruption*) I have already called Mrs. Dang to speak.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਇਹ ਕੋਈ ਤਰੀਕਾ ਹੈ, ਕੋਈ ਡੈਮੋਕਰੈਟਿਕ ਢੰਗ ਹੈ ? ਮਿੱਤਲ ਸਾਹਿਬ ਨੂੰ ਕਿਹਾ ਜਾਵੇ ਕਿ ਬੈਠ ਜਾਣ । ਦੂਸਰਿਆਂ ਨੂੰ ਸੁਣਨ ਦਾ ਵੀ ਸਦਨ ਨੂੰ ਹੱਕ ਹੋਣਾ ਚਾਹੀਦਾ ਹੈ । ਇਹ ਕੋਈ ਤਰੀਕਾ ਨਹੀਂ ਹੈ ।

**Mr. Speaker**: We have heard that Point of Order. I will take a decision after that.

**Shri Madan Mohan Mittal**: Sir, I have raised my questions Why have they been arrested ? (*Interruptions*) My political workers are being victimised. The Chair must come to the rescue. (*Interruptions*).

**Mr. Speaker**: With due deference, (*Interruptions*) do not force me to do anything. Please listen.

(ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ । ਬੀ.ਜੇ.ਪੀ. ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਅਤੇ ਆਪੋਜ਼ੀਸ਼ਨ ਬੈਂਚਾਂ ਤੋਂ ਹੋਰ ਵੀ ਮੈਂਬਰ ਸਾਹਿਬਾਨ ਖੜੇ ਬੋਲ ਰਹੇ ਸਨ । ਜ਼ਿਆਦਾ ਸ਼ੋਰ ਹੋਣ ਕਰਕੇ ਕੋਈ ਗਲ ਸਾਫ ਸੁਣਾਈ ਨਹੀਂ ਸੀ ਦੇ ਰਹੀ ।)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਸਾਡੇ ਪ੍ਰਸ਼ਨ ਦਾ ਉੱਤਰ ਮਿਲੇਗਾ ਜਾਂ ਨਹੀਂ. . . .(ਸ਼ੋਰ) (ਵਿਘਨ)

**ਸ੍ਰੀ ਸਪੀਕਰ**: ਭੈਣ ਜੀ, ਮੇਰੀ ਗੱਲ ਸੁਣੋ । ਇਹ ਠੀਕ ਨਹੀਂ ਕਿ ਜਦੋਂ ਮੈਂ ਉਠਦਾ ਹਾਂ ਤੁਸੀਂ ਬੈਠ ਜਾਂਦੇ ਹੋ ਅਤੇ ਜਦੋਂ ਮੈਂ ਬੈਠ ਜਾਂਦਾ ਹਾਂ ਤਾਂ ਤੁਸੀਂ ਉਠ ਕੇ ਬੋਲਣ ਲਗ ਪੈਂਦੇ ਹੋ ।

**ਸ੍ਰੀਮਤੀ ਵਿਮਲਾ ਡਾਂਗ** : ਬੀ. ਜੇ. ਪੀ. ਵਾਲਿਆਂ ਦਾ ਇਹ ਤਰੀਕਾ ਗ਼ਲਤ ਹੈ. . . .(ਵਿਘਨ)

(ਇਸ ਵਕਤ ਬੀ.ਜੇ.ਪੀ. ਦੇ ਮੈਂਬਰ ਸਾਹਿਬਾਨ ਕੁਝ ਨਾਹਰੇ ਲਗਾ ਰਹੇ ਸਨ**)

**ਸ੍ਰੀ ਸਪੀਕਰ** ਇਹ ਜਿਹੜੇ ਨਾਹਰੇ ਲਗਾਏ ਜਾ ਰਹੇ ਹਨ ਇਹ ਰਿਕਾਰਡ ਤੇ ਨਹੀਂ ਆਉਣੇ ਚਾਹੀਦੇ (ਸ਼ੋਰ) (ਵਿਘਨ) ਇਹ ਐਕਸਪੰਜ ਕੀਤੇ ਜਾਂਦੇ ਹਨ ।

---

**Expunged as ordered by the Chair.

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੜੀ ਅੰਨਫਾਰਚੂਨੇਟ ਗਲ ਹੈ ਅਤੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਪੋਜ਼ੀਸ਼ਨ ਦਾ ਜੋ ਰੋਲ ਹੁੰਦਾ ਹੈ ਉਹ ਇਹ ਨਹੀਂ ਨਿਭਾ ਰਹੇ। ਅਪੋਜ਼ੀਸ਼ਨ ਬੀ. ਐਸ. ਪੀ. ਵੀ ਹੈ, ਬੀ. ਜੇ. ਪੀ., ਵੀ ਹੈ, ਸੀ. ਪੀ. ਆਈ., ਸੀ. ਪੀ. ਐਮ., ਅਕਾਲੀ ਦਲ ਅਤੇ ਹੋਰ ਵੀ, ਸਾਥੀ ਸਾਹਿਬ ਵੀ ਬੈਠੇ ਹਨ ਪਤਾ ਨਹੀਂ ਉਹ ਕਿਹੜੀ ਪਾਰਟੀ ਦੇ ਹਨ (ਹਾਸਾ) ਮੈਂ ਇਨ੍ਹਾਂ ਨੂੰ ਇਕ ਰਾਏ ਦੇਣਾ ਚਾਹੁੰਦਾ ਹਾਂ। ਅਸੀਂ ਫਾਰਮਿਡੇਬਲ ਸਟਰੈਂਥ ਵਿਚ ਇਥੇ ਬੈਠੇ ਹਾਂ। ਅਗਰ ਕੋਈ ਇਹ ਡਿਬੇਟ ਕਰਨਾ ਚਾਹੁੰਦੇ ਹਨ ਜਾਂ ਕੋਈ ਗੱਲ ਕਰਨਾ ਚਾਹੁੰਦੇ ਹਨ ਤਾਂ ਕਮ-ਅਜ਼-ਕਮ ਇਕੱਠੇ ਤਾਂ ਹੋ ਜਾਣ। ਕੋਈ ਇਕ ਗਲ ਕਹਿ ਰਿਹਾ ਹੈ ਤੇ ਕੋਈ ਦੂਜੀ ਗਲ (ਵਿਘਨ) (ਸ਼ੋਰ)

(ਇਸ ਵਕਤ ਬੀ. ਐਸ. ਪੀ. ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਕੁਝ ਬੋਲ ਰਹੇ ਸਨ, ਸ਼ੋਰ ਜ਼ਿਆਦਾ ਹੋਣ ਕਰਕੇ ਕੁਝ ਸੁਣਾਈ ਨਹੀਂ ਸੀ ਦੇ ਰਿਹਾ।)

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਬੀ. ਜੇ. ਪੀ. ਦਾ ਪੱਖ ਸੁਣ ਲਿਆ ਹੈ, ਬੀ. ਐਸ. ਪੀ. ਦਾ ਵੀ ਪੱਖ ਹੈ, ਸ੍ਰੀਮਤੀ ਡਾਂਗ ਬੋਲਣ ਲਗੇ ਹਨ, ਉਨ੍ਹਾਂ ਦਾ ਵੀ ਪੱਖ ਸੁਣ ਲੈਂਦੇ ਹਾਂ, ਫਿਰ ਜੋਧਾਂ ਸਾਹਿਬ ਬੈਠੇ ਹਨ, ਸਾਥੀ ਸਾਹਿਬ ਬੈਠੇ ਹਨ. ਉਨ੍ਹਾਂ ਦਾ ਵੀ ਪੱਖ ਸੁਣ ਲੈਂਦੇ ਹਾਂ, ਫ਼ਿਰ ਮੈਂ ਜਵਾਬ ਦਿਆਂਗਾ, ਭਜਦਾ ਨਹੀਂ.... (ਵਿਘਨ)

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ I have the right to speak. ਕੋਈ ਅਗੇ ਖੜ੍ਹਾ ਹੋ ਕੇ ਕਿਸੇ ਨੂੰ ਚੁੱਪ ਕਰਾਉਣ ਲਈ ਮਜਬੂਰ ਕਰਨਾ, ਠੀਕ ਨਹੀਂ। ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਬਾਬਰੀ ਮਸਜਿਦ ਡਿਮੋਲਿਸ਼ਨ ਦੇ ਸੁਆਲ ਤੇ ਲਿਆਉਣਾ ਚਾਹੁੰਦੀ ਹਾਂ। ਸੀ. ਪੀ. ਆਈ., ਬੀ. ਐਸ. ਪੀ. ਜਨਤਾ ਦਲ ਨੇ ਇਕ ਐਡਜਰਨਮੈਂਟ ਮੋਸ਼ਨ ਦਿਤੀ ਸੀ ਜਿਹੜੀ ਕਿ ਤੁਸੀਂ ਡਿਸਅਲਾਉ ਕੀਤੀ ਹੈ ਇਸ ਗ੍ਰਾਉਂਡ ਤੇ ਕਿ it does not fall within the responsibility of the State Government. ਇਹ ਪ੍ਰਾਂਤ ਦੇ ਦਾਇਰੇ ਵਿਚ ਆਉਣ ਵਾਲੀ ਗੱਲ ਨਹੀਂ। ਮੈਂ ਕਹਿਣਾ ਚਾਹੁੰਦੀ ਹਾਂ ਕਿ ਆਂਧਰਾ ਪ੍ਰਦੇਸ਼ ਦੀ ਵਿਧਾਨ ਸਭਾ ਨੇ ਬਾਬਰੀ ਮਸਜਿਦ ਦੇ ਇਸ ਤੇ ਮਤਾ ਕੀਤਾ ਹੈ। ਮਲੇਰਕੋਟਲੇ ਵਿਚ ਜੋ ਹਾਲਤ ਹੋਈ ਹੈ ਉਹ ਬਾਬਰੀ ਮਸਜਿਦ ਦੀ ਡਿਮੋਲਿਸ਼ਨ ਦੇ ਕਰਕੇ ਹੋਈ ਹੈ। ਇਸ ਕਰਕੇ, ਸਪੀਕਰ ਸਾਹਿਬ, ਤੁਸੀਂ ਆਪਣੇ ਫੈਸਲੇ ਉਤੇ ਮੁੜ ਕੇ ਵਿਚਾਰ ਕਰੋ। ਮੰਤਰੀ ਜੀ ਨੂੰ ਮੈਂ ਇਕ ਗੱਲ ਹੋਰ ਕਹਾਂਗੀ ਕਿ ਬਾਬਰੀ ਮਸਜਿਦ ਦੇ ਸਵਾਲ ਉਤੇ ਮੁੜ ਮਤਾ ਸਦਨ ਦੇ ਸਾਹਮਣੇ ਲਿਆਉਣ (ਥੰਪਿੰਗ)।

ਮੈਂ ਇਹ ਫਿਰ ਕਹਿਣਾ ਚਾਹੁੰਦੀ ਹਾਂ ਕਿ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਬੁਲਾਉਣੀ ਚਾਹੀਦੀ ਹੈ। ਬੜੇ ਮਸਲੇ ਪੰਜਾਬ ਦੇ ਸਾਹਮਣੇ ਹਨ। ਪੰਜਾਬ ਦੀ ਸਮੱਸਿਆ ਦੇ ਹੱਲ ਦਾ ਮਸਲਾ ਹੈ, ਮੁਲਾਜ਼ਮਾਂ ਦਾ ਮਸਲਾ ਹੈ, ਕਿਸਾਨਾਂ ਦਾ ਮਸਲਾ ਹੈ, ਡੀਜ਼ਲ ਦੇ ਰੇਟ, ਬਿਜਲੀ ਦੇ ਰੇਟ ਤੇ ਭਾੜਾ ਵਧਾਇਆ ਹੈ, ਪੰਜਾਬ ਦੀ ਫ਼ਾਇਨਾਂਸ਼ੀਅਲ ਪੁਜ਼ੀਸ਼ਨ ਦਾ ਮਸਲਾ ਹੈ। ਤੁਸੀਂ ਦੋ ਦਿਨਾਂ ਦਾ ਸੈਸ਼ਨ ਰਖਿਆ ਹੈ। ਇਸ ਲਈ ਤੁਸੀਂ ਫਿਰ ਵਿਚਾਰ ਕਰੋ, ਇਸ ਨੂੰ ਐਕਸਟੈਂਡ ਕਰੋ ਤਾਂਕਿ ਇਨ੍ਹਾਂ ਸਾਰਿਆਂ ਮਸਲਿਆਂ ਉਤੇ ਵਿਚਾਰ ਹੋ ਸਕੇ, ਇਹ ਮੇਰੀ ਪੁਰਜ਼ੋਰ ਬੇਨਤੀ ਹੈ।

**ਸ੍ਰੀ ਸਪੀਕਰ** : ਜਿਹੜੀ ਤੁਸੀਂ ਮੋਸ਼ਨ ਨੂੰ ਡਿਸਅਲਾਉ ਕਰਨ ਦੀ ਗਲ ਕੀਤੀ ਹੈ, ਮੈਂ ਦਸ ਦੇਵਾਂ ਕਿ ਉਹ ਰੂਲਜ਼ ਦੇ ਮੁਤਾਬਿਕ ਕੀਤੀ ਹੈ। ਅਗਰ ਉਸ ਦੇ ਬਾਰੇ ਕੋਈ ਡਿਫਰੈਂਸ ਆਫ਼ ਓਪੀਨੀਅਨ ਹੈ ਤਾਂ ਤੁਹਾਡੇ ਵਿਚੋਂ ਕੋਈ ਸੱਜਣ ਵੀ ਮੇਰੇ ਨਾਲ ਚੈਂਬਰ ਵਿਚ ਗਲ ਕਰ ਸਕਦਾ ਹੈ। ਮੈਂ ਦੱਸ ਸਕਦਾ ਹਾਂ ਕਿ ਕਿਉਂ ਡਿਸਅਲਾਓ ਕੀਤੀ ਹੈ। ਹੁਣ ਛਜਲਵੱਡੀ ਸਾਹਿਬ, ਤੁਹਾਡੇ ਵਲੋਂ ਕਿਸੇ ਨੇ ਬੋਲਣਾ ਹੈ ਤਾਂ ਬੋਲੋ। ਹਾਂ ਜੀ, ਸਾਥੀ ਜੀ।

**ਸ੍ਰੀ ਵਿਜੈ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਐਡਜਰਨਮੈਂਟ ਮੋਸ਼ਨ ਜਨਾਬ ਨੇ ਡਿਸਅਲਾਓ ਕੀਤੀ ਹੈ। ਸਪੀਕਰ ਸਾਹਿਬ, ਇਸ ਵੇਲੇ ਦੇਸ਼ ਦੇ ਵਿਚ ਪੰਜਾਬ ਹੈ ਔਰ ਪੰਜਾਬ ਦੇ ਵਿਚ ਮਲੇਰਕੋਟਲਾ ਹੈ ਔਰ ਮਲੇਰਕੋਟਲੇ ਵਿਚ ਜਿਹੜੀਆਂ ਗੱਲਾਂ ਹੋਈਆਂ ਹਨ, ਕਿਤਨੇ ਬੰਦੇ ਅਰੈਸਟ ਕੀਤੇ ਗਏ, ਕਿਉਂ ਕੀਤੇ ਗਏ, ਕਿਤਨਿਆਂ ਨਾਲ ਦੁਰਵਿਵਹਾਰ ਕੀਤਾ ਗਿਆ, ਕਿਤਨੇ ਛੱਡੇ ਗਏ ਹਨ, ਕਿਤਨੇ ਅੰਦਰ ਹਨ, ਇਸ ਬਾਰੇ ਵਿਚਾਰ ਹੋਣੀ ਚਾਹੀਦੀ ਹੈ। ਮੈਂ ਕਹਾਂਗਾ ਕਿ ਇਹੋ ਜਿਹੇ ਹਾਲਾਤ ਨੂੰ ਵੇਖਦਿਆਂ ਜੋ ਗੱਲ ਅਹਿਮੀਅਤ ਰਖਦੀ ਹੈ ਉਹ ਦੇਸ਼ ਦੀ ਏਕਤਾ ਔਰ ਅਖੰਡਤਾ ਨਾਲ ਸਬੰਧ ਰਖਦੀ ਹੈ। ਖਾਸ ਤੌਰ ਤੇ ਅੱਜ ਦੇਸ਼ ਦਾ ਦੁਨੀਆਂ ਦੇ ਵਿਚ ਸਿਰ ਝੁਕਿਆ ਹੈ। ਜੇਕਰ ਪੰਜਾਬ ਦੇ ਵਿਚ ਇਹੋ ਜਿਹੇ ਮਸਲਿਆਂ ਨੂੰ ਡਿਸਕਸ ਨਹੀਂ ਕਰਾਂਗੇ, ਵਿਚਾਰ ਕਰਨ ਦੀ ਇਜਾਜ਼ਤ ਨਹੀਂ ਹੋਵੇਗੀ, ਲੋਕਾਂ ਦੀ ਗਲ ਨਹੀਂ ਸੁਣੀ ਜਾਵੇਗੀ, ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੀ ਗੱਲ ਨਹੀਂ ਸੁਣੀ ਜਾਵੇਗੀ ਤਾਂ ਮੈਂ ਸਮਝਦਾ ਹਾਂ ਕਿ ਇਨਸਾਫ ਨਹੀਂ ਹੋਵੇਗਾ। ਇਸ ਲਈ ਜਨਾਬ ਅਲਾਉ ਕਰਨ ਤਾਂ ਇਕ ਦੋ ਲਫਜ਼ਾਂ ਵਿਚ ਆਪਣੀ ਗਲ ਕਹਿਣੀ ਚਾਹਵਾਂਗਾ

**ਸ੍ਰੀ ਸਪੀਕਰ** : ਸਾਥੀ ਜੀ, ਮੇਰੀ ਗਲ ਸੁਣ ਲਓ।

**ਸ੍ਰੀ ਵਿਜੈ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਹੈ ਜੀ।

**ਸ੍ਰੀ ਸਪੀਕਰ** : ਮੇਰੀ ਰੂਲਿੰਗ ਜੋ ਹੈ, ਉਸ ਨੂੰ ਡਿਸਕਸ ਨਹੀਂ ਕਰ ਸਕਦੇ।

**ਸ੍ਰੀ ਵਿਜੈ ਕੁਮਾਰ ਸਾਥੀ, ਐਡਵੋਕੇਟ** : ਸਪੀਕਰ ਸਾਹਿਬ, ਇਹ ਮਸਲਾ ਬੜੀ ਅਹਿਮੀਅਤ ਰਖਦਾ ਹੈ ਜੀ। ਸਾਡਾ ਬਹੁਤ ਬੁਰਾ ਹਸ਼ਰ ਹੋਇਆ ਹੈ, ਦੁਨੀਆਂ ਭਰ ਵਿਚ ਸਾਡੀ ਸ਼ਾਖ ਗਿਰੀ ਹੈ। ਅੱਜ ਇਹ ਮਸਲਾ ਡਿਸਕਸ ਹੋਣਾ ਚਾਹੀਦਾ ਹੈ। ਜਿਹੜੇ ਕਾਤਲ ਹਨ ਉਨ੍ਹਾਂ ਦੇ ਨਾਲ ਕੀ ਸਮਝੌਤਾ ਕੀਤਾ ਸੀ। ਇਸ ਕਰਕੇ, ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਹ ਮਸਲਾ ਜ਼ਰੂਰ ਅਸੀਂ ਇਥੇ ਡਿਸਕਸ ਕਰਨਾ ਚਾਹੁੰਦੇ ਹਾਂ। ਮਲੇਰਕੋਟਲੇ ਦਾ ਮਸਲਾ ਹੈ, ਇਹ ਡਿਸਕਸ ਹੋਣਾ ਚਾਹੀਦਾ ਹੈ। ... (*Interruptions*)

**Shri Modan Mohan Mittal** : Please do not permit commentry on the ruling of the Chair. (*Interruptions*)

**Mr. Speaker** : Please sit down.

**ਕਾਮਰੇਡ ਤਰਸੇਮ ਜੋਧਾਂ** ** ** **

**Mr. Speaker** :This is no Point of Order.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਤੁਹਾਡੀ ਰੂਲਿੰਗ ਤੇ ਕੁਮੈਂਟਰੀ ਨਹੀਂ ਹੋ ਸਕਦੀ । (ਵਿਘਨ) Sir, have you allowed discussion on this or the events of 6th December ?

**ਸ੍ਰੀ ਸਪੀਕਰ** : ਤਰਸੇਮ ਜੀ, ਰੂਲਜ਼ ਪੜ੍ਹ ਲਓ । ਇਹ ਪੁਆਇੰਟ ਆਫ ਆਰਡਰ ਹੈ ਜਾਂ ਸਟੇਟਮੈਂਟ ਹੈ । ਇਸ ਨੂੰ ਮੈਂ ਡਿਸਅਲਾਓ ਕਰਦਾ ਹਾਂ । ਸ੍ਰੀ ਬਲਦੇਵ ਸਿੰਘ ਜੀ ।

(ਇਸ ਵੇਲੇ ਹਾਊਸ ਵਿਚ ਕਾਫੀ ਸ਼ੋਰ ਪੈ ਰਿਹਾ ਸੀ ਅੌਰ ਨਾਹਰੇ ਵੀ ਲਗ ਰਹੇ ਸਨ (** ** **)

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਪਿਛਲੇ ਦਿਨਾਂ ਵਿਚ ਸਾਡੇ ਦੇਸ਼ ਵਿਚ ਜੋ ਬਾਬਰੀ ਮਸਜਿਦ ਢਾਹੁਣ ਤੋਂ ਬਾਅਦ ਹਾਲਾਤ ਬਣੇ ਅੌਰ ਜਿਸ ਤਰੀਕੇ ਨਾਲ ਬਹੁਸੰਮਤੀ ਦੁਆਰਾ ਐਕਸ਼ਨ ਕੀਤਾ ਗਿਆ, ਇਹ ਇਕ ਅਹਿਮ ਮਸਲਾ ਹੈ ਅੌਰ ਇਸ ਸਬੰਧ ਵਿਚ ਹਾਊਸ ਵਿਚ ਇਕ ਮਤਾ ਆਉਣਾ ਚਾਹੀਦਾ ਹੈ ਅੌਰ ਸਾਰੇ ਹਾਊਸ ਨੂੰ ਇਸ ਦੀ ਨਿਖੇਧੀ ਕਰਨੀ ਚਾਹੀਦੀ ਹੈ ਤਾਂਕਿ ਦੇਸ਼ ਵਿਚ ਕਿਸੇ ਕਿਸਮ ਦੀ ਗੜਬੜ ਨਾ ਫੈਲੇ....(ਸ਼ੋਰ) (ਵਿਘਨ) (ਨਾਹਰੇ) ਇਸ ਦੀ ਨਿਖੇਧੀ ਕਰਨੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਕਾਮਰੇਡ ਸਾਹਿਬ, ਤੁਸੀਂ ਬੈਠੋ ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** : ** ** ** (ਵਿਘਨ)

**ਸ੍ਰੀ ਸਪੀਕਰ** : ਇਹ ਜੋ ਮੇਰੀ ਬਗੈਰ ਪਰਮਿਸ਼ਨ ਦੇ ਕਿਹਾ ਹੈ that is into going to be part of the record. The slogans will not form part of the record.

**ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਕਾਫੀ ਸਮਾਂ ਹੋ ਗਿਆ ਹੈ । ਹੁਣ ਰੇਗੂਲਰ ਬਿਜ਼ਨੈਸ ਸ਼ੁਰੂ ਹੋਣਾ ਚਾਹੀਦਾ ਹੈ । ਤੁਸੀਂ ਅੱਜ ਸਾਰੀਆਂ ਪਾਰਟੀਆਂ ਦੇ ਲੀਡਰਜ਼ ਨੂੰ ਆਪਣੇ ਚੈਂਬਰ ਵਿਚ ਬੁਲਾ ਲੈਣਾ ਅੌਰ ਇਹ ਮਾਮਲਾ ਉਥੇ ਡਿਸਕਸ ਕਰ ਲੈਣਾ । (ਸ਼ੋਰ) (ਵਿਘਨ)

---

**Expunged not recored as ordered by the Chair.

## STATEMENT BY THE CHIEF MINISTER RE. THE SITUATION ARISING OUT OF AYODHYA ISSUE

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)** : ਸਪੀਕਰ ਸਾਹਿਬ, ਮੇਰੀ ਖਾਹਿਸ਼ ਸੀ ਕਿ ਮੈਂ ਜਵਾਬ ਦੇਵਾਂ :—

(ਇਸ ਵੇਲੇ ਹਾਊਸ ਵਿਚ ਬਹੁਤ ਸ਼ੋਰ ਸੀ ਅੋਰ ਮੈਂਬਰਜ਼ ਬਗੈਰ ਪਰਮਿਸ਼ਨ ਦੇ ਬੈਠੇ ਬੈਠੇ ਬੋਲ ਰਹੇ ਸਨ ।)

**Mr. Speaker** : Please listen (*Interruption*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਮਸਲੇ ਨੇ ਹਿੰਦੁਸਤਾਨ ਨੂੰ ਬੜੀ ਮੁਸੀਬਤ ਵਿਚ ਪਾਇਆ ਹੈ । ਮੈਂ ਸਮਝਦਾ ਹਾਂ ਕਿ ਜਾਂ ਤਾਂ ਕੋਈ ਇਥੇ ਗੱਲ ਹੋ ਗਈ ਹੈ ਜਿਸ ਕਰਕੇ ਇਹ ਸਾਰੇ ਬੋਲ ਰਹੇ ਹਨ । ਮੈਂ ਪਹਿਲੇ ਵੀ ਕਿਹਾ ਕਿ ਸਾਡੇ ਅਪੋਜ਼ੀਸ਼ਨ ਦੇ ਬੜੇ ਆਨਰੇਬਲ ਮੈਂਬਰ ਸਾਹਿਬਾਨ ਬਿਰਾਜਮਾਨ ਹਨ । ਉਨ੍ਹਾਂ ਨੇ ਬਹੁਤ ਜ਼ਿਆਦਾ ਪੁੱਛਣ ਦੀ ਕੋਸ਼ਿਸ਼ ਕੀਤੀ ਹੈ ਲੇਕਿਨ ਉਨ੍ਹਾਂ ਨੇ ਐਸੀ ਕਨਫੀਊਜ਼ਨ ਪੈਦਾ ਕੀਤੀ ਹੈ ਜਿਸ ਤਰੀਕੇ ਨਾਲ ਕੋਈ ਮਸਲਾ ਹੱਲ ਨਹੀਂ ਹੋ ਸਕਦਾ । ਮੈਨੂੰ ਇਨ੍ਹਾਂ ਦੇ ਨਾਲ ਹਮਦਰਦੀ ਹੈ । ਚਾਹੇ ਇਹ ਬੀ. ਐਸ. ਪੀ., ਸੀ. ਪੀ. ਆਈ. ਅਤੇ ਦੂਜੇ ਮੈਂਬਰ ਸਾਹਿਬਾਨ ਹਨ, ਇਨ੍ਹਾਂ ਦੇ ਨਾਲ ਸਾਨੂੰ ਹਮਦਰਦੀ ਹੈ । (ਬੀ. ਜੇ. ਪੀ. ਦੇ ਮੈਂਬਰ ਸਾਹਿਬਾਨ ਵਲੋਂ ਵਿਘਨ) ਸਾਨੂੰ ਬੀ. ਜੇ. ਪੀ. ਦੇ ਨਾਲ ਵੀ ਹਮਦਰਦੀ ਰਹੀ ਸੀ ਲੇਕਿਨ ਇਨ੍ਹਾਂ ਸਜਣਾਂ ਨੂੰ ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਮੇਰੀਆਂ 2-3 ਗੱਲਾਂ ਸੁਣ ਲਵੋ ਤੁਹਾਨੂੰ ਜਵਾਬ ਮਿਲ ਜਾਵੇਗਾ । (ਵਿਘਨ)

ਸਪੀਕਰ ਸਾਹਿਬ, ਕਈ ਸਾਲਾਂ ਤੋਂ ਇਥੇ ਵਾਦਵਿਵਾਦ ਚਲਦਾ ਆ ਰਿਹਾ ਸੀ । ਸਾਰੇ ਹਿੰਦੁਸਤਾਨ ਦੇ ਲੋਕਾਂ ਦੀਆਂ ਨਜ਼ਰਾਂ ਅਯੁੱਧਿਆ ਵੱਲ ਲਗੀਆਂ ਹੋਈਆਂ ਸਨ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਜੇ ਚੀਫ ਮਨਿਸਟਰ ਸਾਹਿਬ ਨੇ ਅਯੁੱਧਿਆ ਦੇ ਮਸਲੇ ਤੇ ਬਿਆਨ ਦੇਣਾ ਹੈ ਤਾਂ ਫੇਰ ਇਥੇ ਇਸ ਮਸਲੇ ਉਤੇ ਡਿਸਕਸ਼ਨ ਅਲਾਓ ਕਰ ਦਿਓ ।

**ਸ਼੍ਰੀ ਸਪੀਕਰ** : ਮਿੱਤਲ ਸਾਹਿਬ, ਜੇਕਰ ਤੁਸੀਂ ਕਹਿਣ ਦੀ ਤਾਕਤ ਰਖਦੇ ਹੋ ਫੇਰ ਤੁਹਾਨੂੰ ਗੱਲ ਸੁਣਨ ਦੀ ਵੀ ਤਾਕਤ ਹੋਣੀ ਚਾਹੀਦੀ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ ਮੈਨੂੰ ਖੁਸ਼ੀ ਹੈ ਕਿ ਜਿਹੜੀ ਗੱਲ ਮੈਂ ਕਰਨੀ ਸੀ ਉਸ ਦਾ ਜਵਾਬ ਮੇਰੇ ਸਾਹਮਣੇ ਬੈਠੇ ਦੋਸਤ ਦੇ ਰਹੇ ਹਨ ਅਤੇ ਮੇਰੀ ਹੀ ਗੱਲ ਕਰ ਰਹੇ ਸਨ । ਮੇਰਾ ਜਵਾਬ ਸੀ. ਪੀ. ਆਈ ਅਤੇ ਬੀ. ਐਸ. ਪੀ. ਅਤੇ ਦੂਜੇ ਮੈਂਬਰ ਸਾਹਿਬਾਨ ਆਪਣੇ ਆਪ ਦੇ ਰਹੇ ਹਨ । ਮੈਨੂੰ ਜਵਾਬ ਦੇਣ ਦੀ ਲੋੜ ਹੀ ਨਹੀਂ ਰਹਿਣੀ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹਨਾਂ ਨੇ ਹੀ ਬੈਂਸ ਕਮਿਸ਼ਨ ਦੇ ਖਿਲਾਫ ਬੋਲਿਆ ਸੀ ।

**ਸ਼੍ਰੀ ਸਪੀਕਰ** : ਮਿਸਿਜ਼ ਚਾਵਲਾ ਜੀ, ਤੁਸੀਂ ਇਕ ਟੀਚਰ ਹੋ । ਕਿਸੇ ਹਿਸਾਬ ਕਿਤਾਬ ਨਾਲ ਹੀ ਤੁਹਾਨੂੰ ਉਠਣਾ ਚਾਹੀਦਾ ਹੈ । ਲੀਡਰ ਆਫ ਦੀ ਹਾਊਸ ਬੋਲ ਰਹੇ ਹਨ । ਤੁਸੀਂ ਉਨ੍ਹਾਂ ਨੂੰ ਇੰਟਰਪਟ ਨਾ ਕਰੋ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੀ. ਜੇ. ਪੀ. ਵਾਲੇ ਹੁਣ ਡਬਲ ਸਟੈਂਡਰਡ ਵਰਤ ਰਹੇ ਹਨ । ਜਦ ਅਯੁਧਿਆ ਦਾ ਮਸਲਾ ਆ ਗਿਆ । ਤੁਸੀਂ ਇਸ ਮਸਲੇ ਤੇ ਡਬਲ ਸਟੈਂਡਰਡ ਦੀ ਗੱਲ ਨਾ ਕਰੋ । ਇਸ ਮਸਲੇ ਨਾਲ ਹਾਲਾਤ ਵਿਗੜੇ ਹਨ । ਜੋ ਕੁਝ ਅਯੁਧਿਆ ਦੇ ਅੰਦਰ ਹੋਇਆ ਹੈ ਜੇ ਮੈਂ ਇਸ ਨੂੰ ਬੜੇ ਵਿਸਥਾਰ ਨਾਲ ਦਸਾਂ ਤਾਂ ਇਹ ਦੋਸਤ ਕਹਿਣਗੇ ਕਿ ਅਸੀਂ ਇਨ੍ਹਾਂ ਦੇ ਜਜ਼ਬਾਤ ਨੂੰ ਇੰਜਰ ਕੀਤਾ ਹੈ । ਹਕੀਕਤ ਇਹ ਹੈ ਕਿ ਜਦ 1947 ਤੋਂ ਬਾਅਦ ਅਸੀਂ ਦੇਸ਼ ਵਿਚ ਸੈਕੂਲੇਰਿਜ਼ਮ ਚਾਹੁੰਦੇ ਸੀ ਕਿ ਸੈਕੂਲੇਰਿਜ਼ਮ ਹਿੰਦੁਸਤਾਨ ਵਿਚ ਆਏ ਪਰ ਇਨ੍ਹਾਂ ਹੀ ਲੋਕਾਂ ਨੇ ਦੇਸ਼ ਵਿਚ ਸੈਕੂਲੇਰਿਜ਼ਮ ਨਹੀਂ ਆਉਣ ਦਿੱਤਾ । ਮਜ਼ਹਬ ਅਤੇ ਫਿਰਕਾਦਾਰਾਨਾ ਤਾਕਤਾਂ ਕੰਮ ਕਰਦੀਆਂ ਰਹੀਆਂ ਅਤੇ ਇਨ੍ਹਾਂ ਤਾਕਤਾਂ ਨੇ ਫਿਰਕਾਦਾਰਾਨਾ ਤਰੀਕੇ ਨਾਲ ਦੇਸ਼ ਵਿਚ ਕੰਮ ਕੀਤਾ ਅਤੇ ਇਹ ਆਪਣੀਆਂ ਜੜ੍ਹਾਂ ਨੂੰ ਫੈਲਾਉਂਦੇ ਗਏ । ਆਖ਼ਿਰਕਾਰ ਇਹ ਮਜ਼ਹਬੀ ਤਾਕਤਾਂ ਨੇ ਆਪਣਾ ਰੰਗ ਅਯੁਧਿਆ ਦੇ ਵਿਚ ਦਿਖਾ ਦਿੱਤਾ ਅਤੇ ਇਹ ਹਿੰਦੁਸਤਾਨ ਨੂੰ ਕਿਥੇ ਲੈ ਗਏ ਹਨ ਅਤੇ ਇਸ ਦਾ ਲੋਕਾਂ ਵਿਚ ਰੋਸ ਹੈ ! 6 ਦਸੰਬਰ ਤੋਂ ਬਾਅਦ ਜੇ ਅੱਜ ਸਾਰੇ ਵਾਕਿਆਤ ਨੂੰ ਅਸੀਂ ਸਟੱਡੀ ਕਰੀਏ ਤਾਂ ਕਲੇਜਾ ਮੂੰਹ ਨੂੰ ਆਉਂਦਾ ਹੈ । ਜਿਨ੍ਹਾਂ ਦਾ ਕਸੂਰ ਨਹੀਂ ਸੀ ਉਨ੍ਹਾਂ ਨੂੰ ਜ਼ਿੰਦਾ ਜਲਾ ਦਿੱਤਾ । ਸਪੀਕਰ ਸਾਹਿਬ, ਹਿੰਦੁਸਤਾਨ ਦੇ ਅੰਦਰ ਐਸੀ ਕੋਈ ਸਟੇਟ ਨਹੀਂ ਜਿਥੇ ਕਿ ਗੜਬੜ ਨਾ ਹੋਈ ਹੋਵੇ । ਮੇਰੇ ਕੋਲ ਟੈਲੀਫੂਨ ਆਉਂਦੇ ਰਹੇ ਹਨ । ਲੋਕਾਂ ਦੇ ਸੱਟਾਂ ਲਗੀਆਂ ਅਤੇ ਲੋਕ ਹਸਪਤਾਲ ਵਿਚ ਪਏ ਸਨ । ਹਿੰਦੁਸਤਾਨ ਦੀ ਹਰ ਸਟੇਟ ਵਿਚ ਨੁਕਸਾਨ ਹੋਇਆ ਅਤੇ ਲੋਕ ਮਾਰੇ ਗਏ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) (ਵਿਘਨ) ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਦੋਂ ਇਹ ਬੋਲ ਰਹੇ ਸਨ ਤਾਂ ਮੈਂ ਉਠ ਕੇ ਕੋਈ ਇਨਟਰਫ਼ੀਰੈਂਸ ਨਹੀਂ ਕੀਤੀ । ਹੁਣ ਇਹ ਮੈਨੂੰ ਵੀ 2-4 ਮਿੰਟ ਬੈਠ ਕੇ ਸੁਣ ਲੈਣ । ਸਪੀਕਰ ਸਾਹਿਬ, ਤੁਹਾਡੀ ਇਜਾਜ਼ਤ ਦੇ ਨਾਲ ਹੀ ਬੋਲਣਾ ਪੈਂਦਾ ਹੈ । ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਜਦੋਂ ਹਿੰਦੁਸਤਾਨ ਵਿਚ ਅੱਗਾਂ ਲਗੀਆਂ ਅਤੇ ਕਤਲ ਹੋਏ ਪਰ ਪੰਜਾਬ ਦੇ ਵਿਚ ਸ਼ਾਂਤੀ ਸੀ । (ਥੰਪਿੰਗ) (ਵਿਘਨ) ਸਪੀਕਰ ਸਾਹਿਬ, ਮਾਲੇਰਕੋਟਲਾ ਵਿਚ ਦੰਗਾ ਫਸਾਦ ਹੋਣ ਵਾਲੇ ਸੀ ਅਤੇ ਅਗ ਲਗਣ ਵਾਲੀ ਸੀ । ਪੰਜਾਬ ਸਰਕਾਰ ਨੇ ਬੜੇ ਜ਼ੋਰ ਦੇ ਨਾਲ ਸਿਚੂਏਸ਼ਨ ਨੂੰ ਕਾਬੂ ਕੀਤਾ । ਅੱਜ ਤੁਸੀਂ ਇਥੇ ਗੱਲਾਂ ਕਰਦੇ ਪਏ ਹੋ । ਮੰਦਰ ਨੂੰ ਜੋ ਢਾਹੁਣ ਵਾਸਤੇ ਆਏ ਸਨ, ਚਾਹੇ ਉਹ ਇਸਲਾਮ ਧਰਮ ਨਾਲ ਸਬੰਧ ਰਖਦੇ ਸੀ, ਚਾਹੇ ਕੋਈ ਹੋਰ ਸੀ । ਪੰਜਾਬ ਸਰਕਾਰ ਨੇ ਬੜੀ ਜ਼ਬਤ ਤੋਂ ਕੰਮ ਲਿਆ ਔਰ ਬੜੇ ਜ਼ੋਰ ਦੇ ਨਾਲ ਉਸ ਨੂੰ ਕਾਬੂ ਕੀਤਾ । (ਥੰਪਿੰਗ) ਦੂਸਰੀਆਂ ਸਟੇਟਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਜੇਲ੍ਹਾਂ ਅੰਦਰ ਹਨ ਪਰ ਪੰਜਾਬ ਵਿਚ ਇਨ੍ਹਾਂ ਦੀ ਗਿਣਤੀ ਸਿਰਫ 100 ਦੇ ਕਰੀਬ ਹੈ । ਆਰ. ਐਸ. ਐਸ. ਦੇ ਬੰਦੇ ਚਾਹੇ ਉਹ ਕਾਰ ਸੇਵਾ ਵਾਸਤੇ ਹੀ ਉਥੇ ਗਏ ਸਨ । ਸਪੀਕਰ ਸਾਹਿਬ, ਅਸੀਂ ਪੰਜਾਬ ਦੇ ਲੋਕਾਂ ਨੂੰ ਦਾਦ ਦਿੰਦੇ ਹਾਂ ਕਿ ਉਹ ਸ਼ਾਂਤ ਰਹੇ । (ਥੰਪਿੰਗ) ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਵੀ ਪੁਲਿਟੀਕਲ ਪਾਰਟੀ ਨੂੰ ਇਸ ਦਾ ਫ਼ਾਇਦਾ ਨਹੀਂ ਉਠਾਉਣਾ ਚਾਹੀਦਾ । ਪੰਜਾਬ ਦੇ ਅੰਦਰ ਜੋ ਪਿਛਲੇ ਕਈ ਸਾਲਾਂ ਤੋਂ ਘੱਲੂਕਾਰਾ ਚਲਦਾ ਰਿਹਾ ਹੈ ਫਿਰ ਕਿਤੇ ਦੋਬਾਰਾ ਜ਼ਖਮਾਂ ਤੇ ਸੱਟ ਲਗ ਸਕਦੀ ਹੈ । ਮੈਂ ਬੀਬੀ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਹੁਣ ਸੁਣ ਲੈਣ । ਅੱਜ ਸਵੇਰੇ 11.00 ਵਜੇ ਸਾਡੀ ਕਾਂਗਰਸ ਪਾਰਟੀ ਦੀ ਮੀਟਿੰਗ ਹੋਈ ਸੀ । ਅਸੀਂ ਮੀਟਿੰਗ ਵਿਚ ਯੂਨੇਨੀਮਸਲੀ ਰੈਜ਼ੋਲਿਊਸ਼ਨ

[ਮੁੱਖ ਮੰਤਰੀ]

ਪਾਇਆ ਹੈ, ਉਸ ਐਕਸ਼ਨ ਨੂੰ ਕੰਡੈਮ ਕੀਤਾ ਜਿਸ ਐਕਸ਼ਨ ਨਾਲ ਮਸਜਿਦ ਢਾਹੀ ਗਈ ਹੈ। ਸਪੀਕਰ ਸਾਹਿਬ, ਹਾਊਸ ਦੇ ਹੈਡ ਹਨ ਅਤੇ ਉਹ ਸਭ ਕੁਝ ਜਾਣਦੇ ਹਨ ਕਿ ਉਨ੍ਹਾਂ ਨੇ ਕਿਉਂ ਮੋਸ਼ਨ ਰੱਦ ਕੀਤੀ। ਮੈਂ ਆਪਣੇ ਵਲੋਂ, ਸਪੀਕਰ ਸਾਹਿਬ, ਸਾਰਿਆਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਕਿਸੇ ਦੇ ਵੀ ਜਜ਼ਬਾਤ ਨੂੰ ਸੱਟ ਨਾ ਮਾਰਨ। ਪੰਜਾਬ ਦੇ ਅੰਦਰ ਸਾਰੀਆਂ ਹਿੰਦੁਸਤਾਨ ਦੀਆਂ ਸਟੇਟਾਂ ਨਾਲੋਂ ਜ਼ਿਆਦਾ ਸ਼ਾਂਤੀ ਰਹੀ ਹੈ।

ਇਥੇ, ਸਪੀਕਰ ਸਾਹਿਬ, ਮਿਊਂਸਪਲ ਕਮੇਟੀਆਂ ਦੀਆਂ ਗੱਲਾਂ ਕੀਤੀਆਂ ਗਈਆਂ ਹਨ। ਇਸ ਨਾਲ ਸਾਨੂੰ ਕੋਈ ਸਰੋਕਾਰ ਨਹੀਂ। ਮੈਂ ਕਹਿਣਾ ਚਾਹੁੰਦਾ ਹਾਂ ਕਿ 86% ਦੇ ਕਰੀਬ ਲੋਕ ਖੁੱਲ੍ਹ ਕੇ ਬਾਹਰ ਆਏ ਜਿਨ੍ਹਾਂ ਨੇ ਕਮੇਟੀਆਂ ਦੀਆਂ ਚੋਣਾਂ ਵਿਚ ਵੋਟਾਂ ਪਾਈਆਂ। ਹਣ ਅਸੀਂ ਪੰਚਾਇਤਾਂ ਦੀਆਂ ਚੋਣਾਂ ਕਰਾਉਣ ਜਾ ਰਹੇ ਹਾਂ। ਕਿਰਪਾ ਕਰਕੇ ਵਾਤਾਵਰਣ ਨੂੰ ਨਾ ਵਿਗਾੜੋ। ਅਸੀਂ 15 ਤਾਰੀਖ ਤੋਂ ਲੈ ਕੇ 22 ਤਾਰੀਖ ਤੱਕ ਇਹ ਚੋਣਾਂ ਕਰਾਵਾਂਗੇ। ਸਾਡੀ ਪਾਰਟੀ ਜਿੱਤੇ ਜਾਂ ਕੋਈ ਹੋਰ ਪਾਰਟੀ ਜਿੱਤੇ, ਸਾਨੂੰ ਇਸ ਗੱਲ ਨਾਲ ਕੋਈ ਸਰੋਕਾਰ ਨਹੀਂ। ਅਸੀਂ ਤਾਂ ਇਹ ਚਾਹੁੰਦੇ ਹਾਂ ਕਿ ਡੈਮੋਕਰੇਸੀ ਪੰਜਾਬ ਵਿਚ ਦੋਬਾਰਾ ਖੁਲ੍ਹ ਕੇ ਆਵੇ ਅਤੇ ਪੰਜਾਬ ਦੋਬਾਰਾ ਖੁਸ਼ਹਾਲ ਹੋਵੇ। ਦੋਸਤ, ਮੈਂ ਬੁਰੀ ਗੱਲ ਨੂੰ ਬੁਰੀ ਆਖਾਂਗਾ ਅਤੇ ਚੰਗੀ ਗੱਲ ਨੂੰ ਚੰਗੀ ਆਖਾਂਗਾ। ਆਓ, ਅਸੀਂ ਅੱਜ ਇਕ ਨਵਾਂ ਵਰਕਾ ਲਿਖੀਏ, ਇਕ ਨਵੀਂ ਕਿਤਾਬ ਖੋਲ੍ਹੀਏ ਤਾਂਕਿ ਇਥੇ ਪੀਸ ਹੋਵੇ, ਅਮਨ ਹੋਵੇ, ਸ਼ਾਂਤੀ ਹੋਵੇ, ਅਸੀਂ ਸਾਰੇ ਇਕ ਦੂਜੇ ਨਾਲ ਗਲਵੱਕੜੀ ਪਾ ਕੇ ਚੱਲ ਸਕੀਏ। ਮੈਂ ਕਿਸੇ ਨੂੰ ਔਖਾ ਕਰਨ ਵਾਸਤੇ ਤਿਆਰ ਨਹੀਂ। ਅਸੀਂ ਬਹੁਤ ਥੋੜ੍ਹੇ ਲੋਕ ਪਕੜੇ ਹਨ। ਜਿਨ੍ਹਾਂ ਤੇ ਕੋਈ ਇਲਜ਼ਾਮ ਸੀ, ਉਨ੍ਹਾਂ ਨੂੰ ਪਕੜਿਆ ਹੈ। ਕਿਸੇ ਬੇਗੁਨਾਹ ਨੂੰ ਨਹੀਂ ਪਕੜਿਆ। ਜਿਨ੍ਹਾਂ ਤੇ ਕਿਸੇ ਪਾਰਟੀ ਦਾ ਲੇਬਲ ਹੈ, ਉਨ੍ਹਾਂ ਨੂੰ ਹੀ ਅੰਦਰ ਕੀਤਾ ਹੈ। ਫੇਰ ਕਹਿ ਵੀ ਦਿੱਤਾ ਹੈ ਕਿ ਭਾਈ ਜਿਹੜਾ ਚਾਹੁੰਦਾ ਹੈ, ਜ਼ਮਾਨਤ ਕਰਾ ਸਕਦਾ ਹੈ। ਜਿਥੇ ਜ਼ਮਾਨਤ ਹੋ ਸਕਦੀ ਹੈ ਉਥੇ ਕੀਤੀ ਵੀ ਹੈ। ਕਈ ਸੱਜਣਾਂ ਨੇ ਜ਼ਮਾਨਤ ਕਰਾਈ ਵੀ ਹੈ। ਫੇਰ ਵੀ ਮੈਂ ਸਰਕਾਰ ਵਲੋਂ ਇਹੀ ਕਹਾਂਗਾ ਕਿ ਅਸੀਂ ਲਾਅ ਐਂਡ ਆਰਡਰ ਦੇ ਮਸਲੇ ਨੂੰ ਬੜੀ ਸਖ਼ਤੀ ਨਾਲ ਨਿਪਟਾਂਗੇ ਤਾਂਕਿ ਕੋਈ ਦੋਬਾਰਾ ਮਾਹੌਲ ਨੂੰ ਨਾ ਵਿਗਾੜ ਸਕੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਨਹੀਂ ਚਾਹੁੰਦਾ ਕਿ ਤੁਸੀਂ ਸਾਰੇ ਪੁਲੀਟੀਕਲੀ ਫਟੋ। ਤੁਸੀਂ ਅਪੋਜ਼ੀਸ਼ਨ ਵਿੱਚ ਬੈਠੇ ਹੋ, ਪਰ ਸਟੈਂਡ ਤਾਂ ਇਕ ਰਖਿਆ ਕਰੋ। (ਵਿਘਨ)

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਉ.. (ਵਿਘਨ)

**ਸ੍ਰੀ ਸਪੀਕਰ** : ਕਰੀਮਪੁਰੀ ਜੀ, ਤੁਸੀਂ ਬੈਠ ਜਾਓ। ਤੁਸੀਂ ਬਿਨਾਂ ਪਰਮਿਸ਼ਨ ਦੇ ਨਾ ਬੋਲੋ। ਮੁੱਖ ਮੰਤਰੀ ਸਾਹਿਬ, ਜਾਰੀ ਰਖੋ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਇਹੀ ਕਹਾਂਗਾ ਕਿ ਆਓ, ਪੰਜਾਬ ਵਿਚ ਐਸਾ ਵਾਤਾਵਰਣ ਬਣਾਈਏ ਕਿ ਉਹ ਚੰਗਾ ਬਣੇ ਤਾਂਕਿ ਅਸੀਂ ਸਾਰੇ ਹਿੰਦੁਸਤਾਨ ਨੂੰ ਇਕ ਲਾਈਟ ਦਿਖਾ ਸਕੀਏ ਕਿ ਪੰਜਾਬ ਆਰਾਮ ਨਾਲ ਵੱਸ ਰਿਹਾ ਹੈ। ਇਨ੍ਹਾਂ ਸ਼ਬਦਾਂ

ਨਾਲ ਮੈਂ ਬੇਨਤੀ ਕਰਾਂਗਾ ਕਿ ਸਾਰੀਆਂ ਪਾਰਟੀਆਂ ਵਾਸਤੇ ਮੇਰਾ ਮਾਈਂਡ ਓਪਨ ਹੈ । ਤੁਸੀਂ ਆਪਣੇ ਚੈਂਬਰ ਵਿਚ ਬੁਲਾ ਲਓ । ਇਹ ਵੀ ਆ ਜਾਣ ਅਤੇ ਮੇਰਾ ਵੀ ਨੁਮਾਇੰਦਾ ਆ ਜਾਵੇਗਾ । ਸਾਰੇ ਮਾਮਲੇ ਡਿਸਕਸ ਕਰ ਲਓ । ਕਹੋ ਤਾਂ ਮੈਂ ਹੀ ਆ ਜਾਵਾਂਗਾ । ਹੁਣ ਕੋਈ ਹੋਰ ਗੱਲ ਨਹੀਂ ਹੋਣੀ ਚਾਹੀਦੀ । ਸਾਨੂੰ ਦੂਸਰਾ ਬਿਜ਼ਨਸ ਸਟਾਰਟ ਕਰਨਾ ਚਾਹੀਦਾ ਹੈ । ਧੰਨਵਾਦ ।

## PRESENTATION OF REPORT

**Chairman, Committee on Public Accounts (Shri Khushhal Behl) :**

Sir, I beg to present the 84th and 85th Reports of the Committee on Public Accounts on the Appropriation Accounts of the Government of Punjab for the years 1978-79 and 1979-80 and Reports of the Comptroller and Auditor General of India for the years 1978-79 and 1979-80. (Revenue Receipts)

## LEGISLATIVE BUSINESS

### The Lepers (Punjab Repeal) Bill, 1992

**Health and Family Welfare Minister** (Sardar Lal Singh): Sir, I beg to move for leave to introduce the Lepers (Punjab Repeal) Bill.

**Mr. Speaker** : Motion moved—

That leave be granted to introduce the Lepers (Punjab Repeal) Bill.

**Mr. Speaker** : Question is—

That leave be granted to introduce the Lepers (Punjab Repeal) Bill.

*The Motion was carried.*

**Health and Family Welfare Minister** (Sardar Lal Singh) : Sir, I beg to introduce the Lepers (Punjab Repeal) Bill.

## THE PUNJAB PANCHAYAT SAMITIS AND ZILA PARISHADS (TEMPORARY SUPERSESSION) THIRD AMENDMENT BILL, 1992

**Development and Panchayats Minister** (Sardar Umrao Singh) : Sir, I beg to introduce the Punjab Panchayat Samitis and Zila Parishads (Temporary Supersession) Third Amendment Bill.

Sir, I also beg to move—

That the Punjab Panchayat Samitis and Zila Parishads (Temporary Supersession) Third Amendment Bill be taken into consideration at once.

**Mr. Speaker :** Motion moved—

That the Punjab Panchayat Samitis and Zila Parishads (Temporary Supersession) Third Amendment Bill be taken into consideration at once.

**Mr. Speaker :** Question is—

That the Punjab Panchayat Samitis and Zila Parishads (Temporary Supersession) Third Amendment Bill be taken into consideration at once.

*The Motion was carried.*

**Mr. Speaker :** Now the House will proceed to consider the Bill Clause by Clause.

**Sub-Clause (2) of Clause 1**

**Mr. Speaker :** Question is—

That Sub-Clause (2) of Clause 1 stand part of the Bill,

*The Motion was carried.*

**Clause 2**

**Mr. Speaker :** Question is—

That Clause 2 stand part of the Bill.

*The Motion was carried.*

**Sub-clause (1) of Clause 1**

**Mr. Speaker :** Question is—

That Sub-Clause (1) of Clause 1 stand part of the Bills

*The Motion was carried.*

**Title**

**Mr. Speaker:** Question is—

That Title be the Title of the Bill.

*The Motion was carried*

**Development and Panchayats Minister** (Sardar Umrao Singh) : Sir, I beg to move—

That the Punjab Panchayat Samitis and Zila Parisheds (Temporary Supersession) Third Amendment Bill be passed.

**Mr. Speaker :** Motion moved—

That the Punjab Panchayat Samitis and Zila Parishads (Temporary Supersession) Third Amendment Bill be passed.

**Mr. Speaker :** Question is—

That the Punjab Panchayat Samitis and Zila Parishads (Temporary Supersession) Third Amendment Bill be passed.

*The Motion was carried.*

—

## THE PUNJAB MUNICIPAL (AMENDMENT) BILL, 1992

**Finance Minister** (Doctor Kewal Krishan) : Sir, I beg to introduce the Punjab Municipal (Amendment) Bill.

Sir, I also beg to move—

That the Punjab Municipal (Amendment) Bill be taken into consideration at once.

**Mr. Speaker** : Motion moved—

That the Punjab Municipal (Amendment) Bill be taken into consideration at once.

**Mr. Speaker** : Question is—

That the Punjab Municipal (Amendment) Bill be taken into consideration at once.

*The Motion was carried.*

**Mr. Speaker** : Now the House will proceed to consider the Bill Clause by Clause.

**Clause 2**

**Mr. Speaker** : Question is—

That Clause 2 stand part of the Bill.

*The Motion was Carried.*

**Clause 3**

**Mr. Speaker** : Question is—

That Clause 3 stand part of the Bill.

*The Motion was carried.*

**Clause 1**

**Mr. Speaker** : Question is—

That Clause 1 stand part of the Bill.

*The Motion was carried.*

**Title**

**Mr. Speaker** : Question is—

That Title be the Title of the Bill.

*The Motion was carried.*

**Finance Minister** (Doctor Kewal Krishan) Sir, I beg to move—

That the Punjab Municipal (Amendment) Bill be passed.

**Mr. Speaker** : Motion moved—

That the Punjab Municipal (Amendment) Bill be passed.

**Mr. Speaker** : Question is—

That the Punjab Municipal (Amendment) Bill be passed.

*The Motion was carried.*

---

THE PUNJAB MUNICIPAL (SECOND AMENDMENT) BILL, 1992

**Finance Minister** (Doctor Kewal Krishan) : Sir, I beg to introduce the Punjab Municipal (Second Amendment) Bill.

Sir, I also beg to move—

That the Punjab Municipal (Second Amendment) Bill be taken into consideration at once.

**Mr. Speaker** : Motion moved—

That the Punjab Municipal (Second Amendment) Bill be taken into consideration at once.

**Mr. Speaker** : Question is—

That the Punjab Municipal (Second Amendment) Bill be taken into consideration at once.

*The Motion was carried.*

**Mr. Speaker** : Now the House will proceed to consider the Bill Clause by Clause.

Clause 2

**Mr. Speaker** : Question is—

That Clause 2 stand part of the Bill.

*The Motion was carried.*

Clause 1

**Mr. Speaker** : Question is—

That Clause 1 stand part of the Bill.

*The Motion was carried.*

Title

**Mr. Speaker** : Question is—

That Title be the Title of the Bill.

*The Motion was carried.*

**Finance Minister Doctor Kewal Krishan** : Sir, I beg to move—

**That the Punjab Municipal (Second Amendment) Bill be passed**

**Mr. Speaker :** Motion moved—

That the Punjab Municipal (Second Amendment) Bill be passed.

**Mr. Speaker :** Question is—

That the Punjab Municipal (Second Amendment) Bill be passed.

*The Motion was carried.*

(Interruption & noise)

---

## THE PUNJAB GRAM PANCHAYAT (SECOND AMENDMENT) BILL, 1992

**Development and Panchayats Minister** (Sardar Umrao Singh) : Sir, I beg to introduce the Punjab Gram Panchayat (Second Amendment) Bill.

Sir, I also beg to move—

That the Punjab Gram Panchayat (Second Amendment) Bill be taken into consideration at once.

**Mr. Speaker :** Motion moved—

That the Punjab Gram Panchayat (Second Amendment) Bill be taken into consideration at once.

**Mr. Speaker :** Question is—

That the Punjab Gram Panchayat (Second Amendment) Bill be taken into consideration at once.

*The Motion was carried.*

**Mr. Speaker :** Now the House will proceed to consider the Bill Clause by Clause.

### Clause 2

**Mr. Speaker :** Question is—

That clause 2 stand part of the Bill.

*The Motion was carried*

### Clause 1

**Mr. Speaker :** Question is—

That Clause 1 stand part of the Bill.

*The Motion was carried.*

### Title

**Mr. Speaker :** Question is—

That Title be the Title of the Bill.

*The Motion was carried.*

**Development and Panchayats Minister** (Sardar Umrao Singh): Sir, I beg to move—

> That the Punjab Gram Panchayat (Second Amendment) Bill be passed.

**Mr. Speaker** : Motion moved;

> That the Punjab Gram Panchayat (Second Amendment) Bill be passed.

**Mr. Speaker** : Question is—

> That the Punjab Gram Panchayat (Second Amendment) Bill be passed.

*The Motion was carried.*

---

THE PUNJAB GRAM PANCHAYAT (AMENDMENT) BILL, 1992

**Development and Panchayats Minister** (Sardar Umrao Singh) : Sir, I beg to introduce the Punjab Gram Panchayat (Amendment) Bill.

Sir, I also beg to move;

> That the Punjab Gram Panchayat (Amendment) Bill be taken into consideration at once.

**Mr. Speaker** : Motion moved—

> That the Punjab Gram Panchayat (Amendment) Bill be taken into consideration at once.

**Mr. Speaker** : Question is—

> That the Punjab Gram Panchayat (Amendment) Bill be taken into consideration at once.

*The Motion was carried.*

**Mr. Speaker** : Now the House will proceed to consider the Bill Clause by Clause.

**Clause 2**

**Mr. Speaker** : Question is—

> That Clause 2 stand part of the Bill.

*The Motion was carried.*

**Clause 3**

**Mr. Speaker** : Question is—

> That Clause 3 stand part of the Bill.

*The Motion was carried.*

**Clause 1**

**Mr. Speaker** : Question is—

That Clause 1 stand part of the Bill.

*The Motion was carried.*

**Title**

**Mr. Speaker** : Question is—

That Title be the Title of the Bill.

*The Motion was carried.*

**Development and Panchayats Minister** (Sardar Umrao Singh) Sir, I beg to move—

That the Punjab Gram Panchayat (Amendment) Bill be passed.

**Mr. Speaker** : Motion moved—

That the Punjab Gram Panchayat (Amendment) Bill be passed.

**Mr. Speaker** : Question is—

That the Punjab Gram Panchayat (Amendment) Bill be passed.

*The Motion was carried.*

**Mr, Speaker** : The House stands adjourned till 9.00 A.M. on Tuesday. the 22nd December, 1992.

| *6.00 P.M. |

*(The Sabha then adjourned* till 9.00 A.M. on Tuesday, the 22nd December, 1992 )*

254—16-2-93—307 Copies - Pb. Govt. Press, Patiala.

# PUNJAB VIDHAN SABHA

# DEBATES

*22nd December, 1992*

Vol. 3—No. 2

## OFFICIAL REPORT

CONTENTS

***Tuesday, the 22nd December, 1992***



---

**Punjab Vidhan Sabha Secretariat, Chandigarh.**

**Price : Rs..........**

## LEGISLATIVE BUSINESS

### BILL(S)

## PUNJAB VIDHAN SABHA

*Tuesday, the 22nd December, 1992*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 9-00 A.M. Mr. Speaker (Sardar Harcharn Singh Ajnala) in the Chair.*

---

### STARRED QUESTIONS AND ANSWERS

**ਪਿੰਡ ਡੂੰਘ ਜ਼ਿਲ੍ਹਾ ਗੁਰਦਾਸਪੁਰ ਵਿੱਚ ਉਠਾਵੀਂ ਸਿੰਚਾਈ ਸਕੀਮ ਸ਼ੁਰੂ ਕਰਨਾ**

*550. **ਸ੍ਰੀ ਰਘੂਨਾਥ ਸਹਾਏ ਪੁਰੀ** : ਕੀ ਸਿੰਚਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਤਹਿਸੀਲ ਪਠਾਨਕੋਟ ਵਿੱਚ ਰਾਵੀ ਦਰਿਆ ਤੇ ਸਥਿਤ ਪਿੰਡ ਡੂੰਘ ਲਈ ਉਠਾਵੀਂ ਸਿੰਚਾਈ ਸਕੀਮ ਮਨਜ਼ੂਰ ਕੀਤੀ ਗਈ ਸੀ ਅਤੇ ਇਸ ਲਈ ਅਨੁਮਾਨਾਂ ਨੂੰ ਪ੍ਰਵਾਨਗੀ ਦਿੱਤੀ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਸਕੀਮ ਨੂੰ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Harcharan Singh Brar** : Yes, Sir. It is a fact that Lift Irrigation Scheme for village Doongh situated on River Ravi in Tehsil Pathankot of District Gurdaspur was sanctioned earlier on. However, the Project Estimates for this Scheme were not approved as the construction work is connected with the Shahpurkandi Barrage which is yet to take off. This Lift Irrigation Scheme can only be implemented after the completion of Shahpurkandi Barrage.

**ਸ੍ਰੀ ਰਘੂਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬੇਰਾਜ ਅਗਰ 10 ਸਾਲ ਵਿਚ ਮੁਕੰਮਲ ਨਾ ਹੋਵੇ ਤਾਂ ਕੰਡੀ ਏਰੀਆ ਦੇ ਜੋ ਲੋਕ ਹਨ ਉਨ੍ਹਾਂ ਨੂੰ ਪਾਣੀ ਨਹੀਂ ਮਿਲੇਗਾ ਅਤੇ ਉਹ ਇਤਨਾ ਚਿਰ ਬਗੈਰ ਪਾਣੀ ਦੇ ਰਹਿਣਗੇ । ਕੀ ਇਸ ਦੇ ਲਈ ਕੋਈ ਟਾਈਮ ਮੁੱਕਰਰ ਕਰਨਗੇ ਜਾਂ ਕੋਈ ਐਸੀ ਹੋਰ ਸਕੀਮ ਹੈ ਜਿਸ ਦੇ ਨਾਲ ਉਨ੍ਹਾਂ ਲੋਕਾਂ ਦੀ ਜ਼ਮੀਨ ਨੂੰ ਪਾਣੀ ਮਿਲ ਸਕੇ ਅਤੇ ਉਹ ਲੋਕ ਆਪਣਾ ਪੇਟ ਪਾਲ ਸਕਣ ?

**ਮੰਤਰੀ** : ਸਪੀਕਰ ਸਾਹਿਬ, ਹੋਰ ਤਾਂ ਕੋਈ ਸਕੀਮ ਨਹੀਂ ਹੈ; ਨਾ ਹੀ ਪਾਣੀ ਅਵੇਲੇਬਲ ਹੈ, ਰਿਜ਼ਰਵਾਇਰ ਦੇ ਵਿਚੋਂ ਹੀ ਪਾਣੀ ਲੈ ਕੇ ਉਨ੍ਹਾਂ ਨੂੰ ਦਿੱਤਾ ਜਾ ਸਕਦਾ ਹੈ ।

**ਸ੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਕੋਈ ਟਾਈਮ ਲਿਮਿਟ ਮੁੱਕਰਰ ਕਰ ਦਿੱਤੀ ਜਾਵੇ ।

**ਮੰਤਰੀ** : ਸਪੀਕਰ ਸਾਹਿਬ, ਇਹ ਪ੍ਰੋਜੈਕਟ ਪਲੈਨਿੰਗ ਕਮਿਸ਼ਨ ਕੋਲੋਂ ਹਾਲੀ ਅਪਰੂਵ ਨਹੀਂ ਹੋਇਆ । ਅਪਰੂਵ ਹੋਣ ਤੋਂ ਬਾਅਦ ਚਾਰ-ਪੰਜ ਸਾਲ ਲਗਣਗੇ ।

---

ਜਲਾਲਾਬਾਦ ਵਿਖੇ 132 ਕੇ. ਵੀ. ਸਬ-ਸਟੇਸ਼ਨ ਨੂੰ 220 ਕੇ. ਵੀ. ਸਬ- ਸਟੇਸ਼ਨ ਵਿਚ ਬਦਲਣਾ

*484. **ਸ਼੍ਰੀ ਹੰਸ ਰਾਜ ਜੋਸਨ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ 220 ਕੇ.ਵੀ. ਦੇ ਕੁੱਲ ਕਿੰਨੇ ਸਬ-ਸਟੇਸ਼ਨ ਹਨ ਅਤੇ ਜ਼ਿਲ੍ਹਾ ਫ਼ਿਰੋਜ਼ਪੁਰ ਵਿਚ ਇਨ੍ਹਾਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਜਲਾਲਾਬਾਦ ਵਿਖੇ ਮੌਜੂਦਾ 132 ਕੇ.ਵੀ. ਸਬ-ਸਟੇਸ਼ਨ ਨੂੰ 220 ਕੇ.ਵੀ. ਸਬ-ਸਟੇਸ਼ਨ ਵਿਚ ਬਦਲਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**Sardar Harcharan Singh Brar** : (a) There are 26 No. 220 KV Sub-Stations in the State including 3 S/Stations which are under the control of BBMB. There is one 220 K.V. Sub-Station at Ferozepur in Ferozepur District.

(b) There is a proposal for conversion of existing 132 K.V. S/Stn. at Jalalabad into 220 K.V. This work is expected to be completed in about 2 years time subject to availability of funds. Preliminary works for erection of 220 K.V. feeding lines from Muktsar to Jalalabad have already been included in our Annual Plan for 1992-93.

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ, ਮੰਤਰੀ ਸਾਹਿਬ ਨੇ ਕਿਹਾ ਹੈ ਕਿ ਜਲਾਲਾਬਾਦ ਵਿਖੇ ਮੌਜੂਦਾ 132 ਕੇ.ਵੀ. ਸਬ-ਸਟੇਸ਼ਨ ਨੂੰ 220 ਕੇ.ਵੀ. ਵਿਚ ਚੇਂਜ ਕਰਨ ਲਈ 2 ਸਾਲ ਦਾ ਸਮਾਂ ਲਗੇਗਾ, ਜਿਹੜੀ ਓਵਰ ਲੋਡਿੰਗ ਚਲ ਰਹੀ ਹੈ 2 ਸਾਲ ਦੇ ਵਿੱਚ ਜ਼ਿਮੀਂਦਾਰਾਂ ਦਾ ਜੋ ਨੁਕਸਾਨ ਹੋਵੇਗਾ ਉਸ ਦਾ ਕੀ ਪ੍ਰਬੰਧ ਕੀਤਾ ਗਿਆ ਹੈ ?

**ਮੰਤਰੀ** : ਉਸ ਓਵਰ ਲੋਡਿੰਗ ਨੂੰ ਦੂਰ ਕਰਨ ਵਾਸਤੇ ਸਾਦਕ ਇਕ ਸਬ-ਸਟੇਸ਼ਨ ਬਣਾਉਣਾ ਹੈ ਜਿਸ ਦੇ ਨਾਲ ਕਾਫ਼ੀ ਲੋਡ ਇਸ ਸਬ-ਸਟੇਸ਼ਨ ਤੇ ਟਰਾਂਸਫਰ ਹੋ ਜਾਵੇਗਾ ।

**Mr. Speaker** : Now we come to the next question. Sardar Hargopal Singh.

ਡੇਰਾ ਬੱਸੀ ਬਲਾਕ ਦੇ ਸਰਪੰਚਾਂ ਦੀ ਮੁਅੱਤਲੀ/ਬਰਖਾਸਤਗੀ

*467. **ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਬਲਾਕ ਡੇਰਾ ਬਸੀ ਵਿੱਚ ਉਨ੍ਹਾਂ ਸਰਪੰਚਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ 1 ਜੂਨ, 1991 ਤੋਂ 31 ਦਸੰਬਰ, 1991 ਤੱਕ ਦੇ ਸਮੇਂ ਦੌਰਾਨ ਪੰਚਾਇਤੀ ਜ਼ਮੀਨ ਹੜੱਪਣ, ਪੰਚਾਇਤੀ ਫੰਡਾਂ ਦੀ ਕੁਵਰਤੋਂ ਕਰਨ ਅਤੇ ਸ਼ਕਤੀਆਂ ਦੀ ਕੁਵਰਤੋਂ ਕਰਨ ਦੇ ਸਬੰਧ ਵਿੱਚ ਮੁਅੱਤਲ/ਬਰਖਾਸਤ ਕੀਤਾ ਗਿਆ ਸੀ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਗੈਰ-ਕਾਨੂੰਨੀ ਕਬਜ਼ੇ ਹੇਠਲੀ ਪੰਚਾਇਤੀ ਜ਼ਮੀਨ ਛੁਡਾਉਣ ਅਤੇ ਸਰਪੰਚਾਂ ਤੋਂ ਕੁਵਰਤੋਂ ਕੀਤੇ ਗਏ ਫੰਡਾਂ ਦੀ ਵਸੂਲੀ ਕੀਤੇ ਜਾਣ ਬਾਰੇ ਸਰਕਾਰ ਦੁਆਰਾ ਕੋਈ ਕਾਰਵਾਈ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

**ਸਰਦਾਰ ਉਮਰਾਓ ਸਿੰਘ** : (ੳ) ਪਦ-ਮੁਕਤ —ਇਕ ।

(ਅ) ਸ੍ਰੀ ਪਾਲ ਸਿੰਘ ਸਰਪੰਚ, ਗਰਾਮ ਪੰਚਾਇਤ ਬੇਹੜਾ ਵਿਰੁੱਧ ਪ੍ਰਾਪਤ ਹੋਈ ਸ਼ਿਕਾਇਤ ਮਿਤੀ 13-6-90 ਦੀ ਮੁੱਢਲੀ ਪੜਤਾਲ ਕਰਵਾਈ ਗਈ । ਮੁੱਢਲੇ ਤੌਰ ਤੇ ਸਿੱਧ ਹੋਏ ਦੋਸ਼ਾਂ ਤੇ ਰੈਗੂਲਰ ਪੜਤਾਲ ਸੌਂਪੀ ਗਈ । ਪੜਤਾਲ ਦੌਰਾਨ ਸਰਪੰਚ ਵਿਰੁੱਧ ਪੰਚਾਇਤ ਦੀ ਜ਼ਮੀਨ ਤੇ ਨਜਾਇਜ਼ ਕਬਜ਼ੇ ਅਤੇ ਗਰਾਮ ਫੰਡ ਦੀ ਕੁਵਰਤੋਂ ਸਬੰਧੀ ਦੋਸ਼ ਸਿੱਧ ਹੋਏ ਸਨ । ਜਿਨ੍ਹਾਂ ਦੇ ਆਧਾਰ ਤੇ ਸਰਪੰਚ ਨੂੰ ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 102(1) ਅਧੀਨ ਉਸ ਦੇ ਪਦ ਤੋਂ ਮਿਤੀ 13-8-91 ਨੂੰ ਮੁਕਤ ਕਰ ਦਿਤਾ ਸੀ । ਸਰਪੰਚ ਨੇ ਇਹਨਾਂ ਪਦ-ਮੁਕਤੀ ਹੁਕਮਾਂ ਦੇ ਵਿਰੁਧ ਉਕਤ ਐਕਟ ਦੀ ਧਾਰਾ 102(6) ਅਧੀਨ ਮਿਤੀ 16-10-91 ਨੂੰ ਅਪੀਲ ਕਰ ਦਿੱਤੀ । ਅਪੀਲ ਕੋਰਟ ਵਲੋਂ ਦੋਨਾਂ ਪਾਰਟੀਆਂ ਨੂੰ ਸੁਣਿਆ ਅਤੇ ਸਬੰਧਤ ਰਿਕਾਰਡ ਘੋਖਣ ਉਪਰੰਤ ਅਪੀਲ ਪ੍ਰਵਾਨ ਕਰਦਿਆਂ ਉਸ ਨੂੰ ਬਹਾਲ ਕਰ ਦਿੱਤਾ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਦੋਸ਼ ਸਾਬਤ ਹੋ ਗਿਆ ਕਿ ਉਸ ਨੇ ਸ਼ਾਮਲਾਤ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਸੀ । ਉਸ ਕਬਜ਼ੇ ਦੇ ਆਧਾਰ ਤੇ ਸਰਪੰਚ ਦੇ ਖਿਲਾਫ਼ ਕੀ ਕਾਰਵਾਈ ਕੀਤੀ ਗਈ ?

**ਮੰਤਰੀ** : ਸਪੀਕਰ ਸਾਹਿਬ, ਜਵਾਬ ਵਿਚ ਦੱਸਿਆ ਗਿਆ ਹੈ ਕਿ ਜੋ ਦੋਸ਼ ਲਾਇਆ ਗਿਆ ਸੀ ਉਸ ਦੇ ਆਧਾਰ ਤੇ ਪਹਿਲਾਂ ਉਸ ਨੂੰ ਸਸਪੈਂਡ ਕੀਤਾ ਸੀ ਅਤੇ ਫਿਰ ਹਟਾ ਦਿੱਤਾ ਗਿਆ । ਉਸਨੇ ਐਪੀਲੇਟ ਕੋਰਟ ਵਿਚ ਅਪੀਲ ਕੀਤੀ ਅਤੇ ਐਪੀਲੈਟ ਅਥਾਰਿਟੀ ਨੇ ਉਸ ਨੂੰ ਬਹਾਲ ਕਰ ਦਿਤਾ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਮੈਂ ਇਕ ਗਲ ਖਾਸ ਤੌਰ ਤੇ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇੰਨਕੁਆਇਰੀ ਹੋਈ, ਉਹ ਮੁਅਤਲ ਹੋਇਆ,

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਪਰ ਫਿਰ ਵੀ ਸ਼ਾਮਲਾਤ ਜ਼ਮੀਨ ਅਤੇ ਗਰਾਊਂਡ ਤੇ ਉਸ ਦਾ ਕਬਜ਼ਾ ਹੈ। ਉਸ ਕਬਜ਼ੇ ਦੇ ਬਾਰੇ ਕੀ ਕੀਤਾ ?

**ਮੰਤਰੀ** : ਇਸ ਬਾਰੇ ਮੈਂ ਪੜਤਾਲ ਕਰ ਲਵਾਂਗਾ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: 453, 497, 504, 505, 529**

(ਸਬੰਧਤ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਨਿਸ਼ਾਨ ਵਾਲੇ ਪ੍ਰਸ਼ਨ ਨੰ: 453, 497, 504, 505, 529 ਪੇਸ਼ ਨਹੀਂ ਹੋਏ।)

---

**ਗਰੇਜੂਏਸ਼ਨ ਪੱਧਰ ਤੱਕ ਲੜਕੀਆਂ ਨੂੰ ਮੁਫ਼ਤ ਸਿੱਖਿਆ**

*490. **ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਗਰੇਜੂਏਸ਼ਨ ਪੱਧਰ ਤੱਕ ਲੜਕੀਆਂ ਨੂੰ ਮੁਫ਼ਤ ਸਿੱਖਿਆ ਦੇਣ ਲਈ ਰਾਜ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ਅਤੇ ਇਸ ਦੇ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ : ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਸ੍ਰੀ ਹਰਨਾਮ ਦਾਸ ਜੌਹਰ** : ਨਹੀਂ ਜੀ। ਕਿਉਂ ਜੋ ਰਾਜ ਦੀ ਵਿੱਤੀ ਹਾਲਤ ਠੀਕ ਨਹੀਂ ਹੈ ਅਤੇ ਸਿੱਖਿਆ ਸਬੰਧੀ ਨੈਸ਼ਨਲ ਪਾਲਿਸੀ ਅਨੁਸਾਰ ਮੁਫ਼ਤ ਸਿੱਖਿਆ ਦੀ ਅਜਿਹੀ ਸਹੂਲਤ ਪ੍ਰਦਾਨ ਨਹੀਂ ਕੀਤੀ ਜਾਂਦੀ, ਫਿਰ ਵੀ ਪੰਜਾਬ ਰਾਜ ਵਿੱਚ ਲੜਕੀ ਵਿਦਿਆਰਥੀਆਂ ਨੂੰ ਛੇਵੀਂ ਤੋਂ ਅੱਠਵੀਂ ਜਮਾਤ ਤੱਕ ਮੁਫ਼ਤ ਸਿੱਖਿਆ ਦਿੱਤੀ ਜਾਂਦੀ ਹੈ, ਨੌਵੀਂ ਅਤੇ ਦਸਵੀਂ ਕਲਾਸ ਦੀਆਂ ਲੜਕੀਆਂ ਨੂੰ ਲੜਕਿਆਂ ਕੋਲੋਂ ਲਈ ਜਾਂਦੀ ਨਿਰਧਾਰਿਤ ਫ਼ੀਸ ਤੋਂ ਅੱਧੀ ਫ਼ੀਸ ਚਾਰਜ ਕੀਤੀ ਜਾਂਦੀ ਹੈ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹਾਂਗੀ ਕਿ ਸਾਡੀ ਪਾਪੂਲੇਸਨ ਵਿਚ ਗਰਲਜ਼ ਮੋਰ ਦੈਨ 40% ਹਨ, ਅਤੇ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਫ਼ਾਈਨਾਂਸ਼ਲ ਕਰਾਈਸਿਜ਼ ਹੈ ਇਸ ਕਰਕੇ ਇਹ ਨਹੀਂ ਕੀਤਾ ਜਾ ਸਕਦਾ। ਜਦੋਂ ਫ਼ਾਇਨਾਂਸ਼ਲ ਕਰਾਈਸਿਜ਼ ਖਤਮ ਹੋ ਜਾਏਗਾ ਤਾਂ ਉਦੋਂ ਗਰਲਜ਼ ਨੂੰ ਫ਼ਰੀ ਐਜੂਕੇਸ਼ਨ ਲਈ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਵਿਚਾਰ ਤਾਂ ਹਰ ਵੇਲੇ ਹੋ ਸਕਦਾ ਹੈ।

(Laughter-noise)

**Mr. Speaker** : You should take all these matters rather seriously.

**श्रीमति लक्ष्मी कांता चावला** : अध्यक्ष महोदय अभी इन के पास लड़कियों के लिए फरी एजूकेशन करने का प्रस्ताव तो है नहीं; क्या यह जो

एजूकेशन फीस के साथ कैपीटेशन फीस ली जाती है, उस को बन्द करने का बिचार रखते हैं ?

**श्री अध्यक्ष** : आप सैपेरेट क्वैस्चन दे दीजिए ।

It is not part of this question.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਕਿਧਰੇ ਕਿਸੇ ਸਵਾਲ ਦਾ ਇਨ੍ਹਾਂ ਨੇ ਜਵਾਬ ਦੇਣਾ ਹੁੰਦਾ ਹੈ ਤਾਂ ਇਹ ਉਸ ਨੂੰ ਸੀਰੀਅਸਲੀ ਲਿਆ ਕਰਨ । ਇਹ ਸੀਰੀਅਸਲੀ ਲੈਣ ਦੀ ਬਜਾਏ ਮਜ਼ਾਕ ਵਿਚ ਲੈ ਲੈਂਦੇ ਹਨ ।

**ਸ੍ਰੀ ਸਪੀਕਰ** : ਇਹ ਪੁਆਇੰਟ ਆਲਰੈਡੀ ਕਵਰ ਹੋ ਚੁੱਕਾ ਹੈ ਜੀ ।

I have already passed my remarks on it.

---

### ਸ਼ਿਕਾਇਤ ਕਾਰਨ ਡੇਰਾ ਬੱਸੀ, ਬਲਾਕ ਵਿਚ ਜੇ. ਬੀ. ਟੀ. ਅਧਿਆਪਕਾਂ ਦੀ ਬਦਲੀ

*466. **ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਬਲਾਕ ਡੇਰਾ ਬੱਸੀ-2 ਵਿਚ ਉਨ੍ਹਾਂ ਜੇ. ਬੀ. ਟੀ. ਅਧਿਆਪਕਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਦੀਆਂ 1 ਜੂਨ, 1991 ਤੋਂ 31 ਅਕਤੂਬਰ, 1991 ਤੱਕ ਦੇ ਸਮੇਂ ਦੇ ਦੌਰਾਨ ਸ਼ਿਕਾਇਤਾਂ ਕਾਰਨ ਬਦਲੀਆਂ ਕੀਤੀਆਂ ਗਈਆਂ ।

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਸ਼ਿਕਾਇਤਾਂ ਸਬੰਧੀ ਹਲਫੀਆ ਬਿਆਨ ਦਾਇਰ ਕੀਤੇ ਗਏ ਸਨ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀਆਂ ਕਾਪੀਆਂ ਸਦਨ ਦੀ ਮੇਜ਼ ਤੇ ਰੱਖੀਆਂ ਜਾਣ ?

**ਸ੍ਰੀ ਹਰਨਾਮ ਦਾਸ ਜੌਹਰ** : (ੳ) ਇੱਕ ।

(ਅ) ਸ਼ਿਕਾਇਤ ਸਰਪੰਚ, ਗਰਾਮ ਪੰਚਾਇਤ ਵਲੋਂ ਅਤੇ ਲਗਭਗ ਇਕ ਦਰਜਨ ਪਤਵੰਤੇ ਪਿੰਡ ਵਾਸੀਆਂ ਵਲੋਂ ਕੀਤੀ ਗਈ ਸੀ, ਜਿਸ ਦੀ ਪੜਤਾਲ ਬਲਾਕ ਪ੍ਰਾਇਮਰੀ ਸਿੱਖਿਆ ਅਫਸਰ ਰਾਹੀਂ ਕਰਵਾਈ ਗਈ ਜਿਸ ਨੇ ਅਧਿਆਪਕ ਨੂੰ ਬਦਲਣ ਦੀ ਸਿਫ਼ਾਰਸ਼ ਕੀਤੀ । ਕੋਈ ਹਲਫੀਆ ਬਿਆਨ ਦਾਇਰ ਨਹੀਂ ਕੀਤਾ ਗਿਆ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕਾਂ ਨੇ ਪਹਿਲਾਂ ਕੰਪਲੇਂਟ ਕੀਤੀ ਸੀ ਉਸ ਦੇ ਆਧਾਰ ਉਤੇ ਇਨਕੁਆਇਰੀ ਨਹੀਂ ਹੋਈ, ਬਾਅਦ ਵਿਚ ਹੋਰ ਲੋਕਾਂ ਦੇ ਨਾਮ ਜੋ ਲਏ ਗਏ ਉਹ

[ਸਰਦਾਰ ਹਰਗੋਪਾਲ ਸਿਘ ਐਡਵੋਕੇਟ]

ਝੂਠੇ ਦਸਖਤ ਹਨ । ਪਹਿਲੇ ਪੰਜ ਬੰਦਿਆਂ ਨੇ ਜੋ ਦਸਖਤ ਕੀਤੇ ਹਨ, ਉਹ ਦਸਖਤ ਹੋਰ ਹਨ । ਜਿਸ ਅਧਿਆਪਕ ਨੇ ਗਲਤ ਕਾਰਵਾਈਆਂ ਕੀਤੀਆਂ ਹਨ, ਉਸ ਨੂੰ ਬਚਾਉਣ ਲਈ ਹੋਰ ਬੰਦਿਆਂ ਨੇ ਝੂਠੇ ਦਸਖਤ ਕੀਤੇ ਹਨ । ਇਸ ਲਈ ਇਸ ਕੇਸ ਦੀ ਦੁਬਾਰਾ ਇਨਕੁਆਇਰੀ ਹੋਣੀ ਚਾਹੀਦੀ ਹੈ ।

**ਸ਼੍ਰੀ ਸਪੀਕਰ** : ਉਹ ਕਿਹੜੇ ਡਾਕੂਮੈਂਟਸ ਹਨ ਜਿਨ੍ਹਾਂ ਦਾ ਤੁਸੀਂ ਜ਼ਿਕਰ ਕਰ ਰਹੇ ਹੋ ?

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਉਹ ਡਾਕੂਮੈਂਟਸ ਉਹ ਹਨ ਜੀ ਜਿਨ੍ਹਾਂ ਦੇ ਬੇਸ ਤੇ ਡੀ. ਈ. ਓ. ਸਾਹਿਬ ਨੇ ਇਨਕੁਆਇਰੀ ਕੀਤੀ ਹੈ ।

**ਸ਼੍ਰੀ ਸਪੀਕਰ** : ਕੀ ਤੁਹਾਡੇ ਪਾਸ ਉਨ੍ਹਾਂ ਦੀਆਂ ਅਟੈਸਟਿਡ ਕਾਪੀਜ਼ ਹਨ ?

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਨਹੀਂ ਜੀ, ਅਟੈਸਟਿਡ ਕਾਪੀਆਂ ਤਾਂ ਨਹੀਂ ਹਨ ਪਰ ਫਾਈਲ ਦੇ ਨਾਲ ਕਾਪੀਆਂ ਲਗੀਆਂ ਹੋਈਆਂ ਹਨ, ਫਾਈਲ ਵੇਖੀ ਜਾ ਸਕਦੀ ਹੈ ।

**Mr. Speaker**: It is not a supplementary please.

---

**ਅਨੁਸੂਚਿਤ ਜਾਤੀਆਂ ਦੇ ਬੇ-ਘਰੇ ਵਿਅਕਤੀਆਂ ਨੂੰ ਰਿਹਾਇਸ਼ੀ ਪਲਾਟ ਅਲਾਟ** ਕਰਨੇ ।

*503. **ਸ਼੍ਰੀ ਬਾਬੂ ਰਾਮ ਚਾਵਲਾ** : ਕੀ ਸਮਾਜ ਭਲਾਈ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਰਾਜ ਵਿਚ ਪਿੰਡਾਂ ਦੀ ਆਬਾਦੀ ਦੇ ਨਾਲ ਲਗਦੇ ਇਲਾਕਿਆਂ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਬੇ-ਘਰ ਵਿਅਕਤੀਆਂ ਨੂੰ ਰਿਹਾਇਸ਼ੀ ਪਲਾਟ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸ਼੍ਰੀ ਬ੍ਰਹਮ ਮਹਿੰਦਰਾ** : ਨਹੀਂ ਜੀ । ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ ।

**ਸ਼੍ਰੀ ਬਾਬੂ ਰਾਮ ਚਾਵਲਾ** : ਸਪੀਕਰ ਸਾਹਿਬ, ਲੋਕ ਪੰਚਾਇਤਾਂ ਦੀਆਂ ਜ਼ਮੀਨਾਂ ਉਤੇ ਨਾਜ਼ਾਇਜ਼ ਕਾਬਜ਼ ਹੋ ਜਾਂਦੇ ਹਨ । ਇਸ ਉਤੇ ਰੋਕ ਨਹੀਂ ਲਾਈ ਹੋਈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਐਸੀ ਜ਼ਮੀਨ ਰੱਖੀ ਜਾਣੀ ਚਾਹੀਦੀ ਹੈ ਕਿਉਂਕਿ ਗਰੀਬ ਹਰੀਜਨ ਮਕਾਨ ਚਾਹੁੰਦੇ ਹਨ, ਉਹ ਛੱਪਰਾਂ ਵਿਚ ਰਹਿੰਦੇ ਹਨ । ਉਹ ਮਕਾਨ ਨਾ ਹੋਣ ਕਰਕੇ ਦੁਖੀ ਹਨ । ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਕੋਈ ਐਸੀ ਤਜਵੀਜ਼ ਰੱਖਦੇ ਹਨ ?

(ਕੋਈ ਉਤਰ ਨਾ ਆਇਆ)

**ਸ਼੍ਰੀ ਸਪੀਕਰ** : ਮਨਿਸਟਰ ਸਾਹਿਬ, ਤੁਸੀਂ ਜਵਾਬ ਦੇਣਾ ਚਾਹੁੰਦੇ ਹੋ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਪਲੀਮੈਂਟਰੀ ਮੇਰੀ ਤਾਂ ਸਮਝ ਨਹੀਂ ਆਇਆ ਜੀ ।

**ਸ਼੍ਰੀ ਸਪੀਕਰ** : ਚਾਵਲਾ ਸਾਹਿਬ, ਆਪਣਾ ਸਪਲੀਮੈਂਟਰੀ ਰਿਪੀਟ ਕਰ ਦਿਓ ।

**ਸ਼੍ਰੀ ਬਾਬੂ ਰਾਮ ਚਾਵਲਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਹ ਜਾਨਣਾ ਚਾਹੁੰਦਾ ਹਾਂ ਕਿ ਕੀ ਇਸ ਤਰ੍ਹਾਂ ਦੀਆਂ ਸਕੀਮਾਂ ਹਨ, ਜਿਹੜੇ ਹਰੀਜਨ ਜਾਂ ਗਰੀਬ ਲੋਕ ਹਨ, ਮੈਂ ਮੁਆਫ਼ੀ ਚਾਹਾਂਗਾ ਭਾਈਆਂ ਪਾਸੋਂ ਕਿ ਮੈਂ ਹਰੀਜਨ ਕਿਹਾ ਹੈ, ਉਨ੍ਹਾਂ ਗਰੀਬਾਂ ਵੱਲ ਸਪੀਕਰ ਸਾਹਿਬ, ਧਿਆਨ ਦਿੱਤਾ ਜਾਵੇ । ਜਿਹੜੀਆਂ ਪਚਾਇਤਾਂ ਦੀਆਂ ਜ਼ਮੀਨਾਂ ਹਨ ਉਨ੍ਹਾਂ ਉਤੇ ਉਨ੍ਹਾਂ ਗਰੀਬਾਂ ਲਈ ਮਕਾਨ ਬਣਾ ਕੇ ਦਿੱਤੇ ਜਾਣ, ਕੀ ਕੋਈ ਐਸੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਨ੍ਹਾਂ ਦਾ ਸਪਲੀਮੈਂਟਰੀ ਤਾਂ ਬਣਿਆ ਨਹੀਂ ਹੈ, ਪਰ ਕਿਉਂਕਿ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਹੈ, ਇਸ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੋਈ ਇਸ ਤਰ੍ਹਾਂ ਦੀ ਸਕੀਮ ਅਗਰ ਬਣ ਸਕਦੀ ਹੋਈ ਤਾਂ ਜ਼ਰੂਰ ਬਣਾਵਾਂਗੇ ।

**Mr. Speaker** : In fact, he wanted to get some information from you.

ਇਸ ਵਾਸਤੇ ਮੈਂ ਅਲਾਓ ਕੀਤਾ ਸੀ ।

**ਸ਼੍ਰੀ ਹਰਬੰਸ ਲਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਰੀਜਨ ਔਰ ਗਰੀਬ ਲੋਕ ਜੋ ਸਾਡੇ ਇਲਾਕੇ ਵਿਚ ਹਨ ਉਹ ਝੁੱਗੀਆਂ ਝੌਂਪੜੀਆਂ ਵਿਚ ਰਹਿੰਦੇ ਹਨ । ਇਹ ਠੀਕ ਹੈ ਕਿ ਕੁਝ ਐਸੇ ਬੰਦੇ ਹਨ ਜਿਨ੍ਹਾਂ ਨੂੰ ਗਰਾਂਟ ਦਿੱਤੀ ਗਈ ਹੈ । ਮਗਰ ਬਹੁਤ ਸਾਰੇ ਅਜਿਹੇ ਪਛੜੇ ਵਰਗ ਦੇ ਲੋਕ ਹਨ ਜਿਨ੍ਹਾਂ ਕੋਲ ਆਪਣੇ ਘਰ ਨਹੀਂ ਹਨ । ਕੀ ਉਨ੍ਹਾਂ ਨੂੰ ਘਰ ਬਣਾਉਣ ਵਾਸਤੇ ਸਰਕਾਰ ਕੋਈ ਗਰਾਂਟ ਦੇਣ ਬਾਰੇ ਦਸਣਗੇ ?

**ਸ਼੍ਰੀ ਸਪੀਕਰ** : ਮੈਂ ਤੁਹਾਡੀ ਸਪਲੀਮੈਂਟਰੀ ਨੂੰ ਸਮਝ ਨਹੀਂ ਸਕਿਆ ।

**ਸ਼੍ਰੀ ਹਰਬੰਸ ਲਾਲ** : ਮੈਂ ਇਹ ਪੁੱਛਣਾ ਚਾਹੁੰਦਾ ਸੀ ਕਿ ਕੀ ਪੱਛੜੇ ਵਰਗ ਦੇ ਲੋਕਾਂ ਨੂੰ ਮਕਾਨਾਂ ਵਾਸਤੇ ਕੋਈ ਗਰਾਂਟ ਵਗੈਰਾ ਦੇਣ ਦਾ ਵਿਚਾਰ ਹੈ ?

**ਮੰਤਰੀ** : ਸਵਾਲ ਜਿਹੜਾ ਹੈ, ਇਹ ਪਲਾਟਾਂ ਬਾਰੇ ਹੈ, ਗਰਾਂਟਾਂ ਬਾਰੇ ਨਹੀਂ ਹੈ ।

**ਸ਼੍ਰੀ ਹਰਬੰਸ ਲਾਲ** : ਮੈਂ ਇਹ ਪੁੱਛਣਾ ਚਾਹੁੰਦਾ ਸੀ....

**ਸ਼੍ਰੀ ਸਪੀਕਰ** : ਮੈਂ ਅਲਾਓ ਨਹੀਂ ਕੀਤਾ । ਸ਼੍ਰੀ ਹਰਗੋਪਾਲ ਸਿੰਘ ਜੀ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਇਕ ਸਕੀਮ ਬਣਾਈ ਸੀ ਜਿਸ ਮੁਤਾਬਿਕ 5-5 ਮਰਲੇ ਜ਼ਮੀਨ ਮਕਾਨ

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਬਣਾਉਣ ਵਾਸਤੇ ਦਿੱਤੀ ਜਾਣੀ ਸੀ । ਕੀ ਉਹ ਸਕੀਮ ਚਾਲੂ ਹੈ ਜਾਂ ਖਤਮ ਹੋ ਗਈ ਹੈ ?

**ਸ਼੍ਰੀ ਸਪੀਕਰ :** ਸਪਲੀਮੈਂਟਰੀ ਤਾਂ ਬਣਦਾ ਨਹੀਂ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ :** ਜਿਹੜੀ 1972 ਵਿਚ ਸਕੀਮ ਚਾਲੂ ਕੀਤੀ ਸੀ, ਕੀ ਉਹ ਸਕੀਮ ਹੁਣ ਵੀ ਚਾਲੂ ਹੈ, ਇਸ ਬਾਰੇ ਦੱਸ ਦੇਣ ।

**ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਇੰਦਰਾ ਵਿਕਾਸ ਯੋਜਨਾ ਸਕੀਮ ਥੱਲੇ ਜਿਨ੍ਹਾਂ ਪਾਸ ਕੋਈ ਆਪਣੇ ਮਕਾਨ ਨਹੀਂ ਹਨ, ਉਨ੍ਹਾਂ ਨੂੰ ਮਕਾਨਾਂ ਵਾਸਤੇ ਗਰਾਂਟ ਵਗੈਰਾ ਦੇ ਰਹੇ ਹਾਂ ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇੰਦਰਾ ਵਿਕਾਸ ਸਕੀਮ ਚਾਲੂ ਹੈ ਉਸ ਵਿਚ ਜੋ ਪਾਲਿਸੀ ਹੈ ਕਿ ਜ਼ਮੀਨ ਪਿੰਡ ਤੋਂ ਦੂਰ ਦੁਰਾਡੇ ਜਾ ਕੇ ਦੇਣੀ ਹੈ । ਕੀ ਸਰਕਾਰ ਕੋਈ ਅਜਿਹੀ ਤਜਵੀਜ਼ ਕਰੇਗੀ ਜਿਸ ਨਾਲ ਉਨ੍ਹਾਂ ਨੂੰ ਜਿੱਥੇ ਆਲਰੇਡੀ ਘਰ ਹਨ, ਉਥੇ ਜਗ੍ਹਾ ਦਿਤੀ ਜਾਵੇ ?

**ਸ਼੍ਰੀ ਸਪੀਕਰ :** ਇਸ ਸਪਲੀਮੈਂਟਰੀ ਦਾ ਕੁਐਸਚਨ ਨਾਲ ਕੋਈ ਤੁਅਲਕ ਨਹੀਂ । Next question.

---

## STARRED QUESTION NO. 485

**Mr. Speaker:** Extension has been asked for in respect of Starred Question No. 485.

ਅ. ਸ. ਨੰ: 23/32/92-ਇਸ 1(6)/4941

ਜੋਗਿੰਦਰ ਸਿੰਘ ਮਾਨ

ਰਾਜ ਮੰਤਰੀ,
ਲੋਕ ਨਿਰਮਾਣ ( ਭ. ਤੇ ਮ,) ਵਿਭਾਗ, ਪੰਜਾਬ,
ਚੰਡੀਗੜ੍ਹ ।

18/21 ਦਸੰਬਰ, 1992

ਵਿਸ਼ਾ : ਸਟਾਰਡ ਸਵਾਲ ਨੰ: 485-ਵੱਲੋਂ ਸ਼੍ਰੀ ਹੰਸ ਰਾਜ ਜੋਸਨ, ਐਮ. ਐਲ. ਏ.

ਸਤਿਕਾਰਯੋਗ ਸਪੀਕਰ ਸਾਹਿਬ ਜੀ,

ਸਟਾਰਡ ਸਵਾਲ ਨੰ: 485 ਜੋ ਕਿ ਸ਼੍ਰੀ ਹੰਸ ਰਾਜ ਜੋਸਨ, ਐਮ. ਐਲ. ਏ. ਵੱਲੋਂ ਕੀਤਾ ਗਿਆ ਹੈ ਅਤੇ ਮਿਤੀ 22 ਦਸੰਬਰ, 1992 ਨੂੰ ਵਿਧਾਨ ਸਭਾ ਵਿਚ ਉਤਰ ਦੇਣ ਲਈ ਨਿਸ਼ਚਿਤ ਹੈ, ਦਾ ਉਤਰ ਸਮੇਂ ਸਿਰ ਦੇਣਾ ਸੰਭਵ ਨਹੀਂ ਕਿਉਂ ਜੋ ਮੁੱਖ ਇੰਜੀਨੀਅਰ, ਪੰਜਾਬ ਵੱਲੋਂ ਇਸ ਸਬੰਧ ਵਿਚ ਵਿਸਥਾਰ ਪੂਰਬਕ ਸੂਚਨਾ ਇਕੱਠੀ ਕੀਤੀ ਜਾਣੀ ਹੈ

ਜਿਸਨੂੰ ਪ੍ਰਾਪਤ ਕਰਨ ਲਈ ਕਾਫ਼ੀ ਸਮਾਂ ਲੱਗੇਗਾ। ਇਸ ਲਈ ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਪ੍ਰਸ਼ਨ ਦਾ ਜਵਾਬ ਦੇਣ ਲਈ ਇਕ ਹਫ਼ਤੇ ਦਾ ਹੋਰ ਸਮਾਂ ਦਿੱਤਾ ਜਾਵੇ।

ਆਦਰ ਸਹਿਤ,

ਹੱਤੂ,
(ਜੋਗਿੰਦਰ ਸਿੰਘ ਮਾਨ)

ਸ: ਹਰਚਰਨ ਸਿੰਘ ਅਜਨਾਲਾ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

## ਜ਼ਿਲਾ ਮਾਨਸਾ ਵਿਚ ਲਿੰਕ ਸੜਕਾਂ ਦੀ ਉਸਾਰੀ

*452. **ਸਰਦਾਰ ਸੁਰਜਨ ਸਿੰਘ ਜੋਗਾ** : ਕੀ ਰਾਜ ਮੰਤਰੀ, ਲੋਕ ਨਿਰਮਾਣ ਭਵਨ ਤੇ ਮਾਰਗ ਸ਼ਾਖਾ ਦੱਸਣ ਦੀ ਖੇਚਲ ਕਰਨਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਵਿਚ ਸਰਕਾਰ ਦੁਆਰਾ ਨਿਸ਼ਚਿਤ ਕੀਤੇ ਨਾਰਮਜ਼ ਅਨੁਸਾਰ ਲਿੰਕ ਸੜਕਾਂ ਦੀ ਉਸਾਰੀ ਨਹੀਂ ਕੀਤੀ ਜਾ ਰਹੀ, ਜੇਕਰ ਅਜਿਹਾ ਹੋਵੇ ਤਾਂ ਉਸਦਾ ਕੀ ਕਾਰਨ ਹੈ ? ਪਿੰਡ ਅਕਲੀਆਂ ਤੋਂ ਬਾਲੋ ਅਤੇ ਮੋੜ ਤੋਂ ਬੁਰਜ ਅਤੇ ਢਿਲਵਾਂ ਤੇ ਖੜਕ ਸਿੰਘ ਵਾਲਾ ਦੀਆਂ ਸੜਕਾਂ ਤੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : (1) ਮਾਨਸਾ ਜ਼ਿਲ੍ਹੇ ਵਿਚ ਸੜਕਾਂ ਦੀ ਉਸਾਰੀ ਨਾਰਮਜ਼ ਅਨੁਸਾਰ ਕੀਤੀ ਜਾ ਰਹੀ ਹੈ।

(2) 30 ਜੂਨ, 1993 ਤੱਕ ਮੁਕੰਮਲ ਕਰਨ ਦੀ ਤਜਵੀਜ਼ ਹੈ।

**ਸਰਦਾਰ ਸੁਰਜਨ ਸਿੰਘ ਜੋਗਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜੀ ਸੜਕ ਦੀ ਗੱਲ ਕਰ ਰਹੇ ਹਨ (ਹਾਸਾ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸੜਕ ਖੜਕ ਸਿੰਘ ਵਾਲੀ ਹੈ, ਉਸ ਵਿਚ 2 ਕਿਲੋਮੀਟਰ ਦਾ ਗੈਪ 8-9 ਸਾਲਾਂ ਤੋਂ ਪਿਆ ਹੈ ਔਰ ਇਸੇ ਤਰ੍ਹਾਂ ਜਿਹੜੀ ਸੜਕ ਬੁਲੇ ਨੂੰ ਆਉਂਦੀ ਹੈ, ਉਸ ਵਿਚ ਟੋਏ ਪਏ ਹਨ।

**ਸ੍ਰੀ ਸਪੀਕਰ** : ਜੋਗਾ ਜੀ, ਨਾਰਮ ਦੇ ਮੁਤਾਬਿਕ ਸੜਕਾਂ ਬਣ ਗਈਆਂ ਹਨ, ਇਹ ਜੋ ਤੁਸੀਂ ਪੁੱਛ ਰਹੇ ਹੋ ਇਸ ਵਾਸਤੇ ਸੈਪਰੇਟ ਕੁਐਸ਼ਚਨ ਦੇ ਦਿਓ, ਜਵਾਬ ਆ ਜਾਵੇਗਾ।

**ਸਰਦਾਰ ਸੁਰਜਨ ਸਿੰਘ ਜੋਗਾ** : ਮੁਰੰਮਤ ਬਾਕੀ ਹੈ।

**ਮੰਤਰੀ** : ਇਸ ਦਾ ਜਵਾਬ ਮੈਂ ਦੇ ਦਿਤਾ ਹੈ 30 ਜਨਵਰੀ, 1993 ਤਕ ਮੁਕੰਮਲ ਕਰਨ ਦੀ ਤਜਵੀਜ਼ ਹੈ।

---

ਪ੍ਰਾਈਵੇਟ ਬੱਸਾਂ ਚਲਾਉਣ ਵਾਲਿਆਂ ਨੂੰ ਰੂਟ ਪਰਮਿੱਟ ਅਲਾਟ ਕਰਨਾ

544. **ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਰਤਮਾਨ ਸਰਕਾਰ ਦੇ ਅਹੁਦਾ ਸੰਭਾਲਣ ਦੀ ਤਰੀਕ ਤੋਂ ਲੈ ਕੇ ਹੁਣ ਤਕ ਦੇ ਸਮੇਂ ਦੇ ਦੌਰਾਨ ਪ੍ਰਾਈਵੇਟ ਬੱਸਾਂ ਚਲਾਉਣ ਵਾਲਿਆਂ ਨੂੰ ਰਾਜ ਵਿਚ ਕੁੱਲ ਕਿੰਨੇ ਬੱਸ ਰੂਟ ਪਰਮਿੱਟ ਅਲਾਟ ਕੀਤੇ ਗਏ ਹਨ ਅਤੇ ਇਨ੍ਹਾਂ ਵਿਚੋਂ ਵੱਖ ਵਖ ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਵਿਅਕਤੀਆਂ ਅਤੇ ਸਾਬਕਾ ਫੌਜੀਆਂ ਨੂੰ ਕਿੰਨੇ ਕਿੰਨੇ ਪਰਮਿੱਟ ਅਲਾਟ ਕੀਤੇ ਗਏ ?

**ਮਾਸਟਰ ਜਾਗੀਰ ਸਿੰਘ** : ਪੰਜਾਬ ਰਾਜ ਵਿੱਚ ਪ੍ਰਾਈਵੇਟ ਉਪਰੇਟਰਾਂ ਨੂੰ ਮੌਜੂਦਾ ਸਰਕਾਰ ਦੇ ਕਾਰਜਭਾਰ ਸੰਭਾਲਨ ਤੋਂ ਬਾਅਦ ਕੇਵਲ 11 ਸਟੇਜ, ਕੈਰਿਜ ਪਰਮਿਟ ਦਿੱਤੇ ਗਏ ਹਨ । ਇਨ੍ਹਾਂ ਵਿਚੋਂ ਅਨੁਸੂਚਿਤ ਜਾਤੀ ਜਾਂ ਸਾਬਕਾ ਫੌਜੀ ਨੂੰ ਕੋਈ ਪਰਮਿਟ ਜਾਰੀ ਨਹੀਂ ਕੀਤਾ ਗਿਆ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੇਰਾ ਕੁਐਸਚਨ ਇਹ ਹੈ ਕਿ ਹੁਣ ਤਕ ਜਿਹੜੇ ਰੂਟ ਪਰਮਿਟਸ ਦਿੱਤੇ ਗਏ ਹਨ ਉਨ੍ਹਾਂ ਵਿਚ ਸ਼ਡਿਊਲਡ ਕਾਸਟਸ ਦੇ ਕਿਤਨੇ ਹਨ ਅਤੇ ਟੋਟਲ ਗਿਣਤੀ ਕਿਤਨੀ ਹੈ ?

**ਰਾਜ ਮੰਤਰੀ** : ਮੈਂ ਦਸਣਾ ਚਾਹੁੰਦਾ ਹਾਂ ਕਿ ਪਹਿਲਾਂ ਜੋ ਐਕਟ ਪੰਜਾਬ ਦਾ ਸੀ ਉਸ ਨੂੰ ਬਦਲ ਕੇ ਦੋਬਾਰਾ ਸਾਰੇ ਹਿੰਦੁਸਤਾਨ ਦਾ ਜੋ ਐਕਟ ਬਣਿਆ ਹੈ ਉਸ ਦੇ ਆਧਾਰ ਤੇ ਪੰਜਾਬ ਸਰਕਾਰ ਚਲ ਰਹੀ ਹੈ । ਜੇ ਮੈਂਬਰ ਸਾਹਿਬ ਨੂੰ ਲੋੜ ਹੈ ਤਾਂ ਉਹ ਮੇਰੇ ਦਫਤਰ ਵਿਚ ਆ ਕੇ ਉਹ ਐਕਟ ਵੇਖ ਲੈਣ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਟੋਟਲ ਰੂਟ ਪਰਮਿਟ ਕਿੰਨੇ ਅਲਾਟ ਕੀਤੇ ਗਏ ਹਨ ਅਤੇ ਇਨ੍ਹਾਂ ਵਿਚੋਂ ਪ੍ਰਾਈਵੇਟ ਰੂਟ ਪਰਮਿਟ ਸ਼ਡਿਊਲਡ ਕਾਸਟਸ ਅਤੇ ਐਕਸ-ਸਰਵਿਸਮੈਨ ਨੂੰ ਕਿੰਨੇ ਅਲਾਟ ਕੀਤੇ ਗਏ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਗਰ ਇਨ੍ਹਾਂ ਨੇ ਰੂਟ ਪਰਮਿਟ ਦੀ ਗਿਣਤੀ ਲੈਣੀ ਹੈ ਤਾਂ ਮੇਰੇ ਕੋਲ ਆ ਜਾਣ, ਮੈਂ ਦਸ ਦੇਵਾਂਗਾ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਟੋਟਲ ਰੂਟ ਪਰਮਿਟ ਦੀ ਗਿਣਤੀ ਪੁੱਛੀ ਹੈ ਹੁਣ ਤੱਕ ਕਿੰਨੇ ਦਿੱਤੇ ਗਏ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਇਹ ਸੀ ਕਿ will the Minister of State for Transport be pleased to state the total number of bus route permits allotted in the State to Private Bus Operators......

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਇਹ ਪੰਜਾਬੀ ਵਿਚ ਪੜਨ ।

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਆਪਣਾ ਸਵਾਲ ਪੰਜਾਬੀ ਵਿਚ ਪੜ੍ਹ ਦੇਣ, ਮੈਂ ਜਵਾਬ ਪੰਜਾਬੀ ਵਿਚ ਪੜ੍ਹ ਦਿੰਦਾ ਹਾਂ (ਹਾਸਾ) ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਨੇੜੇ ਭਵਿੱਖ ਵਿਚ ਕਿੰਨੇ ਰੂਟ ਪਰਮਿਟ ਦੇਣ ਦਾ ਵਿਚਾਰ ਰਖਦੇ ਹਨ ਅਤੇ ਰੂਟ ਪਰਮਿਟ ਦੇਣ ਦਾ ਕੀ ਕਰਾਈਟੇਰੀਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਆਲ ਇੰਡੀਆ ਮੋਟਰ ਵਹੀਕਲਜ਼ ਐਕਟ ਦੇ ਅਧੀਨ ਰੂਟ ਪਰਮਿਟ ਦੇਵਾਂਗੇ । ਜੋ ਪੰਜਾਬ ਦੇ ਇਸ ਵਕਤ ਹਾਲਾਤ ਹਨ, ਜੋ ਲੋਕ ਆਤੰਕਵਾਦ ਤੋਂ ਪ੍ਰਭਾਵਿਤ ਹੋਏ ਹਨ ਅਤੇ ਪੰਜਾਬ ਵਿਚ ਵੀਕਰ ਸੈਕਸ਼ਨ ਅਤੇ ਪੰਜਾਬ ਦੇ ਬੇਰੁਜ਼ਗਾਰਾਂ ਨੂੰ ਅਤੇ ਜਿਨ੍ਹਾਂ ਨੇ ਆਤੰਕਵਾਦ ਦਾ ਮੁਕਾਬਲਾ ਕੀਤਾ ਹੈ, ਉਨ੍ਹਾਂ ਨੂੰ ਰੂਟ ਪਰਮਿਟ ਦੇਣ ਦਾ ਵਿਚਾਰ ਹੈ ।

**ਸ੍ਰੀ ਸਪੀਕਰ** : ਮਾਸਟਰ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰਿਆ ਕਰੋ ਅਤੇ ਜਿੰਨੀ ਦੇਰ ਤੱਕ ਸਵਾਲ ਮੈਂ ਅਲਾਓ ਨਹੀਂ ਕਰਦਾ, ਉਤਨੀ ਦੇਰ ਤੱਕ ਤੁਸੀਂ ਜਵਾਬ ਨਾ ਦਿੱਤਾ ਕਰੋ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ 11 ਰੂਟ ਪਰਮਿਟ ਇਸ ਸਰਕਾਰ ਨੇ ਅਲਾਟ ਕੀਤੇ ਹਨ, ਇਨ੍ਹਾਂ ਵਿਚੋਂ ਆਤੰਕਵਾਦ ਦੇ ਨਾਲ ਪ੍ਰਭਾਵਿਤ ਪਰਿਵਾਰਾਂ ਨਾਲ ਸਬੰਧਤ ਕਿੰਨੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਦੁਬਾਰਾ ਕਰਨ, ਮੈਂ ਜਵਾਬ ਦੇ ਦੇਵਾਂਗਾ ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਇਸ ਲਈ ਸੈਪਰੇਟ ਨੋਟਿਸ ਦੇਵੋ ।

---

**ਪਰਾਲੀ ਇਲੈਕਟ੍ਰਿਕ ਪਲਾਂਟ, ਜਲਖੇੜੀ ਤੋਂ ਪਟਿਆਲਾ ਅਤੇ ਫਤਿਹਗੜ੍ਹ ਸਾਹਿਬ ਲਈ ਬੱਸ ਸੇਵਾ ਸ਼ੁਰੂ ਕਰਨਾ**

*481. **ਸਰਦਾਰ ਸਾਧੂ ਸਿੰਘ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਰਾਲੀ ਥਰਮੋ-ਇਲੈਕਟ੍ਰਿਕ ਪਲਾਂਟ, ਜਲਖੇੜੀ ਨੂੰ ਪਟਿਆਲਾ ਅਤੇ ਫਤਿਹਗੜ੍ਹ ਸਾਹਿਬ ਨਾਲ ਜੋੜਨ ਲਈ ਬੱਸ ਸੇਵਾ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ, ਤਾਂ ਕਦੋਂ ?

**ਮਾਸਟਰ ਜਾਗੀਰ ਸਿੰਘ** : ਨਹੀਂ ਜੀ ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਪਰਾਲੀ ਇਲੈਕਟ੍ਰਿਕ ਪਲਾਂਟ, ਜਲਖੇੜੀ ਸ਼ਹਿਰ ਤੋਂ 20-25 ਕਿਲੋਮੀਟਰ ਦੀ ਦੂਰੀ ਤੇ ਹੈ । ਇਥੇ ਕਰਮਚਾਰੀਆਂ ਨੂੰ ਆਉਣ ਜਾਣ ਲਈ ਕਾਫੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ । ਇਥੇ ਦੇ ਲੋਕਾਂ ਨੂੰ ਸਹੂਲਤ ਦੇਣ ਲਈ ਕੀ ਸਰਕਾਰ ਇਸ ਨੂੰ ਲੋਕਲ ਬਸ ਸਰਵਿਸ ਦੇ ਨਾਲ ਜੋੜੇਗੀ ?

**ਰਾਜ ਮੰਤਰੀ** : ਪਰਾਲੀ ਥਰਮੋ-ਇਲੈਕਟ੍ਰਿਕ ਪਲਾਂਟ ਪਟਿਆਲਾ, ਸਰਹੰਦ ਤੋਂ 5 ਕਿਲੋਮੀਟਰ ਦੂਰ ਹੈ। ਉਸ ਸੜਕ ਤੇ ਪੀ. ਆਰ. ਟੀ. ਸੀ. ਅਤੇ ਹੋਰ ਪ੍ਰਾਈਵੇਟ ਬੱਸਾਂ ਚਲਦੀਆਂ ਹਨ। ਜਿਥੇ ਪਲਾਂਟ ਲਗਿਆ ਹੋਇਆ ਹੈ ਉਥੋਂ 3-4-ਕਿਲੋਮੀਟਰ ਦੀ ਸੜਕ ਖਰਾਬ ਹੈ ਅਤੇ ਜਦੋਂ ਸੜਕ ਦਾ ਪ੍ਰਬੰਧ ਠੀਕ ਹੋ ਜਾਵੇਗਾ ਤਾਂ ਫਿਰ ਬੱਸ ਵੀ ਲਗਾ ਦਿਤੀ ਜਾਵੇਗੀ।

**ਸਰਦਾਰ ਸਾਧੂ ਸਿੰਘ** : ਬਿਜਲੀ ਘਰ ਚਾਲੂ ਹੋ ਗਿਆ ਹੈ ਪਰ ਉਥੇ ਦੇ ਕਰਮਚਾਰੀਆਂ ਅਤੇ ਲੋਕਾਂ ਦੇ ਜਾਣ ਦਾ ਕੋਈ ਪ੍ਰਬੰਧ ਨਹੀਂ ਹੈ। ਕਰਮਚਾਰੀਆਂ ਨੂੰ ਅਤੇ ਲੋਕਾਂ ਨੂੰ ਉਥੇ ਜਾਣ ਦੀ ਬੜੀ ਤਕਲੀਫ ਹੋ ਰਹੀ ਹੈ। ਕੀ ਟਰਾਂਸਪੋਰਟ ਮੰਤਰੀ ਜੀ ਲੋਕਾਂ ਦੇ ਉਥੇ ਜਾਣ ਲਈ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਬਿਜਲੀ ਘਰ ਬਨਾਉਣ ਵਾਲੇ ਆਪਣੀ ਕੋਈ ਬੱਸ ਸਰਵਿਸ ਦਾ ਪ੍ਰਬੰਧ ਕਰ ਲੈਣਗੇ।

**ਡਾਕਟਰ ਹਰਬੰਸ ਲਾਲ** : ਤੁਹਾਡੀ ਲੋਕਾਂ ਦੀ ਚੁਣੀ ਹੋਈ ਸਰਕਾਰ ਹੈ। ਲੋਕਾਂ ਦੀਆਂ ਤਕਲੀਫਾਂ ਦੂਰ ਕਰ ਕਰਨ ਦਾ ਤੁਹਾਡਾ ਫਰਜ਼ ਬਣਦਾ ਹੈ। ਕਰਮਚਾਰੀਆਂ ਅਤੇ ਲੋਕਾਂ ਦੀਆਂ ਤਕਲੀਫਾਂ ਨੂੰ ਸਰਕਾਰ ਦੂਰ ਕਰੇ। ਕੀ ਉਨ੍ਹਾਂ ਨੂੰ ਪਿਡਾਂ ਵਿਚੋਂ ਲਿਜਾਣ ਦਾ ਕੋਈ ਪ੍ਰਬੰਧ ਮਨਿਸਟਰ ਸਾਹਿਬ ਕਰਨਗੇ ? ਇਹ ਪਬਲਿਕ ਦੀ ਜਨਰਲ ਡੀਮਾਂਡ ਹੈ। ਕੀ ਮਨਿਸਟਰ ਸਾਹਿਬ ਇਸ ਤਕਲੀਫ ਨੂੰ ਦੂਰ ਕਰਨਗੇ ? (ਵਿਘਨ)

**ਸ੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ। ਸ੍ਰੀ ਹਰਬੰਸ ਲਾਲ ਜੀ ਤੁਸੀਂ ਬੈਠ ਜਾਓ।

**श्रीमति लक्षमी कांता चावला** : अध्यक्ष महोदय, मैं ट्रांसपोर्ट मन्त्री जी से पूछना चाहती हूं कि क्या वहां सड़क को ठीक करके वैसे ही वहां बस नहीं चलाई जा सकती जैसे इन्होंने अपने चलने के लिए अपने घर तक जाने वाली सड़क ठीक करवाई थी ?

**ਸ੍ਰੀ ਸਪੀਕਰ** : ਪ੍ਰੋਫੈਸਰ ਚਾਵਲਾ ਜੀ, ਇਹ ਕੋਈ ਸਪਲੀਮੈਂਟਰੀ ਨਹੀਂ ਹੈ। ਅਗਲਾ ਸਵਾਲ ਨੰ: 489 (ਵਿਘਨ)

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ ਮੇਰਾ ਸਵਾਲ 552 ਰਹਿ ਗਿਆ ਹੈ ਜੀ।

**ਸ੍ਰੀ ਸਪੀਕਰ** : ਠੀਕ ਹੈ, ਇਸ ਤੋਂ ਬਾਅਦ ਲੈ ਲਵਾਂਗੇ। ਹੁਣ ਮੈਂ ਸਵਾਲ ਨੰ: 489 ਕਾਲ ਅਪਾਨ ਕਰ ਲਿਆ ਹੈ।

---

## ਮੋਗਾ ਅਤੇ ਝੰਡੇਆਣਾ ਵਿਖੇ ਖੇਡ ਸਟੇਡੀਅਮ ਬਣਾਉਣਾ

*489. **ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਕੀ ਖੇਡਾਂ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਸਤੰਬਰ, 1992 ਦੇ ਦੌਰਾਨ ਮੋਗਾ ਅਤੇ ਝੰਡੇਆਣਾ (ਮੋਗਾ) ਵਿਖੇ ਖੇਡ ਸਟੇਡੀਅਮ ਬਣਾਉਣ ਲਈ ਕੋਈ ਐਲਾਨ ਕੀਤਾ ਸੀ, ਜੇਕਰ ਅਜਿਹਾ ਹੋਵੇ, ਤਾਂ ਉਕਤ ਐਲਾਨ ਨੂੰ ਲਾਗੂ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੀ ਜਾ ਰਹੀ ਹੈ ?

(b) if reply to part (a) above be in the affirmative whether the government proposes to make some alternative arrangement for lifting of the sugarcane by some other sugar mills during the year 1992-93, if so, the details thereof ?

ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ (ਖੇਤੀਬਾੜੀ ਅਤੇ ਜੰਗਲਾਤ ਮੰਤਰੀ) : (ੳ) ਨਹੀਂ ਜੀ। ਸ਼ੂਗਰ ਮਿੱਲ ਵਲੋਂ ਸਾਲ 1991-92 ਦੀ ਬਕਾਇਆ ਗੰਨੇ ਦੀ ਕੀਮਤ ਦੀ ਸਾਰੀ ਅਦਾਇਗੀ ਕੀਤੀ ਜਾ ਚੁਕੀ ਹੈ।

(ਅ) ਖੰਡ ਮਿੱਲ ਧੂਰੀ ਨੇ ਮਿਤੀ 11.12.1992 ਤੋਂ ਗੰਨੇ ਦੀ ਪੜਾਈ ਆਰੰਭ ਕਰ ਦਿਤੀ ਹੈ। ਇਸ ਲਈ ਗੰਨਾ ਪੜਾਈ ਰੁੱਤ 1992-93 ਦੌਰਾਨ ਇਸ ਖੰਡ ਮਿਲ ਦੇ ਰਕਬੇ ਦਾ ਗੰਨਾ ਦੂਸਰੀਆਂ ਖੰਡ ਮਿਲਾਂ ਵਲੋਂ ਚੁਕੇ ਜਾਣ ਦਾ ਸਵਾਲ ਹੀ ਨਹੀਂ ਹੈ।

---

### ਨਵਾਂ ਸ਼ਹਿਰ ਨੂੰ ਜ਼ਿਲ੍ਹੇ ਵਜੋਂ ਐਲਾਨ ਕਰਨਾ

*527. (ਸੀ. ਯੂ.) ਸਰਦਾਰ ਅਵਤਾਰ ਸਿੰਘ ਕਰੀਮਪੁਰੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਤਹਿਸੀਲ ਨਵਾਂ ਸ਼ਹਿਰ ਨੂੰ ਜ਼ਿਲ੍ਹੇ ਤੱਕ ਅਪਗ੍ਰੇਡ ਕਰਨ ਦਾ ਵਿਚਾਰ ਹੈ ; ਜੇਕਰ ਹੈ ਤਾਂ ਇਸ ਤਰ੍ਹਾਂ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਬੇਅੰਤ ਸਿਘ : ਸਰਕਾਰ ਕੋਲ ਨਵਾਂ ਸ਼ਹਿਰ ਨੂੰ ਜ਼ਿਲ੍ਹਾ ਬਣਾਉਣ ਬਾਰੇ ਕੁੱਝ ਪ੍ਰਤੀਬੇਨਤੀਆਂ ਪ੍ਰਾਪਤ ਹੋਈਆ ਹਨ। ਸਰਕਾਰ ਵੱਲੋਂ ਜ਼ਿਲ੍ਹਾ ਪੁਨਰਗਠਨ ਕਮੇਟੀ ਬਣਾਈ ਗਈ ਹੈ। ਇਹ ਪ੍ਰਤੀਬੇਨਤੀਆਂ ਕਮੇਟੀ ਦੇ ਵਿਚਾਰ ਅਧੀਨ ਹਨ। ਕਮੇਟੀ ਵਲੋਂ ਨਵਾਂਸ਼ਹਿਰ ਦਾ ਦੌਰਾ ਕੀਤਾ ਜਾ ਚੁੱਕਿਆ ਹੈ। ਕਮੇਟੀ ਦੀਆਂ ਸਿਫਾਰਸ਼ਾਂ ਪ੍ਰਾਪਤ ਹੋਣ ਤੇ ਸਰਕਾਰ ਵਲੋਂ ਨਿਰਣਾ ਕੀਤਾ ਜਾਵੇਗਾ।

---

### ਮਾਹਲਪੁਰ ਨੂੰ ਉਪ-ਮੰਡਲ ਵਜੋਂ ਐਲਾਨ ਕਰਨਾ

*528. (ਸੀ. ਯੂ.) ਸਰਦਾਰ ਅਵਤਾਰ ਸਿੰਘ ਕਰੀਮਪੁਰੀ ; ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਮਾਹਲਪੁਰ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਕਦੋਂ ਤਕ ਉਪ-ਮੰਡਲ ਬਣਾਏ ਜਾਣ ਦੀ ਸੰਭਾਵਨਾ ਹੈ ?

ਸਰਦਾਰ ਬੇਅੰਤ ਸਿੰਘ : ਸਰਕਾਰ ਵੱਲੋਂ ਬਣਾਈ ਪੁਨਰਗਠਨ ਕਮੇਟੀ ਦੀਆਂ ਸਿਫ਼ਾਰਸ਼ਾਂ ਪ੍ਰਾਪਤ ਹੋਣ ਤੇ ਇਸ ਬਾਰੇ ਨਿਰਣਾ ਲਿਆ ਜਾਵੇਗਾ।

---

### Setting up of New Focal Point in District Fatehgarh Sahib

* 531. (C. U.) Doctor Harbans Lal : Will the Chief Minister be pleased to state the number of new Focal Point proposed to be set in Fatehgarh Sahib District together with the locations thereof ;

ਸਰਦਾਰ ਬੇਅੰਤ ਸਿੰਘ: ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿਚ ਉਦਯੋਗਿਕ ਫੋਕਲ ਪੁਆਇੰਟ ਸਥਾਪਤ ਕਰਨ ਹਿਤ ਉਦਯੋਗਿਕ ਪੱਖੋਂ ਸਰਵੇ ਕੀਤਾ ਜਾ ਰਿਹਾ ਹੈ, ਤਾਂ ਜੋ ਫੋਕਲ ਪੁਆਇੰਟ ਦਾ ਆਕਾਰ, ਲੋੜੀਂਦੇ ਪਲਾਟਾਂ ਦੀ ਗਿਣਤੀ ਅਤੇ ਸਾਈਜ਼ ਆਦਿ ਬਾਰੇ ਪਤਾ ਲਗਾਇਆ ਜਾ ਸਕੇ। ਇਸ ਅਨੁਸਾਰ ਜਾਇਜ਼ਾ ਲੈਣ ਉਪਰੰਤ ਫੋਕਲ ਪੁਆਇੰਟ ਸਥਾਪਿਤ ਕਰਨ ਸਬੰਧੀ ਅਗਲੀ ਕਾਰਵਾਈ ਕੀਤੀ ਜਾਵੇਗੀ।

---

## ਰਾਜ ਵਿਚੋਂ ਪੰਚਾਇਤਾਂ ਦੀ ਜ਼ਮੀਨ ਉਪਰੋਂ ਨਜਾਇਜ਼ ਕਬਜ਼ੇ ਹਟਾਉਣ ਬਾਰੇ

***545. (ਸੀ.ਯੂ.) ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਰਾਜ ਵਿਚ ਅਜਿਹੀਆਂ ਗਰਾਮ ਪੰਚਾਇਤਾਂ ਦੀ ਗਿਣਤੀ ਦੱਸਣ ਦੀ ਕਿਰਪਾਲਤਾ ਕਰਨਗੇ ਜਿਨ੍ਹਾਂ ਦੀਆਂ ਜ਼ਮੀਨਾਂ ਉਪਰ ਨਜਾਇਜ਼ ਕਬਜ਼ੇ ਹਨ ਅਤੇ ਸਰਕਾਰ ਵਲੋਂ ਹੁਣ ਤੱਕ ਕੀਤੇ ਜਾ ਰਹੇ ਉਪਰਾਲਿਆਂ ਬਾਰੇ ਜਾਣਕਾਰੀ ਦੇਣਗੇ ?

**ਸਰਦਾਰ ਉਮਰਾਓ ਸਿੰਘ :** ਹੁਣ ਤੱਕ ਰਾਜ ਵਿਚ 1045 ਗਰਾਮ ਪੰਚਾਇਤਾਂ ਹਨ ਜਿਨ੍ਹਾਂ ਦੀਆਂ ਜ਼ਮੀਨਾਂ ਉਪਰ ਨਜਾਇਜ਼ ਕਬਜ਼ੇ ਹਨ । ਇਨ੍ਹਾਂ ਜ਼ਮੀਨਾਂ ਨੂੰ ਨਜਾਇਜ਼ ਕਬਜ਼ਿਆਂ ਤੋਂ ਮੁਕਤ ਕਰਾਉਣ ਲਈ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 7 ਅਧੀਨ ਸਬੰਧਤ ਕੁਲੈਕਟਰਾਂ ਦੀਆਂ ਅਦਾਲਤਾਂ ਵਿੱਚ ਕੇਸ ਪਹਿਲਾਂ ਹੀ ਦਾਇਰ ਕੀਤੇ ਜਾ ਚੁੱਕੇ ਹਨ ।

(XX) * 546 (ਸੀ.ਯੂ.) [illegible]

---

## Staff Recruitment Rules Controlling the Private Schools in the State

*** 547. (C. U.) Sardar Ranjit Singh Chhajalwadi :** Will the Minister for Education be pleased to state whether it is a fact that private schools in large number are being run in different cities and villages in the State and untrained staff is employed therein for the purpose of teaching; if so whether the Govt. proposes to enact any law for providing trained teaching staff in such schools compulsorily to exercise control over them ?

**ਸ਼੍ਰੀ ਹਰਨਾਮ ਦਾਸ ਜੌਹਰ :** ਹਾਂ ਜੀ, ਇਹ ਇਕ ਸਚਾਈ ਹੈ ਕਿ ਰਾਜ ਵਿਚ ਕਈ ਸ਼ਹਿਰਾਂ ਅਤੇ ਪਿੰਡਾਂ ਵਿਚ ਬਹੁਤ ਸਾਰੇ ਪ੍ਰਾਈਵੇਟ ਸਕੂਲ ਚਲ ਰਹੇ ਹਨ ਅਤੇ ਇਨ੍ਹਾਂ ਵਿਚ ਪੜ੍ਹਾਈ ਲਈ ਅਨਟਰੇਂਡ ਸਟਾਫ ਰਖਿਆ ਜਾਂਦਾ ਹੈ ਪਰ ਸਰਕਾਰ ਵਲੋਂ ਇਸ ਸਬੰਧ ਵਿਚ ਕੋਈ ਕਾਨੂੰਨ ਬਣਾਉਣ ਦੀ ਤਜ਼ਵੀਜ ਅਜੇ ਨਹੀਂ ਹੈ ।

## Setting up of an Industrial Growth Centre Near Pathankot

---

*** 551. (C. U.) Shri Raghu Nath Sahai Puri :** Will the Chief Minister be pleased to state whether the Government has recently sanctioned setting up of an industrial growth centre at Sujanpur near Pathankot, District Gurdaspur, if so the time by which the work on the said Industrial Growth Centre is likely to be started and completed ?

**ਸਰਦਾਰ ਬੇਅੰਤ ਸਿੰਘ :** ਜੀ ਹਾਂ, ਭਾਰਤ ਸਰਕਾਰ ਵਲੋਂ ਪਠਾਨਕੋਟ ਵਿਖੇ ਉਦਯੋਗਿਕ ਗਰੋਥ ਕੇਂਦਰ ਸਥਾਪਿਤ ਕਰਨ ਦੀ ਮਨਜ਼ੂਰੀ ਮਿਲ ਚੁੱਕੀ ਹੈ । ਇਸ ਮਕਸਦ ਲਈ ਜ਼ਮੀਨ ਐਕਵਾਇਰ ਕਰਨ ਲਈ ਨੋਟੀਫਿਕੇਸ਼ਨ ਪਹਿਲਾਂ ਹੀ ਜਾਰੀ ਕੀਤੀ ਜਾ ਚੁਕੀ ਹੈ । ਵਿਕਾਸ ਦਾ ਕੰਮ ਜ਼ਮੀਨ ਦਾ ਕਬਜ਼ਾ ਮਿਲਣ ਤੇ ਸ਼ੁਰੂ ਕੀਤਾ ਜਾਣਾ ਹੈ ਅਤੇ ਇਸ ਨੂੰ 1995-96 ਤੱਕ ਪੂਰਾ ਕਰਨ ਦਾ ਟੀਚਾ ਹੈ, ਜੋ ਕਿ ਲੋੜ ਅਨੁਸਾਰ ਫੰਡਜ਼ ਉਪਲੱਬਧ ਹੋਣ ਤੇ ਨਿਰਭਰ ਹੈ ।

(XX) Reply to this question received after the printing of the Annexure has been placed in the Library.

## Repair of Gobindgarh-Amloh Road

*** 553. (C.U.) Sardar Sadhu Singh Amloh** : Will the Minister of State for Public Works (B&R) be pleased to state the number of times the Gobindgarh-Amloh road in Gobindgarh City from Gobindgarh Chowk to Amloh Octroi post was repaired during the last four years ; together the details of the expenditure incurred on its repair each time ;

ਸਰਦਾਰ ਜੋਗਿੰਦਰ ਸਿੰਘ ਮਾਨ : ਪਿਛਲੇ ਤਿੰਨ ਸਾਲਾਂ ਵਿਚ ਕੇਵਲ ਨਾਰਮਲ ਮੇਂਟੀਨੈਂਸ ਕੀਤੀ ਗਈ ਸੀ ਪਰ ਚੌਥੇ ਸਾਲ ਭਾਵ 1992-93 ਦੌਰਾਨ ਸਪੈਸ਼ਲ ਰਿਪੇਅਰ ਕੀਤੀ ਗਈ ਸੀ, ਜਿਸ ਤੇ 1,58,539.40 ਪੈਸੇ ਖਰਚ ਕੀਤੇ ਗਏ ਸਨ ।

## ਸਿਵਲ ਹਸਪਤਾਲ ਅਮਲੋਹ ਨੂੰ ਅਪਗ੍ਰੇਡ ਕਰਨਾ

*554. (C.U.) ਸਰਦਾਰ ਸਾਧੂ ਸਿੰਘ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ ਇਸ ਸਮੇਂ 50 ਬਿਸਤਰਿਆਂ ਵਾਲੇ ਕਿੰਨੇ ਸਿਵਲ ਹਸਪਤਾਲ ਹਨ :

(ਅ) ਕੀ ਸਰਕਾਰ ਉਪ-ਮੰਡਲ, ਅਮਲੋਹ ਦੇ 25 ਬਿਸਤਰਿਆਂ ਵਾਲੇ ਸਿਵਲ ਹਸਪਤਾਲ ਨੂੰ 50 ਬਿਸਤਰਿਆਂ ਵਾਲੇ ਸਿਵਲ ਹਸਪਤਾਲ ਵਿਚ ਅਪਗ੍ਰੇਡ ਕਰਨ ਦਾ ਵਿਚਾਰ ਰੱਖਦੀ ਹੈ ?

ਸਰਦਾਰ ਲਾਲ ਸਿੰਘ : (ੳ) ਇਸ ਵੇਲੇ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ 50 ਬਿਸਤਰਿਆਂ ਦੇ ਦੋ ਹਸਪਤਾਲ ਹਨ ।

(ਅ) ਹਾਂ ਜੀ।

## Brick Lining of the Dhusi Bandh in District Jalandhar

*** 565. (C.U.) Chaudhary Santokh Singh** : Will the Minister for Irrigation and Power be pleased to state : Whether the Government propose to brick line the Dhusi Bandh in District Jalandhar; if so, the time by which it is likely to be done ;

ਸਰਦਾਰ ਹਰਚਰਨ ਸਿੰਘ ਬਰਾੜ : ਨਹੀਂ ਜੀ ।

## Limit on the Number of Passengers Bus per who Travel in Buses PR/PRTC

***566. (C. U.) Shrimati Laxmi Kanta Chawla** : Will the Minister of State for Transport be pleased to state whether the Government has prescribed any limit on the number of parsengers per bus who travel in the buses of Punjab Roadways and Pepsu Road Transport Corporation, if so, the details thereof ;

**ਮਾਸਟਰ ਜਾਗੀਰ ਸਿੰਘ :** ਹਾਂ ਜੀ । ਡਰਾਇਵਰ ਕੰਡਕਟਰ ਤੋਂ ਬਿਨਾਂ ਲੇਲੈਂਡ ਬੱਸਾਂ ਵਿਚ 54 ਅਤੇ ਟਾਟਾ ਬੱਸਾਂ ਵਿਚ 52 ਸਵਾਰੀਆਂ ਲਈ ਸੀਟਾਂ ਹੁੰਦੀਆਂ ਹਨ । ਇਸ ਤੋਂ ਇਲਾਵਾ ਅਮਨ ਤੇ ਕਾਨੂੰਨ ਦੀ ਸਥਿਤੀ ਨੂੰ ਮੁੱਖ ਰਖਦਿਆਂ ਹੋਇਆਂ ਸਰਕਾਰ ਵਲੋਂ ਸਵੇਰੇ/ਸ਼ਾਮ ਚਲਣ ਵਾਲੀਆਂ ਬੱਸਾਂ ਵਿਚ 25% ਵਾਧੂ ਸਵਾਰੀਆਂ ਲੈ ਜਾਣ ਦੀ ਆਗਿਆ ਦਿਤੀ ਹੋਈ ਹੈ ।

## ਕੈਪੀਟੇਸ਼ਨ ਫੀ ਵਸੂਲ ਕਰਨਾ

***567. (ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਵੱਖ-ਵੱਖ ਮੈਡੀਕਲ ਅਤੇ ਆਯੁਰਵੈਦਿਕ ਕਾਲਜਾਂ ਦੀ ਗਿਣਤੀ ਕਿੰਨੀ-ਕਿੰਨੀ ਹੈ, ਜਿਹੜੇ ਇਸ ਸਮੇਂ ਪ੍ਰਾਈਵੇਟ ਪ੍ਰਬੰਧਕਾਂ ਦੀਆਂ ਕਮੇਟੀਆਂ ਦੁਆਰਾ ਚਲਾਏ ਜਾ ਰਹੇ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕਾਲਜਾਂ ਵਿਚੋਂ ਕਿੰਨੇ ਕਾਲਜ ਦਾਖਲੇ ਸਮੇਂ ਵਿਦਿਆਰਥੀਆਂ ਤੋਂ ਦਾਨ ਜਾਂ ਕੈਪੀਟੇਸ਼ਨ ਫੀ ਵਸੂਲ ਕਰਦੇ ਹਨ :

(ੲ) ਕੀ ਸਰਕਾਰ ਦਾ ਅਜਿਹੇ ਕਾਲਜਾਂ ਦੁਆਰਾ ਵਸੂਲ ਕੀਤੀ ਜਾਂਦੀ ਕੈਪੀਟੇਸ਼ਨ ਫੀ ਨੂੰ ਬੰਦ ਕਰਾਉਣ ਸਬੰਧੀ ਕੋਈ ਕਾਰਵਾਈ ਕਰਨ ਦਾ ਵਿਚਾਰ ਹੈ ?

**ਸਰਦਾਰ ਲਾਲ ਸਿੰਘ :** (ੳ) ਇਸ ਸਮੇਂ ਰਾਜ ਵਿੱਚ ਪ੍ਰਾਈਵੇਟ ਪ੍ਰਬੰਧਕਾਂ ਦੀਆਂ ਕਮੇ-ਟੀਆਂ ਦੁਆਰਾ ਚਲਾਏ ਜਾ ਰਹੇ ਮੈਡੀਕਲ ਅਤੇ ਆਯੁਰਵੈਦਿਕ ਕਾਲਜਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| ਮੈਡੀਕਲ ਕਾਲਜ | .. | 2 |
| ਆਯੁਰਵੈਦਿਕ ਕਾਲਜ | .. | 3 |

(ਅ) ਦਾਖਲੇ ਸਮੇਂ ਕੋਈ ਵੀ ਕਾਲਜ ਵਿਦਿਆਰਥੀਆਂ ਪਾਸੋਂ ਦਾਨ ਜਾਂ ਕੈਪੀਟੇਸ਼ਨ ਫੀ ਨਹੀਂ ਲੈਂਦਾ ਹੈ।

(ੲ) ਉਪਰੋਕਤ (ਅ) ਸਨਮੁੱਖ, ਸਰਕਾਰ ਵਲੋਂ ਕੋਈ ਕਾਰਵਾਈ ਲੋੜੀਂਦੀ ਨਹੀਂ ਹੈ । ਫਿਰ ਵੀ ਜੇਕਰ ਦਾਨ ਜਾਂ ਕੈਪੀਟੇਸ਼ਨ ਫੀ ਚਾਰਜ ਕਰਨ ਦਾ ਮਾਮਲਾ ਸਰਕਾਰ ਦੇ ਧਿਆਨ ਵਿੱਚ ਆਉਂਦਾ ਹੈ, ਤਾਂ ਸੈਂਟਰਲ ਕੌਂਸਲ ਆਫ ਮੈਡੀਸਨ ਨੂੰ ਸੰਸਥਾ ਦੀ ਮਾਨਤਾ ਕੈਂਸਲ ਕਰਨ ਅਤੇ ਹੋਰ ਉਪਰਾਲੇ, ਜਿਹੜੇ ਵੀ ਲੋੜੀਂਦੇ ਹੋਣਗੇ, ਕਰਨ ਲਈ ਪਹੁੰਚ ਕੀਤੀ ਜਾਵੇਗੀ ।

---

## ਮਰੀਜ਼ਾਂ ਅਤੇ ਨਰਸਾਂ ਵਿਚਕਾਰ ਅਨੁਪਾਤ ਨਿਸ਼ਚਿਤ ਕਰਨਾ

***568. (ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੁਆਰਾ ਰਾਜ ਵਿਚ ਸਰਕਾਰੀ ਹਸਪਤਾਲਾਂ ਵਿੱਚ ਨਰਸ, ਮਰੀਜ਼ਾਂ ਦਾ ਕੋਈ ਅਨੁਪਾਤ ਰੱਖਿਆ ਗਿਆ ਹੈ: ਜੇਕਰ ਹੈ, ਤਾਂ ਇਸ ਦੇ ਵੇਰਵੇ ਕੀ ਹਨ ?

ਸਰਦਾਰ ਲਾਲ ਸਿੰਘ : ਹਾਂ ਜੀ।

ਇਸ ਵੇਲੇ ਮਿਥੇ ਹੋਏ ਨਾਰਮ ਅਨੁਸਾਰ ਪੰਜਾਬ ਰਾਜ ਦੇ ਸਰਕਾਰੀ ਹਸਪਤਾਲਾਂ ਵਿੱਚ ਨਰਸ ਅਤੇ ਮਰੀਜ਼ਾਂ ਦਾ ਅਨੁਪਾਤ 1 ਅਤੇ 6 ਹੈ।

---

### ਰਾਜ ਵਿੱਚ ਦਾਖਲ ਮਰੀਜ਼ਾਂ ਦੀ ਖੁਰਾਕ ਲਈ ਪੈਸਾ (ਡਾਈਟ ਮਨੀ)

***569. (ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਰਾਜ ਵਿੱਚ ਹਸਪਤਾਲਾਂ ਵਿੱਚ ਦਾਖਲ ਕੀਤੇ ਗਏ ਮਰੀਜ਼ਾਂ ਨੂੰ ਸਰਕਾਰ ਦੁਆਰਾ ਮੁਫਤ ਭੋਜਨ ਦੇਣ ਲਈ ਕੋਈ ਪ੍ਰਬੰਧ ਕੀਤੇ ਗਏ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਪ੍ਰਤੀ ਦਿਨ ਪ੍ਰਤੀ ਮਰੀਜ਼ ਦੀ ਖੁਰਾਕ ਲਈ ਕਿੰਨਾ ਪੈਸਾ ਨਿਸ਼ਚਿਤ ਕੀਤਾ ਗਿਆ ਹੈ?

**ਸਰਦਾਰ ਲਾਲ ਸਿੰਘ :** (ੳ) ਕੇਵਲ 1000 ਰੁਪਏ ਮਾਹਵਾਰ ਤੱਕ ਦੀ ਆਮਦਨ ਵਾਲੇ ਹਸਪਤਾਲਾਂ ਵਿੱਚ ਦਾਖਲ ਮਰੀਜ਼ਾਂ ਨੂੰ ਮੁਫਤ ਭੋਜਨ ਦਾ ਪ੍ਰਬੰਧ ਹੈ।

(ਅ) ਮਰੀਜ਼ ਦੀ ਪ੍ਰਤੀ ਦਿਨ ਖੁਰਾਕ ਦਾ ਸਾਧਾਰਣ ਨਾਰਮ ਤਾਂ ਨਿਸ਼ਚਿਤ ਹੈ ਪਰ ਇਸ ਦੀ ਲਾਗਤ ਬਜ਼ਾਰੀ ਦਰਾਂ ਅਨੁਸਾਰ ਬਦਲਦੀ ਰਹਿੰਦੀ ਹੈ।

---

### ਸਰਕਾਰੀ ਕਰਮਚਾਰੀਆਂ ਨੂੰ ਬੋਨਸ ਸਬੰਧੀ ਨੀਤੀ

***582. (ਸੀ.ਯੂ.) ਕਾਮਰੇਡ ਤਰਸੇਮ ਜੋਧਾਂ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦੁਆਰਾ ਆਪਣੇ ਕਰਮਚਾਰੀਆਂ ਨੂੰ ਬੋਨਸ ਦੇਣ ਸਬੰਧੀ ਇਸ ਸਮੇਂ ਕਿਹੜੀ ਨੀਤੀ ਅਪਣਾਈ ਗਈ ਹੈ?

**ਡਾਕਟਰ ਕੇਵਲ ਕ੍ਰਿਸ਼ਨ :** ਪੰਜਾਬ ਸਰਕਾਰ ਨੇ 1991-92 ਦੇ ਲੇਖਾ ਸਾਲ ਲਈ ਭਾਰਤ ਸਰਕਾਰ ਦੇ ਪੈਟਰਨ ਤੇ ਆਪਣੇ ਕਰਮਚਾਰੀਆਂ ਨੂੰ ਬੋਨਸ ਦੇਣ ਦੀ ਨੀਤੀ ਅਪਣਾਈ ਹੈ।

---

### ਪੁਲਿਸ ਵਾਹਨਾਂ ਦਾ ਬੀਮਾ ਕਰਵਾਉਣਾ

***583. (ਸੀ.ਯੂ.) ਕਾਮਰੇਡ ਤਰਸੇਮ ਜੋਧਾਂ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ ਪੰਜਾਬ ਪੁਲਿਸ ਦੁਆਰਾ ਵਰਤੇ ਜਾਣ ਵਾਲੇ ਵਾਹਨਾਂ ਦਾ ਬੀਮਾ ਕਰਾਇਆ ਜਾਂਦਾ ਹੈ; ਜੇਕਰ ਨਹੀ, ਤਾਂ ਉਸ ਅਧਿਕਾਰੀ ਦਾ ਨਾਂ ਕੀ ਹੈ ਜਿਸ ਦੁਆਰਾ ਦੁਰਘਟਨਾ, ਦੁਰਘਟਨਾਵਾਂ, ਦੇ ਕੇਸ ਵਿੱਚ ਮੁਆਵਜ਼ਾ ਦਿਤਾ ਜਾਂਦਾ ਹੈ ?

**ਸਰਦਾਰ ਬੇਅੰਤ ਸਿੰਘ :** ਮੋਟਰ ਵਹੀਕਲ ਐਕਟ ਦੀ ਧਾਰਾ 146(2) ਅਧੀਨ ਕੇਂਦਰੀ ਸਰਕਾਰ ਅਤੇ ਪ੍ਰਾਂਤਕ ਸਰਕਾਰ ਦੀਆਂ ਗੱਡੀਆਂ ਨੂੰ ਬੀਮਾ ਕਰਾਉਣ ਦੀ ਲੋੜ ਨਹੀਂ । ਇਸ ਲਈ ਪੁਲਿਸ ਵਿਭਾਗ ਦੀਆਂ ਗੱਡੀਆਂ ਦਾ ਬੀਮਾ ਨਹੀਂ ਕਰਵਾਇਆ ਜਾਂਦਾ । ਹਾਦਸਾ ਹੋਣ ਦੀ ਸੂਰਤ ਵਿਚ ਜੇਕਰ ਕਿਸੇ ਅਦਾਲਤ ਵੱਲੋਂ ਮੁਆਵਜ਼ਾ ਦੇਣ ਦਾ ਹੁਕਮ ਦਿੱਤਾ ਜਾਵੇ ਤਾਂ ਸਬੰਧਤ ਜ਼ਿਲ੍ਹਾ/ਯੂਨਿਟ ਦੇ ਪੁਲਿਸ ਮੁੱਖੀ ਵੱਲੋਂ ਦਿੱਤਾ ਜਾਂਦਾ ਹੈ ।

## ਬੁਢਾਪਾ ਅਤੇ ਵਿਧਵਾ ਪੈਂਨਸ਼ਨ

***585. (ਸੀ.ਯੂ.) ਕਾਮਰੇਡ ਤਰਸੇਮ ਜੋਧਾਂ :** ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਜਨਵਰੀ, 1992 ਤੋਂ ਬਾਅਦ ਅੱਜ ਤੱਕ ਮਨਜ਼ੂਰ ਕੀਤੀਆਂ ਬੁਢਾਪਾ ਅਤੇ ਵਿਧਵਾ ਪੈਂਨਸ਼ਨਾਂ ਦੀ ਜ਼ਿਲ੍ਹਾਵਾਰ ਵੱਖ-ਵੱਖ ਗਿਣਤੀ ਕਿੰਨੀ ਹੈ ?

**ਸ੍ਰੀ ਬ੍ਰਹਮ ਮਹਿੰਦਰਾ :** ਰਾਜ ਵਿਚ ਜਨਵਰੀ, 1992 ਤੋਂ ਮਿਤੀ 18 ਦਸੰਬਰ, 1992 ਤੱਕ ਮਨਜ਼ੂਰ ਕੀਤੀਆ ਗਈਆਂ ਬੁਢਾਪਾ ਅਤੇ ਵਿਧਵਾ ਪੈਂਨਸ਼ਨਾਂ ਦੀ ਜ਼ਿਲ੍ਹਾਵਾਰ ਗਿਣਤੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮੰਜੂਰ ਕੀਤੇ ਕੇਸਾਂ ਦੀ ਗਿਣਤੀ | |
|---|---|---|---|
| | | ਬੁਢਾਪਾ ਪੈਨਸ਼ਨ | ਵਿਧਵਾ ਪੈਨਸ਼ਨ |
| 1. | ਹੁਸ਼ਿਆਰਪੁਰ | 942 | 174 |
| 2. | ਰੋਪੜ | 2,214 | 421 |
| 3. | ਪਟਿਆਲਾ | 4,390 | 1,039 |
| 4. | ਕਪੂਰਥਲਾ | 1,020 | 49 |
| 5. | ਮਾਨਸਾ | 344 | 262 |
| 6. | ਲੁਧਿਆਣਾ | 979 | 383 |
| 7. | ਬਠਿੰਡਾ | 2,793 | 360 |
| 8. | ਸੰਗਰੂਰ | 586 | 166 |
| 9. | ਫਤਿਹਗੜ੍ਹ ਸਾਹਿਬ | 408 | 26 |
| 10. | ਜਲੰਧਰ | 3,075 | 267 |
| 11. | ਫਿਰੋਜ਼ਪੁਰ | 1,097 | 164 |
| 12. | ਅੰਮ੍ਰਿਤਸਰ | 5,201 | 403 |
| 13. | ਫਰੀਦਕੋਟ | 4,038 | 519 |
| 14. | ਗੁਰਦਾਸਪੁਰ | 735 | 25 |
| | | 27,392 | 4,258 |

**ਸਵਰਗਵਾਸੀ ਸ਼ਿਵ ਕੁਮਾਰ ਬਟਾਲਵੀ ਦੀ ਯਾਦ ਵਿੱਚ ਆਡੀਟੋਰੀਅਮ ਬਣਾਉਣਾ**

***590. (ਸੀ.ਯੂ.) 1. ਸਰਦਾਰ ਅਜਾਇਬ ਸਿੰਘ ਰੋੜਾ**
**2. ਕਾਮਰੇਡ ਹਰਦੇਵ ਸਿੰਘ ਅਰਸ਼ੀ**
**3. ਕਾਮਰੇਡ ਗੁਰਨਾਮ ਸਿੰਘ**
**4. ਸ੍ਰੀਮਤੀ ਵਿਮਲਾ ਡਾਂਗ**
: ਕੀ ਸੈਰ-ਸਪਾਟਾ ਅਤੇ

ਸਭਿਆਚਾਰਕ ਮਾਮਲਿਆਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਮਸ਼ਹੂਰ ਪੰਜਾਬੀ ਕਵੀ ਸ਼ਿਵ ਕੁਮਾਰ ਬਟਾਲਵੀ ਦੀ ਯਾਦ ਵਿੱਚ ਸਾਲ 1980 ਵਿੱਚ ਉਸ ਸਮੇਂ ਪੰਜਾਬ ਦੇ ਰਾਜਪਾਲ ਨੇ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿੱਖੇ ਆਡੀਟੋਰੀਅਮ ਦਾ ਨੀਂਹ ਪੱਥਰ ਰੱਖਿਆ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ, ਤਾਂ ਕੀ ਇਹ ਵੀ ਠੀਕ ਹੈ ਕਿ ਉਕਤ ਆਡੀਟੋਰੀਅਮ ਹਾਲੇ ਤੱਕ ਅਧੂਰਾ ਪਿਆ ਹੈ; ਜੇਕਰ ਅਜਿਹਾ ਹੈ, ਤਾਂ ਉਕਤ ਆਡੀਟੋਰੀਅਮ ਦੀ ਉਸਾਰੀ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਕਰਮ ਸਿੰਘ ਗਿੱਲ** : (ੳ) ਹਾਂ ਜੀ। ਪਰ ਇਹ ਨੀਂਹ ਪੱਥਰ ਦਸੰਬਰ, 1981 ਵਿੱਚ ਰੱਖਿਆ ਗਿਆ ਸੀ, ਨਾ ਕਿ 1980 ਵਿੱਚ।

(ਅ) ਇਹ ਠੀਕ ਹੈ ਕਿ ਇਹ ਆਡੀਟੋਰੀਅਮ ਹਾਲੇ ਅਧੂਰਾ ਪਿਆ ਹੈ ਅਤੇ ਇਸ ਦੀ ਉਸਾਰੀ ਤੇ ਹੁਣ ਤੱਕ 22,25,575 ਰੁਪਏ ਦੀ ਰਕਮ ਖਰਚ ਕੀਤੀ ਜਾ ਚੁੱਕੀ ਹੈ। ਇਸ ਆਡੀਟੋਰੀਅਮ ਦੀ ਉਸਾਰੀ ਸ਼ਿਵ ਕੁਮਾਰ ਬਟਾਲਵੀ ਟਰੱਸਟ ਵੱਲੋਂ ਕਰਵਾਈ ਜਾ ਰਹੀ ਹੈ। ਇਸ ਨੂੰ ਮੁਕੰਮਲ ਕਰਨ ਵਾਸਤੇ ਲੱਗ-ਭੱਗ 40.00 ਲੱਖ ਰੁਪਏ ਦੀ ਹੋਰ ਲੋੜ ਹੈ ਅਤੇ ਜਦੋਂ ਇਸ ਟਰੱਸਟ ਨੂੰ ਫੰਡਜ਼ ਪ੍ਰਾਪਤ ਹੋ ਜਾਣਗੇ ਤਾਂ ਉਨ੍ਹਾਂ ਵਲੋਂ ਇਸ ਦੀ ਉਸਾਰੀ ਜਲਦੀ ਮੁਕੰਮਲ ਕਰਵਾ ਦਿੱਤੀ ਜਾਵੇਗੀ।

———

APPENDIX

To

# PUNJAB VIDHAN SABHA DEBATES

*Dated 22nd December, 1992*

Vol. III—No. 2

## UNSTARRED QUESTIONS AND ANSWERS

### ਅਨੁਸੂਚਿਤ ਜਾਤੀਆਂ ਲਈ ਰਿਜ਼ਰਵੇਸ਼ਨ ਕਾਨੂੰਨ ਬਣਾਉਣਾ

*526. **(ਸੀ.ਯੂ.) ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਕੀ ਸਮਾਜ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਲਈ ਰਾਜ ਵਿਚ ਨੌਕਰੀਆਂ ਵਿੱਚ ਰਿਜ਼ਰਵੇਸ਼ਨ ਸਬੰਧੀ ਕਾਨੂੰਨ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ, ਤਾਂ ਇਸ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ।

**ਚੌਧਰੀ ਜਗਜੀਤ ਸਿੰਘ** : ਹਾਂ ਜੀ । ਤਜਵੀਜ਼ ਨੂੰ ਹੋਰ ਘੋਖਣ ਲਈ ਭਾਰਤ ਸਰਕਾਰ ਅਤੇ ਪੜੋਸੀ ਰਾਜਾਂ ਤੋਂ ਸੂਚਨਾ ਸਬੰਧਤ ਅਧਿਨਿਯਮਾਂ ਸਮੇਤ ਪ੍ਰਾਪਤ ਕੀਤੀ ਜਾ ਰਹੀ ਹੈ ।

---

### Construction of Mini Secretariate at Fatehgarh Sahib.

*530. **(C.U.) Doctor Harbans Lal** : Will the Chief Minister be pleased to state whether Govt. is thinking of constructing Mini Secretariat at Fatehgarh Sahib; if so, by which time ?

**ਸਰਦਾਰ ਬੇਅੰਤ ਸਿੰਘ** : ਹਾਂ ਜੀ, ਉਸਾਰੀ ਜਲਦੀ ਸ਼ੁਰੂ ਕੀਤੀ ਜਾਵੇਗੀ ।

---

### One Point Electric Connections to S. Cs. and B. Cs.

*563. **(C.U.) Sardar Shamsher Singh Rai** : Will the Minister for Irrigation and Power be pleased to state whether it is a fact that the Government adopted a policy under which one point (bulb) connection is to be provided to each Scheduled Castes, Backward Classes, poor family in the State ; if so, the details thereof.

**ਸਰਦਾਰ ਬੇਅੰਤ ਸਿੰਘ (ਮੁੱਖ ਮੰਤਰੀ)**: ਇਹ ਸੱਚ ਹੈ ਕਿ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ, ਪੰਜਾਬ ਨੇ 1986-87 ਵਿਚ ਪੰਜਾਬ ਵਿਚ ਹਰ ਇਕ ਅਨੁਸੂਚਿਤ ਜਾਤੀ ਪਰਿਵਾਰ ਨੂੰ ਇਕ ਬਿਜਲੀ ਪੁਆਇੰਟ ਮੁਹੱਈਆ ਕਰਾਉਣ ਲਈ ਇਕ ਸਕੀਮ ਸ਼ੁਰੂ ਕੀਤੀ ਸੀ ਜਿਸ ਅਧੀਨ ਅਜਿਹੇ ਸੰਭਾਵੀ ਘਰੇਲੂ ਖਪਤਕਾਰਾਂ ਦੀ ਤਰਫੋਂ ਰਾਜ ਸਰਕਾਰ ਨੂੰ ਪੰਜਾਬ ਰਾਜ ਬਿਜਲੀ ਬੋਰਡ ਕੋਲ ਪੇਸ਼ਗੀ ਖਪਤ ਜਮਾਂ ਰਕਮ ਅਤੇ ਮੀਟਰਾਂ ਲਈ ਸਿਕਿਉਰਟੀ ਜਮ੍ਹਾਂ ਕਰਾਉਣੀ ਪਵੇਗੀ। ਅਜਿਹੇ ਕੇਸਾਂ ਵਿਚ ਰਾਜ ਸਰਕਾਰ ਦੇ ਸਮਾਜ ਭਲਾਈ ਵਿਭਾਗ ਵਲੋਂ ਸਰਕਾਰ ਦੇ ਖਰਚੇ ਤੇ ਆਪਣੀ ਏਜੰਸੀ ਰਾਹੀਂ ਮਕਾਨ ਦੀ ਅੰਦਰੂਨੀ ਵਾਇਰਿੰਗ ਕਰਾਉਣ ਮਗਰੋਂ ਟੈਸਟ ਰਿਪੋਰਟਾਂ ਪੇਸ਼ ਕੀਤੀਆਂ ਜਾਂਦੀਆਂ ਸਨ।

---

7044 P.V.S.—Govt. Press, (U.T.) Chd.

ਮਿਸਲ ਰਿਕਾਰਡ ਕੀਤੀ ਗਈ ਅਤੇ ਉਸ ਦਾ ਸੰਭਾਲ ਸਮਾਂ
'A' 'B' or 'C' proceedings in which the file was recorded and its retention period

ਕੀ ਕੇਸ ਸਬੰਧੀ ਨੋਟ ਸ਼ਾਖਾ/ ਸੈਕਸ਼ਨ ਦੀ ਨੋਟ ਬੁੱਕ ਵਿਚ ਰੱਖਿਆ ਹੋਇਆ ਹੈ ਜਾਂ ਨਹੀਂ
Whether note regarding case has been kept in the Branch/Sectional Note Book or not

ਸਬੰਧਤ ਸਹਾਇਕ ਦੇ ਹਸਤਾਖਰ
Initials of the concerned Assistant

ਰਿਕਾਰਡਰ ਦੇ ਹਸਤਾਖਰ
Initials of the Recorder

| ਪਿਛਲੇ ਹਵਾਲੇ<br>Previous References | ਬਾਅਦ ਦੇ ਹਵਾਲੇ<br>Later References |
|---|---|
| | |